੧ੴ ਸਤਿਗੁਰ ਪ੍ਰਸਾਦਿ॥

*"ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥"*

ਸੰਪ੍ਰਦਾਈ ਟੀਕਾ

# ਸ੍ਰੀ ਅਮੀਰ ਭੰਡਾਰ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

## ਸੈਂਚੀ ਦਸਵੀਂ

ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਕਬੀਰ,
ਸਲੋਕ ਫਰੀਦ, ਸਵੱਯੇ, ਸਲੋਕ ਮਹਲਾ ੯, ਮੁੰਦਾਵਣੀ,
ਰਾਗਮਾਲਾ ਦਾ ਸਾਖੀਆਂ ਅਤੇ ਪ੍ਰਮਾਣਾਂ ਸਹਿਤ ਵਿਸਥਾਰ ਪੂਰਬਕ ਟੀਕਾ।


ਟੀਕਾਕਾਰ:

ਸ੍ਰੀ ਮਾਨ, ਪਰਮ ਪੂਜਜ, ਵਿਦਿਆ ਮਾਰਤੰਡ, ੧੦੮ ਬ੍ਰਹਮ ਗਿਆਨੀ

**ਸੰਤ ਅਮੀਰ ਸਿੰਘ ਜੀ**

*ਦੇ ਪਰਮ ਸ਼ਿਸ਼*

**ਕ੍ਰਿਪਾਲ ਸਿੰਘ (ਗਿਆਨੀ)**



ਪ੍ਰਕਾਸ਼ਕ:

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

## *ਟੀਕਾਕਾਰ -ਕ੍ਰਿਪਾਲ ਸਿੰਘ (ਗਿਆਨੀ)*

**ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ**

**ਨਿਮਕ ਮੰਡੀ, ਬਜ਼ਾਰ ਸੱਤੋਂ ਵਾਲਾ, ਅੰਮ੍ਰਿਤਸਰ।**

**ISBN : 81-7601-201-7**

**ISBN : 81-7601-104-5** (ਸੈੱਟ ਦਸ ਭਾਗ )

*ਐਡੀਸ਼ਨਾਂ ਦਾ ਵੇਰਵਾ :-*

ਪਹਿਲੀ ਵਾਰ-ਅਕਤੂਬਰ 1981

ਨੌਵੀਂ ਵਾਰ : ਅਕਤੂਬਰ 2009

**ਭੇਟਾ 320-00**

ਪ੍ਰਕਾਸ਼ਕ : -

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਨ/ਫੈਕਸ : (0183) 2547974, 2557973, 2542346

E.Mail : csjssales@hotmail.com, csjsexports@vsnl.com
csjspurchase@yahoo.com

Web site : www.csjs.com



ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774

# ਧੰਨਵਾਦ

ਸਭ ਤੋਂ ਪਹਿਲਾਂ ਲੱਖ ਲੱਖ ਧੰਨਵਾਦ ਹੈ ਗੁਰੂ ਸਾਹਿਬਾਨ ਦਾ, ਜਿਨ੍ਹਾਂ ਨੇ ਆਪਣੀ ਬਾਣੀ ਵਿਚ ਆਏ ਸ਼ਬਦਾਂ ਦਾ ਸੰਕਲਪਾਂ ਦੇ ਰੂਪਾਂ ਵਿਚ ਵਰਣਨ ਕੀਤਾ ਹੈ।

ਫੇਰ ਲੱਖ ਲੱਖ ਧੰਨਵਾਦ ਹੈ ਭਾਈ ਗੁਰਦਾਸ ਜੀ ਦਾ, ਜਿਨ੍ਹਾਂ ਨੇ ਬਾਣੀ ਵਿਚ ਆਈਆਂ ਘੁੰਡੀਆਂ ਤੇ ਰਹੱਸਾਵਾਂ ਨੂੰ ਖੋਲ੍ਹਿਆ ਹੈ ਅਤੇ ਗੁਰੂ ਸਾਹਿਬਾਂ ਤੋਂ ਕੁੰਜੀ ਹੋਣ ਦਾ ਵਰ ਪ੍ਰਾਪਤ ਕੀਤਾ ਹੈ। ਉਸ ਤੋਂ ਪਿਛੋਂ ਲੱਖ ਲੱਖ ਧੰਨਵਾਦ ਹੈ ਸੋਢੀ ਸਾਹਿਬਾਨ ਦਾ, ਜਿਨ੍ਹਾਂ ਨੇ ਲਿਖਤ ਰੂਪ ਵਿਚ ਗੁਰਬਾਣੀ ਦੇ ਪ੍ਰਮਾਰਥ ਲਿਖੇ ਹਨ।

ਲੱਖ ਲੱਖ ਧੰਨਵਾਦ ਹੈ ਮਹਾਨ ਵਿਦਵਾਨ ਉਦਾਸੀਨ ਮਹਾਤਮਾ ਸਾਹਿਬਾਨ ਦਾ, ਜਿਨ੍ਹਾਂ ਨੇ ਗੁਰਬਾਣੀ ਦੀ ਸੰਗਤਾਂ ਵਿਚ ਵਿਆਖਿਆ ਵੀ ਕੀਤੀ ਹੈ ਅਤੇ ਲਿਖਤੀ ਰੂਪ ਵਿਚ ਗੁਰਬਾਣੀ ਦੇ ਟੀਕੇ ਵੀ ਲਿਖੇ ਹਨ।

ਲੱਖ ਲੱਖ ਧੰਨਵਾਦ ਹੈ ਨਿਰਮਲ ਪੰਥ ਦੇ ਵਿਦਿਆ ਭੂਸ਼ਣ ਮਹਾਂ ਪੁਰਸ਼ਾਂ ਦਾ, ਜਿਨ੍ਹਾਂ ਨੇ ਬਾਣੀ ਤੇ ਬਾਣੀ ਵਿਚ ਆਏ ਸ਼ਬਦਾਂ ਦਾ ਕੋਸ਼ਾਂ, ਪ੍ਰਤੀਕਾਂ ਤੇ ਵਿਅੰਜਨਾਂ, ਧੁਨੀਆਂ, ਲਖਸ਼ਣਾਂ ਤੇ ਬਿਰਤੀਆਂ ਅਨੁਸਾਰ ਟੀਕੇ ਬਣਾਏ ਤੇ ਵਿਆਖਿਆ ਕੀਤੀ।

ਕੋਟਾਨ ਕੋਟ ਧੰਨਵਾਦ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ, ਜਿਨ੍ਹਾਂ ਨੇ ਆਪਣੇ ਮੁਖਾਰਬਿੰਦ ਤੋਂ ਭਾਈ ਮਨੀ ਸਿੰਘ ਜੀ ਨੂੰ ਅਰਥ ਸੁਣਾਏ ਅਤੇ ਸੰਪ੍ਰਦਾਈ ਅਰਥਾਂ ਦੀ ਸ਼ਰੋਮਣੀ ਟਕਸਾਲ ਚਲਾਈ।

ਲੱਖ ਲੱਖ ਧੰਨਵਾਦ ਹੈ-ਆਪਣੇ ਪੂਜਜ ਸੱਚ-ਖੰਡ ਵਾਸੀ, ਬ੍ਰਹਮ ਗਿਆਨੀ, ਮਹਾਨ ਤਪਸ੍ਵੀ, ਪਰਉਪਕਾਰੀ, ਸੰਤ ਗਿਆਨੀ ਅਮੀਰ ਸਿੰਘ ਮਹਾਰਾਜ ਜੀ ਦਾ, ਜਿਨ੍ਹਾਂ ਅਪਾਰ ਕਿਰਪਾ ਕਰ ਕੇ ਪਰੰਪਰਾ ਦੀ ਧਾਰਾ ਅਨੁਸਾਰ ਆਏ ਅਰਥਾਂ ਦੀ ਦਾਤ ਮੇਰੀ ਝੋਲੀ ਵਿਚ ਪਾਈ ਹੈ, ਉਨ੍ਹਾਂ ਦੇ ਜੋ ਸਤਿਕਾਰ ਯੋਗ ਸ਼ਿਸ਼ ਹਨ, ਉਨ੍ਹਾਂ ਦਾ ਭੀ ਧੰਨਵਾਦ ਕਰਦਾ ਹਾਂ- ਜਿਨ੍ਹਾਂ ਨੇ ਉਨ੍ਹਾਂ ਦੇ ਚਰਨਾਂ ਵਿਚ ਬੈਠ ਕੇ ਉਨ੍ਹਾਂ ਦੇ ਮੁਖਾਰਬਿੰਦ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਅਧਿਐਨ ਕੀਤਾ ਹੈ ਅਤੇ ਉਸ ਅਧਿਐਨ ਕੀਤੀ ਹੋਈ ਕਥਾ ਨੂੰ ਕਿਸੇ ਨਾ ਕਿਸੇ ਰੂਪ ਵਿਚ ਲਿਖਤ ਰੂਪ ਜਾਂ ਸੰਗਤਾਂ ਵਿਚ ਪ੍ਰਚਾਰ ਦੇ ਰੂਪ ਵਿਚ ਲਿਆਂਦਾ ਹੈ।

ਮੈਂ ਟੀਕਾ ਲਿਖਣ ਵੇਲੇ ਇਹ ਅਨੁਭਵ ਕਰਦਾ ਰਿਹਾ ਹਾਂ, ਕਿ ਜਿਵੇਂ ਪੂਜਜ ਬ੍ਰਹਮ ਗਿਆਨੀ ਜੀ ਮਹਾਰਾਜ ਆਪਣੇ ਹੱਥਾਂ ਨਾਲ ਆਪ ਮੇਰੀ ਕਲਮ ਨੂੰ ਫੜ ਕੇ ਲਿਖਾਉਂਦੇ ਰਹੇ ਹਨ। ਅੱਜ ਮੇਰਾ ਮਨ ਹਲਕਾ ਅਤੇ ਉਤਸ਼ਾਹ ਨਾਲ ਭਰਪੂਰ ਹੈ ਅਤੇ ਅਕਾਲ ਪੁਰਖ ਦਾ ਕ੍ਰੋੜਾਂ ਵਾਰ ਧੰਨਵਾਦ ਕਰਦਾ ਹੈ ਕਿ ਉਸ ਪ੍ਰਭੂ ਨੇ ਹੀ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਦਸ ਪੋਥੀਆਂ ਵਿਚ ਬਖਸ਼ੀ ਹੈ।

ਸ: ਆਤਮਾ ਸਿੰਘ ਜੀ ਦੀ ਸਪੁੱਤਰੀ ਬੱਚੀ ਦਲਜੀਤ ਕੌਰ ਮੇਰੇ ਨਾਲ ਲਿਖਣ ਵਿਚ ਬੜੀ ਮੱਦਦ ਕਰਦੀ ਰਹੀ ਹੈ। ਤਕਰੀਬਨ ੧੯੭੧-੭੨ ਤੋਂ ਉਸ ਨੇ ਮੇਰੇ ਨਾਲ ਸਹਿਯੋਗ ਦੇਣਾ ਸ਼ੁਰੂ ਕੀਤਾ। ਕਿਉਂਕਿ ਲਿਖਣ ਦਾ ਕੰਮ ਅਸਾਨ ਤਾਂ ਨਹੀਂ ਹੈ। ਪਹਿਲਾਂ ਸਾਰਾ ਮੂਲ ਪਾਠ ਤੇ ਅਰਥ ਲਿਖ ਕੇ ਫਿਰ ਸੁਧਾਈ ਕਰਨੀ, ਫਿਰ ਪਰੂਫ ਦੇਖਣੇ ਤਾਂ ਜਾ ਕੇ ਅਸਲੀ ਪੋਥੀਆਂ ਸਾਹਮਣੇ ਆਉਂਦੀਆਂ ਹਨ। ਇਕ ਇਕ ਅੱਖਰ ਬੜੇ ਧਿਆਨ ਨਾਲ

ਦੇਖਣਾ ਤੇ ਵਿਚਾਰਨਾ ਪੈਂਦਾ ਹੈ। ਸੋ ਇਸ ਦਾ ਕੰਮ ਮੂਲ ਪਾਠ ਲਿਖ ਕੇ, ਪਰੂਫ ਦੀ ਸੁਧਾਈ ਕਰਨ ਦਾ ਸੀ, ਜੋ ਵਾਹਿਗੁਰੂ ਦੀ ਅਪਾਰ ਮੇਹਰ ਦਾ ਸਦਕਾ ਇਹ ਬੜੇ ਸੋਹਣੇ ਢੰਗ ਨਾਲ ਕਰਦੀ ਰਹੀ ਹੈ।

੧੯੭੩ ਵਿਚ ਇਸ ਦੀ ਸ਼ਾਦੀ ਸ: ਅਨੰਦਜੀਤ ਸਿੰਘ (ਸਪੁੱਤਰ ਸ: ਸੁੰਦਰ ਸਿੰਘ ਜੀ ਮੁਨਿਆਰ) ਨਾਲ ਹੋ ਗਈ। ਲਗਦਾ ਤਾਂ ਸੀ ਕਿ ਵਿਆਹ ਤੋਂ ਬਾਅਦ ਕੰਮ ਵਿਚ ਸ਼ਾਇਦ ਵਿਘਨ ਨਾ ਆ ਜਾਵੇ ਪਰ ਉਹ ਵੀ ਗੁਰਸਿੱਖ ਬੰਦੇ ਸਨ ਸੋ ਉਹਨਾਂ ਦੇ ਸਹਿਯੋਗ ਨਾਲ ਬੱਚੀ ਨੇ ਕੰਮ ਨੂੰ ਉਸੇ ਤਰ੍ਹਾਂ ਜਾਰੀ ਰਖਿਆ ਤੇ ਅਖੀਰ ਤੱਕ ਮੇਰਾ ਸਹਿਯੋਗ ਦੇ ਕੇ ਇਹ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਟੀਕ ਦਾ ਕਾਰਜ ਸਿਰੇ ਚੜ੍ਹਾਇਆ ਹੈ। ਮੇਰੀ ਤਾਂ ਵਾਹਿਗੁਰੂ ਅੱਗੇ ਇਹੋ ਅਰਦਾਸ ਹੈ ਕਿ ਵਾਹਿਗੁਰੂ ਇਸ ਨੂੰ ਦੇਹ ਅਰੋਗਤਾ, ਸੇਵਾ ਕਰਨ ਦਾ ਬਲ ਤੇ ਚੜ੍ਹਦੀ ਕਲਾ ਬਖਸ਼ੇ।

*ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥ ੧੩॥*

ਦੇ ਅਟੱਲ ਨਿਯਮ ਅਨੁਸਾਰ ਸਰਵ ਸ਼ਕਤੀਵਾਨ ਅਕਾਲ ਪੁਰਖ, ਵਾਹਿਗੁਰੂ, ਪਰਮੇਸ਼ਰ ਆਪਣੀ ਅਪਾਰ ਕਿਰਪਾ ਜਿਸ ਉਤੇ ਕਰਦਾ ਹੈ ਉਸੇ ਨੂੰ ਇਹ ਦਾਤ ਬਖਸ਼ ਦੇਂਦਾ ਹੈ। ਓਹੀ ਮਨੁੱਖ ਵਾਹਿਗੁਰੂ ਦੇ ਲੜ ਲੱਗ ਕੇ ਦੁਨੀਆਂ ਅੰਦਰ ਨੇਕੀ, ਭਲਾ, ਸੇਵਾ ਸਿਮਰਨ ਕਰਦਾ ਹੈ। ਜਿਥੇ ਉਹ ਆਪਣਾ ਆਪ ਸਵਾਰਦਾ ਹੈ, ਉਥੇ ਉਹ ਦੂਜਿਆਂ ਲਈ ਵੀ ਇਕ ਰੌਸ਼ਨ-ਮਿਨਾਰ ਸਾਬਤ ਹੁੰਦਾ ਹੈ।

ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੀ ਵਸਾਈ ਹੋਈ ਪਵਿੱਤਰ ਨਗਰੀ ਸੱਚ-ਖੰਡ ਬੈਕੁੰਠ-ਧਾਮ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਵਸਨੀਕ ਗੁਰੂ-ਘਰ ਦੇ ਪਰਮ ਪ੍ਰੀਤਵਾਨ, ਗੁਰਸਿੱਖ, ਗੁਰਮੁਖ ਪਿਆਰੇ ਸਰਦਾਰ ਸਾਹਿਬ ਸਰਦਾਰ ਤਾਰਾ ਸਿੰਘ ਜੀ ਬੈਂਕਰ (ਸਾਬਕਾ ਮੈਂਬਰ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦਾ ਨਾਮ ਖਾਸ ਵਰਣਨ ਯੋਗ ਹੈ।

ਜਿਨ੍ਹਾਂ ਦੇ ਨਾਮ ਤੋਂ ਅੰਮ੍ਰਿਤਸਰ ਨਿਵਾਸੀ ਤਾਂ ਕੀ, ਬਲਕਿ ਹਰ ਮਨੁੱਖ ਤੇ ਬੱਚਾ ਬੱਚਾ ਜਾਣੂੰ ਹੈ। ਸ਼ਰੋਮਣੀ ਕਮੇਟੀ ਦੇ ਮੈਂਬਰ ਹੁੰਦਿਆਂ ਅਤਿ ਦਰਜੇ ਦੀ ਨਿਮਰਤਾ, ਭਾਵ ਆਪਣੇ ਆਪ ਨੂੰ ਗੁਰੂ-ਘਰ ਦੇ ਸੇਵਾਦਾਰ ਸਮਝ, ਸੰਗਤ ਦੀ ਸੇਵਾ, ਪਰਉਪਕਾਰੀ ਤੇ ਬੜਾ ਸਾਦਗੀ ਵਾਲਾ ਜੀਵਨ ਰਖਿਆ, ਕਦੇ ਹੰਕਾਰ ਨੂੰ ਨੇੜੇ ਨਹੀਂ ਆਉਣ ਦਿੱਤਾ।

ਮਾਣ ਏਨਾ ਮਿਲਦਾ ਕਿ ਕੋਈ ਸਮਾਗਮ ਹੁੰਦਾ ਉਸ ਵਿਚ ਸ: ਤਾਰਾ ਸਿੰਘ ਜੀ ਬੈਂਕਰ ਜ਼ਰੂਰ ਸ਼ਾਮਲ ਹੁੰਦੇ। ਜਿਸ ਸਮਾਗਮ ਵਿਚ ਆਪ ਨਾ ਹੁੰਦੇ ਤਾਂ ਇੰਜ ਲੱਗਦਾ ਜਿਵੇਂ ਰੌਣਕ ਹੀ ਨਾ ਹੋਵੇ। ਏਨਾ ਕੁਝ ਹੋਣ ਦੇ ਬਾਵਜੂਦ ਹਰ ਇਕ ਨਾਲ ਮੇਲ ਮਿਲਾਪ, ਦਿਲ ਅੰਦਰ ਸਦਾ ਖੇੜਾ ਭਰਿਆ ਰਹਿਣਾ, ਫੇਰ ਸਾਦਗੀ ਦੀ ਕੋਈ ਹੱਦ ਹੀ ਨਹੀਂ, ਸਾਦਾ ਜਿਹਾ ਲਿਬਾਸ, ਸਿਧੀ ਗੁਰਮੁਖੀ ਦਸਤਾਰ, ਆਮ ਆਦਮੀ ਆਪ ਨੂੰ ਪਹਿਚਾਨ ਹੀ ਨਾ ਸਕਦਾ, ਕਿ ਇਹ ਸਰਦਾਰ ਤਾਰਾ ਸਿੰਘ ਜੀ ਹੀ ਹਨ? ਨਿਮਰਤਾ, ਗਰੀਬੀ, ਸੇਵਾ, ਸਾਦਗੀ ਜਿੰਨੀ ਕੁ ਆਪ ਦੇ ਹਿੱਸੇ ਆਈ ਸ਼ਾਇਦ ਹੀ ਕਿਸੇ ਦੇ ਹਿੱਸੇ ਆਈ ਹੋਵੇ।

ਅੱਗੋਂ ਸਤਿਗੁਰੂ ਜੀ ਦੀ ਕਿਰਪਾ ਦੇ ਪਾਤਰ, ਗੁਰਮੁਖ ਪਿਆਰੇ ਨਿਤਨੇਮੀ, ਗੁਰੂ ਰਾਮਦਾਸ ਜੀ ਦੇ ਚਰਨਾਂ ਦੇ ਭੌਰੇ, ਪਰਮ ਪ੍ਰੀਤ-ਵਾਨ ਆਪ ਜੀ ਦੇ ਸੁਯੋਗ ਮਹਿਮਾਨ ਸ: ਹਰਭਜਨ ਸਿੰਘ ਜੀ 'ਚਾਵਲਾ' 'ਡੀਡ ਰਾਇਟਰ' ਅਤੇ ਆਪ ਜੀ ਦੀ ਧਰਮ-ਪਤਨੀ ਬੀਬੀ ਮਹਿੰਦਰ ਕੌਰ ਵੀ ਆਪ ਵਾਂਗ ਰੋਜ਼ਾਨਾ ਅੰਮ੍ਰਿਤ ਵੇਲੇ ਤਿਆਰ-ਬਰ-ਤਿਆਰ ਹੋ ਇਸ਼ਨਾਨ ਆਦਿ ਕਰ ਕੇ ਸੱਚ-ਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਬਿਨਾਂ ਨਾਗਾ ਦਰਸ਼ਨ ਕਰਦੇ,

ਭਾਵੇਂ ਮੀਂਹ ਪਵੇ ਜਾਂ ਹਨੇਰੀ ਚੱਲੇ, ਸਰਦੀ ਹੋਵੇ ਜਾਂ ਗਰਮੀ, ਸਰੀਰ ਠੀਕ ਹੋਵੇ ਜਾਂ ਬੀਮਾਰ, ਦਰਸ਼ਨ ਕਰ ਕੇ ਹੀ ਜਲ-ਪਾਣੀ ਛਕਣਾ ਆਪ ਦਾ ਨਿਯਮ ਦੇਖਣ ਵਿਚ ਆਇਆ।

ਨਾਲ ਦੇ ਨਾਲ ਸੇਵਾ ਦੇ ਪੁੰਜ ਪਰਮ ਸਤਿਕਾਰ ਯੋਗ ਸੰਤ ਬਾਬਾ ਗੁਰਮੁਖ ਸਿੰਘ ਜੀ ਪਟਿਆਲੇ ਵਾਲਿਆਂ ਦੀ ਸੰਗਤ ਕਰਦੇ ਰਹਿਣਾ। ਤਨੋਂ ਮਨੋਂ ਹੋ ਕੇ ਉਨ੍ਹਾਂ ਦੀ ਸੇਵਾ ਭੀ ਆਪ ਜੀ ਨੇ ਅਤੇ ਆਪ ਜੀ ਦੀ ਬੱਚੀ ਨੇ ਕੀਤੀ ਹੈ, ਜਿਸ ਤੇ ਬਾਬਾ ਜੀ ਦੀ ਪ੍ਰਸੰਨਤਾ ਦੇ ਪਾਤਰ ਬਣੇ ਰਹੇ। ਇਕ ਦਿਨ ਆਪ ਨੂੰ ਡੇਰੇ ਵੱਲੋਂ ਪ੍ਰਕਾਸ਼ਤ ਹੋਈ ਪੋਥੀ ਸ੍ਰੀ ਅਮੀਰ ਭੰਡਾਰ ਅਰਥਾਤ ਸ੍ਰੀ ਜਪੁ ਜੀ ਸਾਹਿਬ ਸਟੀਕ, ਭਗਤ ਬਾਣੀ ਸਟੀਕ ਪੜ੍ਹਨ ਦਾ ਮੌਕਾ ਲੱਗਾ। ਬੱਸ ਪੜ੍ਹਨ ਦੀ ਦੇਰ ਹੋਈ। ਮਨ ਵਿਚ ਪੱਕਾ ਖਿਆਲ ਬਣ ਗਿਆ ਕਿ ਉਸ ਡੇਰੇ ਦੇ ਵੀ ਦਰਸ਼ਨ ਕਰੀਏ, ਜਿਸ ਵਲੋਂ ਇਹ ਪੋਥੀ ਪ੍ਰਕਾਸ਼ਤ ਹੋਈ ਹੈ।

ਜੋ ਦਿਲ ਦੀ ਭਾਵਨਾ ਸੀ ਉਸ ਅਨੁਸਾਰ ਇਕ ਦਿਨ ਡੇਰੇ ਆਏ ਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੁਣੀ, ਸੰਗਤ ਕੀਤੀ, ਮਨ ਵਿੰਨ੍ਹਿਆ ਗਿਆ।

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥ ੧੯੪॥

ਰੋਜ਼ਾਨਾ ਡੇਰੇ ਆਉਣਾ, ਕਥਾ ਕੀਰਤਨ, ਗੁਰਬਾਣੀ ਦੀ ਵਿਚਾਰ ਸੁਣਨੀ-

*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥*

ਦੇ ਵਾਕ ਅਨੁਸਾਰ ਸੇਵਾ ਕਰਦੇ ਰਹਿਣਾ, ਦਿਲ ਵਿਚ ਇਕ ਸੱਧਰ ਬਣ ਗਈ ਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਸੰਗਤ, ਪਰਮ ਪਵਿੱਤਰ ਗੁਰਬਾਣੀ ਦੀ ਵਿਚਾਰ ਤੇ ਸੇਵਾ ਕਰਦੇ ਰਹੀਏ।

ਸੋ ਉਸੇ ਭਾਵਨਾ ਅਨੁਸਾਰ ਰੋਜ਼ ਲੰਗਰ ਤਿਆਰ ਕਰ ਕੇ ਘਰੋਂ ਲਿਆਉਂਦੇ ਹਨ ਤੇ ਸੰਗਤ ਦੀ ਸੇਵਾ ਕਰਦਿਆਂ ਕਦੇ ਹੰਕਾਰ ਨਹੀਂ ਆਇਆ ਸਿਰਫ ਸੇਵਾ ਭਾਵਨਾ ਹੀ ਰੱਖੀ। ਕਈ ਤਰ੍ਹਾਂ ਦੀਆਂ ਔਕੜਾਂ ਮੁਸੀਬਤਾਂ ਦਾ ਸਾਹਮਣਾ ਵੀ ਕਰਨਾ ਪਿਆ, ਭਾਵੇਂ ਨਿੰਦਕ ਲੋਕਾਂ ਨੇ ਆਪਣੇ ਨਿੰਦਿਆ ਵਾਲੇ ਸੁਭਾਵ ਅਨੁਸਾਰ ਨਿੰਦਿਆ ਦੇ ਸ਼ਬਦ ਵੀ ਕਹੇ, ਪਰ ਸੇਵਾ ਭਾਵਨਾ ਨਹੀਂ ਛੱਡੀ, ਦੁਨਿਆਵੀ ਕਿਸੇ ਵੀ ਗੱਲ ਦੀ ਪਰਵਾਹ ਕੀਤੇ ਬਗੈਰ ਬਿਨਾਂ ਨਾਗਾ ਸੇਵਾ ਕਰਦੇ ਰਹੇ।

ਸੇਵਾ ਪੰਥੀ ਭੇਖ ਦੇ ਪ੍ਰਧਾਨ ਸਾਹਿਬ ਸ੍ਰੀ ਮਾਨ ੧੦੮ ਪੰਡਿਤ ਨਿਸਚਲ ਸਿੰਘ ਜੀ, ਮਹੰਤ ਗੁਰਮੁਖ ਸਿੰਘ ਜੀ, ਮਹੰਤ ਮੋਤੀ ਰਾਮ ਜੀ ਤੇ ਕੈਥਲ ਵਾਲੇ ਮਹੰਤ ਸਾਹਿਬ ਤੁਲਸੀ ਦਾਸ ਜੀ ਤੇ ਬਿਹਾਰੀ ਲਾਲ ਜੀ, ਸ੍ਰੀ ਮਾਨ ਮਹੰਤ ਤਾਰਾ ਸਿੰਘ ਜੀ, ਸ੍ਰੀ ਮਾਨ ਮਹੰਤ ਨਿਰਵੈਰ ਸਿੰਘ ਜੀ, ਮਹੰਤ ਆਸਾ ਸਿੰਘ ਜੀ ਇਤ ਆਦਿਕ ਜੋ ਭੀ ਮਹੰਤ ਸਾਹਿਬ ਬਾਹਰੋਂ ਆਉਂਦੇ ਸਨ, ਸਭ ਵਾਸਤੇ ਲੰਗਰ ਤਿਆਰ ਕਰ ਕੇ ਭੈਣ ਜੀ ਨੇ ਛਕਾਉਣਾ ਤੇ ਸਾਰਿਆਂ ਮਹਾਂ ਪੁਰਸ਼ਾਂ ਦੀ ਪ੍ਰਸੰਨਤਾ ਲੈਣੀ।

ਮੇਰੇ ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਲਿਖਣ ਵੇਲੇ ਵੱਧ ਤੋਂ ਵੱਧ ਸੇਵਾ, ਕੋਈ ਵੀ ਕੰਮ ਕਰਨਾ ਹੋਵੇ ਕਰ ਕੇ ਹੀ ਸਾਹ ਲੈਣਾ। ਅੱਜ ਦਾ ਕੰਮ ਕਲ੍ਹ 'ਤੇ ਨਹੀਂ ਛੱਡਣਾ। ਇਨ੍ਹਾਂ ਦਾ ਸਪੁੱਤਰ (ਕਾਕਾ ਹਰਿੰਦਰ

ਸਿੰਘ ਜੋ ਭਾਵੇਂ ਅੱਜ ਸਰੀਰ ਕਰ ਕੇ ਸਾਡੇ ਵਿਚ ਨਹੀਂ ਪਰ ਉਸ ਦੀ ਯਾਦ ਜ਼ਰੂਰ ਹੈ)* ਮੈਨੂੰ ਜਦੋਂ ਵੀ ਲੋੜ ਪਈ। ਬਾਹਰ ਅੰਦਰ ਜਾਣ ਸਮੇਂ ਕਦੇ ਨਾਂਹ ਨਹੀਂ ਕੀਤੀ, ਆਪਣੇ ਸਾਰੇ ਜ਼ਰੂਰੀ ਕੰਮ ਛੱਡ ਕੇ ਮੇਰੇ ਨਾਲ ਡਲਹੌਜੀ-ਬੰਬਈ ਦੇ ਦੌਰੇ ਸਮੇਂ ਕਈ ਕਈ ਦਿਨ ਕਾਰ ਦੀ ਡਰਾਵਿੰਗ ਦੀ ਸੇਵਾ ਕੀਤੀ, ਕਿਉਂਕਿ ਜ਼ਿਆਦਾ ਗਰਮੀ ਹੋਣੀ ਤੇ ਡਲਹੌਜੀ ਚਲੇ ਗਏ, ਸਰਦੀ ਪਈ ਤੇ ਬੰਬਈ ਅਤੇ ਜਦ ਮੈਂ ਛਿਹਰਟੇ ਜੀ.ਟੀ. ਰੋਡ ਮਕਾਨ ਕਿਰਾਏ ਤੇ ਲੈ ਕੇ ਪੋਥੀਆਂ ਲਿਖਦਾ ਰਿਹਾ ਹਾਂ, ਇਕਾਂਤ ਜਗ੍ਹਾ ਪਰ ਤਦ ਵੀ ਸਿਊਟੀ ਰੋਜ਼ ਨਿਯਮ ਅਨੁਸਾਰ ਪ੍ਰਸ਼ਾਦਾ ਲਿਆ ਕੇ ਮੈਨੂੰ ਛਕਾ ਕੇ ਪ੍ਰਸੰਨ ਰਖਦਾ ਰਿਹਾ ਹੈ ਬਹੁਤ ਵਾਰ ਘੁੱਟਣ ਦੀ ਸੇਵਾ ਵੀ ਕਰ ਜਾਂਦਾ ਸੀ। ਮੇਰੇ ਦਿਲ ਵਿਚ ਇਹੋ ਇੱਛਾ ਸੀ ਕਿ ਕਿਸੇ ਨਾ ਕਿਸੇ ਤਰ੍ਹਾਂ ਇਹ ਮਹਾਨ ਕਾਰਜ ਜੋ ਆਰੰਭ ਲਿਆ ਹੈ ਪੂਰਾ ਹੋ ਜਾਵੇ। ਕਿਉਂਕਿ ਦਿਨ-ਬ-ਦਿਨ ਸੰਗਤ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੀ ਮੰਗ ਬੜੀ ਜ਼ੋਰ ਫੜਦੀ ਜਾ ਰਹੀ ਸੀ, ਪਰ ਮੇਰਾ ਦਿਲ ਇਸ ਮਹਾਨ ਕਾਰਜ ਨੂੰ ਛੂਹਣ ਤੋਂ ਝਿਜਕਦਾ ਸੀ ਕਿ ਪੰਡ ਬਹੁਤ ਭਾਰੀ ਹੈ ਸਿਰ ਛੋਟਾ, ਦਿਲ ਅੰਦਰ ਇਹ ਖਿਆਲ ਕਿ ਇਹੋ ਜਿਹੇ ਕਾਰਜ ਬੜੀ ਮੁਸ਼ਕਿਲ ਨਾਲ ਹੀ ਸਿਰੇ ਚੜ੍ਹਦੇ ਹਨ। ਮਨ ਹੌਸਲਾ ਢਾਹ ਦੇਂਦਾ ਸੀ। ਸਾਹਸ ਕਰਨ ਦਾ ਹੀਆ ਨਹੀਂ ਸੀ ਪੈਂਦਾ।

ਇਕ ਦਿਨ ਬੈਠਿਆਂ ਬੈਠਿਆਂ ਟੀਕੇ ਬਾਰੇ ਗੱਲਾਂ ਚੱਲ ਪਈਆਂ। ਕਿਸੇ ਨੇ ਕਿਹਾ, 'ਜੇਕਰ ਸਟੀਕ ਛਪ ਗਿਆ ਤੇ ਲੋਕੀਂ ਕਥਾ ਵਿਚਾਰ ਸੁਣਨ ਵਾਸਤੇ ਡੇਰੇ ਨਹੀਂ ਆਉਣਗੇ, ਸੰਗਤ ਦੀ ਆਵਾਜਾਈ ਘਟ ਜਾਵੇਗੀ, ਬਾਹਰੋਂ ਕੋਈ ਵੀ ਵਿਦਿਆਰਥੀ ਕਥਾ ਸੁਣਨ ਵਾਸਤੇ ਨਹੀਂ ਆਵੇਗਾ, ਇਸ ਕਰ ਕੇ ਤੁਸੀਂ ਇਸ ਸਟੀਕ ਦੇ ਕੰਮ ਨੂੰ ਰਹਿਣ ਦਿਓ। ਨਾਲ ਹੀ ਸ: ਹਰਭਜਨ ਸਿੰਘ ਜੀ ਤੇ ਭੈਣ ਮਹਿੰਦਰ ਕੌਰ ਜੀ ਵੀ ਬੈਠੇ ਸਨ। ਇਨ੍ਹਾਂ ਨੇ ਕਿਹਾ, ਕੁਝ ਵੀ ਹੋਵੇ ਤੁਸੀਂ ਟੀਕਾ ਜ਼ਰੂਰ ਲਿਖੋ ਤੇ ਇਸ ਨਾਲ ਰਹਿੰਦੀ ਦੁਨੀਆਂ ਤਕ ਡੇਰੇ ਦਾ ਤੇ ਵਡੇ ਮਹਾਂ ਪੁਰਸ਼ਾਂ ਦਾ ਨਾਮ ਚਮਕੇਗਾ।' ਮੈਂ ਕਿਹਾ, "ਤੁਸੀਂ ਸੋਚ ਲਵੋ, ਬੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਵੇਗਾ ਤੇ ਕਈ ਤਰ੍ਹਾਂ ਦੀਆਂ ਹਨੇਰੀਆਂ, ਝੱਖੜ ਵੀ ਝੁੱਲਣਗੇ, ਦੁੱਖ ਵੀ ਸਹਾਰਨੇ ਪੈਣਗੇ।"

ਭੈਣ ਮਹਿੰਦਰ ਕੌਰ ਜੀ ਕਹਿਣ ਲੱਗੇ, 'ਜੋ ਵੀ ਹੋਵੇਗਾ ਖਿੜੇ ਮੱਥੇ ਸਹਾਰਾਂਗੇ।'

ਸੋ ਅਖੀਰ 'ਤੇ ਆ ਕੇ ਭਾਵੇਂ ਅਕਾਲ ਪੁਰਖ ਦਾ ਹੁਕਮ ਹੀ ਐਸਾ ਸੀ, ਜੋ ਇਨ੍ਹਾਂ ਦਾ ਹੋਣਹਾਰ ਲੜਕਾ ਕਾਕਾ ਹਰਿੰਦਰ ਸਿੰਘ (ਸੀਊਟੀ) ਕਈਆਂ ਦੇ ਆਖਣ ਤੋਂ ਪਤਾ ਲੱਗਾ ਹੈ ਕਿ ਕਿਸੀ ਨੇ ਕੁਝ ਪਿਲਾ ਕੇ ਟੂਣਾ ਕੀਤਾ ਹੋਇਆ ਹੈ ਉਸ ਵਜ੍ਹਾ ਕਰ ਕੇ ਅਕਾਲ ਚਲਾਣਾ ਕਰ ਗਿਆ। ਕੋਈ ਬੀਮਾਰੀ ਨਹੀਂ ਕੋਈ ਕੁਝ ਨਹੀਂ। ਇਸ ਤੋਂ ਵਡੀ ਹੋਰ ਕਿਹੜੀ ਘਟਨਾ ਵਾਪਰ ਸਕਦੀ ਸੀ।

ਮੇਰੇ ਬੀਮਾਰ ਹੋਣ ਕਾਰਨ ਡਾਕਟਰਾਂ ਨੇ ਮੈਨੂੰ ਭੀ ਜਵਾਬ ਦੇ ਦਿੱਤਾ ਅਤੇ ਕੱਕੜ ਹਸਪਤਾਲ ਦਾਖਲ ਹੋਣ ਦੀ ਰਾਇ ਦਿਤੀ, ਮੈਂ ੧੮.੩.੮੧ ਨੂੰ ਹਸਪਤਾਲ ਦਾਖਲ ਹੋ ਗਿਆ ਤੇ ਪਿਛੋਂ ੧੯.੩.੮੧. ਨੂੰ ਇਹ ਭਾਣਾ ਵਰਤ ਗਿਆ। ਪਰ ਉਸ ਦੇ ਗੁਜਰ ਜਾਣ ਦੀ ਖ਼ਬਰ ਮੈਨੂੰ ਹਸਪਤਾਲ ਨਹੀਂ ਦੱਸੀ ਤਾਂ ਕਿ ਕੋਈ ਚਿੰਤਾ ਨਾ ਕਰਨ।

---

*ਏਥੇ ਇਕ ਖਾਸ ਚੀਜ਼ ਦੇਖਣ ਵਿਚ ਇਹ ਆਈ ਹੈ ਕਿ ਇਨ੍ਹਾਂ ਦਾ ਬੜਾ ਹੋਣਹਾਰ, ਸੁਯੋਗ ਲੜਕਾ ਕਾਕਾ ਹਰਿੰਦਰ ਸਿੰਘ (ਸੀਊਟੀ) ੧੯.੩.੮੧. ਨੂੰ ਅਕਾਲ ਚਲਾਣਾ ਕਰ ਗਿਆ। ਪਰ ਆਪ ਸਦਾ ਵਾਂਗ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੇ ਪਾਵਨ ਦਰਸ਼ਨ ਕਰਕੇ ਬਿਨਾਂ ਨਿਯਮ ਤੋੜੇ (ਭਾਈ ਭਿਖਾਰੀ ਜੀ ਵਾਂਗ ਅਕਾਲ ਪੁਰਖ ਦੇ ਭਾਣੇ ਵਿਚ ਰਹਿੰਦਿਆਂ ਹੋਇਆਂ) ਬਾਅਦ ਵਿਚ ਅੰਤਿਮ ਸੰਸਕਾਰ ਦੀ ਤਿਆਰੀ ਕੀਤੀ।

ਤੇ ਹੁਣ ਹਰ ਪੂਰਨਮਾਸ਼ੀ ਨੂੰ ਸ੍ਰੀ ਅਖੰਡ ਪਾਠ ਦਾ ਭੋਗ ਪੁਆ ਕੇ ਸੰਗਤਾਂ ਨੂੰ ਪ੍ਰਸ਼ਾਦਾ ਛਕਾਉਂਦੇ ਹਨ ਅਤੇ "ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥" ਦੇ ਮਾਰਗ ਉਤੇ ਤੁਰਦੇ ਹਨ।

ਸੋ ਜਿਥੇ ਮੈਂ ਉਸ ਅਕਾਲ ਪੁਰਖ ਵਾਹਿਗੁਰੂ ਦਾ ਰੋਮ ਰੋਮ ਕਰ ਕੇ ਰਿਣੀ ਹਾਂ। ਉਥੇ ਇਸ ਗੁਰਮੁਖ ਪਰਵਾਰ ਦਾ ਵੀ ਬਹੁਤ ਬਹੁਤ ਧੰਨਵਾਦੀ ਹਾਂ। ਜਿਸ ਨੇ ਮੈਨੂੰ ਲੋੜ ਤੋਂ ਵੱਧ ਸਹਿਯੋਗ ਦਿੱਤਾ ਹੈ, ਕਿਉਂਕਿ ਸ: ਹਰਭਜਨ ਸਿੰਘ ਜੀ ਨੇ ਆਪਣੇ ਸਾਰੇ ਸੁਖ ਅਰਾਮ ਛੱਡ ਕੇ ਇਸ ਟੀਕੇ ਦੀ ਲਿਖਾਈ ਨੂੰ ਮੁਖ ਰਖਦਿਆਂ ਹੋਇਆਂ ਬੀਬੀ ਮਹਿੰਦਰ ਕੌਰ ਨੂੰ ਸੇਵਾ ਕਰਨ ਵਾਸਤੇ ਅਤੇ ਦਵਾਈ ਵਗੈਰਾ ਦੇਣ ਵਾਸਤੇ ਡਾਕਟਰ ਆਗਿਆ ਸਿੰਘ ਜੀ ਦੀ ਮਰਜ਼ੀ ਨਾਲ ਮੇਰੇ ਨਾਲ ਭੇਜਦੇ ਰਹੇ ਹਨ।

ਅੰਤ ਵਿਚ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਦਰ 'ਤੇ ਅਰਦਾਸ ਕਰਦਾ ਹਾਂ ਕਿ ਅਕਾਲ ਪੁਰਖ ! ਆਪ ਇਸ ਪਰਵਾਰ ਨੂੰ ਹੋਰ ਵੀ ਵਧੇਰੇ ਬਲ ਤੇ ਬੁੱਧੀ ਬਖਸ਼ਣ, ਜਿਸ ਨਾਲ ਅੱਗੋਂ ਲਈ ਗੁਰੂ-ਘਰ ਨਾਲ ਜੁੜੇ ਰਹਿਣ, ਸੇਵਾ ਭਾਵ ਕਰਦੇ ਰਹਿਣ ਆਪਣੇ ਦਰੋਂ ਘਰੋਂ ਨਾਮ ਦਾਨ, ਸਿੱਖੀ ਦਾਨ, ਗੁਰਸਿੱਖੀ ਜੀਵਨ ਬਖਸ਼ਣ ਤਾਂ ਕਿ ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣ।

ਉਦਾਸੀਨ ਭੇਖ ਭੂਸ਼ਨ, ਭਜਨੀਕ ਆਤਮਾ, ਸਰਵ ਗੁਣ ਅਲੰਕ੍ਰਿਤ, ਨਿਤਨੇਮੀ, ਗੁਰਬਾਣੀ ਦੇ ਮਨੋਹਰ ਵਿਆਖਿਆਕਾਰ, ਸ੍ਰੀ ਮਾਨ ਪਰਮ ਸਤਿਕਾਰ ਯੋਗ ਬਾਵਾ ਸੰਤ ਦਾਸ ਜੀ ਮਹਾਰਾਜ, ਪ੍ਰੀਤਮ ਭਵਨ ਗੋਪਾਲ ਨਗਰ ਜਲੰਧਰ ਵਾਲਿਆਂ ਦਾ ਵੀ ਹਾਰਦਿਕ ਧੰਨਵਾਦੀ ਹਾਂ, ਜਿਨ੍ਹਾਂ ਦੇ ਪੂਰਨ ਸਹਿਯੋਗ ਨਾਲ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਦਾ ਮਹਾਨ ਕਾਰਜ ਤੋੜ-ਸਿਰੇ ਚੜ੍ਹਿਆ ਹੈ।

ਮਹੰਤ ਸਾਹਿਬ ਜੀ ਨੇ ਕਈ ਵਾਰ ਤਾਂ ਆਪਣੇ ਟਿਕਾਣੇ ਤੇ ਹੀ ਰੱਖ ਕੇ ਸਟੀਕ ਦੀ ਲਿਖਾਈ ਕਰਾਈ, ਜਿਥੇ ਮੈਨੂੰ ਕਦੇ ਓਪਰਾਪਨ ਮਹਿਸੂਸ ਨਹੀਂ ਸੀ ਹੋਣ ਦਿੱਤਾ ਅਤੇ ਬਹੁਤੀ ਵਾਰ ਆਪਣੇ ਕੀਮਤੀ ਵਿਚਾਰ ਵੀ ਦਿੱਤੇ। ਗੁਰਬਾਣੀ ਦੇ ਭਾਵਾਂ ਨੂੰ ਖੋਲ੍ਹਣ ਸਮੇਂ ਬੜੀਆਂ ਦਲੀਲ ਭਰੀਆਂ ਗੱਲਾਂ ਵੀ ਦਸਦੇ ਰਹੇ।

ਮੈਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਦਰ 'ਤੇ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਮਹਾਂ ਪੁਰਖਾਂ ਦੀ ਪੂਰਨ ਦੇਹ ਅਰੋਗਤਾ ਬਖਸ਼ੇ, ਜਿਸ ਕਰ ਕੇ ਹੋਰ ਵੀ ਸਿੱਖ ਸੰਗਤਾਂ ਵਿਚ ਨਾਮ ਬਾਣੀ ਦਾ ਪ੍ਰਚਾਰ ਕਰਦੇ ਰਹਿਣ।

ਗੁਰੂ-ਘਰ ਦੇ ਪਰਮ ਪ੍ਰੀਤਵਾਨ, ਗੁਰੂ-ਚਰਨਾਂ ਦੇ ਭੌਰੇ, ਗੁਰੂ-ਸਵਾਰੇ, ਗੁਰੂ-ਪਿਆਰੇ ਡਾਕਟਰ ਆਗਿਆ ਸਿੰਘ ਜੀ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਹਰ ਸਮੇਂ ਜਦੋਂ ਵੀ ਲੋੜ ਮਹਿਸੂਸ ਹੋਈ ਤੇ ਇਨ੍ਹਾਂ ਨੂੰ ਸੁਨੇਹਾ ਮਿਲਿਆ ਇਹ ਆਪਣਾ ਸਾਰਾ ਕਾਰੋਬਾਰ ਛੱਡ ਕੇ ਮੇਰੇ ਪਾਸ ਪੁੱਜਦੇ ਰਹੇ ਤੇ ਮੇਰੀ ਦੇਖ-ਭਾਲ ਕਰਦੇ ਰਹੇ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਇਨ੍ਹਾਂ ਨੂੰ ਅੱਗੋਂ ਵੀ ਏਸੇ ਤਰ੍ਹਾਂ ਗੁਰੂ-ਘਰ ਨਾਲ ਪਿਆਰ ਤੇ ਉਤਸ਼ਾਹ ਬਖਸ਼ਣ। ਏਸੇ ਤਰ੍ਹਾਂ ਗੁਰਮੁਖ ਪਿਆਰੇ ਸ: ਜੋਗਿੰਦਰ ਸਿੰਘ ਜੀ ਤੇ ਬੀਬੀ ਸੁਰਿੰਦਰ ਕੌਰ ਜੀ ਬੰਬਈ ਵਾਲਿਆਂ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੀ ਲਿਖਾਈ ਕਰਨ ਲਈ ਜਦੋਂ ਵੀ ਮੈਨੂੰ ਬੰਬਈ ਜਾਣ ਦਾ ਮੌਕਾ ਮਿਲਦਾ ਸੀ ਮੈਂ ਇਨ੍ਹਾਂ ਦੇ ਨਿਵਾਸ-ਅਸਥਾਨ 'ਤੇ ਠਹਿਰਦਾ। ਇਹ ਸਾਰਾ ਪਰਵਾਰ ਰਲ ਕੇ ਬੜੇ ਪਿਆਰ ਸਹਿਤ ਹਰ ਤਰ੍ਹਾਂ ਦਾ ਸਹਿਯੋਗ ਦੇਂਦੇ ਰਹੇ।

ਵਾਹਿਗੁਰੂ ਇਸ ਪਰਵਾਰ ਨੂੰ ਨਾਮ ਦਾਨ ਤੇ ਚੜ੍ਹਦੀਆਂ ਕਲਾਂ ਬਖਸ਼ੇ।

ਸਾਧ ਸੰਗਤ ਦਾ ਦਾਸ—

*ਕਿਰਪਾਲ ਸਿੰਘ*

# ਦੋ ਸ਼ਬਦ

ਸਰਵ ਸ਼ਕਤੀਵਾਨ ਅਕਾਲ ਪੁਰਖ ਵਾਹਿਗੁਰੂ ਦੇ ਸਰੂਪ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਚਲਾਈ ਹੋਈ ਸੰਪ੍ਰਦਾਈ ਅਰਥਾਂ ਦੀ ਟਕਸਾਲ ਦੇ ਪ੍ਰਮੁੱਖ ਸੇਵਾਦਾਰ, ਪੰਥ-ਰਤਨ, ਸੇਵਾ-ਪੰਥੀ ਭੇਖ ਭੂਸ਼ਨ, ਗੁਰਬਾਣੀ ਦੇ ਰਸੀਏ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਮਹਾਨ ਵਿਆਖਿਆਕਾਰ, ਮੇਰੇ ਵਿਦਿਆ ਦਾਤੇ ਸੰਤ ਜੀ ਮਹਾਰਾਜ ਜਿਥੇ ਆਪ ਜੀ ਆਪਣੀ ਰਸਨਾ ਨਾਲ ਰੋਜ਼ਾਨਾ ਸਵੇਰੇ ਅੰਮ੍ਰਿਤ ਵੇਲੇ ਸੰਗਤਾਂ ਨੂੰ ਗੁਰਬਾਣੀ ਦੀ ਅੰਮ੍ਰਿਤ-ਮਈ ਕਥਾ ਸੁਣਾ ਕੇ ਨਿਹਾਲ ਕਰਦੇ ਹਨ। ਉਥੇ ਆਪ ਜੀ ਨੇ ਗੁਰਸਿੱਖ ਸੰਗਤਾਂ ਦੀ ਮੰਗ ਨੂੰ ਮੁੱਖ ਰੱਖ ਕੇ, ਸੰਗਤ ਦਾ ਹੁਕਮ ਸਿਰ ਮੱਥੇ ਮੰਨ ਕੇ ਤਕਰੀਬਨ ੧੦-੧੨ ਸਾਲ ਦੀ ਸਖਤ ਮੇਹਨਤ ਤੇ ਕਠਨ ਘਾਲਣਾ ਘਾਲ ਕੇ, ਭਾਵੇਂ ਆਪ ਜੀ ਨੂੰ ਕਾਫੀ ਰੁਝੇਂਵਿਆਂ ਦਾ ਵੀ ਸਾਹਮਣਾ ਕਰਨਾ ਪਿਆ। ਸਰੀਰਕ ਕਮਜ਼ੋਰੀ ਕਾਰਨ ਡਾਕਟਰ ਨੇ ਅੱਗੋਂ ਆਪ ਜੀ ਨੂੰ ਮੁਕੰਮਲ ਤੌਰ 'ਤੇ ਆਰਾਮ ਕਰਨ ਲਈ ਕਿਹਾ।

ਆਪ ਜੀ ਨੇ ਕਿਹਾ,

*"ਮੈਂ ਇਹ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਟੀਕ ਲਿਖਣ ਦੀ ਸਮੁਚੀ ਕੌਮ ਦੀ ਸੇਵਾ ਕਰਨ ਦਾ ਬੀੜਾ ਚੁਕਿਆ ਹੈ, ਜਿਸ ਦਿਨ ਇਹ ਪੂਰਾ ਹੋ ਗਿਆ, ਉਸ ਦਿਨ ਹੀ ਆਰਾਮ ਕਰਾਂਗਾ।"*

ਸੋ ਅਕਾਲ ਪੁਰਖ ਵਾਹਿਗੁਰੂ ਦੀ ਅਪਾਰ ਬਖਸ਼ਸ਼ ਹੋਈ ਹੈ। ਜਿਸ ਨੇ ਮਹਾਂ ਪੁਰਖਾਂ ਦੇ ਸਿਰ 'ਤੇ ਪੂਰਨ ਮੇਹਰ ਭਰਿਆ ਹੱਥ ਰੱਖ ਕੇ, ਇਹ ਸੰਪ੍ਰਦਾਈ ਸਟੀਕ ਲਿਖਣ ਦੀ ਸੇਵਾ ਸੰਪੂਰਨ ਕਰਾਈ ਹੈ। ਉਸ ਦਾ ਕੋਟਾਨ ਕੋਟ ਵਾਰ ਧੰਨਵਾਦ ਹੈ।

ਮੈਂ ਵਾਹਿਗੁਰੂ ਦੇ ਦਰ 'ਤੇ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਮਹਾਂ ਪੁਰਖਾਂ ਦੀ ਪੂਰਨ ਦੇਹ ਅਰੋਗਤਾ ਅਤੇ ਅੱਗੋਂ ਨੂੰ ਹੋਰ ਵਧੇਰੇ ਕੌਮ ਦੀ, ਸਿੱਖ-ਪੰਥ ਦੀ ਵੱਧ ਤੋਂ ਵੱਧ ਸੇਵਾ ਕਰਨ ਦਾ ਬਲ ਬਖਸ਼ੇ।

ਮੇਰੇ ਖਿਆਲ ਵਿਚ ਇਸ ਸੰਸਾਰ ਰੂਪ ਜੰਗਲ ਅੰਦਰ ਅਵਿਦਿਆ ਰੂਪ ਰਾਤ ਦੇ ਅਗਿਆਨ ਦੇ ਘੁੱਪ ਹਨੇਰੇ ਵਿਚ ਭੁੱਲੇ ਭਟਕੇ ਜੀਵਾਂ ਨੂੰ ਬਾਹਰ ਕੱਢਣ ਲਈ ਅਤੇ ਮੋਖਸ਼ ਰੂਪ ਰਾਹ ਦਿਖਾਉਣ ਵਾਸਤੇ ਇਹ ਸੰਪ੍ਰਦਾਈ ਸਟੀਕ ਇਕ ਧਰੂਅ ਤਾਰੇ ਵਾਂਗ ਸੇਧ ਬਖਸ਼ੇਗਾ।

ਮੈਨੂੰ ਵੀ ਮਹਾਂ ਪੁਰਖਾਂ ਦੇ ਪਵਿੱਤਰ ਅਸਥਾਨ 'ਤੇ ਰਹਿ ਕੇ ਵਿਦਿਆ ਪੜ੍ਹਨ, ਸੇਵਾ ਕਰਨ ਅਤੇ ਇਸ ਸੰਪ੍ਰਦਾਈ ਸਟੀਕ ਦੇ ਕੁਝ-ਕੁ ਸਮਾਂ ਪਰੂਫ ਪੜ੍ਹਨ ਦੀ ਸੇਵਾ ਕਰਨ ਦਾ ਵੀ ਮੌਕਾ ਮਿਲਿਆ ਹੈ। ਮੈਂ ਦਾਵੇ ਨਾਲ ਕਹਿ ਸਕਦਾ ਹਾਂ ਕਿ ਹੁਣ ਤਕ ਛਪ ਚੁਕੇ ਸਭ ਗੁਰਬਾਣੀ ਦੇ ਸਟੀਕਾਂ ਨਾਲੋਂ ਇਹ ਸੰਪ੍ਰਦਾਈ ਸਟੀਕ ਆਪਣੀ ਨਵੇਕਲੀ ਥਾਂ ਰੱਖਦਾ ਹੈ।

ਜਿਥੇ ਮੈਂ ਮਹਾਂ ਪੁਰਖਾਂ ਨੂੰ ਵਧਾਈ ਦੇਂਦਾ ਹਾਂ, ਉਥੇ ਮੈਂ ਆਸ ਕਰਦਾ ਹਾਂ ਕਿ ਗੁਰਬਾਣੀ ਦੇ ਨਿਤਨੇਮੀ, ਗੁਣੀ ਗਿਆਨੀ, ਵਿਦਵਾਨ ਸੱਜਣ, ਖੋਜੀ ਜਨ, ਪਾਠਕ, ਕਥਾ-ਵਾਚਕ, ਇਸ ਸਟੀਕ ਤੋਂ ਲਾਭ ਪ੍ਰਾਪਤ ਕਰਨਗੇ ਅਤੇ ਮਹਾਂ ਪੁਰਖਾਂ ਦੀ ਕੀਤੀ ਕਠਨ ਮੇਹਨਤ ਦੀ ਯੋਗ ਕਦਰ ਕਰ ਕੇ ਮਹਾਂ ਪੁਰਸ਼ਾਂ ਦਾ ਹੌਸਲਾ ਤੇ ਮਾਣ ਵਧਾਉਣ ਵਿਚ ਸਹਾਇਕ ਹੋਣਗੇ।

ਵਿਦਿਆ ਪ੍ਰੇਮੀਆਂ ਦਾ ਹਿਤੂ—

*ਹਰਬੰਸ ਸਿੰਘ 'ਨਿਰਮਲ'*

ੴ ਸਤਿਗੁਰ ਪ੍ਰਸਾਦਿ॥

"ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ॥"

# ਸੰਪ੍ਰਦਾਈ ਸਟੀਕ
## ਸੈਂਚੀ ਦਸਵੀਂ

## ਸ਼ਬਦਾਂ ਦਾ ਤਤਕਰਾ


### ਸਲੋਕ ਸਹਸਕ੍ਰਿਤੀ ਮਹਲਾ ੧

ਉਥਾਨਕਾ ੧੯
ਪੜਿ ਪੁਸ੍ਤਕ ਸੰਧਿਆ ੧੯

### ਸਲੋਕ ਸਹਸਕ੍ਰਿਤੀ ਮਹਲਾ ੫

ਉਥਾਨਕਾ ੨੮
ਕਤੰਚ ਮਾਤਾ ਕਤੰਚ ਪਿਤਾ ੨੯
ਬੰਸਾਵਲੀ ਦਾ ਸ਼ਿਜ਼ਰਾ ੭੧

### ਮਹਲਾ ੫ ਗਾਥਾ

ਕਰਪੂਰ ਪੁਹਪ ਸੁਗੰਧਾ ੧੩੩

### ਫੁਨਹੇ ਮਹਲਾ ੫

ਉਥਾਨਕਾ ੧੪੮
ਹਾਥਿ ਕਲੰਮ ਅਗੰਮ ੧੪੯

### ਚਉਬੋਲੇ ਮਹਲਾ ੫

ਭੂਮਿਕਾ ੧੮੧
ਸੰਮਨ ਜਉ ਇਸ ਪ੍ਰੇਮ ੧੮੫

### ਸਲੋਕ ਭਗਤ ਕਬੀਰ ਜੀਉ ਕੇ

ਸੰਖੇਪ ਜੀਵਨ ਭਗਤ ਕਬੀਰ ਜੀ ੧੯੪
ਉਥਾਨਕਾ ੧੯੬
ਕਬੀਰ ਮੇਰੀ ਸਿਮਰਨੀ ੧੯੬
ਕਬੀਰ ਮੇਰੀ ਜਾਤਿ ਕਉ ੧੯੭
ਕਬੀਰ ਡਗਮਗ ਕਿਆ ਕਰਹਿ ੨੦੦
ਕਬੀਰ ਕੰਚਨ ਕੇ ਕੁੰਡਲ ੨੦੧
ਕਬੀਰ ਐਸਾ ਏਕੁ ਆਧੁ ੨੦੧
ਕਬੀਰ ਜਾ ਦਿਨ ਹਉ ਮੂਆ ੨੦੨
ਕਬੀਰ ਸਭ ਤੇ ਹਮ ਬੁਰੇ ੨੦੨
ਕਬੀਰ ਆਈ ਮੁਝਹਿ ਪਹਿ ੨੦੩
ਕਬੀਰ ਸੋਈ ਮਾਰੀਐ ੨੦੪
ਕਬੀਰ ਰਾਤੀ ਹੋਵਹਿ ਕਾਰੀਆ ੨੦੪
ਕਬੀਰ ਚੰਦਨ ਕਾ ਬਿਰਵਾ ਭਲਾ ੨੦੬
ਕਬੀਰ ਬਾਂਸੁ ਬਡਾਈ ਬੂਡਿਆ ੨੦੭
ਕਬੀਰ ਦੀਨੁ ਗਵਾਇਆ ੨੦੮
ਕਬੀਰ ਜਹ ਜਹ ਹਉ ਫਿਰਿਓ ੨੦੯
ਕਬੀਰ ਸੰਤਨ ਕੀ ਝੁੰਗੀਆ ਭਲੀ ੨੦੯
ਕਬੀਰ ਸੰਤੁ ਮੂਏ ਕਿਆ ਰੋਈਐ ੨੧੦
ਕਬੀਰ ਸਾਕਤੁ ਐਸਾ ਹੈ ੨੧੧
ਕਬੀਰ ਮਾਇਆ ਡੋਲਨੀ ੨੧੧
ਕਬੀਰ ਮਾਇਆ ਡੋਲਨੀ ਪਵਨੁ ਵਹੈ ੨੧੨
ਕਬੀਰ ਮਾਇਆ ਚੋਰਟੀ ੨੧੩
ਕਬੀਰ ਸੂਖੁ ਨ ਏਂਹ ਜੁਗਿ ੨੧੪
ਕਬੀਰ ਜਿਸੁ ਮਰਨੇ ਤੇ ੨੧੫
ਰਾਮ ਪਦਾਰਥੁ ਪਾਇ ਕੈ ੨੧੬
ਕਬੀਰ ਤਾ ਸਿਉ ਪ੍ਰੀਤਿ ਕਰਿ ੨੧੭
ਕਬੀਰ ਪ੍ਰੀਤਿ ਇਕ ਸਿਉ ਕੀਏ ੨੧੭
ਕਬੀਰ ਜਗੁ ਕਾਜਲ ਕੀ ਕੋਠਰੀ ੨੧੭
ਕਬੀਰ ਇਹੁ ਤਨੁ ਜਾਇਗਾ ਸਕਹੁ ੨੧੮
ਕਬੀਰ ਇਹੁ ਤਨੁ ਜਾਇਗਾ ਕਵਨੈ ੨੧੮
ਕਬੀਰ ਮਰਤਾ ਮਰਤਾ ੨੧੯
ਕਬੀਰ ਮਾਨਸ ਜਨਮੁ ਦੁਲੰਭੁ ਹੈ ੨੨੦
ਕਬੀਰਾ ਤੁਹੀ ਕਬੀਰੁ ਤੂ ੨੨੦
ਕਬੀਰ ਝੰਖੁ ਨ ਝੰਖੀਐ ੨੨੧

| | | | |
|---|---|---|---|
| ਕਬੀਰ ਕਸਉਟੀ ਰਾਮ ਕੀ | ੨੨੨ | ਕਬੀਰ ਐਸੀ ਹੋਇ ਪਰੀ | ੨੪੬ |
| ਕਬੀਰ ਊਜਲ ਪਹਿਰਹਿ ਕਾਪਰੇ | ੨੨੨ | ਕਬੀਰ ਰਸ ਕੋ ਗਾਂਡੋ ਚੂਸੀਐ | ੨੪੭ |
| ਕਬੀਰ ਬੇੜਾ ਜਰਜਰਾ | ੨੨੩ | ਕਬੀਰ ਗਾਗਰਿ ਜਲ ਭਰੀ | ੨੪੭ |
| ਕਬੀਰ ਹਾਡ ਜਰੇ ਜਿਉ ਲਾਕਰੀ | ੨੨੩ | ਕਬੀਰ ਕੂਕਰੁ ਰਾਮ ਕੋ | ੨੪੭ |
| ਕਬੀਰ ਗਰਬੁ ਨ ਕੀਜੀਐ ਚਾਮ | ੨੨੪ | ਕਬੀਰ ਜਪਨੀ ਕਾਠ ਕੀ | ੨੪੮ |
| ਕਬੀਰ ਗਰਬੁ ਨ ਕੀਜੀਐ ਊਚਾ | ੨੨੪ | ਕਬੀਰ ਬਿਰਹੁ ਭੁਯੰਗਮੁ | ੨੪੮ |
| ਕਬੀਰ ਗਰਬੁ ਨ ਕੀਜੀਐ ਰੰਕੁ | ੨੨੪ | ਕਬੀਰ ਪਾਰਸ ਚੰਦਨੈ | ੨੪੯ |
| ਕਬੀਰ ਗਰਬੁ ਨ ਕੀਜੀਐ ਦੇਹੀ | ੨੨੬ | ਕਬੀਰ ਜਮ ਕਾ ਠੇਂਗਾ | ੨੪੯ |
| ਕਬੀਰ ਲੂਟਨਾ ਹੈ ਤ ਲੂਟਿ ਲੈ | ੨੨੬ | ਕਬੀਰ ਬੈਦੁ ਕਹੈ ਹਉ ਹੀ ਭਲਾ | ੨੪੯ |
| ਕਬੀਰ ਐਸਾ ਕੋਈ ਨ ਜਨਮਿਓ | ੨੨੬ | ਕਬੀਰ ਨਉਬਤਿ ਆਪਨੀ | ੨੫੦ |
| ਕੋ ਹੈ ਲਰਿਕਾ ਬੇਚਈ | ੨੨੭ | ਕਬੀਰ ਸਾਤ ਸਮੁੰਦਹਿ | ੨੫੧ |
| ਕਬੀਰ ਇਹ ਚੇਤਾਵਨੀ | ੨੨੮ | ਕਬੀਰ ਜਾਤਿ ਜੁਲਾਹਾ ਕਿਆ ਕਰੈ | ੨੫੧ |
| ਕਬੀਰ ਮੈ ਜਾਨਿਓ ਪੜਿਬੋ ਭਲੋ | ੨੨੯ | ਕਬੀਰ ਐਸਾ ਕੋ ਨਹੀ ਮੰਦਰੁ | ੨੫੧ |
| ਕਬੀਰ ਲੋਗੁ ਕਿ ਨਿੰਦੈ ਬਪੁੜਾ | ੨੩੦ | ਕਬੀਰ ਐਸਾ ਕੋ ਨਹੀ ਇਹੁ | ੨੫੨ |
| ਕਬੀਰ ਪਰਦੇਸੀ ਕੈ ਘਾਘਰੈ | ੨੩੦ | ਕਬੀਰ ਸਤੀ ਪੁਕਾਰੈ | ੨੫੨ |
| ਕਬੀਰ ਖਿੰਥਾ ਜਲਿ | ੨੩੦ | ਕਬੀਰ ਮਨੁ ਪੰਖੀ ਭਇਓ | ੨੫੩ |
| ਕਬੀਰ ਥੋਰੈ ਜਲਿ ਮਾਛੁਲੀ | ੨੩੧ | ਕਬੀਰ ਜਾ ਕਉ ਖੋਜਤੇ | ੨੫੩ |
| ਕਬੀਰ ਸਮੁੰਦੁ ਨ ਛੋਡੀਐ | ੨੩੧ | ਕਬੀਰ ਮਾਰੀ ਮਰਉ ਕੁਸੰਗ ਕੀ | ੨੫੪ |
| ਕਬੀਰ ਨਿਗੁਸਾਂਏਂ ਬਹਿ ਗਏ | ੨੩੨ | ਕਬੀਰ ਭਾਰ ਪਰਾਈ ਸਿਰਿ ਚਰੈ | ੨੫੪ |
| ਕਬੀਰ ਬੈਸਨਉ ਕੀ | ੨੩੩ | ਕਬੀਰ ਬਨ ਕੀ ਦਾਧੀ ਲਾਕਰੀ | ੨੫੫ |
| ਕਬੀਰ ਹਰਨਾ ਦੂਬਲਾ | ੨੩੪ | ਕਬੀਰ ਏਕ ਮਰੰਤੇ ਦੁਇ ਮੂਏ | ੨੫੫ |
| ਕਬੀਰ ਗੰਗਾ ਤੀਰ | ੨੩੫ | ਕਬੀਰ ਦੇਖਿ ਦੇਖਿ ਜਗੁ ਢੂੰਢਿਆ | ੨੫੮ |
| ਕਬੀਰ ਮਨੁ ਨਿਰਮਲੁ ਭਇਆ | ੨੩੬ | ਕਬੀਰ ਸੰਗਤਿ ਕਰੀਐ ਸਾਧ ਕੀ | ੨੫੮ |
| ਕਬੀਰ ਹਰਦੀ ਪੀਅਰੀ | ੨੩੬ | ਕਬੀਰ ਜਗ ਮਹਿ ਚੇਤਿਓ ਜਾਨਿ ਕੈ | ੨੫੯ |
| ਕਬੀਰ ਹਰਦੀ ਪੀਰਤਨੁ ਹਰੈ | ੨੩੬ | ਕਬੀਰ ਆਸਾ ਕਰੀਐ ਰਾਮ ਕੀ | ੨੫੯ |
| ਕਬੀਰ ਮੁਕਤਿ ਦੁਆਰਾ ਸੰਕੁਰਾ | ੨੩੮ | ਕਬੀਰ ਸਿਖ ਸਾਖਾ ਬਹੁਤੇ ਕੀਏ | ੨੬੦ |
| ਕਬੀਰ ਐਸਾ ਸਤਿਗੁਰੁ ਜੇ ਮਿਲੈ | ੨੩੯ | ਕਬੀਰ ਕਾਰਨੁ ਬਪੁਰਾ ਕਿਆ ਕਰੈ | ੨੬੦ |
| ਕਬੀਰ ਨਾ ਮੋੁਹਿ ਛਾਨਿ | ੨੪੦ | ਕਬੀਰ ਅਵਰਹ ਕਉ ਉਪਦੇਸਤੇ | ੨੬੦ |
| ਕਬੀਰ ਮੁਹਿ ਮਰਨੇ ਕਾ | ੨੪੧ | ਕਬੀਰ ਸਾਧੂ ਕੀ ਸੰਗਤਿ ਰਹਉ | ੨੬੧ |
| ਕਬੀਰ ਨਾ ਹਮ ਕੀਆ | ੨੪੨ | ਕਬੀਰ ਸੰਗਤਿ ਸਾਧ ਕੀ | ੨੬੧ |
| ਕਬੀਰ ਸੁਪਨੈ ਹੂ ਬਰੜਾਇ ਕੈ | ੨੪੨ | ਕਬੀਰ ਮਨੁ ਮੂੰਡਿਆ ਨਹੀ | ੨੬੨ |
| ਕਬੀਰ ਮਾਟੀ ਕੇ ਹਮ ਪੂਤਰੇ | ੨੪੩ | ਕਬੀਰ ਰਾਮੁ ਨ ਛੋਡੀਐ | ੨੬੨ |
| ਕਬੀਰ ਮਹਿਦੀ ਕਰਿ ਘਾਲਿਆ | ੨੪੩ | ਕਬੀਰ ਜੋ ਹਮ ਜੰਤੁ ਬਜਾਵਤੇ | ੨੬੨ |
| ਕਬੀਰ ਜਿਹ ਦਰਿ ਆਵਤ | ੨੪੪ | ਕਬੀਰ ਮਾਇ ਮੂੰਡਉ ਤਿਹ ਗੁਰੂ ਕੀ | ੨੬੩ |
| ਕਬੀਰ ਡੂਬਾ ਥਾ | ੨੪੪ | ਕਬੀਰ ਜੇਤੇ ਪਾਪ ਕੀਏ | ੨੬੪ |
| ਕਬੀਰ ਪਾਪੀ ਭਗਤਿ ਨ ਭਾਵਈ | ੨੪੫ | ਕਬੀਰ ਹਰਿ ਕਾ ਸਿਮਰਨੁ ਛਾਡਿ ਕੈ | ੨੬੪ |
| ਕਬੀਰ ਬੈਦੁ ਮੂਆ ਰੋਗੀ ਮੂਆ | ੨੪੫ | ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ | ੨੬੫ |
| ਕਬੀਰ ਰਾਮੁ ਨ ਧਿਆਇਓ | ੨੪੫ | ਕਬੀਰ ਹਰਿ ਕਾ ਸਿਮਰਨੁ | ੨੬੬ |

ਕਬੀਰ ਚਤੁਰਾਈ ਅਤਿ ਘਨੀ ੨੬੬
ਕਬੀਰ ਸੁੋਈ ਮੁਖੁ ਧੰਨਿ ਹੈ ੨੬੭
ਕਬੀਰ ਸੋਈ ਕੁਲ ਭਲੀ ੨੬੭
ਕਬੀਰ ਹੈ ਗਇ ਬਾਹਨ ੨੬੮
ਕਬੀਰ ਸਭੁ ਜਗੁ ਹਉ ਫਿਰਿਓ ੨੬੮
ਮਾਰਗਿ ਮੋਤੀ ਬੀਥਰੇ ੨੬੯
ਬੂਡਾ ਬੰਸੁ ਕਬੀਰ ਕਾ ੨੭੦
ਕਬੀਰ ਸਾਧੂ ਕਉ ਮਿਲਨੇ ਜਾਈਐ ੨੭੦
ਕਬੀਰ ਜਗੁ ਬਾਧਿਓ ਜਿਹ ਜੇਵਰੀ ੨੭੧
ਕਬੀਰ ਹੰਸੁ ਉਡਿਓ ੨੭੨
ਕਬੀਰ ਨੈਨ ਨਿਹਾਰਉ ਤੁਝ ਕਉ ੨੭੨
ਕਬੀਰ ਸੁਰਗ ਨਰਕ ਤੇ ੨੭੨
ਕਬੀਰ ਚਰਨ ਕਮਲ ਕੀ ਮਉਜ ਕੋ ੨੭੩
ਕਬੀਰ ਦੇਖਿ ਕੈ ਕਿਹ ਕਹਉ ੨੭੪
ਕਬੀਰ ਚੁਗੈ ਚਿਤਾਰੈ ੨੭੪
ਕਬੀਰ ਅੰਬਰ ਘਨਹਰੁ ੨੭੪
ਕਬੀਰ ਚਕਈ ਜਉ ਨਿਸਿ ੨੭੫
ਕਬੀਰ ਰੈਨਾਇਰ ਬਿਛੋਰਿਆ ੨੭੫
ਕਬੀਰ ਸੂਤਾ ਕਿਆ ਕਰਹਿ ੨੭੬
ਕਬੀਰ ਸੂਤਾ ਕਿਆ ਕਰਹਿ ਉਠਿ ਕਿ ੨੭੬
ਕਬੀਰ ਸੂਤਾ ਕਿਆ ਕਰਹਿ ਬੈਠਾ ੨੭੬
ਕਬੀਰ ਸੰਤ ਕੀ ਗੈਲ ੨੭੭
ਕਬੀਰ ਸਾਕਤ ਸੰਗੁ ਨ ੨੭੭
ਕਬੀਰ ਰਾਮੁ ਨ ਚੇਤਿਓ ੨੭੭
ਕਬੀਰ ਕਾਰਨੁ ਸੋ ਭਇਓ ੨੭੮
ਕਬੀਰ ਫਲ ਲਾਗੇ ਫਲਨਿ ੨੭੮
ਕਬੀਰ ਠਾਕੁਰੁ ਪੂਜਹਿ ਮੋਲਿ ਲੇ ੨੭੯
ਕਬੀਰ ਪਾਹਨ ਪਰਮੇਸੁਰੁ ਕੀਆ ੨੮੦
ਕਬੀਰ ਕਾਗਦ ਕੀ ਓਬਰੀ ੨੮੧
ਕਬੀਰ ਕਾਲਿ ਕਰੰਤਾ ੨੮੧
ਕਬੀਰ ਐਸਾ ਜੰਤੁ ਇਕੁ ਦੇਖਿਆ ੨੮੨
ਕਬੀਰ ਮੇਰੀ ਬੁਧਿ ਕਉ ੨੮੨
ਕਬੀਰ ਕਸਤੂਰੀ ਭਇਆ ੨੮੨
ਕਬੀਰ ਗਹਗਚਿ ਪਰਿਓ ੨੮੨
ਕਬੀਰ ਸਾਕਤ ਤੇ ਸੂਕਰ ਭਲਾ ੨੮੩
ਕਬੀਰ ਕਉਡੀ ਕਉਡੀ ਜੋਰਿ ਕੈ ੨੮੩
ਕਬੀਰ ਬੈਸਨੋ ਹੂਆ ਤ ਕਿਆ ੨੮੪
ਕਬੀਰ ਰੋੜਾ ਹੋਇ ਰਹੁ ਬਾਟ ਕਾ ੨੮੪
ਕਬੀਰ ਰੋੜਾ ਹੂਆ ਤ ਕਿਆ ੨੮੫
ਕਬੀਰ ਖੇਹ ਹੂਈ ਤਉ ਕਿਆ ੨੮੫
ਕਬੀਰ ਪਾਨੀ ਹੂਆ ਤ ੨੮੫
ਊਚ ਭਵਨ ਕਨਕਾਮਨੀ ੨੮੬
ਕਬੀਰ ਪਾਟਨ ਤੇ ਊਜਰੁ ਭਲਾ ੨੮੭
ਕਬੀਰ ਗੰਗ ਜਮੁਨ ਕੇ ਅੰਤਰੇ ੨੮੭
ਕਬੀਰ ਜੈਸੀ ਉਪਜੀ ਪੇਡ ਤੇ ੨੮੮
ਕਬੀਰਾ ਏਕੁ ਅਚੰਭਉ ੨੮੮
ਕਬੀਰਾ ਜਹਾ ਗਿਆਨੁ ੨੮੯
ਕਬੀਰ ਮਾਇਆ ਤਜੀ ਤ ਕਿਆ ੨੯੦
ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ੨੯੧
ਕਬੀਰ ਸਾਚਾ ਸਤਿਗੁਰੁ ਕਿਆ ਕਰੈ ੨੯੧
ਕਬੀਰ ਹੈ ਗੈ ਬਾਹਨ ਸਘਨ ਘਨ ੨੯੩
ਕਬੀਰ ਨ੍ਰਿਪ ਨਾਰੀ ਕਿਉ ੨੯੩
ਕਬੀਰ ਥੂਨੀ ਪਾਈ ਥਿਤਿ ੨੯੩
ਕਬੀਰ ਹਰਿ ਹੀਰਾ ਜਨ ਜਉਹਰੀ ੨੯੪
ਕਬੀਰ ਕਾਮ ਪਰੇ ਹਰਿ ਸਿਮਰੀਐ ੨੯੪
ਕਬੀਰ ਸੇਵਾ ਕਉ ਦੁਇ ਭਲੇ ੨੯੪
ਕਬੀਰ ਜਿਹ ਮਾਰਗਿ ਪੰਡਿਤ ਗਏ ੨੯੫
ਕਬੀਰ ਦੁਨੀਆ ਕੇ ਦੋਖੇ ਮੂਆ ੨੯੬
ਕਬੀਰ ਡੂਬਹਿਗੋ ਰੇ ਬਾਪੁਰੇ ੨੯੭
ਕਬੀਰ ਭਲੀ ਮਧੂਕਰੀ ੨੯੭
ਕਬੀਰ ਦਾਵੈ ਦਾਝਨੁ ਹੋਤੁ ਹੈ ੨੯੮
ਕਬੀਰ ਪਾਲਿ ਸਮੁਹਾ ਸਰਵਰੁ ਭਰਾ ੩੦੧
ਕਬੀਰ ਪਰਭਾਤੇ ਤਾਰੇ ਖਿਸਹਿ ੩੦੧
ਕਬੀਰ ਕੋਠੀ ਕਾਠ ਕੀ ੩੦੨
ਕਬੀਰ ਸੰਸਾ ਦੂਰਿ ਕਰੁ ੩੦੩
ਕਬੀਰ ਸੰਤੁ ਨ ਛਾਡੈ ਸੰਤਈ ੩੦੩
ਕਬੀਰ ਮਨੁ ਸੀਤਲੁ ਭਇਆ ੩੦੩
ਕਬੀਰ ਸਾਰੀ ਸਿਰਜਨਹਾਰ ੩੦੪
ਕਬੀਰ ਭਲੀ ਭਈ ੩੦੪
ਕਬੀਰਾ ਧੂਰਿ ਸਕੇਲਿ ਕੈ ੩੦੫
ਕਬੀਰ ਸੂਰਜ ਚਾਂਦ ਕੈ ੩੦੫
ਜਹ ਅਨਭਉ ਤਹ ਭੈ ਨਹੀ ੩੦੫
ਕਬੀਰ ਜਿਨਹੁ ਕਿਛੂ ਜਾਨਿਆ ਨਹੀ ੩੦੬
ਕਬੀਰ ਮਾਰੇ ਬਹੁਤੁ ਪੁਕਾਰਿਆ ੩੦੬
ਕਬੀਰ ਚੋਟ ਸੁਹੇਲੀ ਸੇਲ ਕੀ ੩੦੭
ਕਬੀਰ ਮੁਲਾਂ ਮੁਨਾਰੇ ਕਿਆ ੩੦੮

ਸੇਖ ਸਬੂਰੀ ਬਾਹਰਾ ੩੦੮
ਕਬੀਰ ਅਲਹ ਕੀ ਕਰਿ ਬੰਦਗੀ ੩੦੯
ਕਬੀਰ ਜੋਰੀ ਕੀਏ ਜੁਲਮੁ ਹੈ ੩੦੯
ਕਬੀਰ ਖੂਬੁ ਖਾਨਾ ਖੀਚਰੀ ੩੦੯
ਕਬੀਰ ਗੁਰੁ ਲਾਗਾ ੩੧੦
ਕਬੀਰ ਰਾਮ ਕਹਨ ਮਹਿ ੩੧੦
ਕਬੀਰ ਰਾਮੈ ਰਾਮ ਕਹੁ ੩੧੦
ਕਬੀਰ ਜਾ ਘਰ ਸਾਧ ੩੧੦
ਕਬੀਰ ਗੂੰਗਾ ਹੂਆ ਬਾਵਰਾ ੩੧੧
ਕਬੀਰ ਸਤਿਗੁਰ ਸੂਰਮੇ ੩੧੧
ਕਬੀਰ ਨਿਰਮਲ ਬੂੰਦ ੩੧੨
ਕਬੀਰ ਨਿਰਮਲ ਬੂੰਦ ਅਕਾਸ ਕੀ ੩੧੨
ਕਬੀਰ ਹਜ ਕਾਬੇ ਹਉ ਜਾਇ ਥਾ ੩੧੩
ਕਬੀਰ ਹਜ ਕਾਬੈ ਹੋਇ ੩੧੩
ਕਬੀਰ ਜੀਅ ਜੁ ਮਾਰਹਿ ੩੧੩
ਕਬੀਰ ਜੋਰੁ ਕੀਆ ਸੋ ਜੁਲਮੁ ੩੧੩
ਕਬੀਰ ਲੇਖਾ ਦੇਨਾ ਸੁਹੇਲਾ ੩੧੪
ਕਬੀਰ ਧਰਤੀ ਅਰੁ ਆਕਾਸ ੩੧੪
ਕਬੀਰ ਮੇਰਾ ਮੁਝ ਮਹਿ ੩੧੫
ਕਬੀਰ ਤੂੰ ਤੂੰ ਕਰਤਾ ੩੧੫
ਕਬੀਰ ਬਿਕਾਰਹ ਚਿਤਵਤੇ ੩੧੬
ਕਬੀਰ ਹਰਿ ਕਾ ਸਿਮਰਨੁ ਜੋ ਕਰੈ ੩੧੬
ਕਬੀਰ ਘਾਣੀ ਪੀੜਤੇ ੩੧੬
ਕਬੀਰ ਟਾਲੈ ਟੋਲੈ ਦਿਨੁ ੩੧੭
ਕਬੀਰ ਕੂਕਰੁ ਭਉਕਨਾ ੩੧੭
ਕਬੀਰ ਧਰਤੀ ਸਾਧ ਕੀ ੩੧੮
ਕਬੀਰ ਚਾਵਲ ਕਾਰਨੇ ੩੧੯
ਨਾਮਾ ਮਾਇਆ ਮੋਹਿਆ ੩੨੦
ਨਾਮਾ ਕਹੈ ਤਿਲੋਚਨਾ ੩੨੧
ਕਬੀਰਾ ਹਮਰਾ ਕੋ ਨਹੀ ੩੨੧
ਕਬੀਰ ਕੀਚੜਿ ਆਟਾ ੩੨੨
ਕਬੀਰ ਮਨੁ ਜਾਨੈ ੩੨੨
ਕਬੀਰ ਲਾਗੀ ਪ੍ਰੀਤਿ ੩੨੩
ਕਬੀਰ ਕੋਠੇ ਮੰਡਪ ੩੨੩
ਕਬੀਰ ਜੋ ਮੈ ਚਿਤਵਉ ੩੨੩
ਚਿੰਤਾ ਭਿ ਆਪਿ ਕਰਾਇਸੀ ੩੨੩
ਕਬੀਰ ਰਾਮੁ ਨ ਚੇਤਿਓ ੩੨੪
ਕਬੀਰ ਕਾਇਆ ਕਾਚੀ ੩੨੪
ਕਬੀਰ ਕੇਸੋ ਕੇਸੋ ਕੂਕੀਐ ੩੨੪
ਕਬੀਰ ਕਾਇਆ ਕਜਲੀ ੩੨੫
ਕਬੀਰ ਰਾਮ ਰਤਨੁ ੩੨੫
ਕਬੀਰ ਰਾਮ ਨਾਮੁ ਜਾਨਿਓ ੩੨੫
ਕਬੀਰ ਆਖੀ ਕੇਰੇ ਮਾਟੁਕੇ ੩੨੫
ਕਬੀਰ ਤਰਵਰ ਰੂਪੀ ਰਾਮੁ ਹੈ ੩੨੬
ਕਬੀਰ ਐਸਾ ਬੀਜੁ ਬੋਇ ੩੨੬
ਕਬੀਰ ਦਾਤਾ ਤਰਵਰੁ ੩੨੬
ਕਬੀਰ ਸਾਧੂ ਸੰਗੁ ਪਰਾਪਤੀ ੩੨੭
ਕਬੀਰ ਏਕ ਘੜੀ ਆਧੀ ਘਰੀ ੩੨੭
ਕਬੀਰ ਭਾਂਗ ਮਾਛੁਲੀ ੩੨੭
ਨੀਚੇ ਲੋਇਨ ਕਰਿ ਰਹਉ ੩੩੦
ਆਠ ਜਾਮ ਚਉਸਠਿ ੩੩੦
ਸੁਨੁ ਸਖੀ ਪੀਅ ਮਹਿ ੩੩੦
ਕਬੀਰ ਬਾਮਨੁ ਗੁਰੂ ਹੈ ੩੩੧
ਹਰਿ ਹੈ ਖਾਂਡੁ ਰੇਤੁ ਮਹਿ ੩੩੧
ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ੩੩੨
ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ੩੩੨
ਢੂੰਢਤ ਡੋਲਹਿ ਅੰਧ ਗਤਿ ੩੩੩
ਹਰਿ ਸੋ ਹੀਰਾ ਛਾਡਿ ਕੈ ੩੩੩
ਕਬੀਰ ਜਉ ਗ੍ਰਿਹੁ ਕਰਹਿ ੩੩੩


## ਸਲੋਕ ਸੇਖ ਫਰੀਦ ਕੇ


ਉਥਾਨਕਾ ੩੩੫
ਜਿਤੁ ਦਿਹਾੜੈ ਧਨ ਵਰੀ ੩੩੭
ਫਰੀਦਾ ਦਰ ਦਰਵੇਸੀ ਗਾਖੜੀ ੩੩੯
ਕਿਝੁ ਨ ਬੁਝੈ ਕਿਝੁ ਨ ਸੁਝੈ ੩੪੧
ਫਰੀਦਾ ਜੇ ਜਾਣਾ ਤਿਲ ਥੋੜੜੇ ੩੪੨
ਜੇ ਜਾਣਾ ਲੜੁ ਛਿਜਣਾ ੩੪੨
ਫਰੀਦਾ ਜੇ ਤੂ ਅਕਲਿ ਲਤੀਫੁ ੩੪੩
ਫਰੀਦਾ ਜੋ ਤੈ ਮਾਰਨਿ ਮੁਕੀਆਂ ੩੪੪
ਫਰੀਦਾ ਜਾਂ ਤਉ ਖਟਣ ਵੇਲ ੩੪੪
ਦੇਖੁ ਫਰੀਦਾ ਜੁ ਥੀਆ ੩੪੫
ਦੇਖੁ ਫਰੀਦਾ ਜਿ ਥੀਆ ਸਕਰ ੩੪੫
ਫਰੀਦਾ ਅਖੀ ਦੇਖਿ ਪਤੀਣੀਆਂ ੩੪੬
ਫਰੀਦਾ ਕਾਲਂੀ ਜਿਨੀ ਨ ੩੪੬
ਫਰੀਦਾ ਕਾਲੀ ਧਉਲੀ ੩੪੬
ਫਰੀਦਾ ਜਿਨ੍ਹ ਲੋਇਣ ੩੪੭
ਫਰੀਦਾ ਕੂਕੇਦਿਆ ਚਾਂਗੇਦਿਆ ੩੪੭
ਫਰੀਦਾ ਥੀਉ ਪਵਾਹੀ ਦਭੁ ੩੪੮
ਫਰੀਦਾ ਖਾਕੁ ਨ ਨਿੰਦੀਐ ੩੪੮

ਫਰੀਦਾ ਜਾ ਲਬੁ ਤਾ ਨੇਹੁ ੩੪੯
ਫਰੀਦਾ ਜੰਗਲੁ ਜੰਗਲੁ ਕਿਆ ੩੪੯
ਫਰੀਦਾ ਇਨੀ ਨਿਕੀ ਜੰਘੀਐ ੩੫੦
ਫਰੀਦਾ ਰਾਤੀ ਵਡੀਆਂ ਧੁਖਿ ੩੫੧
ਫਰੀਦਾ ਜੇ ਮੈ ਹੋਦਾ ੩੫੧
ਫਰੀਦਾ ਲੋੜੈ ਦਾਖ ਬਿਜਉਰੀਆਂ ੩੫੨
ਫਰੀਦਾ ਗਲੀਏ ਚਿਕੜੁ ੩੫੩
ਭਿਜਉ ਸਿਜਉ ਕੰਬਲੀ ੩੫੩
ਫਰੀਦਾ ਮੈ ਭੋਲਾਵਾ ਪਗ ਦਾ ੩੫੫
ਫਰੀਦਾ ਸਕਰ ਖੰਡੁ ਨਿਵਾਤ ਗੁੜੁ ੩੫੬
ਫਰੀਦਾ ਰੋਟੀ ਮੇਰੀ ਕਾਠ ਕੀ ੩੫੭
ਰੁਖੀ ਸੁਖੀ ਖਾਇ ਕੈ ੩੫੭
ਅਜੁ ਨ ਸੁਤੀ ਕੰਤ ਸਿਉ ੩੫੭
ਸਾਹੁਰੈ ਢੋਈ ਨਾ ਲਹੈ ੩੫੮
ਸਾਹੁਰੈ ਪੇਈਐ ਕੰਤ ਕੀ ੩੫੮
ਨਾਤੀ ਧੋਤੀ ਸੰਬਹੀ ੩੫੯
ਜੋਬਨ ਜਾਂਦੇ ਨਾ ਡਰਾਂ ੩੫੯
ਫਰੀਦਾ ਚਿੰਤ ਖਟੋਲਾ ੩੬੦
ਬਿਰਹਾ ਬਿਰਹਾ ਆਖੀਐ ੩੬੦
ਫਰੀਦਾ ਏ ਵਿਸੁ ਗੰਦਲਾ ੩੬੧
ਫਰੀਦਾ ਚਾਰਿ ਗਵਾਇਆ ੩੬੨
ਫਰੀਦਾ ਦਰਿ ਦਰਵਾਜੈ ਜਾਇ ਕੈ ੩੬੨
ਘੜੀਏ ਘੜੀਏ ਮਾਰੀਐ ੩੬੩
ਬੁਢਾ ਹੋਆ ਸੇਖ ਫਰੀਦੁ ੩੬੩
ਫਰੀਦਾ ਬਾਰਿ ਪਰਾਇਐ ੩੬੪
ਕੰਧਿ ਕੁਹਾੜਾ ਸਿਰਿ ਘੜਾ ੩੬੪
ਫਰੀਦਾ ਇਕਨਾ ਆਟਾ ੩੬੫
ਪਾਸਿ ਦਮਾਮੇ ਛਤੁ ਸਿਰਿ ੩੬੫
ਫਰੀਦਾ ਕੋਠੇ ਮੰਡਪ ੩੬੫
ਫਰੀਦਾ ਖਿੰਥੜਿ ਮੇਖਾ ੩੬੬
ਫਰੀਦਾ ਦੁਹੁ ਦੀਵੀ ਬਲੰਦਿਆ ੩੬੬
ਫਰੀਦਾ ਵੇਖੁ ਕਪਾਹੈ ੩੬੬
ਫਰੀਦਾ ਕੰਨਿ ਮੁਸਲਾ ੩੬੭
ਫਰੀਦਾ ਰਤੀ ਰਤੁ ਨ ਨਿਕਲੈ ੩੬੮
ਇਹੁ ਤਨੁ ਸਭੋ ਰਤੁ ਹੈ ੩੬੮
ਫਰੀਦਾ ਸੋਈ ਸਰਵਰੁ ੩੬੯
ਫਰੀਦਾ ਨੰਢੀ ਕੰਤੁ ੩੭੦
ਫਰੀਦਾ ਸਿਰੁ ਪਲਿਆ ੩੭੦
ਫਰੀਦਾ ਕੋਠੇ ਧੁਕਣੁ ੩੭੦
ਫਰੀਦਾ ਕੋਠੇ ਮੰਡਪ ਮਾੜੀਆ ੩੭੧
ਫਰੀਦਾ ਮੰਡਪ ਮਾਲੁ ਨ ਲਾਇ ੩੭੧
ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ੩੭੨
ਫਰੀਦਾ ਸਾਹਿਬ ਦੀ ਕਰਿ ਚਾਕਰੀ ੩੭੩
ਫਰੀਦਾ ਕਾਲੇ ਮੈਡੇ ਕਪੜੇ ੩੭੪
ਤਤੀ ਤੋਇ ਨ ਪਲਵੈ ੩੭੪
ਜਾਂ ਕੁਆਰੀ ਤਾ ਚਾਉ ੩੭੫
ਕਲਰ ਕੇਰੀ ਛਪੜੀ ੩੭੭
ਹੰਸੁ ਉਡਰਿ ਕੋਧ੍ਰੈ ਪਇਆ ੩੭੮
ਚਲਿ ਚਲਿ ਗਈਆਂ ਪੰਖੀਆਂ ੩੭੮
ਫਰੀਦਾ ਇਟ ਸਿਰਾਣੇ ੩੭੮
ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ੩੭੯
ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ੩੭੯
ਫਰੀਦਾ ਬੇ ਨਿਵਾਜਾ ਕੁਤਿਆ ੩੮੦
ਉਠੁ ਫਰੀਦਾ ਉਜੂ ਸਾਜਿ ੩੮੦
ਜੋ ਸਿਰੁ ਸਾਈ ਨਾ ਨਿਵੈ ੩੮੧
ਫਰੀਦਾ ਕਿਥੈ ਤੈਡੇ ਮਾਪਿਆ ੩੮੧
ਫਰੀਦਾ ਮਨੁ ਮੈਦਾਨੁ ਕਰਿ ੩੮੧
ਫਰੀਦਾ ਖਾਲਕੁ ਖਲਕ ਮਹਿ ੩੮੨
ਫਰੀਦਾ ਜਿ ਦਿਹਿ ਨਾਲਾ ਕਪਿਆ ੩੮੨
ਚਬਣ ਚਲਣ ਰਤੰਨ ਸੇ ੩੮੨
ਫਰੀਦਾ ਬੁਰੇ ਦਾ ਭਲਾ ਕਰਿ ੩੮੩
ਫਰੀਦਾ ਪੰਖ ਪਰਾਹੁਣੀ ੩੮੩
ਫਰੀਦਾ ਰਾਤਿ ਕਥੂਰੀ ਵੰਡੀਐ ੩੮੪
ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ੩੮੪
ਫਰੀਦਾ ਭੂਮਿ ਰੰਗਾਵਲੀ ੩੮੫
ਫਰੀਦਾ ਉਮਰ ਸੁਹਾਵੜੀ ੩੮੫
ਕੰਧੀ ਵਹਣ ਨ ਢਾਹਿ ੩੮੬
ਫਰੀਦਾ ਡੁਖਾ ਸੇਤੀ ੩੮੬
ਲੰਮੀ ਲੰਮੀ ਨਦੀ ਵਹੈ ੩੮੭
ਫਰੀਦਾ ਗਲੀਂ ਸੁ ਸਜਣ ਵੀਹ ੩੮੭
ਫਰੀਦਾ ਇਹੁ ਤਨੁ ਭਉਕਣਾ ੩੮੮
ਫਰੀਦਾ ਰਬ ਖਜੂਰੀ ਪਕੀਆਂ ੩੮੮
ਫਰੀਦਾ ਤਨੁ ਸੁਕਾ ਪਿੰਜਰੁ ਥੀਆ ੩੮੯
ਕਾਗਾ ਕਰੰਗ ਢੰਢੋਲਿਆ ੩੮੯
ਕਾਗਾ ਚੂੰਡਿ ਨ ਪਿੰਜਰਾ ੩੯੦
ਫਰੀਦਾ ਗੋਰ ਨਿਮਾਣੀ ੩੯੦
ਏਨੀ ਲੋਇਣੀ ਦੇਖਦਿਆ ੩੯੧
ਆਪੁ ਸਵਾਰਹਿ ਮੈ ਮਿਲਹਿ ੩੯੧

ਕੰਧੀ ਉਤੈ ਰੁਖੜਾ ੩੯੧
ਫਰੀਦਾ ਮਹਲ ਨਿਸਖਣ ੩੯੨
ਫਰੀਦਾ ਮਉਤੈ ਦਾ ਬੰਨਾ ੩੯੨
ਫਰੀਦਾ ਦਰੀਆਵੈ ਕੰਨੈ ੩੯੩
ਸਾਢੇ ਤ੍ਰੈ ਮਣ ਦੇਹੁਰੀ ੩੯੪
ਫਰੀਦਾ ਹਉ ਬਲਿਹਾਰੀ ੩੯੫
ਫਰੀਦਾ ਰੁਤਿ ਫਿਰੀ ੩੯੬
ਫਰੀਦਾ ਪਾੜਿ ਪਟੋਲਾ ੩੯੬
ਕਾਇ ਪਟੋਲਾ ਪਾੜਤੀ ੩੯੭
ਫਰੀਦਾ ਗਰਬੁ ਜਿਨ੍ਾ ਵਡਿਆਈਆ ੩੯੭
ਫਰੀਦਾ ਤਿਨ੍ਾ ਮੁਖ ਡਰਾਵਣੇ ੩੯੭
ਫਰੀਦਾ ਪਿਛਲ ਰਾਤਿ ੩੯੮
ਫਰੀਦਾ ਕੰਤੁ ਰੰਗਾਵਲਾ ੩੯੮
ਫਰੀਦਾ ਦੁਖੁ ਸੁਖੁ ਇਕੁ ਕਰਿ ੩੯੯
ਫਰੀਦਾ ਦੁਨੀ ਵਜਾਈ ਵਜਦੀ ੩੯੯
ਫਰੀਦਾ ਦਿਲੁ ਰਤਾ ਇਸੁ ਦੁਨੀ ੪੦੦
ਪਹਿਲੈ ਪਹਰੈ ਫੁਲੜਾ ੪੦੦
ਦਾਤੀ ਸਾਹਿਬ ਸੰਦੀਆ ੪੦੧
ਢੂਢੇਦੀਏ ਸੁਹਾਗ ਕੂ ੪੦੨
ਸਬਰ ਮੰਝ ਕਮਾਣ ੪੦੩
ਸਬਰ ਅੰਦਰਿ ਸਾਬਰੀ ੪੦੩
ਸਬਰੁ ਏਹੁ ਸੁਆਉ ੪੦੫
ਫਰੀਦਾ ਦਰਵੇਸੀ ਗਾਖੜੀ ੪੦੬
ਤਨੁ ਤਪੈ ਤਨੂਰ ਜਿਉ ੪੦੬
ਤਨੁ ਨ ਤਪਾਇ ਤਨੂਰ ਜਿਉ ੪੦੬
ਹਉ ਢੂਢੇਦੀ ਸਜਣਾ ੪੦੭
ਹੰਸਾ ਦੇਖਿ ਤਰੰਦਿਆ ੪੦੭
ਮੈ ਜਾਣਿਆ ਵਡ ਹੰਸੁ ਹੈ ੪੦੯
ਕਿਆ ਹੰਸੁ ਕਿਆ ਬਗੁਲਾ ੪੦੯
ਸਰਵਰ ਪੰਖੀ ਹੇਕੜੋ ੪੦੯
ਕਵਣੁ ਸੁ ਅਖਰੁ ਕਵਣੁ ਗੁਣੁ ੪੧੦
ਨਿਵਣੁ ਸੁ ਅਖਰੁ ਖਵਣੁ ਗੁਣੁ ੪੧੦
ਮਤਿ ਹੋਦੀ ਹੋਇ ਇਆਣਾ ੪੧੧
ਇਕੁ ਫਿਕਾ ਨ ਗਾਲਾਇ ੪੧੨
ਸਭਨਾ ਮਨ ਮਾਣਿਕ ੪੧੨


## ਸਵਯੇ ਸ੍ਰੀ ਮੁਖਬਾਕ੍ ਮਹਲਾ ੫


ਉਥਾਨਕਾ ੪੧੯
ਆਦਿ ਪੁਰਖ ਕਰਤਾਰ ੪੨੫
ਕਾਚੀ ਦੇਹ ਮੋਹ ਫੁਨਿ ਬਾਂਧੀ ੪੩੮


## ਸਵਈਏ ਮਹਲੇ ਪਹਿਲੇ ਕੇ ੧


ਇਕ ਮਨਿ ਪੁਰਖੁ ਧਿਆਇ ੪੫੩


## ਸਵਈਏ ਮਹਲੇ ਦੂਜੇ ਕੇ ੨


ਸੋਈ ਪੁਰਖੁ ਧੰਨੁ ਕਰਤਾ ੪੬੧


## ਸਵਈਏ ਮਹਲੇ ਤੀਜੇ ਕੇ ੩


ਸੋਈ ਪੁਰਖੁ ਸਿਵਰਿ ਸਾਚਾ ੪੭੧


## ਸਵਈਏ ਮਹਲੇ ਚਉਥੇ ਕੇ ੪


ਇਕ ਮਨਿ ਪੁਰਖੁ ਨਿਰੰਜਨੁ ੪੯੮


## ਸਵਈਏ ਮਹਲੇ ਪੰਜਵੇਂ ਕੇ ੫


ਸਿਮਰੰ ਸੋਈ ਪੁਰਖੁ ਅਚਲੁ ੫੮੧


## ਸਲੋਕ ਵਾਰਾਂ ਤੇ ਵਧੀਕ


ਉਤੰਗੀ ਪੈ ਓਹਰੀ ੬੦੧


## ਸਲੋਕ ਮਹਲਾ ੩


ਉਥਾਨਕਾ ੬੪੪
ਦੂਸਰੀ ਉਥਾਨਕਾ ੬੪੭
ਅਭਿਆਗਤ ਏਹ ਨ ਆਖੀਅਹਿ ੬੪੭


## ਸਲੋਕ ਮਹਲਾ ੪


ਵਡਭਾਗੀਆ ਸੋਹਾਗਣੀ ੬੮੪


## ਸਲੋਕ ਮਹਲਾ ੫


ਰਤੇ ਸੇਈ ਜਿ ਮੁਖੁ ਨ ਮੋੜੰਨਿ੍ ੬੯੮
ਮੰਗਲਾ ਚਰਨ ੭੦੮


## ਸਲੋਕ ਮਹਲਾ ੯


ਉਥਾਨਕਾ (ਅਰਥਾਤ ਸੰਖੇਪ ਜੀਵਨ ਸ੍ਰੀ ਗੁਰੂ ਤੇਗ ਬਹਾਦੁਰ ਜੀ) ੭੧੦
ਗੁਨ ਗੋਬਿੰਦ ਗਾਇਓ ਨਹੀ ੭੪੨


## ਮੁੰਦਾਵਣੀ ਮਹਲਾ ੫


ਥਾਲ ਵਿਚਿ ਤਿੰਨਿ ਵਸਤੂ ੭੭੬


## ਸਲੋਕ ਮਹਲਾ ੫


ਤੇਰਾ ਕੀਤਾ ਜਾਤੋ ਨਾਹੀ ੭੮੦


## ਰਾਗ ਮਾਲਾ


ਰਾਗ ਏਕ ਸੰਗਿ ੭੮੩

ੴ ਸਤਿਗੁਰ ਪ੍ਰਸਾਦਿ॥

"ਸੁਣਿ ਸਾਖੀ ਮਨ ਜਪਿ ਪਿਆਰ"

# ਸਾਖੀਆਂ ਦਾ ਤਤਕਰਾ


| | |
|---|---|
| ਸਾਖੀ ਰਾਜੇ ਦੀ | ੨੦ |
| ਸਾਖੀ ਝੂਠੇ ਪੁਰਸ਼ ਦੀ | ੨੧ |
| ਸਾਖੀ ਹਰਨੀ ਦੀ | ੩੪ |
| ਸਾਖੀ ਰਾਜੇ ਪ੍ਰੀਛਤ ਦੀ | ੩੭ |
| ਸਾਖੀ ਖਜੂਰਾਂ ਖਾਣ ਵਾਲੇ ਦੀ | ੪੨ |
| ਸਾਖੀ ਇਕ ਰਾਜੇ ਦੀ | ੪੩ |
| ਸਾਖੀ ਰਾਜੇ ਦਛ ਪਰਜਾ ਪਤਿ ਦੀ | ੪੫ |
| ਸਾਖੀ ਅਧਮ ਬਾਦਸ਼ਾਹ ਦੀ | ੫੭ |
| ਸਾਖੀ ਸੁਕਦੇਵ ਮੁਨੀ ਜੀ ਦੀ | ੫੮ |
| ਸਾਖੀ ਭਾਈ ਮੰਝ ਦੀ | ੫੮ |
| ਸਾਖੀ ਭਾਈ ਆਦਮ ਦੀ | ੬੧ |
| ਸਾਖੀ ਮਾਈ ਸੁਲੱਖਣੀ ਦੀ | ੬੩ |
| ਸਾਖੀ ਪ੍ਰਮੇਸ਼ਰ 'ਤੇ ਭਰੋਸਾ ਰੱਖਣ ਵਾਲੇ ਬੱਚੇ ਦੀ | ੬੪ |
| ਸਾਖੀ ਹੋਲਾਂ ਖਵਾਣ ਵਾਲੇ ਬਾਲਕੇ ਦੀ | ੬੬ |
| ਸਾਖੀ ਪ੍ਰੇਮੇ ਕੋੜ੍ਹੀ ਦੀ | ੬੮ |
| ਸਾਖੀ ਰਾਜੇ ਇੰਦਰ ਦੀ | ੭੬ |
| ਸਾਖੀ ਨਾਰਦ ਮੁਨੀ ਜੀ ਦੀ | ੮੪ |
| ਸਾਖੀ ਹੋਤੀ ਮਰਦਾਨ ਵਾਲੇ ਸੰਤ ਆਇਆ ਸਿੰਘ ਜੀ ਦੀ | ੯੦ |
| ਸਾਖੀ ਦੁਰਬਾਸ਼ਾ ਰਿਖੀ ਦੀ | ੯੨ |
| ਸਾਖੀ ਬੀਰਬਲ ਦੀ | ੯੭ |
| ਸਾਖੀ ਮਾਨੀ ਸੰਤਾਂ ਦੀ | ੧੦੦ |
| ਸਾਖੀ ਦੁਰਬਾਸ਼ਾ ਰਿਖੀ ਦੀ | ੧੦੭ |
| ਸਾਖੀ ਸ਼ੇਖ ਚਿਲੀ ਦੀ | ੧੦੮ |
| ਸਾਖੀ ਪਰਾਸ਼ਰ ਰਿਖੀ ਦੀ | ੧੨੧ |
| ਸਾਖੀ ਸਿੰਙੀ ਰਿਖੀ ਦੀ | ੧੨੨ |
| ਸਾਖੀ ਜੈਮੁਨੀ ਰਿਖੀ ਦੀ | ੧੨੪ |
| ਸਾਖੀ ਨਾਰਦ ਮੁਨੀ ਦੀ | ੧੨੫ |
| ਸਾਖੀ ਰਾਜੇ ਹਰੀ ਚੰਦ ਤੇ ਰਾਣੀ ਤਾਰਾ | ੧੩੧ |
| ਸਾਖੀ ਭਗੀਰਥ ਤਪੇ ਦੀ ਗੰਗਾ ਲਿਆਉਣ ਦੀ | ੧੪੧ |
| ਸਾਖੀ ਮਹਾਂ ਪੁਰਸ਼ਾਂ ਦੀ | ੧੫੭ |
| ਸਾਖੀ ਰੱਜਬ ਜੀ ਦੀ | ੧੫੮ |
| ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ | ੧੬੧ |
| ਸਾਖੀ ਸੰਮਨ ਮੂਸਨ ਦੀ | ੧੮੧ |
| ਸਾਖੀ ਪਤੰਗ ਅਤੇ ਜਮਾਲ ਦੀ | ੧੯੧ |
| ਕਬੀਰ ਜੀ ਦਾ ਸੰਖੇਪ ਜੀਵਨ | ੧੯੪ |
| ਸਾਖੀ ਦਸ ਜੁਲਾਹਿਆਂ ਦੀ | ੧੯੮ |
| ਸਾਖੀ ਪਠਾਣ ਕੋਲ ਨੌਕਰ ਜੁਲਾਹੇ ਦੀ | ੧੯੯ |
| ਸਾਖੀ ਚੋਰਾਂ ਦੀ ਮਾਂ ਦੀ | ੨੧੩ |
| ਸਾਖੀ ਵੈਸ਼ਨਵ ਦੀ | ੨੧੫ |
| ਸਾਖੀ ਬੀਤਰਾਗ ਸੰਤਾਂ ਦੀ | ੨੨੫ |
| ਸਾਖੀ- ਇਕ ਧਾੜਵੀ ਪੁਰਸ਼ ਦੀ | ੨੩੪ |
| ਸਾਖੀ ਮੂਰਖ ਪੁਰਸ਼ ਦੀ | ੨੬੯ |
| ਸਾਖੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਤਾਂ ਨੂੰ ਮਿਲਣ ਜਾਣ ਦੀ | ੨੭੦ |
| ਸਾਖੀ ਮਾਨੀ ਸੰਤਾਂ ਦੀ | ੨੮੦ |
| ਸਾਖੀ ਤਿੰਨ ਲੜਕੀਆਂ ਦੀ | ੨੯੨ |
| ਸਾਖੀ ਛੱਜੂ ਭਗਤ ਦੀ | ੨੯੬ |
| ਸਾਖੀ ਮਹੰਤ ਜੈਤ ਰਾਮ ਦਾ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਾਪ | ੨੯੮ |
| ਸਾਖੀ ਬਿਰਹਾ ਦੀ | ੩੬੦ |
| ਸਾਖੀ ਕਮੰਕਨ ਰਿਖੀ ਦੀ | ੩੬੮ |
| ਸਾਖੀ ਮਹਾਰਾਜਾ ਰਣਜੀਤ ਸਿੰਘ ਜੀ ਦੀ | ੩੭੩ |
| ਸਾਖੀ ਸਰਮੱਦ ਫਕੀਰ ਦੀ | ੪੦੩ |
| ਸਾਖੀ ਭਾਈ ਬਿਧੀ ਚੰਦ ਦੀ | ੪੪੮ |
| ਸਾਖੀ ਰਾਜੇ ਰੁਕਮਾਂਗਦ ਦੀ | ੪੮੫ |
| ਸਾਖੀ ਚੰਦ੍ਰਹਾਂਸ ਦੀ | ੫੧੬ |
| ਸਾਖੀ ਭਗਤ ਸੁਦਾਮੇ ਦੀ | ੫੩੮ |
| ਸਾਖੀ ਗਨਿੰਕਾ ਦੀ | ੫੪੪ |
| ਸਾਖੀ ਮਨਸੁਖ ਦੀ | ੬੦੬ |

ਸਾਖੀ ਭਾਈ ਜਗਤਾ ਸਾਹਿਬ ਜੀ ਦੀ ੬੦੮
ਸਾਖੀ ਰਾਜਾ ਕਰਨ ਦੀ ੬੧੮
ਸਾਖੀ ਹਮਜ਼ਾ ਗੌਂਸ ਤੇ ਭਾਈ ਮੂਲ ਚੰਦ ੬੨੨
ਸਾਖੀ ਨਾਰਦ ਮੁਨੀ ਦੀ (ਵਿਸ਼ਨੂੰ ਜੀ ਨੂੰ ਸਰਾਪ ਦੇਣ ਦੀ) ੬੩੪
ਸਾਖੀ ਹਮਾਊ ਪੰਛੀ ਦੇ ਖੰਭਾਂ ਦੀ ੭੦੫


## ਕੁਝ ਵਿਸ਼ੇਸ਼


ਚਤੁਰ ਸਲੋਕੀ ਗੀਤਾ ੧੯
ਛੇ ਤਰ੍ਹਾਂ ਦੀਆਂ ਸਭਾ ੧੫੦
ਸੋਲ੍ਹਾਂ ਸ਼ਿੰਗਾਰਾਂ ਦਾ ਨਿਰਣਾ ੧੫੨
ਚਾਰ ਮਹਾਂ ਵਾਕ ੧੫੨
ਪੰਜ ਪ੍ਰਕਾਰ ਦੀ ਸਿੱਖੀ ੨੭੯
ਉਜੂ ੩੮੦
ਭਗਤਾਂ ਦੀ ਬਾਣੀ ਦਾ ਵੇਰਵਾ ੪੧੪
ਸਤਾਰਾਂ ਭੱਟਾਂ ਦਾ ਸ਼ਿਜਰਾ ੪੨੦
ਸ੍ਰੀ ਹਰਿਮੰਦਰ ਸਾਹਿਬ ਜੀ ਦੇ ਨਿਸ਼ਾਨ ਸਾਹਿਬਾਂ ਵਾਰੇ ਵਿਚਾਰ ੫੭੩
ਤਿੰਨ ਤਰ੍ਹਾਂ ਦੇ ਵਕਤੇ ੭੪੨

# ਸਲੋਕ ਸਹਸਕ੍ਰਿਤੀ (ਪੰਨਾ ੧੩੫੩)

## ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਉਥਾਨਕਾ:-** ਕਾਂਸ਼ੀ ਪੁਰੀ ਵਿਚ ਬਹੁਤ ਸਾਰਾ ਪਖੰਡ ਵਧ ਜਾਣ ਤੇ ਮਹਾਂਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਅਰਾਧਿਆ ਤੇ ਬੇਨਤੀ ਕੀਤੀ "ਜਿਵੇਂ ਆਪ ਕੁੱਲ ਧਰਤੀ ਦਾ ਸੁਧਾਰ ਕਰ ਰਹੇ ਹੋ ਤਿਵੇਂ ਆਪ ਕਿਰਪਾ ਕਰ ਕੇ ਇਸ ਕਾਂਸ਼ੀ ਪੁਰੀ ਦਾ ਭੀ ਸੁਧਾਰ ਕਰੋ।"

ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇਸ਼ਾਂ ਦੇਸ਼ਾਂਤਰਾਂ ਵਿਚ ਚੱਕਰ ਲਗਾ ਕੇ ਸਤਿਨਾਮੁ ਦਾ ਉਪਦੇਸ਼ ਦੇਂਦੇ ਹੋਏ ਕਾਂਸ਼ੀ ਪੁਰੀ ਵਿਚ ਆ ਪਹੁੰਚੇ ਅਤੇ ਬਾਹਰ ਵਾਰ ਇਕ ਰਮਣੀਕ ਅਸਥਾਨ ਤੇ ਡੇਰਾ ਲਗਾ ਕੇ ਬੈਠ ਗਏ।

ਜਿਸ ਵੇਲੇ '**ਗੋਪਾਲ ਦੱਤ**' ਪੰਡਿਤ ਨੇ ਸੁਣਿਆਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕਾਂਸ਼ੀ ਪੁਰੀ ਵਿਚ ਆ ਕੇ ਫਲਾਣੀ ਜਗ੍ਹਾ 'ਤੇ ਬੈਠੇ ਹਨ, ਕਿਉਂਕਿ ਇਸ ਨੇ ਭਵਿਖਜਤ ਪੁਰਾਣ ਵਿਚ ਪੜ੍ਹਿਆ ਹੋਇਆ ਸੀ ਕਿ ਕਲਜੁਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਣਾ ਹੈ :

ਏਵੰ ਵੈ ਧਰਮ ਪਰਾਚੁਰਯੰ ਭਵਿਖਜਤਿ ਯਦਾ ਕਲਉ ॥ ੩੩ ॥
ਤਦਾ ਵੈ ਲੋਕ ਰਖਜ੍ਾਰਥੰ ਮਲੇਛਾਨਾਂ ਨਾਸ ਹੇਤੁਬੇ ॥
ਪਸਚਮੇਤੁ ਸੁਭੇ ਦੇਸੇ ਬੇਦੀ ਬੰਸੇ ਚ ਨਾਨਕਉ ॥ ੩੪ ॥

ਉਸੀ ਵੇਲੇ ਆਪਣੇ ਨਾਲ ਹੋਰਨਾਂ ਪੰਡਿਤਾਂ ਨੂੰ ਲੈ ਕੇ ਉਥੇ ਆ ਪਹੁੰਚਾ। ਵਿੱਦਿਆ ਦੇ ਗਰੂਰ ਵਿਚ ਮਸਤ ਹੋ ਕੇ ਪੁੱਛਦਾ ਹੈ- ਕਿੰ ਸ਼ਾਸਤ੍ਰ ਅਧੀਤੰ?

ਆਪ ਕਿਹੜਾ ਕਿਹੜਾ ਸ਼ਾਸਤ੍ਰ ਪੜ੍ਹੇ ਹੋਏ ਹੋ? ਆਪ ਅਸਾਡੇ ਨਾਲ ਸ਼ਾਸਤ੍ਰ ਚਰਚਾ ਕਰੋ।

ਹਜ਼ੂਰ ਨੇ ਵਿਚਾਰਿਆ, ਜੇਕਰ ਅਸਾਂ ਨੇ ਇਹਨਾਂ ਨਾਲ ਸ਼ਾਸਤ੍ਰ ਚਰਚਾ ਕੀਤੀ ਤਾਂ ਕੋਈ ਵੱਡੀ ਗੱਲ ਨਹੀਂ, ਕੋਈ ਅਨਪੜ੍ਹ ਆਦਮੀ ਕਰੇ ਤਾਂ ਚੰਗਾ ਹੈ। ਜਦ ਆਸੇ ਪਾਸੇ ਨਿਗਾਹ ਮਾਰੀ ਤਾਂ ਹੋਰ ਅਨਪੜ੍ਹ ਆਦਮੀ ਨਿਗਾਹ ਨਾ ਆਇਆ ਤੇ ਇਕ ਕੁੱਤਾ ਮਰਿਆ ਪਿਆ ਸੀ ਉਸ ਉੱਪਰ ਦ੍ਰਿਸ਼ਟੀ ਪੈ ਗਈ।

ਉਸੇ ਕੁੱਤੇ ਨੂੰ ਆਖਦੇ ਹਨ—

'ਉੱਠ ਤੇਰੇ ਭਾਈ ਆਏ ਹਨ, ਤੂੰ ਇਹਨਾਂ ਨਾਲ ਚਰਚਾ ਕਰ !"

ਉਹ ਕੁੱਤਾ ਝਟਪਟ ਉੱਠ ਕੇ ਹਜ਼ੂਰ ਪਾਸ ਆ ਪਹੁੰਚਾ। ਹਜ਼ੂਰ ਦੇ ਹੁਕਮ ਨਾਲ ਉਸ ਨੇ "ਗੋਪਾਲ ਦੱਤ"

---

**ਜਿਸ ਅਸਥਾਨ ਤੇ ਗੁਰੂ ਜੀ ਬੈਠੇ ਸਨ ਉਸ ਅਸਥਾਨ ਦਾ ਨਾਂ 'ਗੁਰੂ ਕਾ ਬਾਗ' ਹੈ 'ਲਖਸ਼ਾ ਰੋਡ' 'ਤੇ ਹੈ। ੧੫੬੮ ਵਿਚ ਬਨਾਰਸ ਪਹੁੰਚੇ ਸਨ।*

ਦੇ ਕੀਤੇ ਹੋਏ ਪ੍ਰਸ਼ਨਾਂ ਦਾ ਉੱਤਰ ਬੜੀ ਵਿਦਵਤਾ ਨਾਲ ਦਿੱਤਾ, ਵੇਦਾਂ ਦੀਆਂ ਸੁਰਤੀਆਂ ਪੜ੍ਹ-ਪੜ੍ਹ ਕੇ ਗੋਪਾਲ ਦੱਤ ਨੂੰ ਨਿਰੁੱਤਰ ਕਰ ਦਿੱਤਾ।

ਉਸ ਵੇਲੇ ਗੋਪਾਲ ਦੱਤ ਨੇ ਸਭਨਾਂ ਹੰਕਾਰੀ ਪੰਡਿਤਾਂ ਸਮੇਤ ਗੁਰੂ ਜੀ ਦੇ ਚਰਨੀਂ ਪੈ ਕੇ ਮੁਆਫੀ ਮੰਗੀ ਅਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ-''ਸੁਆਮੀ ਜੀ ਆਪ ਪੂਰਨ ਈਸ਼ਵਰ ਅਵਤਾਰ ਹੋ ਪਰ ਅਸਾਡੇ ਮਨ ਵਿਚ ਇਕ ਸ਼ੰਕਾ ਹੈ, ਆਪ ਜੀ ਨੇ ਇਸ ਕੁੱਤੇ ਨੂੰ ਸਾਡਾ ਭਾਈ ਕਿਉਂ ਕਿਹਾ ਹੈ?''

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ- ''ਇਸ ਦਾ ਉੱਤਰ ਇਹ ਤੁਹਾਨੂੰ ਆਪ ਹੀ ਦੇਵੇਗਾ। ਉਸ ਵੇਲੇ ਹਜ਼ੂਰ ਨੇ ਭਾਈ ਮਰਦਾਨੇ ਨੂੰ ਕਿਹਾ ''ਸਤਿਨਾਮੁ ਵਾਹਿਗੁਰੂ'' ਦਾ ਨਾਮ ਕਹਿ ਕੇ ਇਸ ਉੱਤੇ ਜਲ ਦਾ ਛੱਟਾ ਮਾਰ।

ਜਿਸ ਵੇਲੇ ''ਸਤਿਨਾਮੁ ਵਾਹਿਗੁਰੂ'' ਕਹਿ ਕੇ ਭਾਈ ਮਰਦਾਨੇ ਨੇ ਜਲ ਦਾ ਛੱਟਾ ਮਾਰਿਆ ਤਾਂ ਉਸੀ ਵੇਲੇ ਉਹ ਕੁੱਤਾ ਮਰ ਗਿਆ ਤੇ ਦਿਬਜ ਸਰੂਪ ਹੋ ਕੇ ਆਖਦਾ ਹੈ:-

ਹੇ ਗੋਪਾਲ ਦੱਤ! ਮੈਂ **'ਵਿਸ਼ਨ ਦੱਤ'** ਨਾਮ ਕਰ ਕੇ ਤੇਰਾ ਦਾਦਾ ਹਾਂ, ਮੇਰੇ ਵਿਚ ਵੀ ਵਿੱਦਿਆ ਦਾ ਔਰ ਬ੍ਰਾਹਮਣ ਜਾਤੀ ਦਾ ਹੰਕਾਰ ਬਹੁਤ ਸਾਰਾ ਸੀ। ਵਿੱਦਿਆ ਦੇ ਮਦ ਕਰ ਕੇ ਹਰ ਇਕ ਨਾਲ ਚਰਚਾ ਕਰ ਕੇ ਉਸ ਨੂੰ ਹਰਾ ਕੇ ਉਸ ਦੇ ਗ੍ਰੰਥ ਖੋਹ ਲੈਂਦਾ ਸਾਂ ਪਰ ਭਗਵੇਂ ਕਪੜੇ ਪਹਿਰਨ ਵਾਲੇ ਸੰਤਾਂ ਨਾਲ ਤਾਂ ਮੇਰੀ ਖਾਸ ਕਰ ਕੇ ਬਹਿਸ ਹੁੰਦੀ ਸੀ।

ਜਿਹੜਾ ਕੋਈ ਸੰਤ ਅਨਪੜ੍ਹ ਹੋਣ ਕਰ ਕੇ ਮੇਰੇ ਨਾਲ ਸ਼ਾਸਤ੍ਰ ਚਰਚਾ ਨਹੀਂ ਕਰਦਾ ਸੀ ਤਾਂ ਉਸ ਨੂੰ ਮੈਂ ਇਥੋਂ ਤੱਕ ਕਹਿ ਦੇਂਦਾ ਸੀ: ''ਜੇ ਤੂੰ ਵਿੱਦਿਆ ਨਹੀਂ ਪੜ੍ਹੀ ਤਾਂ ਬਸਤਰ ਰੰਗ ਕੇ ਭੀ ਨਹੀਂ ਪਹਿਰਨੇ ਸਨ, ਤੂੰ ਕਖਾਏ (ਭਗਵੇਂ) ਬਸਤਰ ਪਹਿਨ ਕੇ ਭੇਖ ਨੂੰ ਕਿਉਂ ਲਾਜ ਲਾਈ ਹੈ?''

ਇਕ ਦਿਨ ਨਾਮ ਰਸੀਏ ਪੂਰਨ ਕਰਨੀ ਵਾਲੇ ਮਹਾਤਮਾ ਇਥੇ ਆ ਪਹੁੰਚੇ ਪਰ ਮੈਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਸੀ ਕਿ ਇਹ ਬ੍ਰਹਮ ਗਿਆਨੀ ਹਨ। ਮੈਂ ਤਾਂ ਉਹਨਾਂ ਦੇ ਉੱਪਰਲੇ ਲਿਬਾਸ ਭਾਵ ਭਗਵੇ ਕਪੜੇ ਪਾਏ ਹੋਏ ਵੇਖ ਕੇ ਕਿਹਾ :-

ਆਪ ਮੇਰੇ ਨਾਲ ਸ਼ਾਸਤ੍ਰ ਅਰਥ ਕਰੋ, ਪਰ ਉਹ ਚੁੱਪ ਰਹੇ। ਮੈਂ ਦੁਬਾਰਾ ਕਿਹਾ ਤਾਂ ਭੀ ਉਹ ਚੁੱਪ ਰਹੇ। ਫਿਰ ਮੈਂ ਤੀਜੀ, ਚੌਥੀ, ਪੰਜਵੀਂ ਵਾਰ ਭੀ ਕਿਹਾ ਤਾਂ ਭੀ ਉਹ ਨਾ ਬੋਲੇ। ਜਦ ਮੈਂ ਉਹਨਾਂ ਨੂੰ ਬਹੁਤ ਤੰਗ ਕੀਤਾ, ਕਿ ਮੇਰੇ ਨਾਲ ਸ਼ਾਸਤ੍ਰ ਚਰਚਾ ਕਰੋ, ਦੋ ਪਹਿਰ ਉਹਨਾਂ ਦੇ ਭਜਨ ਵਿਚ ਵਿਘਨ ਪਾਇਆ। ਤਾਂ ਆਖਿਰਕਾਰ ਉਹਨਾਂ ਨੇ ਮੈਨੂੰ ਸਰਾਪ ਦੇ ਦਿੱਤਾ ਕਿ ਕੁੱਤਿਆਂ ਵਾਂਙੂ ਕਿਉਂ ਭੌਂਕਦਾ ਹੈਂ? ਜਾਹ ਕੁੱਤਾ ਜਾ ਕੇ ਬਣ। ਉਹਨਾਂ ਦੇ ਸਰਾਪ ਕਰ ਕੇ ਮੈਂ ਕੁੱਤਾ ਬਣਿਆ ਰਿਹਾ ਹਾਂ, ਹੁਣ ਇਹਨਾਂ ਦੀ ਕਿਰਪਾ ਨਾਲ ਮੇਰੀ ਕਲਿਆਣ ਹੋਈ ਹੈ।

ਈਸ਼੍ਵਰ ਆਪ ਹੀ ਅਵਤਾਰ ਧਾਰ ਕੇ ਤੁਹਾਡੀ ਨਗਰੀ ਵਿਚ ਆਇਆ ਹੈ, ਤੁਸੀਂ ਇਹਨਾਂ ਦੇ ਸਾਹਮਣੇ ਹੰਕਾਰ ਨਾ ਕਰੋ। ਇਸ ਵਿੱਦਿਆ ਦੇ ਹੰਕਾਰ ਨੂੰ ਛੱਡ ਕੇ ਇਹਨਾਂ ਦੀ ਚਰਨੀਂ ਪੈ ਕੇ ਉਪਦੇਸ਼ ਲੈ ਕੇ ਮੁਕਤੀ ਦਾਨ ਪ੍ਰਾਪਤ ਕਰੋ।

ਇਹ ਗੱਲ ਕਹਿ ਕੇ ''ਵਿਸ਼ਨ ਦੱਤ'' ਆਪ ਤਾਂ ਬੈਕੁੰਠ ਧਾਮ ਵਿਚ ਚਲਾ ਗਿਆ। ਪਿੱਛੋਂ ਗੋਪਾਲ ਦੱਤ ਨੇ ਗੁਰੂ ਜੀ ਦੇ ਚਰਨ ਫੜ ਕੇ ਬੇਨਤੀ ਕੀਤੀ: ''ਗੁਰੂ ਜੀ! ਅਸੀਂ ਆਪ ਜੀ ਦੇ ਸੇਵਕ ਹਾਂ, ਸਾਨੂੰ ਐਸਾ ਉਪਦੇਸ਼ ਦਿਓ ਜਿਸ ਨੂੰ ਸੁਣ ਕੇ ਸਾਡੇ ਮਨ ਵਿਚ ਸ਼ਾਂਤੀ ਹੋਵੇ ਤੇ ਹੰਕਾਰ ਦੂਰ ਹੋ ਜਾਵੇ ਅਤੇ ਲੋਕ ਪ੍ਰਲੋਕ ਸੁਹੇਲਾ ਹੋਵੇ। ਉਸ ਵੇਲੇ

ਗਰੀਬ ਨਿਵਾਜ਼ ਨੇ ਇਹ "**ਚਤੁਰ ਸਲੋਕੀ ਗੀਤਾ**" ਉਚਾਰ ਕੇ "ਗੋਪਾਲ ਦੱਤ" ਨੂੰ ਉਪਦੇਸ਼ ਦੇਣਾ ਕੀਤਾ।

ਚਤੁਰ ਦਾਸ, ਗੰਗਾ ਰਾਮ, ਆਦਿਕ ਹੋਰ ਪੰਡਿਤ ਵੀ ਬੈਠੇ ਸੁਣਦੇ ਰਹੇ।

| | |
|---|---|
| **੧** | ਇਕ ਅਦੁੱਤੀ ਬ੍ਰਹਮ ਹੈ |
| **ੴ** | ਮੰਗਲ ਸਰੂਪ ਹੈ। |
| **ਸਤਿ** | ਤ੍ਰੈ ਕਾਲ ਅਬਾਧ ਹੈ। |
| **ਨਾਮੁ** | ਪਰਸਿੱਧ ਹੈ। |
| **ਕਰਤਾ** | ਸਾਰਿਆਂ ਦਾ ਰਚਨਹਾਰ ਹੈ। |
| **ਪੁਰਖ** | ਪੂਰਨ ਹੈ। |
| **ਨਿਰਭਉ** | ਡਰ ਤੋਂ ਰਹਿਤ ਹੈ। |
| **ਨਿਰਵੈਰੁ** | ਵੈਰ ਤੋਂ ਰਹਿਤ ਹੈ। |
| **ਅਕਾਲ ਮੂਰਤਿ** | ਅਕਾਲ ਸਰੂਪ ਹੈ। |
| **ਅਜੂਨੀ** | ਜੂਨੀਆਂ ਤੋਂ ਰਹਿਤ ਹੈ। |
| **ਸੈਭੰ** | ਸੁਤੇ ਪ੍ਰਕਾਸ਼ ਰੂਪ ਹੈ। |
| **ਗੁਰ ਪ੍ਰਸਾਦਿ ॥** | ਵੱਡੀ ਕਿਰਪਾ ਵਾਲਾ ਹੈ। |

ਇਤਨਾ ਮੰਗਲ ਕਰ ਕੇ ਹੁਣ ਸਹਸਕ੍ਰਿਤੀ ਸਲੋਕਾਂ ਨੂੰ ਕਥਨ ਕਰਦੇ ਹਨः-

## ਸਲੋਕ ਸਹਸਕ੍ਰਿਤੀ ਮਹਲਾ ੧ ॥

ਇਹ ਸਹਸਕ੍ਰਿਤੀ ਅਨਾਦੀ ਚਲੀ ਆ ਰਹੀ ਹੈ।

ਇਹ ਸੰਸਕ੍ਰਿਤ ਦੀ ਮਾਤਾ ਹੈ ਕਿਉਂਕਿ ਸਹਸਕ੍ਰਿਤੀ ਤੋਂ ਸੰਸਕ੍ਰਿਤ ਪੈਦਾ ਹੋਈ ਹੈ।

ਸਹਸਕ੍ਰਿਤ ਮਾਤਾ ਹੈ। ਸੰਸਕ੍ਰਿਤ ਧੀ ਹੈ।

"ਸਹਸਕ੍ਰਿਤ' ਪ੍ਰਾਕ੍ਰਿਤਕ ਭਾਸ਼ਾ ਨੂੰ ਕਹਿੰਦੇ ਹਨ।

ਸਹਸਕ੍ਰਿਤ ਕਹਿ ਦਿਓ, ਪ੍ਰਾਕ੍ਰਿਤਕ ਭਾਸ਼ਾ ਕਹਿ ਦਿਓ, ਦੇਸ਼ ਭਾਸ਼ਾ ਕਹਿ ਦਿਓ।

ਇਹ ਸਾਰੇ ਪ੍ਰਿਆਇ ਸ਼ਬਦ ਹਨ।

ਇਸ ਵਿਚ ਪ੍ਰਾਕ੍ਰਿਤਕ ਭਾਸ਼ਾ ਅਰਥਾਤ ਦੇਸ਼ ਭਾਸ਼ਾ ਅਤੇ ਹੋਰਨਾਂ ਗ੍ਰੰਥਾਂ ਦੇ ਭੀ ਆਸ਼ੇ ਕਥਨ ਕੀਤੇ ਹੋਏ ਹਨ।

*ਅਥਵਾ*- ਸਹਸ= ਹਜ਼ਾਰ ਮੁੱਖਾਂ ਵਾਲਾ ਜੋ ਸ਼ੇਸ਼ਨਾਗ ਹੈ ਉਸ ਦੀ ਉਚਾਰਨ ਕ੍ਰਿਤ= ਕੀਤੀ ਹੋਈ ਜੋ ਕਾਵ੍ਯ ਭਾਵ ਪਿੰਗਲਰਚਨਾ ਹੈ। ਉਹ ਕਾਵ੍ਯ ਰਚਨਾ ਅਤੇ ਸੰਗੀਤ ਰਚਨਾ ਦੋਵੇਂ ਜਿਸ ਵਿਚ ਹੋਣ ਉਸ ਦਾ ਨਾਮ ਸਹਸਕ੍ਰਿਤੀ ਹੈ।

ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਗੋਪਾਲ ਦੱਤ ਪੰਡਿਤ ਨੂੰ ਸਮਝਾਉਂਦੇ ਹਨ-

## ਪੜਿ ਪੁਸ੍ਤਕ ਸੰਧਿਆ ਬਾਦੰ ॥

ਹੇ ਗੋਪਾਲ ਦੱਤ! ਪਖੰਡ ਤੋਂ ਰਹਿਤ ਹੋ ਕੇ ਨਿੰਮ੍ਰਤਾ ਸਹਿਤ ਜਿਹੜਾ ਪੁਸ੍ਤਕ= ਗ੍ਰੰਥਾਂ ਦਾ ਪੜ੍ਹਨਾ

ਪੜ੍ਹਾਉਣਾ ਹੈ ਤੇ ਬਾਦੰ= ਵਖਿਆਨ ਕਰਨਾ ਹੈ ਅਤੇ ਤ੍ਰਿਕਾਲ ਸੰਧਿਆ ਦਾ ਕਰਨਾ ਹੈ, ਉਹ ਤਾਂ ਸਫਲ ਹੈ, ਪਰ ਜਿਹੜਾ ਪਖੰਡ ਪੂਰਬਕ, ਗ੍ਰੰਥਾਂ ਦਾ ਪੜ੍ਹਨਾ ਪੜ੍ਹਾਉਣਾ ਤੇ ਬਾਦੰ= ਵਖਿਆਨ ਕਰ ਕੇ ਬਾਦੰ= ਝਗੜਿਆਂ ਦਾ ਕਰਨਾ ਹੈ, ਇਹ ਸਭ ਬਾਦੰ= ਨਿਸਫਲ ਹੈ। ਪਖੰਡ ਸਹਿਤ ਤ੍ਰਿਕਾਲ *ਸੰਧਿਆ ਦਾ ਕਰਨਾ ਭੀ ਨਿਸਫਲ ਹੈ।

*ਯਥਾ*– ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ॥
ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ॥ ੨॥ *(ਪੰਨਾ ੧੧੨੭)*
*ਤਥਾ*– ਪੜਿ ਪੜਿ ਲੂਝਹਿ ਬਾਦੁ ਵਖਾਣਹਿ ਮਿਲਿ ਮਾਇਆ ਸੁਰਤਿ ਗਵਾਈ॥ *(ਪੰਨਾ ੧੧੩੧)*

## ਸਿਲ ਪੂਜਸਿ ਬਗੁਲ ਸਮਾਧੰ॥

ਸਿਲ= ਦਸ ਪਾਰਖਦ, ਲਛਮੀ ਅਤੇ ਨਾਰਾਇਣ ਇਹਨਾਂ ਬਾਰਾਂ ਸਿਲਾਂ ਦਾ ਪੂਜਨ ਕਰਨਾ।

ਵਾ: —ਸਿਲ= ਸ਼ਿਵਾਂ ਦੇ ਜੋਤੀ ਲਿੰਗ ਦਾ ਪੂਜਨ ਕਰਨਾ।

ਵਾ: —ਸਿਲ= ਸਾਲਗਰਾਮ ਮੂਰਤੀ ਦਾ ਪੂਜਨ ਕਰਨਾ ਅਤੇ ਬਗਲੇ ਵਾਂਗੂ ਸਮਾਧੀ ਦਾ ਲਗਾਉਣਾ ਨਾਮ ਤੋਂ ਬਿਨਾਂ ਸਭ ਨਿਸਫਲ ਹੈ।

ਵਾ: —ਸਿਲਾ ਦਾ ਪੂਜਨ ਕਰ ਕੇ ਉਸ ਨੂੰ ਫਿਰ ਆਪਣੀ ਬਗੁਲ= ਕੱਛ ਵਿਚ ਲੈ ਕੇ ਸਮਾਧੀ ਦਾ ਲਗਾਉਣਾ ਇਹ ਸਭ ਨਿਸਫਲ ਹੈ (ਕੱਛ ਵਿਚ ਇਸ ਵਾਸਤੇ ਰੱਖ ਲੈਂਦੇ ਹਨ ਕਿ ਕੋਈ ਚੁਕ ਕੇ ਨਾ ਲੈ ਜਾਵੇ)।

ਵਾ: —ਸਿਲਾ ਨੂੰ ਪੂਜ ਕੇ ਨਦੀ ਦੇ ਬਗੁਲ= ਕਿਨਾਰੇ ਸਮਾਧੀ ਦਾ ਲਗਾਣਾ, ਸਭ ਨਿਸਫਲ ਹੈ।

## ਮੁਖਿ ਝੂਠੁ ਬਿਭੂਖਨ ਸਾਰੰ॥

ਝੂਠੁ ਸਾਰੰ= ਲੋਹੇ ਵਾਂਗੂ ਕਾਲਾ ਤੇ ਕਰੜਾ ਹੈ, ਕਿਉਂਕਿ ਝੂਠੇ ਪੁਰਸ਼ ਦਾ ਹਿਰਦਾ ਹਮੇਸ਼ਾਂ ਕਾਲਾ ਅਤੇ ਕਠੋਰ ਹੁੰਦਾ ਹੈ ਪਰ ਇਹ ਜੀਵ ਉਸ ਝੂਠ ਨੂੰ ਮੁਖ ਤੋਂ ਬੋਲ ਕੇ ਸਾਰੰ= ਸਵਰਨ (ਸੋਨੇ) ਦੇ ਬਿਭੂਖਨ= ਗਹਿਣਿਆਂ ਵਾਂਗੂ ਸੱਚਾ ਕਰ ਵਿਖਾਉਂਦਾ ਹੈ।

### ਪਹਿਲੀ ਸਾਖੀ—ਰਾਜੇ ਦੀ

ਇਕ ਰਾਜਾ ਸੀ, ਉਸ ਨੇ ਇਕ ਦਿਨ ਆਪਣੇ ਮੰਤਰੀਆਂ ਨੂੰ ਪੁੱਛਿਆ ਕਿ ਮੇਰੇ ਹੱਥ ਦੀਆਂ ਤਲੀਆਂ ਪਰ ਰੋਮ ਕਿਉਂ ਨਹੀਂ ਹਨ?

ਮੰਤਰੀਆਂ ਨੇ ਕਿਹਾ: ਹੇ ਰਾਜਨ!ਆਪ ਹਮੇਸ਼ਾਂ ਦਾਨ ਕਰਦੇ ਰਹਿੰਦੇ ਹੋ ਇਸ ਕਰ ਕੇ ਆਪ ਦੀਆਂ ਤਲੀਆਂ ਤੇ ਰੋਮ ਨਹੀਂ ਹਨ। ਰਾਜੇ ਨੇ ਕਿਹਾ: ਫੇਰ ਤੁਹਾਡੀਆਂ ਤਲੀਆਂ ਤੇ ਰੋਮ ਕਿਉਂ ਨਹੀਂ? ਤਾਂ ਮੰਤਰੀਆਂ ਨੇ ਕਿਹਾ: ਅਸੀਂ ਆਪ ਜੀ ਪਾਸੋਂ ਮਾਇਆ ਲੈਂਦੇ ਰਹਿੰਦੇ ਹਾਂ ਇਸ ਵਾਸਤੇ ਸਾਡੀਆਂ ਹੱਥ ਦੀਆਂ ਤਲੀਆਂ ਪਰ ਰੋਮ ਨਹੀਂ ਹਨ। ਰਾਜਾ ਇਹ ਸੁਣ ਕੇ ਬੜਾ ਅਸਚਰਜ ਹੋਇਆ।

ਆਖਰ ਰਾਜੇ ਨੇ ਫੇਰ ਮੰਤਰੀਆਂ ਨੂੰ ਕਿਹਾ ਕਿ ਲੋਕਾਂ ਦੇ ਹੱਥਾਂ ਦੀਆਂ ਤਲੀਆਂ ਤੇ ਰੋਮ ਕਿਉਂ ਨਹੀਂ ਹੁੰਦੇ?

---

*ਪ੍ਰਸ਼ਨ:-ਸੰਧਿਆ ਕਿਸ ਨੂੰ ਕਹਿੰਦੇ ਹਨ? ਉੱਤਰ-ਦੋ ਚੀਜ਼ਾਂ ਦੇ ਮੇਲ ਨੂੰ ਸੰਧਿਆ ਕਹਿੰਦੇ ਹਨ। ਰਾਤ ਦਾ ਅੰਤ ਤੇ ਦਿਨ ਦਾ ਉਦੇ ਹੋਣਾ ਇਹ ਸਵੇਰ ਦੀ ਸੰਧਿਆ ਹੈ। ਦਿਨ ਪਹਿਲਾ ਪਹਿਰ ਬੀਤਣਾ ਅਤੇ ਦੂਜੇ ਪਹਿਰ ਦਾ ਆਰੰਭ ਹੋਣਾ ਇਹ ਮਧਿਆਨ ਦੀ ਸੰਧਿਆ ਹੈ। ਦਿਨ ਦਾ ਅੰਤ ਅਤੇ ਰਾਤ ਦਾ ਆਰੰਭ ਹੋਣਾ ਇਹ ਸ਼ਾਮ ਦੀ ਸੰਧਿਆ ਹੈ।*

ਤਾਂ ਮੰਤਰੀਆਂ ਨੇ ਕਿਹਾ: "ਉਹਨਾਂ ਨੂੰ ਮਿਲਦਾ ਕੁਝ ਨਹੀਂ ਤੇ ਉਹ ਹੱਥ ਦੀਆਂ ਤਲੀਆਂ ਮਲਦੇ ਰਹਿੰਦੇ ਹਨ, ਇਸ ਵਾਸਤੇ ਉਹਨਾਂ ਦੀਆਂ ਤਲੀਆਂ ਤੇ ਰੋਮ ਨਹੀਂ ਹਨ।" ਵੇਖੋ! ਝੂਠ ਨੂੰ ਕਿਸ ਤਰ੍ਹਾਂ ਸੱਚਾ ਕਰ ਵਿਖਾਇਆ ਹੈ।

## ਦੂਜੀ ਸਾਖੀ—ਝੂਠੇ ਪੁਰਸ਼ ਦੀ

ਇਕ ਝੂਠਾ ਪੁਰਸ਼ ਸੀ, ਦੇਵਨੇਤ ਨਾਲ ਉਸ ਨੂੰ ਇਕ ਹੋਰ ਉਹੋ ਜਿਹਾ ਹੀ ਝੂਠਾ ਪੁਰਸ਼ ਮਿਲ ਗਿਆ। ਦੋਹਾਂ ਦੀ ਆਪਸ ਵਿਚ ਮਿੱਤ੍ਰਤਾ ਹੋ ਗਈ।

*ਯਥਾ–* ਅਮਲੀ ਅਮਲੁ ਨ ਛਡਨੀ ਹੁਇ ਬਹਨਿ ਇਕਠੇ।
ਜਿਉ ਜੂਏ ਜੂਆਰੀਆ ਲਗਿ ਦਾਵ ਉਪਠੇ।
ਚੋਰੀ ਚੋਰ ਨ ਪਲਰਹਿ ਦੁਖ ਸਹਿਨ ਗਰਠੇ।
ਰਹਨਿ ਨ ਗਣਿਕਾ ਵਾੜਿਅਹੁ ਵੇਕਰਮੀ ਲੱਠੇ।
ਪਾਪੀ ਪਾਪੁ ਕਮਾਵਦੇ ਹੋਇ ਫਿਰਦੇ ਨੱਠੇ।
ਪੀਰ ਮੁਰੀਦਾ ਬਿਰਹੜੀ ਸਭ ਪਾਪ ਪਣਠੇ॥ ੨॥

*(ਵਾਰ ੨੭ ਪਉੜੀ ੨)*

ਤਾਂ ਉਹ ਦੋਵੇਂ ਸਲਾਹ ਕਰਨ ਲੱਗੇ ਕਿ ਆਪਾਂ ਗੱਲਾਂ-ਬਾਤਾਂ ਵਿਚ ਲੋਕਾਂ ਨੂੰ ਠੱਗਿਆ ਕਰੀਏ।

ਪਹਿਲਾ ਕਹਿੰਦਾ - ਜੋ ਵੀ ਮੈਂ ਗੱਲ ਕਹਾਂ, ਤੂੰ ਉਸ ਦੀ ਪੁਸ਼ਟੀ ਕਰ ਕੇ ਅੱਗੇ ਨਿਸਚਾ ਕਰਵਾ ਦਿੱਤਾ ਕਰੀਂ ਅਤੇ ਮੈਂ ਤੇਰੀ ਗੱਲ ਦੀ ਪੁਸ਼ਟੀ ਕਰ ਦਿਆ ਕਰਾਂਗਾ ਤਾਂ ਕਿ ਕਿਸੇ ਨੂੰ ਇਹ ਸ਼ੱਕ ਨਾ ਪਵੇ ਕਿ ਇਹ ਗੱਲ ਝੂਠੀ ਹੈ ਤੇ ਹੋ ਨਹੀਂ ਸਕਦੀ।

ਇਉਂ ਦੋਵੇਂ ਸਲਾਹ ਕਰ ਕੇ ਚਲ ਪਏ ਤੇ ਕਿਸੇ ਧਨਾਢ ਦੇ ਪਾਸ ਜਾ ਕੇ ਆਪਣੀ ਵਡਿਆਈ ਕਰਨ ਲੱਗ ਪਏ। ਉਹਨਾਂ ਵਿਚੋਂ ਪਹਿਲਾਂ ਕਹਿਣ ਲੱਗਾ "ਕਿ ਮੈਂ ਬੜਾ ਨਿਸ਼ਾਨਚੀ ਹਾਂ। ਜਦ ਮੈਂ ਸ਼ਿਕਾਰ ਖੇਡਣ ਗਿਆ ਤਾਂ ਬਨ ਵਿਚ ਹਰਨ ਨੂੰ ਦੇਖਿਆ ਤਾਂ ਮੈਂ ਇਕੋ ਤੀਰ ਨਾਲ ਉਸ ਦੇ ਪੈਰ ਦਾ ਖੁਰ, ਕੰਨ ਤੇ ਸਿੰਗ ਵਿੰਨ੍ਹ ਦਿੱਤੇ।"

ਇਹ ਗੱਲ ਸੁਣ ਕੇ ਉਹ ਸੁਣਨ ਵਾਲਾ ਧਨਾਢ ਕਹਿਣ ਲੱਗਾ ਇਹ ਤਾਂ ਝੂਠ ਹੈ। ਭਲਾ ਇਕੋ ਬਾਣ ਨਾਲ ਹਰਨ ਦਾ ਖੁਰ ਤੇ ਕੰਨ ਤੇ ਸਿੰਗ ਕਿਵੇਂ ਵਿੰਨ੍ਹਿਆਂ ਜਾ ਸਕਦਾ ਹੈ? ਤਾਂ ਉਸ ਦਾ ਦੂਜਾ ਸਾਥੀ ਬੋਲਿਆ, ਹਜ਼ੂਰ! ਇਹ ਗੱਲ ਠੀਕ ਹੈ, ਜਦ ਇਸ ਨੇ ਤੀਰ ਮਾਰਿਆ ਸੀ ਉਸ ਵੇਲੇ ਹਰਨ ਆਪ ਦੇ ਪੈਰ ਦੇ ਖੁਰ ਨਾਲ ਕੰਨ ਨੂੰ ਖੁਰਕ ਰਿਹਾ ਸੀ। ਇਸ ਵਾਸਤੇ ਪੈਰ ਦਾ ਖੁਰ, ਕੰਨ ਤੇ ਸਿੰਗ ਤਿੰਨੇ ਹੀ ਇਕੱਠੇ ਸਨ। ਜਿਸ ਕਰ ਕੇ ਇਕੋ ਤੀਰ ਨਾਲ ਵਿੰਨ੍ਹ ਦਿੱਤੇ।

ਫਿਰ ਉਹ ਆਪ ਕਹਿਣ ਲੱਗਾ ਕਿ ਜੇ ਤੈਨੂੰ ਇਹ ਗੱਲ ਝੂਠੀ ਜਾਪਦੀ ਹੈ ਤਾਂ ਮੇਰੀ ਬਹਾਦਰੀ ਸੁਣ—

ਇਕ ਵਾਰੀ ਮੈਂ ਕਿਸੇ ਬ੍ਰਿਛ ਤੇ ਬੈਠੇ ਕਬੂਤਰ ਨੂੰ ਗੁਲੇਲਾ ਮਾਰਿਆ ਤਾਂ ਉਹ ਕਬੂਤਰ ਦਾ ਮਾਸ ਭੁੱਜ ਕੇ ਕਬਾਬ ਬਣ ਕੇ ਖਾਣ ਵਾਲਾ ਹੋ ਗਿਆ। ਉਹ ਕਹਿਣ ਲੱਗਾ ਇਹ ਤਾਂ ਉਸ ਨਾਲੋਂ ਵੀ ਝੂਠ ਹੈ, ਇਹ ਗੱਲ ਕਿਵੇਂ ਹੋ ਸਕਦੀ ਹੈ? ਤਾਂ ਉਸ ਦਾ ਮਿੱਤਰ ਆਪਣੀ ਸਾਥੀ ਦੇ ਬਚਨ ਦੀ ਪੁਸ਼ਟੀ ਕਰਨ ਵਾਸਤੇ ਕਹਿਣ ਲੱਗਾ, ਕਿ ਇਹ ਵੀ ਠੀਕ ਹੈ ਕਿਉਂਕਿ ਜਿਸ ਵੇਲੇ ਉਸ ਕਬੂਤਰ ਨੂੰ ਇਸ ਨੇ ਗੁਲੇਲਾ ਮਾਰਿਆ ਤਾਂ ਉਸ ਸਮੇਂ ਉਸ ਨੇ ਰੋੜ ਖਾਧੇ ਹੋਏ ਸਨ ਜਦੋਂ ਪੇਟ ਦੇ ਰੋੜਾਂ ਨਾਲ ਬਾਹਰਲੇ ਗੁਲੇਲੇ ਦੀ ਰਗੜ ਵੱਜੀ ਤਾਂ ਵਿੱਚੋਂ ਅਗਨੀ ਪ੍ਰਗਟ

ਹੋਈ ਤੇ ਕਬੂਤਰ ਮਰ ਕੇ ਹੇਠਾਂ ਆ ਡਿੱਗਾ। ਬ੍ਰਿਛ ਦੇ ਹੇਠਾਂ ਸੁੱਕਾ ਘਾਹ ਪਿਆ ਸੀ ਉਸ ਨਾਲ ਕਬੂਤਰ ਦਾ ਸਰੀਰ ਭੁੱਜ ਕੇ ਓਸੇ ਵੇਲੇ ਕਬਾਬ ਬਣ ਗਿਆ।

ਸਾਧ ਸੰਗਤ ਜੀਓ! ਹੈਨ ਇਹ ਦੋਵੇਂ ਗੱਲਾਂ ਝੂਠੀਆਂ ਪਰ ਉਹਨਾਂ ਝੂਠਿਆਂ ਨੇ ਆਪਸ ਵਿਚ ਮਿਲ ਕੇ ਉਸ ਧਨਾਢ ਨੂੰ ਸੋਨੇ ਵਾਂਗ ਸੱਚੀਆਂ ਕਰ ਸੁਣਾਈਆਂ।

*ਅਥਵਾ:-* ਸਾਰੰ-ਸੁਵਰਨ ਦੇ ਗਹਿਣਿਆਂ ਵਾਂਗੂ ਜੋ ਸ਼ੁੱਧ ਬ੍ਰਹਮ ਹੈ, ਉਸ ਨੂੰ ਮੁਖ ਨਾਲ ਝੂਠਾ ਹੀ ਉਚਾਰਨ ਕਰਦਾ ਹੈ। ਭਾਵ ਹੋਰਨਾਂ ਨੂੰ ਤਾਂ ਬ੍ਰਹਮ ਗਿਆਨ ਦੇ ਬਚਨ ਸੁਣਾਉਂਦਾ ਹੈ ਪਰ ਆਪ ਧਾਰਨ ਨਹੀਂ ਕਰਦਾ। ਆਪ ਧਾਰਨ ਤੋਂ ਬਿਨਾਂ ਹੋਣ ਕਰ ਕੇ ਸਭ ਕੁਝ ਨਿਸਫਲ ਹੈ।

## ਤ੍ਰੈਪਾਲ ਤਿਹਾਲ ਬਿਚਾਰੰ॥

ਤ੍ਰੈਪਾਲ= ਤਿੰਨ ਪਦਾਂ ਵਾਲੀ ਜੋ *ਗਾਇਤ੍ਰੀ ਹੈ ਉਸ ਨੂੰ ਤਿ-ਹਾਲ= ਤਿੰਨ ਵੇਲੇ ਵਿਚਾਰਦੇ ਹੋ। (ਸਵੇਰੇ, ਮਧਿਆਨ ਤੇ ਸ਼ਾਮ ਨੂੰ) ਪਰ ਧਾਰਨ ਸ਼ਕਤੀ ਤੋਂ ਬਿਨਾਂ ਨਿਸਫਲ ਹੀ ਹੈ।

ਵਾ:- ਤਿੰਨਾਂ ਲੋਕਾਂ ਦੇ ਪਾਲਣਹਾਰਾ ਪ੍ਰਭੂ ਤਿਹਾਲ= ਤੁਹਾਡੇ ਹਾਲ ਨੂੰ ਹਰ ਵੇਲੇ ਵਿਚਾਰਦਾ ਹੈ, ਉਸ ਤੋਂ ਕੁਝ ਭੁੱਲਿਆ ਹੋਇਆ ਨਹੀਂ, ਇਸ ਲਈ ਪਖੰਡ ਕਰਨਾ ਛੱਡ ਦਿਓ।

## ਗਲਿ ਮਾਲਾ ਤਿਲਕ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥

ਗਲ ਵਿਚ ਰੁਦ੍ਰਾਖ ਦੀ ਮਾਲਾ ਪਾਈ ਹੋਈ ਹੈ ਅਤੇ ਲਿਲਾਟੰ= ਮੱਥੇ ਤੇ ਤਿਲਕ ਲਗਾਇਆ ਹੋਇਆ ਹੈ।

*ਯਥਾ-* ਮਾਥੇ ਤਿਲਕੁ ਹਥਿ ਮਾਲਾ ਬਾਨਾ॥ ਲੋਗਨ ਰਾਮੁ ਖਿਲਉਨਾ ਜਾਨਾਂ॥ ੧॥

*(ਭੈਰਉ ਕਬੀਰ ਜੀ, ਪੰਨਾ ੧੧੫੮)*

ਦੋ ਧੋਤੀਆਂ ਰੱਖੀਆਂ ਹੋਈਆਂ ਹਨ, ਇਸ਼ਨਾਨ ਵੇਲੇ ਇਕ ਲਾਹਣੀ ਤੇ ਦੂਜੀ ਬੰਨ੍ਹਣੀ ਅਤੇ ਕਪਾਟੰ= ਸਿਰ ਤੇ ਅਰਥਾਤ ਕਪਾਲੀ ਤੇ ਬਸਤ੍ਰ= ਪਰਨਾ ਗਿੱਲਾ ਕਰ ਕੇ ਰੱਖਦੇ ਹੋ ਕਿਤੇ ਸਿਰ ਤੇ ਗਰਮੀ ਨਾ ਚੜ੍ਹ ਜਾਵੇ।

ਵਾ:-ਪਵਿੱਤਰ ਜਾਣ ਕੇ, ਬਸਤ੍ਰਕ ਪਾਟੰ= ਪਟ ਦੇ ਬਸਤ੍ਰਾਂ ਦੀਆਂ ਦੋ ਧੋਤੀਆਂ ਰੱਖੀਆਂ ਹੋਈਆਂ ਹਨ। (ਦੁਇ ਧੋਤੀ ਬਸਤ੍ਰ ਕਪਾਟੰ) ਇਹੋ ਪਾਠ ਠੀਕ ਹੈ।

## ਜੋ ਜਾਨਸਿ ਬ੍ਰਹਮੰ ਕਰਮੰ॥ ਸਭ ਫੋਕਟ ਨਿਸਚੈ ਕਰਮੰ॥

ਹੇ ਗੋਪਾਲ ਦੱਤ! ਜੋ ਪੁਰਸ਼ ਬ੍ਰਹਮ ਦੀ ਪ੍ਰਾਪਤੀ ਦੇ ਕਰਮਾਂ ਨੂੰ ਅਰਥਾਤ ਸਾਧਨ ਜਾਣਦਾ ਹੈ। ਉਹ ਗਿਆਨਵਾਨ ਨਿਸਚੇ ਕਰ ਕੇ ਤੁਹਾਡੇ ਕੀਤੇ ਹੋਏ ਸ਼ਕਾਮ ਕਰਮਾਂ ਨੂੰ ਫੋਕਟ= ਨਿਸਫਲ ਨਿਸਚੇ ਕਰਦਾ ਹੈ।

ਪੁਨਾ ਗੋਪਾਲ ਦੱਤ ਨੇ ਬੇਨਤੀ ਕੀਤੀ: ਸੁਆਮੀ ਜੀ! ਜੇਕਰ ਸਿਲਾ ਆਦਿਕਾਂ ਦਾ ਪੂਜਨ ਕਰਨਾ ਅਤੇ ਰੁਦ੍ਰਾਖ ਦੀ ਮਾਲਾ ਆਦਿਕ ਦਾ ਫੇਰਨਾ ਨਿਸਫਲ ਹੈ, ਤਾਂ ਫਿਰ ਉਸ ਦੀ ਪ੍ਰਾਪਤੀ ਦੀ ਬਾਟ ਕੇਹੜੀ ਹੈ?

*ਉੱਤਰ:-*

## ਕਹੁ ਨਾਨਕ ਨਿਸਚੌ ਧ੍ਯਿਾਵੈ॥ ਬਿਨੁ ਸਤਿਗੁਰ ਬਾਟ ਨ ਪਾਵੈ॥ ੧॥

---

**ਤ੍ਰੈਪਦੀ ਗਾਇਤ੍ਰੀ ਇਹ ਹੈ-*
*ਓਂ ਭੂਰ ਭ੍ਵਾ ਸ੍ਵਾ ਤਤ ਸ੍ਵੀ ਤੂਰ ਵ੍ਰੇਣਜਮ ਭ੍ਰਗੋ ਦੇਵਸਜ ਧੀ ਮਹੀ ਧਜੋਯੁਨਾ ਪ੍ਰਚੋਦਜਾਤ॥*

ਗੁਰੂ ਜੀ ਕਹਿੰਦੇ ਹਨ—ਸਤਿਗੁਰਾਂ ਦੀ ਸ਼ਰਨ ਪੈ ਕੇ ਉਹਨਾਂ ਦੇ ਉਪਦੇਸ਼ ਦੁਆਰਾ ਨਿਸਚੇ ਸਹਿਤ ਨਾਮ ਨੂੰ ਧਿਆਵੇ ਤਾਂ ਉਸ ਪ੍ਰਭੂ ਦੀ ਪ੍ਰਾਪਤੀ ਦੇ ਬਾਟ= ਰਸਤੇ ਨੂੰ ਪਾਂਦਾ ਹੈ।

ਪਰ ਸਤਿਗੁਰਾਂ ਤੋਂ ਬਿਨਾਂ ਉਸ ਪ੍ਰਭੂ ਦੀ ਪ੍ਰਾਪਤੀ ਦੇ ਬਾਟ= ਰਸਤੇ ਨੂੰ ਨਹੀਂ ਪਾਂਵਦਾ॥ ੧॥

## ਨਿਹਫਲੰ ਤਸ੍ਯ ਜਨਮਸ੍ਯ *ਜਾਵਦ ਬ੍ਰਹਮ ਨ ਬਿੰਦਤੇ॥

ਇਹ ਜੀਵ ਜਾਵਦ= ਜਦ ਤਕ ਬ੍ਰਹਮ ਨੂੰ ਨਬਿੰਦਤੇ= ਨਹੀਂ ਜਾਣਦਾ, ਤਾਵਦ= ਤਦ ਤਕ ਤਸ੍ਯ ਪੁਰਸਜ ਜਨਮਸ੍ਯ ਨਿਹਫਲੰ= ਤਿਸ ਪੁਰਸ਼ ਦਾ ਮਨੁੱਖਾ ਜਨਮ ਨਿਸਫਲ ਹੈ।

*ਪ੍ਰਸ਼ਨ*-ਸੰਸਾਰ ਸਾਗਰ ਤੋਂ ਕੌਣ ਤਰਦੇ ਹਨ? *ਉੱਤਰ*-

## ਸਾਗਰੰ ਸੰਸਾਰਸ੍ਯ ਗੁਰ ਪਰਸਾਦੀ ਤਰਹਿ ਕੇ॥

ਜਿਨ੍ਹਾਂ ਉਪਰ ਗੁਰਾਂ ਦੀ ਕਿਰਪਾ ਹੋਈ ਹੈ ਉਹ ਕੋਈ ਸੰਸਾਰ-ਸਾਗਰ+ ਤੋਂ ਤਰਦੇ ਹਨ।

*ਅਥਵਾ*- ਇਹ ਸੰਸਾਰ ਜੋ ਸਮੁੰਦਰ ਦੇ ਸਮਾਨ ਅਸ੍ਯ= ਹੈ ਜਿਸ ਵਿਚ ਪੰਜ ਕੋਸ਼ਾਂ++ ਦੇ ਪਹਾੜ ਅਤੇ ਕਾਮ ਕ੍ਰੋਧ ਆਦਿਕ ਮਗਰ ਮੱਛ ਹਨ ਇਸ ਵਿਚੋਂ ਗੁਰਾਂ ਦੀ ਕਿਰਪਾ ਨਾਲ ਕੇ= ਕੋਈ ਕੋਈ ਗੁਰਮੁਖ ਹੀ ਤਰਦੇ ਹਨ।

## ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥

ਜੋ ਪਰਮਾਤਮਾ ਜਗਤ ਦੇ ਕਾਰਣ ਰੂਪ ਪੰਜ ਤਤ ਔਰ ਮਹਿਤਤ ਆਦਿਕਾਂ ਦੇ ਅਤੇ ਕਾਰਜ ਰੂਪ ਜਗਤ ਦੇ ਕਰਨੇ ਨੂੰ ਸਮਰੱਥ ਹੈ।

ਵਾ:-ਸਭ ਕਾਰਨਾਂ ਦੇ ਕਰਨ ਨੂੰ ਜੋ ਪ੍ਰਭੂ ਸਮਰੱਥ ਹੈ, ਉਸ ਦਾ ਵਿਚਾਰ ਅਸਾਂ ਨੇ ਤੇਰੇ ਤਾਈਂ ਕਿਹਾ ਹੈ। ਹੇ ਗੋਪਾਲ ਦੱਤ! ਜੇ ਤੈਨੂੰ ਤਰਨ ਦੀ ਇੱਛਾ ਹੈ ਤਾਂ ਤੂੰ ਉਸ ਦਾ ਵਿਚਾਰ ਆਪਣੇ ਦਿਲ ਵਿਚ ਕਰ।

## ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥ ੨॥

ਸਾਰੇ ਕਾਰਨ ਕਾਰਜ ਕਰਤੇ ਪੁਰਖ ਦੇ ਅਧੀਨ ਹਨ। *ਵਾ*:-ਕਾਰਨ ਰੂਪ ਕਰਤੇ ਪੁਰਖ ਦੇ ਵਸ ਵਿਚ ਸਭ ਕੋਈ ਹੈ। ਜਿਸ ਨੇ ਆਪਣੀ ਕਲ= ਸ਼ਕਤੀ ਕਰ ਕੇ ਸਾਰੀ ਸ੍ਰਿਸ਼ਟੀ ਧਾਰਨ ਕਰ ਰੱਖੀ ਹੈ॥ ੨॥

ਪੁਨਾ ਗੋਪਾਲ ਦੱਤ ਨੇ ਬੇਨਤੀ ਕੀਤੀ ਹੈ: ਪ੍ਰਭੋ! ਸਾਰਿਆਂ ਦਾ ਅਸਾਧਾਰਨ ਧਰਮ ਕਿਹੜਾ ਹੈ? ਅਰਥਾਤ ਸਾਧੂਆਂ ਦਾ ਅਤੇ ਚਾਰੇ ਵਰਨਾਂ ਦਾ ਆਪੋ ਆਪਣਾ ਭਿੰਨ ਭਿੰਨ ਧਰਮ ਕਿਹੜਾ ਹੈ? ਅਤੇ ਸਾਰਿਆਂ ਦਾ

---

**ਨੋਟ-ਸ੍ਰੀ ਕਰਤਾਰ ਪੁਰ ਸਾਹਿਬ ਵਾਲੀ ਬੀੜ ਵਿਚ ਅਤੇ ਬਾਬਾ ਦੀਪ ਸਿੰਘ ਜੀ ਵਾਲੀ ਬੀੜ ਵਿਚ ਜਾਵਦ ਪਾਠ ਹੀ ਹੈ। ਪਹਿਲੇ ਭਾਈ ਮਨੀ ਸਿੰਘ ਜੀ ਨੇ "ਜਾਵਤ" ਪਾਠ ਲਿਖਿਆ ਸੀ। ਇਸ ਕਰ ਕੇ ਕਿਸੇ ਕਿਸੇ ਬੀੜ ਵਿਚ ਜਾਵਤ ਪਾਠ ਆ ਜਾਂਦਾ ਹੈ। ਫਿਰ ਤਾਂ ਉਹਨਾਂ ਨੇ ਭੀ ਜਾਵਦ ਪਾਠ ਕਰ ਦਿੱਤਾ ਸੀ।*

*+ਛੇਵੀਂ ਵਿਭਗਤੀ ਦੇ ਅਨੁਸਾਰ ਏਥੇ ਰਸ੍ਯ ਦਾ ਅਰਥ ਕੋ ਕੀਤਾ ਹੈ।*
*ਸਾਰੀਆਂ ਸੱਤ ਵਿਭਗਤੀਆਂ ਇਹ ਹਨ-*
*ਹੈ ਪ੍ਰਿਥਮਾ, ਨੂੰ ਦੁਤੀਆ, ਕਰਕੇ ਤ੍ਰਿਤੀਆ ਜਾਨ।*
*ਤਾਹੀ ਵਾਸਤੇ ਚਤੁਰਥੀ, ਤੇ ਸੇ ਪੰਚਮ ਮਾਨ।*
*ਕਾ ਕੀ ਕੋ ਖਸਟੀ ਅਹੈ, ਵਿਖੇ ਸਪਤਮੀ ਜਾਨ।*
*ਰਾਮਾ, ਰਾਮੰ, ਰਾਮੇਣ, ਰਾਮੇਤ, ਰਾਮਾਇ, ਰਾਮਸਿਆ, ਰਾਮਾ ਸ੍ਰੂ।*
*ਰਾਮ ਹੈ, --ਰਾਮ ਨੂੰ-ਰਾਮ ਕਰਕੇ-ਰਾਮ ਤਾਈਂ-ਰਾਮ ਸੇ-ਰਾਮ ਕੀ, ਰਾਮ ਵਿਖੇ*

*++ਪੰਜ ਕੋਸ਼--੧. ਅੰਨ ਮਜ ਕੋਸ਼, ੨. ਪ੍ਰਾਣ ਮਜ ਕੋਸ਼, ੩. ਮਨੋ ਮਜ ਕੋਸ਼, ੪. ਬਿਗਯਾਨ ਮਜ ਕੋਸ਼, ੫. ਅਨੰਦਾ ਮਜ ਕੋਸ਼।*

ਸਾਧਾਰਨ ਧਰਮ ਅਰਥਾਤ ਸਾਂਝਾ ਧਰਮ ਕਿਹੜਾ ਹੈ? *ਗੁਰ ਉੱਤਰ-*

## ਜੋਗ ਸਬਦੰ ਗਿਆਨ ਸਬਦੰ

ਪਰਮਾਤਮਾ ਵਿਚ ਜੋਗ= ਜੁੜਨ ਵਾਲੇ ਜੋ ਸਾਧੂ ਮਾਤਰ ਹਨ ਉਹਨਾਂ ਦਾ ਅਸਾਧਾਰਨ ਧਰਮ ਇਹ ਹੈ ਕਿ ਸ੍ਵੈ ਸਰੂਪ ਦਾ ਗਿਆਨ ਹੋਣਾ ਅਤੇ ਸਬਦੰ= ਉਪਦੇਸ਼ ਵੀ ਇਕ ਗਿਆਨ ਦਾ ਦੇਣਾ।

*ਅਥਵਾ-* ਜੋਗ ਨਾਮ ਜੋਗੀ ਦਾ ਹੈ, ਜੋਗੀ ਵਿੱਚੋਂ ਖਟ ਦਰਸ਼ਨ ਲੈਣੇ:

ਜੋਗੀ, ਜੰਗਮ, ਸਰੇਵੜੇ, ਸੰਨਿਆਸੀ ਤੇ ਦਰਵੇਸ਼। ਛੇਵਾਂ ਜਾਮਾਂ ਵਿਪਰ ਦਾ, ਜਾ ਮਹਿ ਮੀਨ ਨ ਮੇਖ। ਇਹਨਾਂ ਦਾ ਅਸਾਧਾਰਨ ਧਰਮ ਕਿਹੜਾ ਹੈ? *ਉੱਤਰ:*

ਜਿਹੜਾ ਸਵੈ ਸਰੂਪ ਦਾ ਗਿਆਨ ਹੋਣਾ ਹੈ ਅਤੇ ਉਪਦੇਸ਼ ਵੀ ਇਕ ਗਿਆਨ ਦਾ ਦੇਣਾ ਹੈ।

## ਬੇਦ ਸਬਦੰਤ ਬ੍ਰਾਹਮਣਹ॥

ਬ੍ਰਾਹਮਣ ਦਾ ਅਸਾਧਾਰਨ ਧਰਮ ਇਹ ਹੈ ਵੇਦਾਂ ਦਾ ਪੜ੍ਹਨਾ-ਪੜ੍ਹਾਉਣਾ, ਯੱਗ ਕਰਨਾ-ਕਰਾਉਣਾ, ਦਾਨ ਲੈਣਾ ਤੇ ਦੇਣਾ। *ਅਥਵਾ-*ਸੰਧਿਆ, ਇਸ਼ਨਾਨ, ਜਪ, ਹੋਮ, ਦੇਵ ਅਰਚਾ, ਅਤਿਥ ਪੂਜਾ ਇਹਨਾਂ ਛੇ ਕਰਮਾਂ ਦਾ ਕਰਨਾ ਹੀ ਬ੍ਰਾਹਮਣ ਦਾ ਮੁੱਖ ਧਰਮ ਹੈ।

## ਖੵਤ੍ਰੀ ਸਬਦੰ ਸੂਰ ਸਬਦੰ

ਖੵਤ੍ਰੀ= ਛੱਤ੍ਰੀ ਦਾ ਅਸਾਧਾਰਨ ਧਰਮ ਇਹ ਹੈ, ਸੂਰਮਤਾ ਹੋਣੀ ਅਤੇ ਸਬਦੰ= ਉਪਦੇਸ਼ ਭੀ ਸੂਰਬੀਰਤਾ ਦਾ ਦੇਣਾ।

*ਯਥਾ-* ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥ ੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ ੨॥ ੨॥

*(ਸਲੋਕ ਕਬੀਰ ਜੀ, ਪੰਨਾ ੧੧੦੫)*

*ਤਥਾ*—ਸਵੈਯਾ॥ ਛਤ੍ਰੀ ਕੋ ਪੂਤ ਹੋ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ॥
ਅਰੁ ਅਉਰ ਜੰਜਾਰ ਜਿਤੋ ਗ੍ਰਹਿ ਕੋ ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋ॥
ਅਬ ਰੀਝ ਕੈ ਦੇਹੁ ਵਹੈ ਹਮ ਕਉ ਜੋਊ ਹਉ ਬਿਨਤੀ ਕਰ ਜੋਰ ਕਰੋ॥
ਜਬ ਆਉ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋ॥ ੨੪੮੯॥

*(ਦਸਮ ਗ੍ਰੰਥ ਕ੍ਰਿਸ਼ਨਾ ਅਵਤਾਰ, ਪੰਨਾ ੫੭੦)*

*ਤਥਾ*—ਸਵੈਯਾ॥ ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ, ਬੁੱਧਿ ਸੁ ਦੀਪਕ ਜਿਉ ਉਜੀਆਰੈ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥ ੨੪੯੨॥

*(ਦਸਮ ਗ੍ਰੰਥ, ਪੰਨਾ ੫੭੦)*

ਤਥਾ—ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥

ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰ ਆਪਨੀ ਜੀਤ ਕਰੋਂ॥
ਅਰੁ ਸਿਖ ਹੌਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ॥ ੨੩੧॥

*(ਦਸਮ ਗ੍ਰੰਥ ਚੰਡੀ ਚਰਿਤ੍ਰ, ਪੰਨਾ ੯੯)*

## ਸੂਦ੍ਰ ਸਬਦੰ ਪਰਾ ਕ੍ਰਿਤਹ॥

ਸ਼ੂਦਰ ਦਾ ਅਸਾਧਾਰਨ ਧਰਮ ਇਹ ਹੈ ਜਿਹੜੀ ਪਰਾ ਕ੍ਰਿਤਹ= ਪਰਾਈ ਕਿਰਤ ਅਰਥਾਤ ਨੌਕਰੀ ਵਗੈਰਾ ਕਰਨੀ ਹੈ।

*ਪ੍ਰਸ਼ਨ:*-ਵੈਸ਼ ਦਾ ਅਸਾਧਾਰਨ ਧਰਮ ਕਿਹੜਾ ਹੈ?

*ਗੁਰ ਉੱਤਰ:*- ਜਿਹੜਾ ਆਪਣੀ ਧਰਮ ਦੀ ਕ੍ਰਿਤਹ= ਕਿਰਤ ਦੁਕਾਨ 'ਤੇ ਬੈਠ ਕੇ ਕਰਨੀ ਹੈ ਜਾਂ ਕ੍ਰਿਤਹ= ਖੇਤੀ ਬਾੜੀ ਕਰਨੀ ਹੈ। ਇਹ ਵੈਸ਼ ਦਾ ਅਸਾਧਾਰਨ ਧਰਮ ਹੈ।

ਪਿਛਲੇ ਜ਼ਮਾਨੇ ਅੰਦਰ ਇਹ ਚਾਰੇ ਧਰਮ ਇਕੱਲੇ ਇਕੱਲੇ ਮਨੁੱਖ ਵਿਚ ਸਨ।

੧. ਵੇਦ ਪੜ੍ਹਨ ਦਾ ਧਰਮ ਬ੍ਰਾਹਮਣ ਵਿਚ ਸੀ।

੨. ਜੰਗ ਕਰਨਾ ਛੱਤ੍ਰੀ ਦਾ ਧਰਮ ਸੀ।

੩. ਹੱਕ ਦੀ ਕਿਰਤ ਕਮਾਈ ਕਰਨੀ ਵੈਸ਼ ਦਾ ਧਰਮ ਸੀ।

੪. ਪਰਾਏ ਦੀ ਸੇਵਾ ਅਰਥਾਤ ਨੌਕਰੀ ਕਰਨੀ ਇਹ ਸ਼ੂਦਰ ਦਾ ਧਰਮ ਸੀ।

ਪਰ ਕਲਗੀਧਰ ਪਿਤਾ ਜੀ ਨੇ ਇ ਚਾਰੇ ਧਰਮ ਖਾਲਸੇ ਵਿਚ ਕਾਇਮ ਕਰ ਦਿੱਤੇ ਹਨ।

ਪਾਠ ਕਰਨ ਵੇਲੇ ਖਾਲਸੇ ਵਿਚ ਬ੍ਰਾਹਮਣ ਦਾ ਧਰਮ ਆ ਜਾਂਦਾ ਹੈ।

ਜੰਗ ਕਰਨ ਵੇਲੇ ਛੱਤ੍ਰੀ ਦਾ ਧਰਮ ਆ ਜਾਂਦਾ ਹੈ।

ਆਪਣੀ ਕਿਰਤ ਕਰਨ ਵੇਲੇ ਵੈਸ਼ ਦਾ ਧਰਮ ਆ ਜਾਂਦਾ ਹੈ।

ਦੂਜੇ ਮਨੁੱਖ ਦੀ ਜਾਂ ਲੰਗਰ ਦੀ ਸੇਵਾ ਕਰਨ ਵੇਲੇ ਸੇਵਾਦਾਰਾਂ ਵਾਲਾ ਭਾਵ ਸ਼ੂਦਰਾਂ ਵਾਲਾ ਧਰਮ ਆ ਜਾਂਦਾ ਹੈ। ਹੁਣ ਸਾਰਿਆਂ ਦਾ ਸਧਾਰਨ ਅਰਥਾਤ ਸਾਂਝਾ ਧਰਮ ਦਸਦੇ ਹਨ-

## ਸਰਬ ਸਬਦੰਤ ਏਕ ਸਬਦੰ ਜੇ ਕੋ ਜਾਨਸਿ ਭੇਉ॥

ਸਾਰਿਆਂ ਦਾ ਸਾਂਝਾ ਸਬਦੰਤ= ਧਰਮ ਇਹ ਹੈ ਜਿਹੜਾ ਇਕ ਸਬਦੰ= ਬ੍ਰਹਮ ਦਾ ਜਾਨਣਾ ਹੈ, ਜਿਹੜਾ ਕੋਈ ਪੁਰਸ਼ ਗੁਰਾਂ ਦੁਆਰੇ ਉਸ ਬ੍ਰਹਮ ਦੀ ਪ੍ਰਾਪਤੀ ਦੇ ਭੇਉ = ਭੇਦ ਨੂੰ ਜਾਣਦਾ ਹੈ।

## ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ॥ ੩॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਉਹ ਨਿਰੰਜਨ ਦੇਵ ਦਾ ਸਰੂਪ ਹੁੰਦਾ ਹੈ, ਜਿਹੜਾ ਕੋਈ ਉਸ ਦਾ ਦਾਸ ਹੁੰਦਾ ਹੈ, ਉਹ ਸੰਸਾਰ ਤੋਂ ਤਰ ਜਾਂਦਾ ਹੈ।

*ਵਾ:*-ਗੁਰੂ ਸਾਹਿਬ ਜੀ ਕਹਿੰਦੇ ਹਨ—ਉਸ ਬ੍ਰਹਮ ਗਿਆਨੀ ਦਾ ਜੋ ਦਾਸ ਹੁੰਦਾ ਹੈ, ਉਹ ਨਿਰੰਜਨ ਦੇਵ ਦਾ ਸਰੂਪ ਹੋ ਜਾਂਦਾ ਹੈ॥ ੩॥

ਪੰਡਿਤ ਗੁਪਾਲ ਦੱਤ ਜਿਵੇਂ ਜਿਵੇਂ ਗਰੀਬ ਨਿਵਾਜ਼ ਤੋਂ ਬਾਣੀ ਸੁਣਦਾ ਗਿਆ ਤਿਵੇਂ ਤਿਵੇਂ ਸ਼ਰਧਾ ਵਧਦੀ

ਗਈ। ਤਿੰਨ ਪਉੜੀਆਂ ਸੁਣਦਿਆਂ ਤਕ ਜਦ ਅਤਿਅੰਤ ਸ਼ਰਧਾ ਵਧ ਗਈ ਤਦ ਗੁਰੂ ਜੀ ਨੇ ਉਸ ਨੂੰ ਚੌਥੀ ਪਉੜੀ ਵਿਚ ਮਹਾਂਵਾਕ ਦਾ ਉਪਦੇਸ਼ ਦਿੱਤਾ:

## ਏਕ ਕ੍ਰਿਸ੍ਨੰਤ ਸਰਬ ਦੇਵਾ ਦੇਵ ਦੇਵਾ ਤ ਆਤਮਹ॥

ਇਕ ਜੋ ਕ੍ਰਿਸ਼ਨ ਦੇਵ ਪਰਮਾਤਮਾ ਹੈ ਸਾਰਿਆਂ ਦੇਵਤਿਆਂ ਦਾ ਦੇਵ= ਸੁਆਮੀ, ਉਹ ਤਾਂ ਆਤਮਹ= ਜੀਵ ਰੂਪ ਹੈ।

ਵਾ:-ਇਕ ਜੋ ਕ੍ਰਿਸ੍ਨੰਤ= ਪਰਮਾਤਮਾ ਹੈ ਜਿਸ ਵਿਚ ਕ੍ਰਿਸਤਾਈ ਨਹੀਂ ਹੈ।

*ਯਥਾ*—ਜਿਮੀ ਜਮਾਨ ਕੇ ਬਿਖੈ ਸਮਸੱਤ ਏਕ ਜੋਤ ਹੈ॥
ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥ ੧੬੬॥

*(ਅਕਾਲ ਉਸਤਤ, ਪੰਨਾ ੨੬)*

ਸਾਰਿਆਂ ਦੇਵ+ਅਦੇਵ= ਦੇਵਤਿਆਂ ਤੇ ਦੈਂਤਾਂ ਦਾ ਦੇਵ= ਸੁਆਮੀ ਉਹ ਤਾਂ ਆਤਮਹ= ਜੀਵ ਰੂਪ ਹੈ।*

## ਆਤਮੰ ਸ੍ਰੀ ਬਾਸ੍ਵਦੇਵਸ੍ ਜੇ ਕੋਈ ਜਾਨਸਿ ਭੇਵ॥

ਅਤੇ ਆਤਮੰ= ਜੀਵ, ਸ੍ਰੀ ਸੁਭਾਇਮਾਨ ਬਾਸਾ ਦੇਣ ਵਾਲਾ ਜੋ ਪਰਮਾਤਮਾ ਅਸ੍= ਹੈ, ਉਸ ਦਾ ਸਰੂਪ ਹੈ।

*ਯਥਾ*—ਕਹੁ ਕਬੀਰ ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ ਮਿਟੈ ਨ ਮੰਸੁ॥ *(ਪੰਨਾ ੮੭੧)*

*ਤਥਾ*—ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨ੍ਹਸਿ ਗੁਰ ਬੀਚਾਰਾ॥ *(ਪੰਨਾ ੧੧੫੩)*

*ਤਥਾ*—ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥ *(ਪੰਨਾ ੪੪੧)*

ਜਿਹੜਾ ਕੋਈ ਪੁਰਸ਼ ਇਸ ਤਰ੍ਹਾਂ ਜੀਵ ਈਸ਼ਵਰ ਦੀ ਅਭੇਦਤਾ ਦੇ ਭੇਦ ਨੂੰ ਜਾਣਦਾ ਹੈ।

*ਯਥਾ* - ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ, ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਗੇ॥
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਗੇ॥
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਗੇ॥
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਗੇ॥ ੧੭॥ ੮੭॥

*(ਦਸਮ ਗ੍ਰੰਥ, ਪੰਨਾ ੧੯)*

---

**ਵਾ: —ਇਕ ਜੋ ਪਰਮਾਤਮਾ ਹੈ ਜਿਸ ਦੀ ਕ੍ਰਿਸ੍ਨੰਤ=ਅਗਨੀ ਸਮਾਨ ਚੇਤਨ ਸੱਤਾ ਦਾ ਪ੍ਰਕਾਸ਼ ਹੈ ('ਤ' ਅਤੇ 'ਜ' ਦਾ ਆਪਸ ਵਿਚ ਸਬੰਧ ਹੋਣ ਕਰ ਕੇ 'ਤ' ਦਾ ਅਰਥ ਜੋ ਕਰਨਾ) ਜੋ ਸਭ ਦਾ ਦੇਵਾ=ਪ੍ਰਕਾਸ਼ਕ ਹੈ।*

*ਪ੍ਰਸ਼ਨ—ਪ੍ਰਕਾਸ਼ਕ ਤਾਂ ਸੂਰਜ ਚੰਦ੍ਰਮਾ ਭੀ ਹਨ?*

*ਉੱਤਰ—ਉਹ ਪਰਮੇਸ਼ਰ ਸੂਰਜ ਚੰਦ੍ਰਮਾਂ ਆਦਿਕ ਦੇਵ ਦੇਵਾ=ਦੇਵਤਿਆਂ ਦਾ ਭੀ ਪ੍ਰਕਾਸ਼ ਰੂਪ ਹੈ, ਉਹ ਪਰਮੇਸ਼ਰ ਤਾਂ ਆਤਮਹ=ਜੀਵ ਰੂਪ ਹੈ।*

ਘਟ ਉਪਾਧੀ ਭੇਦ ਕਰ ਕੇ ਜਿਵੇਂ ਪ੍ਰਤਿਬਿੰਬ ਬਿੰਬ ਤੋਂ ਭਿੰਨ ਪਰਤੀਤ ਹੁੰਦਾ ਪਰ ਜਿਸ ਵੇਲੇ ਡੰਡਾ ਮਾਰ ਕੇ ਘਟ ਨੂੰ ਭੰਨ ਦਿੱਤਾ ਜਾਵੇ ਤਾਂ ਉਸੀ ਵੇਲੇ ਪ੍ਰਤਿਬਿੰਬ ਬਿੰਬ ਨੂੰ ਜਾ ਮਿਲਦਾ ਹੈ। ਏਸੇ ਤਰ੍ਹਾਂ ਅੰਤਹਕਰਣ ਘਟ ਉਪਾਧੀ ਸ਼ਕਾਮ ਕਰਮਾਂ ਰੂਪ ਜਲ ਕਰ ਕੇ ਇਹ ਪ੍ਰਤਿਬਿੰਬ ਰੂਪ ਜੀਵ ਬ੍ਰਹਮ ਤੋਂ ਭਿੰਨ ਪਰਤੀਤ ਹੁੰਦਾ ਹੈ ਜਿਸ ਵੇਲੇ ਗਿਆਨ ਰੂਪ ਡੰਡੇ ਨਾਲ ਅੰਤਹਕਰਣ ਰੂਪ ਘਟ ਨੂੰ ਭੰਨ ਦਿੱਤਾ ਤੇ ਸ਼ਕਾਮ ਕਰਮਾਂ ਰੂਪ ਜਲ ਡੋਲ੍ਹ ਦਿੱਤਾ ਤਾਂ ਇਹ ਜੀਵ ਬ੍ਰਹਮ ਨਾਲ ਅਭੇਦ ਹੋ ਜਾਂਦਾ ਹੈ। ਇਸ ਤਰ੍ਹਾਂ ਦੇ ਭੇਦ ਨੂੰ ਜਿਹੜਾ ਗਿਆਨਵਾਨ ਜਾਣਦਾ ਹੈ-

## ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥ ੪ ॥

ਗੁਰੂ ਜੀ ਕਥਨ ਕਰਦੇ ਹਨ- ਉਹ ਨਿਰੰਜਨ ਦੇਵ ਪਰਮਾਤਮਾ ਦਾ ਸਰੂਪ ਹੈ। ਤਾ ਕੋ ਦਾਸੁ ਹੈ= ਤਿਸ ਦੀ ਨਿਗਾਹ ਵਿਚ ਦਾਸ ਕੌਣ ਤੇ ਸੁਆਮੀ ਕੌਣ ਹੈ? ਭਾਵ ਉਸ ਦੀ ਨਿਗਾਹ ਵਿਚ ਕੋਈ ਦ੍ਵੰਦਵਾਦ ਨਹੀਂ ਹੈ॥ ੪ ॥*

ਯਥਾ- ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ। *(ਭਾਈ ਗੁਰਦਾਸ)*

ਇਸ "ਚਤੁਰ ਸਲੋਕੀ ਗੀਤਾ" ਦਾ ਉਪਦੇਸ਼ ਦੇ ਕੇ ਗੁਰੂ ਜੀ ਨੇ ਕਿਹਾ ਇਸ ਦਾ ਅੰਮ੍ਰਿਤ ਵੇਲੇ ਰੋਜ਼ ਪਾਠ ਕੀਤਾ ਕਰੋ ਔਰ ਇਸ ਅਨੁਸਾਰ ਚਲ ਕੇ ਆਪਣਾ ਜੀਵਨ ਉਚੇਰਾ ਕਰੋ। ਇਹ ਸਿੱਖਿਆ ਦੇ ਕੇ ਆਪ ਚਲੇ ਗਏ।

---

**ਅਥਵਾ—ਆਤਮੰ ਸ੍ਰੀ ਬਾਸੁਦੇਵਸ੍ਯ ਜੇ ਕੋਈ ਜਾਨਸਿ ਭੇਵ॥*

*ਆ=ਸਰਬ ਓਰ ਸੇ ਤਮ=ਅਤਸੇ ਕਰ ਕੇ ਪਰਾਪਤ ਰੂਪ, ਵਾ:-ਅਗਿਆਨ ਰੂਪ ਤਮੰ= ਹਨ੍ਹੇਰੇ ਤੋਂ ਆ= ਰਹਿਤ ਜੋ ਪਰਮੇਸ਼ਰ ਹੈ, ਜੋ ਸਾਰਿਆਂ ਨੂੰ ਆਪਣੇ ਵਿਚ ਵਾਸਾ ਦੇਣ ਵਾਲਾ ਹੈ ਉਹ ਤਾਂ ਆਤਮਹ= ਜੀਵ ਰੂਪ ਹੈ ਅਤੇ ਜੀਵ ਪਰਮਾਤਮਾ ਸਰੂਪ ਹੈ। ਜਿਹੜਾ ਕੋਈ ਪੁਰਸ਼ ਵਾਚ ਵਾਚ ਭਾਗ ਤਿਆਗ ਕੇ ਅਰਥਾਤ ਜੀਵ ਦਾ ਵਾਚ ਭਾਗ ਅਵਿਦਿਆ, ਈਸ਼ਵਰ ਦਾ ਵਾਚ ਭਾਗ ਮਾਇਆ ਇਹਨਾਂ ਦੋਹਾਂ ਨੂੰ ਤਿਆਗ ਕੇ ਲਖਸ਼ ਲਖਸ਼ ਭਾਗ ਦੀ ਏਕਤਾ ਕਰਨ ਦਾ ਭੇਦ ਜਾਣਦਾ ਹੈ।*

*ਯਥਾ- ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥ ੧ ॥ (ਪੰਨਾ ੬੬੧)*

*ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ॥ ੪ ॥*

*ਗੁਰੂ ਜੀ ਕਹਿੰਦੇ ਹਨ—ਉਸ ਗਿਆਨਵਾਨ ਦਾ ਜਿਹੜਾ ਕੋਈ ਜਾ ਕੇ ਦਾਸ ਹੁੰਦਾ ਹੈ, ਉਹ ਨਿਰੰਜਨ=ਮਾਇਆ ਮਲ ਅਵਿੱਦਿਆ ਤੋਂ ਰਹਿਤ ਦੇਵ=ਪ੍ਰਕਾਸ਼ ਰੂਪ ਪਰਮਾਤਮਾ ਦਾ ਸਰੂਪ ਹੁੰਦਾ ਹੈ॥ ੪ ॥*

# ਸਲੋਕ ਸਹਸਕ੍ਰਿਤੀ ਮਹਲਾ ੫

## ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

**ਉਥਾਨਕਾ:**- ਜਿਸ ਵੇਲੇ ਸਮੇਂ ਅਨੁਸਾਰ "ਗੋਪਾਲ ਦੱਤ" ਦੇ ਘਰ ਵਿਚ ਦੋ ਪੋਤਰੇ ਹਰੀ ਲਾਲ ਤੇ ਕ੍ਰਿਸ਼ਨ ਲਾਲ ਪੈਦਾ ਹੋਏ ਤਾਂ ਇਹ ਭੀ ਵਿੱਦਿਆ ਪੜ੍ਹ ਕੇ ਬੜੇ ਭਾਰੀ ਵਿਦਵਾਨ ਬਣ ਗਏ। ਇਹਨਾਂ ਨੇ ਗ੍ਰੰਥ ਪੜ੍ਹ-ਪੜ੍ਹ ਕੇ ਯਾਦ ਤਾਂ ਬਹੁਤ ਕਰ ਲਏ, ਪਰ ਹਿਰਦੇ ਵਿਚ ਸ਼ਾਂਤੀ ਨਾ ਆਈ। ਸਾਰਾ ਦਿਨ ਕਲਪਦਿਆਂ ਹੀ ਬੀਤਿਆ ਕਰੇ। ਇਕ ਦਿਨ ਦਿਲ ਵਿਚ ਵਿਚਾਰ ਆਈ ਕਿ ਸਾਡੇ ਵੱਡਿਆਂ ਦਾ ਜੋ ਪੁਸਤਕਾਲਯ ਹੈ ਇਸ ਨੂੰ ਖੋਜੀਏ ਇਸ ਵਿਚੋਂ ਕੋਈ ਨ ਕੋਈ ਅਜਿਹੀ ਚੀਜ਼ ਸਾਨੂੰ ਜ਼ਰੂਰ ਮਿਲੇਗੀ ਜਿਸ ਕਰ ਕੇ ਸ਼ਾਂਤੀ ਆ ਜਾਏਗੀ।

ਜਿਸ ਵੇਲੇ ਸਾਰੇ ਗ੍ਰੰਥ ਵੇਖੇ ਤਾਂ ਉਹਨਾਂ ਵਿਚੋਂ ਇਹ "ਚਤੁਰ ਸਲੋਕੀ ਗੀਤਾ" ਭਾਵ ਚਾਰੇ ਸਲੋਕ ਲਿਖੇ ਹੋਏ ਮਿਲੇ। ਦਰਸ਼ਨ ਕਰਦਿਆਂ ਸਾਰ ਮਨ ਹੋਰ ਰੰਗ ਵਿਚ ਬਦਲ ਗਿਆ। ਜਦ ਕਈ ਵਾਰ ਪਾਠ ਕੀਤਾ ਤਾਂ ਸ਼ਾਂਤੀ ਸਹਿਤ ਐਸਾ ਆਨੰਦ ਆਇਆ ਜੋ ਕਹਿਣ ਤੋਂ ਬਾਹਰ ਸੀ।

ਫੇਰ ਇਹਨਾਂ ਨੇ ਪੁੱਛਣਾ ਸ਼ੁਰੂ ਕਰ ਦਿੱਤਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਇਸ ਵੇਲੇ ਕੌਣ ਹਨ? ਪੁੱਛਦਿਆਂ ਪੁੱਛਦਿਆਂ ਪਤਾ ਲੱਗਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਥਾਂ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਹਨ।

ਉਸੀ ਵੇਲੇ ਕਾਂਸ਼ੀ ਤੋਂ ਤੁਰ ਕੇ ਸ੍ਰੀ ਅੰਮ੍ਰਿਤਸਰ ਆ ਪਹੁੰਚੇ। ਸਰੋਵਰ ਵਿਚ ਇਸ਼ਨਾਨ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਦਰਸ਼ਨ ਕੀਤਾ ਤੇ ਸਿੱਖਾਂ ਤੋਂ ਪੁੱਛ ਕੇ ਸ੍ਰੀ ਰਾਮਸਰ ਸਾਹਿਬ ਜਾ ਕੇ ਗੁਰੂ ਸਾਹਿਬ ਜੀ ਦੇ ਚਰਨਾਂ 'ਤੇ ਨਮਸ਼ਕਾਰ ਕੀਤੀ ਤੇ ਦਰਸ਼ਨ ਕਰ ਕੇ ਬਹੁਤ ਆਨੰਦ ਹੋਏ।

ਚਾਰ ਸਲੋਕ ਲਿਖੇ ਹੋਏ ਅੱਗੇ ਰੱਖ ਕੇ ਬੇਨਤੀ ਕੀਤੀ: ਸੁਆਮੀ ਜੀ! ਆਪ ਜੀ ਦੇ ਵੱਡੇ ਸਤਿਗੁਰੂ ਨਾਨਕ ਦੇਵ ਜੀ ਨੇ ਕਿਰਪਾ ਕਰ ਕੇ ਜਿਵੇਂ ਸਾਡੇ ਵੱਡਿਆਂ ਨੂੰ ਉਪਦੇਸ਼ ਦਿੱਤਾ ਸੀ, ਤਿਵੇਂ ਆਪ ਭੀ ਕਿਰਪਾ ਕਰ ਕੇ ਸਾਨੂੰ ਉਪਦੇਸ਼ ਦਿਓ ਜਿਸ ਕਰਕੇ ਮਨ ਵਿਚ ਸ਼ਾਂਤੀ ਆ ਜਾਵੇ ਅਤੇ ਜਨਮ ਮਰਨ ਕੱਟਿਆ ਜਾਏ।

ਪੰਚਮ ਪਿਤਾ ਜੀ ਨੇ ਭਾਈ ਗੁਰਦਾਸ ਜੀ ਨੂੰ ਕਹਿ ਕੇ ਪਹਿਲੇ ਤਾਂ ਉਹ ਬਾਣੀ ਲਿਖਵਾਈ ਜੇਹੜੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਕਾਂਸ਼ੀ ਤੋਂ ਲੈ ਕੇ ਆਏ ਸਨ।

ਫੇਰ ਸ੍ਰੀ ਗੁਰੂ ਅਰਜਨ ਦੇਵ ਜੀ ਹਰੀ ਲਾਲ ਤੇ ਕ੍ਰਿਸ਼ਨ ਲਾਲ ਨੂੰ ਜਨਮ ਮਰਨ ਦੀ ਨਵਿਰਤੀ ਦਾ ਉਪਦੇਸ਼ ਦੇਂਦੇ ਹਨ ਕਿ ਜਨਮ ਮਰਨ ਦਾ ਕਾਰਨ ਮੋਹ ਅਤੇ ਦੇਹ ਹੰਗਤਾ ਹੈ ਇਸ ਲਈ ਮੋਹ ਅਤੇ ਦੇਹ ਹੰਗਤਾ ਦਾ ਤਿਆਗ ਕਰਨਾ ਜ਼ਰੂਰੀ ਹੈ।

ਪਹਿਲੇ ਦੋ ਸਲੋਕਾਂ ਵਿਚ ਮੋਹ ਨਵਿਰਤੀ ਦਾ ਉਪਦੇਸ਼, ਫੇਰ ਦੋ ਸਲੋਕਾਂ ਵਿਚ ਦੇਹ ਹੰਗਤਾ ਦੀ ਨਵਿਰਤੀ ਦਾ ਉਪਦੇਸ਼ ਦੇਂਦੇ ਹਨ—

## ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ॥

ਮਾਤਾ ਕਤੰਚ= ਕਿਆ ਹੈ, ਪਿਤਾ ਕਤੰਚ= ਕਿਆ ਹੈ।

ਵਾ:-ਕਤੰਚ= ਕਦ ਕੇ ਹੈਂ, ਭਾਵ ਇਸ ਸਰੀਰ ਦੇ ਸਬੰਧ ਕਰ ਕੇ ਹੀ ਹਨ ਸਾਰੇ ਮਾਤਾ ਪਿਤਾ ਇਸ ਸਰੀਰ ਤੋਂ ਪਹਿਲੇ ਭੀ ਨਹੀਂ ਸਨ ਤੇ ਪਿਛੋਂ ਭੀ ਨਹੀਂ ਹੋਣੇ।

ਵਾ:-ਇਹ ਮਾਤਾ ਪਿਤਾ ਕਤੰਚ= ਕਿਸ ਦੇ ਹਨ। ਭਾਵ ਕੋਈ ਕਿਸੀ ਦਾ ਨਹੀਂ ਹੈ ਸਭ ਆਪੋ ਆਪਣੇ ਮਤਲਬ ਦੇ ਹਨ।

*ਯਥਾ-* ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥ ੧੧੩॥

*(ਪੰਨਾ ੧੩੭੦)*

ਵਾ - ਕਤੰਚ= ਕਿਤਨੇ ਹੀ ਮਾਤਾ ਪਿਤਾ ਹੈਂ।

*ਯਥਾ* - ਕੇਤੇ ਮਾਤ ਪਿਤਾ ਸੁਤ ਧੀਆ॥ ਕੇਤੇ ਗੁਰ ਚੇਲੇ ਫੁਨਿ ਹੂਆ॥

*(ਪੰਨਾ ੯੩੨)*

ਬਨਿਤਾ= ਇਸਤਰੀ ਅਤੇ ਸੁਤਹ= ਪੁੱਤਰਾਂ ਦੇ ਬਿਨੋਦ= ਕੌਤਕ ਕਤੰਚ= ਕਿਆ ਹੈਂ, ਭਾਵ ਇਹ ਕੁਝ ਨਹੀਂ, ਐਵੇਂ ਹੀ ਹਨ। ਵਾ:-ਝੂਠੇ ਹਨ।

## ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਰਤੇ॥

ਸਕੇ ਭਰਾ, ਮੀਤ= ਮਿੱਤਰ, ਹਿਤ ਬੰਧਵ= ਪਿਆਰੇ ਸਨਬੰਧੀ ਇਹ ਕਤੰਚ= ਕਿਆ ਹਨ।

ਵਾ:- ਕਦ ਕੇ ਹਨ।ਵਾ:- ਕਿਸ ਦੇ ਹਨ। ਵਾ:- ਝੂਠੇ ਹਨ।

ਵਾ:- ਸਕੇ ਭਰਾਵਾਂ, ਮਿੱਤਰਾਂ ਅਤੇ ਚਾਚੇ ਤਾਏ, ਭੈਣਾਂ ਆਦਿ ਸਬੰਧੀਆਂ ਦਾ ਹਿਤ= ਪ੍ਰੇਮ ਕਿਆ ਹੈ, ਆਪਣੀ ਇਸਤਰੀ ਤੋਂ ਵਧਿਆ ਹੋਇਆ ਜੋ ਕੁਟੰਬ ਹੈ ਉਸ ਦਾ ਮੋਹ ਕਿਆ ਹੈ।

## ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ॥

ਮਨ ਨੂੰ ਚਪਲ= ਚੰਚਲ ਕਰਨ ਵਾਲੀ ਜੋ ਮੋਹਣੀ ਰੂਪ ਮਾਇਆ ਹੈ ਉਹ ਕਤੰਚ= ਕਿਆ ਹੈ, ਜੋ ਦੇਖਦਿਆਂ ਦੇਖਦਿਆਂ ਪੁਰਸ਼ ਨੂੰ ਤਿਆਗਣਾ ਕਰ ਜਾਂਦੀ ਹੈ।

ਫੇਰ ਹਰੀ ਲਾਲ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ—ਹੇ ਪ੍ਰਭੋ! ਇਸ ਜੀਵ ਦੇ ਨਾਲ ਕਿਹੜੀ ਵਸਤੂ ਰਹਿਣ ਵਾਲੀ ਹੈ? *ਗੁਰ ਉੱਤਰ:-*

## ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ॥੧॥

ਇਕ ਭਗਵਾਨ ਦਾ ਸਿਮਰਨ ਹੀ ਜੀਵ ਦੇ ਨਾਲ ਰਹਿਣ ਵਾਲਾ ਹੈ।

ਫੇਰ ਬੇਨਤੀ ਕੀਤੀ ਕਿ ਉਹ ਸਿਮਰਨ ਕਿਥੋਂ ਲੱਭਦਾ ਹੈ?

ਗੁਰੂ ਜੀ ਕਥਨ ਕਰਦੇ ਹਨ—ਅਚੁਤ= ਅਗਿੜ ਪਰਮਾਤ੍ਮਾ ਦੇ ਤਨਹ= ਪਿਆਰੇ ਜੋ ਸੰਤ ਹਨ।

ਵਾ :-ਅਚੁਤ= ਅਗਿੜ ਪਰਮਾਤਮਾ ਦੇ ਤਨਹ= ਪੁੱਤਰ।

ਵਾ:-ਤਨਹ= ਸਰੂਪ ਜੋ ਸੰਤ ਹਨ, ਉਹਨਾਂ ਦੁਆਰੇ ਉਹ ਸਿਮਰਨ ਲਬਧੵੰ= ਲੱਭਦਾ ਭਾਵ ਪ੍ਰਾਪਤ ਹੁੰਦਾ ਹੈ॥ ੧॥

[ਪੰਨਾ ੧੩੫੪]

# ਧ੍ਰਿਗੰਤ ਮਾਤ ਪਿਤਾ ਸਨੇਹੰ

ਮਾਤਾ ਪਿਤਾ ਦੇ ਸਨੇਹੰ= ਪ੍ਰੇਮ ਨੂੰ ਧ੍ਰਿਗਾਕਾਰ ਹੈ, ਜੋ ਸਾਧ ਸੰਗਤ ਤੋਂ ਬੇਮੁਖ ਕਰ ਕੇ ਕੁਸੰਗਤ ਵਲ ਪਰੇਰਦੇ ਹਨ ਅਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਸ਼ਨਾਂ ਨੂੰ ਨਹੀਂ ਜਾਣ ਦੇਂਦੇ, ਸਵੇਰੇ ਉੱਠ ਕੇ ਪਰਮੇਸ਼ਰ ਦਾ ਨਾਮ ਨਹੀਂ ਜਪਣ ਦੇਂਦੇ, ਆਪਣੇ ਘਰੋਗੀ ਧੰਧਿਆਂ ਵਿਚ ਫਸਾਈ ਰੱਖਦੇ ਹਨ।

ਜਿਵੇਂ ਕਬੀਰ ਜੀ ਦੀ ਮਾਂ ਕਬੀਰ ਜੀ ਨੂੰ ਨਾਮ ਨਹੀਂ ਜਪਣ ਦੇਂਦੀ ਸੀ।

ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ॥ ੧॥

*(ਪੰਨਾ ੫੨੪)*

ਭਗਤ ਨਾਮਦੇਵ ਜੀ ਦੀ ਮਾਤਾ ਵੀ ਆਪਣੇ ਧਰਮ ਤੋਂ ਹਟਾ ਕੇ ਦੂਜੇ ਪਾਸੇ ਲਗਾਉਂਦੀ ਸੀ ਤੇ ਨਾਮਦੇਵ ਜੀ ਨੂੰ ਕਹਿੰਦੀ ਸੀ—

ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮ ਕੀ ਨ ਭਜਹਿ ਖੁਦਾਇ॥ ੬॥

ਅੱਗੋਂ ਨਾਮਦੇਵ ਜੀ ਨੇ ਆਪਣੀ ਮਾਂ ਨੂੰ ਕਿਹਾ-

ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥ ੭॥
ਕਰੈ ਗਜਿੰਦੁ ਸੁੰਡ ਕੀ ਚੋਟ॥ ਨਾਮਾ ਉਬਰੈ ਹਰਿ ਕੀ ਓਟ॥ ੮॥

*(ਭੈਰਉ ਨਾਮਦੇਉ ਜੀ, ਪੰਨਾ ੧੧੬੫)*

ਬਾਲਮੀਕ ਦੀ ਮਾਤਾ ਵੀ ਚੰਗੀ ਨਹੀਂ ਸੀ।

ਬਾਲਮੀਕ ਧਾੜਵੀ ਸੀ, ਰਾਹ ਜਾਂਦੇ ਮਨੁੱਖਾਂ ਨੂੰ ਪਹਿਲੇ ਮਾਰ ਕੇ ਫੇਰ ਲੁੱਟਦਾ ਸੀ। ਇਕ ਦਿਨ ਇਕ ਪੁਰਸ਼ ਨੂੰ ਮਾਰ ਕੇ ਜਦ ਖੀਸੇ ਫੋਲੇ ਤਾਂ ਚਾਰ ਕੌਡਾਂ ਨਿਕਲੀਆਂ ਉਸ ਵੇਲੇ ਮਨ ਵਿਚ ਵੈਰਾਗ ਆ ਗਿਆ ਕਿ ਆਦਮੀ ਵੀ ਮਾਰਿਆ ਤੇ ਨਿਕਲੀਆਂ ਚਾਰ ਕੌਡਾਂ, ਇਸ ਦਾ ਕੀ ਬਣੇਗਾ? ਉਦਾਸੀ ਧਾਰ ਕੇ ਘਰ ਆ ਕੇ ਲੰਮਾ ਪੈ ਗਿਆ।

ਮਾਤਾ ਨੇ ਪੁੱਛਿਆ: ਪੁੱਤਰ! ਅੱਜ ਕੀ ਕਾਰਨ ਹੈ ਕਿਉਂ ਉਦਾਸ ਹੋ ਗਿਆ ਹੈਂ? ਤਾਂ ਬਾਲਮੀਕ ਨੇ ਸਾਰਾ ਹਾਲ ਸੁਣਾਇਆ।

ਮਾਂ ਨੇ ਕਿਹਾ: ਪੁੱਤਰ! ਅਫਸੋਸ ਨਾ ਕਰ, ਇਹਨਾਂ ਚਾਰ ਕੌਡਾਂ ਦਾ ਬੜਾ ਕੁਝ ਆ ਜਾਣਾ ਹੈ। ਉਸ ਨੇ ਚਾਰ ਕੌਡਾਂ ਲੈ ਕੇ ਬਜ਼ਾਰ 'ਚੋਂ ਮੱਛੀ ਦੇ ਕਿਤਨੇ ਹੀ ਪੂੰਗ ਲੈ ਆਂਦੇ ਤੇ ਬਾਲਮੀਕ ਨੂੰ ਵਿਖਾ ਕੇ ਕਹਿੰਦੀ ਹੈ ਦੇਖ ਇਸ ਨਾਲ ਸਾਰੇ ਟੱਬਰ ਦਾ ਗੁਜ਼ਾਰਾ ਹੋ ਜਾਣਾ ਹੈ, ਤੂੰ ਕੋਈ ਚਿੰਤਾ ਨਾ ਕਰ! ਇਹ ਗੱਲ ਕਹਿ ਕੇ ਉਸ ਦਾ ਹੌਂਸਲਾ ਪਾਪ ਕਰਮਾਂ ਦੇ ਕਰਨ ਵਿਚ ਵਧਾ ਦਿੱਤਾ। ਸਾਧ ਸੰਗਤ ਜੀ! ਏਹੋ ਜੇਹੀ ਮਾਂ ਨੂੰ ਧ੍ਰਿਗਾਕਾਰ ਹੈ।

ਉਸ ਪਿਤਾ ਨੂੰ ਭੀ ਧ੍ਰਿਕਾਰ ਹੈ ਜੋ ਨਾਮ ਨਹੀਂ ਜਪਣ ਦੇਂਦਾ। ਪ੍ਰਹਿਲਾਦ ਭਗਤ ਦਾ ਪਿਤਾ ਹਰਨਾਖਸ਼ ਆਪਣੇ ਪੁੱਤਰ ਪ੍ਰਹਿਲਾਦ ਨੂੰ ਨਾਮ ਨਹੀਂ ਜਪਣ ਦੇਂਦਾ ਸੀ, ਉਸ ਨੂੰ ਭੀ ਧ੍ਰਿਗਾਕਾਰ ਹੈ।*

---

**ਸੌ ਵਾਰ ਫਿੱਟੇ ਮੂੰਹ ਕਹੀਏ ਤਾਂ ਇਕ ਲਾਹਨਤ ਹੁੰਦੀ ਹੈ।*
*ਸੌ ਵਾਰ ਲਾਹਨਤ ਕਹੀਏ ਤਾਂ ਇਕ ਧ੍ਰਿਗਾਕਾਰ ਹੁੰਦੀ ਹੈ।*

*ਯਥਾ* - ਤਾਤ ਮਾਤ ਗੁਰ ਨਾਰ, ਜੋ ਵਿਘਨੀ ਹਰਿ ਭਜਨ ਮਹਿ,
ਤਾ ਕੋ ਮਾਰੋ ਡਾਰ, ਯਹਿ ਪ੍ਰਤਿਬੰਧਕ ਜੀਵ ਕੇ।

## ਧ੍ਰਿਗ ਸਨੇਹੰ ਭ੍ਰਾਤ ਬਾਂਧਵਹ॥

ਜੋ ਨਾਮ ਨਹੀਂ ਜਪਣ ਦੇਂਦਾ ਉਹਨਾਂ ਸਕੇ ਭਰਾਵਾਂ ਤੇ ਸੰਬੰਧੀਆਂ ਦੇ ਪ੍ਰੇਮ ਨੂੰ ਧ੍ਰਿਗਾਕਾਰ ਹੈ। ਜਿਵੇਂ ਭਭੀਸ਼ਨ ਦਾ ਭਾਈ ਰਾਵਣ ਖ਼ਰਾਬ ਸੀ, ਉਹ ਨਾਮ ਨਹੀਂ ਜਪਣ ਦੇਂਦਾ ਸੀ।

## ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ॥

ਬਨਿਤਾ= ਇਸਤਰੀ ਅਤੇ ਸੁਤਹ= ਪੁਤਰਾਂ ਦੇ ਬਿਲਾਸ= ਕੌਤਕਾਂ ਵਿਚ ਜਿਹੜਾ ਪ੍ਰੇਮ ਕਰਨਾ ਹੈ, ਉਸ ਨੂੰ ਭੀ ਧ੍ਰਿਗਾਕਾਰ ਹੈ ਜੋ ਸਤਿਸੰਗ ਵਿਚ ਨਹੀਂ ਜਾਣ ਦੇਂਦੇ।

## ਧ੍ਰਿਗ ਸ੍ਨੇਹੰ ਗ੍ਰਿਹਾਰਥ ਕਹ॥

ਗ੍ਰਿਹ= ਘਰ ਦੇ ਅਰਥ= ਪਦਾਰਥਾਂ ਕਹ= ਦਾ ਜੋ ਪ੍ਰੇਮ ਹੈ ਉਸ ਨੂੰ ਭੀ ਧ੍ਰਿਗਾਕਾਰ ਹੈ।

*ਵਾ*- ਘਰ ਵਿਚ ਅਤੇ ਪਦਾਰਥਾਂ ਵਿਚ ਜੋ ਪ੍ਰੇਮ ਕਰਨਾ ਹੈ ਉਸ ਨੂੰ ਭੀ ਧ੍ਰਿਗਾਕਾਰ ਕਹ= ਕਹੀਦਾ ਹੈ।

*ਵਾ*- ਘਰ ਦੇ ਪਦਾਰਥਾਂ ਵਿਚ ਜਿਹੜਾ ਪ੍ਰੇਮ ਕਰਨਾ ਹੈ ਤਿਸ ਪ੍ਰੇਮ *ਕਹ= ਨੂੰ ਧ੍ਰਿਗਾਕਾਰ ਹੈ।

*ਪੁਨਾ*- ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਹੇ ਸੁਆਮੀ ਜੀ! ਸੱਚਾ ਪ੍ਰੇਮ ਕੇਹੜਾ ਹੈ?

*ਉੱਤਰ*-

## ਸਾਧਸੰਗ ਸ੍ਨੇਹ ਸਤ੍ਰਿੰ ਸੁਖਯੰ ਬਸੰਤਿ ਨਾਨਕਹ॥ ੨॥

ਸਾਧ ਸੰਗਤ ਵਿਚ ਜਿਹੜਾ ਸ੍ਨੇਹ= ਪ੍ਰੇਮ ਕਰਨਾ ਹੈ, ਇਹ ਸਤ੍ਰਿੰ= ਸੱਚਾ ਹੈ।

*ਪੁਨਾ* ਬੇਨਤੀ ਕੀਤੀ ਇਸ ਪ੍ਰੇਮ ਦਾ ਫਲ ਕੀ ਹੈ?

ਗੁਰੂ ਜੀ ਕਥਨ ਕਰਦੇ ਹਨ—ਸਤਿਸੰਗਤ ਵਿਚ ਪ੍ਰੇਮ ਕਰਨ ਨਾਲ ਸੁਖਾਂ ਵਿਚ ਨਿਵਾਸ ਹੁੰਦਾ ਹੈ॥ ੨॥

ਦੋ ਸਲੋਕਾਂ ਵਿਚ ਸਬੰਧੀਆਂ ਤੋਂ ਮੋਹ ਨਵਿਰਤੀ ਦਾ ਉਪਦੇਸ਼ ਦੇ ਕੇ, ਹੁਣ ਦੇਹ ਹੰਗਤਾ ਦੀ ਨਵਿਰਤੀ ਦਾ ਉਪਦੇਸ਼ ਦੇਂਦੇ ਹਨ-

## ਮਿਥੰਤ ਦੇਹੰ ਖੀਣੰਤ ਬਲਨੰ॥

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਦੇਹ ਹੰਗਤਾ ਛੱਡ ਦਿਓ, ਜਿਸ ਦੇਹ ਦਾ ਅਭਿਮਾਨ ਕਰਦੇ ਹੋ ਇਹ ਪੰਜ ਭੂਤਕ ਦੇਹ ਮਿੱਥਿਆ ਹੈ, ਜਿਸ ਸਰੀਰ ਦਾ ਬਲ, *ਵਾ*-ਇੰਦ੍ਰੀਆਂ ਦਾ ਬਲ,

*ਵਾ*- ਪ੍ਰਾਣਾਂ ਦਾ ਬਲ ਖੀਣ ਹੁੰਦਾ ਜਾਂਦਾ ਹੈ।

## ਬਰਧੰਤਿ ਜਰੂਆ ਹਿਤ੍ਰੰਤ ਮਾਇਆ॥

ਜਰੂਆ= ਬੁਢੇਪਾ ਵਧਦਾ ਜਾ ਰਿਹਾ ਹੈ ਪਰ ਜੀਵ ਮਾਇਆ ਵਿਚ ਹਿਤ੍ਰੰਤ= ਅਤਿਅੰਤ ਪ੍ਰੇਮ ਕਰ ਰਿਹਾ ਹੈ।

*ਵਾ*- ਅੰਤ ਤੱਕ ਭਾਵ ਮਰਨ ਤੱਕ ਮਾਇਆ ਵਿਚ ਪ੍ਰੇਮ ਕਰਦਾ ਹੈ।

*ਵਾ*- ਅੰਤ ਹੋ ਜਾਣ ਵਾਲੀ ਜੋ ਮਾਇਆ ਹੈ, ਉਸ ਵਿਚ ਹਿਤ= ਪ੍ਰੇਮ ਕਰਦਾ ਹੈ।

---

**'ਕਹ' ਪਦ ਦੇ ਤਿੰਨ ਅਰਥ ਹੋਏ ਹਨ, ਸਿਰਫ ਲਵੰਤਾ ਦਾ ਫਰਕ ਹੈ ਭਾਵ ਇਕੋ ਹੀ ਹੈ।*

## ਅਤ੍ਰੰਤ ਆਸਾ ਆਥਿਤ੍ਰ ਭਵਨੰ॥

ਅਤਿਥੀ ਦਾ ਭਵਨੰ= ਘਰ ਜੋ ਸਰਾਂ ਹੈ ਉਸ ਵਿਚ ਜੈਸੇ ਪ੍ਰਾਹੁਣੇ ਦਾ ਇਕ ਰਾਤ ਰਹਿਣ ਹੁੰਦਾ ਹੈ, ਦਿਨ ਚੜ੍ਹਨ ਨਾਲ ਪ੍ਰਾਹੁਣਾ ਤੁਰ ਪੈਂਦਾ ਹੈ। ਐਸੇ ਆਥਿਤ੍ਰ ਭਵਨੰ= ਸਰਾਂ ਦੀ ਨਿਆਈਂ ਜੋ ਇਹ ਸੰਸਾਰ ਹੈ ਇਸ ਵਿਚ ਜੀਵ ਪ੍ਰਾਹੁਣੇ ਵਾਂਗੂ ਹਨ। ਇਨ੍ਹਾਂ ਜੀਵਾਂ ਦਾ ਇਕ ਉਮਰਾ ਰੂਪ ਰਾਤ ਦਾ ਰਹਿਣਾ ਹੈ, ਜਿਸ ਵੇਲੇ ਉਮਰ ਰੂਪ ਰਾਤ ਬੀਤ ਗਈ ਤੇ ਕਾਲ ਰੂਪ ਦਿਨ ਉਦੇ ਹੋ ਗਿਆ ਤਾਂ ਸਾਰਿਆਂ ਜੀਵਾਂ ਨੇ ਚਲਿਆ ਜਾਣਾ ਹੈ।

*ਯਥਾ-* ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥ ੧॥

*(ਪੰਨਾ ੧੦੧੯)*

ਤੇ ਰਹਿਣ ਦੀ ਆਸਾ ਅਤਿਅੰਤ ਕਰ ਰਿਹਾ ਹੈ। *ਅਥਵਾ:-* ਜਿਵੇਂ ਘਰ ਵਿਚ ਕੋਈ ਪ੍ਰਾਹੁਣਾ ਆ ਜਾਂਦਾ ਹੈ ਤਾਂ ਉਹ ਚੰਦ ਰੋਜ਼ (ਕੋਈ-ਦਿਨ) ਠਹਿਰਦਾ ਹੈ, ਐਸੇ ਸੰਸਾਰ ਵਿਚ ਕੋਈ ਦਿਨ ਦਾ ਮੇਲਾ ਹੈ ਪਰ ਇਹ ਜੀਵ ਸੰਸਾਰ ਵਿਚ ਰਹਿਣ ਦੀ ਆਸਾ ਅਤ੍ਰੰਤ= ਬਹੁਤ ਕਰਦਾ ਹੈ।

## ਗਨੰਤ ਸ੍ਵਾਸਾ ਭੈਯਾਨ ਧਰਮੰ॥

ਭਿਆਨਕ ਜੋ ਧਰਮੰ= ਧਰਮ ਰਾਜਾ ਹੈ, ਵਾ-ਭਿਆਨਕ ਧਰਮ ਵਾਲਾ ਅਰਥਾਤ ਕਰੜੇ ਸੁਭਾਅ ਵਾਲਾ ਜੋ ਧਰਮ ਰਾਜ ਹੈ ਉਹ ਇਸ ਦੇ ਸ੍ਵਾਸਾਂ ਨੂੰ ਗਿਣ ਰਿਹਾ ਹੈ ਕਿ ਕਦ ਇਸ ਦੇ ਸ੍ਵਾਸ ਪੂਰੇ ਹੋਣ ਤਾਂ ਇਸ ਨੂੰ ਆਪਣੇ ਪਾਸ ਸਦਵਾਵਾਂ।

## ਪਤੰਤਿ ਮੋਹ ਕੂਪ ਦੁਰਲਭ੍ਯ ਦੇਹੰ ਤਤ ਆਸ੍ਰਯੰ ਨਾਨਕ॥

ਇਹ ਜੀਵ ਮੋਹ ਰੂਪ ਖੂਹ ਵਿਚ, *ਵਾ:-*ਮੋਹ ਕਰ ਕੇ ਸੰਸਾਰ ਰੂਪ ਖੂਹ ਵਿਚ ਪਤੰਤਿ= ਡਿੱਗ ਰਿਹਾ ਹੈ।

*ਪੁਨਾ*-ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਇਸ ਦੁਰਲੱਭ ਮਨੁੱਖਾ ਦੇਹ ਦੇ ਤਰਨ ਦਾ ਜਾਂ ਸਫਲ ਹੋਣ ਦਾ ਆਸਰਾ ਕੇਹੜਾ ਹੈ? *ਗੁਰ ਉੱਤਰ-*

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ਲਾਲ, ਕ੍ਰਿਸ਼ਨ ਲਾਲ! ਜੋ ਪ੍ਰਾਪਤ ਹੋਣੀ ਬਹੁਤ ਦੁਰਲਭ੍ਯ= ਕਠਿਨ ਮਨੁੱਖਾ ਦੇਹ ਹੈ ਤਤ= ਤਿਸ ਦੇ ਤਰਨ ਦਾ ਜਾਂ ਸਫਲ ਹੋਣ ਦਾ ਆਸਰਾ ਇਹ ਹੈ ਕਿ -

## ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ॥ ੩॥

ਮਨ ਕਰ ਕੇ ਗੋਬਿੰਦ ਨੂੰ ਜਪ, ਬਾਣੀ ਕਰ ਕੇ ਗੋਬਿੰਦ ਨੂੰ ਜਪ, ਤਨ ਕਰ ਕੇ ਗੋਬਿੰਦ ਨੂੰ ਜਪ ਤਾਂ ਗੋਪਾਲ ਦੀ ਕਿਰਪਾ ਹੁੰਦੀ ਹੈ। *ਅਥਵਾ:-* ਦੁਰਲਭ੍ਯ ਦੇਹੰ ਤਤ ਆਸ੍ਰਯੰ ਨਾਨਕ॥

ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਤਤ= ਸਿਧਾਂਤ ਰੂਪ ਜੋ ਨਾਨਕ= ਪਰਮਾਤਮਾ ਹੈ ਉਸ ਦੇ ਤਤ ਸਰੂਪ ਦਾ ਜੋ ਤਤਕਾਲ ਭਾਵ ਸ਼ੀਘਰ ਚਿੰਤਨ ਕਰਨਾ ਹੈ ਏਹੀ ਦੁਰਲੱਭ ਦੇਹ ਦੇ ਸਫਲ ਹੋਣ ਦਾ ਆਸਰਾ ਹੈ।

***ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ॥ ੩॥***

ਗੋਬਿੰਦ ਜੋ ਪਰਮਾਤਮਾ ਹੈ ਗੋ-ਬਿੰਦ= ਵੇਦਾਂ ਕਰ ਕੇ ਜਾਨਣ ਜੋਗ ਉਹ ਗੋਬਿੰਦ ਗੋਪਾਲ ਕਿਰਪਾ ਕਰੇ ਤਾਂ ਦੁਰਲੱਭ ਮਨੁੱਖਾ ਦੇਹ ਦਾ ਉਧਾਰ ਹੁੰਦਾ ਹੈ॥ ੩॥

## ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ॥

ਮਾਤਾ ਦੀ ਰਕਤ ਤੇ ਪਿਤਾ ਦੇ ਬੀਰਜ ਰੂਪ ਤੋਯੰ= ਜਲ ਕਰ ਕੇ ਰਚਿਆ ਹੋਇਆ ਜੋ ਸਰੀਰ ਰੂਪ ਕੋਟੰ= ਕਿਲ੍ਹਾ ਹੈ ਇਹ ਬਿਲਕੁਲ ਕਾਚ= ਕੱਚਾ ਹੈ। ਜਿਵੇਂ ਕੱਚਾ ਕਿਲ੍ਹਾ ਮੀਂਹ ਪੈਣ ਨਾਲ ਢਹਿ ਜਾਂਦਾ ਹੈ। ਤਿਵੇਂ ਇਹ ਸਰੀਰ ਕਾਲ ਰੂਪ ਮੀਂਹ ਦੇ ਪੈਣ ਨਾਲ ਢਹਿ ਜਾਂਦਾ ਹੈ ਪਰ ਉੱਪਰੋਂ ਚਰਮਣਹ= ਚਮੜੇ ਦਾ ਲੇਪਨ ਕਰ ਦਿੱਤਾ ਹੈ, ਇਸ ਕਰ ਕੇ ਸੁੰਦਰ ਸਡੌਲ ਪ੍ਰਤੀਤ ਹੋ ਰਿਹਾ ਹੈ।

## ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ॥

ਇਸ ਸਰੀਰ ਰੂਪ ਕਿਲੇ ਦੇ ਨਵੰਤ ਦੁਆਰੰ= ਨੌ ਗੋਲਕਾਂ ਰੂਪ ਨੌ ਦਰਵਾਜ਼ੇ ਭੀਤ ਰਹਿਤੰ= ਪੜਦੇ ਤੋਂ ਰਹਿਤ ਭਾਵ ਤਖਤਿਆਂ ਤੋਂ ਰਹਿਤ ਹਨ, ਜਿਸ ਤਰਫੋਂ ਮਰਜ਼ੀ ਆਵੇ ਸ੍ਵਾਸ ਨਿਕਲ ਜਾਂਦੇ ਹਨ। ਇਸ ਸਰੀਰ ਰੂਪੀ ਕਿਲੇ ਦੇ ਹੇਠਾਂ ਬਾਇ ਰੂਪੰ= ਹਵਾ ਰੂਪ ਜੋ ਸ੍ਵਾਸ ਹਨ, ਇਹ ਥੰਮਾ ਦਿੱਤਾ ਹੋਇਆ ਹੈ। ਭਾਵ ਸ੍ਵਾਸਾਂ ਦੇ ਆਸਰੇ ਸਰੀਰ ਖਲੋਤਾ ਹੈ।

## ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ॥

ਅਜੇਹੀ ਖਿਨ ਭੰਗਰ ਮਨੁੱਖਾ ਦੇਹ ਨੂੰ ਪਾ ਕੇ ਵੀ ਇਹ ਅਗਿਆਨੀ ਪੁਰਸ਼ ਆਪਣੇ ਆਪ ਨੂੰ ਇਸਥਿਤ ਰੂਪ ਜਾਣਦਾ ਹੋਇਆ, ਐਸੇ ਕਹਿੰਦਾ ਹੈ ਕਿ-

ਮੈ ਨ ਮਰਉ ਮਰਿਬੋ ਸੰਸਾਰਾ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ॥ ੧॥ ਰਹਾਉ॥

*(ਪੰਨਾ ੩੨੫)*

ਗੋਬਿੰਦ ਦੇ ਨਾਮ ਨੂੰ ਸਿਮਰਦਾ ਨਹੀਂ ਹੈ।

ਪੁਨਾ ਬੇਨਤੀ ਕੀਤੀ! ਇਸ ਮਨੁੱਖਾ ਦੇਹ ਦੇ ਤਰਨ ਦਾ ਸਾਧਨ ਕਿਹੜਾ ਹੈ? *ਗੁਰ ਉੱਤਰ-*

## ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਉਹਨਾਂ ਸੰਤਾਂ ਦੀ ਚਰਨ ਸ਼ਰਨ ਗ੍ਰਹਿਣ ਕਰਨ ਨਾਲ ਦੁਰਲੱਭ ਮਨੁੱਖਾਂ ਦੇਹ ਤਰ ਜਾਂਦੀ ਹੈ।

## ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ॥ ੪॥

ਜੋ ਸੰਤ ਮਨ ਕਰ ਕੇ ਹਰਿ ਹਰਿ ਨਾਮ ਨੂੰ ਜਪਦੇ ਹਨ, ਤਨ ਕਰ ਕੇ ਭੀ ਹਰਿ ਹਰਿ ਨਾਮ ਨੂੰ ਜਪਦੇ ਹਨ, ਬਾਣੀ ਕਰ ਕੇ ਭੀ ਹਰਿ ਹਰਿ ਨਾਮ ਨੂੰ ਜਪਦੇ ਹਨ।

ਵਾ:-ਹਰੀ ਜੋ ਹਰੇਕ ਜੀਅ ਨੂੰ ਹਰਿਆਂ ਕਰਨ ਵਾਲਾ ਹੈ, ਉਸ ਹਰੀ ਦੇ ਹਰਿ ਹਰਿ ਨਾਮ ਨੂੰ ਜੋ ਜਪਣਾ ਕਰਦੇ ਹਨ॥ ੪॥

ਪੁਨਾ ਹਰੀ ਲਾਲ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ—ਸੁਆਮੀ ਜੀ! ਜਿਸ ਹਰੀ ਦੇ ਹਰਿ ਹਰਿ ਨਾਮ ਨੂੰ ਸੰਤ ਜਪਦੇ ਹਨ, ਉਹ ਹਰਿ ਹਰਿ ਕੈਸਾ ਹੈ?

## ਸੁਭੰਤ ਤੁਯੰ ਅਚੁਤ ਗੁਣਗ੍ਯੰ ਪੂਰਨੰ ਬਹੁਲੋ ਕ੍ਰਿਪਾਲਾ॥

ਤੁਯੰ= ਸੋ (ਉਹ) ਪਰਮਾਤਮਾ ਸੁਭੰਤ= ਸ਼ੋਭਨੀਕ ਹੈ, ਅਚੁਤ= ਅਗਿੱਝ ਹੈ, ਗੁਨਗ੍ਯੰ= ਸ਼ੁਭ ਗੁਣਾਂ ਦਾ

ਗਿਆਤਾ ਹੈ, ਸਾਰੇ ਪੂਰਨੰ= ਪਰੀਪੂਰਨ ਹੈ, ਬਹੁਲੋ= ਬਹੁਲਤਾ ਕਰ ਕੇ ਕਿਰਪਾਲੂ ਦਿਆਲੂ ਹੈ।

*ਅਥਵਾ*–ਹੇ ਜੀਵ! ਜੇ ਤੁਯੰ= ਤੂੰ ਆਪਣੀ ਸੁਭੰਤ= ਸ਼ੋਭਾ ਨੂੰ ਚਾਹੁੰਦਾ ਹੈਂ ਤਾਂ ਅਚੁਤ= ਅਗਿੱਞ ਪ੍ਰਭੂ ਦੇ ਗੁਣਾਂ ਨੂੰ ਗੰ= ਗਿਆਤ ਪੂਰਬਕ ਗਾਵਣਾ ਕਰ, ਉਹ ਪੂਰਨ ਪਰਮਾਤਮਾ ਬਹੁਤਾ ਕਿਰਪਾਲੂ ਹੈ*।

## ਗੰਭੀਰੰ ਊਚੈ ਸਰਬਗਿ ਅਪਾਰਾ ॥

ਬੜੇ ਗੰਭੀਰੰ= ਡੂੰਘੇ ਦਿਲ ਵਾਲਾ ਹੈ, ਸਾਰਿਆਂ ਤੋਂ ਉੱਚਾ ਹੈ, ਸਰਬਗਿ= ਸਭ ਦਾ ਗਿਆਤਾ ਹੈ। ਵਾ:- ਸਰਬ ਸ਼ਕਤੀਮਾਨ ਹੈ, ਅਪਾਰਾ= ਪਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਭਾਵ ਬਿਅੰਤ ਹੈ।

## ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ ॥ ਅਨਾਥ ਨਾਥੇ ਨਾਨਕ ਸਰਣੰ ॥ ੫ ॥

ਆਪਣਿਆਂ ਭ੍ਰਿਤਿਆ= ਦਾਸਾਂ ਦਾ ਪ੍ਰਿਅੰ= ਪਿਆਰਾ ਹੈ।

*ਪ੍ਰਸ਼ਨ*- ਕਿਹੜਿਆਂ ਦਾਸਾਂ ਦਾ ਪਿਆਰਾ ਹੈ? *ਉੱਤਰ :—*

ਜਿਨ੍ਹਾਂ ਦਾ ਹਰ ਦਮ ਪਰਮੇਸ਼ਰ ਦੇ ਚਰਨਾਂ ਵਿਚ ਬਿਸਰਾਮ ਹੈ।

ਗੁਰੂ ਜੀ ਕਥਨ ਕਰਦੇ ਹਨ- ਹੇ ਹਰੀ ਲਾਲ, ਕ੍ਰਿਸ਼ਨ ਲਾਲ! ਜੋ ਪ੍ਰਭੂ ਅਨਾਥ= ਗਰੀਬਾਂ ਦਾ ਨਾਥੇ= ਸੁਆਮੀ ਹੈ ਉਸ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕਰ ॥ ੫ ॥

*ਪੁਨਾ* ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਹੇ ਪ੍ਰਭੂ? ਸਭ ਪਾਸਿਓਂ ਸਾਡਾ ਪ੍ਰੇਮ ਛੁਡਾ ਕੇ ਆਪ ਜੀ ਨੇ ਸਾਨੂੰ ਇਕ ਪਰਮਾਤਮਾ ਦੇ ਚਰਨਾਂ ਦੀ ਓਟ ਫੜਾਈ ਹੈ ਪਰ ਜਿਸ ਵੇਲੇ ਕੋਈ ਮੁਸੀਬਤ ਦਾ ਵੇਲਾ ਆਵੇਗਾ ਉਸ ਵੇਲੇ ਸਾਡੀ ਸਹਾਇਤਾ ਸੰਬੰਧੀਆਂ ਤੋਂ ਬਿਨਾਂ ਹੋਰ ਕੌਣ ਕਰੇਗਾ?

ਗੁਰੂ ਜੀ ਨੇ ਕਿਹਾ- ਜਿਸ ਪਰਮਾਤਮਾ ਦੀ ਓਟ ਫੜਾਈ ਹੈ ਓਹੀ ਪ੍ਰਭੂ ਤੁਹਾਡੀ ਸਹਾਇਤਾ ਕਰੇਗਾ, ਉਸ ਤੋਂ ਬਿਨਾਂ ਹੋਰ ਕੋਈ ਸਹਾਇਕ ਨਹੀਂ ਹੈ।

*ਪੁਨਾ* ਬੇਨਤੀ ਕੀਤੀ- ਉਸ ਪ੍ਰਭੂ ਨੇ ਕਿਸੇ ਦੀ ਸਹਾਇਤਾ ਕੀਤੀ ਭੀ ਹੈ ਜਾਂ ਨਹੀਂ? ਗੁਰੂ ਸਾਹਿਬ ਜੀ ਹਰਨੀ ਦੀ ਕਥਾ ਸੁਣਾਉਂਦੇ ਹਨ।

### ਸਾਖੀ—ਹਰਨੀ ਦੀ

ਇਕ ਗਰਭਵਤੀ ਹਰਨੀ ਜੰਗਲ ਵਿਚ ਆਪਣੀ ਸੁਖ ਦੀ ਨੀਂਦ ਸੁੱਤੀ ਹੋਈ ਸੀ। ਜਦ ਸ਼ਿਕਾਰੀ ਨੇ ਆ ਕੇ ਉਸ ਨੂੰ ਦੂਰੋਂ ਦੇਖਿਆ ਕਿ ਹਰਨੀ ਸੁੱਤੀ ਹੋਈ ਹੈ, ਤਾਂ ਉਸ ਨੇ ਹਰਨੀ ਦੇ ਚਾਰੇ ਰਸਤੇ ਬੰਦ ਕਰ ਦਿੱਤੇ। ਇਕ ਪਾਸੇ ਜਾਲ ਤਾਣ ਦਿੱਤਾ। ਦੂਜੇ ਪਾਸੇ ਅੱਗ ਬਾਲ ਦਿੱਤੀ। ਤੀਜੇ ਪਾਸੇ ਸ਼ਿਕਾਰੀ ਕੁੱਤਾ ਖੜਾ ਕਰ ਦਿੱਤਾ। ਚੌਥੇ ਪਾਸੇ ਆਪ ਬਾਣ ਲੈ ਕੇ ਖਲੋ ਗਿਆ। ਅੱਗ ਦੇ ਭਾਂਬੜ ਮਚਣ ਦੀ ਅਵਾਜ਼ ਸੁਣ ਕੇ ਜਾਂ ਅੱਗ ਦਾ ਸੇਕ ਆਉਣ ਕਰ ਕੇ ਜਦ ਹਰਨੀ ਉੱਠ ਕੇ ਦੌੜੀ ਤਾਂ ਅੱਗੇ ਜਾਲ ਤਣਿਆਂ ਹੋਇਆ ਹੈ, ਦੂਜੇ ਪਾਸੇ ਗਈ ਤਾਂ ਕੁੱਤਾ ਖਲੋਤਾ ਹੈ। ਤੀਜੇ ਪਾਸੇ ਗਈ ਤਾਂ ਸ਼ਿਕਾਰੀ ਖਲੋਤਾ ਹੈ, ਸਭ ਰਸਤੇ ਬੰਦ ਵੇਖ ਕੇ ਉਸ ਵੇਲੇ ਨਿਰਾਸ ਹੋ ਕੇ ਪ੍ਰਭੂ ਨੂੰ ਯਾਦ ਕਰਦੀ ਹੋਈ ਇਸ ਤਰ੍ਹਾਂ ਬੇਨਤੀ ਕਰਨ ਲੱਗੀ-

ਹੇ ਦੀਨਾ ਬੰਧੂ! ਤੇਰੇ ਬਿਨਾਂ ਮੇਰਾ ਕੋਈ ਵੀ ਸਹਾਇਕ ਨਹੀਂ ਹੈ, ਜਲਦੀ ਆ ਕੇ ਮੇਰੀ ਰੱਖਿਆ ਕਰ।

---

**ਕਈ ਬੀੜਾਂ ਵਿਚ ਇਸ ਤਰ੍ਹਾਂ ਪਾਠ ਭੀ ਹੈ-*
*ਬਹੁ ਲੋਕਿ ਪਾਲਾ ॥* *ਅਰਥ: ਉਹ ਪਰਮੇਸ਼ਰ ਬਹੁਤ ਹੀ ਲੋਕਾਂ ਦੇ ਪਾਲਣਹਾਰਾ ਹੈ।*

ਉਸ ਵੇਲੇ ਭਗਵਾਨ ਨੇ ਆਪਣੇ ਸੰਕਲਪ ਮਾਤਰ ਨਾਲ ਹੀ ਉਸ ਦੇ ਚਾਰੇ ਰਸਤੇ ਖੋਹਲ ਦਿੱਤੇ।

ਪਹਿਲੇ ਬੜੀ ਹਨ੍ਹੇਰੀ ਚੱਲੀ, ਉਸ ਨੇ ਜਾਲ ਤੋੜ ਕੇ ਅੱਗ ਵਿਚ ਪਾ ਦਿੱਤਾ, ਇਸ ਵਜ੍ਹਾ ਨਾਲ ਹਰਨੀ ਦਾ ਇਕ ਰਸਤਾ ਖੁਲ੍ਹ ਗਿਆ। ਫੇਰ ਬੱਦਲਾਂ ਨੇ ਆ ਕੇ ਬਰਖਾ ਕੀਤੀ ਤਾਂ ਅੱਗ ਬੁਝ ਗਈ, ਇਉਂ ਹਰਨੀ ਦਾ ਦੂਜਾ ਰਾਹ ਸਾਫ ਹੋ ਗਿਆ। ਜਦ ਸ਼ਿਕਾਰੀ ਨੇ ਬਾਣ ਮਾਰਿਆ ਤਾਂ ਹੱਥ ਕੰਬਣ ਕਰਕੇ ਉਹ ਬਾਣ ਸ਼ਿਕਾਰੀ ਕੁੱਤੇ ਨੂੰ ਜਾ ਵੱਜਾ, ਇਸ ਵਜ੍ਹਾ ਨਾਲ ਹਰਨੀ ਦਾ ਤੀਜਾ ਰਸਤਾ ਵੀ ਖੁਲ੍ਹ ਗਿਆ।

ਜਿਸ ਜਗ੍ਹਾ 'ਤੇ ਸ਼ਿਕਾਰੀ ਆਪ ਖਲੋਤਾ ਸੀ, ਉਥੋਂ ਸੱਪ ਨੇ ਨਿਕਲ ਕੇ ਸ਼ਿਕਾਰੀ ਨੂੰ ਡੰਗ ਮਾਰਿਆ ਤਾਂ ਸ਼ਿਕਾਰੀ ਓਥੇ ਹੀ ਢੇਰੀ ਹੋ ਗਿਆ। ਇੰਜ ਹਰਨੀ ਦਾ ਚੌਥਾ ਰਾਹ ਵੀ ਖੁਲ੍ਹ ਗਿਆ। ਹਰਨੀ ਆਪਣੇ ਸੁਖ ਅਨੰਦ ਨਾਲ ਬਨ ਵਿਖੇ ਵਿਚਰਨ ਲੱਗ ਪਈ*।

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਤੁਸੀਂ ਏਹ ਨਿਯਮ ਸਮਝ ਲੌ ਜਿਥੇ ਕੋਈ ਸਹਾਇਤਾ ਨਾ ਕਰ ਸਕੇ ਉਥੇ ਆਪ ਪ੍ਰਭੂ ਸਹਾਇਤਾ ਕਰਦਾ ਹੈ।

*ਯਥਾ-* ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ॥
ਓਥੈ ਤੇਰੀ ਰਖ ਅਗਨੀ ਉਦਰ ਮਾਹਿ॥ *(ਪੰਨਾ ੯੬੨)*

*ਤਥਾ-*ਜਿਸ ਨੋ ਸਾਜਨ ਰਾਖਸੀ ਦੁਸ਼ਮਨ ਕਵਨ ਬਿਚਾਰ॥
ਛ੍ਵੈ ਨ ਸਕੈ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ॥ ੨੪॥
ਜੇ ਸਾਧੂ ਸ਼ਰਣੀ ਪਰੇ ਤਿਨ ਕੇ ਕਵਣ ਬਿਚਾਰ॥
ਦੰਤ ਜੀਭ ਜਿਮ ਰਾਖਿ ਹੈ ਦੁਸ਼ਟ ਅਰਿਸ਼ਟ ਸੰਘਾਰ॥ ੨੫॥

*(ਦਸਮ ਗ੍ਰੰਥ ਬਚਿੱਤ੍ਰ ਨਾਟਕ, ਪੰਨਾ ੭੨)*

*ਤਥਾ* -ਜਿਸ ਕਾ ਸਾਸੁ ਨ ਕਾਢਤ ਆਪਿ॥ ਤਾ ਕਉ ਰਾਖਤ ਦੇ ਕਰਿ ਹਾਥ॥
ਮਾਨਸ ਜਤਨ ਕਰਤ ਬਹੁ ਭਾਤਿ॥ ਤਿਸ ਕੇ ਕਰਤਬ ਬਿਰਥੇ ਜਾਤਿ॥
ਮਾਰੈ ਨ ਰਾਖੈ ਅਵਰੁ ਨ ਕੋਇ॥ ਸਰਬ ਜੀਆ ਕਾ ਰਾਖਾ ਸੋਇ॥

*(ਪੰਨਾ ੨੮੫)*

*ਤਥਾ-* ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣ॥
ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ॥

(ਪੰਨਾ ੯੬੧)

---

***ਬਿਪਤਾ ਸਮੇਂ ਹਰਨੀ ਦੀ ਪੁਕਾਰ-***

*ਸੰਕਟ ਕਟੋ ਮੁਰਾਰੀ ਹਮਰਾ ਸੰਕਟ ਕਟੋ ਮੁਰਾਰੀ।*
*ਸੰਕਟ ਮਹਿ ਇਕ ਸੰਕਟ ਬਨਿਓ ਅਰਜ਼ ਕਰੇ ਮ੍ਰਿਗ ਨਾਰੀ।*
*ਏਕ ਓਰ ਲੇ ਵਾਵਰ ਗਾਡੀ, ਏਕ ਓਰ ਅੱਗ ਜਾਰੀ।*
*ਏਕ ਓਰ ਸੁਆਨ ਕੀਓ ਠਾਂਢੋ, ਏਕ ਓਰ ਫੰਧਕਾਰੀ।*
*ਉਲਟਤ ਪਵਨ ਲੈ ਵਾਵਰ ਜਾਰੀ, ਸੁਆਨ ਗਹਿਓ ਸਸਕਾਰੀ।*
*ਭੂਮਿ ਹੀ ਤੇ ਸਰਪ ਜੋ ਨਿਕਸਿਓ, ਜਾਇ ਡਸਿਓ ਫੰਧਕਾਰੀ।*
*ਕੂਦਤ ਫਾਂਧਤ ਮ੍ਰਿਗਨੀ ਨਿਕਸੀ, ਉਬਰੀ ਸਰਨ ਤਿਹਾਰੀ।*

## ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖੵ ਆਵਧਹ ॥

(ਅੱਖਰਾਂ ਵੱਲ ਧਿਆਨ ਦਿਓ-) ਹਰਨੀ ਦੇ ਲਖੵ= ਨਿਸ਼ਾਨੇ ਨੂੰ ਪੇਖੰਤ= ਦੇਖ ਕੇ ਬਧਿਕ= ਸ਼ਿਕਾਰੀ ਨੇ ਆਵਧਹ= ਸ਼ਸਤ੍ਰ ਅਰਥਾਤ ਬਾਣ ਪ੍ਰਹਾਰੇਣ= ਮਾਰਿਆ।

## ਅਹੋ ਜਸੵ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਤੇ ॥ ੬ ॥

ਪਰ ਅਹੋ= ਬੜਾ ਅਸਚਰਜ ਹੈ, ਜਸੵ= ਜਿਸ ਦੀ ਰੱਖਿਆ ਕਰਨ ਵਾਲਾ ਪ੍ਰਭੂ ਆਪ ਹੋਵੇ ਤਾਂ ਉਸ ਦਾ ਕੋਈ ਰੋਮ ਵੀ ਛੇਦ੍ਤੇ= ਕੱਟ ਨਹੀਂ ਸਕਦਾ॥ ੬ ॥

*ਯਥਾ*-ਜਾ ਕੋ ਰਾਖੇ ਸਾਵਲਾ, ਮਾਰ ਨ ਸਾਕੈ ਕੋਇ।
ਵਾਲ ਨ ਬਾਂਕਾ ਕਰ ਸਕੇ, ਜਉ ਸਭ ਜਗ ਵੈਰੀ ਹੋਇ।

ਦੇਖੋ! ਹਰਨਾਖਸ਼ ਨੇ ਭਾਵੇਂ ਕਿਤਨੇ ਦੁੱਖ ਦਿੱਤੇ ਸਨ, ਪਰ ਪ੍ਰਹਿਲਾਦ ਭਗਤ ਦੀ ਰੱਖਿਆ ਭਗਵਾਨ ਨੇ ਆਪ ਕੀਤੀ ਹੈ। ਥੰਮੇ ਵਿੱਚੋਂ ਨਿਕਲ ਕੇ ਨਰਸਿੰਘ ਰੂਪ ਧਾਰ ਕੇ ਹਰਨਾਖਸ਼ ਨੂੰ ਨਹੁੰਆਂ ਨਾਲ ਚੀਰ ਕੇ ਮਾਰ ਦਿੱਤਾ।

*ਯਥਾ*-ਦੁਸਟ ਸਭਾ ਮਹਿ ਮੰਤ੍ਰੁ ਪਕਾਇਆ॥ ਪ੍ਰਹਿਲਾਦ ਕਾ ਰਾਖਾ ਹੋਇ ਰਘੁਰਾਇਆ॥

*(ਪੰਨਾ ੧੧੩੩)*

ਏਸੇ ਤਰ੍ਹਾਂ ਦੁਰਬਾਸ਼ਾ ਰਿਖੀ ਤੋਂ ਅਮਰੀਕ ਭਗਤ ਦੀ ਰੱਖਿਆ ਕੀਤੀ ਅਤੇ ਜਿਸ ਵੇਲੇ ਤੰਦੂਏ ਨੇ ਹਾਥੀ ਨੂੰ ਗ੍ਰਸਿਆ ਸੀ ਤਾਂ ਹਾਥੀ ਦੀ ਪੁਕਾਰ ਸੁਣ ਕੇ ਉਸ ਦੀ ਸਹਾਇਤਾ ਕੀਤੀ ਸੀ।

*ਯਥਾ*- ਦੀਨ ਭਇਓ ਗਜ ਰਾਜ, ਹੀਨ ਭਇਓ ਬਲ ਹੂੰ ਤੇ,
ਟੂਟ ਗਇਓ ਮਨ, ਟੇਰਿਓ ਹਰੀ ਹਰੀ ਕਰ ਕੇ।
ਪੌਢੇ ਪ੍ਰਭੂ ਰਮਾ ਸੰਗ, ਪੀਤ ਪਟ ਰਾਤੇ ਰੰਗ,
ਸੋਇ ਉਠੇ ਧਾਇ ਨਾਥ, ਨੈਣ ਆਇਓ ਭਰ ਕੇ।
ਆਧੀ ਰਾਤ ਧਾਏ ਨਾਥ, ਚਕ੍ਰ ਸੁਦਰਸ਼ਨ ਲੀਏ ਹਾਥ,
ਤੋੜ ਦੀਨੋ ਤਦੂਏ ਕੋ, ਜਰੀ ਜਰੀ ਕਰ ਕੇ।
ਤੁਲਸੀ ਦਾਸ ਤ੍ਰਿਲੋਕੀ ਨਾਥ, ਭਗਤਨ ਕੇ ਸਦਾ ਸਾਥ,
ਗਰੜ ਛੋਡ ਧਾਏ ਨਾਥ, ਕਰੀ ਕਰੀ ਕਰ ਕੇ।

*ਤਥਾ*- ਕਰੀ ਕੀ ਪੁਕਾਰ ਪਰੀ ਸ੍ਰਵਨੇ, ਕਮਲਾਪਤਿ ਆਪ ਚੜੇ ਪਖਰੀ।
ਪਖਰੀ ਮਧਰੀ ਜਬ ਚਾਲ ਕਰੀ, ਪ੍ਰਭ ਪੈਂਡ ਪਰਿਓ ਅਪੁਰੀ ਪਗਰੀ।
ਪਗਰੀ ਸਗਰੀ ਹਰਿ ਦੌਰ ਕਰੀ, ਤਬ ਚੱਕ੍ਰ ਪਰਿਓ ਅਪੁ ਤੇ ਅਗਰੀ।
ਅਗਰੀ ਨਕਰੀ ਹਰਿ ਮੇਹਰ ਕਰੀ, ਕਰੀ ਕੀ ਪੁਕਾਰ ਸੇ ਮੁਕਤ ਕਰੀ।

*ਪੁਨਾ* ਦੁਆਪੁਰ ਜੁਗ ਵਿਚ ਦ੍ਰੋਪਤਾਂ ਦੀ ਰੱਖਿਆ ਸ੍ਰੀ ਕ੍ਰਿਸ਼ਨ ਭਗਵਾਨ ਜੀ ਰੂਪ ਹੋ ਕੇ ਹਰੀ ਨੇ ਕੀਤੀ।

ਫੇਰ ਕਲਜੁਗ ਵਿਖੇ ਭਗਤ ਨਾਮਦੇਵ ਜੀ ਦੀ ਰੱਖਿਆ ਕੀਤੀ, ਜਦ ਸਲੇਮ ਬਾਦਸ਼ਾਹ ਨੇ ਫੜ ਲਿਆ ਸੀ।

*ਯਥਾ*- ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਹਾਰੇ ਕਾਮਾ॥ ੧॥
ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥ ੧॥ ਰਹਾਉ॥
ਬਿਸਮਿਲਿ ਗਊ ਦੇਹੁ ਜੀਵਾਇ॥ ਨਾਤਰੁ ਗਰਦਨਿ ਮਾਰਉ ਠਾਂਇ॥ ੨॥

ਬਾਦਿਸਾਹ ਐਸੀ ਕਿਉ ਹੋਇ॥ ਬਿਸਮਿਲਿ ਕੀਆ ਨ ਜੀਵੈ ਕੋਇ॥ ੩॥

ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥ ੪॥ *(ਪੰਨਾ ੧੧੬੫)*

ਏਸੇ ਤਰ੍ਹਾਂ ਭਾਈ ਕਟਾਰੂ ਦੀ ਰੱਖਿਆ ਕੀਤੀ (ਜਿਸ ਦਾ ਵੱਟਾ ਘਟ ਸੀ) ਇਸ ਦੀ ਸਾਖੀ ਸ੍ਰੀ ਅਮੀਰ ਭੰਡਾਰ ਦੇ ੩੯੩ ਪੰਨੇ ਪਰ ਪੜ੍ਹੋ।

ਅਤੇ ਭਾਈ ਤਿਲੋਕ ਦੀ ਰੱਖਿਆ ਕੀਤੀ, ਜਿਸ ਦੀ ਤਲਵਾਰ ਲੱਕੜ ਦੀ ਸੀ। ਇਸ ਦੀ ਸਾਖੀ ਵੀ ਸ੍ਰੀ ਅਮੀਰ ਭੰਡਾਰ ਦੇ ੩੯੧ ਪੰਨੇ ਪਰ ਪੜ੍ਹੋ।

ਫੇਰ ਭਾਈ ਬਿਧੀ ਚੰਦ ਦੀ ਰੱਖਿਆ ਕੀਤੀ (ਜਦ ਭੱਠੀ ਵਿਚ ਵੜ ਗਿਆ ਸੀ) ਇਸ ਵਜ੍ਹਾ ਨਾਲ ਉਹ ਭਗਵਾਨ ਸਭ ਦੀ ਰੱਖਿਆ ਕਰਦਾ ਆਇਆ ਹੈ। ਤੁਸੀਂ ਉਸ ਦੇ ਹੋ ਜਾਓਗੇ ਤਾਂ ਉਹ ਤੁਹਾਡੀ ਵੀ ਰੱਖਿਆ ਕਰੇਗਾ।

*ਪੁਨਾ* ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਜਿਸ ਮਨੁੱਖ ਦੀ ਅਉਧ ਪੁੱਜ ਜਾਵੇ ਤੇ ਪਰਮੇਸ਼ਰ ਵੀ ਮਾਰਨਾ ਚਾਹਵੇ ਤਾਂ ਉਸ ਨੂੰ ਕੋਈ ਰੱਖ ਸਕਦਾ ਹੈ ਕਿ ਨਹੀਂ?

*ਉੱਤਰ*- ਜਿਸ ਦੀ ਅਉਧ ਪੁੱਜ ਜਾਵੇ ਉਸ ਨੂੰ ਕੋਈ ਨਹੀਂ ਰੱਖ ਸਕਦਾ।

*ਯਥਾ* - ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ॥

ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ॥ *(ਫੁਨਹੇ, ਪੰਨਾ ੧੩੬੩)*

ਅੰਤ ਸਮੇਂ ਇਸ ਪ੍ਰਾਣੀ ਦੇ ਬਚਾਉ ਵਾਸਤੇ ਕੋਈ ਜੰਤਰ ਮੰਤਰ ਭੀ ਨਹੀਂ ਚਲਦਾ।

*ਯਥਾ* - ਸਭੈ ਮੰਤ੍ਰ ਹੀਣੰ ਸਮੈ ਅੰਤ ਕਾਲੰ॥ ਭਜੋ ਏਕ ਚਿੱਤੰ ਸੁ ਕਾਲੰ ਕ੍ਰਿਪਾਲੰ॥ ੪॥ ੧੩॥

*(ਦਸਮ ਗ੍ਰੰਥ, ਸ੍ਰੀ ਮੁਖਵਾਕ, ਪੰਨਾ ੨੨੩)*

## ਸਾਖੀ—ਰਾਜੇ ਪ੍ਰੀਛਤ ਦੀ

ਇਕ ਸਮੇਂ ਰਾਜਾ ਪ੍ਰੀਛਤ ਸ਼ਿਕਾਰ ਖੇਡਣ ਵਾਸਤੇ ਗਿਆ ਤੇ ਇਸ ਦੇ ਅੱਗੋਂ ਦੀ ਹਰਨ ਨਿਕਲਿਆ, ਪਰ ਉਹ ਹੱਥ ਨਾ ਆਇਆ। ਰਾਜੇ ਨੇ ਜਤਨ ਬੜੇ ਕੀਤੇ ਪਰ ਸ਼ਿਕਾਰ ਨਾ ਮਿਲਿਆ। ਰਸਤੇ ਵਿਚ ਇਕ ਜਗ੍ਹਾ ਵਿਭਾਂਡਵ ਰਿਖੀ ਤਪ ਕਰਦਾ ਵੇਖਿਆ। ਇਸ ਪਾਸੋਂ ਆ ਕੇ ਰਾਜੇ ਨੇ ਪੁੱਛਿਆ ਕਿ ਹਰਨ ਕਿਸ ਪਾਸੇ ਗਿਆ ਹੈ? ਰਿਖੀ ਆਪਣੇ ਧਿਆਨ ਵਿਚ ਮਸਤ ਸੀ ਰਾਜੇ ਨੂੰ ਕੁਝ ਉੱਤਰ ਨਾ ਦਿੱਤਾ। ਰਾਜੇ ਨੇ ਕ੍ਰੋਧ ਕਰ ਕੇ ਪਾਸ ਇਕ ਮਰਿਆ ਹੋਇਆ ਸੁੱਕਾ ਸੱਪ ਵੇਖ ਕੇ ਧਨੁੱਖ ਦੇ ਗੋਸ਼ੇ ਨਾਲ ਉਠਾ ਕੇ ਰਿਖੀ ਦੇ ਗਲ ਪਾ ਦਿੱਤਾ ਤੇ ਆਪਣੇ ਮੰਦਰਾਂ ਵਿਚ ਚਲਾ ਆਇਆ।

ਕਈ ਦਿਨ ਗੁਜਰਨ ਤੋਂ ਬਾਅਦ ਜਿਸ ਵੇਲੇ ਵਿਭਾਂਡਵ ਰਿਖੀ ਦਾ ਚੇਲਾ ਸਿੰਙੀ ਰਿਖੀ ਬ੍ਰਹਮ ਲੋਕ ਵਿਚੋਂ ਵਰ ਲੈ ਕੇ ਆਇਆ ਕਿ "ਮੈਂ ਜੋ ਭੀ ਬਚਨ ਕਹਾਂ ਉਹ ਪੂਰਾ ਹੁੰਦਾ ਜਾਵੇ"। ਜਦ ਆਪਣੇ ਗੁਰੂ ਜੀ ਪਾਸ ਪਹੁੰਚਾ ਤਾਂ ਕੀ ਵੇਖਦਾ ਹੈ ਕਿ ਮੇਰੇ ਗੁਰੂ ਜੀ ਦੇ ਗਲ ਵਿਖੇ ਕਿਸੀ ਨੇ ਸੱਪ ਪਾਇਆ ਹੋਇਆ ਹੈ। ਪੜਤਾਲ ਕਰਨ ਤੋਂ ਪਤਾ ਲੱਗਾ ਕਿ ਰਾਜੇ ਪ੍ਰੀਛਤ ਨੇ ਪਾਇਆ ਹੈ। ਉਸੀ ਵੇਲੇ ਸਰਾਪ ਦੇ ਦਿੱਤਾ ਕਿ ਜਿਸ ਨੇ ਭੀ ਮੇਰੇ ਗੁਰੂ ਦੇ ਗਲ ਵਿਚ ਸੱਪ ਪਾਇਆ ਹੈ ਉਹ ਸੱਪ ਦੀ ਮੌਤ ਹੀ ਮਰ ਜਾਏਗਾ।

ਇਸ ਸਰਾਪ ਦਾ ਪਤਾ ਵਿਭਾਂਡਵ ਰਿਖੀ ਨੂੰ ਭੀ ਲੱਗ ਗਿਆ। ਤਦ ਗੁਰੂ ਨੇ ਆਪਣੇ ਚੇਲੇ ਸਿੰਙੀ ਰਿਖੀ ਨੂੰ ਬੁਲਾ ਕੇ ਕਿਹਾ ਕਿ ਤੂੰ ਬਹੁਤ ਮਾੜਾ ਕੰਮ ਕੀਤਾ ਹੈ, ਰਾਜਾ ਤਾਂ ਬਹੁਤ ਧਰਮਾਤਮਾ ਸੀ ਤੂੰ ਇਸ ਨੂੰ ਸਰਾਪ

ਕਿਉਂ ਦਿੱਤਾ ਹੈ?

ਸਿੰਙੀ ਰਿਖੀ ਨੇ ਕਿਹਾ- ਇਸ ਨੇ ਆਪ ਦੇ ਗਲ ਸੱਪ ਕਿਉਂ ਪਾਇਆ ਹੈ?

ਗੁਰੂ ਨੇ ਕਿਹਾ—ਇਸ ਨੇ ਨਹੀਂ ਪਾਇਆ, ਕਲਜੁਗ ਨੇ ਪਵਾਇਆ ਹੈ। ਉਹ ਕਿਵੇਂ? ਗੁਰੂ ਜੀ! ਸਿੰਙੀ ਰਿਖੀ ਨੇ ਪੁੱਛਿਆ। ਵਿਭਾਂਡਵ ਰਿਖੀ ਨੇ ਕਿਹਾ—ਇਕ ਸਮੇਂ ਇਸ ਨੂੰ ਕਲਜੁਗ ਆ ਮਿਲਿਆ ਸੀ, ਉਸ ਨੇ ਕਿਹਾ— "ਹੇ ਰਾਜਨ! ਮੈਂ ਕਿਥੇ ਰਹਾਂ?" ਰਾਜਾ ਨੇ ਕਿਹਾ—ਜਿਥੇ ਜੂਆਰੀਏ, ਚੋਰ, ਯਾਰ ਵਗੈਰਾ ਹੋਣ ਉਥੇ ਰਿਹਾ ਕਰ। ਕਲਜੁਗ ਨੇ ਕਿਹਾ—ਮੇਰੇ ਰਹਿਣ ਵਾਸਤੇ ਕੋਈ ਚੰਗੀ ਜਗ੍ਹਾ ਵੀ ਦੱਸੋ?

ਤਾਂ ਰਾਜੇ ਨੇ ਕਿਹਾ—ਸੋਨੇ ਪਰ ਭੀ ਨਿਵਾਸ ਕਰ ਸਕਦਾ ਹੈਂ।

ਇਹ ਸੁਣ ਕੇ ਕਲਜੁਗ ਚਲਾ ਗਿਆ। ਜਿਸ ਵੇਲੇ ਇਹ ਰਾਜਾ ਮੇਰੇ ਪਾਸ ਆਇਆ ਸੀ ਉਸ ਵੇਲੇ ਕਲਜੁਗ ਇਸ ਦੇ ਮੁਕਟ ਪਰ ਮੱਖੀ ਦਾ ਰੂਪ ਧਾਰ ਕੇ ਬੈਠਾ ਹੋਇਆ ਸੀ। ਉਸ ਕਲਜੁਗ ਨੇ ਬਿਪ੍ਰੀਤ ਬੁੱਧੀ ਕਰਵਾ ਕੇ ਇਸ ਪਾਸੋਂ ਮੇਰੇ ਗਲ ਵਿਚ ਸੱਪ ਪਵਾਇਆ ਹੈ, ਇਸ ਲਈ ਇਸ ਨੂੰ ਸਰਾਪ ਨਹੀਂ ਸੀ ਦੇਣਾ ਚਾਹੀਦਾ। ਸਿੰਙੀ ਰਿਖੀ ਨੇ ਕਿਹਾ—ਮੇਰਾ ਬਚਨ ਅਟੱਲ ਹੈ, ਇਹ ਤਾਂ ਮੁੜ ਨਹੀਂ ਸਕਦਾ ਇਹ ਹੁਣ ਅਵੱਸ਼ ਹੋ ਕੇ ਰਹੇਗਾ। ਉਸ ਵੇਲੇ ਵਿਭਾਂਡਵ ਰਿਖੀ ਨੇ ਰਾਜੇ ਨੂੰ ਸੁਨੇਹਾ ਭੇਜ ਦਿੱਤਾ ਕਿ ਤੂੰ ਸੱਤਾਂ ਦਿਨਾਂ ਵਿਚ ਮਰ ਜਾਣਾ ਹੈ, ਇਸ ਲਈ ਤੂੰ ਆਪਣਾ ਬੰਦੋਬਸਤ ਕਰ ਲੈ।

ਜਿਸ ਵੇਲੇ ਰਾਜੇ ਪ੍ਰੀਛਤ ਨੇ ਇਹ ਸਰਾਪ ਸੁਣਿਆ ਤਾਂ ਰਾਜੇ ਨੇ ਉਸੀ ਵੇਲੇ ਆਪਣੀ ਜਾਨ ਬਚਾਉਣ ਵਾਸਤੇ ਮੰਤਰੀਆਂ ਨੂੰ ਹੁਕਮ ਦੇ ਕੇ ਗੰਗਾ ਦੇ ਚਲਦੇ ਪ੍ਰਵਾਹ ਵਿਚ ਸ਼ੀਸ਼ ਮਹੱਲ ਉਸਰਾਵਣਾ ਕੀਤਾ, ਜਿਸ ਵਿਚ ਕੀੜੀ ਜਾਂਦੀ ਵੀ ਨਿਗਾਹ ਆਵੇ।

ਉਸੇ ਸ਼ੀਸ਼ ਮਹੱਲ ਵਿਚ ਸੁਕਦੇਵ ਰਿਖੀ ਜੀ ਪਾਸੋਂ "ਸ੍ਰੀ ਮਦ ਭਾਗਵਤ" ਦਾ ਪਾਠ ਰਖਵਾ ਲਿਆ। ਬੜੀ ਸੰਪੂਰਨ ਵਿਧੀ ਨਾਲ ਪਾਠ ਹੁੰਦਾ ਰਿਹਾ।

ਜਿਸ ਵੇਲੇ ਧਨੰਤਰ ਵੈਦ ਨੂੰ ਪਤਾ ਲੱਗਾ ਕਿ ਸਿੰਙੀ ਰਿਖੀ ਦੇ ਸਰਾਪ ਕਰਕੇ ਰਾਜੇ ਪ੍ਰੀਛਤ ਨੇ ਮਰ ਜਾਣਾ। ਹੈ ਤਾਂ ਚਿੱਤ ਵਿਚ ਬੜਾ ਅਫਸੋਸ ਕਰਦਾ ਹੋਇਆ ਤੁਰ ਪਿਆ ਕਿ ਜਿਸ ਤਰ੍ਹਾਂ ਭੀ ਹੋਵੇ ਏਹੋ ਜਿਹੇ ਧਰਮਾਤਮਾ ਰਾਜੇ ਨੂੰ ਬਚਾਉਣਾ ਚਾਹੀਦਾ ਹੈ। ਜਿਸ ਵੇਲੇ ਵੀ ਤੱਛਕ 'ਰਾਜੇ-ਪ੍ਰੀਛਤ' ਨੂੰ ਮਾਰੇਗਾ ਮੈਂ ਉਸ ਨੂੰ ਜਿੰਦਾ ਕਰ ਦਿਆਂਗਾ। ਇਸ ਤਰਫੋਂ ਧਨੰਤਰ ਵੈਦ ਚੱਲ ਪਿਆ, ਦੂਜੇ ਪਾਸਿਓਂ ਤੱਛਕ ਨਾਗ ਵੀ ਰਾਜੇ ਨੂੰ ਮਾਰਨ ਵਾਸਤੇ ਚੱਲ ਪਿਆ। ਤੁਰਦਿਆਂ-ਤੁਰਦਿਆਂ ਰਾਹ ਵਿਚ ਦੋਹਾਂ ਦਾ ਮੇਲ ਹੋ ਗਿਆ। ਦੋਨਾਂ ਦਾ ਆਹਮੋ-ਸਾਹਮਣੇ ਮੇਲ ਹੋਣ ਤੇ ਜਾਣ-ਪਛਾਣ ਹੋਣ ਲੱਗੀ।

ਤੱਛਕ ਨੇ ਪੁੱਛਿਆ - ਤੂੰ ਕੌਣ ਹੈਂ? ਧਨੰਤਰ ਨੇ ਕਿਹਾ - ਮੈਂ ਧਨੰਤਰ ਵੈਦ ਹਾਂ।

ਧਨੰਤਰ ਨੇ ਪੁੱਛਿਆ - ਤੂੰ ਕੌਣ ਹੈਂ? ਤੱਛਕ ਨੇ ਕਿਹਾ - ਮੈਂ ਤੱਛਕ ਨਾਗ ਹਾਂ।

ਧਨੰਤਰ ਨੇ ਪੁੱਛਿਆ - ਤੂੰ ਕਿਥੇ ਚਲਿਆ ਹੈਂ?

ਤੱਛਕ ਨੇ ਕਿਹਾ— ਮੈਂ ਰਾਜੇ ਪ੍ਰੀਛਤ ਨੂੰ ਮਾਰਨ ਚਲਿਆਂ ਹਾਂ।

ਫੇਰ ਤੱਛਕ ਨੇ ਪੁੱਛਿਆ - ਤੂੰ ਕਿੱਥੇ ਚਲਿਆ ਹੈਂ?

ਧਨੰਤਰ ਨੇ ਕਿਹਾ—ਮੈਂ ਰਾਜੇ ਪ੍ਰੀਛਤ ਨੂੰ ਜਿਵਾਉਣ ਲਈ ਚਲਿਆ ਹਾਂ।

ਤੱਛਕ ਨੇ ਵਿਚਾਰਿਆ ਕਿ ਪਹਿਲੇ ਵੇਖੀਏ ਤਾਂ ਸਹੀ ਇਸ ਵਿਚ ਕਿਤਨੀ-ਕੁ ਤਾਕਤ ਹੈ। ਧਨੰਤਰ ਨੂੰ

ਕਿਹਾ—ਪਹਿਲੇ ਤੂੰ ਆਪਣੀ ਤਾਕਤ ਵਿਖਾ, ਤੇਰੇ ਵਿਚ ਕਿਤਨਾ-ਕੁ ਬਲ ਹੈ।

ਧਨੰਤਰ ਨੇ ਕਿਹਾ- ਜਿਥੋਂ ਤਕ ਮੇਰੀ ਨਿਗਾਹ ਜਾਵੇਗੀ ਕਿਸੇ ਨੂੰ ਮਰਨ ਨਹੀਂ ਦਿਆਂਗਾ। ਜੇ ਤੂੰ ਮੇਰਾ ਬਲ ਵੇਖਣਾ ਚਾਹੁੰਦਾ ਹੈਂ ਤਾਂ ਇਹ ਜੋ ਪਿੱਪਲ ਦਾ ਬ੍ਰਿੱਛ ਖਲੋਤਾ ਹੈ, ਇਸ ਨੂੰ ਸਾੜ ਦੇਹ। ਤੱਛਕ ਨੇ ਆਪਣਾ ਫੁੰਕਾਰਾ ਮਾਰ ਕੇ ਉਸ ਨੂੰ ਲੱਕੜਹਾਰੇ ਦੇ ਸਮੇਤ ਸਾੜ ਦਿੱਤਾ।

ਫੇਰ ਧਨੰਤਰ ਨੇ ਕਿਹਾ ਕਿ ਇਸ ਦੀ ਸੁਆਹ ਵੀ ਉਡਾ ਲੈ। ਤੱਛਕ ਨੇ ਦੂਜਾ ਫੁੰਕਾਰਾ ਮਾਰ ਕੇ ਉਸ ਸਣੇ ਬ੍ਰਿੱਛ ਦੀ ਸੁਆਹ ਭੀ ਉਡਾ ਦਿੱਤੀ। ਬ੍ਰਿੱਛ ਦਾ ਨਾਮੋ ਨਿਸ਼ਾਨ ਹੀ ਮਿਟਾ ਦਿਤਾ। ਤੱਛਕ ਨਾਗ ਨੇ ਕਿਹਾ—ਹੁਣ ਤੇਰੀ ਬਾਰੀ ਹੈ ਤੂੰ ਆਪਣੀ ਤਾਕਤ ਵਿਖਾ!

ਧਨੰਤਰ ਵੈਦ ਨੇ ਜਦੋਂ ਨਿਗਾਹ ਭਰ ਕੇ ਵੇਖਿਆ ਤਾਂ ਲੱਕੜਹਾਰੇ ਸਮੇਤ ਉਸ ਬ੍ਰਿੱਛ ਨੂੰ ਅੱਗੇ ਨਾਲੋਂ ਭੀ ਖੂਬਸੂਰਤ ਡਾਲੀਆਂ, ਪੱਤੇ, ਫੁੱਲਾਂ ਨਾਲ ਹਰਿਆ ਭਰਿਆ ਕਰ ਦਿੱਤਾ, ਕਿਉਂਕਿ ਧਨੰਤਰ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਸੀ।

ਇਸ ਕੌਤਕ ਨੂੰ ਵੇਖ ਕੇ ਤੱਛਕ ਬੜਾ ਅਸਚਰਜ ਹੋ ਗਿਆ। ਦਿਲ ਵਿਚ ਵਿਚਾਰਦਾ ਹੈ ਕਿ ਜਿਸ ਵੇਲੇ ਮੈਂ ਰਾਜੇ ਪ੍ਰੀਛਤ ਨੂੰ ਮਾਰਨਾ ਹੈ ਤੇ ਇਸ ਨੇ ਅਵੱਛ ਜ਼ਿੰਦਾ ਕਰ ਦੇਣਾ ਹੈ, ਤਾਂ ਤੇ ਪਹਿਲੇ ਇਸ ਨੂੰ ਖਤਮ ਕਰੀਏ।

ਉਸ ਵੇਲੇ ਤੱਛਕ ਨੇ ਧਨੰਤਰ ਵੈਦ ਨੂੰ ਕਿਹਾ - ਹੇ ਭਾਈ! ਤੂੰ ਰਾਜੇ ਨੂੰ ਜਿਵਾਉਣਾ ਹੈ ਤੇ ਮੈਂ ਮਾਰਨਾ ਹੈ, ਇਸ ਤੇ ਤੇਰਾ ਮੇਰਾ ਕੀ ਸਬੰਧ ਹੈ? ਤੇਰਾ ਰਾਹ ਹੋਰ ਤੇ ਮੇਰਾ ਰਾਹ ਹੋਰ ਹੋਣਾ ਚਾਹੀਦਾ ਹੈ। ਇਤਨੀ ਗੱਲ ਆਖ ਕੇ ਦੋਨੋਂ ਅੱਡ-ਅੱਡ ਰਸਤਿਆਂ ਵਿਚ ਤੁਰ ਪਏ। ਤੱਛਕ ਬੜਾ ਕਪਟੀ ਸੀ, ਇਸ ਨੇ ਲੰਬੀ ਸੋਹਣੀ ਸੋਟੀ ਦਾ ਰੂਪ ਧਾਰ ਲਿਆ ਤੇ ਜਿਸ ਰਸਤੇ ਧਨੰਤਰ ਵੈਦ ਜਾ ਰਿਹਾ ਸੀ, ਉਸ ਰਸਤੇ ਜਾ ਲੰਮਾ ਪਿਆ।

ਜਦ ਚਲਦਾ-ਚਲਦਾ ਧਨੰਤਰ ਵੈਦ ਓਥੇ ਆ ਪਹੁੰਚਾ ਤਾਂ ਸੋਹਣੀ ਸੋਟੀ ਦੇਖ ਕੇ ਚੁੱਕ ਲਈ ਤੇ ਤੁਰ ਪਿਆ। ਜਾਂਦਿਆਂ ਰਾਹ ਵਿਚ ਪਿੱਠ ਪਿੱਛੇ ਖੁਰਕ ਹੋਈ ਤਾਂ ਓਸੇ ਸੋਟੀ ਨਾਲ ਖੁਰਕਣ ਲੱਗ ਪਿਆ (ਕਿਉਂਕਿ ਇਹ ਆਮ ਰਿਵਾਜ ਹੈ ਜਦ ਪਿੱਠ ਪਿੱਛੇ ਖੁਰਕ ਹੋਵੇ ਤਾਂ ਜੋ ਚੀਜ਼ ਹੱਥ ਵਿਚ ਫੜੀ ਹੋਵੇ ਓਸੇ ਨਾਲ ਮਨੁੱਖ ਖੁਰਕਣ ਲੱਗ ਜਾਂਦਾ ਹੈ)।

ਤੱਛਕ ਨਾਗ ਨੇ ਉਸ ਵੇਲੇ ਪਿੱਠ ਪਿੱਛੇ ਅਜੇਹਾ ਡੰਗ ਮਾਰਿਆ ਜਿਸ ਤੇ ਧਨੰਤਰ ਵੈਦ ਓਥੇ ਹੀ ਢੇਰੀ ਹੋ ਗਿਆ। ਪਿੱਠ ਪਿੱਛੇ ਇਸ ਦੀ ਨਿਗਾਹ ਨਹੀਂ ਸੀ ਜਾ ਸਕਦੀ, ਜਿਸ ਤੇ ਇਹ ਓਸੇ ਵੇਲੇ ਮਰ ਗਿਆ, ਕਿਉਂਕਿ ਇਸ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਸੀ। ਦ੍ਰਿਸ਼ਟੀ ਜਿਥੇ ਭੀ ਪੈ ਜਾਵੇ ਉਹ ਹਰਿਆ ਭਰਿਆ ਹੋ ਜਾਂਦਾ ਸੀ।

ਜਿਸ ਬਾਗ ਵਿਚ ਮਾਲੀ ਫੁੱਲ ਤੋੜ ਰਿਹਾ ਸੀ ਓਸੇ ਬਾਗ ਵਿਚ ਫੁੱਲਾਂ ਵਿਚ ਕੀੜੀ ਦਾ ਨਿੱਕਾ ਜਿਹਾ ਰੂਪ ਧਾਰ ਕੇ ਤੱਛਕ ਪ੍ਰਵੇਸ਼ ਕਰ ਗਿਆ। ਜਦ ਮਾਲੀ ਫੁੱਲ ਤੋੜ ਕੇ ਸ਼ੀਸ਼ ਮਹਲ ਵਿਚ ਪਹੁੰਚਾ ਤਾਂ ਤੱਛਕ ਵੀ ਨਾਲ ਹੀ ਪਹੁੰਚ ਗਿਆ ਫੁੱਲ ਓਥੇ ਰੱਖ ਦਿੱਤੇ।

ਜਦ ਸੁਕਦੇਵ ਜੀ ਨੇ ਸ੍ਰੀ ਮਦ ਭਾਗਵਤ ਦਾ ਭੋਗ ਪਾਇਆ ਤਾਂ ਧੂਪ ਤਿਲਕ ਫੁੱਲ ਵਗੈਰਾ ਨਾਲ ਚੰਗੀ ਤਰ੍ਹਾਂ ਪੂਜਨ ਕਰ ਕੇ ਫੇਰ ਉਹ ਫੁੱਲ ਪ੍ਰਸ਼ਾਦ ਦੇ ਤੌਰ ਤੇ ਰਾਜੇ ਪ੍ਰੀਛਤ ਨੂੰ ਦਿੱਤੇ। ਰਾਜੇ ਨੇ ਫੁੱਲਾਂ ਦਾ ਪ੍ਰਸ਼ਾਦ ਲੈ ਕੇ ਜਦ ਸੁੰਘਿਆ ਤਾਂ ਤੱਛਕ ਨੇ ਉਸੀ ਵੇਲੇ ਡੰਗ ਮਾਰ ਕੇ ਉਸ ਦੇ ਪ੍ਰਾਣ ਖਿੱਚ ਲੀਤੇ ਜਿਸ ਤੇ ਰਾਜਾ ਪ੍ਰੀਛਤ ਮਰ ਗਿਆ।

ਦੇਖੋ! ਰਾਜੇ ਨੇ ਆਪਣੀ ਜਾਨ ਬਚਾਉਣ ਲਈ ਚਾਹੇ ਕਿਤਨੇ ਯਤਨ ਭੀ ਕੀਤੇ ਪਰ ਉਮਰਾ ਪੁੱਜ ਜਾਣ

ਤੇ ਕੋਈ ਪੇਸ਼ ਨਾ ਗਈ। ਹੁਣ ਅੱਖਰਾਂ ਵੱਲ ਧਿਆਨ ਦਿਓ—

**ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ॥**

ਰਾਜਾ ਪ੍ਰੀਛਤ ਆਪਣੇ ਮਰਨੇ ਨੂੰ ਸੁਣ ਕੇ ਬਹੁਤ ਸਾਰੇ ਯਤਨ ਕਰਦਾ ਹੋਇਆ ਕਾਰੀ= ਔਸ਼ਧੀ ਕਰਨ ਵਿਖੇ ਜੋ ਬੜੇ ਬਲ ਵਾਲਾ ਧਨੰਤਰ ਵੈਦ ਹੈ ਉਸ ਨੂੰ ਭੀ ਬੁਲਵਾਇਆ ਪਰ ਉਹ ਤਾਂ ਰਾਹ ਵਿਚ ਹੀ ਮਰ ਗਿਆ।

*ਵਾ:*-ਬਲਵੰਤਕਾਰੀ= ਬੜੇ-ਬੜੇ ਬਲ ਦੇ ਕਰਨ ਵਾਲੇ ਜੋ ਸੂਰਮੇਂ ਹਨ, ਉਹਨਾਂ ਕਰ ਕੇ ਜੋ ਚਤੁਰ ਦਿਸਹ= ਚਾਰੋਂ ਤਰਫ ਸੇਵਨੇ ਜੋਗ ਹੈ।

ਭਾਵ ਆਪਣੇ ਸ਼ੀਸ਼ ਮਹਿਲ ਦੇ ਚਾਰੋਂ ਤਰਫ ਜਿਸ ਨੇ ਸੂਰਮੇਂ ਖੜੇ ਕਰ ਦਿੱਤੇ ਸਨ ਕਿ ਤੱਛਕ ਨਾਗ ਆਵਣਾ ਹੀ ਨਾ ਪਾਵੇ।

**ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ॥**

ਕਾਂਸ਼ੀ ਵਿਚ ਜਾ ਕੇ ਬਿਖਮ= ਕਠਨ ਗੰਗਾ ਦੇ ਚਲਦੇ ਪਰਵਾਹ ਵਿਚ ਉੱਚੇ ਅਸਥਾਨ ਭਾਵ ਸ਼ੀਸ਼ ਮਹਿਲ ਨੂੰ ਬਣਾ ਕੇ ਵਸਦਾ ਹੋਇਆ ਤੇ ਸ੍ਰੀ ਮਦ ਭਾਗਵਤ ਦਾ ਸਪਤਾਹ ਪਾਠ ਰਖਵਾ ਦਿੱਤਾ। ਜੋ ਆਪਣੇ ਮਰਨੇ ਨੂੰ ਕਦਾਂਚਹ= ਕਦਾਚਿਤ ਸਿਮਰਦਾ ਨਾ ਹੋਇਆ, ਆਖਦਾ ਸੀ ਕਿ ਮੈਂ ਮਰਨਾ ਹੀ ਨਹੀਂ। ਪਰ—

**ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ॥੭॥**

ਗੁਰੂ ਜੀ ਕਥਨ ਕਰਦੇ ਹਨ - (ਹੇ ਹਰੀ ਲਾਲ ਕ੍ਰਿਸ਼ਨ ਲਾਲ! ਜਿਸ ਵੇਲੇ) ਭਗਵਾਨ ਪੁਰਖ ਦੀ ਆਗਿਆ ਹੋਵੰਤਿ= ਹੋਈ (ਤਾਂ ਤੱਛਕ ਨਾਗ ਨੇ ਪਹਿਲੇ ਤਾਂ ਰਾਹ ਵਿਚ ਧਨੰਤਰ ਵੈਦ ਦੇ ਸਵਾਸ ਖਿੱਚ ਲੀਤੇ। ਪਿੱਛੇ ਫੁੱਲਾਂ ਵਿਚ ਪ੍ਰਵੇਸ਼ ਕਰ ਕੇ) ਕੀੜੀ ਰੂਪ ਵਿਚ ਸ਼ੀਸ਼ ਮਹਿਲ ਵਿਖੇ ਪਹੁੰਚ ਕੇ ਪ੍ਰੀਛਤ ਰਾਜੇ ਦੇ ਸਵਾਸਾਂ ਨੂੰ ਅਕਰਖਤੇ= ਖਿੱਚ ਲੀਤਾ* ॥ ੭॥

*ਯਥਾ*- ਸਚੈ ਸਾਹਿਬ ਮਾਰਿਆ ਕਉਣੁ ਤਿਸ ਨੋ ਰਖੈ॥
ਨਾਨਕ ਤਿਸੁ ਸਰਣਾਗਤੀ ਜੋ ਪੁਰਖੁ ਅਲਖੈ॥ ੨੮॥

*(ਗਉੜੀ ਵਾਰ ਸਲੋਕ, ੨੮, ਪੰਨਾ ੩੧੫)*

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਗੁਰੂ ਜੀ! ਕਲਜੁਗ ਵਿਚ ਇਸ ਜੀਵ ਨੂੰ ਕਿਹੜੇ ਕਰਮ ਕਰਨੇ ਜੋਗ ਹਨ ਜਿਸ ਕਰ ਕੇ ਆਉਣਾ ਜਾਣਾ ਭਰਮ ਅਤੇ ਮੋਹ ਮਿਟ ਜਾਵੇ?

*ਗੁਰ ਉੱਤਰ:-*

**ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ॥**

ਗੁਰ ਸ਼ਬਦ ਵਿਖੇ ਰਤੰ= ਪਰੇਮ ਕਰਨਾ, ਸਾਰਿਆਂ ਉੱਤੇ ਮਇਆ= ਦਇਆ ਕਰਨ ਵਿੱਚ ਹਿਤੰ= ਪਰੇਮ ਕਰਨਾ, ਪਰਮਾਤਮਾ ਦਾ ਕੀਰਤਨ। *ਵਾ:*-ਜਸ ਕਰਨਾ, ਕਲੀ= ਕਲਜੁਗ ਵਿਖੇ ਇਹ ਤਿੰਨੇ ਕਰਮ ਕ੍ਰਿਤੁਆ= ਕਰਨ ਜੋਗ ਹਨ।

ਜਿਹੜਾ ਪੁਰਸ਼ ਇਹ ਤਿੰਨ ਪਰਕਾਰ ਦੇ ਕਰਮਾਂ ਨੂੰ ਕਰਦਾ ਹੈ-

---

**ਇਹ ਸਾਖੀ ਸ੍ਰੀ ਅਮੀਰ ਭੰਡਾਰ ਦੀ ਪਹਿਲੀ ਐਡੀਸ਼ਨ ਦੇ ੫੮ ਪੰਨੇ ਪਰ ਛਪੀ ਹੋਈ ਹੈ। ਦੂਜੀ, ਤੀਜੀ ਐਡੀਸ਼ਨ ਦੇ ੧੦੦ ਪੰਨੇ ਪਰ ਭੀ ਛਪੀ ਹੋਈ ਹੈ। ਪੰਜਵੀਂ ਐਡੀਸ਼ਨ ਦੇ ੧੦੬ ਪੰਨੇ ਪਰ ਛਪੀ ਹੈ।*

## ਮਿਟੰਤਿ ਤਤ੍ਰਾ ਗਤ ਭਰਮ ਮੋਹੰ ॥ ਭਗਵਾਨ ਰਮਣੰ ਸਰਬਤ੍ਰ ਥਾਨਿੵੰ ॥

ਤਤ੍ਰਾ= ਤਿਸ ਪੁਰਸ਼ ਦਾ ਆਗਤ= ਆਉਣਾ ਜਾਣਾ, ਸਰੂਪ ਵਿਖੇ ਭਰਮ ਅਤੇ ਸਰੀਰ ਦਾ ਮੋਹ ਮਿਟ ਜਾਂਦਾ ਹੈ ਅਤੇ ਸਾਰਿਆਂ ਅਸਥਾਨਾਂ ਪਰ ਭਗਵਾਨ ਨੂੰ ਰਮਣੰ= ਰਮਿਆ ਹੋਇਆ ਨਿਸਚੇ ਕਰਦਾ ਹੈ।

## ਦ੍ਰਿਸਟ ਤੁਯੰ ਅਮੋਘ ਦਰਸਨੰ

ਤੁਯੰ= ਉਹ ਪੁਰਸ਼ ਭਗਵਾਨ ਦੇ ਅਮੋਘ= ਦਰਸਨੰ= ਸਫਲ ਦਰਸ਼ਨ ਨੂੰ ਦ੍ਰਿਸ਼ਟ= ਅੱਖਾਂ ਨਾਲ ਦੇਖਦਾ ਹੈ।

*ਵਾ:*-ਉਸ ਗੁਰਮੁਖ ਦਾ ਸਫਲ ਦਰਸ਼ਨ ਦ੍ਰਿਸ਼ਟ ਤੁਯੰ= ਦੇਖਣ ਜੋਗ ਹੋ ਜਾਂਦਾ ਹੈ।

*ਵਾ:*-ਹੇ ਹਰੀ ਲਾਲ, ਕ੍ਰਿਸ਼ਨ ਲਾਲ! ਸਾਰਿਆਂ ਅਸਥਾਨਾਂ ਵਿਚ ਵਿਆਪਕ ਜਾਣ ਕੇ ਤੂੰ ਭਗਵਾਨ ਨੂੰ ਰਮਣੰ= ਉਚਾਰਨਾ ਕਰ ਤਾਂ ਸਫਲ ਦਰਸ਼ਨਾਂ ਵਾਲਾ ਪਰਮੇਸ਼ਰ ਤੁਯੰ ਦ੍ਰਿਸਟ= ਤੇਰੀ ਦ੍ਰਿਸ਼ਟੀ ਵਿਚ ਆ ਜਾਏਗਾ।

*ਪ੍ਰਸ਼ਨ*- ਉਹ ਪ੍ਰਭੂ ਕਿੱਥੇ ਵਸਦਾ ਹੈ? *ਗੁਰ ਉੱਤਰ* -

## ਬਸੰਤ ਸਾਧ ਰਸਨਾ ॥

ਉਹ ਪ੍ਰਭੂ ਸੰਤਾਂ ਦੀ ਰਸਨਾ ਪਰ ਵਸਦਾ ਹੈ।

*ਯਥਾ*- ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥ ਨਾਨਕ ਜਨ ਕਾ ਦਾਸਨਿ ਦਸਨਾ ॥ ੪ ॥ *(ਪੰਨਾ ੨੬੩)*

*ਤਥਾ*- ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥ ੨ ॥ ੧ ॥ *(ਪੰਨਾ ੭੦੦)*

*ਪ੍ਰਸ਼ਨ*- ਕਿਹੜੇ ਸੰਤਾਂ ਦੀ ਰਸਨਾ ਪਰ ਵਸਦਾ ਹੈ? *ਗੁਰ ਉੱਤਰ*-

## ਹਰਿ ਹਰਿ ਹਰਿ ਹਰੇ ਨਾਨਕ ਪ੍ਰਿਅੰ ਜਾਪੁ ਜਪਨਾ ॥ ੮ ॥

ਜੋ ਹਰੀ ਹਰਇਕ ਜੀਵ ਦੇ ਹਰੇ ਕਰਨ ਵਾਲਾ ਹੈ, ਤਿਸ ਪਿਆਰੇ ਹਰੀ ਦੇ ਜਪ ਨੂੰ ਜੋ ਜਪਣਾ ਕਰਦੇ ਹਨ, ਉਹਨਾਂ ਸੰਤਾਂ ਦੀ ਰਸਨਾ ਪਰ ਪ੍ਰਭੂ ਵਸਦਾ ਹੈ ॥ ੮ ॥

ਪੁਨਾ ਬੇਨਤੀ ਕੀਤੀ ਕਿ ਸੰਸਾਰ ਵਿਚ ਕਿਹੜੀ-ਕਿਹੜੀ ਵਸਤੂ ਘਟਣੇ ਵਾਲੀ ਹੈ ਅਤੇ ਕਿਹੜੀ ਵਸਤੂ ਇਸਥਿਤ ਰੂਪ ਹੈ? *ਗੁਰ ਉੱਤਰ*-

## ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖੵਤ੍ਰ ਗਗਨੰ ॥

ਚੁਰਾਸੀ ਲੱਖ ਜੂਨੀਆਂ ਦੇ ਰੂਪੰ= ਅਕਾਰ ਘਟਣ ਵਾਲੇ ਹਨ, ਸਮੁੰਦਰਾਂ ਦੀ ਘੇਰੀ ਹੋਈ ਪ੍ਰਿਥਵੀ ਜੋ ਸੱਤ ਦੀਪ ਰੂਪ ਹੈ ਉਹ ਸੱਤ ਦੀਪ ਭੀ ਘਟਣ ਵਾਲੇ ਹਨ।

*ਅਥਵਾ*- ਸਰੀਰ ਦਾ ਰੂਪੰ= ਅਕਾਰ ਘਟਣੇ ਵਾਲਾ ਹੈ ਜੋ ਪ੍ਰਣਮਦਾ ਰਹਿੰਦਾ ਹੈ (ਬਾਲਕ ਤੋਂ ਕਿਸ਼ੋਰ, ਫੇਰ ਜੋਬਨ, ਫੇਰ ਅਧਖੜ ਪੁਨਾ ਬਿਰਧ ਹੋ ਜਾਂਦਾ ਹੈ)। ਸਰੀਰ ਦੇ ਦੋ ਦੀਪਕ ਭੀ ਘਟਦੇ ਜਾਂਦੇ ਹਨ, ਅਰਥਾਤ ਨੇਤਰਾਂ ਦੀ ਜੋਤ ਘਟਦੀ ਜਾਂਦੀ ਹੈ।

ਰਵਿ ਸਸੀ= ਸੂਰਜ ਚੰਦ੍ਰਮਾ ਤੇ ਉਨ੍ਹਾਂ ਦੇ ਅਰ= ਵੈਰੀ ਰਾਹੂ ਕੇਤੂ, ਨਖੵਤ੍ਰ= ਤਾਰੇ, ਗਗਨੰ= ਅਕਾਸ਼, ਇਹ ਸਭ ਘਟਦੇ ਜਾਂਦੇ ਹਨ।

*ਯਥਾ-* ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥ ੮॥ ੧੭॥

*(ਸਿਰੀਰਾਗੁ ਮਹਲਾ ੧, ਪੰਨਾ ੬੪)*

## ਘਟੰਤ ਬਸੁਧਾ ਗਿਰਿ ਤਰ ਸਿ ਖੰਡੰ॥

ਬਸੁਧਾ= ਪ੍ਰਿਥਵੀ, ਗਿਰਿ= ਪਹਾੜ, ਤਰ= ਬ੍ਰਿਛ, ਸਿ= ਤਿੰਨੇ ਲੋਕ।

ਵਾ:-ਤਿੰਨਾਂ ਲੋਕਾਂ ਦੇ ਪਦਾਰਥ ਅਤੇ ਨੌ ਖੰਡ ਇਹ ਸਭ ਘਟ ਜਾਣ ਵਾਲੇ ਹਨ।

## ਘਟੰਤ ਲਲਨਾ ਸੁਤ ਭ੍ਰਾਤ ਹੀਤੰ॥

ਬਿਰ ਅਵਸਥਾ ਦੇ ਆਇਆਂ ਲਲਨਾ= ਇਸਤਰੀ ਦਾ ਤੇ ਸੁਤ= ਪੁੱਤਰ ਦਾ ਪਰੇਮ, ਗਰੀਬੀ ਦੇ ਆਇਆਂ ਭਰਾਵਾਂ ਦਾ ਹੀਤੰ= ਪਰੇਮ ਘਟ ਜਾਣ ਵਾਲਾ ਹੈ।

## ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ॥

ਕਨਿਕ= ਸੋਨਾ ਅਤੇ ਮਾਣਿਕ ਜੋ ਭੀ ਪਦਾਰਥ ਮਾਇਆ ਸਰੂਪ ਹਨ, ਉਹ ਸਭ ਘਟ ਜਾਣ ਵਾਲੇ ਅਰਥਾਤ ਨਾਸਵੰਤ ਹਨ।

## ਨਹ ਘਟੰਤ ਕੇਵਲ ਗੋਪਾਲ ਅਚੁਤ॥

ਕੇਵਲ= ਫਕਤ ਸੁਖ ਸਰੂਪ ਜੋ ਗੋਪਾਲ ਹੈ, ਅਚੁਤ= ਅਗਿੜ, ਉਹ ਨਹੀਂ ਘਟਦਾ, ਅਰਥਾਤ ਉਹ ਸਦਾ ਇਕਰਸ ਰਹਿੰਦਾ ਹੈ।

## ਅਸਥਿਰੰ ਨਾਨਕ ਸਾਧ ਜਨ॥ ੯॥

ਗੁਰੂ ਜੀ ਕਥਨ ਕਰਦੇ ਹਨ- ਹੇ ਹਰੀ ਲਾਲ, ਕ੍ਰਿਸ਼ਨ ਲਾਲ! ਉਸ ਪਰਮਾਤਮਾ ਦੇ ਸਰੂਪ ਜੋ ਸੰਤ ਜਨ ਹਨ, ਉਹ ਭੀ ਇਸਥਿਤ ਰੂਪ ਹਨ।

*ਯਥਾ-* ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ॥ ੧੭॥ *(ਮਾਰੂ ਵਾਰ, ਪੰਨਾ ੧੧੦੦)*

*ਤਥਾ-* ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ॥ *(ਸਾਰੰਗ ਕਬੀਰ, ਪੰਨਾ ੧੨੫੧)*

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ-ਗੁਰੂ ਜੀ! ਇਸ ਜੀਵ ਨੂੰ ਕਿਸ ਕਰਮ ਦੇ ਕਰਨ ਵਿਖੇ ਦੇਰੀ ਨਹੀਂ ਕਰਨੀ ਚਾਹੀਦੀ ਅਤੇ ਕਿਸ ਕਰਮ ਦੇ ਕਰਨ ਵਿਚ ਦੇਰ ਕਰਨੀ ਚਾਹੀਦੀ ਹੈ?

*ਗੁਰ ਉੱਤਰ-*

## ਨਹ ਬਿਲੰਬ ਧਰਮੰ

ਧਰਮ ਦੇ ਕਰਨ ਵਿਚ ਬਿਲੰਬ= ਦੇਰੀ ਨਾ ਕਰੇ, ਕਿਉਂਕਿ ਇਹ ਮਨ ਬੜਾ ਪਾਪੀ ਹੈ, ਇਸ ਦੇ ਫਿਰਦਿਆਂ ਕੁਝ ਪਤਾ ਨਹੀਂ ਲੱਗਦਾ, ਜਿਸ ਵੇਲੇ ਭੀ ਸ਼ੁਭ ਸੰਕਲਪ ਉੱਠੇ, ਉਸੇ ਵੇਲੇ ਪੂਰਾ ਕਰ ਦੇਵੇ।

### ਸਾਖੀ—ਖਜੂਰਾਂ ਖਾਣ ਵਾਲੇ ਦੀ

ਕੋਈ ਕੰਜੂਸ ਆਦਮੀ ਖਜੂਰਾਂ ਖਾਣ ਦੇ ਲਾਲਚ ਵਿਚ ਇਕ ਖਜੂਰ 'ਤੇ ਚੜ੍ਹ ਗਿਆ। ਖਜੂਰ ਦਾ ਬ੍ਰਿਛ ਬੜਾ ਸਿੱਧਾ ਤੇ ਲੰਬਾ ਹੁੰਦਾ ਹੈ। ਸਨੇ ਸਨੇ ਚੜ੍ਹ ਤਾਂ ਗਿਆ ਪਰ ਉਤਰਨ ਦੀ ਚਿੰਤਾ ਲੱਗ ਗਈ। ਬੜੀ ਸੋਚ

ਵਿਚਾਰ ਤੋਂ ਪਿੱਛੋਂ ਈਸ਼ਵਰ ਅੱਗੇ ਪ੍ਰਾਰਥਨਾ ਕੀਤੀ ਕਿ ਹੇ ਪ੍ਰਭੂ! ਜੇ ਮੈਂ ਸੁਖ ਸਾਂਦ ਨਾਲ ਉਤਰ ਆਇਆ ਤਾਂ ਤੇਰੇ ਨਮਿੱਤ ਤੇਰੇ ਸੰਤਾਂ ਨੂੰ ਇਕ ਸੌ ਚਾਦਰ ਦਾਨ ਕਰਾਂਗਾ, ਇਉਂ ਸੁੱਖਣਾ ਸੁੱਖ ਕੇ ਭੈ-ਭੀਤ ਹੋਇਆ ਹੋਇਆ ਹੌਲੀ-ਹੌਲੀ ਉਤਰਨ ਲੱਗ ਪਿਆ। ਦੇਵਨੇਤ ਨਾਲ ਜਦੋਂ ਅੱਧ ਵਿਚਕਾਰ ਆਇਆ ਤਾਂ ਮਨ ਫਿਰ ਗਿਆ ਕਿ ਸੌ ਚਾਦਰ ਉਤੇ ਘਟੋ ਘਟ ਇਕ ਹਜ਼ਾਰ ਰੁਪਿਆ ਲਗੇਗਾ, ਪੰਜਾਹ ਹੀ ਬੜੀਆਂ ਹਨ। ਜਦੋਂ ਹੋਰ ਹੇਠਾਂ ਆਇਆ ਫੇਰ ਪੰਝੀ ਦਾ ਸੰਕਲਪ ਬਣ ਗਿਆ। ਜਦੋਂ ਬਿਲਕੁਲ ਉਤਰ ਆਇਆ ਤਾਂ ਦੱਸ ਹੀ ਬਾਕੀ ਰਹਿ ਗਈਆਂ। ਦੁਕਾਨ 'ਤੇ ਆ ਕੇ ਭਾਅ ਪੁੱਛਿਆ ਤਾਂ ਦੱਸ ਚਾਦਰਾਂ ਦਾ ਮੁੱਲ ਇਕ ਸੌ ਰੁਪਿਆ ਸੁਣ ਕੇ ਕਹਿਣ ਲੱਗਾ ਅੱਜ ਇਕੋ ਹੀ ਲੈ ਜਾਂਦਾ ਹਾਂ। ਬਾਕੀ ਨੌਂ ਫੇਰ ਸਹੀ। ਇਕ ਚਾਦਰ ਦਾ ਮੁੱਲ ਦੇ ਕੇ ਦੌੜਦਾ ਹੋਇਆ ਸੰਤ ਮੰਡਲੀ ਪਾਸ ਪੁੱਜਾ। ਮਹੰਤ ਦੇ ਅੱਗੇ ਚਾਦਰ ਰੱਖ ਕੇ ਕਹਿਣ ਲੱਗਾ ਛੇਤੀ ਅਰਦਾਸ ਕਰੋ, ਨਹੀਂ ਤਾਂ ਇਹ ਵੀ ਗਈ ਜੇ।

ਸੋ ਇਸ ਤਰ੍ਹਾਂ ਮਨੁੱਖ ਨੂੰ ਧਰਮ ਨਮਿੱਤ ਦਾਨ ਕਰਨ ਲਗਿਆਂ ਕੋਈ ਦੇਰ ਨਹੀਂ ਕਰਨੀ ਚਾਹੀਦੀ, ਹੋ ਸਕਦਾ ਹੈ ਕਿ ਇਸ ਚਾਦਰਾਂ ਦੇ ਦਾਨੀ ਵਾਂਗੂੰ ਮਨੁੱਖ ਦਾ ਮਨ ਫਿਰ ਜਾਵੇ।

## ਬਿਲੰਬ ਪਾਪੰ॥

ਪਾਪ ਕਰਮ ਕਰਨ ਵਿਚ ਦੇਰੀ ਕਰ ਦੇਵੇ, ਪਾਪ ਕਰਮ ਕਰਨ ਲਗਿਆਂ ਕੰਧ ਪਾਸੋਂ ਭੀ ਪੁੱਛ ਲਵੇ, ਪਾਪ ਕਰਮ ਜਲਦੀ ਨਾ ਕਰੇ।

## ਸਾਖੀ—ਇਕ ਰਾਜੇ ਦੀ

ਕਿਸੇ ਸ਼ਹਿਰ ਦਾ ਚੱਕ੍ਰਵਰਤੀ ਬਾਦਸ਼ਾਹ ਕਿਸੇ ਕਾਰਜ ਲਈ ਦੋ ਦਿਨਾਂ ਵਾਸਤੇ ਆਪਣੇ ਸ਼ਹਿਰ ਤੋਂ ਬਾਹਰ ਚਲਾ ਗਿਆ। ਉਸੇ ਹੀ ਦਿਨ ਸ਼ਹਿਰ ਵਿਚ ਤਮਾਸ਼ਾ ਕਰਨ ਵਾਲੇ ਰਾਸਧਾਰੀਏ ਆ ਗਏ, ਇਹ ਬੜੇ ਮਸ਼ਹੂਰ ਸਨ। ਸ਼ਹਿਰ ਵਿਖੇ ਮੁਨਿਆਦੀ ਕਰਵਾਈ ਗਈ। ਖੁਲ੍ਹੇ ਪੰਡਾਲ ਵਿਚ ਕਨਾਤਾਂ, ਸਾਇਬਾਨ ਤਾਣੇ ਗਏ, ਸਾਰੇ ਸ਼ਹਿਰ ਵਿਚ ਧੁੰਮ ਪੈ ਗਈ। ਕੀ ਗਰੀਬ, ਕੀ ਅਮੀਰ, ਅਹਿਲਕਾਰਾਂ ਸਮੇਤ ਰਾਜੇ ਦੇ ਅਫਸਰ ਵੀ ਪੁੱਜੇ। ਜਦੋਂ ਰਾਜ ਪੁੱਤਰੀ ਨੂੰ ਪਤਾ ਲੱਗਾ ਤਾਂ ਉਸ ਨੇ ਵਜ਼ੀਰ ਦੀ ਲੜਕੀ ਨਾਲ ਜਾਣ ਦੀ ਤਿਆਰੀ ਕਰ ਲਈ ਅਰ ਆਪਣੀ ਮਾਤਾ ਪਾਸ ਆ ਕੇ ਤਮਾਸ਼ਾਂ ਦੇਖਣ ਦੀ ਆਗਿਆ ਮੰਗੀ। ਪਟਰਾਣੀ ਕਹਿਣ ਲੱਗੀ- ਬੱਚੀ! ਪਬਲਕ ਦੇ ਇਕੱਠ ਵਿਚ ਸਾਡਾ ਰਾਜੇ ਲੋਕਾਂ ਦਾ ਜਾਣਾ ਨਹੀਂ ਬਣਦਾ, ਤੂੰ ਨੌਜਵਾਨ ਰਾਜ ਪੁੱਤਰੀ ਹੈਂ ਜੇਕਰ ਤੇਰੇ ਪਿਤਾ ਨੂੰ ਪਤਾ ਲੱਗ ਗਿਆ ਤਾਂ ਅਸਾਂ ਦੋਹਾਂ 'ਤੇ ਬੜਾ ਨਰਾਜ਼ ਹੋਵੇਗਾ। ਰਾਣੀ ਨੇ ਬਥੇਰਾ ਸਮਝਾਇਆ ਪਰ ਤ੍ਰਿਯ ਹਠ ਅਨੁਸਾਰ ਰਾਜ ਕੁਮਾਰੀ ਨੇ ਇਕ ਨਾ ਮੰਨੀ। ਅਖੀਰ ਨੂੰ ਮਹਾਰਾਣੀ ਨੇ ਕਿਹਾ- ਜੇਕਰ ਤੂੰ ਜ਼ਰੂਰ ਹੀ ਜਾਣਾ ਹੈ ਤਾਂ ਮਰਦਾਵੀਂ ਪੁਸ਼ਾਕ ਪਹਿਨ ਕੇ ਚਲੀ ਜਾਹ। ਰਾਜ ਕੁਮਾਰੀ ਨੇ ਆਪਣੀ ਮਾਤਾ ਦੇ ਕਹੇ ਅਨੁਸਾਰ ਰਾਜ ਕੁਮਾਰਾਂ ਵਾਲੇ ਬਸਤ੍ਰ ਸ਼ਸਤ੍ਰ ਸਜਾ ਲਏ ਅਤੇ ਤਮਾਸ਼ਾ ਦੇਖਣ ਵਾਸਤੇ ਚਲੀ ਗਈ। ਤਮਾਸ਼ੇ ਵਿਚ ਬੜਾ ਭਾਰੀ ਇਕੱਠ ਸੀ, ਚੰਗਾ ਸੋਹਣਾ ਤਮਾਸ਼ਾ ਕੀਤਾ ਰਾਤ ਦੇ ਦੋ ਵੱਜ ਗਏ। ਜਦੋਂ ਸਮਾਪਤ ਹੋਇਆ ਸਾਰੇ ਹੀ ਆਪੋ ਆਪਣੇ ਘਰਾਂ ਨੂੰ ਚਲੇ ਗਏ ਰਾਜਕੁਮਾਰੀ ਵੀ ਮਰਦਾਵੀਂ ਪੁਸ਼ਾਕ ਵਿਚ ਸ਼ਾਹੀ ਮਹਿਲਾਂ ਵਿਚ ਪੁੱਜੀ। ਬੜੀ ਨੀਂਦ ਦੇ ਕਾਰਨ ਆਪਣੇ ਕਮਰੇ ਵਿਚ ਜਾਣ ਦੀ ਬਜਾਇ ਸ਼ਸਤ੍ਰ ਬਸਤ੍ਰਾਂ ਸਮੇਤ ਆਪਣੀ ਮਾਤਾ ਨਾਲ ਹੀ ਪਲੰਘ ਪਰ ਸੌਂ ਗਈ। ਦੇਵ ਨੇਤ ਨਾਲ ਜਿਸ ਕਾਰਜ ਵਾਸਤੇ ਰਾਜਾ ਬਾਹਰ ਗਿਆ ਸੀ ਉਹ ਛੇਤੀ ਹੋ ਜਾਣ ਦੇ ਕਾਰਣ ਉਸੇ ਹੀ ਰਾਤ ਵਾਪਸ ਆ ਗਿਆ ਜਦ ਮਹਿਲਾਂ ਵਿਖੇ ਪੁੱਜਾ ਤਾਂ ਰਾਣੀ ਨਾਲ ਕਿਸੇ ਨੌਜੁਆਨ ਪਰਾਏ ਪੁਰਸ਼ ਨੂੰ ਸੁੱਤੇ ਪਿਆਂ ਦੇਖ ਕੇ ਗੁੱਸੇ ਦੀ ਹਦ ਨਾ ਰਹੀ ਉਸੇ ਵੇਲੇ ਤਲਵਾਰ ਦੀ ਮੁੱਠ 'ਤੇ ਹੱਥ ਰਖਿਆ ਕਿ ਇਕੋ ਵਾਰ ਨਾਲ ਦੋਹਾਂ ਦਾ ਸਿਰ ਲਾਹ ਦੇਵਾਂ ਪਰ ਫੇਰ ਖਿਆਲ ਕੀਤਾ ਕਿ ਦੇਖ ਤਾਂ ਲਵਾਂ ਇਹ ਹੈ ਕੌਣ? ਹੁਣ ਮੇਰੇ ਪਾਸੋਂ ਦੌੜ ਤਾਂ ਸਕਦਾ ਹੀ ਨਹੀਂ ਨੰਗੀ ਤਲਵਾਰ ਲੈ ਕੇ ਪਾਸ ਬੈਠ ਗਿਆ।

ਜਦ ਦਿਨ ਚੜ੍ਹਿਆ ਰਾਣੀ ਨੇ ਪਾਸਾ ਪਰਤਿਆ ਤਾਂ ਕਿਹਾ- ਬੱਚੀ! ਤੂੰ ਆਪਣੇ ਪਲੰਘ 'ਤੇ ਕਿਉਂ ਨਹੀਂ ਸੁੱਤੀ? ਇਹ ਦੇਖ, ਸੁਣ ਕੇ ਰਾਜੇ ਨੇ ਬੜਾ ਪਸਚਾਤਾਪ ਕੀਤਾ ਕਿ ਚੰਗਾ ਹੋ ਗਿਆ ਮੈਂ ਕਾਹਲੀ ਨਹੀਂ ਕਰ ਬੈਠਾ, ਇਸ ਲਈ ਪਾਪ ਕਰਮ ਕਰਨ ਵਿਚ ਜ਼ਰੂਰ ਹੀ ਦੇਰ ਕਰਨੀ ਚਾਹੀਦੀ ਹੈ।

## ਦ੍ਰਿੜੰਤ ਨਾਮੰ ਤਜੰਤ ਲੋਭੰ ॥ ਸਰਣਿ ਸੰਤੰ ਕਿਲਬਿਖ ਨਾਸੰ

ਪਰਮੇਸ਼ਰ ਦੇ ਨਾਮ ਨੂੰ ਦ੍ਰਿੜ੍ਹ ਕਰੇ, ਪਦਾਰਥਾਂ ਦੇ ਲੋਭ ਨੂੰ ਤਿਆਗਣਾ ਕਰੇ। ਸੰਤਾਂ ਦੀ ਸ਼ਰਨ ਵਿਖੇ ਪੈਦਾ ਕਰੇ, ਕਿਉਂਕਿ ਸੰਤਾਂ ਦੀ ਸ਼ਰਨ ਗ੍ਰਹਿਣ ਕਰਣ ਨਾਲ ਸਭ ਪਾਪ ਨਾਸੰ= ਨਸ ਜਾਂਦੇ ਹਨ।

## ਪ੍ਰਾਪਤੰ ਧਰਮ ਲਖ੍ਹਿਣ ॥ ਨਾਨਕ ਜਿਹ ਸੁਪ੍ਰਸੰਨ ਮਾਧਵਹ ॥ ੧੦ ॥

(ਅਤੇ) ਧਰਮ ਦੇ ਚਿੰਨ ਪ੍ਰਾਪਤ ਹੁੰਦੇ ਹਨ। ਸਾਰੁਕਤਾਵਲੀ ਵਿਚ ਧਰਮ ਦੇ ਇਹ ਦਸ ਚਿੰਨ੍ਹ ਕਥਨ ਕੀਤੇ ਹਨ:

ਖਿਮਾ ਅਹਿੰਸਾ ਦਯਾ ਮ੍ਰਿਦੁ ਸਤ ਬਚਨ ਤਪ ਦਾਨ।
ਸੀਲ ਸੌਚ ਤ੍ਰਿਸ਼ਨਾ ਬਿਨਾਂ ਧਰਮ ਲਿੰਗ ਦਸ ਜਾਨ। *(ਸਾਰੁਕਤਾਵਲੀ ਅਧਿ. ੧)*

*ਪ੍ਰਸ਼ਨ*- ਸੰਤਾਂ ਦੀ ਸ਼ਰਨ ਵਿਚ ਕੌਣ ਜਾਂਦਾ ਹੈ? *ਉੱਤਰ :*

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਜਿਸ ਉੱਤੇ ਉਹ ਮਾਇਆ ਪਤੀ ਪਰਮਾਤਮਾ ਪ੍ਰਸੰਨ ਹੁੰਦਾ ਹੈ, ਉਹ ਸੰਤਾਂ ਦੀ ਸ਼ਰਨ ਵਿਚ ਪ੍ਰਾਪਤ ਹੁੰਦਾ ਹੈ॥ ੧੦ ॥

*ਯਥਾ*- ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ॥
ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ॥ *(ਪੰਨਾ ੨੫੫)*

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਗੁਰੂ ਜੀ! ਇਹਨਾਂ ਸੰਸਾਰੀ ਜੀਵਾਂ ਦਾ ਉਧਾਰ ਕਿਉਂ ਨਹੀਂ ਹੁੰਦਾ? *ਗੁਰ ਉੱਤਰ*-

ਇਹ ਸੰਸਾਰੀ ਜੀਵ ਪੁਠੇ ਰਸਤੇ ਚਲਦੇ ਹਨ ਇਸ ਕਰ ਕੇ ਤਰਦੇ ਨਹੀਂ।

## ਮਿਰਤ ਮੋਹੰ ਅਲਪ ਬੁਧੰ ਰਚੰਤਿ ਬਨਿਤਾ ਬਿਨੋਦ ਸਾਹੰ॥

ਇਹ ਅਲਪ ਬੁਧੰ= ਤੁੱਛ ਬੁੱਧੀ ਵਾਲਾ ਜੀਵ, ਮੋਹ ਦਾ ਮਿਰਤ= ਮਾਰਿਆ ਹੋਇਆ ਬਨਿਤਾ= ਇਸਤ੍ਰੀ ਦੇ ਬਿਨੋਦ= ਕੌਤਕਾਂ ਦੇ ਸਾਹੰ= ਉਤਸ਼ਾਹ ਵਿਚ ਰਚ ਰਿਹਾ ਹੈ।

ਵਾ:- ਸਾਹੰ= ਸਵਾਸ-ਸਵਾਸ ਇਸਤ੍ਰੀ ਦੇ ਕੌਤਕਾਂ ਵਿਚ ਤਦਾਕਾਰ ਹੋ ਰਿਹਾ ਹੈ।

ਵਾ:- ਇਸਤ੍ਰੀ ਦੇ ਕੌਤਕ ਵਿਚ ਰਚ ਕੇ ਐਸੇ ਕਹਿੰਦਾ ਹੈ ਕਿ ਸਾਹੰ= ਇਹ ਮੇਰਾ ਰੂਪ ਹੈ ਤੇ ਮੈਂ ਇਸ ਦਾ ਰੂਪ ਹਾਂ।

## ਜੋਬਨ ਬਹਿਕ੍ਰਮ ਕਨਿਕ ਕੁੰਡਲਹ॥

ਜੋਬਨ ਬਹਿਕ੍ਰਮ= ਜੁਆਨੀ ਅਵਸਥਾ ਵਿਚ ਕੰਨਾਂ ਵਿਚ ਕਨਿਕ= ਸੋਨੇ ਦੇ ਕੁੰਡਲ ਪਾਉਂਦਾ ਹੈ ਪਰ ਇਹ ਸ਼ਾਸਤ੍ਰ ਤੋਂ ਵਿਰੁਧ ਹੈ, ਕੰਨਾਂ ਵਿਚ ਜਾਂ ਨੱਕ ਵਿਚ ਛੇਕ ਕਰ ਕੇ ਕੁੰਡਲ ਵਗੈਰਾ ਪਾਉਣ ਦੀ ਕੋਈ ਮਹੱਤਤਾ ਨਹੀਂ ਹੈ।

## ਸਾਖੀ—ਰਾਜੇ ਦੱਛ ਪਰਜਾਪਤਿ ਦੀ

ਇਕ ਸਮੇਂ ਰਾਜਾ ਦਛ ਪਰਜਾਪਤਿ ਨੇ ਪਹਿਲੇ ਜਨਮ ਵਿਚ ਆਪਣੀ ਇਕ ਲੜਕੀ ਸਾਬਤ ਸੂਰਤ ਰੱਖ ਕੇ ਅਰਥਾਤ ਸਰੀਰ ਦੇ ਨੱਕ ਕੰਨ ਆਦਿਕ ਵਿੰਨ੍ਹੇ ਤੋਂ ਬਗੈਰ, ਭਾਵ ਗਹਿਣੇ ਪਾਏ ਤੋਂ ਬਗੈਰ ਹੀ ਦਾਨ ਕਰ ਦਿੱਤੀ।

ਉਸ ਪੁੰਨ ਦਾ ਫਲ ਇਸ ਨੂੰ ਇਹ ਮਿਲਿਆ ਕਿ ਇਕ ਤਾਂ ਦੱਛ ਪਰਜਾਪਤਿ ਦੀ ਪਦਵੀ ਮਿਲ ਗਈ, ਦੂਜਾ ਦਸ ਹਜ਼ਾਰ ਕੰਨਿਆਂ ਇਸ ਦੇ ਘਰ ਵਿਚ ਜੰਮ ਪਈਆਂ। ਸਮੇਂ ਅਨੁਸਾਰ ਇਸ ਨੇ ਸੋਚਿਆ ਕਿ ਪਿਛਲੇ ਜਨਮ ਵਿਚ ਮੈਂ ਇਕ ਕੰਨਿਆਂ ਸਾਬਤ ਸੂਰਤ ਦਾਨ ਕੀਤੀ ਸੀ ਤੇ ਉਸ ਦਾ ਫਲ ਮੈਨੂੰ ਇਹ ਮਿਲਿਆ ਹੈ ਕਿ ਸਭ ਨਾਲੋਂ ਵੱਡਾ ਰਾਜਾ ਹੋ ਗਿਆ ਹਾਂ, ਜੇ ਹੁਣ ਸਾਰੀਆਂ ਦਸ ਹਜ਼ਾਰ ਦੀਆਂ ਦਸ ਹਜ਼ਾਰ ਹੀ ਨੱਕ, ਕੰਨ ਵਿੰਨ੍ਹੇ ਬਗੈਰ ਸਾਬਤ ਸੂਰਤ ਦਾਨ ਕਰ ਦੇਵਾਂ ਤਾਂ ਕੋਈ ਇਸ ਤੋਂ ਭੀ ਉੱਚੀ ਪਦਵੀ ਮਿਲੇਗੀ।

ਜਿਸ ਵੇਲੇ ਦੱਛ ਪਰਜਾਪਤਿ ਰਾਜੇ ਨੇ ਇਹ ਸੰਕਲਪ ਕੀਤਾ ਤਾਂ ਬ੍ਰਹਮਾ ਨੂੰ ਡਰ ਪੈ ਗਿਆ ਕਿ ਹੁਣ ਤਾਂ ਇਹ ਮੇਰੀ ਪਦਵੀ ਸੰਭਾਲ ਲਏਗਾ, ਕਿਉਂਕਿ ਇੰਦਰ ਤੋਂ ਤਾਂ ਇਹ ਪਹਿਲੇ ਹੀ ਵੱਡਾ ਹੈ।

ਬ੍ਰਹਮਾ ਨੇ ਨਾਰਦ ਨੂੰ ਸੱਦ ਕੇ ਕਿਹਾ- ਜੇਕਰ ਦੱਛ ਪਰਜਾਪਤਿ ਰਾਜੇ ਨੇ ਆਪਣੀਆਂ ਸਾਰੀਆਂ ਕੰਨਿਆਂ ਨੱਕ, ਕੰਨ ਵਿੰਨ੍ਹੇ ਤੋਂ ਬਗੈਰ ਸਾਬਤ ਸੂਰਤ ਵਿਚ ਵਿਆਹ ਦਿੱਤੀਆਂ ਤਾਂ ਮੇਰਾ ਕੰਮ ਖਰਾਬ ਹੋ ਜਾਣਾ ਹੈ। ਇਸ ਲਈ ਤੂੰ ਆਪ ਹੀ ਜਾ ਕੇ ਉਸ ਦੇ ਮਨ ਨੂੰ ਪ੍ਰੇਰਨਾ ਕਰ ਜਿਸ ਤੇ ਉਹ ਲੜਕੀਆਂ ਨੂੰ ਸਾਬਤ ਸੂਰਤ ਨਾ ਵਿਆਹੇ।

ਨਾਰਦ ਮੁਨੀ ਨੇ ਝਟ 'ਦੱਛ ਪਰਜਾਪਤਿ'' ਪਾਸ ਆ ਕੇ ਕਿਹਾ - ਹੇ ਰਾਜਨ! ਇਤਨਾ ਵੱਡਾ ਰਾਜਾ ਹੋ ਕੇ ਜੇ ਤੂੰ ਨੱਕ, ਕੰਨ ਵਿਚ ਗਹਿਣੇ ਪਾਏ ਤੋਂ ਬਿਨਾਂ ਆਪਣੀਆਂ ਲੜਕੀਆਂ ਵਿਆਹੇਂਗਾ ਤਾਂ ਤੇਰੀ ਇੱਜ਼ਤ ਨਹੀਂ ਹੋਣੀ। ਇਹੋ ਜਿਹੀਆਂ ਗੱਲਾਂ ਕਹਿ ਕੇ ਨੱਕ, ਕੰਨ ਆਦਿਕਾਂ ਵਿਚ ਛੇਕ ਪੁਆ ਕੇ ਗਹਿਣੇ ਪਹਿਰਾ ਕੇ ਲੜਕੀਆਂ ਵਿਆਹ ਦਿੱਤੀਆਂ।

ਇਸ ਤਰ੍ਹਾਂ ਕਰਨ ਨਾਲ ਫਲ ਪ੍ਰਾਪਤ ਹੋਣਾ ਕਿਧਰੇ ਰਿਹਾ, ਸਗੋਂ ਦੱਛ ਪਰਜਾਪਤਿ ਨੂੰ ਦੰਡ ਮਿਲਿਆ। ਜਦੋਂ ਕਿ ਇਸ ਨੇ ਯੱਗ ਰਚਿਆ ਸੀ, ਉਸ ਸਮੇਂ ਨਾ ਸ਼ਿਵਾਂ ਨੂੰ ਬੁਲਾਇਆ ਸੀ ਤੇ ਨਾ ਹੀ ਸ਼ਿਵਾਂ ਦਾ ਹਿੱਸਾ ਕੱਢ ਕੇ ਰਖਿਆ ਸੀ, ਪਰ ਸਤੀ ਆਪਣੇ ਆਪ ਚਲੀ ਗਈ ਸੀ। ਹੋਰ ਸਾਰਿਆਂ ਦੇ ਭਾਗ ਕਢੇ ਹੋਏ ਸਨ ਤੇ ਸ਼ਿਵਾਂ ਦਾ ਭਾਗ ਨਹੀਂ ਕਢਿਆ ਹੋਇਆ ਸੀ।

ਇਹ ਗੱਲ ਵੇਖ ਕੇ ਸਤੀ ਯੱਗ ਵਿਚ ਸੜ ਮੋਈ ਤਾਂ ਫਿਰ ਸ਼ਿਵਾਂ ਨੇ ਆਪਣੀ ਲਿਟਾਂ ਵਿਚੋਂ 'ਬੀਰ ਭੱਦਰ'' ਪੈਦਾ ਕਰ ਕੇ ਉਸ ਨੂੰ ਭੇਜਿਆ ਸੀ। ਉਸ ਨੇ ਆ ਕੇ ਸਾਰੇ ਯੱਗ ਵਿਚ ਵਿਘਨ ਪਾ ਦਿੱਤਾ ਸੀ। ਇਹ ਦੰਡ ਮਿਲਿਆ। *ਯਥਾ* - ਬੀਰ ਭਦ੍ਰ ਦਛ ਪਰ। *(ਨਾਨਕ ਪ੍ਰਕਾਸ਼)*

ਇਹ ਪ੍ਰਸੰਗ ਭਾਗਵਤ ਪੁਰਾਨ ਦੇ ਚੌਥੇ ਸਕੰਧ ਵਿਚ ਅਧਿਆਇ ਦੂਜੇ ਤੋਂ ਲੈ ਕੇ ਸੱਤਵੇਂ ਤਕ ਲਿਖਿਆ ਹੈ।

ਸੋ ਸਾਧਸੰਗਤ ਜੀਉ! ਕੰਨ ਆਦਿਕਾਂ ਨੂੰ ਛੇਦ ਕੇ ਕੁੰਡਲ ਪਾਉਣ ਦੀ ਕੋਈ ਵਿਸ਼ੇਸ਼ਤਾ ਨਹੀਂ ਹੈ। ਇਹ ਤਾਂ ਐਵੇਂ ਸੰਸਾਰਕ ਰਸਮੋ ਰਿਵਾਜ ਹੈ।

ਦਸਮੇਸ਼ ਪਾਤਸ਼ਾਹ ਜੀ ਦਾ ਭੀ ਹੁਕਮ ਹੈ ਕਿ "ਜੋ ਭੀ ਅੰਮ੍ਰਿਤ ਪਾਨ ਦਾ ਅਭਿਲਾਸ਼ੀ ਹੈ। ਉਹ ਗਲ ਵਿਚ ਹਾਰ, ਕੰਨਾਂ ਵਿਚ ਕੁੰਡਲ, ਹੱਥ ਵਿਚ ਮੁੰਦ੍ਰੀ, ਨੱਕ ਵਿਚ ਨੱਥ ਵਗੈਰਾ ਪਾ ਕੇ ਅੰਮ੍ਰਿਤ ਨਾ ਛਕੇ।''

*ਅਥਵਾ-* ਜੁਆਨੀ ਦੇ ਬਹਿਕ੍ਰਮ= ਬਲ ਵਿਚ ਇਹ ਜੀਵ ਰਚ ਰਿਹਾ ਹੈ ਅਤੇ ਕਨਿਕ= ਸੁਵਰਨ ਦੇ ਕੁੰਡਲ ਆਦਿਕਾਂ ਵਿਚ ਰਚ ਰਿਹਾ ਹੈ।

## ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ੍ਯੰਤ ਮਾਇਆ ਬ੍ਯਾਪਿਤੰ ॥

ਬਚਿਤ੍ਰ= ਨਾਨ੍ਹਾ ਪ੍ਰਕਾਰ ਦੇ ਜੋ ਸੋਹਣੇ ਮੰਦਰ ਹਨ, ਜਿਸ ਵਿਚ ਵਿਕਾਰਾਂ ਦੇ ਪੈਦਾ ਕਰਨ ਵਾਲੀਆਂ ਨਗਨ ਇਸਤ੍ਰੀਆਂ ਦੀਆ ਫੋਟੋ ਚਿਤਰੀਆਂ ਹੋਣ ਅਤੇ ਸੋਭਨੀਕ ਰੇਸ਼ਮੀ ਬਸਤਰਾਂ ਦਾ ਸਮਦਾਅ ਹੈ, ਇਤ੍ਯੰਤ= ਇਤਆਦਿਕ ਪਦਾਰਥਾਂ ਦਾ ਰੂਪ ਜੋ ਮਾਇਆ ਹੈ ਅੰਤ ਵੰਤ ਹੋ ਜਾਣ ਵਾਲੀ ਤਿਸ ਵਿਚ ਮਨ ਵਿਆਪ ਰਿਹਾ ਹੈ।

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀः ਕੀਤੀ ਜੀ ਸਾਡਾ ਉਧਾਰ ਕਿਵੇਂ ਹੋਵੇ?

ਹਜ਼ੂਰ ਨੇ ਕਿਹਾ- ਪਰਮੇਸ਼ਰ ਅੱਗੇ ਇਸ ਤਰ੍ਹਾਂ ਪ੍ਰਾਰਥਨਾ ਕਰੋ-

## ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨ ਏ ਨਮਹ ॥ ੧੧ ॥

ਹੇ ਅਚੁਤ= ਅਗਿੜ! ਆਪ ਸੰਤਾਂ ਦਾ ਸਰਣਿ= ਆਸਰ ਰੂਪ ਹੋ, ਭੋ= ਹੇ ਭਗਵਾਨ ਆਪ ਕੇ ਏ= ਤਾਈਂ* ਮੇਰੀ ਨਮਸਕਾਰ ਹੈ॥ ੧੧ ॥

ਇਸ ਵਾਸਤੇ ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਸ ਸੰਸਾਰ ਦਾ ਤਿਆਗ ਕਰਨਾ ਹੀ ਸ੍ਰੇਸ਼ਟ ਹੈ ਕਿਉਂਕਿ ਇਸ ਸੰਸਾਰ ਵਿਚ ਦੁੰਦ ਵਾਦ ਬਣੇ ਰਹਿੰਦੇ ਹਨ-

## ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ ॥

ਜੇਕਰ ਜੰਮਣਾ ਹੈ ਤਾਂ ਮਰਨਾ ਵੀ ਨਾਲ ਹੈ, ਜੇਕਰ ਕਿਸੇ ਪਦਾਰਥ ਦੇ ਪ੍ਰਾਪਤ ਕੀਤੇ ਦੀ ਖੁਸ਼ੀ ਹੈ ਤਾਂ ਉਸ ਦੇ ਅਭਾਵ ਹੋ ਜਾਣ ਤੇ ਚਿੰਤਾ ਵੀ ਬਣੀ ਰਹਿੰਦੀ ਹੈ। ਜੇਕਰ ਚੰਗੇ-ਚੰਗੇ ਭੋਗ ਮਿਲਦੇ ਹਨ ਤਾਂ ਰੋਗ ਵੀ ਨਾਲ ਤਿਆਰ ਹੁੰਦੇ ਹਨ।

*ਯਥਾ* - ਭੁਗਤਾ ਜਾਣ ਭੋਗ ਮੈਂ ਭੋਗੇ ਉਲਟਾ ਭੋਗੋਂ ਭੋਗਯੋ ਮੋਹਿ॥ ੧ ॥ *(ਵੈਰਾਗ ਸ਼ੱਤਕ, ਧਿਆ ੨)*

ਭੋਗਾ ਨ ਭੁਗਤਾ ਵਈ ਮੇਵ ਭੁਗਤਾ।

## ਊਚੰ ਤ ਨੀਚੰ ਨਾਨ੍ਹਾ ਸੁਮੂਚੰ ॥

ਜੇਕਰ ਊਚੰ= ਉੱਚਾ ਹੈ ਭਾਵ ਮਾਇਆ ਧਾਰੀ ਹੈ ਤਾਂ ਨੀਚੰ= ਨੀਵਾਂ ਹੋਣਾ ਭਾਵ ਕੰਗਾਲ ਹੋਣਾ ਵੀ ਨਾਲ ਹੈ, ਜੇਕਰ ਨਾਨ੍ਹਾ= ਨਿੱਕਾ ਹੈ ਭਾਵ ਤੁੱਛ ਬਿਭੂਤੀ ਵਾਲਾ ਹੈ ਤਾਂ ਸੁਮੂਚੰ= ਵੱਡੇ ਵਿਸਥਾਰ ਵਾਲਾ ਵੀ ਹੋਣਾ ਨਾਲ ਹੀ ਬਣਿਆਂ ਹੈ।

*ਅਥਵਾ*- ਜੇਕਰ ਹੰਕਾਰ ਕਰ ਕੇ ਊਚੰ= ਉੱਚਾ ਭਾਵ ਵੱਡਾ ਅਖਵਾਉਂਦਾ ਹੈ, ਤਾਂ ਅੰਤ ਨੂੰ ਨੀਚੰ= ਟੇਢੀਆਂ ਜੂਨਾਂ ਵਿਚ ਪ੍ਰਾਪਤ ਹੋਵੇਗਾ।

*ਯਥਾ*- ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥
ਜੋ ਜਾਨੈ ਮੈ ਜੋਬਨਵੰਤੁ॥ ਸੋ ਹੋਵਤ ਬਿਸਟਾ ਕਾ ਜੰਤੁ॥ *(ਸੁਖਮਨੀ ਸਾਹਿਬ, ਪੰਨਾ ੨੭੮)*

*ਤਥਾ*- ਊਚਾ ਚੜੈ ਸੁ ਪਵੈ ਪਇਆਲਾ॥ ਧਰਨਿ ਪੜੈ ਤਿਸੁ ਲਗੈ ਨ ਕਾਲਾ॥ ੩ ॥

*(ਆਸਾ ਮਹਲਾ ੫, ਪੰਨਾ ੩੭੪)*

---

**ਇਹ ਚੋਥੀ ਵਿਭਗਤੀ ਹੈ ਜੋ 'ਏ' ਦਾ ਅਰਥ 'ਤਾਈਂ' ਕੀਤਾ ਹੈ। ਜਿਵੇਂ ਸ੍ਰੀ ਸੁਖਮਨੀ ਸਾਹਿਬ ਵਿਚ ਆਦਿ ਗੁਰ ਏ ਨਮਹ। ਓਥੇ ਭੀ 'ਏ' ਦਾ ਅਰਥ 'ਤਾਈਂ' ਕੀਤਾ ਜਾਂਦਾ ਹੈ।*

ਜੇਕਰ ਨਾਨ੍ਹਾ= ਨਿੱਕਾ (ਛੋਟਾ) ਭਾਵ ਗਰੀਬੀ ਵਾਲਾ ਹੈ ਤਾਂ ਸੁਮੂਚੰ= ਸ਼ੁਭ-ਗੁਣਾਂ ਨਾਲ ਸ੍ਰੇਸ਼ਟ ਵਿਸਥਾਰ ਵਾਲਾ ਵੀ ਹੋ ਜਾਵੇਗਾ।

*ਯਥਾ-* ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥

ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥ *(ਗਉੜੀ ਸੁਖਮਨੀ ਮ: ੫, ਪੰਨਾ ੨੭੮)*

## [ਪੰਨਾ ੧੩੫੫]

## ਰਾਜੰ ਤ ਮਾਨੰ ਅਭਿਮਾਨੰ ਤ ਹੀਨੰ॥

(ਹੇ ਹਰੀ ਲਾਲ, ਕ੍ਰਿਸ਼ਨ ਨਾਲ! ਜੇਕਰ) ਰਾਜ ਪਦਵੀ ਦੀ ਪ੍ਰਾਪਤੀ ਹੈ ਤਾਂ ਉਸ ਦੇ ਹੀਨੰ= ਨਾਸ਼ ਹੋਣ ਦਾ ਡਰ ਵੀ ਨਾਲ ਹੈ। ਇਸ ਭੈ ਕਰ ਕੇ ਰਾਜੇ ਲੋਕਾਂ ਨੂੰ ਨੀਂਦ ਨਹੀਂ ਪੈਂਦੀ ਤਾਂ ਫਿਰ ਡਾਕਟਰ ਲੋਕ ਰਾਜਿਆਂ ਨੂੰ ਬਿਜਲੀ ਨਾਲ ਅਤੇ ਦਵਾਈਆਂ ਪਿਲਾ ਕੇ, ਟੀਕੇ ਵਗੈਰਾ ਲਗਾ ਕੇ ਸਵਾਉਂਦੇ ਹਨ, ਜੇਕਰ ਮਾਨੰ= ਆਦਰ ਹੈ ਤਾਂ ਅਭਿਮਾਨੰ= ਅਪਮਾਨ ਭਾਵ ਨਿਰਾਦਰ ਹੋਣ ਦਾ ਵੀ ਭੈ ਬਣਿਆ ਰਹਿੰਦਾ ਹੈ।

*ਅਥਵਾ* - ਜੇ ਰਾਜ-ਭਾਗ ਪ੍ਰਾਪਤ ਹੈ ਤਾਂ ਰਾਜ ਮਦ ਕਰ ਕੇ ਮਾਨੰ= ਹੰਕਾਰ ਹੋ ਜਾਂਦਾ ਹੈ, ਜੇ ਹੰਕਾਰੀ ਹੋ ਜਾਵੇ ਤਾਂ ਉਹ ਰਾਜ ਨਿਸਫਲ ਚਲਾ ਜਾਂਦਾ ਹੈ।

*ਯਥਾ-* ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥

ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ॥ ੨॥ *(ਸੂਹੀ ਮਹਲਾ ੫, ਪੰਨਾ ੭੪੫)*

ਜੇਕਰ ਦਿਲ ਵਿਚ ਰਾਵਨ ਦੇ ਸਮਾਨ ਅਭਿਮਾਨੰ= ਹੰਕਾਰ ਹੈ, ਜਿਸ ਰਾਵਨ ਨੇ ਕਰ (ਡੰਨ) ਲਗਾ ਕੇ ਰਿਖੀਆਂ ਦਾ ਖ਼ੂਨ ਚੋਇਆ ਸੀ ਤਾਂ ਅੰਤ ਨੂੰ ਹੀਨਤਾ ਭੀ ਨਾਲ ਹੈ ਜੋ ਕਿ ਚਾਰ ਰਤੀਆਂ ਸੋਨਾ ਭੀ ਮੂੰਹ ਵਿਚ ਪਾਉਣਾ ਨਾ ਮਿਲਿਆ।

## ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ॥

ਪੂਰਬ ਕਥਨ ਅਨੁਸਾਰ ਜਿਤਨਾ ਵੀ ਪ੍ਰਵਿਰਤੀ ਮਾਰਗ ਵਿਚ ਵਰਤਣਾ ਹੈ ਉਹ ਸਭ ਬਿਨਾਸਨੰ= ਨਾਸ ਰੂਪ ਹੈ। ਇਸ ਵਾਸਤੇ ਹੇ ਹਰੀ ਲਾਲ, ਕ੍ਰਿਸ਼ਨ ਲਾਲ! ਤੁਹਾਨੂੰ ਚਾਹੀਦਾ ਹੈ ਕਿ-

## ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ਨਾਨਕ ਭਗਵੰਤ ਭਜਨਾਸਨੰ॥੧੨॥

ਅਸਥਿਰ ਕਰਨ ਵਾਲਾ ਜੋ ਗੋਬਿੰਦ ਦਾ ਭਜਨ ਹੈ, ਉਸ ਨੂੰ ਸੰਤਾਂ ਨਾਲ ਮਿਲ ਕੇ ਕਰੋ।

*ਅਥਵਾ-* ਸੰਤਾਂ ਦੇ ਸੰਗ ਮਿਲ ਕੇ ਜੋ ਵਾਹਿਗੁਰੂ ਦਾ ਭਜਨ ਕਰਦੇ ਹਨ, ਉਹ ਅਸਥਿਰੰ= ਇਸਥਿਤ ਹੋ ਜਾਂਦੇ ਹਨ।

*ਯਥਾ-* ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ॥ ੧੭॥

ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥ ੧੮॥ *(ਡਖਣੇ ਦੀ ਵਾਰ, ਪੰਨਾ ੧੧੦੦)*

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਪ੍ਰਸ਼ਨ ਕੀਤਾ ਕਿ ਪੂਰਨ ਸੰਤ ਕਿਹੜੇ ਹਨ? ਗੁਰ ਉੱਤਰ ਜੋ ਭਗਵੰਤ ਦੇ ਭਜਨ+ਅਸਨੰ= ਭਜਨ ਕਰਨੇ ਰੂਪ ਭੋਜਨ ਨੂੰ ਛਕਦੇ ਹਨ।

*ਅਥਵਾ-* ਜੋ ਅਠੇ ਪਹਿਰ ਭਗਵੰਤ ਨੂੰ ਭਜਨਾਸਨੰ= ਭਜਨਾ ਕਰਦੇ ਹਨ।

*ਅਥਵਾ-* ਜਿਨ੍ਹਾਂ ਨੇ ਕੇਵਲ ਭਗਵੰਤ ਦੇ ਭਜਨ ਸਿਮਰਨ ਵਿਚ ਹੀ ਆਸਣ ਭਾਵ ਇਸਥਿਤੀ ਕੀਤੀ ਹੈ

ਉਹ ਪੂਰਨ ਸੰਤ ਹਨ। ਉਹਨਾਂ ਨਾਲ ਮਿਲ ਕੇ ਗੋਬਿੰਦ ਦਾ ਭਜਨ ਕਰੋ॥ ੧੨॥

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ-- ਸੁਆਮੀ ਜੀ! ਬੁੱਧੀ ਵਿਚ ਗਿਆਨ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ? *ਗੁਰ ਉੱਤਰ-*

## ਕਿਰਪੰਤ ਹਰੀਅੰ ਮਤਿ ਤਤੁ ਗਿਆਨੰ॥ ਬਿਗਸੀਧ੍ਰਿ ਬੁਧਾ ਕੁਸਲ ਥਾਨੰ॥

**ਪਹਿਲਾ ਅਰਥ-** ਹਰੀ ਦੀ ਕਿਰਪੰਤ= ਕਿਰਪਾ ਹੋਵੇ ਤਾਂ ਮਤਿ= ਬੁੱਧੀ ਵਿਚ ਤਤੁ ਗਿਆਨੰ= *ਯਥਾਰਥ-* ਗਿਆਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਕੁਸਲ ਥਾਨੰ= ਸਰੂਪ ਅਸਥਾਨ ਦੀ ਪ੍ਰਾਪਤੀ ਵਾਲੀ ਬਿਗਸੀਧ੍ਰਿ ਬੁਧਾ= ਆਤਮ ਵਿਸ਼ੈਣੀ ਬੁੱਧੀ ਖਿੜ ਆਉਂਦੀ ਹੈ।

*ਪ੍ਰਸ਼ਨ-* ਹਿਰਦਾ ਸੀਤਲ ਕਿਸ ਦਾ ਹੁੰਦਾ ਹੈ? *ਗੁਰ ਉੱਤਰ-*

## ਬਸ੍ਰਿੰਤ ਰਿਖਿਅੰ ਤਿਆਗਿ ਮਾਨੰ॥ ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ॥

ਜਿਸ ਨੇ ਰਿਖਿਅੰ= ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਬਸ੍ਰਿੰਤ= ਵਸੀਕਾਰ ਕਰ ਕੇ ਆਪਣੇ ਅੰਦਰੋਂ ਮਾਨ ਨੂੰ ਤਿਆਗਿਆ ਹੈ ਅਤੇ ਸੰਤਾਂ ਦੇ ਉਪਦੇਸ਼ ਦੁਆਰਾ ਤਤ ਗਿਆਨ ਨੂੰ ਦ੍ਰਿੜ੍ਹ ਕੀਤਾ ਹੈ, ਉਸ ਦਾ ਹਿਰਦਾ ਸੀਤਲ ਹੁੰਦਾ ਹੈ।

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਕਿ ਜਨਮ ਮਰਨ ਤੋਂ ਰਹਿਤ ਕੌਣ ਹੁੰਦਾ ਹੈ?

*ਗੁਰ ਉੱਤਰ:-*

## ਰਹੰਤ ਜਨਮੰ ਹਰਿ ਦਰਸ ਲੀਣਾ॥ ਬਾਜੰਤ ਨਾਨਕ ਸਬਦ ਬੀਣਾਂ॥ ੧੩॥

ਬੀਣਾਂ= ਸੁੰਦਰ ਗੁਰਾਂ ਦੇ ਸਬਦ= ਉਪਦੇਸ਼ ਦੇ ਬਾਜੰਤ= ਪ੍ਰਗਟ ਹੋਣ ਕਰ ਕੇ ਜੋ ਪੁਰਸ਼ ਹਰੀ ਦੇ ਦਰਸ਼ਨਾਂ ਵਿਚ ਲੀਨ ਹੋਇਆ ਹੈ ਉਹ ਪੁਰਸ਼ ਜਨਮ ਮਰਨ ਤੋਂ ਰਹਿਤ ਹੋ ਗਿਆ ਹੈ।

*ਅਥਵਾ-* ਜਨਮ ਮਰਨ ਤੋਂ ਰਹਿਤ ਕਰਨ ਵਾਲੇ ਹਰੀ ਦੇ ਦਰਸ਼ਨ ਵਿਖੇ ਜੋ ਜਗਿਆਸੂ ਲੀਨ ਹੋਇਆ ਹੈ, ਗੁਰੂ ਜੀ ਆਖਦੇ ਹਨ— ਉਸ ਨੂੰ ਬੀਣਾਂ= ਸੁੰਦਰ ਸਬਦ= ਬ੍ਰਹਮ ਬਾਜੰਤ= ਪ੍ਰਗਟ ਹੋਇਆ ਹੈ॥ ੧੩॥

**ਦੂਜਾ ਅਰਥ-**

(ਪਹਿਲੀ ਅੱਧੀ ਤੁਕ ਸਭ ਨਾਲ ਲਗਾਈ ਜਾਣੀ)।

***ਕਿਰਪੰਤ ਹਰੀਅੰ ਮਤਿ ਤਤੁ ਗਿਆਨੰ॥***

ਹਰੀ ਦੀ ਕਿਰਪਾ ਦ੍ਰਿਸ਼ਟੀ ਹੋਵੇ ਤਾਂ ਮਤਿ ਵਿਚ ਤਤੁ ਗਿਆਨੰ= ਯਥਾਰਥ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

***ਬਿਗਸੀਧ੍ਰਿ ਬੁਧਾ ਕੁਸਲ ਥਾਨੰ॥***

ਹਰੀ ਦੀ ਕ੍ਰਿਪਾ ਹੋਵੇ ਤਾਂ ਬੁੱਧੀ ਸ਼ੁਭ ਗੁਣਾਂ ਨਾਲ ਖਿੜਦੀ ਹੈ ਅਤੇ ਕੁਸਲ= ਸੁਖਦਾਈ ਸਰੂਪ ਥਾਂ ਦੀ ਪ੍ਰਾਪਤੀ ਹੁੰਦੀ ਹੈ।

***ਬਸ੍ਰਿੰਤ ਰਿਖਿਅੰ ਤਿਆਗਿ ਮਾਨੰ॥***

ਹਰੀ ਦੀ ਕਿਰਪਾ ਹੋਵੇ ਤਾਂ ਰਿਖਿਅੰ= ਇੰਦ੍ਰੀਏ ਵਸੀਕਾਰ ਹੁੰਦੇ ਹਨ।

*ਵਾ:-*ਰਿਖਿਅੰ= ਧਰਮ ਰਾਜਾ ਵੀ ਵਸੀਕਾਰ ਹੋ ਜਾਦਾ ਹੈ*, ਹਰੀ ਦੀ ਕਿਰਪਾ ਹੋਵੇ ਤਾਂ ਇਹ ਪੁਰਸ਼ ਮਾਨ ਨੂੰ ਤਿਆਗਦਾ ਹੈ।

***ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ॥***

ਹਰੀ ਦੀ ਕਿਰਪਾ ਹੋਵੇ ਤਾਂ ਹਿਰਦਾ ਸੀਤਲ ਹੁੰਦਾ ਹੈ। ਹਰੀ ਦੀ ਕਿਰਪਾ ਹੋਵੇ ਤਾਂ ਸੰਤਾਂ ਦੁਆਰੇ ਗਿਆਨ ਨੂੰ ਦ੍ਰਿੜ੍ਹ ਕਰਦਾ ਹੈ।

***ਰਹੰਤ ਜਨਮੰ ਹਰਿ ਦਰਸ ਲੀਣਾ॥ ਬਾਜੰਤ ਨਾਨਕ ਸਬਦ ਬੀਣਾਂ॥ ੧੩॥***

ਹਰੀ ਦੀ ਕ੍ਰਿਪਾ ਹੋਵੇ ਤਾਂ ਜਨਮਾਂ ਦੇ ਧਾਰਨ ਤੋਂ ਰਹਿਤ ਹੁੰਦਾ ਹੈ। ਹਰੀ ਦੀ ਕ੍ਰਿਪਾ ਹੋਵੇ ਤਾਂ ਹਰੀ ਦੇ ਦਰਸ਼ਨ ਵਿਚ ਮਨ ਲੀਣ ਹੁੰਦਾ ਹੈ। ਹਰੀ ਦੀ ਕ੍ਰਿਪਾ ਹੋਵੇ ਤਾਂ ਅੰਦਰ ਬੀਨਾਕਾਰ ਸ਼ਬਦ ਵਜ ਆਉਂਦੇ ਹਨ।

*ਅਥਵਾ-* ਸਬਦ= ਬ੍ਰਹਮ ਜੋ ਬੀਣਾਂ= ਸੁੰਦਰ ਹੈ-ਉਹ ਬਾਜੰਤ= ਪ੍ਰਗਟ ਹੋ ਆਉਂਦਾ ਹੈ॥ ੧੩॥

## ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ॥

(੧) ਹੇ ਹਰੀ ਲਾਲ, ਕਿਸ਼ਨ ਲਾਲ! ਕਈ ਮਹਾਤਮਾਂ ਜਨ ਵੇਦਾਂ ਨੂੰ ਕਥਨ ਕਰਦੇ ਹਨ ਤੇ ਕਈ ਗੁਨੀਆ= ਗੁਣਵਾਨ ਪੁਰਸ਼ ਆਪਣੇ ਚਿੱਤ ਵਿਚ ਸਤ ਸੰਤੋਖ ਆਦਿਕ ਗੁਣਾਂ ਦਾ ਹੀ ਗੁਣੰਤ= ਵੀਚਾਰ ਕਰਦੇ ਰਹਿੰਦੇ ਹਨ ਤੇ ਬਹੁਤ ਪ੍ਰਕਾਰ ਦੇ ਬਾਲਾ= ਜਗਿਆਸੂ ਜਨ ਬਹੁਤ ਹੀ ਪ੍ਰਕਾਰ ਨਾਲ ਸੁਣਦੇ ਰਹਿੰਦੇ ਹਨ।

(੨) *ਅਥਵਾ* - ***ਕਹੰਤ ਬੇਦਾ ਗੁਣੰਤ ਗੁਨੀਆ***

ਵੇਦ ਵੀ ਪਰਮਾਤਮਾ ਦੇ ਜਸ ਨੂੰ ਨੇਤਿ ਨੇਤਿ= ਬੇਅੰਤ ਬੇਅੰਤ ਕਰ ਕੇ ਕਥਨ ਕਰਦੇ ਹਨ।

*ਯਥਾ-* ਨੇਤ ਨੇਤ ਕਥੰਤਿ ਬੇਦਾ॥ ਊਚ ਮੂਚ ਅਪਾਰ ਗੋਬਿੰਦਹ॥ *(ਸਹਸਕ੍ਰਿਤੀ, ਪੰਨਾ ੧੩੫੯)*

ਗੁਨੀਆ= ਤਤ ਵੇਤੇ ਮਹਾਤਮਾ ਵੀ ਉਸ ਪਰਮਾਤਮਾ ਦੇ ਸਰੂਪ ਲਖਸ਼ਣ ਤੇ ਤਤਸ਼ਟ ਲਖਸ਼ਣ ਨੂੰ ਗੁਣੰਤ= ਵਿਚਾਰਦੇ ਹਨ।

***ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ॥***

ਅਤੇ ਬਹੁਤ ਪ੍ਰਕਾਰ ਦੇ ਬਾਲਾ= ਜਗਿਆਸੂ ਕਰਮਵਾਦੀ ਸ਼ਕਾਮੀ ਅਤੇ ਨਿਸ਼ਕਾਮੀ ਕਰਮ ਉਪਾਸ਼ਨਾਂ ਵਾਲੇ ਬਹੁਤ ਪ੍ਰਕਾਰ ਦੀਆਂ ਵਿਧੀਆਂ ਸਹਿਤ ਸੁਣੰਤ= ਸੁਣਦੇ ਹਨ।

੩. *ਅਥਵਾ :-* ***ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ॥***

ਗੁਨੀਆ= ਜੋ ਤਤਵੇਤੇ ਮਹਾਤਮਾਂ ਪੁਰਸ਼ ਹਨ, ਉਹ ਬਾਲਾ= ਬਾਲਾਨ ਬਾਲ ਭਾਵ ਵੱਡਿਆਂ ਤੋਂ ਵੱਡਾ ਜੋ ਪਰਮੇਸ਼ਰ ਹੈ, ਉਸ ਦੇ ਬੇਦਾ= ਗਿਆਨ ਨੂੰ ਪਹਿਲੇ ਆਪ ਬਹੁਤ ਹੀ ਪ੍ਰਕਾਰ ਨਾਲ ਸੁਣੰਤ= ਸੁਣਦੇ ਹਨ, ਫਿਰ ਉਸ ਨੂੰ ਗੁਣੰਤ= ਵਿਚਾਰਦੇ ਹਨ, ਪੁਨਾ ਬਹੁਤ ਪ੍ਰਕਾਰ ਨਾਲ ਜਗਿਆਸੂਆਂ ਪ੍ਰਤੀ ਕਹਿੰਦੇ ਹਨ।

---

**ਨੋਟ:-ਰਿਖੀ ਦੇ ਘਰ ਜਾਣ ਕਰ ਕੇ ਧਰਮ ਰਾਜੇ ਦਾ ਨਾਮ ਰਿਖੀ ਪੈ ਗਿਆ ਹੈ। ਇਕ ਦਿਨ ਦਾ ਜ਼ਿਕਰ ਹੈ ਕਿ ਧਰਮ ਰਾਜਾ ਕਿਸੇ ਰਿਖੀ ਦੀ ਪ੍ਰੀਖਿਆ ਲੈਣ ਵਾਸਤੇ ਉਸ ਦੇ ਘਰ ਜਾ ਕੇ ਰਿਖੀ ਦਾ ਰੂਪ ਧਾਰ ਕੇ ਉਸ ਰਿਖੀ ਦੀ ਘਰ ਵਾਲੀ ਨਾਲ ਗ੍ਰਿਹਸਤ ਆਸ਼੍ਰਮ ਵਾਲਾ ਵਿਹਾਰ ਕਰਨ ਲੱਗ ਪਿਆ। ਇਤਨੇ ਨੂੰ ਰਿਖੀ ਘਰ ਆ ਗਿਆ ਆਪਣੀਆਂ ਅੱਖਾਂ ਨਾਲ ਸਭ ਕੁਝ ਦੇਖ ਕੇ ਭੀ ਰਿਖੀ ਨੇ ਕ੍ਰੋਧਾਤੁਰ ਹੋ ਕੇ ਧਰਮ ਰਾਜਾ ਨੂੰ ਕੁਝ ਨਾ ਕਿਹਾ, ਅੱਗੋਂ ਸ਼ਾਤ ਚਿੱਤ ਹੀ ਰਿਹਾ। ਧਰਮ ਰਾਜਾ ਨੇ ਰਿਖੀ ਦਾ ਰੂਪ ਧਾਰਨ ਕੀਤਾ ਸੀ, ਇਸ ਵਾਸਤੇ ਧਰਮ ਰਾਜੇ ਦਾ ਨਾਮ ਰਿਖੀ ਪੈ ਗਿਆ। ਪੰਚਮ ਪਾਤਿਸ਼ਾਹ ਜੀ ਨੇ ਭੀ ਧਰਮ ਰਾਜਾ ਦਾ ਨਾਮ ਰਿਖੀ ਲਿਖਿਆ ਹੈ:*

*ਅਨ ਤੇ ਟੂਟੀਐ ਰਿਖ ਤੇ ਛੂਟੀਐ॥ (ਬਿਲਾਵਲੁ ਮਹਲਾ ੫, ਪੰਨਾ ੮੩੦)*

## ਦ੍ਰਿੜੰਤ ਸੁਬਿਦਿਆ ਹਰਿ ਹਰਿ ਕ੍ਰਿਪਾਲਾ॥

ਕ੍ਰਿਪਾਲੂ ਜੋ ਹਰਿ ਹਰਿ ਹੈ ਉਸ ਦੀ ਪ੍ਰਾਪਤੀ ਵਾਲੀ ਆਤਮ ਵਿਦਿਆ ਨੂੰ ਦ੍ਰਿੜ ਕਰਦੇ ਹਨ।

## ਨਾਮ ਦਾਨੁ ਜਾਚੰਤ ਨਾਨਕ ਦੈਨਹਾਰ ਗੁਰ ਗੋਪਾਲਾ॥੧੪॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਹਰੀ ਲਾਲ, ਕ੍ਰਿਸ਼ਨ ਲਾਲ! ਅਸੀਂ ਤਾਂ ਉਸ ਵਾਹਿਗੁਰੂ ਦੇ ਨਾਮ ਦਾਨ ਨੂੰ ਹੀ ਜਾਚੰਤ= ਮੰਗਦੇ ਹਾਂ। ਪਰ ਐਸੇ ਦਾਨ ਨੂੰ ਦੇਣ ਵਾਲੇ ਗੋਪਾਲ ਪ੍ਰਭੂ ਦਾ ਸਰੂਪ ਗੁਰੂ ਹੀ ਹਨ, ਇਸ ਲਈ ਹੇ ਪੰਡਿਤੋ! ਤੁਸੀਂ ਭੀ ਗੁਰਾਂ ਦੀ ਸ਼ਰਨ ਗ੍ਰਹਿਣ ਕਰੋ॥ ੧੪॥

ਹੇ ਹਰੀ ਲਾਲ, ਕ੍ਰਿਸ਼ਨ ਨਾਲ! ਇਹ ਜਿਹੜਾ ਚਿੱਤ ਵਿਚ ਖਿਆਲ ਪੈਦਾ ਹੁੰਦਾ ਹੈ ਕਿ ਮਾਤਾ ਪਿਤਾ ਦੀ ਪਾਲਣਾ ਅਸੀਂ ਕਰਦੇ ਹਾਂ, ਜਾਂ ਮਾਤਾ ਪਿਤਾ ਅਸਾਡੀ ਪਾਲਣਾ ਕਰਦੇ ਹਨ, ਇਹ ਸੰਕਲਪ ਕਦੇ ਭੀ ਨਹੀਂ ਹੋਣਾ ਚਾਹੀਦਾ।

## ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ॥

ਨਾ ਮਾਤਾ ਪਿਤਾ ਦੀ ਕੁਝ ਚਿੰਤਾ ਕਰਨੀ ਚਾਹੀਦੀ ਹੈ, ਨਾ ਭਰਾਵਾਂ ਦੀ ਚਿੰਤਾ ਕਰਨੀ ਚਾਹੀਦੀ ਹੈ, ਨਾ ਹੋਰ ਸਬੰਧੀ ਲੋਕਾਂ ਦੀ ਚਿੰਤਾ ਕੁਝ ਕਰਨੀ ਚਾਹੀਦੀ ਹੈ।

*ਯਥਾ-* ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥ ੧॥ *(ਪੰਨਾ ੯੫੫)*

*ਤਥਾ-* ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ॥ ੨੧॥ *(ਗੂਜਰੀ ਕੀ ਵਾਰ ਪਹਿਲੀ, ਪੰਨਾ ੫੧੭)*

## ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ॥

ਬਨਿਤਾ= ਇਸਤ੍ਰੀ, ਸੁਤ= ਪੁੱਤਰ ਆਦਿਕਾਂ ਦੀ ਚਿੰਤਾ ਵੀ ਨਹੀਂ ਕਰਨੀ ਚਾਹੀਦੀ ਅਤੇ ਨਾ ਹੀ ਮਿੱਤਰਾਂ ਦੀ ਚਿੰਤਾ ਕਰਨੀ ਚਾਹੀਦੀ ਹੈ, ਕਿਉਂਕ ਇਹ ਜਿਤਨਾ ਵੀ ਪ੍ਰਵਿਰਤੀ ਮਾਰਗ (ਗ੍ਰਹਿਸਥ) ਹੈ, ਇਹ ਸਭ ਮਾਇਆ ਦੇ ਸਨਬੰਧ ਕਰ ਕੇ ਹੈ। ਭਾਵ ਇਹ ਸਾਰੇ ਪੂਰਬੋਕਤ ਸਬੰਧੀ ਆਪੋ ਆਪਣੇ ਮਤਲਬੀ ਯਾਰ ਹਨ।

*ਵਾ :-* ਮਾਇਆ ਦੀ ਪ੍ਰਵਿਰਤੀ ਕਰ ਕੇ ਇਹ ਸਾਰੇ ਸਨਬੰਧੀ ਹਨ।

*ਯਥਾ-* ਪ੍ਰੀਤਮ ਜਾਨਿ ਲੇਹੁ ਮਨ ਮਾਹੀ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥ ੧॥ ਰਹਾਉ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥ ੧॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥

ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥ ੨ ॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ॥
ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥ ੩ ॥ ੧੨ ॥

*(ਸੋਰਠਿ ਮਹਲਾ ੯, ਪੰਨਾ ੬੩੪)*

## ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥੧੫॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਹਰੀ ਲਾਲ, ਕ੍ਰਿਸ਼ਨ ਲਾਲ! *ਖੱਟਾਂ ਭਗਾਂ ਸਪੰਨ ਜੋ ਭਗਵਾਨ ਪੁਰਖ ਹੈ, ਉਹ ਇਕ ਪਰਮਾਤਮਾ ਹੀ ਦਿਆਲੂ ਤੇ ਕ੍ਰਿਪਾਲੂ ਹੈ ਅਤੇ ਸਾਰਿਆਂ ਜੀਵਾਂ ਦੀ ਪ੍ਰਤਿਪਾਲਾ ਕਰਨ ਵਾਲਾ ਹੈ। ਇਸ ਤੇ ਤੁਹਾਨੂੰ ਚਾਹੀਦਾ ਹੈ ਕਿ ਹੋਰ ਸਾਰਿਆਂ ਦੀ ਚਿੰਤਾ ਤਿਆਗ ਕੇ ਇਕ ਵਾਹਿਗੁਰੂ ਦਾ ਚਿੰਤਨ ਕਰੋ॥ ੧੫ ॥

ਜਿਸ ਵੇਲੇ ਇਸ ਤਰ੍ਹਾਂ ਸਤਿਗੁਰਾਂ ਨੇ ਹਰੀ ਲਾਲ, ਕ੍ਰਿਸ਼ਨ ਲਾਲ ਨੂੰ ਸਮਝਾਇਆ ਤਾਂ ਉਹਨਾਂ ਨੂੰ ਪੂਰਨ ਨਿਸਚਾ ਹੋ ਗਿਆ। ਹੁਣ ਆਪਣੇ ਵਲੋਂ ਬੇਨਤੀ ਪੂਰਬਕ ਸਤਿਗੁਰਾਂ ਅੱਗੇ ਇਸੇ ਸਲੋਕ ਵਿਚ ਹੀ ਆਪਣਾ ਨਿਸਚਾ ਦਿਖਾਂਵਦੇ ਹਨ।

(ਦੂਜਾ ਅਰਥ ਕਰਨ ਵੇਲੇ ਅੰਤ ਦੀ ਪੰਗਤੀ ਪਹਿਲੇ ਲਗਾਉਣੀ ਚਾਹੀਦੀ ਹੈ—)

***ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ॥***

ਹੇ ਸਤਿਗੁਰੂ ਅਰਜਨ ਦੇਵ ਜੀ! ਆਪ ਜੀ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਜਦ ਅਸਾਂ ਨੇ ਆਪਣੇ ਮਨ ਵਿਚ ਐਸੇ ਨਿਸਚੇ ਕੀਤਾ ਕਿ ਇਕ ਦਿਆਲੂ ਪੁਰਖ ਭਗਵਾਨ ਹੀ ਸਾਰਿਆਂ ਜੀਵਾਂ ਦੀ ਪ੍ਰਤਿਪਾਲਾ ਕਰਨ ਵਾਲਾ ਹੈ। ਤਿਸ ਵੇਲੇ-

***ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ॥***

ਨਾ ਅਸਾਡੇ ਮਨ ਵਿਚ ਮਾਤਾ ਪਿਤਾ ਦੀ ਚਿੰਤਾ ਰਹੀ ਹੈ, ਨਾ ਭਰਾਵਾਂ ਦੀ ਚਿੰਤਾ ਰਹੀ ਹੈ, ਨਾ ਕੁਝ ਹੋਰ ਲੋਕਾਂ ਦੀ ਚਿੰਤਾ ਰਹੀ ਹੈ।

***ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ॥***

ਨਾ ਹੀ ਸਾਡੇ ਮਨ ਵਿਚ ਬਨਿਤਾ= ਇਸਤ੍ਰੀ ਦੀ ਚਿੰਤਾ ਰਹੀ ਹੈ ਅਤੇ ਨਾ ਹੀ ਪੁੱਤਰਾਂ ਦੀ ਚਿੰਤਾ ਰਹੀ ਹੈ, ਨਾ ਮਿੱਤਰਾਂ ਦੀ ਚਿੰਤਾ ਰਹੀ ਹੈ, ਕਿਉਂਕਿ ਇਹ ਮਾਇਆ-ਮਾਇਆਵਕੀ ਸੰਬੰਧ ਸਾਰਾ ਪ੍ਰਵਿਰਤੀ ਰੂਪ ਹੈ। ਪ੍ਰਵਿਰਤੀ ਜਿਤਨੀ ਵਧਾਈਏ, ਉਤਨਾ ਜ਼ਿਆਦਾ ਦੁੱਖ ਹੁੰਦਾ ਹੈ।

*ਅਥਵਾ:-* ਮਾਇਆ ਦੀ ਪ੍ਰਵਿਰਤੀ ਸੰ+ਬੰਧਨਹ= ਭਲੀ ਪ੍ਰਕਾਰ ਬੰਧਨ ਰੂਪ ਹੈ ਇਸ ਵਾਸਤੇ ਆਪ ਦੀ ਕਿਰਪਾ ਨਾਲ ਹੁਣ ਅਸੀਂ ਪ੍ਰਵਿਰਤੀ ਤੋਂ ਛੁਟ ਗਏ ਹਾਂ॥ ੧੫ ॥

ਅਗਲੇ ਸਲੋਕ ਵਿਚ ਗੁਰੂ ਜੀ ਹਰੀ ਲਾਲ ਕ੍ਰਿਸ਼ਨ ਲਾਲ ਨੂੰ ਵੈਰਾਗ ਜਨਕ ਉਪਦੇਸ਼ ਦੇਂਦੇ ਹਨ-

## ਅਨਿਤ੍ਹ ਵਿਤੰ ਅਨਿਤ੍ਹ ਚਿਤੰ ਅਨਿਤ੍ਹ ਆਸਾ ਬਹੁ ਬਿਧਿ ਪ੍ਰਕਾਰੰ॥

ਹੇ ਹਰੀ ਲਾਲ ਕਿਸ਼ਨ ਲਾਲ! ਵਿਤੰ= ਧਨ ਵੀ ਅ+ਨਿਤ੍ਹ= ਨਾ ਨਿਤ ਰਹਿਣੇ ਵਾਲਾ ਹੋਣ ਕਰ ਕੇ

---

**ਧਰਮ ਸ੍ਰੈ ਜਸ ਵੈਰਾਗ ਪੁਨ ਐਸ੍ਵਰਜ ਸ੍ਰੇਯ ਬਿਗਯਾਨ।*
*ਇਹ ਖਟ ਭਗਾਂ ਸਪੰਨ ਜੋ ਕਹਿਤ ਤਾਹਿ ਭਗਵਾਨ।*

ਝੂਠਾ ਹੈ, ਉਸ ਧਨ ਵਿਚ ਲਗਣੇ ਵਾਲਾ ਚਿੱਤ ਵੀ ਅਨਿਤ੍ਯ= ਝੂਠਾ ਹੈ।

*ਵਾ:*- ਤਿਸ ਧਨ ਦਾ ਚਿਤੰ= ਚਿੰਤਨ ਕਰਨਾ ਵੀ ਝੂਠਾ ਹੈ।

*ਅਥਵਾ:* ਅਨਿਤ੍ਯ ਵਿਤੰ= ਧਨ (ਜੜ੍ਹ ਮਾਇਆ) ਝੂਠੀ ਹੈ ਅਤੇ ਅਨਿਤ੍ਯ ਚਿਤੰ= ਚੇਤਨ ਮਾਇਆ (ਇਸਤ੍ਰੀ) ਭੀ ਮਿਥਿਆ ਹੈ।

ਹੇ ਹਰੀ ਲਾਲ ਕਿਸ਼ਨ ਲਾਲ! ਬਹੁਤ ਪ੍ਰਕਾਰ ਦੀ ਜੋ ਪਦਾਰਥਾਂ ਦੀ ਆਸਾ ਹੈ, ਉਹ ਭੀ ਅਨਿਤ੍ਯ= ਝੂਠੀ ਹੈ ਤੇ ਬਹੁਤ ਪ੍ਰਕਾਰ ਦੀ ਆਸਾ ਕਰਨ ਵਾਲੇ ਜੀਵ ਭੀ ਝੂਠੇ ਹਨ।

## ਅਨਿਤ੍ਯ ਹੇਤੰ ਅਹੰ ਬੰਧੰ ਭਰਮ ਮਾਇਆ ਮਲਨੰ ਬਿਕਾਰੰ ॥

ਤਿਸ ਮਾਇਆ ਵਿਚ ਜੋ ਹੇਤੰ= ਪ੍ਰੇਮ ਕਰਨਾ ਹੈ ਉਹ ਭੀ ਅਨਿਤ੍ਯ= ਝੂਠਾ ਹੈ ਅਤੇ ਉਸ ਮਾਇਆ ਵਿਚ ਜੋ ਅਹੰ= ਹੰਗਤਾ ਕਰਨੀ ਹੈ ਉਹ ਭੀ ਅਨਿਤ ਰੂਪ ਹੈ, ਕਿਉਂਕਿ ਮਲਨੰ= ਮਲ ਰੂਪ ਜੋ ਇਹ ਮਾਇਆ ਹੈ ਕਈ ਤਰ੍ਹਾਂ ਦੇ ਵਿਕਾਰਾਂ ਦੇ ਉਤਪਤ ਕਰਨ ਵਾਲੀ, ਉਹ ਇਸ ਜੀਵ ਨੂੰ ਭਰਮਾ ਕੇ ਬੰਧੰ= ਬੰਧਨ ਪਾਉਣ ਵਾਲੀ ਹੈ।

*ਅਥਵਾ*— ਹੇਤੰ= ਮੋਹ ਤੇ ਅਹੰ= ਹੰਗਤਾ ਦੇ ਬੰਧਨ ਅਨਿੱਤ ਰੂਪ ਹਨ।

*ਵਾ:*- ਹੰਗਤਾ ਕਰ ਕੇ ਜੋ ਹੇਤੰ= ਮੋਹ ਦੇ ਬੰਧਨ ਹਨ ਉਹ ਭੀ ਅਨਿਤ ਰੂਪ ਹਨ, ਮਾਇਆ ਕਰ ਕੇ ਇਸ ਜੀਵ ਨੂੰ ਸਰੂਪ ਵਲੋਂ ਭਰਮ ਪੈ ਰਿਹਾ ਹੈ ਅਤੇ ਵਿਕਾਰਾਂ ਕਰ ਕੇ ਜੀਵ ਦਾ ਚਿੱਤ ਮੈਲਾ ਹੋ ਰਿਹਾ ਹੈ।

## ਫਿਰੰਤ ਜੋਨਿ ਅਨੇਕ ਜਠਰਾਗਨਿ ਨਹ ਸਿਮਰੰਤ ਮਲੀਣ ਬੁਧੰ ॥

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਪੁਨਾ ਤਿਸ ਮਾਇਆ ਦੇ ਸੰਗ ਕਰ ਕੇ ਇਹ ਪਾਪੀ ਜੀਵ ਅਨੇਕਾਂ ਜੂਨੀਆਂ ਦੁਆਰੇ ਮਾਤਾ ਦੀ ਜਠਰ+ਅਗਨ= ਪੇਟ ਅਗਨੀ ਵਿਚ ਫਿਰਦਾ ਹੈ ਫਿਰ ਭੀ ਇਹ ਮਲੀਣ ਬੁੱਧੀ ਵਾਲਾ ਪ੍ਰਮਾਦੀ ਪੁਰਸ਼ ਉਸ ਵਾਹਿਗੁਰੂ ਨੂੰ ਯਾਦ ਨਹੀਂ ਕਰਦਾ।

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਕਿਹਾ- ਸੁਆਮੀ ਜੀ! ਇਹ ਜੀਵ ਕੈਸੇ ਤਰ ਸਕਦਾ ਹੈ?

*ਗੁਰ ਉੱਤਰ*- ਉਸ ਵਾਹਿਗੁਰੂ ਅੱਗੇ ਇਸ ਤਰ੍ਹਾਂ ਬੇਨਤੀ ਕਰੇ-

## ਹੇ ਗੋਬਿੰਦ ਕਰਤ ਮਇਆ ਨਾਨਕ ਪਤਿਤ ਉਧਾਰਣ ਸਾਧ ਸੰਗਮਹ ॥੧੬॥

ਹੇ ਵਾਹਿਗੁਰੂ! ਮਇਆ ਕਰਤ= ਕ੍ਰਿਪਾ ਦ੍ਰਿਸ਼ਟੀ ਕਰ ਕੇ ਪਤਿਤ ਉਧਾਰਣ= ਪਾਪੀਆਂ ਦੇ ਉਧਾਰਣ ਵਾਲਾ ਸੰਤ ਸਮਾਗਮ ਮੈਨੂੰ ਦੇਣਾ ਕਰ (ਐਸੇ ਬੇਨਤੀ ਕਰਨ ਨਾਲ ਤਰਨਾ ਹੁੰਦਾ ਹੈ)॥ ੧੬॥

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਐਸੀਆਂ ਦੁਖਦਾਇਕ ਕਠਿਨ ਮੌਤਾਂ ਨਾਲ ਪੁਰਸ਼ ਮਰ ਜਾਵੇ ਤਾਂ ਚੰਗਾ ਹੈ, ਪਰ ਜੋ ਘਰ ਦੀ ਚਿੰਤਾ ਕਰਨੀ ਹੈ ਉਹ ਅਤਿਅੰਤ ਦੁਖਦਾਇਕ ਤੇ ਜਨਮ ਮਰਨ ਦੇ ਦੇਣ ਵਾਲੀ ਹੈ, ਇਸ ਕਰ ਕੇ ਘਰ ਦੀ ਚਿੰਤਾ ਤੋਂ ਬਚ ਕੇ ਰਹਿਣਾ ਚਾਹੀਦਾ ਹੈ।

## ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ਯ ਬੈਸ੍ਵਾਂਤਰਹ ॥

**ਪਹਿਲਾ ਅਰਥ-** ਗਿਰਿ= ਪਹਾੜ ਦੀ ਚੋਟੀ ਤੋਂ ਗਿਰੰਤ= ਡਿਗ ਕੇ ਪਾਤਾਲੰ= ਡੂੰਘੇ ਟੋਏ ਵਿਚ ਆ ਕੇ ਪਤਿਤ= ਪੈ ਜਾਣਾ ਇਤਨਾ ਦੁਖਦਾਇਕ ਨਹੀਂ ਹੈ ਅਤੇ ਦੇਦੀਪ੍ਯ= ਪਰਜ੍ਵਲਤ ਬੈਸ੍ਵਾਂਤਰਹ= ਅਗਨੀ ਵਿਚ ਜਲੰਤ= ਸੜ ਕੇ ਮਰ ਜਾਣਾ ਵੀ ਇਤਨਾ ਦੁੱਖ ਰੂਪ ਨਹੀਂ ਹੈ।

*ਅਥਵਾ*: ਦੀਪ੍= ਦੀਵੇ ਦੀ ਬੈਸ੍ਵਾਂਤਰਹ= ਅਗਨੀ ਉਪਰ ਭਾਵ ਦੀਵੇ ਦੀ ਨਿੱਕੀ ਨਿੱਕੀ ਲਾਟ ਦੇ ਉਪਰ ਆਪਣੇ ਸਰੀਰ ਨੂੰ ਦੇ ਦੇ ਕੇ ਝੁਲਸ ਝੁਲਸ ਕੇ ਸੜ ਜਾਣਾ ਵੀ ਇਤਨਾ ਦੁੱਖ ਰੂਪ ਨਹੀਂ ਹੈ।

## ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥

ਅਗਾਹ= ਡੂੰਘੇ ਤੋਯੰ= ਪਾਣੀ ਦੀਆਂ ਤਰੰਗੰ= ਲਹਿਰਾਂ ਵਿਚ ਬਹੰਤਿ= ਰੁੜ੍ਹ ਜਾਣਾ ਵੀ ਇਤਨਾ ਦੁੱਖ ਰੂਪ ਨਹੀਂ ਹੈ, ਜਿਤਨਾ ਕੁ ਘਰ ਦੀ ਚਿੰਤਾ ਦਾ ਦੁੱਖ ਹੁੰਦਾ ਹੈ। ਕਿਉਂਕਿ ਇਹ ਘਰ ਦੀ ਚਿੰਤਾ ਜਨਮ ਅਤੇ ਮਰਨ ਦੀ ਪ੍ਰਾਪਤੀ ਕਰਨ ਵਾਲੀ ਹੈ। ਇਸ ਵਾਸਤੇ ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਸ ਜਨਮ ਮਰਨ ਦੇ ਦੇਣ ਵਾਲੀ ਘਰ ਦੀ ਚਿੰਤਾ ਦਾ ਤੁਸੀਂ ਤਿਆਗ ਕਰੋ।

## ਅਨਿਕ ਸਾਧਨੰ ਨ ਸਿਧ੍ਰਤੇ ਨਾਨਕ

ਗੁਰੂ ਜੀ ਆਖਦੇ ਹਨ— ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਹ ਘਰ ਐਸਾ ਹੈ ਜੋ ਅਨੇਕ ਸਾਧਨਾ ਕਰ ਕੇ ਭਾਵ ਬੇਅੰਤ ਪਦਾਰਥਾਂ ਨਾਲ ਭੀ ਨਾ ਸਿਧ੍ਰਤੇ= ਭਰਪੂਰ ਨਹੀਂ ਹੁੰਦਾ।

**ਦੂਜਾ ਅਰਥ–** ***ਗਿਰੰਤਿ ਗਿਰਿ ਪਤਿਤ ਪਾਤਾਲੰ:*** ਕਈ ਮਨੁੱਖ ਦੁਖਦਾਇਕ ਘਰ ਦੀ ਚਿੰਤਾ ਦੇ ਕਾਰਨ ਪਹਾੜ ਤੋਂ ਡਿਗ ਕੇ ਹੇਠਾਂ ਪਤਾਲ ਵਿਖੇ ਪੈ ਕੇ ਮਰ ਜਾਂਦੇ ਹਨ।

***ਜਲੰਤ ਦੇਦੀਪ੍ ਬੈਸ੍ਵਾਂਤਰਹ:***–ਅਤੇ ਕਈ ਪੁਰਸ਼ ਘਰ ਦੀ ਚਿੰਤਾ ਦੇ ਦੁੱਖ ਕਰ ਕੇ ਦੇਦੀਪ੍ ਬੈਸ੍ਵਾਂਤਰਹ= ਪ੍ਰਜ੍ਵਲਤ ਅਗਨੀ ਵਿਚ ਸੜ ਕੇ ਮਰ ਜਾਂਦੇ ਹਨ।

***ਬਹੰਤਿ ਅਗਾਹ ਤੋਯੰ ਤਰੰਗੰ, ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥***

ਅਤੇ ਕਈ ਪੁਰਸ਼ ਇਸ ਘਰ ਦੀ ਚਿੰਤਾ ਦੇ ਦੁੱਖ ਕਰ ਕੇ ਦਰਿਆ ਦੇ ਡੂੰਘੇ ਪਾਣੀ ਵਿਚ ਰੁੜ੍ਹ ਕੇ ਮਰ ਜਾਂਦੇ ਹਨ। ਕਈ ਗੱਡੀ ਹੇਠ ਆ ਕੇ ਮਰ ਜਾਂਦੇ ਹਨ ਤੇ ਕਈ ਫਾਹੀ ਲੈ ਕੇ ਆਪਣੇ ਆਪ ਮਰ ਜਾਂਦੇ ਹਨ ਤੇ ਕਈ ਜ਼ਹਿਰ ਖਾ ਕੇ ਮਰ ਜਾਂਦੇ ਹਨ। ਇਸ ਤਰ੍ਹਾਂ ਘਰ ਦੀ ਚਿੰਤਾ ਕਰ ਕੇ ਜੀਵ ਹਰ ਵੇਲੇ ਜੰਮਦਾ ਮਰਦਾ ਰਹਿੰਦਾ ਹੈ।

***ਅਨਿਕ ਸਾਧਨੰ ਨ ਸਿਧ੍ਰਤੇ ਨਾਨਕ:***–ਗੁਰੂ ਜੀ ਕਥਨ ਕਰਦੇ ਹਨ— ਹੇ ਹਰੀ ਲਾਲ, ਕ੍ਰਿਸ਼ਨ ਨਾਲ! ਤਿਸ ਘਰ ਦੀ ਚਿੰਤਾ ਵਿਚ ਫਸ ਕੇ ਜੀਵ ਚਾਹੇ ਅਨੇਕ ਪ੍ਰਕਾਰ ਦੇ ਸਾਧਨ ਕਰ ਲਵੇ ਤਾਂ ਭੀ ਸਿਧ੍ਰਤੇ= ਮੁਕਤੀ ਨੂੰ ਪ੍ਰਾਪਤ ਨਹੀਂ ਹੁੰਦਾ।

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਕਿਹਾ- ਘਰ ਦੀ ਚਿੰਤਾ ਕਿਸ ਤਰ੍ਹਾਂ ਦੂਰ ਹੋਵੇ? ਉੱਤਰ-

## ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ ॥ ੧੭ ॥

ਲੋਕ ਪ੍ਰਲੋਕ ਦੇ ਸ੍ਵਜਨਹ= ਸੱਜਣ ਜੋ ਸਾਧੂ ਹਨ, ਉਨ੍ਹਾਂ ਦੇ ਉਪਦੇਸ਼ ਦੁਆਰਾ ਆਪਣੇ ਮਨ ਨੂੰ ਅਸਥੰਭੰ= ਇਸਥਿਤ ਕਰੇ, ਤਨ ਨੂੰ ਵੀ ਅਸਥੰਭੰ= ਇਸਥਿਤ ਕਰੇ ਅਤੇ ਬਾਣੀ ਨੂੰ ਵੀ ਅਸਥੰਭੰ= ਇਸਥਿਤ ਕਰੇ ਤਾਂ ਘਰ ਦੀ ਚਿੰਤਾ ਦੂਰ ਹੁੰਦੀ ਹੈ।

**ਦੂਜਾ ਅਰਥ–** ਨਿਸਚੇ ਪੂਰਬਕ ਕਥਨ ਹੈ ਕਿ ਸੱਜਣ ਸਾਧੂਆਂ ਦੇ ਸ਼ਬਦ ਦਵਾਰਾ ਮਨ ਨੂੰ ਇਸਥਿਤ ਕਰੇ, ਮਨ ਨੂੰ ਇਸਥਿਤ ਕਰੇ, ਮਨ ਨੂੰ ਇਸਥਿਤ ਕਰੇ।

**ਤੀਜਾ ਅਰਥ–** ਸਜਣ ਜੋ ਸਾਧੂ ਹਨ- ਉਹਨਾਂ ਦਾ ਅਸਥੰਭੰ= ਇਸਥਿਤ ਕਰਨ ਵਾਲਾ ਜੋ ਸਬਦ= ਉਪਦੇਸ਼ ਹੈ, ਤਿਸ ਦੁਆਰੇ ਅਸਥੰਭੰ= ਇਸਥਿਤ ਰੂਪ ਪਰਮਾਤਮਾ ਵਿਚ ਆਪਣੇ ਮਨ ਨੂੰ ਅਸਥੰਭੰ= ਇਸਥਿਤ

ਕਰੇ ਤਾਂ ਘਰ ਦੀ ਚਿੰਤਾ ਦੂਰ ਹੁੰਦੀ ਹੈ।

**ਚੌਥਾ ਅਰਥ-** ਇਸਥਿਤ ਰਹਿਣ ਵਾਲਾ ਜੋ ਪਰਮੇਸ਼ਰ ਹੈ ਅਤੇ ਇਸਥਿਤ ਰਹਿਣ ਵਾਲੇ ਜੋ ਸੰਤ ਹਨ, ਉਹਨਾਂ ਸੱਜਣ ਸਾਧੂਆਂ ਪਾਸੋਂ ਸ਼ਬਦ ਲੈ ਕੇ ਪਰਮੇਸ਼ਰ ਵਿਚ ਅਸਥੰਭੰ= ਇਸਥਿਤੀ ਕਰੇ।

**ਪੰਜਵਾਂ ਅਰਥ-** ਸਬਦ= ਬ੍ਰਹਮ ਵੀ ਅਸਥੰਭੰ= ਇਸਥਿਤ ਰੂਪ ਹੈ ਅਤੇ ਗੁਰਾਂ ਦਾ ਸ਼ਬਦ ਵੀ ਇਸਥਿਤ ਰੂਪ ਹੈ ਅਤੇ ਗੁਰ ਸ਼ਬਦ ਨੂੰ ਕਮਾਉਣ ਵਾਲੇ ਸੰਤ ਸੱਜਣ ਵੀ ਇਸਥਿਤ ਰੂਪ ਹਨ॥ ੧੭॥

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ— ਗਰੀਬ ਨਿਵਾਜ਼ ਜੀ! ਆਪ ਇਹ ਕਿਰਪਾ ਕਰ ਕੇ ਦੱਸੋ, ਕਿ ਇਸ ਜੀਵ ਦੇ ਕੀਤੇ ਹੋਏ ਜਨਮਾਂ ਜਨਮਾਂਤਰਾਂ ਦੇ ਪਾਪ, ਦੁੱਖ ਅਤੇ ਦਲਿਦ੍ਰਾਂ ਦੀ ਨਵਿਰਤੀ ਕਿਸ ਤਰ੍ਹਾਂ ਹੁੰਦੀ ਹੈ? *ਗੁਰ ਉੱਤਰ:*

## ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ॥

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਘੋਰ= ਬੜੇ-ਬੜੇ ਭਿਆਨਕ ਕੋਹੜ ਆਦਿਕ ਦੁੱਖ ਅਤੇ ਗਊ, ਲੜਕੀ, ਬ੍ਰਹਮ ਗਿਆਨੀ ਦਾ ਮਾਰਨਾ ਆਦਿਕ ਅਨੇਕ ਪ੍ਰਕਾਰ ਦੀ ਹੱਤਿਆ ਦਾ ਜੋ ਦੋਸ਼ ਹੈ ਅਤੇ ਜਨਮ ਕਾਲ ਦਾ ਦਲਿਦ੍ਰੀ, ਭਾਵ ਜਨਮ ਤੋਂ ਲੈ ਕੇ ਕੰਗਾਲ ਹੋਣਾ।

ਵਾ:-ਦਲਿਦ੍ਰੀ ਦੇ ਘਰ ਵਿਚ ਜਨਮ ਹੋਣਾ। *ਅਥਵਾ* - ਜਨਮ ਮਰਨ ਰੂਪ ਦਲਿਦ੍ਰ ਦੀ ਪ੍ਰਾਪਤੀ ਹੋਈ ਰਹਿਣੀ, ਇਸ ਤੋਂ ਆਦਿ ਜੋ ਮਹਾ= ਬੜੇ-ਬੜੇ ਭਾਰੀ ਬਿਖੵਾਦੰ= ਦੁੱਖ ਜਾਂ ਉਪੱਦ੍ਰਵ ਹਨ।

*ਅਥਵਾ*- ਮਹਾ ਬਿਖੵਾਦੰ= ਬੜੇ ਝਗੜੇ ਗਲ ਵਿਚ ਆ ਕੇ ਪਏ ਰਹਿਣੇ।

*ਅਥਵਾ*- ਮਹਾ ਬਿਖੵਾਦੰ= ਬਹੁਤ ਵਿਸ਼ਿਆਂ ਦਾ ਅਦਨ ਕਰਨਾ, ਭਾਵ ਬਹੁਤ ਵਿਸ਼ਈ ਹੋ ਕੇ ਵਿਸ਼ਿਆਂ ਦਾ ਭੋਗਣਾ।

## ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ

ਸਤਿਗੁਰ ਦੇਵ ਜੀ ਆਖਦੇ ਹਨ- ਹੇ ਹਰੀ ਲਾਲ, ਕ੍ਰਿਸ਼ਨ ਲਾਲ! ਪੂਰਬ ਕਥਨ ਅਨੁਸਾਰ ਸਾਰੇ ਹੀ ਉਪਦ੍ਰਵ ਇਕ ਹਰੀ ਨਾਮ ਦੇ ਸਿਮਰਨ ਕਰ ਕੇ ਇਸ ਤਰ੍ਹਾਂ ਮਿਟ ਜਾਂਦੇ ਹਨ।

## ਜੈਸੇ ਪਾਵਕ ਕਾਸਟ ਭਸਮੰ ਕਰੋਤਿ॥ ੧੮॥

ਜਿਸ ਤਰ੍ਹਾਂ ਕਾਸਟ= ਲੱਕੜਾਂ ਨੂੰ ਪਾਵਕ= ਅੱਗ ਭਸਮੰ ਕਰੋਤਿ= ਸੁਆਹ ਕਰ ਦੇਂਦੀ ਹੈ।

*ਯਥਾ*- ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ॥
ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ॥ ੪॥ *(ਪੰਨਾ ੧੩੨੪)*

*ਯਥਾ*- ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ ਵਣੀ॥
ਕਟੇ ਪਾਪ ਅਸੰਖ ਨਾਵੈ ਇਕ ਕਣੀ॥ ੧੧॥ *(ਮਲਾਰ ਕੀ ਵਾਰ, ਪੰਨਾ ੧੨੮੩)*

*ਤਥਾ*- ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ॥
ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ॥ ੧੦॥
*(ਸੋਰਠਿ ਮਹਲਾ ੧, ਪੰਨਾ ੬੩੭)*

*ਤਥਾ*- ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ॥

ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ॥ ੨॥

*(ਜੈਤਸਰੀ ਦੀ ਵਾਰ, ਪੰਨਾ ੭੦੬)*

**ਸ਼ੰਕਾ**-ਇਕ ਪਰਮੇਸ਼ਰ ਦਾ ਨਾਮ ਇਤਨੇ ਦੁੱਖ ਅਤੇ ਪਾਪਾਂ ਦੇ ਦੂਰ ਕਰਨੇ ਨੂੰ ਕਿਸ ਤਰ੍ਹਾਂ ਸਮਰੱਥ ਹੈ?

*ਉੱਤਰ*- ਪ੍ਰਭੂ ਦਾ ਜੋ ਨਾਮ ਹੈ, ਇਹ ਅਤਰਥੀ ਸੂਰਮਾ ਹੈ, ਇਸ ਨਾਮ ਨੂੰ ਕਿਸੇ ਦੀ ਸਹਾਇਤਾ ਲੈਣ ਦੀ ਲੋੜ ਨਹੀਂ। ਜਿਸ ਤਰ੍ਹਾਂ ਪ੍ਰਤੱਖ ਇਕ ਸੂਰਮਾ ਰਥੀ ਹੁੰਦਾ ਹੈ, ਦੂਜਾ ਮਹਾਰਥੀ ਹੁੰਦਾ ਹੈ, ਤੀਜਾ ਅੱਤਰਥੀ ਹੁੰਦਾ ਹੈ।

ਜੋ ਇਕ ਨਾਲ ਇਕ ਲੜੇ ਉਹ "ਰਥੀ" ਸੂਰਮਾ ਹੈ। ਜੋ ਦਸ ਹਜ਼ਾਰ ਨਾਲ ਇਕ ਲੜੇ ਉਹ "ਮਹਾਰਥੀ" ਸੂਰਮਾ ਹੈ ਅਤੇ ਜੋ ਅਨਗਿਣਤਾਂ ਨਾਲ ਲੜੇ ਉਹ "ਅੱਤਰਥੀ" ਸੂਰਮਾ ਹੈ। ਉਸ ਨੂੰ ਹੋਰ ਕਿਸੇ ਦੀ ਸਹਾਇਤਾ ਲੈਣ ਦੀ ਲੋੜ ਨਹੀਂ ਹੈ।

*ਯਥਾ*- ਸਿਮਰਤ ਇਕ ਬਾਰ ਹਰਿ ਹਰਿ ਮਿਟਿ ਕੋਟਿ ਕਸਮਲ ਜਾਂਤਿ॥ ੨॥ *(ਪੰਨਾ ੧੩੦੦)*

*ਤਥਾ*- ਏਕ ਬਾਰ ਜਿਨ ਤੁਮੈ ਸੰਭਾਰਾ॥ ਕਾਲ ਫਾਸ ਤੇ ਤਾਹਿ ਉਬਾਰਾ॥
ਜਿਨ ਨਰ ਨਾਮ ਤਿਹਾਰੋ ਕਹਾ॥ ਦਾਰਿਦ ਦੁਸ਼ਟ ਦੋਖ ਤੇ ਰਹਾ॥ *(ਦਸਮ ਗ੍ਰੰਥ, ਪੰਨਾ ੧੩੮੮)*

*ਤਥਾ*- ਨਾਮ ਜਿਨੇ ਹਿਰਦੇ ਧਾਰਿਆ ਪਾਪਾਂ ਕਾ ਭਇਆ ਨਾਸ।
ਜਿਉਂ ਚਗਿਆਰੀ ਅਗਨ ਕੀ ਪਈ ਪੁਰਾਨੇ ਘਾਸ।

*ਤਥਾ*- ਇਹ ਮੰਤ੍ਰ ਮਹਾਂ ਸਤਿ ਨਾਮੁ ਹੈ। ਨਿਜ ਜੀਹ ਜਪੇ ਜੁ ਅਰੋਗ ਰਹੈ॥ ੧੬॥
ਤਨ ਤਾਪ ਕਹਾਂ ਇਸ ਤੇ ਜੁ ਰਹੈ। ਜਗ ਤੀਨਹੁ ਤਾਪਨਿ ਖਾਪਦ ਹੈ।
ਮੁਖਿ ਧੰਨ, ਜਪੈ ਸਤਿ ਨਾਮੁ ਸਦਾ। ਕਿਹ ਸੰਕਟ ਹੋਨਿ ਨ ਦੇਤਿ ਕਦਾ॥ ੧੭॥
ਬਡਭਾਗ ਭਰੇ ਲਿਵ ਲਾਵਤਿ ਹੈਂ। ਦੁਖ ਲੋਕ ਪ੍ਰਲੋਕ ਨਸਾਵਤਿ ਹੈਂ।
ਕਹਿ ਸਿੱਖਜਨ ਸਾਥ, ਵਿਕਾਰ ਤਜੋ। ਸਤਿਨਾਮੁ ਭਜੋ, ਸਤਿਨਾਮੁ ਭਜੋ॥ ੧੮॥

*(ਗੁਰ ਪ੍ਰਤਾਪ ਸੂਰਜ, ਰਾਸਿ ੩ ਅੰਸੂ ੩੦)*

ਪਰਮੇਸ਼ਰ ਦਾ ਨਾਮ ਸਾਧਾਰਨ ਪ੍ਰਾਸਚਿਤ ਹੈ, ਜੋ ਸਭ ਪਾਪਾਂ ਦੇ ਨਾਸ ਕਰਨ ਵਾਲਾ ਹੈ। ਦੇਖੋ। ਕਬੀਰ ਜੀ ਦੀ ਘਰ ਵਾਲੀ ਲੋਈ ਨੇ ਕੋੜ੍ਹੀ ਪੁਰਸ਼ ਪਾਸੋਂ ਇਕ ਦਫਾ ਰਾਮ ਦਾ ਨਾਮ ਕਹਾ ਕੇ ਉਸ ਦਾ ਕੋਹੜ ਦੂਰ ਕਰ ਦਿੱਤਾ। ਦੂਸਰੀ ਵਾਰ, ਰਾਮ ਨਾਮ ਕਹਾ ਕੇ ਸੰਪਦਾ (ਪਦਾਰਥਾਂ) ਦੀ ਪ੍ਰਾਪਤੀ ਕਰ ਦਿੱਤੀ, ਤੀਜੀ ਵਾਰ ਰਾਮ ਨਾਮ ਕਹਾ ਕੇ ਉਸ ਦੀ ਮੁਕਤੀ ਭੀ ਕਰ ਦਿੱਤੀ।

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਪ੍ਰਭੂ ਦੇ ਨਾਮ ਵਿਚ ਇਤਨੀ ਸਮਰਥਾ ਹੈ ਕਿ ਜੋ -

## ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ॥

ਵਾਹਿਗੁਰੂ ਨਾਮ ਦੇ ਸਿਮਰਨ ਕਰਨ ਨਾਲ ਅਗਿਆਨ ਰੂਪ ਅੰਧੇਰੇ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ।

*ਅਥਵਾ*:- ਹਰੀ ਨਾਮ ਦੇ ਸਿਮਰਨ ਕਰਕੇ ਸੰਸਾਰ ਰੂਪ ਅੰਧਕਾਰ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਨਾਮ ਆਦਿਕ ਗੁਣਾਂ ਦੇ ਰਮੰਤ= ਉਚਾਰਨ ਕਰਨ ਨਾਲ ਅਘ ਖੰਡਨਹ= ਪਾਪ ਨਾਸ ਹੋ ਜਾਂਦੇ ਹਨ।

## ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ॥

ਹਿਰਦੇ ਵਿਚ ਵਾਹਿਗੁਰੂ ਨਾਮ ਦੇ ਵਸਣ ਕਰ ਕੇ ਕਾਮ ਆਦਿਕ ਦੂਤ, ਭੈ= ਖੌਫ ਵਿਚ ਭੀ= ਭੀਤੱਤ

ਹੋ ਜਾਂਦੇ ਹਨ, ਭਾਵ ਡਰ ਜਾਂਦੇ ਹਨ।

*ਅਥਵਾ* - ਜਮਦੂਤ ਭੈ ਕਰ ਕੇ ਭੀਤ= ਕੰਧ ਦੇ ਸਮਾਨ ਜੜ੍ਹ ਹੋ ਜਾਂਦੇ ਹਨ ਅਤੇ ਨਾਮ ਦੇ ਪ੍ਰਤਾਪ ਕਰਕੇ ਇਹ ਪੁਰਸ਼ ਮਹਾ ਨਿਰਮਲਹ= ਅਤੀ ਪਵਿੱਤਰ ਨਿਸ਼ਕਾਮ ਕਰਮਾਂ ਦੇ ਕਰਨ ਵਾਲਾ ਹੋ ਜਾਂਦਾ ਹੈ।

*ਅਥਵਾ*- ਕਰਮ= ਸਰੀਰ ਭੀ ਬੜਾ ਪਵਿੱਤਰ ਹੋ ਜਾਂਦਾ ਹੈ।

## ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ ਅਮੋਘ ਦਰਸਨਹ ॥

ਨਾਮ ਦੇ ਸ੍ਰਵਨ ਕਰਨ ਵਾਲਾ ਪੁਰਸ਼ ਜਨਮ ਮਰਨ ਦੀ ਤਰਫੋਂ ਰਹੰਤ= ਰਹਿ ਜਾਂਦਾ ਹੈ ਅਤੇ ਸਮੂਹ ਸੁਖਾਂ ਦੇ ਸਹਿਤ ਹੁੰਦਾ ਹੈ। ਉਸ ਨਾਮ ਜਪਣ ਵਾਲੇ ਦਾ ਦਰਸ਼ਨ ਭੀ ਅਮੋਘ= ਸਫਲ ਅਰਥਾਤ ਸਹਿਤ ਫਲਾਂ ਦੇ ਹੋ ਜਾਂਦਾ ਹੈ।

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਕਿਹਾ- ਜਿਸ ਭਗਵਾਨ ਦਾ ਨਾਮ ਐਸਾ ਫਲ ਦਾਇਕ ਕਥਨ ਕੀਤਾ ਹੈ, ਉਹ ਭਗਵਾਨ ਕੈਸਾ ਹੈ? *ਗੁਰ ਉੱਤਰ:*

## ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ ॥ ੧੯ ॥

ਉਹ ਪ੍ਰਭੂ ਸ਼ਰਨ ਆਇਆਂ ਦੀ ਰੱਖਿਆ ਕਰਨ ਦੇ ਯੋਗ ਹੈ ਅਤੇ ਸੰਤਾਂ ਦਾ ਪ੍ਰਿਅ= ਪਿਆਰਾ ਹੈ, ਫਿਰ ਉਹ ਭਗਵਾਨ ਖੇਮੰ= ਮੁਕਤੀ ਦੇ ਕਰੋਤਿ= ਕਰਨ ਵਾਲਾ ਹੈ। ਵਾ- ਖੇਮੰ= ਰੱਖਿਆ ਦੇ ਕਰਨ ਵਾਲਾ ਹੈ।

*ਅਥਵਾ*- ਖੇਮੰ= ਖਿਮਾ ਦੇ ਕਰੋਤਿ= ਕਰਨ ਵਾਲਾ ਹੈ॥ ੧੯ ॥

ਜਿਸ ਵੇਲੇ ਭਗਵਾਨ ਦੀ ਵੱਖੀ ਵਿਚ ਭ੍ਰਿਗੂ ਰਿਖੀ ਨੇ ਆ ਕੇ ਆਪਣਾ ਪੈਰ ਮਾਰਿਆ ਤਾਂ ਉਸ ਵੇਲੇ ਭਗਵਾਨ ਨੇ ਖਿਮਾ ਗੁਣ ਹੀ ਗ੍ਰਹਿਣ ਕੀਤਾ ਹੈ, ਕੋਈ ਸਰਾਪ ਨਹੀਂ ਦਿੱਤਾ। ਸਗੋਂ ਉੱਠ ਕੇ ਭ੍ਰਿਗੂ ਦੇ ਚਰਨ ਘੁੱਟਣ ਲੱਗ ਪਏ ਤੇ ਆਖਦੇ ਹਨ- ਸਾਡਾ ਸਰੀਰ ਪੱਥਰ ਵਾਂਗ ਸਖਤ ਹੈ, ਆਪ ਜੀ ਦੇ ਚਰਨ-ਕੰਵਲ ਫੁੱਲ ਵਾਂਗੂ ਕੋਮਲ ਹਨ, ਆਪ ਜੀ ਦੇ ਚਰਨਾਂ ਨੂੰ ਖੇਦ (ਦੁੱਖ) ਪ੍ਰਾਪਤ ਹੋਇਆ ਹੋਵੇਗਾ! ਦੇਖੋ ਭਗਵਾਨ ਨੇ ਕਿਤਨੀ ਨਿੰਮ੍ਰਤਾ ਧਾਰੀ ਹੈ।

*ਯਥਾ*- ਭਲਿਓਂ ਸੇ ਭਲਾ ਕਰੇ, ਤੇ ਜਗਤ ਵਿਹਾਰ।
ਬੁਰਿਓਂ ਸੇ ਜੋ ਭਲਾ ਕਰੇ, ਤੇ ਵਿਰਲੇ ਸੰਸਾਰ।
ਭਲੇ ਭਲਾਈ ਨਾ ਤਜੇ, ਬੁਰਿਅਨ ਕੇ ਭੀ ਸਾਥ।
ਕਿਆ ਵਿਸ਼ਨੂੰ ਦਾ ਘਟ ਗਿਆ, ਭ੍ਰਿਗੂ ਨੇ ਮਾਰੀ ਲਾਤ।
ਜੋ ਤੁਝ ਕੋ ਕਾਂਟੇ ਬੋਇ, ਤਿਨ ਕੋ ਬੋ ਤੂੰ ਫੂਲ।
ਤੁਝ ਕੋ ਫੂਲ ਕੇ ਫੂਲ ਹੈਂ, ਵਾ ਕੋ ਸੂਲ ਕੀ ਸੂਲ।

*ਪ੍ਰਸ਼ਨ*- ਖਿਮਾ ਕਿਸ ਨੂੰ ਆਖਦੇ ਹਨ? ਖਿਮਾ ਦਾ ਸਰੂਪ ਕੀ ਹੈ?

*ਉੱਤਰ:*- ਜਦ ਕੋਈ ਪੁਰਸ਼ ਆਪਣੇ ਨਾਲ ਵਧੀਕੀ ਕਰੇ ਜਾਂ ਗਾਲੀਆਂ ਕੱਢੇ ਤਾਂ ਉਸ ਪਾਸੋਂ ਬਦਲਾ ਲੈਣ ਦੀ ਤਾਕਤ ਆਪਣੇ ਸਰੀਰ ਵਿਚ ਹੁੰਦਿਆਂ ਹੋਇਆਂ ਵੀ ਉਸ ਨੂੰ ਕੁਝ ਨਾ ਕਹਿਣਾ ਇਸ ਦਾ ਨਾਮ ਖਿਮਾ ਹੈ।

ਫਿਰ ਜਿਸ ਵੇਲੇ ਸਤਿਗੁਰੂ ਅਮਰਦਾਸ ਜੀ ਦੀ ਵੱਖੀ ਵਿਚ ਦਾਤੂ ਨੇ ਲੱਤ ਮਾਰੀ, ਤਾਂ ਉਸ ਵੇਲੇ ਭੀ ਗਰੀਬ

ਨਿਵਾਜ਼ ਨੇ ਖਿਮਾ ਗੁਣ ਨੂੰ ਹੀ ਗ੍ਰਹਿਣ ਕੀਤਾ, ਅੱਗੋਂ ਆਪ ਉੱਠ ਕੇ ਉਸ ਦੇ ਚਰਣ ਘੁੱਟਣ ਲੱਗ ਪਏ। ਇਸੀ ਵਾਸਤੇ ਫਰੀਦ ਜੀ ਨੇ ਕਿਹਾ ਹੈ-

*ਯਥਾ-* ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ॥ ੭॥ *(ਪੰਨਾ ੧੩੭੮)*

*ਤਥਾ-* ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਂਈ ਲੋੜਹਿ ਸਭੁ॥
ਇਕੁ ਛਿਜਹਿ ਬਿਆ ਲਤਾੜੀਅਹਿ॥ ਤਾਂ ਸਾਈ ਦੈ ਦਰਿ ਵਾੜੀਅਹਿ॥ ੧੬॥
*(ਪੰਨਾ ੧੩੭੮)*

*ਤਥਾ-* ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰ ਸਰਣਾਈ॥ *(ਪੰਨਾ ੧੦੩੦)*

*ਤਥਾ-* ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ॥
*(ਗਉੜੀ ਬਾਵਨ ਅਖਰੀ, ਪੰਨਾ ੨੫੩)*

*ਤਥਾ-* ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ॥
ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ॥ *(ਗਉੜੀ ਬਾਵਨ ਅਖਰੀ, ਪੰਨਾ ੨੬੧)*

ਦੇਖੋ! ਜਿਸ ਤਰ੍ਹਾਂ ਅਧਮ ਬਾਦਸ਼ਾਹ ਨੇ ਖਿਮਾ ਧਾਰਨ ਕੀਤੀ ਸੀ, ਇਸੇ ਤਰ੍ਹਾਂ ਸਭ ਨੂੰ ਖਿਮਾ ਧਾਰਨ ਕਰਨੀ ਚਾਹੀਦੀ ਹੈ।

## ਸਾਖੀ—ਅਧਮ ਬਾਦਸ਼ਾਹ ਦੀ

ਜਿਸ ਸਮੇਂ ਨੌਕਰਾਣੀ ਨੂੰ ਕੋਰੜੇ ਮਾਰਨ ਨਾਲ ਅਧਮ ਬਾਦਸ਼ਾਹ ਨੂੰ ਵੈਰਾਗ ਹੋਇਆ ਅਤੇ ਰਾਜ-ਭਾਗ ਛੱਡ ਕੇ ਫਕੀਰੀ ਲਿਬਾਸ ਨੂੰ ਧਾਰ ਕੇ ਇਕ ਨਦੀ ਤੋਂ ਪਾਰ ਹੋਣ ਵਾਸਤੇ ਜਦ ਬੇੜੀ ਵਿਚ ਬੈਠਾ ਤਾਂ ਉਸੇ ਨੌਕਾ ਵਿਚ ਤਮਾਸ਼ਾ ਕਰਨ ਵਾਲੇ ਨੱਟ ਵੀ ਚੜ੍ਹ ਗਏ। ਅਜੇ ਕੰਢੇ ਤੋਂ ਬੇੜੀ ਚਲੀ ਹੀ ਸੀ ਤਾਂ ਹੋਰ ਮੁਸਾਫਰ ਨੱਟਾਂ ਨੂੰ ਕਹਿਣ ਲੱਗੇ "ਸਾਨੂੰ ਆਪਣਾ ਤਮਾਸ਼ਾ ਦਿਖਾਓ।" ਮਲਾਹ ਅਤੇ ਮੁਸਾਫਰਾਂ ਦੇ ਕਹੇ ਅਨੁਸਾਰ ਨੱਟ ਬੇੜੀ ਵਿਚ ਹੀ ਤਮਾਸ਼ਾ ਕਰਨ ਲੱਗ ਪਏ। ਨੱਟਾਂ ਦੀ ਇਹ ਰੀਤੀ ਹੈ ਕਿ ਨਕਲ ਕਰ ਕੇ ਤਾਲ ਤੋੜਨ ਦੇ ਸਮੇਂ ਚੀਰਿਆ ਹੋਇਆ ਬਾਂਸ ਮਾਰਦੇ ਹਨ। ਪਰ ਉਸ ਬੇੜੀ ਵਿਚ ਤਾਂ ਸਾਰੇ ਧਨੀ ਪੁਰਸ਼ ਜਾਂ ਔਰਤਾਂ ਹੀ ਅਸਵਾਰ ਸਨ ਸਿਰਫ ਇਕ ਅਧਮ ਬਾਦਸ਼ਾਹ ਹੀ ਫ਼ਕੀਰੀ ਭੇਸ ਧਾਰਨ ਕਰ ਕੇ ਨੰਗੇ ਸਿਰ ਬੈਠਾ ਸੀ। ਜਦੋਂ ਤਾਲ ਤੋੜਨੇ ਦਾ ਵੇਲਾ ਆਵੇ ਤਾਂ ਨੱਟ ਉਸ ਦੇ ਸਿਰ ਵਿਚ ਬਾਂਸ ਮਾਰ ਕੇ ਤਾਲ ਤੋੜਨ। ਅਧਮ ਬਾਦਸ਼ਾਹ ਦੇ ਸਿਰ ਵਿਚੋਂ ਲਹੂ ਵਗ ਤੁਰਿਆ ਤਾਂ ਉਸ ਸਮੇਂ ਉਸ ਨੂੰ ਪਰਮੇਸ਼ਰ ਅੰਤਰਜਾਮੀ ਵਲੋਂ ਅਕਾਸ਼ ਬਾਣੀ ਹੋਈ ਕਿ ਐ ਬਾਦਸ਼ਾਹ! ਇਨ੍ਹਾਂ ਨੱਟਾਂ ਨੇ ਬਾਂਸ ਮਾਰ-ਮਾਰ ਕੇ ਤੇਰਾ ਸਿਰ ਲਹੂ-ਲੁਹਾਨ ਕਰ ਦਿੱਤਾ ਹੈ, ਜੇ ਤੂੰ ਕਹੇਂ ਤਾਂ ਇਨ੍ਹਾਂ ਨੱਟਾਂ ਨੂੰ ਮੈਂ ਗ਼ਰਕ ਕਰ ਦੇਵਾਂ। ਜੇ ਕਹੇਂ ਤਾਂ ਸਾਰੀ ਬੇੜੀ ਹੀ ਡੋਬ ਦੇਵਾਂ?

ਇਤਨੀ ਗੱਲ ਸੁਣ ਕੇ ਅਧਮ ਬਾਦਸ਼ਾਹ ਨੇ ਆਪਣੇ ਚਿੱਤ ਵਿਚ ਖਿਮਾ ਦਾ ਗੁਣ ਲਿਆ ਕੇ ਬੇਨਤੀ ਕੀਤੀ, ਹੇ ਭਗਵਾਨ! ਜੇਕਰ ਆਪ ਵਿਚ ਇਨ੍ਹਾਂ ਦੇ ਗਰਕ ਕਰਨ ਦੀ ਤਾਕਤ ਹੈ ਤਾਂ ਕੀ ਆਪ ਇਨ੍ਹਾਂ ਨੂੰ ਸੁਮੱਤ ਨਹੀਂ ਬਖਸ਼ ਸਕਦੇ? ਇਸ ਵਾਸਤੇ ਮੈਂ ਇਹ ਚਾਹੁੰਦਾ ਹਾਂ, ਕਿ ਇਨ੍ਹਾਂ ਉਤੇ ਕਿਰਪਾ ਕ੍ਰਿਸ਼ਟੀ ਕਰ ਕੇ ਇਨ੍ਹਾਂ ਨੂੰ ਸੁਮੱਤ ਹੀ ਬਖਸ਼ਣਾ ਕਰੋ।*

---

**ਇਸ ਸਾਰੇ ਪ੍ਰਸੰਗ ਨੂੰ ਪੜ੍ਹਨ ਵਾਸਤੇ ਅਮੀਰ ਭੰਡਾਰ ਦੇ ਜਪੁਜੀ ਸਟੀਕ ਦਾ ੨੨੧ ਪੰਨਾ ਤੇ ਤੀਜੀ ਐਡੀਸ਼ਨ ਦਾ ੨੮੨ ਪੰਨਾ ਦੇਖੋ।*

ਆਸਾਵਰੀਆਂ ਵਿਚ ਲਿਖਿਆ ਹੈ-

ਰੱਬ ਵਾਲਿਆਂ ਦੀ ਇਹ ਨਿਸ਼ਾਨੀ, ਉਹ ਦਿਸਦੇ ਖਰੇ ਨਿਮਾਣੇ।
ਮੰਦਾ ਕਿਸੀ ਨੂੰ ਆਖਣ ਨਾਹੀਂ, ਉਹ ਸਭਸੈ ਦੇ ਮਨ ਭਾਣੇ।
ਮਿੱਠਾ ਬੋਲਣ ਤੇ ਨਿਵ ਚੱਲਣ, ਓਹ ਦਿਲ ਨਾ ਕਿਸੀ ਦਾ ਰੰਞਾਣੇ।
ਆਖ ਗੁਆਲਾ ਖੁਦੀ ਤਕੱਬਰੀ, ਉਨ੍ਹਾਂ ਉਡ ਗਈ ਵਾਂਗ ਟਿਨਾਣੇ।

## ਸਾਖੀ— ਖਿਮਾ ਧਾਰਨ ਪਰ, ਸੁਕਦੇਵ ਜੀ ਦੀ

ਇਕ ਸਮੇਂ ਸੁਕਦੇਵ ਮੁਨੀ ਜੀ ਨਦੀ ਦੇ ਕਿਨਾਰੇ ਕਿਨਾਰੇ ਇਕ ਪਰੇਮੀ ਸੇਵਕ ਨਾਲ ਸੈਰ ਕਰਦੇ ਜਾ ਰਹੇ ਸਨ। ਅੱਗੇ ਕੀ ਦੇਖਦੇ ਹਨ ਕਿ ਇਕ ਬਿੱਛੂ ਪਾਣੀ ਵਿਚ ਪਿਆ ਤੜਫ ਰਿਹਾ ਹੈ। ਸੁਕਦੇਵ ਜੀ ਨੇ ਆਪਣੇ ਦਿਆਲੂ ਸੁਭਾਅ ਅਨੁਸਾਰ ਉਸ ਬਿੱਛੂ ਨੂੰ ਪਾਣੀ ਵਿਚੋਂ ਬਾਹਰ ਕਢਿਆ। ਬਿੱਛੂ ਨੇ ਆਪਣੇ ਤਾਮਸੀ ਸੁਭਾਅ ਅਨੁਸਾਰ ਸੁਕਦੇਵ ਜੀ ਦੇ ਹੱਥ 'ਤੇ ਡੰਗ ਮਾਰਿਆ। ਉਹ ਫਿਰ ਪਾਣੀ ਵਿਚ ਡਿਗ ਪਿਆ। ਮੁਨੀ ਜੀ ਨੇ ਫਿਰ ਕਢਿਆ, ਉਸ ਨੇ ਫਿਰ ਡੰਗ ਮਾਰਿਆ। ਜਦ ਦੋ ਚਾਰ ਵਾਰ ਇਸ ਤਰ੍ਹਾਂ ਹੋਇਆ ਤਾਂ ਪਾਸ ਵੇਖਣ ਵਾਲੇ ਸੇਵਕ ਨੇ ਕਿਹਾ - ਸੁਆਮੀ ਜੀ! ਜੇਕਰ ਇਹ ਤੁਹਾਨੂੰ ਡੰਗ ਮਾਰਦਾ ਹੈ ਤਾਂ ਤੁਸੀਂ ਇਸ ਦੁਸ਼ਟ ਦਾ ਖਿਆਲ ਛੱਡ ਦੇਵੋ, ਪਾਣੀ ਵਿਚ ਹੀ ਪਿਆ ਰਹਿਣ ਦਿਓ।

ਇਹ ਬਚਨ ਸੁਣ ਕੇ ਸੁਕਦੇਵ ਜੀ ਬੋਲੇ "ਐ ਪਿਆਰੇ! ਜੇਕਰ ਇਹ ਆਪਣਾ ਡੰਗ ਮਾਰਨ ਵਾਲਾ ਸੁਭਾਅ ਨਹੀਂ ਛੱਡਦਾ ਤਾਂ ਅਸੀਂ ਮਨੁੱਖ ਹੋ ਕੇ ਰੱਬੀ ਜੀਵਾਂ ਤੇ ਖਿਮਾ, ਵਾ:-ਤਰਸ ਕਰਨ ਵਾਲਾ ਸੁਭਾਅ ਕਿਉਂ ਛਡੀਏ? ਤਾਂ ਤੇ ਹੇ ਸਤਸੰਗੀ ਪੁਰਸ਼ੋ! ਖਿਮਾਂ ਦੇ ਜਾਚਕ ਬਣੋ ਤੇ ਆਪਣੇ ਮਨੁੱਖ ਜਨਮ ਨੂੰ ਸੁਧਾਰੋ।

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਕਿ ਸੁਆਮੀ ਜੀ! ਸਾਰਿਆਂ ਪਦਾਰਥਾਂ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ? *ਗੁਰ ਉੱਤਰ-*

ਹੇ ਭਾਈ! ਗੁਰ ਸੇਵਾ ਦੇ ਕਰਨ ਨਾਲ ਸਭ ਪਦਾਰਥ ਮਿਲਦੇ ਹਨ।

(ਅਰਥ ਵਾਸਤੇ ਅੰਤਲੀ ਪੰਗਤੀ ਪਹਿਲੇ ਲਗਾਵਣੀ)

***ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਯਤੇ॥***

ਸਭ ਪੁਰਖਾਂ ਦਾ ਦਾਤਾ ਜੋ ਪਾਰਬ੍ਰਹਮ ਹੈ, ਉਸ ਦੇ ਸਰੂਪ ਜੋ ਪੂਰਨ ਗੁਰੂ ਹਨ, ਸ਼ਰਧਾ ਭਾਵਨਾ ਨਾਲ ਤਿਨ੍ਹਾਂ ਗੁਰਾਂ ਦੀ ਸੇਵਾ ਕਰਨ ਨਾਲ ਕਿੰ= ਕਿਹੜਾ-ਕਿਹੜਾ ਪਦਾਰਥ ਨ= ਨਹੀਂ ਲੱਭਦਾ; ਭਾਵ ਸਾਰੇ ਪਦਾਰਥ ਲੱਭ ਪੈਂਦੇ ਹਨ।

## ਪਾਛੰ ਕਰੋਤਿ ਅਗ੍ਰਣੀਵਹ

ਜੋ ਨਯੂਨ ਜਾਤੀ ਵਾਲੇ ਜਾਂ ਕੰਗਾਲ ਪੁਰਸ਼ ਸਭ ਤੋਂ ਪਿੱਛੇ ਰਹਿਣ ਵਾਲੇ ਹਨ, ਉਨ੍ਹਾਂ ਨੂੰ ਇਹ ਗੁਰ ਸੇਵਾ ਸਭ ਤੋਂ ਅਗ੍ਰਣੀਵਹ= ਅੱਗੇ ਕਰਨ ਵਾਲੀ ਹੈ।

## ਸਾਖੀ— ਭਾਈ ਮੰਝ ਦੀ

ਦੁਆਬੇ ਦੇ ਇਲਾਕੇ ਮੰਝਕੀ ਪਿੰਡ ਦਾ ਰਾਜਪੂਤ ਚੌਧਰੀ ਭਾਈ ਮੰਝ ਜਿਸ ਦਾ ਪਹਿਲਾ ਨਾਮ "ਤੀਰਥੀ" ਸੀ, ਘਰ ਵਿਚ ਪੀਰ ਖਾਨਾ ਬਣਾ ਕੇ ਸਖੀ ਸਰਵਰ ਦੀ ਪੂਜਾ ਕਰਦਾ ਹੁੰਦਾ ਸੀ ਪਰ ਪਿਛਲੇ ਜਨਮ ਦੇ ਸੰਸਕਾਰ

ਭਗਤੀ ਭਾਵ ਵਾਲੇ ਸਨ, ਪੰਚਮ ਪਾਤਸ਼ਾਹ ਜੀ ਦੀ ਸਿਫਤ ਸੁਣੀ, ਬਾਣੀ ਪੜ੍ਹ ਕੇ ਵਿਚਾਰੀ ਜੋ ਮਨ ਨੂੰ ਅਤਿਅੰਤ ਸ਼ਾਂਤ ਕਰਦੀ ਸੀ। ਹਜ਼ੂਰ ਦੇ ਦਰਸ਼ਨਾਂ ਦੀ ਲਾਲਸ ਜਾਗੀ ਪਰ ਚੌਧਰੀ ਹੋਣ ਦੇ ਸਬੰਧ ਵਿਚ ਲੋਕ-ਲਾਜ ਦਾ ਭੈ ਕਰ ਕੇ ਦਰਸ਼ਨ ਨਾ ਕਰ ਸਕਿਆ। ਇਕ ਸਮੇਂ ਨਗਾਹੇ ਤੋਂ ਵਾਪਸ ਆਉਂਦੇ ਨੇ ਅੰਮ੍ਰਿਤਸਰ ਦੀ ਯਾਤਰਾ ਤੇ ਸਤਿਗੁਰਾਂ ਦੇ ਦਰਸ਼ਨ ਕੀਤੇ। ਚਰਨਾਂ 'ਤੇ ਸੀਸ ਰੱਖ ਕੇ ਮੱਥਾ ਟੇਕਿਆ ਤੇ ਸਿੱਖੀ ਦੀ ਯਾਚਨਾ ਕੀਤੀ। ਹਜ਼ੂਰ ਨੇ ਭਿਰਾਈਆਂ ਵਾਲਾ ਸਰੀਰ 'ਤੇ ਲਿਬਾਸ ਦੇਖ ਕੇ ਕਿਹਾ- ਹਿੰਦੂ ਹੋ ਕੇ ਮੁਸਲਮਾਨਾਂ ਦੇ ਪੀਰਾਂ ਨੂੰ ਮੰਨਦਾ ਹੈਂ? ਆਪਣਾ ਧਰਮ ਭ੍ਰਿਸ਼ਟ ਕਰ ਚੁਕਾ ਹੈਂ ਸਿੱਖੀ ਬੜੀ ਮਹਿੰਗੀ ਪਵੇਗੀ, ਲੋਕ ਨਿੰਦਾ ਕਰਨਗੇ, ਗੁਰੂ ਦੀ ਕਸਵਟੀ ਵਿਚ ਪੂਰਾ ਉਤਰਨਾ ਬੜਾ ਮੁਸ਼ਕਲ ਹੋ ਜਾਵੇਗਾ ਤੂੰ ਸਰਵਰ ਦੀ ਸੇਵਾ ਕਰੀ ਜਾਹ!

ਉਸ ਨੇ ਬੜੀ ਦੀਨਤਾ ਨਾਲ ਬੇਨਤੀ ਕੀਤੀ:"ਮਹਾਰਾਜ! ਹੁਣ ਤਕ ਤਾਂ ਭੁੱਲਿਆ ਰਿਹਾ ਹਾਂ ਅੱਗੋਂ ਵਾਸਤੇ ਕਿਰਪਾ ਕਰੋ, ਮੈਂ ਸਰਵਰ ਦੀ ਮੰਨਤਾ ਪੂਜਾ ਛੱਡੀ। ਸਦਾ ਹੀ ਆਪ ਦੀ ਸਿੱਖੀ ਧਾਰਾਂਗਾ, ਦੁੱਖ ਸੁਖ ਵਿਚ ਆਪ ਜੀ ਨੂੰ ਨਹੀਂ ਭੁੱਲਾਂਗਾ।" ਹਜ਼ੂਰ ਨੇ ਬਥੇਰਾ ਸਮਝਾਇਆ ਸਿੱਖੀ ਪਾ ਕੇ ਆਪਾ ਭਾਵ ਨਹੀਂ ਜਣੌਣਾ ਪਵੇਗਾ, ਧਨ ਪਦਾਰਥ ਗੁਰੂ ਦਾ ਸਮਝਣਾ ਪਵੇਗਾ, ਗਰੀਬੀ ਦੀ ਹਾਲਤ ਵਿਚ ਲੋਕ ਮਖੌਲ ਕਰਨਗੇ ਕਿ ਤੈਂ ਸਿੱਖੀ ਵਿੱਚੋਂ ਕੀ ਖੱਟਿਆ? ਇਹ ਸਿੱਖੀ ਖੰਡੇ ਨਾਲੋਂ ਤਿੱਖੀ ਤੇ ਵਾਲ ਨਾਲੋਂ ਬਰੀਕ ਹੈ। ਤਾਂ ਮੰਝ ਨੇ ਕਿਹਾ- ਜੀ! ਮੈਨੂੰ ਸਭ ਕੁਝ ਮਨਜ਼ੂਰ ਹੈ ਪਰ ਸਿੱਖੀ ਜ਼ਰੂਰ ਬਖਸ਼ੋ। ਬਾਣੀ ਗਦ-ਗਦ ਹੋ ਗਈ, ਨੇਤਰਾਂ ਵਿਚੋਂ ਵੈਰਾਗ ਦਾ ਜਲ ਵਗ ਤੁਰਿਆ। ਗਰੀਬ ਨਿਵਾਜ਼ ਨੇ ਸੱਚਾ ਪਰੇਮ ਦੇਖ ਕੇ ਕਿਹਾ- ਘਰ ਜਾ ਕੇ ਪਹਿਲਾਂ ਸਰਵਰ ਦਾ ਮਕਾਨ ਢਾਹ, ਫਿਰ ਆ ਕੇ ਸਿੱਖੀ ਧਾਰਨ ਕਰੀਂ! ਉਸੇ ਵੇਲੇ ਹਜ਼ੂਰ ਦਾ ਬਚਨ ਮੰਨ ਕੇ ਮੱਥਾ ਟੇਕ ਕੇ ਘਰ ਆ ਗਿਆ। ਹੱਥ ਵਿਚ ਕਹੀ ਫੜ ਕੇ ਵੇਹੜੇ ਵਿਚ ਬਣਿਆਂ ਪੀਰਖਾਨਾ ਢਾਹ ਦਿੱਤਾ। ਏਧਰੋਂ ਸਤਿਗੁਰਾਂ ਨੇ ਅਜੇਹੀ ਕਸਵੱਟੀ ਲਾਈ ਕਿ ਉਸੇ ਦਿਨ ਤੋਂ ਹੀ ਸਭ ਕੁਛ ਨਾਸ ਹੋਣ ਲੱਗ ਗਿਆ। ਘਰ ਦੇ ਡੰਗਰ ਪਸ਼ੂ ਸਭ ਮਰ ਗਏ। ਦੇਣ ਵਾਲਿਆਂ ਨੇ ਕਰਜਾ ਨਾ ਮੋੜ ਕੇ ਦਿੱਤਾ। ਥੋੜ੍ਹੇ ਦਿਨਾਂ ਵਿਚ ਹੀ ਅਤਿਅੰਤ ਗਰੀਬ ਹੋ ਗਿਆ। ਲੋਕ ਕਹਿਣ ਇਸ ਉੱਤੇ ਸਰਵਰ ਦੀ ਕ੍ਰੋਪੀ ਹੋ ਗਈ ਹੈ, ਪੀਰ ਦੀ ਮਾਰ ਨੇ ਸਭ ਕੁਝ ਨਾਸ ਕਰ ਦਿੱਤਾ ਹੈ, ਇਹ ਸਿੱਖ ਬਣਨ ਦਾ ਨਤੀਜਾ , ਦੱਸ ! ਭੁੱਖ ਤੇ ਨੰਗ ਦਾ ਘਰ ਸਿੱਖੀ ਪਾ ਕੇ ਕੀ ਖੱਟ ਲਿਆ? ਇਸ ਤਰ੍ਹਾਂ ਸ਼ਰੀਕਾਂ ਤੇ ਸਬੰਧੀਆਂ ਦੇ ਤਰਕ ਵਾਲੇ ਬਚਨ ਸੁਣ ਕੇ ਮੰਝ ਦਾ ਮਨ ਡੋਲਿਆ ਨਹੀਂ ਉਸ ਨੇ ਉੱਤਰ ਦਿੱਤਾ।

*ਯਥਾ-* ਭਾਖਤ ਸਬੰਧੀ ਮਿਲ ਏਹੋ ਮਤਿ ਮੰਦ ਮੰਝ, ਲੈ ਕੇ ਗੁਰਸਿਖੀ ਦਰਿਦ੍ਰਤਾ ਵਿਸਾਹੀ ਹੈ।
ਮੰਝ ਕਹਿਓ ਦਾਰਿਦ ਜੋ ਅਹੈ ਗੁਰਸਿਖੀ ਬੀਚ, ਮੇਰੇ ਜਾਣੇ ਭਾਈ ਯਿਹ ਪੂਰੀ ਪਾਤਸ਼ਾਹੀ ਹੈ।

*(ਗੁਰ ਸ਼ਬਦ ਅਲੰਕਾਰ)*

ਸੰਬੰਧੀ ਕਹਿਣ ਲੱਗੇ- "ਇਹ ਪਾਗਲ ਹੋ ਗਿਆ ਹੈ, ਪੀਰ ਦੀ ਨਰਾਜ਼ਗੀ ਨੇ ਸਭ ਕੁਝ ਤਬਾਹ ਕਰ ਦਿੱਤਾ ਹੈ।" ਲੋਕਾਂ ਨੇ ਪਿੰਡ ਦੀ ਚੌਧਰਤਾ ਵੀ ਖੋਹ ਲਈ। ਅਖੀਰ ਨੂੰ ਪੰਚਮ ਪਾਤਸ਼ਾਹ ਜੀ ਨੇ ਆਪਣਾ ਹੁਕਮਨਾਮਾ ਭੇਜ ਕੇ ਪਾਸ ਬੁਲਾਇਆ। ਸਮੇਤ ਪਰਵਾਰ ਹਜ਼ੂਰੀ ਵਿਖੇ ਪੁੱਜਾ। ਸਤਿਗੁਰਾਂ ਨੇ ਪੁੱਛਿਆ "ਦੱਸ, ਮਨ ਦੀ ਕੀ ਹਾਲਤ ਹੈ?" ਮੰਝ ਨੇ ਕਿਹਾ- ਆਪ ਜੀ ਦੀ ਕ੍ਰਿਪਾ ਹੈ, ਮੈਨੂੰ ਪਦਾਰਥ ਗਏ ਦਾ ਕੋਈ ਸ਼ੋਕ ਨਹੀਂ, ਆਪ ਸਿੱਖੀ ਦੀ ਦਾਤ ਬਖਸ਼ੋ! ਹਜ਼ੂਰ ਨੇ ਸਿੱਖੀ ਬਖ਼ਸ਼ ਦਿੱਤੀ। ਇਹ ਲੰਗਰ ਵਾਸਤੇ ਹਰ ਰੋਜ਼ ਜੰਗਲ ਵਿੱਚੋਂ ਲੱਕੜਾਂ ਲਿਆਣ ਦੀ ਸੇਵਾ ਕਰਨ ਲੱਗ ਗਿਆ। ਕਾਫ਼ੀ ਚਿਰ ਤੋਂ ਪਿੱਛੋਂ ਸਤਿਗੁਰਾਂ ਨੇ ਪੁੱਛਿਆ- "ਕੀ ਕੰਮ ਕਰਦਾ ਹੁੰਦਾ ਹੈਂ? ਮੰਝ ਨੇ ਕਿਹਾ- "ਮਹਾਰਾਜ ਜੀ! ਲੰਗਰ ਦੀ ਸੇਵਾ। ਫਿਰ ਗੁਰਾਂ ਨੇ ਪੁੱਛਿਆ- ਪਰਸ਼ਾਦ ਕਿੱਥੋਂ ਛਕਦਾ

ਹੈਂ? ਜੀ ਲੰਗਰ ਵਿੱਚੋਂ। ਮਹਾਰਾਜ ਬੋਲੇ- ਕੰਮ ਕਰ ਕੇ ਮਜ਼ੂਰ ਨੂੰ ਮਜ਼ੂਰੀ ਮਿਲ ਗਈ ਫੇਰ ਸੇਵਾ ਕਾਹਦੀ ਹੋਈ? ਭਾਈ ਸਾਹਿਬ ਨੇ ਉਸ ਦਿਨ ਤੋਂ ਲੰਗਰ ਦੇ ਆਟੇ ਵਾਲੇ ਭਾਂਡਿਆਂ ਦਾ ਧੋਣ ਪੀਣਾ ਸ਼ੁਰੂ ਕਰ ਦਿੱਤਾ। ਮਹਾਰਾਜ ਨੂੰ ਪਤਾ ਲੱਗਿਆ ਤੇ ਫੇਰ ਕਿਹਾ- ਇਹ ਵੀ ਠੀਕ ਨਹੀਂ। ਗੁਰੂ-ਘਰ ਦੇ ਪਸ਼ੂਆਂ ਤੇ ਹੋਰ ਅਨੇਕਾਂ ਕੀੜਿਆਂ ਦੀ ਰੋਜ਼ੀ ਮਾਰਦਾ ਹੈਂ? ਫਿਰ ਉਸ ਦਿਨ ਤੋਂ ਨਿਰਾਹਾਰ ਹੀ ਰਹਿਣ ਲੱਗ ਪਿਆ। ਹਰ ਰੋਜ਼ ਸੇਵਾ ਉਸੇ ਤਰ੍ਹਾਂ ਹੀ ਕਰੀ ਜਾਂਦਾ ਹੈ ਸਰੀਰ ਭਾਵੇਂ ਕਮਜ਼ੋਰ ਹੋ ਗਿਆ ਪਰ ਮਨ ਭਗਤੀ ਦੇ ਰੰਗ ਤੇ ਸੇਵਾ ਦੇ ਬਲ ਨਾਲ ਬੜਾ ਤਕੜਾ ਹੋ ਗਿਆ, ਸਮਾਂ ਬਤੀਤ ਹੁੰਦਾ ਗਿਆ।

ਇਕ ਦਿਨ ਦਾ ਜ਼ਿਕਰ ਹੈ ਇਹ ਜੰਗਲ ਵਿਚ ਲੱਕੜਾਂ ਲੈਣ ਵਾਸਤੇ ਗਿਆ। ਸੁੱਕੀਆਂ ਲੱਕੜਾਂ ਦਾ ਭਾਰ ਬੰਨ੍ਹ ਕੇ ਸੀਸ ਤੇ ਚੁੱਕ, ਸ਼ਹਿਰ ਵੱਲ ਨੂੰ ਤੁਰ ਪਿਆ। ਰਸਤੇ ਵਿਚ ਏਹੋ ਜੇਹੀ ਅੰਧੇਰੀ ਚਲੀ ਕਿ ਦਿਨ ਦੀ ਰਾਤ ਬਣ ਗਈ। ਕੁਝ ਹੱਥ ਮਾਰਿਆਂ ਨਾ ਦਿੱਸੇ। ਰਸਤਾ ਕੁਰੱਸਤਾ ਇਕੋ ਜਿਹਾ ਹੋ ਗਿਆ। ਇਹ ਹੌਲੀ-ਹੌਲੀ ਪੈਰ ਰੱਖਦਾ ਸਿਰ 'ਤੇ ਲੱਕੜਾਂ ਦਾ ਭਾਰ ਸੰਭਾਲਦਾ ਚਲਿਆ ਆ ਰਿਹਾ ਹੈ। ਅੱਗੇ ਰਾਹ ਤੋਂ ਥੋੜ੍ਹਾ ਜੇਹਾ ਪਾਸੇ, ਇਕ ਮਣ੍ਹ ਤੋਂ ਬਗੈਰ (ਜੰਗਲ ਵਿਚ) ਖੂਹ ਸੀ। ਭਾਈ ਸਾਹਿਬ ਨੂੰ ਹਨ੍ਹੇਰੀ ਦੇ ਕਾਰਣ ਪਤਾ ਨਾ ਲੱਗਿਆ, ਲੱਕੜਾਂ ਦੇ ਭਾਰ ਸਮੇਤ ਧੜੰਮ ਕਰਦਾ ਵਿਚ ਡਿੱਗ ਪਿਆ ਪਰ ਸਿਰ ਤੋਂ ਲੱਕੜਾਂ ਨਾ ਡਿੱਗਣ ਦਿੱਤੀਆਂ। ਖੂਹ ਦੇ ਵਿਚ ਖੜਾ ਹੀ ਪੰਚਮ ਪਾਤਸ਼ਾਹ ਜੀ ਨੂੰ ਅਰਾਧਦਾ ਰਿਹਾ।

ਏਧਰ ਪੰਚਮ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਵੀ ਮੰਜੀ ਸਾਹਿਬ ਵਾਲੀ ਜਗ੍ਹਾ ਬੈਠੇ ਹੋਏ ਸਾਰੀ ਗੱਲ ਜਾਣ ਗਏ। ਉਸੇ ਸਮੇਂ ਨੰਗੇ ਚਰਨੀਂ ਖੂਹ ਵੱਲ ਇਉਂ ਆਖਦੇ ਹੋਏ ਦੌੜੇ ਕਿ "ਛੇਤੀ ਲੱਜਾਂ ਰੱਸੇ ਲੈ ਕੇ ਸਾਡੇ ਮਗਰ ਆ ਜਾਓ!" ਹੈਰਾਨੀ ਸਮੇਤ ਸੰਗਤ ਲੱਜਾਂ ਲੈ ਕੇ ਮਗਰ ਦੌੜੀ, ਖੂਹ ਦੇ ਕੰਢੇ ਤੇ ਖੜੋ ਕੇ ਹੇਠਾਂ ਲੱਜ ਵਹਾ ਕੇ ਕਿਹਾ- "ਇਸ ਨੂੰ ਫੜ ਕੇ ਉੱਪਰ ਚੜ੍ਹ ਆ।" ਉਸਨੇ ਕਿਹਾ- "ਪਹਿਲਾਂ ਲੱਕੜਾਂ ਨੂੰ ਬਾਹਰ ਕੱਢੋ ਤਾਂ ਕਿ ਗੁਰੂ ਕਾ ਲੰਗਰ ਨਾ ਰੁਕੇ।" ਇਉਂ ਕਹਿ ਕੇ ਪਹਿਲਾਂ ਲੱਜ ਨਾਲ ਲੱਕੜਾਂ ਦਾ ਭਾਰ ਬੰਨ੍ਹਿਆਂ ਫੇਰ ਆਪ ਉੱਪਰ ਆਇਆ। ਹਜ਼ੂਰ ਨੂੰ ਖੜਿਆਂ ਦੇਖ ਕੇ ਨੇਤਰਾਂ 'ਚੋਂ ਛਮਾ ਛਮ ਜਲ ਵਹਿ ਤੁਰਿਆ। ਨਮਸਕਾਰ ਕਰ ਹੰਝੂਆਂ ਨਾਲ ਚਰਨ ਧੋ ਦਿੱਤੇ। ਮਹਾਰਾਜ ਨੇ ਘੁੱਟ ਕੇ ਛਾਤੀ ਨਾਲ ਲਾਇਆ ਤੇ ਕਿਹਾ- "ਤੇਰੀ ਸੇਵਾ ਪ੍ਰਵਾਨ ਹੋ ਗਈ ਤੇ ਇਸ ਤਰ੍ਹਾਂ ਵਰ ਦਿੱਤਾ—

ਮੰਝ ਪਿਆਰਾ ਗੁਰੂ ਨੂੰ ਗੁਰ ਮੰਝ ਪਿਆਰਾ। ਮੰਝ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ।

ਇਸ ਤੋਂ ਪਿੱਛੋਂ ਇਸ ਨੂੰ ਦਸਤਾਰ ਬਖਸ਼ ਕੇ ਗੁਰਸਿੱਖੀ ਦਾ ਪ੍ਰਚਾਰਕ ਨੀਅਤ ਕੀਤਾ ਕਿ ਤੂੰ ਅੱਜ ਤੋਂ ਗੁਰੂ ਨਮਿੱਤ ਲੰਗਰ ਚਲਾ, ਰਿੱਧੀਆਂ ਸਿੱਧੀਆਂ ਤੇਰੇ ਚਰਨ ਚੁੰਮਣਗੀਆਂ*।

*ਅਥਵਾ*- ਜੋ ਮਨ ਪਿੱਛੇ ਬੈਠਾ ਸੀ ਭਾਵ ਪੰਜਾਂ ਕੋਸ਼ਾਂ ਦੇ ਪੜਦੇ ਕਰ ਕੇ ਪਰਮੇਸ਼ਰ ਦੀ ਪ੍ਰਾਪਤੀ ਦੇ ਪਿੱਛੇ ਹੋ ਰਿਹਾ ਸੀ, ਉਸ ਮਨ ਨੂੰ ਪਰਮੇਸ਼ਰ ਦੇ ਅੱਗੇ ਇਹ ਗੁਰਸੇਵਾ ਕਰ ਦਿੰਦੀ ਹੈ।

## ਨਿਰਾਸੰ ਆਸ ਪੂਰਨਹ ॥

ਪੁਨਾ ਇਹ ਗੁਰਸੇਵਾ ਨਿਰਾਸਿਆਂ ਪੁਰਸ਼ਾਂ ਦੀ ਆਸਾ ਪੂਰਨ ਕਰਨ ਵਾਲੀ ਹੈ।

---

**ਨੋਟ—ਇਹ ਖੂਹ ਜੋ ਭਾਈ ਮੰਝ ਦੇ ਖੂਹ ਦੇ ਨਾਮ ਨਾਲ ਪ੍ਰਸਿੱਧ ਹੈ ਸ੍ਰੀ ਅੰਮ੍ਰਿਤਸਰ ਤੋਂ ਚੜ੍ਹਦੇ ਵਲ ਚਾਟੀਵਿੰਡ ਗੇਟ ਤੋਂ ਬਾਹਰ ਨਹਿਰ ਤੋਂ ਪਾਰ ਤਰਨ ਤਾਰਨ ਵਾਲੀ ਸੜਕ ਤੋਂ ਖੱਬੇ ਪਾਸੇ ਕੋਈ ਡੇਢ ਮੀਲ ਦੇ ਫਾਸਲੇ ਪਰ ਮੌਜੂਦ ਹੈ। ਪੰਚਮ ਪਾਤਸ਼ਾਹ ਜੀ ਦਾ ਗੁਰਦੁਆਰਾ ਵੀ ਕਾਇਮ ਹੈ ਜਿਸ ਦੀ ਦੁਬਾਰਾ ਸੇਵਾ ਹੁਣ ਭੂਰੀ ਵਾਲੇ ਸੰਤਾਂ ਨੇ (ਸੰਮਤ ੨੦੨੦ ਸੰਨ ੧੯੬੩ ਵਿਚ) ਸ਼ੁਰੂ ਕੀਤੀ ਹੈ।*

## ਪਹਿਲੀ ਸਾਖੀ—ਭਾਈ ਆਦਮ ਦੀ

ਮਾਲਵੇ ਦੀ ਧਰਤੀ ਜ਼ਿਲ੍ਹਾ ਬਠਿੰਡੇ ਵਿਚ ਭੁੱਚੋ ਨਾਮ ਦਾ ਨਗਰ 'ਤੇ ਰੇਲਵੇ ਸਟੇਸ਼ਨ ਹੈ। ਇਸ ਪਿੰਡ ਵਿਚ ਸਿੱਧੂ ਗੋਤ ਦਾ ਜ਼ਿਮੀਂਦਾਰ ਭਾਈ ਆਦਮ ਰਹਿੰਦਾ ਸੀ। ਪਿਤਾ ਪੁਰਖੀ ਕ੍ਰਿਤ ਅਨੁਸਾਰ ਖੇਤੀ ਬਾੜੀ ਦਾ ਕੰਮ ਕਰਦਾ ਅਤੇ ਵੰਡ ਛਕਦਾ ਸੀ, ਇਸ ਦੇ ਮਨ ਵਿਚ ਵੀ ਪੁੱਤਰ ਦੀ ਇੱਛਾ ਸੀ। ਹੋਰ ਧਨ-ਪਦਾਰਥ ਘਰ ਵਿਚ ਬੜਾ ਸੀ ਪਰ ਇਕੋ ਇਕ ਏਹੋ ਘਾਟ ਸੀ ਜੋ ਗ੍ਰਿਹਸਥ ਦਾ ਜ਼ਰੂਰੀ ਅੰਗ ਹੈ, ਸੋ ਕਿਤੇ ਵੀ ਪੂਰੀ ਨਾ ਹੋ ਸਕੀ। ਕਿਸੇ ਦਾ ਕਹਿਣਾ ਠੀਕ ਹੈ:

ਊਂ ਤਾਂ ਹੈ ਨੀ ਜਗਤ ਮੇਂ, ਕਿਸੇ ਚੀਜ਼ ਦਾ ਨੇਮ।
ਪਰ ਤਿੰਨੇ ਮੂਲ ਨੂੰ ਨਾ ਮਿਲੇਂ ਪਾਰਸ ਪੁਤਰ ਪ੍ਰੇਮ।

ਬੜੇ-ਬੜੇ ਜਾਦੂ-ਟੂਣੇ ਕਰਨ ਵਾਲੇ ਪਖੰਡੀਆਂ ਦਾ ਪੂਜਨ ਕੀਤਾ। ਮੜ੍ਹੀਆਂ ਤੇ ਕਬਰਾਂ ਤੇ ਦੀਵੇ ਜਗਾਏ, ਸਿਵਿਆਂ ਤੇ ਛਿਲੇ ਕੱਢੇ, ਚੌਰਸਤਿਆਂ ਵਿਚ ਉਤਾਰੇ ਲਾਹੇ, ਪਰ ਮਨ ਦੀ ਸੱਧਰ ਕਿਤੋਂ ਵੀ ਪੂਰੀ ਨਾ ਹੋਈ। ਜਿਉਂ-ਜਿਉਂ ਆਪਣੇ ਚਿੱਟੇ ਦਾੜ੍ਹੇ ਤੇ ਬ੍ਰਿਧ ਅਵਸਥਾ ਵਲ ਤੱਕਦਾ ਹੈ ਤਿਉਂ-ਤਿਉਂ ਨਿਰਾਸਤਾ ਦੇ ਡੂੰਘੇ ਸਾਗਰ ਵਿਚ ਗੋਤੇ ਖਾਂਦਾ ਹੈ। ਸਮਾਂ ਬਤੀਤ ਹੁੰਦਿਆਂ ਕੁਝ ਦੇਰ ਨਹੀਂ ਲਗਦੀ। ਇਸ ਤਰ੍ਹਾਂ ਯਤਨ ਕਰਦਿਆਂ ਇਸ ਦੀ ਉਮਰ ਸੱਤਰ (੭੦) ਸਾਲ ਦੀ ਹੋ ਗਈ।

ਦੇਵਨੇਤ ਨਾਲ ਕੋਈ ਗੁਰੂ ਦਾ ਸਿੱਖ ਮਿਲਿਆ ਜਿਸ ਦਾ ਨਾਮ ਭਾਈ ਗੁਰਦਾਸ ਜੀ ਇਤਿਹਾਸ ਵਿਚ ਲਿਖਿਆ ਹੈ। ਆਦਮ ਨੇ ਪ੍ਰਸ਼ਾਦ ਪਾਣੀ ਦੁਆਰਾ ਸੇਵਾ ਕੀਤੀ। ਭਾਈ ਸਾਹਿਬ ਨੇ ਚਿਹਰੇ ਦੀ ਉਦਾਸੀ ਦਾ ਕਾਰਣ ਪੁੱਛਿਆ। ਭਾਈ ਆਦਮ ਨੇ ਆਪਣੀ ਸਾਰੀ ਵਿਥਿਆ ਸੁਣਾਈ ਤਾਂ ਭਾਈ ਸਾਹਿਬ ਜੀ ਬੋਲੇ ਕਿ ਸੋਢੀ ਸੁਲਤਾਨ ਗੁਰੂ ਰਾਮਦਾਸ ਜੀ ਮਹਾਰਾਜ ਨਿਰਾਸਿਆਂ ਦੀ ਆਸਾ ਪੂਰੀ ਕਰਨ ਵਾਲੇ ਹਨ, ਤੂੰ ਉਦਾਸ ਨਾ ਹੋ ਉਹਨਾਂ ਪਾਸੋਂ ਤੈਨੂੰ ਜ਼ਰੂਰ ਹੀ ਇਹ ਮੁਰਾਦ ਮਿਲੇਗੀ।

ਭਾਈ ਸਾਹਿਬ ਦੀਆਂ ਗੱਲਾਂ 'ਤੇ ਨਿਸਚਾ ਕਰ ਕੇ ਇਹ ਆਪਣੀ ਘਰ ਵਾਲੀ ਸਮੇਤ ਇਉਂ ਸਮਝ ਗੁਰੂ ਚਰਨਾਂ ਵਿਚ ਸ੍ਰੀ ਅੰਮ੍ਰਿਤਸਰ ਪੁੱਜਾ ਕਿ ਜੇਕਰ ਪੁੱਤਰ ਦੀ ਦਾਤ ਨਾ ਵੀ ਮਿਲੀ ਤਾਂ ਗੁਰੂ-ਘਰ ਦੀ ਕੀਤੀ ਸੇਵਾ ਤਾਂ ਨਿਹਫਲ ਨਹੀਂ ਜਾਵੇਗੀ, ਇਸ ਦਾ ਪ੍ਰਲੋਕ ਵਿਚ ਜ਼ਰੂਰ ਹੀ ਫਲ ਮਿਲੇਗਾ। ਗੁਰੂ ਦੇ ਲੰਗਰ ਵਾਸਤੇ ਜੰਗਲ ਵਿੱਚੋਂ ਲੱਕੜਾਂ ਲਿਆਉਣੀਆਂ ਸ਼ੁਰੂ ਕਰ ਦਿੱਤੀਆਂ, ਹਰ ਰੋਜ਼ ਦੋ ਭਾਰ ਲੈ ਕੇ ਆਉਂਦਾ ਹੈ, ਇਕ ਲੰਗਰ ਵਿਚ ਦੇ ਦਿੰਦਾ ਤੇ ਇਕ ਆਪਣੇ ਪਾਸ ਜਮ੍ਹਾਂ ਕਰ ਰੱਖਦਾ ਹੈ।

ਇਉਂ ਸੇਵਾ ਕਰਦੇ ਨੂੰ ਛੇ ਮਹੀਨੇ ਬਤੀਤ ਹੋ ਗਏ। ਸਰਦੀ ਦਾ ਮੌਸਮ ਆ ਗਿਆ। ਚੌਥੇ ਪਾਤਿਸ਼ਾਹ ਜੀ ਸਿੱਖਾਂ ਸਮੇਤ ਸ੍ਰੀ ਗੋਇੰਦਵਾਲ ਦੀ ਯਾਤਰਾ ਨੂੰ ਗਏ। ਦੋ ਤਿੰਨ ਦਿਨਾਂ ਤੋਂ ਬਾਅਦ ਸ਼ਾਮ ਨੂੰ ਵਾਪਸ ਆਏ, ਉਸ ਦਿਨ ਝੜੀ ਲੱਗੀ ਹੋਈ ਸੀ। ਠੰਢੀ ਹਵਾ ਚਲਦੀ ਤੇ ਬੜੀ ਸਰਦੀ ਪੈ ਰਹੀ ਸੀ। ਹਜ਼ੂਰ ਨੇ ਸੰਗਤ ਦੀ ਸਰਦੀ ਅਨੁਭਵ ਕਰ ਕੇ ਕਿਹਾ ਕਿ ਐਸ ਵੇਲੇ ਕੋਈ ਪਰੇਮੀ ਸਿੱਖ ਹੈ, ਜੋ ਗੁਰਸਿੱਖਾਂ ਨੂੰ ਅਗਨੀ ਸਿਕਾ ਕੇ ਸਰਦੀ ਦੂਰ ਕਰੇ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰੋਂ ਜੋ ਵੀ ਮੰਗੇਗਾ ਉਸ ਨੂੰ ਮਿਲ ਜਾਵੇਗਾ।

ਕਿਸੇ ਸਿੱਖ ਪਾਸੋਂ ਇਹ ਵਾਰਤਾ ਭਾਈ ਆਦਮ ਨੇ ਵੀ ਸੁਣ ਲਈ। ਉਹ ਇਸ ਸੁਨਹਿਰੀ ਮੌਕੇ ਨੂੰ ਕਦੋਂ ਹੱਥੋਂ ਗਵਾਉਂਦੇ ਸਨ? ਉਸੇ ਵੇਲੇ ਕਮਰਕੱਸਾ ਕੀਤਾ। ਛੇ ਮਹੀਨਿਆਂ ਦਾ ਇਕੱਠਾ ਕੀਤਾ ਬਾਲਣ ਸਿੱਖਾਂ ਦੇ ਡੇਰਿਆਂ ਵਿਚ ਦੇ ਕੇ ਅੰਗੀਠੇ ਬਾਲ ਦਿੱਤੇ। ਸਭਨਾਂ ਨੇ ਬਸਤਰ ਸੁਕਾਏ, ਸਰਦੀ ਦੂਰ ਕੀਤੀ। ਸਿੱਖ ਨੂੰ ਅਸੀਸਾਂ ਦਿੱਤੀਆਂ।

ਹਜ਼ੂਰ ਵੀ ਉੱਚੀ ਜਗ੍ਹਾ ਤੇ ਖਲੋ ਕੇ ਸਿੱਖਾਂ ਦੇ ਡੇਰਿਆਂ ਵਿਚ ਬਲ ਰਹੇ ਅੰਗੀਠਿਆਂ ਵੱਲ ਤੱਕ ਰਹੇ ਸਨ। ਰਾਤ ਬਤੀਤ ਹੋਈ, ਸਿੱਖ ਦੀ ਘਾਲਣਾਂ ਨੂੰ ਫਲ ਲਾਉਣ ਵਾਸਤੇ ਸਵੇਰ ਦੇ ਦੀਵਾਨ ਵਿਚ ਕਿਹਾ ਕਿ ਜਿਸ ਸਿੱਖ ਨੇ ਰਾਤ ਸੰਗਤ ਨੂੰ ਅੱਗ ਸਿਕਾ ਕੇ ਸੇਵਾ ਕੀਤੀ ਹੈ ਉਸ ਨੂੰ ਸਾਡੇ ਪਾਸ ਬੁਲਾਓ। ਪਰੇਮੀ ਸਿੱਖਾਂ ਨੇ ਭਾਈ ਆਦਮ ਨੂੰ ਹਜ਼ੂਰ ਦੇ ਪਾਸ ਬੁਲਾ ਲਿਆਂਦਾ। ਇਸ ਨੇ ਸਤਿਕਾਰ ਸਹਿਤ ਮੱਥਾ ਟੇਕਿਆ ਤੇ ਹੱਥ ਜੋੜ ਕੇ ਸਾਹਮਣੇ ਖੜਾ ਹੋ ਗਿਆ।

ਵਰਾਂ ਦੇ ਦਾਤੇ ਸਤਿਗੁਰੂ ਜੀ ਨੇ ਕਿਹਾ- "ਸਿੱਖਾ! ਮਨ ਦਾ ਮਨੋਰਥ ਦੱਸ, ਗੁਰੂ ਨਾਨਕ ਦੇ ਖਜ਼ਾਨੇ ਵਿਚੋਂ ਪੂਰਾ ਕਰੀਏ।" ਕੰਨਾਂ ਰੂਪੀ ਡੂਨਿਆਂ ਦੁਆਰਾ ਅੰਮ੍ਰਿਤ ਬਚਨ ਪਾਨ ਕਰ ਕੇ ਸਿੱਖ ਨੇ ਖਿਆਲ ਕੀਤਾ, ਕਿ "ਜੇ ਮੈਂ ਪੁੱਤਰ ਵਾਸਤੇ ਬੇਨਤੀ ਕਰਾਂ ਤਾਂ ਸਿੱਖਾਂ ਵਿਚ ਹਾਸੀ ਹੋਵੇਗੀ, ਕਿਉਂਕਿ ਮੇਰੀ ਤੇ ਮੇਰੀ ਘਰ ਵਾਲੀ ਦੀ ਅਵਸਥਾ ਬਹੁਤ ਬਿਰਧ ਹੋ ਗਈ ਹੈ ਸੁੱਕੇ ਬ੍ਰਿਛ ਨੂੰ ਫਲ ਲੱਗਣੇ ਕਠਿਨ ਹਨ।"

ਹੱਥ ਜੋੜ ਕੇ ਬੇਨਤੀ ਕੀਤੀ- ਸੱਚੇ ਪਾਤਿਸ਼ਾਹ ਜੀ! ਸਿੱਖੀ ਦੀ ਦਾਤ ਬਖਸ਼ੋ। ਹਜ਼ੂਰ ਨੇ ਕਿਹਾ ਕਿ ਭਾਈ ਤੇਰੇ ਮਨ ਦਾ ਸੰਕਲਪ ਤਾਂ ਕੋਈ ਹੋਰ ਹੈ, ਪਰ ਤੂੰ ਮੰਗ ਨਹੀਂ ਸਕਦਾ ਜਾਹ, ਕੱਲ੍ਹ ਆ ਕੇ ਮੰਗ ਲਵੀਂ!

ਦੂਜੇ ਦਿਨ ਫੇਰ ਹਾਜ਼ਰ ਹੋਇਆ, ਹਜ਼ੂਰ ਨੇ ਕਿਹਾ- "ਕੀ ਚਾਹੁੰਦਾ ਹੈਂ?"

ਉਸ ਨੇ ਕਿਹਾ- "ਜੀ, ਸਿੱਖੀ ਹੀ ਬਖਸ਼ੋ।"

ਹਜ਼ੂਰ ਨੇ ਕਿਹਾ- ਸਾਡਾ ਬਿਰਦ ਹੈ-

ਮਨਸਾ ਧਾਰਿ ਜੋ ਘਰ ਤੇ ਆਵੈ॥ ਸਾਧਸੰਗਿ ਜਨਮੁ ਮਰਣੁ ਮਿਟਾਵੈ॥

(ਪੰਨਾ ੧੦੩)

ਪਹਿਲਾਂ ਮਨ ਦੀ ਮੁਰਾਦ ਪੂਰੀ ਕਰ, ਫੇਰ ਮੁਕਤੀ ਵੀ ਮਿਲ ਜਾਵੇਗੀ। ਜਾਹ, ਕੱਲ੍ਹ ਫੇਰ ਆਵੀਂ!

ਘਰ ਵਾਲੀ ਨੂੰ ਪਤਾ ਲੱਗਿਆ ਕਿ ਚੌਥਾ ਗੁਰੂ ਨਾਨਕ ਤਰੁੱਠਿਆ ਹੈ, ਜੋ ਖਾਲੀਆਂ ਨੂੰ ਭਰਦਾ ਤੇ ਕੰਗਲਿਆਂ ਨੂੰ ਬਾਦਸ਼ਾਹ ਬਣਾਉਂਦਾ ਹੈ। ਉਹ ਫਿਰ ਤੀਜੇ ਦਿਨ ਪਤੀ ਦੇ ਨਾਲ ਆਈ ਤੇ ਸਾਰੀ ਸੰਕੋਚ ਛੱਡ ਕੇ ਕਿਹਾ- ਮਹਾਰਾਜ ਜੀ! ਸਾਡੇ ਮਨ ਵਿਚ ਤਾਂ ਪੁੱਤਰ ਦੀ ਇੱਛਾ ਹੈ ਪਰ ਇਹ ਮੰਗ ਨਹੀਂ ਸਕਦੇ, ਸੰਕੋਚ ਕਰਦੇ ਹਨ ਆਪ ਜਾਣੀ ਜਾਣ ਹੋ, ਕਿਰਪਾ ਕਰੋ ਤੇ ਪੁੱਤਰ ਦੀ ਦਾਤ ਬਖਸ਼ੋ।

ਹਜ਼ੂਰ ਨੇ ਇਹ ਬਚਨ ਸੁਣ ਕੇ ਨੇਤਰ ਬੰਦ ਕਰ ਲਏ। ਦੀਵਾਨ ਵਿਚ ਵੀ ਚੁਪ ਛਾ ਗਈ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਡੇਢ ਘੰਟਾ ਨੇਤਰ ਨਾ ਖੁਲ੍ਹੇ। ਇਹ ਸੁਭਾਗ ਜੋੜੀ ਤੇ ਸੰਗਤ ਹੈਰਾਨ ਹੋ ਗਈ ਕਿ ਅੱਜ ਕੀ ਕਾਰਣ ਹੈ, ਸਤਿਗੁਰੂ ਦੇਵ ਜੀ ਨਿਰਵਿਕਲਪ ਸਮਾਧੀ ਵਿਚ ਲੀਨ ਹੋ ਗਏ ਹਨ।

ਅਖੀਰ ਨੂੰ ਨੇਤਰ ਕਮਲ ਖੋਲ੍ਹ ਕੇ ਕਿਹਾ- ਸਿੱਖਾ! ਅਸੀਂ ਚੰਗੀ ਤਰ੍ਹਾਂ ਖੋਜ ਕਰ ਕੇ ਧਿਆਨ ਦੁਆਰਾ ਦੇਖਿਆ ਹੈ, ਤੇਰੇ ਭਾਗਾਂ ਵਿਚ ਪੁੱਤਰ ਨਹੀਂ ਲਿਖਿਆ ਪਰ ਤੂੰ ਗੁਰੂ ਨਾਨਕ ਦੇ ਘਰ ਦੀ ਸੇਵਾ ਕੀਤੀ ਹੈ।

ਜੋ ਨਿਰਾਸਿਆਂ ਦੀ ਆਸ ਪੂਰੀ ਕਰਨ ਵਾਲੀ ਹੈ ਅਤੇ ਅਸੀਂ ਵੀ ਬਚਨ ਕੀਤਾ ਹੈ ਕਿ ਜੋ ਤੂੰ ਮੰਗੇਂਗਾ ਸੋ ਮਿਲੇਗਾ, ਸੋ ਸੇਵਾ ਕੀਤੀ ਨਿਸਫਲ ਕਿਵੇਂ ਕਰੀਏ। ਇਸ ਲਈ ਸਾਡੇ ਘਰ ਚਾਰ ਪੁੱਤਰ ਹੋਣੇ ਸਨ, ਤਿੰਨ ਤਾਂ ਹੋ ਗਏ ਹਨ— ਇਕ ਪ੍ਰਿਥੀ ਚੰਦ, ਦੂਜਾ ਮਹਾਂਦੇਵ, ਤੀਜੇ ਗੁਰੂ ਅਰਜਨ ਦੇਵ (ਜੀ)— ਚੌਥਾ ਜੋ ਹੋਣਾ ਹੈ ਉਹ ਅਸੀਂ ਤੈਨੂੰ ਦੇ ਦਿੱਤਾ ਹੈ, ਬੜਾ ਭਗਤੀ ਦਾ ਅਵਤਾਰ ਹੋਵੇਗਾ, ਨਾਮ **"ਭਗਤੂ"** ਰੱਖਣਾ। ਮਾਲਵੇ ਦੇਸ਼ ਵਿਚ ਗੁਰਸਿੱਖੀ ਦਾ ਪ੍ਰਚਾਰ ਕਰੇਗਾ ਤੇ ਬੜਾ ਪੂਜਨੀਕ ਵਰਾਂ ਦਾ ਦਾਤਾ ਹੋਵੇਗਾ।

ਭਾਈ ਆਦਮ ਇਹ ਵਰ ਸੁਣ ਕੇ ਹਜ਼ੂਰ ਦਾ ਜਸ ਕਰਦਾ ਹੋਇਆ ਘਰ ਵਾਲੀ ਸਮੇਤ ਮੱਥਾ ਟੇਕ ਕੇ, ਆਗਿਆ ਲੈ ਕੇ ਘਰ ਪੁੱਜਾ। ਸਮਾਂ ਪਾ ਕੇ ਭਾਈ ਭਗਤੂ ਦਾ ਜਨਮ ਹੋਇਆ ਜੋ ਬੜਾ ਪ੍ਰਸਿੱਧ ਪੂਜਨੀਕ ਮਹਾਂ ਪੁਰਸ਼ ਹੋਇਆ ਹੈ।

ਸਤਵੇਂ ਪਾਤਿਸ਼ਾਹ ਤੱਕ ਗੁਰਸਿੱਖੀ ਦਾ ਪ੍ਰਚਾਰ ਕਰਦਾ ਰਿਹਾ। ਅੱਗੇ ਇਸੇ ਦੀ ਬੰਸ ਵਿਚੋਂ ਕੈਥਲ ਵਾਲਾ ਰਾਜਾ ਭਾਈ ਉਦੇ ਸਿੰਘ ਹੋਇਆ ਹੈ, ਜਿਸ ਦੇ ਪਾਸ ਮਹਾਂ ਕਵੀ ਸੰਤੋਖ ਸਿੰਘ ਜੀ ਨੇ ਠਹਿਰ ਕੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਕੀਤੀ ਹੈ। ਇਹ ਸਾਰਾ ਪ੍ਰਸੰਗ ਗੁਰ ਪ੍ਰਤਾਪ ਸੂਰਜ ਰਾਸਿ ੨ ਅੰਸੂ ੪੧ ਵਿਚ ਲਿਖਿਆ ਹੈ।

## ਦੂਜੀ ਸਾਖੀ—ਮਾਈ ਸੁਲੱਖਣੀ ਦੀ

ਸ੍ਰੀ ਅੰਮ੍ਰਿਤਸਰ ਤੋਂ ਤਿੰਨਾਂ ਮੀਲਾਂ ਦੇ ਫਾਸਲੇ ਪਰ ਸ੍ਰੀ ਤਰਨ ਤਾਰਨ ਵਾਲੀ ਸੜਕ 'ਤੇ ਇੱਕ ਚੱਬਾ ਨਾਮੇ ਪਿੰਡ ਹੈ, ਏਥੋਂ ਦੇ ਰਹਿਣ ਵਾਲੀ ਇਕ ਮਾਈ ਜਿਸ ਦਾ ਨਾਮ ਸੁਲੱਖਣੀ ਸੀ। ਸਰੀਰ ਦੀ ਬਿਰਧ ਅਵਸਥਾ ਹੋ ਗਈ ਪਰ ਘਰ ਵਿਚ ਕੋਈ ਬੱਚਾ ਨਾ ਹੋਇਆ। ਇਸ ਮਿੱਠੇ ਮੇਵੇ ਦੀ ਤਲਾਸ਼ ਵਾਸਤੇ ਹਿੰਦੂ ਸਾਧਾਂ ਤੇ ਮੁਸਲਮਾਨੀ ਪੀਰਾਂ ਦੇ ਚਰਨ ਪੂਜੇ, ਮੜ੍ਹੀਆਂ ਤੇ ਪੀਰ ਖ਼ਾਨਿਆਂ ਦੀਆਂ ਸੁੱਖਣਾਂ ਸੁੱਖੀਆਂ, ਜਾਦੂ-ਟੂਣੇ ਕਰਨ ਵਾਲੇ ਪਖੰਡੀਆਂ ਨੂੰ ਬਥੇਰਾ ਕੁਝ ਖਵਾਇਆ, ਪਰ ਕਿਤੋਂ ਵੀ ਇਹ ਮੁਰਾਦ ਪੂਰੀ ਨਾ ਹੋਈ। ਅਖੀਰ ਨੂੰ ਨਿਰਾਸੀ ਹੋ ਕੇ ਘਰ ਵਿਚ ਬੈਠ ਗਈ। ਏਧਰੋਂ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਿੱਖਾਂ ਦੇ ਸਮੇਤ ਸ਼ਿਕਾਰ ਖੇਡਦੇ ਹੋਏ ਸੰਗਰਾਣੇ ਸਾਹਿਬ ਵਾਲੀ ਜਗ੍ਹਾ ਪੁੱਜੇ। ਨਗਰ ਦੀ ਸੰਗਤ ਨੂੰ ਪਤਾ ਲਗਿਆ ਤਾਂ ਵਹੀਰਾਂ ਘੱਤ ਕੇ ਪ੍ਰਸ਼ਾਦੇ, ਲੱਸੀ, ਮੱਖਣ ਤੇ ਦੁੱਧ ਲੈ ਕੇ ਮਗਰ ਚਲ ਪਈ। ਇਸ ਸੁਲੱਖਣੀ ਨੇ ਵੀ ਹਜ਼ੂਰ ਦਾ ਜਸ ਸੁਣਿਆਂ ਤੇ ਪਾਸ ਪੁੱਜ ਕੇ ਮੱਥਾ ਟੇਕਿਆ ਅਰ ਨੂਰਾਨੀ ਕਲਗੀ ਦੇ ਦਰਸ਼ਨ ਕੀਤੇ।

ਜਿਥੇ ਹੋਰ ਪਰੇਮੀ ਆਪੋ ਆਪਣੀਆਂ ਅਰਦਾਸਾਂ ਕਰਵਾ ਕੇ ਮੰਗਾਂ ਮੰਗ ਰਹੇ ਸਨ, ਇਸ ਨੇ ਵੀ ਨਿਝੱਕ ਹੋ ਕੇ ਆਪਣੇ ਮਨ ਦਾ ਸੰਕਲਪ ਪ੍ਰਗਟ ਕੀਤਾ। ਹਜ਼ੂਰ ਨੇ ਮਸਤਕ ਵੱਲ ਤੱਕਿਆ ਤੇ ਆਖਿਆ— ਮਾਤਾ! ਤੇਰੇ ਕਰਮਾਂ ਵਿਚ ਪੁੱਤਰ ਨਹੀਂ ਲਿਖਿਆ, ਇਹ ਸੰਕਲਪ ਛੱਡ ਕੇ ਪਰਮੇਸ਼ਰ ਦਾ ਸਿਮਰਨ ਕਰ। ਹਜ਼ੂਰ ਦੇ ਪਾਸੋਂ ਇਹ ਬਚਨ ਸੁਣ ਕੇ ਰਹਿੰਦੀ-ਖੂੰਹਦੀ ਆਸ ਵੀ ਟੁੱਟ ਗਈ, ਸ਼ੋਕਾਤੁਰ ਹੋਈ ਹੋਈ ਵਾਪਸ ਮੁੜੀ।

ਰਸਤੇ ਵਿਚ ਭਾਈ ਗੁਰਦਾਸ ਜੀ ਮਿਲੇ। ਇਸ ਦੇ ਚਿਹਰੇ ਵੱਲ ਤੱਕ ਕੇ ਪੁੱਛਿਆ- "ਮਾਤਾ! ਇਹ ਗੁਰੂ ਨਾਨਕ ਦਾ ਘਰ ਹੈ-ਰੋਂਦੇ ਜਾਂਦੇ, ਹੱਸਦੇ ਆਉਂਦੇ ਹਨ, ਪਰ ਤੂੰ ਕਿਉਂ ਉਦਾਸ ਆ ਰਹੀ ਹੈਂ ਇਸ ਦਾ ਕੀ ਕਾਰਨ ਹੈ? ਭਾਈ ਗੁਰਦਾਸ ਦੇ ਇਹ ਬਚਨ ਸੁਣ ਕੇ ਸੁਲੱਖਣੀ ਦੀਆਂ ਭੁੱਬਾਂ ਨਿਕਲ ਗਈਆਂ, ਰੋ ਰੋ ਕੇ ਦਿਲ ਦੀ ਹਵਾੜ ਕੱਢੀ ਤੇ ਸਾਰੀ ਗੱਲ ਸੁਣਾਈ। ਭਾਈ ਗੁਰਦਾਸ ਜੀ ਕਹਿਣ ਲੱਗੇ, ਮਾਤਾ ਉਦਾਸ ਨਾ ਹੋ, ਕਲ੍ਹ ਮਹਾਰਾਜ ਨੇ ਫੇਰ ਏਸੇ ਪਾਸੇ ਆਉਣਾ ਹੈ, ਤੂੰ ਕਲਮ ਦਵਾਤ ਤੇ ਕਾਗਜ਼ ਲੈ ਕੇ ਅੱਗੇ ਤਿਆਰ ਰਹੀਂ ਅਤੇ ਕਹੀਂ ਮਹਾਰਾਜ ਓਥੇ ਵੀ ਆਪ ਲਿਖਣ ਵਾਲੇ ਹੋ, ਏਥੇ ਵੀ ਆਪ ਲਿਖਣ ਵਾਲੇ ਹੋ, ਜੇਕਰ ਉਸ ਸਮੇਂ ਨਹੀਂ ਲਿਖਿਆ ਤਾਂ ਹੁਣ ਲਿਖ ਦੇਵੋ।

ਭਾਈ ਗੁਰਦਾਸ ਜੀ ਦੀ ਇਹ ਜੁਗਤੀ ਸੁਣ ਕੇ ਮਾਤਾ ਜੀ ਨੂੰ ਕੁਝ ਧੀਰਜ ਆਇਆ ਤੇ ਘਰ ਪੁੱਜੀ। ਦੂਜੇ ਦਿਨ ਸਾਰੀ ਤਿਆਰੀ ਕਰ ਕੇ ਸਤਿਗੁਰਾਂ ਦੇ ਆਉਣ ਤੋਂ ਪਹਿਲਾਂ ਉਸ ਥਾਂ 'ਤੇ ਖੜੋ ਗਈ, ਜਿਥੋਂ ਦੀ ਮਹਾਰਾਜ ਨੇ ਲੰਘਣਾ ਸੀ। ਹਜ਼ੂਰ ਨੇ "ਅਕਾਲ ਤਖਤ ਸਾਹਿਬ" ਤੋਂ ਦੀਵਾਨ ਸਮਾਪਤ ਕੀਤਾ, ਨੀਲੇ 'ਤੇ ਕਾਠੀ ਪਵਾ, ਅਸਵਾਰ ਹੋ ਕੇ ਸੁਲੱਖਣੀ ਦੀ ਮੁਰਾਦ ਪੂਰਿਆਂ ਕਰਨ ਲਈ ਉਸੇ ਰਸਤੇ ਚਲ ਪਏ, ਓਧਰ ਉਡੀਕ ਕਰਦੀ

ਸੁਲੱਖਣੀ ਅੱਗੇ ਵਧੀ ਘੋੜੇ ਦੀ ਵਾਗ ਫੜ ਕੇ ਇਹ ਸੱਦ ਪੜ੍ਹੀ-

ਸਸੀਏ ਦਾੜ੍ਹੀਏ ਚਿਟੀਏ ਪੱਗੇ। ਅਰਜ ਕਰੇਂਦੀ ਹਾਂ ਸਤਿਗੁਰ ਅੱਗੇ।
ਨਾਮ ਸੁਲਖਣੀ ਵਸਦੀ ਹਾਂ ਚੱਬੇ। ਅਫਲ ਜਾਂਦੀ ਨੂੰ ਇਕ ਫਲ ਲੱਗੇ।

*(ਪੰਥ ਪ੍ਰਕਾਸ਼ ਐਡੀਸ਼ਨ ਚੌਥੀ, ਪੰਨਾ ੩੦੧)*

ਇਹ ਸੱਦ ਸੁਣ ਕੇ ਹਜ਼ੂਰ ਮੁਸਕਰਾ ਪਏ ਤੇ ਪੁੱਛਿਆ ਮਾਤਾ ਕੀ ਚਾਹੁੰਦੀ ਹੈਂ?

ਸੁਲੱਖਣੀ ਬੋਲੀ ਆਪ ਅੰਤਰਜਾਮੀ ਹੋ, ਆਪਣੇ ਖਜ਼ਾਨੇ ਵਿੱਚੋਂ ਇਕ ਪੁੱਤਰ ਦੀ ਦਾਤ ਬਖਸ਼ੋ!

ਸਤਿਗੁਰੂ ਜੀ ਬੋਲੇ ਤੈਨੂੰ ਕੱਲ੍ਹ ਜੁ ਕਹਿ ਦਿੱਤਾ ਸੀ ਕਿ ਤੇਰੇ ਕਰਮਾਂ ਵਿਚ ਪੁੱਤਰ ਨਹੀਂ ਲਿਖਿਆ।

ਮਾਤਾ ਸੁਲੱਖਣੀ ਨੇ (ਭਾਈ ਗੁਰਦਾਸ ਜੀ ਦੀ ਸਿਖਿਆ ਅਨੁਸਾਰ) ਕਾਗਜ਼ ਤੇ ਕਲਮ ਦਵਾਤ ਅੱਗੇ ਕਰ ਕੇ ਕਿਹਾ- ਮਹਾਰਾਜ! ਉਥੇ ਵੀ ਆਪ ਨੇ ਵੀ ਲਿਖਣਾ ਸੀ। ਜੇਕਰ ਉਸ ਸਮੇਂ ਨਹੀਂ ਲਿਖਿਆ ਤਾਂ ਹੁਣ ਲਿਖ ਦੇਵੋ। ਜਾਣੀ ਜਾਣ ਸਤਿਗੁਰਾਂ ਨੇ ਜਾਣਿਆਂ ਕਿ ਕਿਸੇ ਪੂਰਨ ਗੁਰਸਿੱਖ ਨੇ ਇਹ ਜੁਗਤੀ ਦੱਸੀ ਹੈ। ਹੁਣ ਮਾਈ ਨੂੰ ਟਾਲਣਾ ਮੁਸ਼ਕਲ ਹੈ। ਕਾਗਜ਼ ਤੇ ਕਲਮ ਦਵਾਤ ਪਕੜੀ, ਘੋੜੇ 'ਤੇ ਚੜ੍ਹੇ ਹੀ ਏਕਾ ਪਾਉਣ ਲੱਗੇ, ਜਦੋਂ ਏਕੇ ਦੀ ਘੁੰਢੀ ਪਾਈ ਤਾਂ ਘੋੜੇ ਨੇ ਸੁੰਮ ਚੁਕਿਆ, ਧੌਣ ਹਿਲਾਈ, ਸਿੱਧੀ ਡੰਡੀ ਦੀ ਬਜਾਏ ਕੁਝ ਕੁ ਵਿੰਗੀ ਹੋ ਗਈ ਤੇ ਏਕੇ ਦਾ ਸਾਤਾ ਬਣ ਗਿਆ ਕਿਉਂਕਿ ਏਕੇ ਤੇ ਸਾਤੇ ਦੀ ਉੱਪਰੋਂ ਤਾਂ ਮਰੋੜੀ ਇਕੋ ਜਿਹੀ ਹੀ ਹੁੰਦੀ ਹੈ। ਹਜ਼ੂਰ ਨੇ ਕਾਗਜ਼ ਇਕੱਠਾ ਕੀਤਾ ਤੇ ਕਿਹਾ ਲੈ ਮਾਤਾ! ਗੁਰੂ ਨਾਨਕ ਦੇ ਘਰੋਂ ਤੈਨੂੰ ਇਕ ਮੰਗਦੀ ਨੂੰ ਸੱਤ ਮਿਲ ਗਏ ਹਨ। ਇਕ ਪਾਸ ਰੱਖੀਂ ਅਤੇ ਛੇ ਸਾਨੂੰ ਦੇ ਦੇਵੀਂ।

ਸੁਲੱਖਣੀ ਨੇ ਬੇਨਤੀ ਕੀਤੀ- "ਆਪ ਤਾਂ ਜਾਣੀ ਜਾਣ ਹੋ ਕਿ ਜ਼ਿਮੀਂਦਾਰਾ ਕੰਮ ਕਿਤਨਾ ਔਖਾ ਹੁੰਦਾ ਹੈ। ਬਹੁਤੇ ਬੰਦਿਆਂ ਬਗੈਰ ਨਹੀਂ ਸਰਦਾ। ਦੋ ਤਾਂ ਮੇਰੇ ਪੁੱਤਰ ਹਲ ਵਾਹੁਣਗੇ ਤੇ ਇਕ ਪੱਠੇ ਪਾਵੇਗਾ, ਇਕ ਗੱਡਾ ਚਲਾਊ, ਇਕ ਖੂਹ ਖੇੜੂ, ਇਕ ਮੱਝੀਆਂ ਦਾ ਚਰਾਵਾ ਹੋਵੇਗਾ ਅਤੇ ਇਕ ਭਰਾਵਾਂ ਵਿਚ ਵਿਹਲਾ ਨੰਬਰਦਾਰ ਵੀ ਚਾਹੀਦਾ ਹੈ ਜੋ ਕਹਿ ਕੇ ਭਰਾਵਾਂ ਤੋਂ ਕੰਮ ਕਰਾਵੇ, ਆਪ ਦੱਸੋ! ਵਿਹਲਾ ਕਿਹੜਾ ਰਿਹਾ। ਹਜ਼ੂਰ ਨੇ ਹੱਸ ਕੇ ਕਾਗਜ਼ ਫੜਾ ਦਿੱਤਾ। ਉਸ ਵੇਲੇ ਸੁਲੱਖਣੀ ਮਹਾਰਾਜ ਜੀ ਦਾ ਜਸ ਕਰਦੀ ਹੋਈ ਘਰ ਨੂੰ ਚਲੀ ਗਈ।

## ਤੀਜੀ ਸਾਖੀ—ਪਰਮੇਸ਼ਰ ਤੇ ਭਰੋਸਾ ਰੱਖਣ ਵਾਲੇ ਬੱਚੇ ਦੀ

ਇਕ ਚੱਕ੍ਰਵਰਤੀ ਬਾਦਸ਼ਾਹ ਸੀ, ਉਸ ਦੇ ਪਾਸ ਬੜੇ ਪਦਾਰਥ ਤੇ ਦੇਸ਼ਾਂ ਦੇਸ਼ਾਂਤਰਾਂ 'ਤੇ ਹੁਕਮ ਹਕੂਕ ਹਾਸਲ ਸਨ ਪਰ ਉਸ ਦੇ ਘਰ ਵਿਚ ਰਾਜਗੱਦੀ ਦਾ ਵਾਰਿਸ ਕੋਈ (ਪੁੱਤਰ) ਨਹੀਂ ਸੀ। ਪੁੱਤਰ ਦੀ ਪ੍ਰਾਪਤੀ ਵਾਸਤੇ ਬੜੇ ਹੀ ਯਤਨ ਕੀਤੇ। ਜਦੋਂ ਇਸ ਦਾ ਕੋਈ ਵੀ ਕੀਤਾ ਹੋਇਆ ਯਤਨ ਸਫਲਾ ਨਾ ਹੋਇਆ ਤਾਂ ਇਸ ਨੇ ਆਪਣੇ ਰਾਜ ਵਿਚੋਂ ਸਿਆਣੇ ਸਿਆਣੇ ਮਸ਼ਹੂਰ ਜੋਤਸ਼ੀ ਬੁਲਾ ਲਏ ਅਤੇ ਉਨ੍ਹਾਂ ਪਾਸੋਂ ਪੁੱਛਿਆ ਕਿ ਮੇਰੇ ਘਰ ਵਿਚ ਕਿਸ ਯਤਨ ਦੁਆਰਾ ਪੁੱਤਰ ਹੋਵੇ? ਉਹ ਉਪਾਵ ਦੱਸੋ।

ਸਾਰੇ ਜੋਤਸ਼ੀਆਂ ਨੇ ਮਿਲ ਕੇ ਆਪਣੀ ਜੋਤਸ਼ ਵਿਦਿਆ ਦਾ ਵਿਚਾਰ ਲਗਾ ਕੇ ਦੱਸਿਆ ਕਿ ਹੇ ਰਾਜਨ! ਤੇਰੇ ਕਰਮਾਂ ਵਿਚ ਸੱਤ ਜਨਮ ਤਕ ਵੀ ਪੁੱਤਰ ਨਹੀਂ ਲਿਖਿਆ ਪਰ ਇਕ ਤਰੀਕਾ ਹੈ ਕਿ ਤੂੰ ਕਿਸੇ ਦੇਵਤੇ ਨੂੰ ਪ੍ਰਸੰਨ ਕਰ ਉਹ ਆਪਣੇ ਵਰ ਦੁਆਰਾ ਤੈਨੂੰ ਪੁੱਤਰ ਦੇ ਸਕਦਾ ਹੈ।

ਰਾਜੇ ਨੇ ਉਹਨਾਂ ਤੋਂ ਦੇਵਤੇ ਦੇ ਪ੍ਰਸੰਨਤਾ ਦੀ ਬਿਧੀ ਪੁੱਛੀ, ਤਾਂ ਜੋਤਸ਼ੀ ਬੋਲੇ ਕਿ ਵਰਾਂ ਦੀ ਦਾਤੀ ਜਗਤ

ਮਾਈ ਚੰਡਕਾ ਹੀ ਛੇਤੀ ਪ੍ਰਸੰਨ ਹੋ ਸਕਦੀ ਹੈ, ਪਰ ਉਸ ਦੀ ਖੁਸ਼ੀ ਵਾਸਤੇ ਕਿਸੇ ਮਨੁੱਖ ਦੀ ਬਲੀ ਦੇਣ ਦੀ ਲੋੜ ਹੈ।

ਬਾਦਸ਼ਾਹ ਬੋਲਿਆ- ਇਹ ਮੇਰੇ ਵਾਸਤੇ ਕੋਈ ਔਖੀ ਗੱਲ ਨਹੀਂ ਕਿਉਂਕਿ ਫਾਂਸੀ ਚੜ੍ਹਨ ਵਾਲੇ ਖ਼ੂਨੀ ਜਾਂ ਉਮਰ ਕੈਦੀ ਦੀ ਬਲੀ ਦੇ ਕੇ ਜਗਤ ਮਾਤਾ ਦੀ ਪ੍ਰਸੰਨਤਾ ਹਾਸਲ ਕਰਾਂਗਾ।

ਜੋਤਸ਼ੀ ਬੋਲੇ- ਇਸ ਤਰ੍ਹਾਂ ਕਿਸੇ ਨੂੰ ਜਬਰਦਸਤੀ ਕਤਲ ਕਰ ਕੇ ਬਲੀ ਪ੍ਰਵਾਨ ਨਹੀਂ ਹੁੰਦੀ। ਜੇ ਕੋਈ ਮਾਤਾ ਪਿਤਾ ਆਪਣੀ ਖੁਸ਼ੀ ਨਾਲ ਤੁਹਾਡੇ ਪਾਸ ਆਪਣਾ ਪੁੱਤਰ ਵੇਚੇ ਤੇ ਉਹ ਬੱਚਾ ਵੀ ਆਪਣੇ ਆਪ ਨੂੰ ਪ੍ਰਸੰਨਤਾ ਨਾਲ ਕੁਰਬਾਨ ਹੋਣਾ ਪ੍ਰਵਾਨ ਕਰੇ ਤਾਂ ਦੇਵਤੇ ਦੀ ਪ੍ਰਸੰਨਤਾ ਹੋਵੇਗੀ।

ਜੋਤਸ਼ੀਆਂ ਤੋਂ ਇਹ ਗੱਲ ਸੁਣ ਕੇ ਬਾਦਸ਼ਾਹ ਨੇ ਆਪਣੇ ਸਾਰੇ ਦੇਸ਼ ਵਿਚ ਮੁਨਿਆਦੀ ਕਰਵਾ ਦਿੱਤੀ। ਕਿ ਜੇ ਕੋਈ ਮਾਤਾ ਪਿਤਾ ਮੇਰੀ ਖੁਸ਼ੀ ਵਾਸਤੇ ਆਪਣਾ ਬੱਚਾ ਮੇਰੇ ਪਾਸ ਵੇਚੇਗਾ, ਮੈਂ ਉਸ ਨੂੰ ਮੂੰਹ ਮੰਗੀ ਦੌਲਤ ਦੇਵਾਂਗਾ।

ਇਹ ਮੁਨਿਆਦੀ ਭਾਵ ਢੰਡੋਰਾ ਗ਼ਰੀਬ ਤੇ ਅਮੀਰ ਸਭ ਦੇ ਕੰਨੀਂ ਪਿਆ ਪਰ ਆਪਣੇ ਜ਼ਿਗਰ ਦੇ ਟੋਟੇ ਨੂੰ ਚਾਂਦੀ ਦੇ ਟੁਕੜਿਆਂ ਬਦਲੇ ਕੌਣ ਦੇਵੇ?

ਅਖ਼ੀਰ ਨੂੰ ਇਕ ਨਿਭਾਗਣ ਮਾਂ ਦੇ ਕੰਨੀਂ ਵੀ ਇਹ ਬਾਦਸ਼ਾਹ ਦਾ ਸੰਦੇਸ਼ਾ ਪੁੱਜਾ। ਉਸ ਦੇ ਸੱਤ ਪੁੱਤਰ ਸਨ। ਘਰ ਵਿਚ ਅਤਿਅੰਤ ਗਰੀਬੀ ਸੀ। ਛੇ ਤਾਂ ਆਗਿਆਕਾਰੀ ਘਰ ਦਾ ਕੰਮ ਕਰਨ ਵਾਲੇ ਸਨ, ਸੱਤਵਾਂ ਸਾਰਾ ਦਿਨ ਸੰਤਾਂ ਦੇ ਪਾਸ ਬੈਠਾ ਰਹਿੰਦਾ, ਉਨ੍ਹਾਂ ਦੀ ਹੀ ਸੇਵਾ ਕਰਦਾ ਕਥਾ ਕੀਰਤਨ ਸੁਣਦਾ ਰਹਿੰਦਾ ਸੀ। ਮਾਤਾ ਪਿਤਾ ਨੇ ਵਾਧੂ ਜਾਣ ਕੇ ਉਸ ਨੂੰ ਬਾਦਸ਼ਾਹ ਪਾਸ ਵੇਚ ਦਿੱਤਾ ਤੇ ਮਨ ਭਾਉਂਦਾ ਧਨ ਲੈ ਕੇ ਪ੍ਰਸੰਨ ਹੋਏ।

ਬਾਦਸ਼ਾਹ ਨੇ ਜੋਤਸ਼ੀਆਂ ਦੀ ਸਲਾਹ ਅਨੁਸਾਰ ਬਲੀ ਦੇਣ ਦਾ ਦਿਨ ਨੀਅਤ ਕਰ ਲਿਆ। ਉਸ ਬੱਚੇ ਨੂੰ ਬੜੇ ਪਿਆਰ ਨਾਲ ਚੰਗੇ-ਚੰਗੇ ਪਦਾਰਥ ਖੁਆਏ ਪਿਲਾਏ ਤੇ ਸਿਪਾਹੀਆਂ ਦੀ ਨਿਗਰਾਨੀ ਵਿਚ ਰੱਖਿਆ ਗਿਆ। ਉਸ ਨੂੰ ਵੀ ਸਾਰੀ ਗੱਲ ਦਾ ਪਤਾ ਲੱਗ ਗਿਆ ਕਿ ਹੁਣ ਮੇਰੀ ਮੌਤ ਨੇੜੇ ਆ ਗਈ ਹੈ ਪਰ ਸੰਤਾਂ ਦੀ ਸੰਗਤ ਵਿਚੋਂ ਇਹ ਨਿਸਚਾ ਹੋ ਚੁਕਾ ਸੀ-

ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ॥
ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ॥ (ਪੰਨਾ ੧੩੬੩)

ਜਿਸ ਕਰ ਕੇ ਮਨ ਵਿਚ ਕੋਈ ਸ਼ੋਕ ਨਾ ਹੋਇਆ। ਬਲੀ ਦੇਣ ਦੇ ਨੀਅਤ ਕੀਤੇ ਦਿਨ ਬਾਦਸ਼ਾਹ ਦੀ ਆਗਿਆ ਅਨੁਸਾਰ (ਜਿਵੇਂ ਫਾਂਸੀ ਵਾਲੇ ਮੁਜ਼ਰਮ ਨੂੰ ਕਹਿੰਦੇ ਹਨ ਕਿ ਜੋ ਕੁਝ ਖਾਣਾ ਹੈ ਖਾ ਲੈ, ਜਿਸ ਨੂੰ ਮਿਲਣਾ ਹੈ ਮਿਲ ਲੈ, ਫਲਾਣੇ ਸਮੇਂ ਤੈਨੂੰ ਫਾਂਸੀ ਦਿੱਤੀ ਜਾਵੇਗੀ) ਇਸ ਨੂੰ ਕਿਹਾ- "ਦੱਸ, ਤੇਰੇ ਮਨ ਦੀ ਕੀ ਇੱਛਾ ਹੈ? ਇਸ ਨੇ ਕਿਹਾ- ਕਿ ਮੈਂ ਇਸ ਵੇਲੇ ਨਦੀ 'ਚ ਇਸ਼ਨਾਨ ਕਰਨਾ ਚਾਹੁੰਦਾ ਹਾਂ।

ਸਿਪਾਹੀ ਬਾਦਸ਼ਾਹ ਦੀ ਇਜ਼ਾਜਤ ਨਾਲ ਇਸ ਨੂੰ ਨਾਲ ਲੈ ਗਏ। ਇਸ ਨੇ ਨਦੀ 'ਚ ਇਸ਼ਨਾਨ ਕੀਤਾ, (ਜੋ ਬਾਦਸ਼ਾਹੀ ਮਹਿਲਾਂ ਤੋਂ ਨਜ਼ਦੀਕ ਹੀ ਸੀ) ਫੇਰ ਉਸੇ ਜਗ੍ਹਾ ਕਿਨਾਰੇ 'ਤੇ ਬੈਠ ਗਿਆ। ਮਿੱਟੀ ਦੀਆਂ ਚਾਰ ਢੇਰੀਆਂ ਬਣਾ ਕੇ ਚੌਹਾਂ ਵੱਲ ਗਹੁ ਨਾਲ ਤੱਕਿਆ। ਪਹਿਲਾਂ ਇਕ ਢੇਰੀ ਢਾਹ ਦਿੱਤੀ, ਫੇਰ ਦੂਜੀ ਢਾਹ ਦਿੱਤੀ। ਅਖੀਰ ਨੂੰ ਤੀਜੀ ਨੂੰ ਢਾਹ ਕੇ, ਚੌਥੀ ਦੀਆਂ ਪ੍ਰਕਰਮਾਂ ਕਰ ਕੇ ਖਿੜ ਖਿੜਾ ਕੇ ਹੱਸਿਆ।

ਇਹ ਸਾਰਾ ਕੌਤਕ ਬਾਦਸ਼ਾਹ ਵੀ ਆਪਣੇ ਮਹਿਲਾਂ 'ਤੇ ਚੜ੍ਹਿਆ ਦੇਖ ਰਿਹਾ ਸੀ। ਹੈਰਾਨ ਹੋ ਗਿਆ ਕਿ

ਇਹ ਕੀ ਕਰ ਰਿਹਾ ਹੈ?

ਵਾਪਸ ਆਏ ਨੂੰ ਢੇਰੀਆਂ ਬਨਾਉਣ ਦਾ ਕਾਰਨ ਪੁੱਛਿਆ? ਪਹਿਲਾਂ ਤਾਂ ਉਸ ਬੱਚੇ ਨੇ ਕਿਹਾ- ਹੇ ਬਾਦਸ਼ਾਹ! ਤੇਰਾ ਇਨ੍ਹਾਂ ਗੱਲਾਂ ਨਾਲ ਕੀ ਤਅੱਲੁਕ ਹੈ ਤੂੰ ਆਪਣਾ ਮਤਲਬ ਹੱਲ ਕਰ। ਪਰ ਜਦੋਂ ਬਾਦਸ਼ਾਹ ਨੇ ਹਠ ਕੀਤਾ ਤਾਂ ਇਸ ਨੇ ਕਿਹਾ ਕਿ ਮੈਂ ਸਤਿ ਪੁਰਸ਼ਾਂ ਦੀ ਸੰਗਤ ਵਿਚੋਂ ਇਹ ਸੁਣਿਆਂ ਹੈ ਕਿ ਆਦਮੀ ਦੇ ਚਾਰ ਸਹਾਇਕ ਹੁੰਦੇ ਹਨ।

ਪਹਿਲਾਂ ਮਾਤ ਪਿਤਾ, ਫੇਰ ਬਾਦਸ਼ਾਹ, ਤੀਜੀ ਥਾਂ ਦੇਵੀ ਦੇਵਤੇ, ਚੌਥਾ ਪਰਮੇਸ਼ਰ। ਮੈਂ ਇਹ ਜਾਣ ਕੇ ਚੌਹਾਂ ਦੀਆਂ ਚਾਰ ਢੇਰੀਆਂ ਬਣਾਈਆਂ।

ਪਹਿਲਾਂ ਮਾਤਾ ਪਿਤਾ ਦੀ ਢੇਰੀ ਵੱਲ ਤੱਕਿਆ ਤੇ ਵਿਚਾਰਿਆ ਇਨ੍ਹਾਂ ਨੇ ਤਾਂ ਪੈਸਿਆਂ ਵਾਸਤੇ ਮੈਨੂੰ ਵੇਚ ਦਿੱਤਾ ਹੈਂ, ਇਨ੍ਹਾਂ ਨੇ ਮੇਰੀ ਕੀ ਮਦਦ ਕਰਨੀ ਹੋਈ? ਇਹ ਜਾਣ ਕੇ ਪਹਿਲੀ ਢੇਰੀ ਢਾਹ ਦਿੱਤੀ। ਫੇਰ ਤੁਹਾਡੇ ਵੱਲ ਖਿਆਲ ਕੀਤਾ ਕਿ ਬਾਦਸ਼ਾਹ ਤਾਂ ਆਪਣੇ ਮਤਲਬ ਵਾਸਤੇ ਮੈਨੂੰ ਖੁਦ ਮਰਵਾ ਰਿਹਾ ਹੈ ਇਸ ਦੀ ਆਸ ਵੀ ਕੀ ਰਖਣੀ ਏ, ਇਉਂ ਦੂਜੀ ਢੇਰੀ ਵੀ ਢਾਹ ਦਿੱਤੀ। ਫੇਰ ਸੋਚਿਆ ਦੇਵਤਿਆਂ ਨੇ ਮੇਰੀ ਕੀ ਮਦਦ ਕਰਨੀ ਹੈ, ਦੇਵੀ ਤਾਂ ਖੁਦ ਮੇਰੇ ਖੂਨ ਦੀ ਪਿਆਸੀ ਤੇ ਬਲੀ ਲੈਣ ਨੂੰ ਤਿਆਰ ਹੈ, ਇਸ ਕਰ ਕੇ ਤੀਜੀ ਢੇਰੀ ਵੀ ਢਾਹ ਦਿੱਤੀ। ਚੌਥੀ ਢੇਰੀ ਪਰਮੇਸ਼ਰ ਦੀ ਰੱਖ ਲਈ ਕਿ ਉਹ ਹਰ ਸਮੇਂ ਹਰ ਇਕ ਜੀਵ ਦੀ ਰਖਿਆ ਕਰਦਾ ਹੈ।

ਬਾਦਸ਼ਾਹ ਇਹ ਸੁਣ ਕੇ ਬੜਾ ਹੈਰਾਨ ਹੋਇਆ ਕਿ ਇਹੋ ਜਿਹਾ ਸੰਤ ਸੇਵੀ ਅਕਲਮੰਦ ਬੱਚਾ ਕਿਥੋਂ ਮਿਲਣਾ ਹੈ, ਇਸ ਦੀ ਬਲੀ ਦੇ ਕੇ ਵੀ ਸ਼ਾਇਦ ਮੇਰੇ ਘਰ ਵਿਚ ਪੁੱਤਰ ਹੋਵੇ ਜਾਂ ਨਾ ਹੋਵੇ, ਕਿਉਂ ਨਾ ਇਸ ਨੂੰ ਹੀ ਆਪਣਾ ਪੁੱਤਰ ਬਣਾ ਕੇ ਰਾਜ ਦੇ ਦੇਵਾਂ।

ਇਉਂ ਵਿਚਾਰ ਕੇ ਉਸ ਸਮੇਂ ਉਸ ਬੱਚੇ ਨੂੰ ਘੁੱਟ ਕੇ ਛਾਤੀ ਨਾਲ ਲਗਾਇਆ, ਬੜਾ ਪਿਆਰ ਕੀਤਾ, ਪੁੱਤਰ ਬਣਾ ਕੇ ਮਹਿਲਾਂ ਵਿਚ ਲੈ ਗਿਆ ਅਤੇ ਆਪਣੇ ਤਖਤ ਦਾ ਮਾਲਕ ਬਣਾ ਦਿੱਤਾ।

## ਨਿਰਧਨ ਭਯੰ ਧਨਵੰਤਹ

ਫਿਰ ਗੁਰੂ ਸੇਵਾ ਦੇ ਕਰਨ ਨਾਲ ਨਿਰਧਨ= ਕੰਗਾਲ ਪੁਰਸ਼ ਪ੍ਰਤੱਖ ਧਨ ਵਾਲਾ (ਧਨਾਢ) ਬਣ ਜਾਂਦਾ ਹੈ।

## ਸਾਖੀ—ਹੋਲਾਂ ਖਆਉਣ ਵਾਲੇ ਬਾਲਕੇ ਦੀ

ਇਕ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਬਾਲੇ ਤੇ ਮਰਦਾਨੇ ਸਮੇਤ ਚਲੇ ਜਾ ਰਹੇ ਸਨ, ਚਲਦਿਆਂ ਚਲਦਿਆਂ ਸ਼ਾਮ ਦਾ ਵਕਤ ਹੋ ਗਿਆ, ਮਰਦਾਨੇ ਨੂੰ ਬੜੀ ਭਾਰੀ ਭੁੱਖ ਲੱਗੀ। ਅਚਾਨ-ਚਕ ਅੱਗੇ ਇਕ ਪੱਕੇ ਛੋਲਿਆਂ ਦਾ ਖੇਤ ਆ ਗਿਆ। ਜਿਸ ਦਾ ਰਾਖਾ ਇਕ ਛੋਟਾ ਜਿਹਾ ਬਾਲਕਾ ਬੈਠਾ ਸੀ, ਮਰਦਾਨਾ ਭੁੱਖ ਨਾ ਆਤੁਰ ਹੋਇਆ ਬੋਲਿਆ- "ਮਹਾਰਾਜ! ਜੇਕਰ ਆਪ ਜੀ ਹੁਕਮ ਦਿਉ ਤਾਂ ਛੋਲਿਆਂ ਦੇ ਬੂਟੇ ਪੁੱਟ ਕੇ ਹੋਲਾਂ ਕਰ ਕੇ ਚੱਬ ਲਵਾਂ। ਹਜ਼ੂਰ ਨੇ ਕਿਹਾ- ਮਰਦਾਨਿਆ! ਬਿਨਾਂ ਪੁੱਛੇ ਕਿਸੇ ਦੀ ਚੀਜ਼ ਛੇੜਨੀ ਚੰਗੀ ਨਹੀਂ, ਤੇਰੀ ਪ੍ਰਾਰਬਧ ਤੈਨੂੰ ਆਪੇ ਹੀ ਮਿਲ ਜਾਵੇਗੀ। ਇਉਂ ਕਹਿ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਉਸੇ ਹੀ ਜਗ੍ਹਾ ਬੈਠ ਗਏ। ਇਹ ਗੱਲਾਂ ਖੇਤ ਦਾ ਰਖਵਾਲਾ ਵੀ ਸੁਣ ਰਿਹਾ ਸੀ, ਉਸ ਨੇ ਖਿਆਲ ਕੀਤਾ ਇਹ ਤਿੰਨੇ ਹੀ ਫਕੀਰ ਭੁੱਖੇ ਹਨ ਇਹਨਾਂ ਦੀ ਸੇਵਾ ਕਰਕੇ ਲਾਭ ਪ੍ਰਾਪਤ ਕਰਾਂ।

ਇਉਂ ਮਨ ਵਿਚ ਸੋਚ ਕੇ ਉਸ ਨੇ ਆਪਣੇ ਹੱਥੀਂ ਬੂਟੇ ਪੁੱਟੇ ਅੱਗ ਬਾਲ ਕੇ ਹੋਲਾਂ ਕੀਤੀਆਂ ਤੇ ਮਹਾਰਾਜ ਅੱਗੇ ਲਿਆ ਰਖੀਆਂ। ਹਜ਼ੂਰ ਨੇ ਕਿਹਾ ਲੈ ਭਾਈ ਮਰਦਾਨਿਆਂ! ਜੋ ਮੇਰੇ ਮਨ ਦਾ ਸੰਕਲਪ ਸੀ ਉਹ ਨਿਰੰਕਾਰ

ਨੇ ਪੂਰਾ ਕਰ ਦਿੱਤਾ ਹੈ, ਹੋਲਾ ਖਾ ਲੈ। ਮਰਦਾਨਾ ਏਹੋ ਕੁਝ ਹੀ ਚਾਹੁੰਦਾ ਸੀ। ਗਰਮ ਗਰਮ ਹੋਲਾਂ (ਭੁੱਖ ਦੇ ਸਤਾਏ) ਮਰਦਾਨੇ ਨੇ ਸਾਰੀਆਂ ਹੀ ਨਿਬੇੜ ਦਿੱਤੀਆਂ।

ਉਸ ਬਾਲਕ ਨੇ ਸੋਚਿਆ ਕਿ ਇਹ ਤਿੰਨਾਂ ਦਾ ਹਿੱਸਾ ਇਕੱਲਾ ਹੀ ਖਾ ਗਿਆ ਹੈ ਇਹ ਤਾਂ ਸੰਤ ਭੁੱਖੇ ਹਨ, ਮੈਂ ਘਰੋਂ ਜਾ ਕੇ ਇਹਨਾਂ ਵਾਸਤੇ ਭੋਜਨ ਲਿਆਵਾਂ।

ਇਉਂ ਵਿਚਾਰ ਕਰ ਕੇ ਜਦੋਂ ਉੱਠਣ ਲੱਗਾ ਤਾਂ ਸਤਿਗੁਰੂ ਜੀ ਬੋਲੇ ਕਾਕਾ! ਕਿੱਥੇ ਚਲਿਆ ਹੈਂ? ਉਸ ਨੇ ਬੇਨਤੀ ਕੀਤੀ- "ਸੰਤ ਜੀ! ਮੈਂ ਤੁਹਾਡੇ ਵਾਸਤੇ ਘਰੋਂ ਭੋਜਨ ਤੇ ਰਾਤਰੀ ਦੇ ਬਿਸ੍ਰਾਮ ਵਾਸਤੇ ਬਸਤਰ ਲੈਣ ਚਲਿਆ ਹਾਂ।" ਗਰੀਬ-ਨਿਵਾਜ਼ ਨੇ ਉੱਤਰ ਦਿੱਤਾ- "ਕਾਕਾ! ਤੇਰਾ ਇਹ ਘਾਸ ਫੂਸ ਦਾ ਬਿਛਾਇਆ ਹੋਇਆ ਜੋ ਵਿਛੌਣਾ ਹੈ ਏਹੀ ਸਾਡੇ ਵਾਸਤੇ ਲੇਫ ਤੇ ਤੁਲਾਈ ਹੈ, ਜੋ ਤੇਰਾ ਪਰੇਮ ਹੈ ਏਹੀ ਸਾਡੇ ਵਾਸਤੇ ਪਕਵਾਨ (ਭੋਜਨ) ਹੈ ਅਸੀਂ ਤਾਂ ਪਰਮੇਸ਼ਰ ਅੰਤਰਜਾਮੀ ਦੇ ਜਸ ਨਾਲ ਰੱਜੇ ਹੋਏ ਹਾਂ।

ਜਨਮ ਸਾਖੀ ਵਿਚ ਲਿਖਿਆ ਹੈ:-

ਸੱਥਰ ਤੇਰਾ ਲੇਫ ਨਿਹਾਲੀ, ਭਾਉ ਤੇਰਾ ਪਕਵਾਨ। ਨਾਨਕ ਸਿਫਤੀ ਗੱਜਿਆ, ਆਉ ਬਹੁ ਸੁਲਤਾਨ।

ਇਉਂ ਵਰ ਦੇ ਕੇ ਉਸ ਨੂੰ ਬਾਦਸ਼ਾਹ ਬਣਾ ਦਿੱਤਾ। ਆਪ ਤਾਂ ਸਤਿਗੁਰੂ ਜੀ ਅੱਗੇ ਚਲੇ ਗਏ ਪਰ ਰਾਤ ਹੋ ਜਾਣ ਦੇ ਕਾਰਣ ਉਹ ਬੱਚਾ ਖੇਤ ਵਿਚ ਹੀ ਸੁੱਤਾ ਰਿਹਾ, ਘਰ ਨਹੀਂ ਜਾ ਸਕਿਆ।

ਦੇਵਨੇਤ ਕਰ ਕੇ ਉਸੇ ਹੀ ਦਿਨ ਉਸ ਸ਼ਹਿਰ ਦਾ ਬਾਦਸ਼ਾਹ ਮ੍ਰਿਤੂ ਹੋ ਗਿਆ ਜਿਸ ਦੇ ਅੱਗੇ ਨਾ ਕੋਈ ਪੁੱਤਰ ਤੇ ਨਾ ਕੋਈ ਸਕਾ ਭਰਾ ਹੀ ਸੀ। ਸਾਰੇ ਸ਼ਹਿਰ ਵਿਚ ਹਾਹਾਕਾਰ ਮਚ ਗਈ, ਅਖੀਰ ਨੂੰ ਵਜ਼ੀਰ ਤੇ ਅਹਿਲਕਾਰ ਇਕੱਠੇ ਹੋ ਕੇ ਵਿਚਾਰਨ ਲੱਗੇ ਕਿ ਹੁਣ ਤਖ਼ਤ ਦਾ ਮਾਲਕ ਕਿਸ ਨੂੰ ਬਣਾਈਏ? ਕਿਉਂਕਿ ਨਾ ਬਾਦਸ਼ਾਹ ਦੇ ਅੱਗੇ ਪੁੱਤਰ ਹੈ ਨਾ ਕੋਈ ਸੱਕਾ ਭਰਾ। ਜੇਕਰ ਸਾਡੇ ਵਿੱਚੋਂ ਕੋਈ ਤਖਤ ਤੇ ਬੈਠੇ ਤਾਂ ਸਾਨੂੰ ਇਹ ਯੋਗ ਨਹੀਂ ਅਸੀਂ ਨਰਕਗਾਮੀ ਹੋਵਾਂਗੇ। ਕਾਫ਼ੀ ਸਮਾਂ ਵਿਚਾਰ ਕਰਨ ਤੋਂ ਪਿੱਛੋਂ ਇਸ ਨਤੀਜੇ ਤੇ ਪਹੁੰਚੇ ਕਿ ਇਹ ਫੈਸਲਾ ਪਰਮੇਸ਼ਰ 'ਤੇ ਛੱਡ ਦੇਈਏ। ਜਿਸ ਨੂੰ ਉਹ ਚਾਹੇਗਾ, ਓਹੋ ਹੀ ਬਾਦਸ਼ਾਹ ਬਣੇਗਾ। ਸ਼ਹਿਰ ਦੇ ਚਾਰ ਦਰਵਾਜ਼ੇ ਹਨ, ਤਿੰਨ ਤਾਂ ਬੰਦ ਕਰ ਦੇਈਏ, ਚੌਥੇ ਦਰਵਾਜ਼ੇ ਨੂੰ ਸਵੇਰੇ ਸਾਰੇ ਮਿਲ ਕੇ ਜਾ ਕੇ ਖੋਲ੍ਹੀਏ ਜੋ ਸਾਨੂੰ ਸਭ ਤੋਂ ਪਹਿਲਾਂ ਉਸ ਦਰਵਾਜ਼ੇ ਅੱਗੇ ਬਾਹਰ ਖੜੋਤਾ ਹੋਇਆ ਮਿਲੇ ਉਸ ਨੂੰ ਆਪਣਾ ਬਾਦਸ਼ਾਹ ਮੰਨ ਕੇ ਤਖ਼ਤ 'ਤੇ ਬਿਠਾ ਦੇਈਏ। ਇਹ ਫੈਸਲਾ ਸਾਰਿਆਂ ਨੇ ਮਨਜ਼ੂਰ ਕਰ ਲਿਆ। ਰਾਤ ਬਤੀਤ ਹੋਈ ਤਿੰਨ ਦਰਵਾਜ਼ੇ ਤਾਂ ਪਹਿਲਾਂ ਹੀ ਸ਼ਾਮ ਨੂੰ ਬੰਦ ਕੀਤੇ ਹੋਏ ਸਨ, ਚੌਥਾ ਦਰਵਾਜ਼ਾ ਖੋਲ੍ਹਣ ਵਾਸਤੇ ਜਦੋਂ ਸਾਰੇ ਮਿਲ ਕੇ ਚਲੇ ਤੇ ਪਾਸ ਪਹੁੰਚ ਕੇ ਦਰਵਾਜ਼ਾ ਖੋਲ੍ਹਿਆ ਤਾਂ ਏਧਰੋਂ ਰਾਤ ਦਾ ਖੇਤ ਵਿਚ ਸੁੱਤਾ ਹੋਇਆ ਬਾਲਕਾ ਸਵੇਰੇ ਘਰ ਆਉਣ ਵਾਸਤੇ ਉਸੇ ਸਮੇਂ ਦਰਵਾਜ਼ੇ ਪਾਸ ਪੁੱਜਾ। ਬੂਹਾ ਖੋਲ੍ਹਦਿਆਂ ਹੀ ਸਭਨਾਂ ਨੂੰ ਮਿਲ ਗਿਆ। ਸਾਰੇ ਹੀ ਬੜੇ ਪ੍ਰਸੰਨ ਹੋਏ, ਨਿਰੰਕਾਰ ਦਾ ਭੇਜਿਆ ਹੋਇਆ ਜਾਣ ਕੇ ਆਪਣਾ ਬਾਦਸ਼ਾਹ ਮੰਨ ਕੇ ਸਭਨਾਂ ਨੇ ਨਮਸਕਾਰ ਕੀਤੀ, ਮਹਿਲਾਂ ਵਿਚ ਲਿਜਾ ਕੇ ਇਸ਼ਨਾਨ ਕਰਾ ਕੇ ਨਵੀਂ ਪੁਸ਼ਾਕ ਪਹਿਨਾਈ ਤੇ ਸਿੰਘਾਸਨ 'ਤੇ ਬਿਠਾ ਦਿੱਤਾ। ਇਉਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਤੇ ਬਖਸ਼ਸ਼ ਦਾ ਸਦਕਾ ਉਹ ਨਿਰਧਨ ਤੇ ਕੰਗਲਾ ਬੱਚਾ, ਬਾਦਸ਼ਾਹੀ ਤਖ਼ਤ 'ਤੇ ਬੈਠ ਕੇ ਧਨਾਢ ਬਣ ਗਿਆ।

ਫਿਰ ਨਿਰਧਨ ਜੋ ਨਾਮਦੇਵ ਸੀ ਉਹ ਗੁਰ ਸੇਵਾ ਦੇ ਪ੍ਰਤਾਪ ਕਰਕੇ ਧਨ ਵਾਲਾ ਹੋ ਗਿਆ:

ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ (ਮਹਲਾ ੫, ਪੰਨਾ ੪੮੭)

ਫਿਰ ਦੇਖੋ ਸਲੇਮ ਬਾਦਸ਼ਾਹ ਨੂੰ ਇਕ ਸਿਹਜਾ ਦੀ ਬਜਾਇ ੧੦ ਸਿਹਜਾ ਦਰਿਆ 'ਚੋਂ ਕੱਢ ਦਿੱਤੀਆਂ।

*(ਭਗਤ ਬਾਣੀ ਸਟੀਕ ਦੇ ੨੨੦ ਸਫੇ ਤੇ ਇਹ ਸਾਰਾ ਪ੍ਰਸੰਗ ਦੇਖੋ।)*

ਪੁਨਾ ਨਿਰਧਨ ਜੋ ਰਵਿਦਾਸ ਸੀ-ਉਹ ਭੀ ਗੁਰ ਸੇਵਾ ਦੁਆਰੇ ਧਨਾਢ ਹੋ ਗਿਆ :

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥
ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ॥ *(ਬਿਲਾਵਲੁ ਰਵਿਦਾਸ, ਪੰਨਾ ੮੫੮)*

ਰਵਿਦਾਸ ਜੀ ਨੇ ਸੋਨੇ ਦੇ ਕੜੇ ਗੰਗਾ ਤੋਂ ਲੈ ਕੇ ਪੰਡਿਤ ਨੂੰ ਦਿੱਤੇ*।

## ਰੋਗੀਅੰ ਰੋਗ ਖੰਡਨਹ॥

ਫਿਰ ਗੁਰ ਸੇਵਾ ਰੋਗੀ ਪੁਰਸ਼ਾਂ ਦੇ ਰੋਗਾਂ ਨੂੰ ਖੰਡਨਹ= ਅਭਾਵ ਕਰਨ ਵਾਲੀ ਹੈ।

### ਸਾਖੀ—ਪਰੇਮੇ ਕੋੜ੍ਹੀ ਦੀ

ਇਕ ਅਮੀਰ ਸ਼ਾਹੂਕਾਰ ਦਾ ਇਕਲੌਤਾ ਪੁੱਤਰ ਸੀ। ਮਾਤਾ ਪਿਤਾ ਨੇ ਬੜੀਆਂ ਰੀਝਾਂ ਤੇ ਸੱਧਰਾਂ ਨਾਲ ਉਸ ਦੀ ਪਾਲਣਾ ਕੀਤੀ। ਬਹੁਤ ਪਿਆਰਾ ਹੋਣ ਦੇ ਕਾਰਣ ਨਾਮ ਹੀ ਉਸ ਦਾ ਪਰੇਮ ਚੰਦ ਰੱਖ ਦਿੱਤਾ। ਛੋਟੀ ਉਮਰ ਵਿਚ ਅਮੀਰ ਘਰਾਣੇ ਦੀ ਲੜਕੀ ਨਾਲ ਸ਼ਾਦੀ ਕਰ ਦਿੱਤੀ। ਧਨ ਪਦਾਰਥ ਪਹਿਲਾਂ ਹੀ ਬੜਾ ਸੀ ਫਿਰ ਸਹੁਰੇ ਘਰੋਂ ਭੀ ਆ ਗਿਆ ਸਮੇਂ ਅਨੁਸਾਰ ਮਾਤਾ ਪਿਤਾ ਬੁੱਢੇ ਹੋ ਗਏ, ਸਾਵਣ ਮਹੀਨੇ ਦੇ ਡੱਡੂਆਂ ਅਤੇ ਮਿੱਠੇ ਪਰ ਮੱਖੀਆਂ ਵਾਂਗੂ ਖੁਸ਼ਾਮਦੀ ਲੋਕ ਤੇ ਯਾਰਾਂ ਦੋਸਤਾਂ ਦੀ ਢਾਣੀ ਹਮੇਸ਼ਾਂ ਪਾਸ ਹੀ ਬੈਠੀ ਰਿਹਾ ਕਰੇ। ਕੁਸੰਗਤ ਦੇ ਅਸਰ ਨੇ ਜੂਏ ਤੇ ਸ਼ਰਾਬ ਦੀ ਆਦਤ ਪ੍ਰਪੱਕ ਕਰ ਦਿੱਤੀ। ਸ਼ਰਾਬ ਦੇ ਆਸਰੇ ਹੋਰ ਵੀ ਸਾਰੇ ਔਗੁਣ ਆਉਣੇ ਸ਼ੁਰੂ ਹੋ ਗਏ। ਸਰੀਰ ਤੇ ਕੁਸ਼ਟ ਦਾ ਰੋਗ ਸ਼ੁਰੂ ਹੋ ਗਿਆ। ਯਾਰ ਤੇ ਦੋਸਤ ਹੁਣ ਫਸਲ ਕੱਟਣ ਤੋਂ ਮਗਰੋਂ ਬਟੇਰਿਆਂ ਸਮਾਨ ਦੌੜ ਗਏ। ਹੌਲੀ-ਹੌਲੀ ਦੌਲਤ ਵੀ ਸਾਥ ਛੱਡ ਗਈ। ਪਰੇਮ ਚੰਦ ਤੋਂ ਖਾਲੀ ਪਰੇਮਾ ਰਹਿ ਗਿਆ। ਘਰ ਦੇ ਸੰਬੰਧੀ ਵੀ ਨਫਰਤ ਕਰਨ ਲੱਗ ਪਏ। ਘਰ ਵਾਲੀ ਨੂੰ ਜੇ ਕੋਈ ਬਚਨ ਕਹੇ ਤਾਂ ਅੱਗੋਂ ਉਹ ਚਾਰ ਸੁਣਾਵੇ।

ਇਕ ਸਮੇਂ ਕੋਈ ਮਖੌਲ ਦਾ ਬਚਨ ਕਹਿ ਬੈਠਾ, ਤਾਂ ਅੱਗੋਂ ਘਰ ਵਾਲੀ ਨੇ ਕਿਹਾ- ਤੂੰ ਕੀ ਬੋਲਣ ਨੂੰ ਮਰਦਾ ਹੈਂ, ਤੈਨੂੰ ਪਤਾ ਨਹੀਂ ਛੂਤ ਦੀ ਬੀਮਾਰੀ ਨਾਲ ਤੇਰਾ ਸਰੀਰ ਗਲਦਾ ਜਾ ਰਿਹਾ ਹੈ, ਹੁਣ ਅਸੀਂ ਤੇਰੀ ਛੱਪਰੀ ਪਿੰਡੋਂ ਬਾਹਰ ਪਾ ਕੇ ਓਥੇ ਛੱਡ ਆਉਣਾ ਹੈ।

ਘਰ ਵਾਲੀ ਦੇ ਇਹ ਬਚਨ ਇਸ ਨੂੰ ਤੀਰਾਂ ਸਮਾਨ ਲੱਗੇ, ਮਨ ਵਿਚ ਸੋਚਿਆ ਕਿ ਹੋਰ ਯਾਰ ਦੋਸਤ ਤਾਂ ਪਹਿਲਾਂ ਹੀ ਚੋਪੜੀ ਪ੍ਰੀਤੀ ਕਰਨ ਵਾਲੇ ਸਨ ਪਰ ਘਰ ਵਾਲੀ ਵੀ ਅੱਜ ਇਸ ਤਰ੍ਹਾਂ ਦਾ ਬੋਲ ਬੋਲਦੀ ਹੈ, ਇਸ ਜੀਊਣ ਨਾਲੋਂ ਤਾਂ ਮਰਨਾ ਹੀ ਚੰਗਾ ਹੈ। ਚੁੱਪ ਕੀਤਾ ਘਰੋਂ ਬਾਹਰ ਨਿਕਲਿਆ ਕਿ ਕਿਸੇ ਉਜਾੜ ਵਾਲੇ ਖੂਹ ਵਿਚ ਛਾਲ ਮਾਰ ਕੇ ਮਰ ਜਾਵਾਂ।

ਜਦੋਂ ਜੰਗਲ ਵਿਚ ਪੁੱਜਾ, ਖੂਹ ਦੀ ਮਣ੍ਹ 'ਤੇ ਬੈਠ ਗਿਆ, ਪਾਸ ਰਸਤਾ ਸੀ। ਗੁਰੂ ਕੇ ਸਿੱਖ ਤੀਸਰੇ ਗੁਰੂ ਨਾਨਕ ਜੀ ਦੇ ਦਰਸ਼ਨ ਕਰਨ ਵਾਸਤੇ ਗੋਇੰਦਵਾਲ ਨੂੰ ਜਾ ਰਹੇ ਸਨ। ਇਸ ਨੇ ਸੋਚਿਆ ਕਿ ਇਹਨਾਂ ਨੂੰ ਲੰਘ

---

**ਇਸ ਸਾਰੇ ਪ੍ਰਸੰਗ ਨੂੰ ਪੜ੍ਹਨਾ ਹੋਵੇ ਤਾਂ ਭਗਤ ਬਾਣੀ ਸਟੀਕ ਦੂਜੀ ਐਡੀਸ਼ਨ ਦੇ ਪਹਿਲੇ ਭਾਗ ਵਿਚ ਭਗਤਾਂ ਦੇ ਜੀਵਨ ੨੫ ਪੰਨੇ ਪਰ ਦੇਖੋ।*

ਜਾਣ ਦਿਆਂ ਫੇਰ ਛਾਲ ਮਾਰਾਂਗਾ, ਨਹੀਂ ਤਾਂ ਇਹ ਮੈਨੂੰ ਕੱਢ ਲੈਣਗੇ। ਜਦੋਂ ਸੰਗਤ ਪਾਸ ਪੁੱਜੀ ਸੰਗਤ ਪਾਸੋਂ ਗੁਰੂ ਸੋਭਾ ਸੁਣੀ, ਗੁਰੂ ਉਪਮਾ ਸੁਣਦਿਆਂ ਇਸ ਦੇ ਤੜਫਦੇ ਮਨ ਨੂੰ ਸ਼ਾਂਤੀ ਨਸੀਬ ਹੋਈ।

ਪ੍ਰੇਮੇ ਨੇ ਫੁਟ-ਫੁਟ ਕੇ ਸੰਗਤ ਅੱਗੇ ਆਪਣਾ ਸਾਰਾ ਦੁੱਖ ਪ੍ਰਗਟ ਕੀਤਾ, ਸੰਗਤ ਨੂੰ ਤਰਸ ਆ ਗਿਆ। ਇਸ ਨੂੰ ਨਾਲ ਲੈ ਕੇ ਸ੍ਰੀ ਗੋਇੰਦਵਾਲ ਵਿਖੇ ਪੁੱਜੇ ਅਤੇ ਹਜ਼ੂਰ ਦੇ ਦਰਬਾਰ ਤੋਂ ਬਾਹਰ ਹੀ ਛੱਡ ਦਿੱਤਾ, "ਜਿਥੇ ਕੁਸ਼ਟੀ ਤੇ ਹੋਰ ਰੋਗ ਵਾਲੇ ਰੋਗੀ ਬੈਠੇ ਰਹਿੰਦੇ ਸਨ। ਗੁਰੂ ਦੇ ਲੰਗਰੋਂ ਇਨ੍ਹਾਂ ਨੂੰ ਪ੍ਰਸ਼ਾਦਾ ਏਥੇ ਹੀ ਪਹੁੰਚਦਾ ਸੀ।" ਇਸ ਪ੍ਰੇਮੇ ਨੇ ਗੁਰੂਦੁਆਰੇ ਦੇ ਦੂਰੋਂ ਦਰਸ਼ਨ ਕੀਤੇ, ਧੂੜ ਮਸਤਕ ਨੂੰ ਲਾਈ ਤੇ ਮਸਤੀ ਵਿਚ ਗਾਉਣ ਲੱਗ ਪਿਆ

ਰਾਗ ਕਬਿੱਤ ਨ ਬਾਨੀ ਜਾਨਹਿ। ਬਿਨ ਜਾਨੇ ਹੀ ਬਦਨ ਬਖਾਨਹਿ।
ਕਹਿ ਦ੍ਰਿਸ਼ਟਾਂਤ ਬਾਕ ਕਛੁ ਮੋਟਾ। ਮੁਝ ਅਬਿ ਲੱਧਾ ਗਯਾ ਕਛੋਟਾ॥ ੨੯॥
ਸੁਨਹੁ ਜਹਾਨਾਂ ਕਹੌਂ ਬਡੇਰ। ਗਯਾ ਕਛੋਟਾ ਲੱਧਾ ਫੇਰ।
ਜਬਿ ਕਬਿ ਪ੍ਰੇਮ ਰਿਦੈ ਅਧਿਕਾਵੈ। ਗਯਾ ਕਛੋਟਾ ਲਧਾ ਗਾਵੈ।। ੩੦।।

ਹਰ ਸਮੇਂ ਇਹੋ ਹੀ ਗਾਉਂਦਾ ਰਹਿੰਦਾ ਹੈ। ਸਿੱਖ ਸੁਣ ਕੇ ਬੜੇ ਪ੍ਰਸੰਨ ਹੁੰਦੇ ਤੇ ਉਸ ਦੇ ਪਾਸੋਂ ਬਾਰ-ਬਾਰ ਪੜ੍ਹਾਉਂਦੇ ਕਿ ਫਿਰ ਕਹੁ ਫਿਰ ਕਹੁ। ਸੁਣ ਕੇ ਸਿੱਖਾਂ ਨੂੰ ਤਰਸ ਆਉਂਦਾ ਤੇ ਹਜ਼ੂਰ ਪਾਸ ਬੇਨਤੀ ਕਰਦੇ ਕਿ ਮਹਾਰਾਜ! ਇਸ ਗਰੀਬੜੇ ਦੁਖੀ ਪਰ ਕ੍ਰਿਪਾ ਕਰੋ, ਪਰ ਮਹਾਰਾਜ ਸੁਣ ਕੇ ਚੁੱਪ ਕਰ ਛੱਡਦੇ!

ਕਾਫੀ ਸਮਾਂ ਬਤੀਤ ਹੋ ਗਿਆ, ਅੱਜ ਮਿਹਰਾਂ ਦੇ ਸਾਈਂ ਤਰੁਠੇ, ਕਿਹਾ ਕਿ ਕੋਈ ਸਿੱਖ ਜਾਵੇ ਸਾਡੇ ਇਸ਼ਨਾਨ ਵਾਲੇ ਜਲ ਵਿਚ ਪ੍ਰੇਮੇ ਦਾ ਇਸ਼ਨਾਨ ਕਰਵਾ ਕੇ ਕਸੁੰਭੇ ਰੰਗ ਦੇ ਕੱਪੜੇ ਵਿਚ ਲਪੇਟ ਕੇ ਸਾਡੇ ਪਾਸ ਲਿਆਵੇ, ਉਸ ਸਿੱਖ ਦੀ ਮਨੋ ਕਾਮਨਾ ਪੂਰੀ ਹੋਵੇਗੀ।

ਹਜ਼ੂਰ ਦਾ ਬਚਨ ਸੁਣ ਕੇ ਇਸ ਤਰ੍ਹਾਂ ਹੀ ਕੀਤਾ ਗਿਆ। ਚਲ੍ਹੇ ਵਿਚ ਇਸ਼ਨਾਨ ਕਰਵਾ ਕੇ ਗੁਰੂ ਜੀ ਪਾਸ ਲੈ ਆਏ। ਉਸ ਵੇਲੇ ਮਹਾਰਾਜ ਨੇ ਸਿੰਘਾਸਨ ਤੋਂ ਉੱਠ ਕੇ ਆਪਣੇ ਹੱਥੀਂ ਪ੍ਰੇਮੇ ਦਾ ਮੂੰਹ ਨੰਗਾ ਕੀਤਾ, ਜਦ ਹਜ਼ੂਰ ਦੀ ਦ੍ਰਿਸ਼ਟੀ ਪਈ ਤਾਂ ਸ਼ਰੀਰ ਕੰਚਨ ਵਰਗਾ ਸੁੱਧ ਹੋ ਗਿਆ।

ਸਿੱਖ ਦੇਖ ਕੇ ਹੈਰਾਨ ਹੋ ਗਏ, ਬੇਨਤੀ ਕੀਤੀ- ਮਹਾਰਾਜ ਜੀ! ਇਹ ਤਾਂ ਹੁਣ ਲਾੜੇ ਵਰਗਾ ਬਣ ਗਿਆ ਹੈ। ਸਤਿਗੁਰੂ ਜੀ ਕਹਿਣ ਲੱਗੇ— ਇਹ ਵੀ ਤੁਹਾਡਾ ਬਚਨ ਪੂਰਾ ਕਰ ਦਿੰਦੇ ਹਾਂ, ਹੈ ਕੋਈ ਅਜਿਹਾ ਸਿੱਖ! ਜੋ ਇਸ ਨੂੰ ਆਪਣੀ ਪੁੱਤਰੀ ਦਾ ਨਾਤਾ ਦੇ ਦੇਵੇ? ਉਸ 'ਤੇ ਸਾਡੀ ਅਤਿਅੰਤ ਪ੍ਰਸੰਨਤਾ ਹੋਵੇਗੀ।"

ਸਭਾ ਮਝਾਰੀ ਕਹਯੋ ਗੁਰ ਬੈਨ। ਤਨੁਜਾ ਹੈ ਜਿਹ ਸਿਖ ਕੇ ਐਨ।
ਮਮ ਆਇਸੁ ਤੇ ਇਸ ਕੋ ਦੇਵਹਿ। ਲੋਕ ਪ੍ਰਲੋਕ ਅਨੰਦ ਸੁ ਲੇਵਹਿ।। ੫੯।।

*(ਗੁਰ ਪ੍ਰਤਾਪ ਸੂਰਜ, ਰਾਸਿ ੧ ਅੰਸੂ ੬੦)*

ਇਹ ਗੱਲ ਸੁਣ ਕੇ ਸਾਰੇ ਸਿੱਖ ਘਬਰਾ ਗਏ ਪਰ ਇੱਕੋ ਸਿੱਖ ਨਿਤਰਿਆ ਜੋ ਉੱਪਲ ਗੋਤ ਦਾ ਸੀਂਹਾ ਖੱਤਰੀ ਸੀ, ਉਸ ਨੇ ਆਪਣੀ ਔਰਤ ਨੂੰ ਲੰਗਰ ਦੀ ਸੇਵਾ ਕਰਨ ਵਾਸਤੇ ਭੇਜ ਦਿੱਤਾ (ਕਿਉਂਕਿ ਉਸ ਦਾ ਸੁਭਾਅ ਕੁਝ ਹੋਰ ਤਰ੍ਹਾਂ ਦਾ ਸੀ) ਪਿੱਛੋਂ ਆਪਣੀ ਲੜਕੀ ਲਿਆ ਕੇ ਹਾਜ਼ਰ ਕਰ ਦਿੱਤੀ। ਹਜ਼ੂਰ ਨੇ ਉਸ ਬੱਚੀ ਦਾ ਪ੍ਰੇਮੇ ਨਾਲ ਅਨੰਦ ਕਾਰਜ ਕਰ ਦਿੱਤਾ ਤੇ ਸੀਂਹੇ ਨੂੰ ਨਿਹਾਲ ਕੀਤਾ।

ਜਦ ਸੀਂਹੇ ਦੇ ਘਰ ਵਾਲੀ ਨੂੰ ਪਤਾ ਲੱਗਾ ਕਿ ਉਸ ਦੀ ਧੀ ਕੁਸ਼ਟੀ ਨਾਲ ਵਿਆਹ ਦਿੱਤੀ ਹੈ, ਉਸੀ

ਵੇਲੇ ਉਹ ਦੌੜੀ ਆਈ। ਮਹਾਰਾਜ ਦੇ ਪਾਸ ਆ ਕੇ ਰੋਣ ਲੱਗ ਪਈ ਕਿ ਮੇਰੀ ਧੀ ਕਿਸ ਨਾਲ ਵਿਆਹ ਦਿੱਤੀ ਹੈ?

ਇਹ ਗੱਲ ਸੁਣ ਕੇ ਹਜ਼ੂਰ ਨੇ ਕਿਹਾ ਕਿ ਇਹ ਲੜਕਾ ਹੁਣ ਸਾਡਾ ਪੁੱਤਰ ਹੋ ਚੁੱਕਾ ਹੈ ਤੂੰ ਕੋਈ ਫਿਕਰ ਨਾ ਕਰ ਅੱਜ ਤੋਂ ਤੇਰੀ ਧੀ ਦਾ ਨਾਮ ''ਮੱਥੋ'' ਤੇ ਇਸ ਦਾ ਨਾਮ ''ਮੁਰਾਰੀ'' ਰੱਖ ਦਿੱਤਾ ਹੈ । ਜੋ ਸਿੱਖ 'ਮੱਥੋ ਮੁਰਾਰੀ' ਦਾ ਜਾਪ ਕਰੇਗਾ ਉਹ ਜਮਾਂ ਨੂੰ ਨਹੀਂ ਦੇਖੇਗਾ। ਇਉਂ ਕਹਿ ਕੇ ਮੰਜੀ ਬਖਸ਼ ਦਿੱਤੀ ਧੰਨ ਗੁਰੂ ਅਮਰਦਾਸ ਜੀ ਹਨ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕ੍ਰਿਪਾ ਨਾਲ ਇਹ ਬਖਸ਼ਸ਼ ਹੁਣ ਤਕ ਚੌਗੁਣਾਂ ਵੱਧਦੀ ਪ੍ਰਫੁਲਤ ਹੁੰਦੀ ਚਲੀ ਆ ਰਹੀ ਹੈ।

ਇਸ ਗੱਦੀ ਪਰ ਅੱਜ ਕੱਲ੍ਹ ੧੦੮ ਪਰਮ ਪੂਜਜ ਸੇਵਾ ਸਿਮਰਨ ਵਿਚ ਭਿੱਜੇ ਹੋਏ ਮਹਾਰਾਜ ਮਹੰਤ ਸਾਹਿਬ ਮਹੰਤ ਭਾਈ ਗੁਰਮੁਖ ਸਿੰਘ ਜੀ ਸ਼ਸ਼ੋਭਤ ਹਨ।

ਇਸ ਬੰਸਾਵਲੀ ਦਾ ਸ਼ਿਜਰਾ ਅਗਲੇ ਪੰਨੇ 'ਤੇ ਦੇਖੋ—

## ਇਸ ਬੰਸਾਵਲੀ ਦਾ ਸ਼ਿਜਰਾ ਇਸ ਪ੍ਰਕਾਰ ਹੈ:-

ਧੰਨ ਸ੍ਰੀ ਗੁਰੂ ਅਮਰਦਾਸ ਜੀ
↓
ਮੱਥੋ ਮੁਰਾਰੀ
↓
ਦੁਨੀ ਚੰਦ
↓

ਹੇਮ ਚੰਦ | ਖੇਮ ਚੰਦ* | ਸੋਭ ਨਰਾਇਣ | ਧੀਰ ਮੱਲ

↓
ਬਾਬਾ ਕਿਸ਼ੋਰ ਦਾਸ ਜੀ (ਸੰਮਤ ਬਿਕ੍ਰਮੀ ੧੭੮੫ ਵਿਚ ਸਮਾਏ)
↓
ਬਾਬਾ ਗੁਲਾਬ ਦਾਸ ਜੀ (ਹਾੜ ੨੫ ਸੰਮਤ ੧੮੧੬ ਵਿਚ ਸਮਾਏ)
↓
ਬਾਬਾ ਧਰਮ ਦਾਸ ਜੀ (ਫੱਗਣ ੧ ਸੰ. ੧੯੪੯ ਮਿਘਿਆਣੇ 'ਚ ਸਮਾਏ)
↓
ਭਾਈ ਦਰਬਾਰੀ ਸਾਹਿਬ ਜੀ
↓
ਭਾਈ ਮੂਲਾ ਸਾਹਿਬ ਜੀ
↓
ਭਾਈ ਲਖੂ ਸਾਹਿਬ ਜੀ
↓
ਬਾਬਾ ਸਾਹਿਬ ਦਿਆਲ ਜੀ
↓
ਮਹੰਤ ਕਰਮ ਚੰਦ ਜੀ - (ਹਜ਼ੂਰ ਸਾਹਿਬ ਅੰਮ੍ਰਿਤ ਛਕ ਕੇ ਮਹੰਤ ਹਰਦਰਸ਼ਨ ਸਿੰਘ ਜੀ ਨਾਂ ਰਖਿਆ)
↓
↓
ਮਹੰਤ ਗੁਰਮੁਖ ਸਿੰਘ ਜੀ (ਅੱਜ ਕੱਲ੍ਹ ਰੋਹਤਕ ਭਵਾਨੀ ਰੋਡ ਗੱਦੀ ਪਰ ਸ਼ਸ਼ੋਭਤ ਹਨ)।

ਆਪ ਜੀ ਨੇ ਮਹਾਂ ਪੁਰਸ਼ਾਂ ਦੀ ਪੁਨ ਸਿੰਮ੍ਰਤੀ ਰੋਹਤਕ-ਭਵਾਨੀ ਰੋਡ ਪਰ ਨਵਾਂ ਹਰੀਮੰਦਰ ਬਣਾਇਆ ਹੈ ਜਿਸ ਦੀ ਚਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠਾਂ ਦਾ ਭੋਗ ਪਾ ਕੇ ਵੈਸਾਖ ੨੪ ਸੰਮਤ ੨੦੨੧ ਮੁਤਾਬਿਕ ੬ ਮਈ ਸੰਨ ੧੯੬੪ ਵਾਲੇ ਦਿਨ ਕੀਤੀ ਹੈ। ਉਸ ਸਮੇਂ ਸੇਵਾ ਪੰਥੀ ਭੇਖ ਦੇ ਸਿਰਮੌਰ ਸ੍ਰੀ ਮਾਨ ੧੦੮ ਪੰਡਿਤ ਨਿਹਚਲ ਸਿੰਘ ਜੀ ਪ੍ਰਧਾਨ (ਜਗਾਧਰੀ ਵਾਲੇ) ਤੋਂ ਆਦਿ ਬਹੁਤ ਸਾਰੇ ਮਹੰਤ-ਸੰਤ, ਗੁਣੀ-ਗਿਆਨੀ ਰਾਗੀ ਪ੍ਰਚਾਰਕਾਂ ਨੇ ਦਰਸ਼ਨ ਦੇ ਕੇ ਆਪਣੇ ਮਨੋਹਰ ਬਚਨਾਂ ਦੁਆਰੇ ਅਨਗਿਣਤ ਸੰਗਤਾਂ ਨੂੰ ਨਿਹਾਲ ਕੀਤਾ।

---

*ਖੇਮ ਚੰਦ ਜੀ ਨੂੰ ਦਸਵੇਂ ਪਾਤਸ਼ਾਹ ਜੀ ਨੇ ਗੱਦੀ ਬਖਸ਼ੀ ਹੈ ਅਤੇ ੧੭੫੮ ਬਿਕ੍ਰਮੀ ਵਿਚ ਇਨ੍ਹਾਂ ਨੇ ਚੰਦ੍ਰ ਭਗਾ ਨਦੀ ਤੇ ਡੇਰਾ ਲਗਾਣਾ ਕੀਤਾ।

*ਜਨਮ ਫਰੂਕੇ ਵਿਚ ਹੋਇਆ ੧੮੪੯ ਵਿਚ ਗੱਦੀ ਮਿਲੀ। ੧੮੮੦ ਵਿਚ ਭਾਈ ਮੂਲਾ ਸਾਹਿਬ ਜੀ ਆਏ।

## ਬਾਬਾ ਧਰਮ ਦਾਸ ਜੀ

ਧੰਨ ਭਾਈ ਆਇਆ ਰਾਮ ਸਾਹਿਬ ਜੀ ਸਨ, ਜਿਨ੍ਹਾਂ ਦਾ ਪਵਿੱਤਰ ਅਸਥਾਨ 'ਮਿਘਿਆਣੇ' ਵਿਚ ਹੈ। ਇਹ ਭਾਈ ਅੱਡਣ ਸਾਹਿਬ ਜੀ ਦੇ ਚੇਲੇ ਸਨ ਇਨ੍ਹਾਂ ਨੇ ਹੀ ਭਾਈ ਧਰਮਦਾਸ ਜੀ ਨੂੰ ਤਿਲਕ ਤੇ ਸੇਵਾ ਪੰਥੀ ਟੋਪੀ ਦਿੱਤੀ ਸੀ ਤੇ ਅੱਗੋਂ ਲਈ ਚੜ੍ਹਤ ਲਈ ਜਾਣਾ ਬੰਦ ਕਰ ਦਿੱਤਾ ਸੀ। ਇਸ ਲਈ ਇਹ 'ਮੱਥੋ ਮੁਰਾਰੀ' ਜੀ ਦੀ ਚਲੀ ਹੋਈ ਪ੍ਰਣਾਲੀ ਭਾਈ ਧਰਮ ਦਾਸ ਜੀ ਤੋਂ ਸੇਵਾ ਪੰਥੀ ਭੇਖ ਨਾਲ ਸਬੰਧ ਰੱਖਣ ਲੱਗ ਪਈ।

ਭਾਈ ਆਇਆ ਰਾਮ ਸਾਹਿਬ ਜੀ ਦੀ ਪੁੰਨ ਸਿੰਮ੍ਰਤੀ ਵਿੱਚ ਵੀ ਦਿੱਲੀ ਪੰਜਾਬੀ ਬਾਗ ਵਿਖੇ ਸ੍ਰੀ ਮਾਨ ਮਹੰਤ ਗੁਰਮੁਖ ਸਿੰਘ ਜੀ ਨੇ ਆਪ ਜ਼ਮੀਨ ਖ਼ਰੀਦ ਕੇ

੧. ਸ੍ਰੀ ਮਾਨ ੧੦੮ ਪੰਡਿਤ ਨਿਹਚਲ ਸਿੰਘ ਜੀ (ਜਗਾਧਰੀ ਵਾਲੇ)।

੨. ਸ੍ਰੀ ਮਾਨ ੧੦੮ ਮਹੰਤ ਗੁਰਮੁਖ ਸਿੰਘ ਜੀ (ਰੋਹਤਕ ਵਾਲੇ)।

੩. ਦਾਸ (ਕ੍ਰਿਪਾਲ ਸਿੰਘ, ਡੇਰਾ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਅੰਮ੍ਰਿਤਸਰ)।

੪..........................................................................................................

੫..........................................................................................................

ਇਹਨਾਂ ਪੰਜਾਂ ਪਿਆਰਿਆਂ ਤੋਂ ਸੰਮਤ ੨੦੨੭ ਵੈਸਾਖ ੧੩ ਸ਼ਨੀਵਾਰ ੨੫-੪-੭੦ ਨੂੰ ਨੀਂਹ ਰਖਵਾ ਕੇ ਨਵਾਂ ਅਸਥਾਨ ਬਣਾਇਆ। ਜਿਸ ਦੀ ਚੱਠ ਸੇਵਾ ਪੰਥੀ ਭੇਖ ਦੇ ਪ੍ਰਧਾਨ ਸ੍ਰੀ ਮਾਨ ੧੦੮ ਪੰਡਿਤ ਨਿਹਚਲ ਸਿੰਘ ਜੀ ਦੀ ਅਗਵਾਈ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਲਿਜਾ ਕੇ ਪਰਕਾਸ਼ ਕਰ ਕੇ ਸ੍ਰੀ ਅਖੰਡ ਪਾਠ ਅਰੰਭ ਕਰ ਕੇ ਪੋਹ ੧ ਸੰਮਤ ੨੦੨੭ ਮੁਤਾਬਕ ੧੫-੧੨-੭੦ ਨੂੰ ਕੀਤੀ ਹੈ

## ਭਗਤ੍ਰੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਫਿਰ ਇਹ ਗੁਰ ਸੇਵਾ) ਭਗਤੀ ਦੀ ਚਾਹ ਵਾਲਿਆਂ ਨੂੰ ਭਗਤੀ ਦਾਨ ਦੇਣ ਵਾਲੀ ਹੈ ਅਤੇ ਰਾਮ ਨਾਮ ਦੀ ਇੱਛਾ ਵਾਲਿਆਂ ਨੂੰ ਹੋਰ ਵਿਸ਼ੇਸ਼ ਰਾਮ ਨਾਮ ਦੀ ਦਾਤ ਦੇਣ ਵਾਲੀ ਹੈ ਤੇ ਸ਼ੁਭ ਗੁਣਾਂ ਦੀ ਇੱਛਾ ਵਾਲਿਆਂ ਨੂੰ ਇਹ ਗੁਰ ਸੇਵਾ ਸਤ ਸੰਤੋਖ ਆਦੀ ਸ਼ੁਭ ਗੁਣਾਂ ਦੀ ਪ੍ਰਾਪਤੀ ਕਰਨ ਵਾਲੀ ਹੈ ਤੇ ਕੀਰਤਨੀਆਂ ਨੂੰ ਹੋਰ ਵਿਸ਼ੇਸ਼ ਕੀਰਤਨ ਦੀ ਦਾਤ ਬਖਸ਼ਣ ਵਾਲੀ ਹੈ।

## ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਯਤੇ॥ ੨੦॥

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਸਾਰਿਆਂ ਮਨੁੱਖਾਂ ਦਾ ਦਾਤਾ ਜੋ ਪਾਰਬ੍ਰਹਮ ਹੈ, ਉਸ ਦੇ ਸਰੂਪ ਜੋ ਗੁਰਦੇਵ ਜੀ ਹਨ, ਉਹਨਾਂ ਦੀ ਸੇਵਾ ਕਰਨ ਨਾਲ ਕਿੰਨ ਲਭ੍ਯਤੇ= ਕਿਹੜੀ-ਕਿਹੜੀ ਵਸਤੂ ਦੀ ਪ੍ਰਾਪਤੀ ਨਹੀਂ ਹੁੰਦੀ ਭਾਵ ਸਾਰੇ ਪਦਾਰਥ ਮਿਲ ਜਾਂਦੇ ਹਨ॥ ੨੦॥

***ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰਨ ਲਭ੍ਯਤੇ॥ ੨੦॥***

---

*ਜੋ ਪਰਮੇਸ਼ਰ ਪਾਪਾਂ ਪੁੰਨਾਂ ਤੋਂ ਪਰੇ ਹੈ ਅਤੇ ਬ੍ਰਹਮ=ਵਿਆਪਕ ਸਰੂਪ ਹੈ, ਪੁਰਖ=ਪੁਰਸ਼ਾਰਥ ਵਾਲਾ ਹੈ ਅਤੇ ਸਮੂਹ ਦਾਤਾਂ ਦੇ ਦੇਣ ਵਾਲਾ ਹੈ, ਉਸ ਦੇ ਸਰੂਪ ਜੋ ਗੁਰੂ ਹਨ ਉਹਨਾਂ ਗੁਰਾਂ ਦੀ ਸੇਵਾ ਕਿੰਨ=ਕਿਸੇ ਵਿਰਲੇ ਵਡਭਾਗੀ ਨੂੰ ਲਭ੍ਯਤੇ=ਲੱਭਦੀ ਹੈ॥ ੨੦॥ (ਪਾਠ ਵੱਖਰਾ ਹੀ ਹੈ-ਕਿੰ ਨ ਲਭ੍ਯਤੇ) ਪੰਜ ਧੂਣੀਆਂ ਆਦਿਕ ਤਪ ਤਾਂ ਕਈ ਸਾਲ ਕਰਨੇ ਪੈਂਦੇ ਹਨ ਪਰ ਨਿਸ਼ਕਾਮਤਾਂ ਦੇ ਸਹਿਤ ਅਲਪ (ਥੋੜ੍ਹਾ) ਕਾਲ ਹੀ ਗੁਰ ਸੇਵਾ ਬੇਅੰਤ ਫਲ ਦੇ ਦੇਣ ਵਾਲੀ ਹੈ।*

ਇਸ ਵਾਸਤੇ ਸੇਵਾ ਨੂੰ ਮੁੱਖ ਰੱਖਦਿਆਂ ਹੋਇਆਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ-

ਮਾਣਸ ਜਨਮੁ ਅਮੋਲੁ ਹੈ, ਹੋਇ ਅਮੋਲੁ ਸਾਧਸੰਗੁ ਪਾਏ।
ਅਖੀ ਦੁਇ ਨਿਰਮੋਲਕਾ, ਸਤਿਗੁਰੁ ਦਰਸ ਧਿਆਨ ਲਿਵ ਲਾਏ।
ਮਸਤਕੁ ਸੀਸੁ ਅਮੋਲੁ ਹੈ, ਚਰਣ ਸਰਣਿ ਗੁਰੁ ਧੂੜਿ ਸੁਹਾਏ।
ਜਿਹਬਾ ਸ੍ਰਵਣ ਅਮੋਲਕਾ, ਸਬਦ ਸੁਰਤਿ ਸੁਣਿ ਸਮਝਿ ਸੁਣਾਏ।
ਹਸਤ ਚਰਣ ਅਮੋਲਕਾ, ਗੁਰਮੁਖ ਮਾਰਗਿ ਸੇਵ ਕਮਾਏ।

*(ਭਾਈ ਗੁਰਦਾਸ ਜੀ ਵਾਰ ੧੫)*

*ਤਥਾ-* ਪੈਰੀ ਪੈ ਪਾ ਖਾਕ ਹੋਇ, ਛਡ ਮਣੀ ਮਨੂਰੀ।
ਪਾਣੀ ਪਖਾ ਪੀਹਣਾ, ਨਿਤ ਕਰੈ ਮਜੂਰੀ।
ਤੂਪੜ ਝਾੜਿ ਵਿਛਾਇੰਦਾ, ਚੁਲਿ ਝੋਕ ਨ ਝੂਰੀ।
ਮੁਰਦੇ ਵਾਂਗਿ ਮੁਰੀਦੁ ਹੋਇ, ਕਰਿ ਸਿਦਕ ਸਬੂਰੀ।
ਚੰਦਨੁ ਹੋਵੈ ਸਿੰਮਲਹੁ, ਫਲੁ ਵਾਸੁ ਹਜੂਰੀ। *(ਭਾਈ ਗੁਰਦਾਸ ਜੀ ਵਾਰ ੨੭)*

ਭਾਈ ਸਾਹਿਬ ਜੀ ਨੇ ਸੇਵਾ ਦਾ ਫਲ ਦੱਸਦਿਆਂ ਵਰਣਨ ਕੀਤਾ ਹੈ-

ਇੰਦ੍ਰ ਪੁਰੀ ਲਖ ਰਾਜ, ਨੀਰ ਭਰਾਵਣੀ।
ਲਖ ਸੁਰਗ ਸਿਰਤਾਜ, ਗਲਾ ਪੀਹਾਵਣੀ।
ਰਿਧਿ ਸਿਧਿ ਨਿਧਿ ਲਖ ਸਾਜ, ਚੁਲਿ ਝੁਕਾਵਣੀ।
ਸਾਧ ਗਰੀਬ ਨਿਵਾਜ, ਗਰੀਬੀ ਆਵਣੀ। ੧੮। *(ਭਾਈ ਗੁਰਦਾਸ ਜੀ ਵਾਰ (੧੪)*

ਗੁਰ ਸੇਵਾ ਤੋਂ ਬਿਨਾਂ ਸਾਰੇ ਅੰਗ ਨਿਸਫਲ ਹਨ-

ਧ੍ਰਿਗੁ ਸਿਰੁ ਜੋ ਗੁਰ ਨ ਨਿਵੈ, ਗੁਰ ਲਗੈ ਨ ਚਰਣੀ।
ਧ੍ਰਿਗੁ ਲੋਇਣਿ ਗੁਰ ਦਰਸ ਵਿਣੁ, ਵੇਖੈ ਪਰ ਤਰਣੀ।
ਧ੍ਰਿਗੁ ਸਰਵਣਿ ਉਪਦੇਸ ਵਿਣੁ, ਸੁਣਿ ਸੁਰਤਿ ਨ ਧਰਣੀ।
ਧ੍ਰਿਗੁ ਜਿਹਬਾ ਗੁਰ ਸਬਦ ਵਿਣੁ, ਹੋਰ ਮੰਤ੍ਰ ਸਿਮਰਣੀ।
ਵਿਣੁ ਸੇਵਾ ਧ੍ਰਿਗੁ ਹਥ ਪੈਰ, ਹੋਰ ਨਿਹਫਲ ਕਰਣੀ।

*(ਭਾਈ ਗੁਰਦਾਸ ਜੀ, ਵਾਰ ੨੭)*

ਅਗਲੇ ਸਲੋਕ ਵਿਚ ਵਾਹਿਗੁਰੂ ਦੀ ਸਮਰੱਥਾ ਦਾ ਵਰਣਨ ਕਰਦੇ ਹਨ-

## ਅਧਰੰ ਧਰੰ ਧਾਰਣਹ ਨਿਰਧਨੰ ਧਨ ਨਾਮ ਨਰਹਰਹ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਉਹ ਵਾਹਿਗੁਰੂ ਐਸਾ ਸਮਰੱਥ ਹੈ, ਜੋ) ਧਰੰ= ਆਸਰੇ ਤੋਂ ਅਧਰੰ= ਰਹਿਤ ਹਨ, ਉਹਨਾਂ ਨੂੰ ਧਾਰਣਹ= ਧਾਰਣਹਾਰਾ ਭਾਵ ਆਸਰਾ ਦੇਣ ਵਾਲਾ ਹੈ।

*ਅਥਵਾ-* ਅਧਰੰ= ਨਿਆਸਰਾ ਜੋ ਅਕਾਸ਼ ਹੈ, ਤਿਸ ਨੂੰ ਆਪਣਾ ਧਰੰ= ਆਸਰਾ ਦੇ ਕੇ ਧਾਰਨੇ ਵਾਲਾ ਹੈ।

*ਅਥਵਾ-*ਉਹ ਪਰਮਾਤਮਾ ਆਪ ਅਧਰੰ= ਨਿਆਸਰਾ ਹੈ, ਉਸ ਨੂੰ ਹੋਰ ਕਿਸੀ ਦਾ ਆਸਰਾ ਨਹੀਂ ਹੈ ਤੇ ਹੋਰਨਾਂ ਨੂੰ ਧਾਰ ਕੇ ਧਰੰ= ਆਸਰਾ ਦੇਣ ਵਾਲਾ ਹੈ। ਫਿਰ ਉਹ ਨਰਹਰਹ= ਨਰਾਂ ਦੇ ਹਰੇ ਕਰਨ ਵਾਲੇ ਪ੍ਰਭੂ ਦਾ ਨਾਮ ਨਿਰਧਨੰ= ਗਰੀਬਾਂ ਨੂੰ ਧਨ ਦੇਣ ਵਾਲਾ ਹੈ।

## ਅਨਾਥ ਨਾਥ ਗੋਬਿੰਦਹ ਬਲਹੀਣ ਬਲ ਕੇਸਵਹ॥

ਪੁਨਾ - ਉਹ ਗੋਬਿੰਦ ਪਰਮਾਤਮਾ ਅਨਾਥ= ਗਰੀਬਾਂ ਦਾ ਨਾਥ= ਸੁਆਮੀ ਹੈ ਅਤੇ ਕੇਸਵਹ (ਕੇ ਸਵਹ)= ਜਲ ਵਿਚ ਜੋ ਸੈਨ ਕਰਨ ਵਾਲਾ ਪਰਮਾਤਮਾ ਹੈ, ਓਹੀ ਬਲ ਹੀਣਿਆਂ ਨੂੰ ਬਲ ਦੇਣ ਵਾਲਾ ਹੈ।

## ਸਰਬ ਭੂਤ ਦਯਾਲ ਅਚੁਤ ਦੀਨ ਬਾਂਧਵ ਦਾਮੋਦਰਹ॥

੧. ਫਿਰ ਅਯੁਤ= ਅਗਿੜ ਪ੍ਰਭੂ ਸਰਬ ਭੂਤ= ਸਾਰੇ ਜੀਵਾਂ ਪਰ ਦਿਆਲੂ ਹੈ।

੨. *ਅਥਵਾ*- ਉਹ ਅਚੁਤ ਦਿਆਲੂ ਪ੍ਰਭੂ ਸਰਬ ਭੂਤ= ਸਰਬ ਰੂਪ ਹੈ।

੩. *ਅਥਵਾ* - ਉਹ ਅਚੁਤ= ਅਗਿੜ ਪਰਮਾਤਮਾ ਸਰਬ ਭੂਤ= ਸਾਰੇ ਤੱਤਾਂ ਵਿਚ ਆਪ ਹੀ ਪੂਰਨ ਹੈ ਅਤੇ

ਦਇਆ ਦਾ ਘਰ ਹੈ। ਫਿਰ ਉਹ *ਦਾਮੋਦਰਹ= ਪਰਮਾਤਮਾ ਦੀਨ ਬਾਂਧਵ= ਗਰੀਬ ਦਾ ਸਬੰਧੀ ਭਾਵ ਸਹਾਇਕ ਹੈ।

## ਸਰਬਗ੍ਯ ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾ ਮਯਹ॥

ਉਹ ਭਗਵਾਨ ਸਰਬ ਸ਼ਕਤੀਮਾਨ ਤੇ ਸਭ ਪੁਰਖਾਂ ਵਿਖੇ ਪੂਰਨ= ਵਿਆਪਕ ਹੈ।
ਭਗਤਾਂ ਦਾ ਵਛਲ= ਪਿਆਰਾ ਹੈ, ਤੇ ਕਰੁਣਾ ਮਯਹ= ਕਿਰਪਾ ਸਰੂਪ ਹੈ।

*ਯਥਾ*- ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥
ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥ ੧॥ *(ਪੰਨਾ ੧੨੫੨)*

### [ਪੰਨਾ ੧੩੫੬]

## ਘਟਿ ਘਟਿ ਬਸੰਤ ਬਾਸੁਦੇਵਹ ਪਾਰਬ੍ਰਹਮ ਪਰਮੇਸੁਰਹ॥

੧. ਸੰਸਾਰ ਤੇ ਪਰਾ ਰੂਪ ਜੋ ਬ੍ਰਹਮ= ਵਿਆਪਕ ਪਰਮਾਤਮਾ ਹੈ, ਹਰ ਇਕ ਨੂੰ ਵਾਸਾ ਦੇਣ ਵਾਲਾ ਉਹ ਸਭ ਦੇ ਘਟਾਂ ਘਟਾਂ ਵਿਚ ਵਸ ਰਿਹਾ ਹੈ।

੨. *ਅਥਵਾ*- ਚਾਰ ਖਾਣੀਆਂ ਦੇ ਘਟਾਂ ਘਟਾਂ ਵਿਚ ਵਸ ਰਿਹਾ ਹੈ, ਗੁਰਮੁਖਾਂ ਨੂੰ ਆਪਣੇ ਵਿਚ, ਬਾਸੁ ਦੇਵਹ= ਨਿਵਾਸ ਦੇਣ ਵਾਲਾ ਹੈ ਤੇ ਪਾਪਾਂ ਪੁੰਨਾਂ ਤੋਂ ਪਾਰ= ਪਰੇ ਹੈ, ਅਤੇ ਪੰਜ ਪਰਮੇਸ਼ਰਾਂ+ ਤੋਂ ਬ੍ਰਹਮ= ਵੱਡਾ ਹੈ।

## ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ
## ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ॥ ੨੧॥

ਗੁਰੂ ਜੀ ਕਥਨ ਕਰਦੇ ਹਨ, (ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਉਸ ਕ੍ਰਿਪਾਲੂ ਪਰਮਾਤਮਾ ਦੀ ਪ੍ਰਸਾਦੰ=

---

**ਦਾਮੋਦਰ ਦਾ ਅਰਥ ਪਰਮਾਤਮਾ ਇਸ ਵਾਸਤੇ ਹੈ ਕਿ ਕ੍ਰਿਸ਼ਨ ਸਰੂਪ ਵਿਚ ਉਹਨਾਂ ਨੂੰ ਮਾਤਾ ਜਸ਼ੋਧਾਂ ਨੇ ਲੱਕ ਨਾਲ ਦਾਮ=ਰੱਸੀ ਬੱਧੀ ਸੀ। ਅਥਵਾ-ਪ੍ਰੀਤੀ ਰੂਪ ਦਾਮ=ਰੱਸੀ ਨਾਲ ਜੋ ਆਪਣੇ ਆਪ ਨੂੰ ਬੰਨ੍ਹਵਾ ਲੈਂਦਾ ਹੈ, ਇਸ ਵਾਸਤੇ ਉਸ ਦੇ ਨਾਮ ਦਮੋਦਰ ਹੈ।*

*+ਪੰਜ ਪਰਮੇਸ਼ਰ-੧.ਵਿਸ਼ਨੂੰ। ੨. ਸ਼ਿਵ। ੩. ਗਨੇਸ਼। ੪. ਸੂਰਜ। ੫. ਦੇਵੀ।*

ਕਿਰਪਾ ਨੂੰ ਅਸੀਂ ਜਾਚੰਤਿ= ਮੰਗਦੇ ਹਾਂ, ਜੋ ਕਿ ਤਿਸ *ਨਾਰਾਇਣ ਦਾ ਨਾਮ ਅਸਾਡੇ ਚਿੱਤ ਵਿਚੋਂ ਕਦੇ ਵੀ, ਨਹ ਬਿਸਰੰਤਿ ਨਹ ਬਿਸਰੰਤਿ= ਨਾ ਭੁੱਲੇ ਨਾ ਭੁੱਲੇ॥੨੧॥

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਤੁਸੀਂ ਪਰਮਾਤਮਾ ਅੱਗੇ ਇਸ ਤਰ੍ਹਾਂ ਬੇਨਤੀ ਕਰੋ-

**ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪੁਰਖੋਤਮੰ॥**

ਹੇ ਪੁਰਖਾਂ ਵਿਚੋਂ ਉੱਤਮ ਤੇ ਪਰਮ= ਵੱਡੇ ਅਕਾਲ ਪੁਰਖ! ਨਾ ਮੇਰੇ ਵਿਚ ਕਿਸੇ ਗੁਣ ਦੀ ਸਮਰੱਥਾ ਹੈ, ਨਾ ਸੇਵਾ ਕਰਨ ਦਾ ਢੰਗ ਆਂਵਦਾ ਹੈ ਅਤੇ ਨਾ ਹੀ ਮੇਰੇ ਚਿੱਤ ਵਿਚ ਪ੍ਰੀਤਿ ਵਾਲਾ ਸੁਭਾਵ ਪ੍ਰਾਪਤ ਹੈ।

*ਅਥਵਾ*- ਨਾ ਹੀ ਸਮਰੱਥਾ ਹੈ ਵਿਵੇਕ ਦੀ, ਨਾ ਹੀ ਦੁੱਖ ਸੁਖ ਵਿਖੇ ਸਮਬਿਰਤੀ ਧਾਰਨ ਵਾਲਾ ਮੈਂ ਸੇਵਕ ਹਾਂ ਅਤੇ ਨਾ ਹੀ-

ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ ਸੇਤੀ ਕਾਜ॥ ਐਸੀ ਪ੍ਰੀਤੀ ਮੇਰੇ ਵਿਚ ਹੈ।

**ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ॥ ੨੨ ॥**

ਹੇ ਪ੍ਰਭੂ! ਤਵ ਪ੍ਰਸਾਦਿ= ਆਪ ਜੀ ਦੀ ਕ੍ਰਿਪਾ ਨਾਲ ਆਪ ਜੀ ਦੇ ਨਾਮ ਨੂੰ ਸਿਮਰਦੇ ਹਾਂ ਪਰ ਨਾਮ ਸਿਮਰਿਆ ਹੋਇਆ ਗੁਰਾਂ ਦੀ ਕਿਰਪਾ ਕਰ ਕੇ ਸਫਲਾ ਹੁੰਦਾ ਹੈ ਤੇ ਗੁਰਾਂ ਦੀ ਪ੍ਰਾਪਤੀ, ਹੇ ਹਰਿ ਹਰਿ! ਤੇਰੀ ਅਨੁਗ੍ਰਹੁ ਕਰ ਕੇ ਹੁੰਦੀ ਹੈ। ਇਸ ਵਾਸਤੇ ਕਿਰਪਾ ਕਰ ਕੇ ਗੁਰਾਂ ਦੀ ਪ੍ਰਾਪਤੀ ਕਰ ਦਿਓ।

*ਅਥਵਾ*- ਹੇ ਹਰਿ ਹਰਿ! ਆਪ ਦੇ ਨਾਮ ਨੂੰ ਕ੍ਰਿਪਾਲੂ ਸਰੂਪ ਗੁਰਾਂ ਦੇ ਪ੍ਰਸਾਦਿ= ਅਨੁਗ੍ਰਹੁ ਦੁਆਰਾ ਸਿਮਰਨਾ ਕਰਦੇ ਹਾਂ॥ ੨੨॥

**ਭਰਣ ਪੋਖਣ ਕਰੰਤ ਜੀਆ ਬਿਸ੍ਰਾਮ ਛਾਦਨ ਦੇਵੰਤ ਦਾਨੰ॥**

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਉਹ ਪ੍ਰਭੂ) ਕਰੰਤ ਜੀਆ= ਜੀਵਾਂ ਨੂੰ ਉਤਪਤ ਕਰ ਕੇ ਫਿਰ ਭਰ ਕੇ ਪੋਖਣ= ਪੁਸ਼ਟੀ ਕਰਦਾ ਹੈ।

ਬਿਸ੍ਰਾਮ= ਇਸਥਿਤੀ ਤੇ ਛਾਦਨ= ਬਸਤਰ ਦੇਂਦਾ ਹੈ, ਇਸ ਤੋਂ ਆਦਿ ਉਹ ਵਾਹਿਗੁਰੂ ਹਰ ਇਕ ਜੀਵ ਨੂੰ ਦਾਨ ਦੇ ਰਿਹਾ ਹੈ। *ਅਥਵਾ:*- ਉਹ ਪਰਮੇਸ਼ਰ ਜੀਵਾਂ ਨੂੰ ਪੈਦਾ ਕਰ ਕੇ ਪੇਟ ਨੂੰ ਭਰਦਾ ਹੈ। ਫਿਰ ਸਰੀਰ ਦੀ ਪਾਲਣਾ ਕਰਦਾ ਹੈ ਤੇ ਸੁੰਦਰ ਮੰਦਰਾਂ ਵਿਚ ਬਿਸ੍ਰਾਮ ਦੇਂਦਾ ਹੈ ਤੇ ਸਰੀਰ ਦੇ ਢਕਣ ਵਾਸਤੇ ਛਾਦਨ= ਬਸਤਰ ਦੇਂਦਾ ਹੈ। ਇਤਿਆਦਿ ਦਾਨ ਸਾਰੇ ਜੀਵਾਂ ਨੂੰ ਦੇ ਰਿਹਾ ਹੈ।

**ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ॥ ਵਰਤੰਤਿ ਸੁਖ ਆਨੰਦ ਪ੍ਰਸਾਦਹ॥**

ਵਾਹਿਗੁਰੂ ਨੇ ਇਹ ਰਤਨ ਵਤ ਅਮੋਲਕ ਮਨੁੱਖਾ ਜਨਮ ਹੋਰਨਾਂ ਜੂਨੀਆਂ ਨਾਲੋਂ ਚਤੁਰ ਆਪਣੇ ਚੇਤਨੇ ਵਾਸਤੇ ਸ੍ਰਿਜੰਤ= ਸਿਰਜਣਾ ਕੀਤਾ ਹੈ।

*ਅਥਵਾ:*- ਚਤੁਰ ਪੁਰਸ਼ ਇਸ ਰਤਨ ਵਤ ਅਮੋਲਕ ਮਨੁੱਖਾ ਜਨਮ ਨੂੰ ਪਾ ਕੇ ਉਸ ਵਾਹਿਗੁਰੂ ਨੂੰ ਚੇਤਨਾ ਕਰਦੇ ਹਨ ਅਤੇ ਜਿਸ ਵਾਹਿਗੁਰੂ ਦੀ ਪ੍ਰਸਾਦਹ= ਕ੍ਰਿਪਾ ਕਰ ਕੇ ਇਹ ਜੀਵ ਸੁਖ ਅਨੰਦ ਨਾਲ ਵਰਤ ਰਿਹਾ ਹੈ। ਵਾ:-ਆਨੰਦ ਪ੍ਰਸਾਦਹ= ਅਨੰਦ ਸਰੂਪ ਦੇ ਸੁਖ ਵਿਚ ਵਰਤ ਰਿਹਾ ਹੈ ।

---

**ਨਾਰਾਇਣ ਦੀ ਵਿਤਪਤੀ-ਜਿਸ ਦਾ ਨਾਰ ਆਇਣ=ਜਲ ਵਿਚ ਘਰ ਹੋਵੇ। ਅਥਵਾ-ਅਵਿਦਿਆ ਰੂਪ ਰਾਇਣ=ਰਾਤਰੀ ਜਿਸ ਵਿਚ ਨਾ ਹੋਵੇ ਸੋ ਕਹੀਏ ਨਾਰਾਇਣ।*

## ਸਿਮਰੰਤ ਨਾਨਕ ਹਰਿ ਹਰਿ ਹਰੇ॥ ਅਨਿਤ੍ ਰਚਨਾ ਨਿਰਮੋਹ ਤੇ॥ ੨੩॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਸ ਵਾਸਤੇ ਜੀਵ ਨੂੰ ਚਾਹੀਦਾ ਹੈ)-ਹਰੀ ਦੇ ਹਰਿ ਹਰਿ ਨਾਮ ਨੂੰ ਸਿਮਰਨਾ ਕਰੇ।

ਅਤੇ ਅਨਿਤ੍= ਮਿੱਥਿਆ ਮਾਇਆ ਦੀ ਰਚਨਾ ਦੇ ਮੋਹ ਤੋਂ ਨਿਰ= ਰਹਿਤ ਹੋਵੇ। *ਅਥਵਾ*-ਜੋ ਹਰੀ ਪ੍ਰਮਾਣਗਤ ਸੰਸੇ ਨੂੰ ਹਰਿ= ਦੂਰ ਕਰਦਾ ਹੈ ਅਤੇ ਜੋ ਪ੍ਰਮੇਯ ਗਤ ਸੰਸੇ ਨੂੰ ਹਰਿ= ਦੂਰ ਕਰਦਾ ਹੈ ਅਤੇ ਜੋ ਹਰੀ ਵਿਪਰਜੇ ਭਾਵਨਾ ਨੂੰ ਦੂਰ ਕਰਦਾ ਹੈ, ਸੰਤ ਜਨ ਉਸ ਹਰੀ ਨੂੰ ਸਿਮਰਦੇ ਹਨ ਅਤੇ ਸੰਸਾਰ ਰਚਨਾ ਨੂੰ ਝੂਠੀ ਜਾਣ ਕੇ ਇਸ ਦੇ ਮੋਹ ਤੋਂ ਰਹਿਤ ਹੁੰਦੇ ਹਨ॥੨੩॥

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਰਾਜੇ ਲੋਕ ਕੋਈ ਵੀ ਭਲਿਆਈ ਦਾ ਕੰਮ ਕਰਦੇ ਨਿਗ੍ਹਾ ਨਹੀਂ ਆਉਂਦੇ ਪਰ ਸੁਖ ਬਿਅੰਤ ਭੋਗਦੇ ਹਨ ਇਸ ਦਾ ਕੀ ਕਾਰਣ ਹੈ?

ਇਹ ਗੱਲ ਸੁਣ ਕੇ ਸਤਿਗੁਰ ਦੇਵ ਜੀ ਆਖਦੇ ਹਨ-

## ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ॥

ਹੇ ਭਾਈ! ਪੂਰਬੇਣ= ਪੂਰਬਲੇ ਭਾਵ ਪਿਛਲੇ ਜਨਮਾਂ ਦੇ ਪਰਾ= ਉਤਕ੍ਰਿਸ਼ਟ ਅਰਥਾਤ ਬੜੇ ਭਾਰੀ ਦਿੱਤੇ ਹੋਏ ਜੋ ਦਾਨ ਹਨ, ਉਹਨਾਂ ਦੇ ਫਲ ਨੂੰ ਮਹੀਪਤੇ= ਪ੍ਰਿਥਵੀ ਪਤੀ ਰਾਜੇ ਲੋਕ ਭੁੰਚੰਤੇ= ਭੋਗਦੇ ਹਨ।

## ਬਿਪਰੀਤ ਬੁਧੵੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ॥ ੨੪॥

ਇਸ "ਮਾਰਤ ਲੋਕਹ"= ਮਾਤ ਲੋਕ ਵਿਚ ਬੇ-ਗੁਨਾਹੀ ਲੋਕਹ= ਪੁਰਸ਼ਾਂ ਨੂੰ ਮਾਰਤ= ਮਾਰਦੇ ਹਨ, ਐਵੇਂ ਹੀ ਆਪਣੀ ਈਨ ਮਨਾਉਂਦੇ ਹਨ ਇਸ ਤੇ ਉਨ੍ਹਾਂ ਰਾਜਿਆਂ ਦੀ ਬੁੱਧੀ ਬਿਪਰੀਤ= ਉਲਟੀ ਹੋ ਜਾਂਦੀ ਹੈ। ਤਾਂ ਤੇ ਹੇ ਹਰੀ ਲਾਲ, ਕ੍ਰਿਸ਼ਨ ਲਾਲ! ਉਹ ਲੋਕਾਂ ਨੂੰ ਬੇਨਿਆਈਂ ਮਾਰਨ ਵਾਲੇ ਰਾਜੇ ਪ੍ਰਲੋਕ ਵਿਚ ਜਾ ਕੇ ਚਿਰੰਕਾਲ= ਬਹੁਤ ਚਿਰ ਤੱਕ ਭਾਰੀ ਦੁੱਖਾਂ ਨੂੰ ਭੋਗਦੇ ਹਨ॥੨੪॥

*ਯਥਾ*-ਰਾਜ ਤੇ ਕੀਟ ਕੀਟ ਤੇ ਸੁਰਪਤਿ, ਕਰਿ ਦੋਖ ਜਠਰ ਕਉ ਭਰਤੇ॥ *(ਪੰਨਾ ੧੨੬੭)*

ਆਮ ਕਹਾਵਤ ਹੈ ਕਿ- 'ਤਪੋਂ ਰਾਜ, ਰਾਜੋਂ ਨਰਕ।'

### ਸਾਖੀ—ਰਾਜੇ ਇੰਦਰ ਦੀ

ਇਕ ਦਿਨ ਸ੍ਰੀ ਰਾਮਚੰਦ੍ਰ ਜੀ ਰਾਜ ਸਿੰਘਾਸਣ ਉਤੇ ਬੈਠੇ ਹੋਏ ਸਨ, ਕੋਲ ਬਹੁਤ ਸਾਰੇ ਰਿਖੀ ਮੁਨੀ ਵਸ਼ਿਸ਼ਟ ਜੀ ਆਦਿ ਸਸ਼ੋਭਤ ਸਨ।

ਸ੍ਰੀ ਰਾਮਚੰਦ੍ਰ ਜੀ ਦੀ ਨਿਗਾਹ ਇਕ ਕੀੜੇ ਪਰ ਚਲੀ ਗਈ ਜਿਸ ਦੀਆਂ ਪਿਛਲੀਆਂ ਦੋ ਲੱਤਾਂ ਟੁੱਟੀਆਂ ਹੋਈਆਂ ਸਨ, ਉਹ ਕੰਧ 'ਤੇ ਚੜ੍ਹਨ ਦੀ ਕੋਸ਼ਿਸ਼ ਕਰਦਾ ਸੀ ਪਰ ਚੜ੍ਹਿਆ ਨਹੀਂ ਸੀ ਜਾਂਦਾ। ਕਈ ਵਾਰ ਕੰਧ ਉੱਤੇ ਚੜ੍ਹਦਾ ਤੇ ਡਿੱਗਦਾ ਸੀ, ਉਸ ਨੂੰ ਵੇਖ ਕੇ ਰਾਮਚੰਦ੍ਰ ਜੀ ਹੱਸ ਪਏ।

ਵਸ਼ਿਸ਼ਟ ਜੀ ਨੇ ਪੁੱਛਿਆ: 'ਰਾਮ ਜੀ! ਆਪ ਹੱਸੇ ਕਿਉਂ ਹੋ?

ਰਾਮਚੰਦ੍ਰ ਜੀ ਨੇ ਕਿਹਾ: ਉਹ ਜਿਹੜਾ ਕੀੜਾ ਕੰਧ ਪਰ ਚੜ੍ਹਦਾ ਤੇ ਵਾਰ ਵਾਰ ਡਿੱਗਦਾ ਹੈ ਇਸ ਨੂੰ ਦੇਖ ਕੇ ਹੱਸੇ ਹਾਂ। ਕਿਉਂਕਿ ਇਹ ਭੂਤ ਕਾਲ ਵਿਚ ੧੪ ਵਾਰ ਇੰਦ੍ਰ ਬਣ ਚੁੱਕਾ ਹੈ। ਬਿਪ੍ਰੀਤ ਬੁੱਧੀ ਹੋਣ ਦੇ ਕਾਰਨ ਅਤੇ ਸਿਮਰਨ ਤੋਂ ਬਿਨਾਂ ਹੋਣ ਕਰ ਕੇ ਅੱਜ ਇਸ ਦੀ ਇਹ ਹਾਲਤ ਹੋ ਰਹੀ ਹੈ।

ਜੀਵ ਚਾਹੇ ਕਿਤਨਾ ਵੱਡਾ ਭੀ ਹੋ ਜਾਵੇ ਪਰ ਨਾਮ ਤੋਂ ਬਿਨਾਂ ਟੇਢੀਆਂ ਜੂਨਾਂ ਵਿਚ ਆਉਂਦਾ ਜਾਂਦਾ ਹੈ। ਕੀੜੇ ਆਦਿਕ ਜੂਨਾਂ ਵਿਚ ਪੈ ਕੇ ਦੁੱਖ ਸਹਾਰਦਾ ਹੈ। ਵਸ਼ਿਸ਼ਟ ਜੀ ਨੇ ਕਿਹਾ ਇਹਨਾਂ ਸਾਰਿਆਂ ਨੂੰ ਇਸ ਗੱਲ ਦਾ ਗਿਆਨ ਕਿਵੇਂ ਹੋਵੇ? ਆਪ ਕਿਰਪਾ ਕਰ ਕੇ ਚਾਰ ਘੜੀਆਂ ਵਾਸਤੇ ਇਹਨਾਂ ਸਾਰਿਆਂ ਨੂੰ ਸਰਬੱਗਤਾ ਬਖਸ਼ੋ ਤਾਂ ਕਿ ਸਾਰੇ ਦੇਖ ਲੈਣ ਕਿ ਸਿਮਰਨ ਤੋਂ ਬਿਨਾਂ ਜੀਵ ਦੀ ਇਹ ਹਾਲਤ ਹੁੰਦੀ ਹੈ।

ਉਸ ਵੇਲੇ ਸ੍ਰੀ ਰਾਮਚੰਦ੍ਰ ਜੀ ਨੇ ਸਾਰਿਆਂ ਨੂੰ ਸਰਬੱਗਤਾ ਦੇ ਦਿੱਤੀ ਤੇ ਸਭਨਾਂ ਨੇ ਅੰਤਰ ਧਿਆਨ ਹੋ ਕੇ ਦੇਖ ਲਿਆ ਕਿ ਠੀਕ ਇਸ ਨੇ ੧੪ ਵਾਰ ਇੰਦਰ ਬਣ ਕੇ ਰਾਜ ਭਾਗ ਕੀਤਾ ਹੈ ਪਰ ਸਿਮਰਨ ਤੋਂ ਬਿਨਾਂ ਹੋਣ ਕਰ ਕੇ ਪਰਮੇਸ਼ਰ ਦੀ ਨਿਗਾਹ 'ਚੋਂ ਗਿਰ ਗਿਆ ਸੀ ਤਾਂ ਹੀ ਅੱਜ ਇਸ ਦੀ ਇਹ ਹਾਲਤ ਹੋ ਰਹੀ ਹੈ।

## ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਹ ਸਿਮਰਣ ਰਿਦੰਤਰਹ॥

**ਪਹਿਲਾ ਅਰਥ-** (ਹੇ ਹਰੀ ਲਾਲ ਕ੍ਰਿਸ਼ਨ ਲਾਲ!) ਜਸ੍ਹ= ਜਿਸ ਪੁਰਸ਼ ਦੇ ਹਿਰਦੇ ਵਿਚ ਵਾਹਿਗੁਰੂ ਦੇ ਨਾਮ ਸਿਮਰਨ ਦੀ ਤਰਫੋਂ ਅੰਤਰਹ= ਭੇਦ ਹੈ, ਉਹ ਪੁਰਸ਼ ਗੋਬਿੰਦ ਦੀ ਅਨੁਗ੍ਰਹੰ= ਕਿਰਪਾ ਤੋਂ ਬ੍ਰਿਥਾ= ਖਾਲੀ ਹੈ।

## ਆਰੋਗੵੰ ਮਹਾ ਰੋਗੵੰ ਬਿਸਿਮ੍ਰਿਤੇ ਕਰੁਣਾ ਮਯਹ॥ ੨੫॥

ਜੋ ਪੁਰਸ਼ ਕਰੁਣਾਮਯਹ= ਕਿਰਪਾ ਸਰੂਪ ਵਾਹਿਗੁਰੂ ਦੇ ਸਿਮਰਨ ਤੋਂ ਬਿ= ਰਹਿਤ ਹਨ, ਭਾਵੇਂ ਉਹ ਅਰੋਗ ਭੀ ਹਨ ਤਾਂ ਭੀ ਉਹਨਾਂ ਨੂੰ ਮਹਾਂ ਰੋਗੀ ਸਮਝੋ॥੨੫॥

**ਦੂਜਾ ਅਰਥ-** ***ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਹ ਸਿਮਰਣ ਰਿਦੰਤਰਹ॥***

ਜਸ੍ਹ= ਜਿਨ੍ਹਾਂ ਗੁਰਮੁਖਾਂ ਦੇ ਰਿਦ+ਅੰਤਰਹ= ਹਿਰਦੇ ਅੰਦਰ ਵਾਹਿਗੁਰੂ ਨਾਮ ਦਾ ਸਿਮਰਨ ਹਰ ਵੇਲੇ ਟਿਕਿਆ ਰਹਿੰਦਾ ਹੈ, ਜੇਕਰ ਕਰਮਾਂ ਅਨੁਸਾਰ ਉਹਨਾਂ ਦੇ ਸਰੀਰ ਤੇ ਕੋਈ ਬ੍ਰਿਥਾ= ਦੁੱਖ ਵੀ ਆ ਜਾਵੇ ਤਾਂ ਭੀ ਉਹ ਗੁਰਮੁਖ ਗੋਬਿੰਦ ਦੀ ਅਨੁਗ੍ਰਹੰ= ਕਿਰਪਾ ਸਮਝਦੇ ਹਨ, ਕਿਉਂਕਿ ਉਹਨਾਂ ਨੂੰ ਦੁੱਖ ਵਿਚ ਭੀ ਨਾਮ ਚੇਤੇ ਆਉਂਦਾ ਹੈ।

*ਯਥਾ* - ਬਿਖੈ ਰਾਜ ਤੇ ਅੰਧੁਲਾ ਭਾਰੀ॥ ਦੁਖਿ ਲਾਗੈ ਰਾਮ ਨਾਮੁ ਚਿਤਾਰੀ॥ ੧॥ *(ਪੰਨਾ ੧੯੬)*

***ਆਰੋਗੵੰ ਮਹਾ ਰੋਗੵੰ ਬਿਸਿਮ੍ਰਿਤੇ ਕਰੁਣਾ ਮਯਹ॥ ੨੫॥***

ਜੋ ਗੁਰਮੁਖ ਜਨ ਕਰੁਣਾ ਮਯਹ= ਕਿਰਪਾ ਸਰੂਪ ਵਾਹਿਗੁਰੂ ਦਾ ਬਿ+ਸਿਮ੍ਰਿਤੇ= ਵਿਸ਼ੇਸ਼ ਕਰ ਕੇ ਸਿਮਰਨ ਕਰਦੇ ਹਨ, ਜੇਕਰ ਉਹ ਸਰੀਰਕ ਰੋਗਾਂ ਕਰ ਕੇ ਮਹਾਂ ਰੋਗੀ ਭੀ ਹੋਣ ਤਾਂ ਭੀ ਉਹ ਆਪਣੇ ਆਪ ਨੂੰ ਆਰੋਗ ਨਿਸਚੇ ਕਰਦੇ ਹਨ।

*ਅਥਵਾ*- ਸਰੀਰ ਕਰ ਕੇ ਭਾਵੇਂ ਰੋਗੀ ਹਨ, ਪਰ ਆਰੋਗੵੰ= ਹੰਕਾਰ ਰੂਪੀ ਰੋਗ ਤੋਂ ਰਹਿਤ ਹਨ॥੨੫॥

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਮਨੁੱਖਾ ਜਨਮ ਧਾਰਨ ਦਾ ਕੀ ਧਰਮ ਹੈ? *ਗੁਰ ਉੱਤਰ-*

## ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ॥

ਹੇ ਪਿਆਰਿਓ! ਮਨੁੱਖਾ ਜਨਮ ਦੇ ਧਾਰਨ ਦਾ ਏਹੀ ਸਰੇਸ਼ਟ ਧਰਮ ਹੈ ਅਰਥਾਤ ਉੱਤਮ ਫੱਲ ਹੈ, ਜਿਹੜਾ ਕੇਵਲੰ= ਸ਼ੁੱਧ ਸਰੂਪ ਪਰਮਾਤਮਾ ਦੇ ਕੀਰਤਨੰ= ਜਸ ਦਾ ਰਮਣੰ= ਉਚਾਰਣਾ ਹੈ।

## ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪ੍ਤੇ ॥ ੨੬ ॥

ਗੁਰੂ ਜੀ ਕਥਨ ਕਰਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਸ ਮਨੁੱਖਾ ਦੇਹ ਦੁਆਰੇ) ਮਹਾਤਮਾਂ ਜਨ ਨਾਰਾਇਣ ਦੇ ਨਾਮ ਰੂਪ ਅੰਮ੍ਰਿਤ ਨੂੰ ਪੀਂਵਦੇ ਹੋਏ ਨ ਤ੍ਰਿਪ੍ਤੇ= ਰੱਜਦੇ ਨਹੀਂ ਹਨ॥੨੬॥

*ਯਥਾ*-ਮਾਧਉ ਜਲ ਕੀ ਪਿਆਸ ਨ ਜਾਇ॥
ਜਲ ਮਹਿ ਅਗਨਿ ਉਠੀ ਅਧਿਕਾਇ॥੧॥ ਰਹਾਉ॥
ਤੂੰ ਜਲਨਿਧਿ ਹਉ ਜਲ ਕਾ ਮੀਨੁ॥
ਜਲ ਮਹਿ ਰਹਉ ਜਲਹਿ ਬਿਨੁ ਖੀਨੁ॥੧॥

*(ਗਉੜੀ ਕਬੀਰ ਜੀ, ਪੰਨਾ ੩੨੩)*

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਨਾਮ ਰੂਪ ਅੰਮ੍ਰਿਤ ਦੇ ਪੀਣ ਵਾਲੇ ਜੋ ਮਹਾਤਮਾਂ ਹਨ, ਉਹਨਾਂ ਦਾ ਸੁਭਾਵ ਕੈਸਾ ਹੁੰਦਾ ਹੈ? *ਗੁਰ ਉੱਤਰ*-

## ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ ॥

ਦੂਜੇ ਦੇ ਬਚਨਾਂ ਕੁਬਚਨਾਂ ਦੇ ਸਹਣ= ਸਹਾਰਨ ਵਾਲਾ ਤੇ ਸੀਲ= ਕੋਮਲ ਰਹਿਣੇ ਵਾਲਾ ਸੰਤਾਂ ਦਾ ਸੁਭਾਵ ਹੈ ਅਤੇ ਮਿੱਤਰਾਂ ਤੇ ਦੁਰਜਨਹ= ਵੈਰੀਆਂ ਵਿਖੇ ਭਾਈ ਕੱਨ੍ਹਈਆਂ ਜੀ ਵਾਂਗੂੰ ਜਿਨ੍ਹਾਂ ਦੀ ਇਕ ਸਮਾਨ ਬਿਰਤੀ ਰਹਿੰਦੀ ਹੈ।*

ਅਗਲੀ ਪੰਗਤੀ ਵਿਚ ਸੰਤਾਂ ਦੇ ਸਮ ਦ੍ਰਿਸ਼ਟੀ ਵਾਲੇ ਸੁਭਾਵ ਨੂੰ ਸਪਸ਼ਟ ਕਰਦੇ ਹਨ-

## ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ ॥ ੨੭ ॥

ਸਤਿਗੁਰ ਦੇਵ ਜੀ ਆਖਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਉਹਨਾਂ ਸੰਤਾਂ ਦੀ ਪ੍ਰਸੰਨਤਾ ਲੈਣ ਵਾਸਤੇ ਇਕ ਸ਼ਰਧਾਲੂ ਪੁਰਸ਼) ਅਨੇਕ ਪ੍ਰਕਾਰ ਦੇ ਬੜੇ ਸੋਹਣੇ ਭੋਜਨ ਲੈ ਕੇ ਸੰਤਾਂ ਦੇ ਉਪ= ਸਮੀਪ ਤਿਸਟਤੇ= ਖੜਾ ਹੈ ਕਿ ਜਦੋਂ ਸਮਾਧੀ ਤੋਂ ਵੇਹਲੇ ਹੋਣਗੇ ਮੈਂ ਭੋਜਨ ਖਵਾਵਾਂਗਾ ਅਤੇ ਦੂਸਰਾ ਨਿੰਦਕ ਪੁਰਸ਼ ਆਵਧ= ਸ਼ਸਤ੍ਰ ਲੈ ਕੇ ਮਹਾਤਮਾਂ ਦਾ ਸਿਰ ਉਤਾਰਨ ਲਈ ਪਾਸ ਖੜਾ ਹੈ, ਕਿ ਮੈਂ ਹੁਣੇ ਹੀ ਇਸ ਪਖੰਡੀ ਦਾ ਸਿਰ ਕੱਟਦਾ ਹਾਂ। ਕਿਉਂਕਿ ਇਸ ਨੇ ਪਖੰਡ ਨਾਲ ਸਾਰੀ ਦੁਨੀਆਂ ਲੁੱਟ ਖਾਧੀ ਹੈ। ਪਰ ਇਸ ਤਰ੍ਹਾਂ ਦੇ ਦੋਹਾਂ ਮਨੁੱਖਾਂ ਵਿਚ ਸੰਤਾਂ ਦੀ ਇਕ ਸਮਾਨ ਦ੍ਰਿਸ਼ਟੀ ਹੈ। ਜੋ ਸੇਵਕ ਅਨੇਕ ਪ੍ਰਕਾਰ ਦੇ ਭੋਜਨ ਲਈ ਖੜ੍ਹਾ ਹੈ, ਉਸ 'ਤੇ ਸੰਤਾਂ ਦੀ ਪ੍ਰਸੰਨਤਾ ਨਹੀਂ ਹੈ, ਤੇ ਜਿਹੜਾ ਨਿੰਦਕ ਸਿਰ ਵੱਢਣ ਨੂੰ ਸ਼ਸਤ੍ਰ ਲੈ ਕੇ ਨਜ਼ਦੀਕ ਖੜਾ ਹੈ ਉਸ ਉੱਪਰ ਕੋਈ ਰੋਸ ਨਹੀਂ ਹੈ॥ ੨੭॥

*ਯਥਾ*-ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ॥
ਕਾਜ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ॥ ੧॥
ਮਨ ਮੇਰੇ ਰਾਮ ਰਉ ਨਿਤ ਨੀਤਿ॥
ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ॥ ੧॥ ਰਹਾਉ॥

*(ਮਾਰੂ ਮਹਲਾ ੫, ਪੰਨਾ ੧੦੧੭)*

---

**ਮਿਤ੍ਰਸ੍ਯ ਪਾਠ ਇਕੱਠਾ ਹੀ ਹੈ, ਕਿਉਂਕਿ ਇਹ ਬਹੁ ਵਾਚੀ ਸ਼ਬਦ ਹੈ, ਮਿੱਤਰਾਂ ਵਿਖੇ।*
*ਵਾ:-ਮਿੱਤਰਾਂ ਤੇ ਦੁਰਜਨਾਂ ਵਿਖੇ ਇਕ ਸਮ ਸੁਭਾਵ ਅਸ=ਹੈ।*

ਇਸ ਤਰ੍ਹਾਂ ਦੇ ਸਮਦ੍ਰਿਸ਼ਟੀ ਸੁਭਾਵ ਵਾਲੇ ਸੰਤ ਕਿਧਰੇ ਵੀ ਚਲੇ ਜਾਣ, ਉਹਨਾਂ ਦਾ ਨਿਰਾਦਰ ਨਹੀਂ ਹੁੰਦਾ।

## ਤਿਰਸਕਾਰ ਨਹ ਭਵੰਤਿ ਨਹ ਭਵੰਤਿ ਮਾਨ ਭੰਗਨਹ॥

(ਹੇ ਹਰੀ ਲਾਲ ਕ੍ਰਿਸ਼ਨ ਲਾਲ! ਐਸੇ ਸੰਤਾਂ ਦਾ ਇਸ ਲੋਕ ਵਿਚ ਵੀ) ਤਿਰਸਕਾਰ= ਨਿਰਾਦਰ, ਨਹ ਭਵੰਤਿ= ਨਹੀਂ ਹੁੰਦਾ, ਜੇਕਰ ਪਤਾਲ ਵਿਚ ਚਲੇ ਜਾਣ ਤਾਂ ਉਸ ਜਗ੍ਹਾ ਪਰ ਵੀ ਉਹਨਾਂ ਸੰਤਾਂ ਦਾ ਮਾਨ= ਆਦਰ ਭੰਗਨਹ= ਦੂਰ ਨਹੀਂ ਭਵੰਤ= ਹੁੰਦਾ, ਸਗੋਂ ਪਤਾਲ ਵਿਚ ਬਲ ਰਾਜਾ ਅਤੇ ਪਤਾਲੀ ਜੀਵ ਉਹਨਾਂ ਸੰਤਾਂ ਦੀ ਸੇਵਾ ਕਰਦੇ ਹਨ।

## ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੂਖਨਹ॥

ਜੇਕਰ ਉਹ ਸੰਤ ਸਵਰਗ ਵਿਚ ਚਲੇ ਜਾਣ ਤਾਂ ਉਥੇ ਵੀ ਸ਼ੋਭਾ ਤੋਂ ਰਹਿਤ ਨਹੀਂ ਭਵੰਤਿ= ਹੁੰਦੇ, ਸਗੋਂ ਸਾਰੇ ਦੇਵਤੇ ਇੰਦਰ ਦੇ ਸਹਿਤ ਸੋਭਾ ਕਰਦੇ ਹਨ।

*ਯਥਾ* - ਸਾਧ ਕੈ ਸੰਗਿ ਸੋਭਾ ਸੁਰਦੇਵਾ॥

*(ਗਉੜੀ ਸੁਖਮਨੀ ਮ: ਪੰਨਾ ੨੭੧)*

*ਅਥਵਾ:* - ਜੇ ਉਹ ਸੰਤ ਧਰਮਰਾਜ ਦੇ ਪਾਸ ਚਲੇ ਜਾਣ ਤਾਂ ਉਥੇ ਵੀ ਸੋਭਾ ਤੋਂ ਰਹਿਤ ਨਹੀਂ ਹੁੰਦੇ, ਸਗੋਂ ਧਰਮ ਰਾਜਾ ਸੇਵਾ ਕਰਦਾ ਹੈ।

*ਯਥਾ*- ਸਾਧਸੰਗਿ ਧਰਮ ਰਾਇ ਕਰੇ ਸੇਵਾ॥

*(ਗਉੜੀ ਸੁਖਮਨੀ ਮ: ੫, ਪੰਨਾ ੨੭੧)*

*ਤਥਾ*- ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ॥

*(ਸਾਰੰਗ ਕੀ ਵਾਰ, ਪੰਨਾ ੧੨੪੮)*

*ਤਥਾ*- ਨਾਮੁ ਧਿਆਇਨ ਸਾਜਨਾ ਜਨਮ ਪਦਾਰਥੁ ਜੀਤਿ॥
ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥ ੧੦॥ *(ਪੰਨਾ ੧੪੨੫)*

ਅਤੇ ਉਹਨਾਂ ਸੰਤਾਂ ਨੂੰ ਕੋਈ ਵੀ ਸੰਸਾਰਕ ਦੁਖ ਨਹ ਪੋਹੰਤਿ = ਨਹੀਂ ਪੋਂਹਦਾ।

## ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ
## ਨਾਨਕ ਸੇ ਪ੍ਰਾਣੀ ਸੁਖ ਬਾਸਨਹ॥ ੨੮॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਐਸੇ) ਸੰਤਾਂ ਦੇ ਸੰਗਹ= ਨਾਲ ਮਿਲ ਕੇ ਜਿਹੜੇ ਪੁਰਸ਼ ਗੋਵਿੰਦ ਦੇ ਨਾਮ ਨੂੰ ਜਪਦੇ ਹਨ, ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਉਹ ਪੁਰਸ਼ ਸੁਖਾਂ ਵਿਚ ਬਾਸਨਹ= ਵਸਦੇ ਹਨ।

*ਅਥਵਾ*- ਉਹ ਪੁਰਸ਼ ਸੁਖਾਂ ਦੇ ਬਾਸਨਹ= ਪਾਤ੍ਰ ਹੋਏ ਹਨ। *ਅਥਵਾ*- ਜਿਸ ਤਰ੍ਹਾਂ ਫੁੱਲਾਂ ਵਿੱਚੋਂ ਵਾਸ਼ਨਾ ਨਿਕਲਦੀ ਹੈ, ਤੈਸੇ ਉਹਨਾਂ ਪੁਰਸ਼ਾਂ ਵਿਚੋਂ ਸੁਖ ਨਿਕਲਦੇ ਹਨ॥ ੨੮॥

ਅਗਲੇ ਸਲੋਕ ਵਿਚ ਪਰਮਾਤਮਾ ਨੂੰ ਰਾਜਾ ਰੂਪ ਵਰਣਨ ਕਰ ਕੇ ਤੇ ਸੰਤ ਉਸ ਦੀ ਸੈਨਾ ਕਥਨ ਕਰਦੇ ਹਨ—

*ਯਥਾ*- ਕੋਊ ਹਰਿ ਸਮਾਨਿ ਨਹੀ ਰਾਜਾ॥

ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥ ੧ ॥

*(ਬਿਲਾਵਲੁ ਕਬੀਰ ਜੀ, ਪੰਨਾ ੮੫੬)*

## ਸੈਨਾ ਸਾਧ ਸਮੂਹ ਸੂਰ ਅਜਿਤੰ ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਪਰਮਾਤਮ ਦੇਵ ਰੂਪ ਰਾਜਾ ਦੀ) ਸਮੂਹ ਸੰਤ ਹੀ ਸੈਨਾ ਹੈ। ਫਿਰ ਇਹ ਸੰਤ ਅਜਿੱਤ ਸੂਰਮੇ ਹਨ, ਜੋ ਕਿਸੇ ਪਾਸੋਂ ਜਿੱਤੇ ਨਹੀਂ ਜਾਂਦੇ।

*ਯਥਾ*-ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥+

*(ਆਸਾ ਮਹਲਾ ੫, ਪੰਨਾ ੩੯੨)*

## ਸੰਨਾਹੰ ਤਨਿ ਨਿੰਮ੍ਰਤਾਹ ॥

ਤੇ ਨਿਮ੍ਰੰਤਾ ਗੁਣ ਧਾਰਨ ਰੂਪ ਸੰਨਾਹੰ= ਸੰਜੋਅ ਸੰਤਾਂ ਰੂਪੰ ਸੂਰਮਿਆਂ ਨੇ ਆਪਣੇ ਤਨ ਉਪਰ ਪਹਿਰੀ ਹੋਈ ਹੈ (ਤਾਂ ਕਿ ਲੋਕਾਂ ਦੀਆਂ ਤਰਕਾਂ ਰੂਪ ਤਲਵਾਰ ਨਾ ਕੱਟ ਸਕੇ)।

*ਪ੍ਰਸ਼ਨ*-ਪ੍ਰਤੱਖ ਸੂਰਮਿਆਂ ਪਾਸ ਸ਼ਸਤ੍ਰ ਹੁੰਦੇ ਹਨ, ਸੰਤਾਂ ਰੂਪ ਸੂਰਮਿਆਂ ਪਾਸ ਸ਼ਸਤ੍ਰ ਕਿਹੜੇ ਹਨ?

*ਗੁਰ ਉੱਤਰ*-

## ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ ॥

ਗੋਵਿੰਦ ਦੇ ਗੁਣਾਂ ਦੇ ਰਮਣੰ= ਉਚਾਰਨੇ ਰੂਪ ਆਵਧਹ= ਸ਼ਸਤ੍ਰ ਸੰਤਾਂ ਰੂਪ ਸੂਰਮਿਆਂ ਪਾਸ ਹਨ, ਭਗਤੀ ਰੂਪ ਤਲਵਾਰ ਹੈ, ਗਿਆਨ ਰੂਪ ਖੰਡਾ ਹੈ ਤੇ ਗੁਰ ਉਪਦੇਸ਼ ਰੂਪ ਚਰਮਣਹ= ਢਾਲ ਦੀ ਓਟ ਮਨ ਰੂਪ ਕਰ= ਹੱਥ ਵਿਚ ਫੜੀ ਹੋਈ ਹੈ (ਤਾਂ ਕਿ ਵਿਕਾਰਾਂ ਰੂਪ ਤੀਰ ਨਾ ਲੱਗ ਸਕਣ।)

*ਪ੍ਰਸ਼ਨ*- ਰਾਜਿਆਂ ਪਾਸ ਚਾਰ ਪ੍ਰਕਾਰ ਦੀ ਸੈਨਾ ਹੁੰਦੀ ਹੈ: ਘੋੜ ਅਸਵਾਰ, ਹਾਥੀ ਅਸਵਾਰ, ਰਥ ਅਸਵਾਰ, ਤੇ ਪੈਦਲ। ਇਸ ਤਰਫ ਚਾਰ ਪ੍ਰਕਾਰ ਦੀ ਸੈਨਾ ਕਿਹੜੀ ਹੈ? *ਗੁਰ ਉੱਤਰ*-

## ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ ॥

(੧) ਜਿਹੜੇ ਮਹਾਤਮਾਂ ਨਾਮ ਦੇ ਸਰਵਣ ਕਰਨ ਵਾਲੇ ਹਨ ਉਹ ਤਾਂ ਅਸ੍ਵ ਆਰੂੜਤੇ= ਘੋੜ ਅਸਵਾਰ ਸੂਰਮੇ ਹਨ।

(੨) ਜਿਹੜੇ ਮਹਾਤਮਾਂ ਨਾਮ ਦੇ ਮੰਨਨ ਕਰਨ ਵਾਲੇ ਹਨ ਤੇ= ਉਹ ਰਥ ਆਰੂੜ = ਅਸਵਾਰ ਸੂਰਮੇਂ ਹਨ।

(੩) ਜੋ ਨਿਧਿਆਸਨ ਕਰਨ ਵਾਲੇ ਹਨ ਉਹ ਨਾਗਹ= ਹਾਥੀ ਅਸਵਾਰ ਸੂਰਮੇਂ ਹਨ।

(੪) ਬਾਕੀ ਵੈਰਾਗ ਵਿਵੇਕ ਆਦਿ ਸਾਧਨਾਂ ਦੇ ਕਰਨ ਵਾਲੇ ਜੋ ਸੰਤ ਹਨ ਉਹ ਪੈਦਲ ਸੂਰਮੇਂ ਹਨ।

ਪ੍ਰਭੂ ਦੇ ਸਰੂਪ ਨੂੰ ਜਿਹੜਾ ਬੁੱਝਣਾ ਹੈ ਏਹੀ ਇਕ ਰਸਤਾ ਹੈ ਇਸ ਰਸਤੇ ਪਰ ਚਾਰ ਪ੍ਰਕਾਰ ਦੇ ਸੰਤਾਂ ਰੂਪ ਸੂਰਮੇਂ ਚਲਣਾ ਕਰਦੇ ਹਨ।

---

*+ਅਥਵਾ-ਸੰਤ ਹੀ ਰਾਜਾ ਰੂਪ ਹਨ:*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥* *(ਜੈਤਸਰੀ ਵਾਰ, ਪੰਨਾ ੭੦੭)*
*ਅਤੇ ਸੰਤਾਂ ਦੇ ਹਿਰਦੇ ਵਿਚ ਜੋ ਵੈਰਾਗ ਵਿਵੇਕ ਆਦਿਕ ਸਮੂਹ ਸ਼ੁਭ ਗੁਣ ਹਨ, ਏਹੀ ਉਹਨਾਂ ਦੀ ਸੈਨਾ ਹੈ, ਇਹ ਸ਼ੁਭ-ਗੁਣ ਅਜਿੱਤ ਸੂਰਮੇਂ ਹਨ।*

*ਅਥਵਾ*- ਪ੍ਰਭੂ ਦੇ ਗਿਆਨ ਭਗਤੀ ਰੂਪ ਰਸਤੇ ਵਿਖੇ ਚਲਣਾ ਜਿਹੜਾ ਬੁਝਦੇ ਸਨ, ਇਹੋ ਹੀ ਰਸਤੇ ਵਿਖੇ ਚਲਦੇ ਹਨ।

## ਬਿਚਰਤੇ ਨਿਰਭਯੰ ਸਤ੍ਰੁ ਸੈਨਾ

ਕਾਮ, ਕ੍ਰੋਧ ਆਦੀ ਸ਼ੱਤ੍ਰੂਆਂ ਦੀ ਸੈਨਾ ਵਿਚ ਐਸੇ ਸੰਤਾਂ ਰੂਪ ਸੂਰਮੇ ਨਿਰਭਯੰ= ਨਿਡਰ ਹੋ ਕੇ ਬਿਚਰਤੇ= ਫਿਰਦੇ ਹਨ।

ਜਿਵੇਂ ਜਿਸ ਮਨੁੱਖ ਦੇ ਮੂੰਹ ਵਿਚ ਗਾਰੜੂ ਮੰਤਰ ਹੋਵੇ ਤਾਂ ਉਹ ਪੁਰਸ਼ ਸੱਪਾਂ ਵਿਚ ਨਿਰਭੈ ਹੋ ਕੇ ਵਿਚਰਦਾ ਹੈ, ਉਸ ਨੂੰ ਸੱਪਾਂ ਦੀ ਵਿਹੁ ਨਹੀਂ ਚੜ੍ਹਦੀ।

*ਪ੍ਰਸ਼ਨ*- ਜਿਵੇਂ ਪ੍ਰਤੱਖ ਸੂਰਮਿਆਂ ਦੀ ਧਾਵਣੀ ਹੁੰਦੀ ਹੈ, ਇਸੇ ਤਰ੍ਹਾਂ ਇਹਨਾਂ ਸੰਤਾਂ ਰੂਪ ਸੂਰਮਿਆਂ ਦੀ ਧਾਵਣੀ ਕਿਹੜੀ ਹੈ? *ਗੁਰ ਉੱਤਰ :-*

## ਧਾਯੰਤੇ ਗੋੁਪਾਲ ਕੀਰਤਨਹ॥

ਇਕ ਮਨ ਹੋ ਕੇ ਜੋ ਗੋਪਾਲ ਦਾ ਕੀਰਤਨ ਉੱਚੀ ਧੁਨ ਲਗਾ ਕੇ ਕਰਦੇ ਹਨ, ਏਹੀ ਸੰਤਾਂ ਦੀ ਧਾਯੰਤੇ= ਧਾਵਣੀ ਹੈ।

*ਅਥਵਾ:*- ਜੈਸੇ ਕਿਸੇ ਆਕੀ ਮੋਰਚੇ ਨੂੰ ਧਾਵਾ ਕਰ ਕੇ ਤੋੜੀਦਾ ਹੈ, ਐਸੇ ਵਿਕਾਰਾਂ ਰੂਪੀ ਆਕੀ ਸ਼ਤ੍ਰੂਆਂ ਨੂੰ, ਵਾ-ਮਨ ਰੂਪੀ ਆਕੀ ਦੁਸ਼ਮਣ ਨੂੰ ਜਿੱਤਣ ਵਾਸਤੇ ਜੋ ਸਾਧ ਸੰਗਤ ਵਿਖੇ ਇਕੱਠੇ ਹੋ ਕੇ ਗੋਪਾਲ ਦੇ ਕੀਰਤਨ ਨੂੰ ਕਰਦੇ ਹਨ, ਏਹੀ ਧਾਵਾ ਕਰਦੇ ਹਨ।

## ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸੵੰ ਕਰੋਤਿ ਪੰਚ ਤਸਕਰਹ॥ ੨੯॥

ਗੁਰੂ ਜੀ ਕਥਨ ਕਰਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਐਸੇ ਸੰਤਾਂ ਨੇ) ਬਿਸ੍ਵ= ਸੰਪੂਰਣ ਸੰਸਾਰ ਨੂੰ ਜਿੱਤ ਲਿਆ ਹੈ। ਅਰਥਾਤ ਮਿੱਥਿਆ ਰੂਪ ਨਿਸਚੇ ਕੀਤਾ ਹੈ।

*ਯਥਾ*- ਇਹੁ ਜਗੁ ਧੂਏਂ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥ ੧॥

*(ਬਸੰਤੁ ਮਹਲਾ ੯, ਪੰਨਾ ੧੧੮੬)*

*ਅਥਵਾ*- ਮਨ ਨੂੰ ਜਿਹੜਾ ਜਿੱਤਿਆ ਹੈ ਇਸੀ ਤੇ ਸੰਪੂਰਨ ਸੰਸਾਰ ਨੂੰ ਜਿੱਤਿਆ ਹੈ।

*ਯਥਾ*- ਮਨਿ ਜੀਤੈ ਜਗੁ ਜੀਤੁ॥ *(ਪੰਨਾ ੬)*

ਅਤੇ ਪੰਜ ਕਾਮ ਆਦੀ ਤਸਕਰਹ= ਚੋਰਾਂ ਨੂੰ ਆਪਣੇ ਵਸੵੰ ਕਰੋਤਿ= ਅਧੀਨ ਕੀਤਾ ਹੈ, ਇਸ ਕਰ ਕੇ ਸੰਤ ਅਜਿੱਤ ਸੂਰਮੇ *ਹਨ*॥੨੯॥

ਹੁਣ ਅਨੇਕ ਦ੍ਰਿਸ਼ਟਾਂਤਾਂ ਦੁਆਰਾ ਸੰਸਾਰ ਨੂੰ ਮਿੱਥਿਆ ਜਣਾਉਂਦੇ ਹਨ-

## ਮ੍ਰਿਗ ਤ੍ਰਿਸਨਾ ਗੰਧਰਬ ਨਗਰੰ ਦ੍ਰੁਮ ਛਾਯਾ ਰਚਿ ਦੁਰਮਤਿਹ॥ ਤਤਹ ਕੁਟੰਬ ਮੋਹ ਮਿਥੵਾ

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਜਿਸ ਤਰ੍ਹਾਂ) ਮ੍ਰਿਗ ਤ੍ਰਿਸ਼ਨਾ ਦਾ ਜਲ ਮਿੱਥਿਆ ਹੁੰਦਾ ਹੈ, ਜੈਸੇ ਗੰਧਰਬ ਨਗਰੀ ਮਿੱਥਿਆ ਭਾਸਦੀ ਹੈ ਤੇ ਦ੍ਰੁਮ= ਬਿੱਛ ਦੀ ਛਾਇਆ ਜੈਸੇ ਅਨਿਸਥਿਰ ਹੁੰਦੀ ਹੈ। ਤਤਹ= ਤੈਸੇ ਹੀ ਇਹ ਕੁਟੰਬ ਦਾ ਮੋਹ ਮਿਥਿਆ ਹੈ, ਪਰ ਦੁਰਮਤੀਆ ਪੁਰਸ਼ ਐਸੇ ਨਾ ਜਾਣਦਾ ਹੋਇਆ ਤਿਸ ਕੁਟੰਬ ਦੇ

ਮਿਥਿਆ ਮੋਹ ਵਿਚ ਫਸ ਰਿਹਾ ਹੈ।

**ਦੂਜਾ ਭਾਵ-**

**ਮ੍ਰਿਗ ਤ੍ਰਿਸਨਾ-**ਮ੍ਰਿਗ ਤ੍ਰਿਸ਼ਨਾ ਦੇ ਜਲ ਸਮਾਨ ਇਹ ਪਦਾਰਥ ਹਨ। ਨਾ ਇਹ ਪਹਿਲੇ ਸਨ, ਨਾ ਹੀ ਇਹ ਪਦਾਰਥ ਅੱਗੇ ਹੋਣਗੇ, ਵਿਚ ਵਿਚਾਲੇ ਇਹ ਪਦਾਰਥ ਕਿਵੇਂ ਸਤ ਹੋ ਸਕਦੇ ਹਨ?

**ਗੰਧਰਬ ਨਗਰੰ-** ਗੰਧਰਬ ਨਗਰੀ ਦੇ ਸਮਾਨ ਇਹ ਸੰਸਾਰ ਝੂਠਾ ਹੈ।

**ਦ੍ਰੂਮ ਛਾਯਾ-**ਬ੍ਰਿੱਛ ਦੇ ਸਮਾਨ ਇਹ ਸਰੀਰ ਹੈ ਤੇ ਛਾਂ ਦੇ ਸਮਾਨ ਮਾਇਆ ਹੈ। ਜਿਸ ਵੇਲੇ ਪ੍ਰਾਰਬਧ ਰੂਪੀ ਸੂਰਜ (ਪੁੰਨੀ ਪੁਰਸ਼ਾਂ ਪਾਸ ਚਲੇ ਜਾਣ ਰੂਪੀ) ਪਸਚਮ ਦਿਸ਼ਾ ਦੀ ਤਰਫ ਜਾਂਦਾ ਹੈ ਤਾਂ ਮਾਇਆ ਰੂਪੀ ਛਾਂ ਨਾਸ ਹੋ ਜਾਂਦੀ ਹੈ।

*ਯਥਾ-* ਦ੍ਰੂਮ ਛਾਯਾ ਜੈਸੇ ਬਿਨਸਤ ਪਵਨ ਝੂਲਤ ਮੇਂਹ॥

ਤਾਂ ਫਿਰ ਕੇਵਲ ਸਰੀਰ ਰੂਪ ਬ੍ਰਿੱਛ ਹੀ ਖੜਾ ਰਹਿ ਜਾਂਦਾ ਹੈ। ਪਰ

***ਰਚਿ ਦੁਰਮਤਿਹ॥*** ਦੁਰਮਤੀਏ ਪੁਰਸ਼ ਭਰਮ ਕਰ ਕੇ ਇਹਨਾਂ ਮਿੱਥਿਆ ਪਦਾਰਥਾਂ ਵਿਚ ਰਚ ਰਹੇ ਹਨ।

## ਸਿਮਰੰਤਿ ਨਾਨਕ ਰਾਮ ਰਾਮ ਨਾਮਹ॥੩੦॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਤੁਹਾਨੂੰ ਚਾਹੀਦਾ ਹੈ ਕਿ ਸਾਰਿਆਂ ਵਿਚ) ਰਮੇ ਹੋਏ ਰਾਮ ਦੇ ਨਾਮ ਦਾ ਸਿਮਰਨ ਕਰੋ॥ ੩੦॥ ਅਤੇ ਵਾਹਿਗੁਰੂ ਅੱਗੇ ਨਿੰਮ੍ਰਤਾ ਸਹਿਤ ਇਸ ਤਰ੍ਹਾਂ ਬੇਨਤੀ ਕਰੋ-

## ਨਚ ਬਿਦਿਆ ਨਿਧਾਨ ਨਿਗਮੰ ਨਚ ਗੁਣਗ੍ਯ ਨਾਮ ਕੀਰਤਨਹ॥

**ਪਹਿਲਾ ਅਰਥ-** ਹੇ ਵਾਹਿਗੁਰੂ! ਨਿਗਮੰ-ਵੇਦਾਂ ਦੀ ਵਿੱਦਿਆ ਦਾ ਨਿਧਾਨ= ਖਜ਼ਾਨਾ ਵੀ ਮੈਂ ਨਚ= ਨਹੀਂ ਹਾਂ, ਵਾ:-ਵੇਦਾਂ ਦੀ ਵਿੱਦਿਆ ਪੜ੍ਹਨ ਵਿਚ ਮੈਂ ਨਿਧਾਨ= ਚਤੁਰ ਨਹੀਂ ਹਾਂ। ਤੇ ਗੁਣਗ੍ਯ= ਸ਼ੁਭ ਗੁਣਾਂ ਦਾ ਗਿਆਤਾ ਵੀ ਮੈਂ ਨਚ= ਨਹੀਂ ਹਾਂ ਅਤੇ ਨਾਮ ਦਾ ਕੀਰਤਨ ਕਰਨਾ ਵੀ ਮੈਂ ਜਾਣਦਾ ਨਚ= ਨਹੀਂ ਹਾਂ।

## ਨਚ ਰਾਗ ਰਤਨ ਕੰਠੰ ਨਹ ਚੰਚਲ ਚਤੁਰ ਚਾਤੁਰਹ॥

ਹੇ ਪ੍ਰਭੂ! ਰਤਨ ਰੂਪ ਰਾਗਾਂ ਦੇ ਗਾਉਣ ਵਾਲਾ ਮੇਰਾ ਕੰਠੰ= ਗਲਾ ਵੀ ਰਸੀਲਾ ਨਚ= ਨਹੀਂ ਹੈ,

*ਅਥਵਾ-* ਨਾ ਮੇਰੇ ਵਿਚ ਰਾਗ= ਪਰੇਮ ਹੈ, ਨਾ ਰਤਨ= ਵੈਰਾਗ ਹੈ, ਨਾ ਹੀ ਇਹਨਾਂ ਸਾਧਨਾਂ ਦੇ ਕੰਠੰ= ਧਾਰਨ ਦੀ ਸ਼ਕਤੀ ਹੈ ਅਤੇ ਨਾ ਮੈਂ ਸ਼ਾਸਤ੍ਰਾਂ ਵਿਚ ਚਤੁਰ ਹਾਂ, ਨਾ ਮੈਂ ਵਿਹਾਰਾਂ ਵਿਚ ਚੰਚਲ ਹਾਂ ਅਤੇ ਨਾ ਮੈਂ ਪਰਮਾਰਥ ਵਿਚ ਚਾਤੁਰ ਹਾਂ।

## ਭਾਗ ਉਦਿਮ ਲਬਧੑੰ ਮਾਇਆ ਨਾਨਕ ਸਾਧਸੰਗਿ ਖਲ ਪੰਡਿਤਹ॥੩੧॥

ਹੇ ਵਾਹਿਗੁਰੂ! ਇਤਿਆਦਿ ਮਾਇਆ, ਵਾ- ਭਗਤੀ ਰੂਪੀ ਮਾਇਆ ਭਾਗਾਂ ਦੇ ਉਦਿਮ= ਉਦੇ ਅਰਥਾਤ ਪ੍ਰਗਟ ਹੋਣ ਤੇ ਲੱਭਦੀ ਹੈ। ਵਾ- ਭਾਗਾਂ ਕਰ ਕੇ ਤੇ ਉੱਦਮ ਕਰ ਕੇ ਮਿਲਦੀ ਹੈ।

ਹੇ ਵਾਹਿਗੁਰੂ ਪਰਮੇਸ਼ਰ! ਅਸਾਨੂੰ ਕਿਰਪਾ ਕਰਕੇ ਸਤਿਸੰਗ ਬਖਸ਼ੋ, ਕਿਉਂਕਿ ਸਾਧ ਸੰਗਤ ਦੇ ਕਰਨ ਨਾਲ ਮੂਰਖ ਪੁਰਸ਼ ਵੀ ਪੰਡਿਤ ਹੋ ਜਾਂਦੇ ਹਨ॥ ੩੧॥

*ਯਥਾ-* ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥੧॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥ ੧॥ *(ਬਿਲਾਵਲੁ ਮਹਲਾ ੫, ਪੰਨਾ ੮੦੯)*

## ਦੂਜਾ ਅਰਥ-

*ਨਚ ਬਿਦਿਆ ਨਿਧਾਨ ਨਿਗਮੰ*

ਵਿੱਦਿਆ ਦਾ ਖਜ਼ਾਨਾ ਜੋ ਵੇਦ ਹਨ, ਉਹਨਾਂ ਵੇਦਾਂ ਦੇ ਪੜ੍ਹਨ ਵਿਚ ਨਿਗਮੰ= ਚਤੁਰ ਭੀ ਹੋ ਜਾਵੇ, ਤਾਂ ਭੀ ਧਾਰਨਾ ਤੋਂ ਬਿਨਾਂ ਉਸ ਪ੍ਰਭੂ ਦੀ ਪ੍ਰਾਪਤੀ ਨਚ= ਨਹੀਂ ਹੁੰਦੀ ।

*ਨਚ ਗੁਣਗ੍ਯ ਨਾਮ ਕੀਰਤਨਹ॥*

ਸਾਇੰਸ ਦੇ ਗੁਣਾਂ ਦਾ ਗਿਆਤਾ ਹੋਣ ਕਰ ਕੇ ਭੀ ਉਸ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਪਖੰਡ ਸਹਿਤ ਨਾਮ ਜਪਣ ਕਰ ਕੇ ਤੇ ਕੀਰਤਨਹ= ਵਿਸ਼ਨਪਦੇ ਆਦਿ ਦਾ ਕੀਰਤਨ ਕਰਨ ਨਾਲ ਭੀ ਉਸ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ।

*ਯਥਾ-*ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮਰਾਜੇ॥
ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥
*(ਆਸਾ ਮਹਲਾ ੪, ਪੰਨਾ ੪੫੦)*

*ਪ੍ਰਸ਼ਨ-* ਫਿਰ ਉਸ ਪ੍ਰਭੂ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ?

*ਉੱਤਰ-* ਸਾਧ ਸੰਗਤ ਦੇ ਕਰਨ ਨਾਲ।

*ਪ੍ਰਸ਼ਨ-* ਸਾਧ ਸੰਗਤ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? *ਉੱਤਰ-*

## ਭਾਗ ਉਦਿਮ ਲਬਧੵੰ ਮਾਇਆ ਨਾਨਕ ਸਾਧਸੰਗਿ ਖਲ ਪੰਡਿਤਹ॥੩੧॥

ਜੇ ਭਾਗਾਂ ਵਿੱਚ ਉੱਦਮ ਕਰਨਾ ਲਿਖਿਆ ਹੋਵੇ, ਤਾਂ ਸਾਧ ਸੰਗਤ ਦੀ ਪ੍ਰਾਪਤੀ ਰੂਪ ਮਾਇਆ ਲੱਭਦੀ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਸਾਧ ਸੰਗਤ ਕਰਕੇ ਖਲ= ਜੜ੍ਹ ਜੋ ਜੀਵ ਹੈ ਆਪਣੇ ਆਪ ਨੂੰ ਕਰਤਾ ਭੋਗਤਾ ਮੰਨਣ ਵਾਲਾ, ਉਹ ਜੀਵ ਪੰਡਿਤਹ= ਸਾਰੀਆਂ ਵਿੱਦਿਆ ਦੇ ਜਾਣਨ ਵਾਲਾ ਜੋ ਪੰਡਿਤ ਪ੍ਰਭੂ ਹੈ ਉਸ ਦਾ ਰੂਪ ਹੋ ਜਾਂਦਾ ਹੈ॥ ੩੧॥

*ਯਥਾ-* ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ॥ ੯॥
*(ਆਸਾ ਮਹਲਾ ੧ ਪਟੀ, ਪੰਨਾ ੪੩੨)*

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਅਸਾਨੂੰ ਕੋਈ ਮਾਲਾ ਦਿਓ ਜਿਸ ਨੂੰ ਫੇਰਿਆ ਕਰੀਏ। *ਗੁਰ ਉੱਤਰ-*

## ਕੰਠ ਰਮਣੀਯ ਰਾਮ ਰਾਮ ਮਾਲਾ

**ਪਹਿਲਾ ਅਰਥ-**ਕੰਠ ਨਾਲ ਰਮੇ ਹੋਏ ਰਮਣੀਯ= ਸੁੰਦਰ ਰਾਮ ਦਾ ਜੋ ਨਾਮ ਉਚਾਰਨਾ ਹੈ, ਏਹੀ ਮਾਲਾ ਫੇਰੋ।

*ਯਥਾ-* ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥

ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮ॥੧॥ *(ਸਲੋਕ ਕਬੀਰ, ਪੰਨਾ ੧੩੬੪)*

*ਪ੍ਰਸ਼ਨ-* ਹੱਥ ਉੱਚਾ ਕਰ ਕੇ ਜੋ ਗੁਥਲੀ ਵਿਚ ਮਾਲਾ ਫੇਰੀਦੀ ਹੈ, ਉਹ ਗੁਥਲੀ (ਗੋਮੁਖੀ) ਕਿਹੜੀ ਹੈ?

*ਗੁਰ ਉੱਤਰ-*

## ਹਸਤ ਊਚ ਪ੍ਰੇਮ ਧਾਰਣੀ॥

ਜੋ ਪ੍ਰੇਮ ਨੂੰ ਧਾਰ ਕੇ ਨਾਮ ਜਪਣਾ ਹੈ, ਏਹੀ ਇਕ ਹਸਤ ਊਚ= ਗੋਮੁਖੀ (ਗੁਥਲੀ) ਹੈ।

## ਜੀਹ ਭਣਿਜੋ ਉਤਮ ਸਲੋਕ ਉਧਰਣੰ ਨੈਨ ਨੰਦਨੀ॥੩੨॥

ਉੱਤਮ ਪਰਮੇਸ਼ਰ ਦਾ ਜੋ ਸਲੋਕ= ਜਸ ਕਰਨਾ ਹੈ ਏਹੀ ਜਿਹਵਾ ਦੁਆਰੇ ਨਾਮ ਦਾ ਉਚਾਰਨ ਕਰਨਾ ਹੈ।

*ਅਥਵਾ-* ਸਲੋਕ, ਸਰੂਪ, ਸਮੀਪ, ਸਾਯੁਜ ਇਹਨਾਂ ਚਾਰ ਮੁਕਤੀਆਂ ਦਾ ਦਾਤਾ ਜੋ ਨਾਮ ਹੈ, ਉਸ ਉੱਤਮ ਨਾਮ ਨੂੰ ਰਸਨਾ ਨਾਲ ਭਣਿਜੋ= ਉਚਾਰਨਾ ਕਰੋ। ਜੋ ਜੀਵ ਦੇ ਨੈਨ= ਨੇਤਰਾਂ ਨੂੰ ਨੰਦਨੀ= ਅਨੰਦ ਨਹੀਂ ਲੈਣ ਦੇਂਦੀ ਭਾਵ ਤਪਾਉਂਦੀ ਹੈ, ਉਸ ਮਾਇਆ ਤੋਂ ਉਧਰਣੰ= ਤਰ ਜਾਂਦਾ ਹੈ।

**ਦੂਜਾ ਅਰਥ-**

*ਪ੍ਰਸ਼ਨ-* ਮਾਇਆ ਤੋਂ ਕੌਣ ਬਚਦਾ ਹੈ? *ਗੁਰ ਉੱਤਰ-*

***ਕੰਠ ਰਮਣੀਯ ਰਾਮ ਰਾਮ ਮਾਲਾ***

ਜਿਸ ਨੇ ਆਪਣੇ ਕੰਠ ਵਿਖੇ ਰਮਣੀਯ= ਸੁੰਦਰ ਰਾਮ ਰਾਮ ਰੂਪੀ ਮਾਲਾ ਪਹਿਰੀ ਹੈ:

***ਹਸਤ ਊਚ ਪ੍ਰੇਮ ਧਾਰਣੀ॥***

ਅਤੇ ਪ੍ਰੇਮੀ ਰੂਪੀ ਹਸਤ ਊਚ= ਗੋਮੁਖੀ ਵਿਚ ਧਾਰ ਕੇ ਫੇਰੀ ਹੈ।

***ਜੀਹ ਭਣਿਜੋ ਉਤਮ ਸਲੋਕ ਉਧਰਣੰ ਨੈਨ ਨੰਦਨੀ॥੩੨॥***

ਰਸਨਾ ਨਾਲ ਉਤਮ ਜਸ ਦਾਇਕ ਸਲੋਕਾਂ ਨੂੰ ਜਿਸ ਨੇ ਭਣਿਜੋ= ਉਚਾਰਿਆ ਹੈ, ਉਹ ਪੁਰਸ਼ਾਂ ਨੇਤਰਾਂ ਨੂੰ ਅਨੰਦ ਦੇਣ ਵਾਲੀ ਜੋ ਮਾਇਆ ਹੈ ਉਸ ਤੋਂ ਉਧਰ ਗਿਆ ਭਾਵ ਬਚ ਗਿਆ ਹੈ॥੩੨॥

## ਗੁਰ ਮੰਤ੍ਰ ਹੀਣਸ੍ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਜੋ ਪ੍ਰਾਣੀ ਗੁਰਮੰਤਰ ਤੋਂ ਹੀਣ= ਰਹਿਤ ਅਸ= ਹੈ, ਉਸ ਦੇ ਜਨਮ ਨੂੰ ਧ੍ਰਿਗਕਾਰ ਹੈ ਅਤੇ ਉਹ ਸ੍ਰੇਸ਼ਟਾਚਾਰ ਤੋਂ ਭ੍ਰਸ਼ਟਿਆ ਹੋਇਆ ਹੈ।

*ਅਥਵਾ-* ਜੋ ਪ੍ਰਾਣੀ ਗੁਰਮੰਤਰ ਤੋਂ ਰਹਿਤ ਹੈ ਉਸ ਭ੍ਰਸਟਣਹ= ਪਾਪੀ ਦੇ ਜਨਮ ਨੂੰ ਧ੍ਰਿਗਕਾਰ ਹੈ।

### ਸਾਖੀ—ਨਾਰਦ ਮੁਨੀ ਦੀ

ਬ੍ਰਹਮਾ ਜੀ ਦੇ ਪੁੱਤਰ ਨਾਰਦ ਮੁਨੀ ਜੀ ਨਿਤਾਪ੍ਰਤੀ ਵਿਸ਼ਨੂੰ ਭਗਵਾਨ ਜੀ ਦੀ ਸਭਾ ਵਿਚ ਜਾਇਆ ਕਰਦੇ ਸਨ ਪਰ ਅਜੇ ਇਨ੍ਹਾਂ ਨੇ ਗੁਰੂ ਨਹੀਂ ਸੀ ਧਾਰਨ ਕੀਤਾ ਹੋਇਆ। ਜਿਸ ਕਰ ਕੇ ਇਸ ਦੇ ਚਲੇ ਜਾਣ ਮਗਰੋਂ

ਵਿਸ਼ਨੂੰ ਭਗਵਾਨ ਜੀ ਦੀ ਆਗਿਆ ਅਨੁਸਾਰ ਨਾਰਦ ਮੁਨੀ ਦੇ ਬੈਠਣ ਵਾਲੀ ਜਗ੍ਹਾ (ਨਿਗੁਰਾ ਹੋਣ ਦੇ ਕਾਰਨ) ਅਪਵਿੱਤਰ ਜਾਣ ਕੇ ਸਵਾ ਹੱਥ ਜ਼ਮੀਨ ਪੁੱਟ ਕੇ ਉਸ ਦੀ ਮਿੱਟੀ ਬਾਹਰ ਸੁਟਾਈ ਜਾਂਦੀ ਸੀ ਅਤੇ ਉਸ ਦੇ ਥਾਂ ਹੋਰ ਮਿੱਟੀ ਪਵਾਈ ਜਾਂਦੀ ਸੀ। ਇਕ ਦਿਨ ਕਿਸੀ ਦੇ ਨਾਰਦ ਮੁਨੀ ਨੂੰ ਆਖਿਆ ਕਿ ਵਿਸ਼ਨੂੰ ਮਹਾਰਾਜ ਜੀ ਆਪ ਜੀ ਦੀ ਬਹੁਤ ਨਿਰਾਦਰੀ ਕਰਦੇ ਹਨ।

ਇਹ ਗੱਲ ਸੁਣ ਕੇ ਨਾਰਦ ਮੁਨੀ ਜੀ ਨੂੰ ਪਰਤੀਤ ਨਾ ਆਈ ਤਦ ਉਸ ਨੇ ਕਿਹਾ ਜੇਕਰ ਮੇਰੇ ਕਹਿਣ ਤੇਂ ਨਿਸਚਾ ਨਹੀਂ ਹੈ ਤਾਂ ਕੱਲ੍ਹ ਜਿਸ ਵੇਲੇ ਦਰਸ਼ਨ ਕਰ ਕੇ ਆਵੇਂ ਤਾਂ ਰਸਤਿਓਂ ਵਾਪਸ ਜਾ ਕੇ ਫੇਰ ਦੇਖ ਲਵੀਂ।

ਅਗਲੇ ਦਿਨ ਨਾਰਦ ਮੁਨੀ ਜੀ ਨੇ ਉਸੇ ਤਰ੍ਹਾਂ ਕੀਤਾ, ਵਿਸ਼ਨੂੰ ਮਹਾਰਾਜ ਜੀ ਦੇ ਦਰਸ਼ਨ ਕਰ ਕੇ ਚਲਾ ਆਇਆ। ਰਸਤਿਓਂ ਪਰਤ ਕੇ ਵਾਪਸ ਗਿਆ ਤਾਂ ਕੀ ਦੇਖਿਆ ਕਿ ਵਿਸ਼ਨੂੰ ਮਹਾਰਾਜ ਜੀ ਠੀਕ ਮਿੱਟੀ ਪੁਟਵਾ ਰਹੇ ਹਨ। ਤਾਂ ਹੈਰਾਨ ਹੋ ਕੇ ਆਖਿਆ ਕਿ ਮਹਾਰਾਜ! ਆਪ ਮੇਰੀ ਇਤਨੀ ਨਿਰਾਦਰੀ ਕਰਦੇ ਹੋ ਕਿ ਮੇਰੀ ਬੈਠਣ ਵਾਲੀ ਜਗ੍ਹਾ ਦੀ ਮਿੱਟੀ ਪੁਟਵਾ ਰਹੇ ਹੋ? ਇਹ ਗੱਲ ਸੁਣ ਕੇ ਵਿਸ਼ਨੂੰ ਮਹਾਰਾਜ ਜੀ ਨੇ ਕਿਹਾ ਕਿ ਤੂੰ ਨਿਗੁਰਾ ਜੁ ਹੋਇਆ। ਨਿਗੁਰਾ ਪੁਰਸ਼ ਜਿਥੇ ਭੀ ਬੈਠਦਾ ਹੈ, ਉਹ ਜਗ੍ਹਾ ਅਪਵਿੱਤਰ ਹੋ ਜਾਂਦੀ ਹੈ ਜੇਕਰ ਤੂੰ ਆਪਣਾ ਆਦਰ ਚਾਹੁੰਦਾ ਹੈਂ ਤਾਂ ਕੋਈ ਗੁਰੂ ਧਾਰਨ ਕਰ। ਤਾਂ ਨਾਰਦ ਮੁਨੀ ਜੀ ਨੇ ਕਿਹਾ-ਮਹਾਰਾਜ ਜੀ! ਆਪ ਕਿਰਪਾ ਕਰ ਕੇ ਦੱਸੋ, ਮੈਂ ਕਿਸ ਨੂੰ ਗੁਰੂ ਧਾਰਨ ਕਰਾਂ? ਵਿਸ਼ਨੂੰ ਜੀ ਨੇ ਕਿਹਾ- ਜੋ ਤੈਨੂੰ ਸਵੇਰੇ ਸਭ ਤੋਂ ਪਹਿਲਾਂ ਹੀ ਘਰੋਂ ਆਉਂਦੇ ਨੂੰ ਰਸਤੇ ਵਿਚ ਮਿਲ ਜਾਵੇ ਤੂੰ ਉਸ ਨੂੰ ਆਪਣਾ ਗੁਰੂ ਨਿਸਚਿਤ ਕਰ ਲਵੀਂ। ਵਿਸ਼ਨੂੰ ਮਹਾਰਾਜ ਦੇ ਪਾਸੋਂ ਇਹ ਗੱਲ ਸੁਣ ਕੇ ਨਾਰਦ ਜੀ ਆਪਣੇ ਘਰ ਚਲੇ ਗਏ। ਦੂਸਰੇ ਦਿਨ ਜਦ ਸਵੇਰੇ ਵਿਸ਼ਨੂੰ ਮਹਾਰਾਜ ਦੀ ਸਭਾ ਵੱਲ ਆਏ ਤਾਂ ਰਸਤੇ ਵਿਚ ਇਕ ਫੰਧਕ ਮਿਲ ਗਿਆ। *ਨਾਰਦ ਜੀ ਨੇ ਉਸੇ ਨੂੰ ਹੀ ਗੁਰੂ ਜਾਣ ਕੇ ਮੱਥਾ ਟੇਕਿਆ ਪਰ ਮਨ ਵਿਚ ਸ਼ੰਕਾ ਕੀਤੀ ਕਿ ਗੁਰੂ ਤਾਂ ਮਿਲਿਆ ਪਰ ਕੋਈ ਨਾਮ ਰਸੀਆ ਤਤਵੇਤਾ ਮਹਾਂ ਪੁਰਸ਼ ਨਹੀਂ ਮਿਲਿਆ, ਪਾਪੀ ਜੀਵ-ਹਿੰਸਕ ਹੀ ਮਿਲਿਆ ਹੈ। ਇਉਂ ਸ਼ੰਕਾ ਕਰਦਾ ਹੋਇਆ ਵਿਸ਼ਨੂੰ ਮਹਾਰਾਜ ਦੀ ਕਚਹਿਰੀ ਵਿਚ ਪੁੱਜਾ। ਵਿਸ਼ਨੂੰ ਜੀ ਨੇ ਪੁੱਛਿਆ ਕੀ ਗੁਰੂ ਧਾਰਨ ਕੀਤਾ ਹੈ? ਤਾਂ ਕਿਹਾ ਗੁਰੂ ਤਾਂ ਮਿਲਿਆ ਹੈ ਪਰ ਪਾਪੀ ਹੀ ਮਿਲਿਆ ਹੈ। ਵਿਸ਼ਨੂੰ ਜੀ ਕਹਿਣ ਲੱਗੇ ਤੂੰ ਆਪਣੇ ਗੁਰੂ ਤੇ ਸ਼ੰਕਾ ਕੀਤੀ ਹੈ ਹੁਣ ਤੈਨੂੰ ਚੁਰਾਸੀ ਲੱਖ ਜੂਨ ਦਾ ਚੱਕਰ ਕੱਟਣਾ ਪਵੇਗਾ। ਨਾਰਦ ਜੀ ਸੁਣ ਕੇ ਬੜੇ ਭੈ ਭੀਤ ਹੋਏ, ਕੰਬਦੇ ਹੋਏ ਨੇ ਚੁਰਾਸੀ ਦੇ ਦੁੱਖ ਤੋਂ ਬਚਣ ਦਾ ਉਪਾਅ ਪੁੱਛਿਆ ਤਾਂ ਵਿਸ਼ਨੂੰ ਜੀ ਨੇ ਕਿਹਾ ਇਸ ਦਾ ਉਪਾਅ ਹੁਣ ਤੇਰਾ ਗੁਰੂ (ਫੰਧਕ) ਹੀ ਦੱਸੇਗਾ।

ਰਾਤ ਨੂੰ ਘਰ ਆ ਕੇ ਸੁੱਤੇ, ਦੂਜੇ ਦਿਨ ਫਿਰ ਸਵੇਰੇ ਉੱਠ ਕੇ ਘਰੋਂ ਬਾਹਰ ਨਿਕਲੇ ਤਾਂ ਓਹੀ ਫੰਧਕ ਮਿਲ ਪਿਆ ਤੇ ਸਤਿਕਾਰ ਨਾਲ ਗੁਰੂ ਜਾਣ ਕੇ ਮੱਥਾ ਟੇਕਿਆ ਤੇ ਹੱਥ ਜੋੜ ਕੇ ਕਿਹਾ-ਆਪ ਮੇਰੇ ਗੁਰੂ ਹੋ, ਕੱਲ੍ਹ ਮੈਂ ਆਪ ਜੀ ਉੱਤੇ ਸ਼ੰਕਾ ਕੀਤੀ ਸੀ, ਤਾਂ ਵਿਸ਼ਨੂੰ ਭਗਵਾਨ ਜੀ ਨੇ ਚੁਰਾਸੀ ਲੱਖ ਜੂਨ ਭੋਗਣ ਦਾ ਸਰਾਪ ਦੇ ਦਿੱਤਾ ਸੀ। ਹੁਣ ਉਸ ਦੀ ਨਵਿਰਤੀ ਦਾ ਉਪਾਅ ਮੈਂ ਆਪ ਜੀ ਪਾਸੋਂ ਪੁੱਛਦਾ ਹਾਂ ਆਪ ਕਿਰਪਾ ਕਰਕੇ ਦੱਸੋ? ਨਾਰਦ ਦੇ ਇਹ ਬਚਨ ਸੁਣ ਕੇ ਦਿਆਲੂ ਸੁਭਾਅ ਵਾਲੇ ਫੰਧਕ ਦੇ ਰੂਪ ਵਿਚ ਵਸ਼ਿਸ਼ਟ ਜੀ ਕਹਿਣ ਲੱਗੇ। ਤੂੰ ਵਿਸ਼ਨੂੰ ਮਹਾਰਾਜ ਨੂੰ ਜਾ ਕੇ ਕਹੀਂ ਕਿ ਮਹਾਰਾਜ! ਜੋ ਮੈਂ ਚੁਰਾਸੀ ਲੱਖ ਜੂਨਾਂ ਭੋਗਣੀਆਂ ਹਨ, ਉਹਨਾਂ ਦਾ ਨਕਸ਼ਾ ਪਹਿਲੇ ਬਣਾ ਕੇ ਵਿਖਾਓ।

ਜਦ ਉਹ ਬਣਾ ਕੇ ਦਿਖਾਉਣ ਤਾਂ ਤੂੰ ਝੱਟ ਉੱਪਰ ਲੇਟ ਜਾਵੀਂ ਤੇ ਆਖੀਂ ਮਹਾਰਾਜ! ਮੇਰੇ ਅੰਗ ਸਾਰੀਆਂ ਜੂਨਾਂ ਨੂੰ ਲੱਗ ਗਏ ਹਨ, ਸਾਰੀਆਂ ਮੈਂ ਏਥੇ ਹੀ ਭੋਗ ਲਈਆਂ ਹਨ ਆਪ ਜੀ ਦਾ ਹੁਕਮ ਪੂਰਾ ਕਰ ਦਿੱਤਾ

*ਇਤਿਹਾਸ ਵਿਚ ਲਿਖਿਆ ਹੈ ਕਿ ਇਸ ਪਰੀਖਿਆ ਵਾਸਤੇ ਵਸ਼ਿਸ਼ਟ ਜੀ ਨੇ ਹੀ ਫੰਧਕ ਦਾ ਰੂਪ ਧਾਰਨ ਕੀਤਾ ਸੀ।

ਹੈ। ਇਉਂ ਤੇਰਾ ਚੁਰਾਸੀ ਲੱਖ ਜੂਨ ਦਾ ਚੱਕਰ ਕੱਟਿਆ ਜਾਵੇਗਾ। ਨਾਰਦ ਮੁਨੀ ਨੇ ਇਸੇ ਤਰ੍ਹਾਂ ਹੀ ਕੀਤਾ, ਭਗਵਾਨ ਤੋਂ ਸਾਰੀਆਂ ਜੂਨਾਂ ਦਾ ਨਕਸ਼ਾ ਲਿਖਵਾ ਕੇ ਉਪਰ ਲੇਟ ਗਿਆ। ਵਿਸ਼ਨੂੰ ਜੀ ਪ੍ਰਸੰਨ ਹੋ ਕੇ ਕਹਿਣ ਲੱਗੇ ਭਾਈ! ਇਹ ਜੁਗਤੀ ਗੁਰੂ ਪਾਸੋਂ ਹੀ ਮਿਲਦੀ ਹੈ ਇਸ ਤੇ ਗੁਰੂ ਧਾਰਨ ਦੀ ਅਵੱਸ਼ ਲੋੜ ਹੈ।

ਸਤਿਸੰਗੀਓ! ਨਿਗੁਰੇ ਪੁਰਸ਼ਾਂ ਦੀ ਗਤੀ ਕਦੇ ਵੀ ਨਹੀਂ ਹੋ ਸਕਦੀ, ਚਾਹੇ ਓਹ ਕਿਤਨਾ ਵੀ ਵਿਦਵਾਨ ਤੇ ਚਤੁਰ ਹੋਵੇ ਹਰੀ ਦੀ ਦਰਗਾਹ ਵਿਚ ਨਾਰਦ ਮੁਨੀ ਵਾਂਗੂ ਉਸ ਦੇ ਬੈਠਣ ਦੀ ਜਗ੍ਹਾ ਵੀ ਭਰਿਸ਼ਟ ਹੋ ਜਾਂਦੀ ਹੈ।

*ਯਥਾ*- ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ॥੧॥

*(ਦੇਵਗੰਧਾਰੀ, ਪੰਨਾ ੫੨੮)*

*ਤਥਾ*- ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥੧੩॥

*(ਆਸਾ ਮਹਲਾ ੩ ਪਟੀ, ਪੰਨਾ ੪੩੫)*

## [ਪੰਨਾ ੧੩੫੭]

## ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ* ਤੁਲਿ ਖਲਹ॥ ੩੩॥

ਓਹ ਖਲਹ= ਮੂਰਖ ਨਿਗੁਰਾ ਪੁਰਸ਼, ਕੂਕਰਹ= ਕੁੱਤਾ, ਸੂਕਰਹ= ਸੂਰ, ਗਰਧਭਹ= ਗਧਾ, ਕਾਕਹ= ਕਾਂ, ਸਰਪਨਹ= ਸੱਪ, ਇਹਨਾਂ ਸਾਰਿਆਂ ਦੇ ਤੁਲਿ= ਬਰਾਬਰ ਹੈ॥੩੩॥

*ਅਥਵਾ:*- ਅਸਾਂ ਨੇ ਤੁਲਿ= ਵਿਚਾਰਿਆ ਹੈ ਕਿ ਨਿਗੁਰਾ ਪੁਰਸ਼ ਇਨ੍ਹਾਂ ਤੋਂ ਵੀ ਨਖਿਧ ਹੈ। +ਨਿਗੁਰਾ ਪੁਰਸ਼ ਕੂਕਰਹ ਨਹ ਤੁਲਿ= ਕੁੱਤੇ ਦੇ ਸਦ੍ਰਿਸ਼ ਭੀ ਨਹੀਂ ਹੈ। ਕਿਉਂਕਿ ਕੁੱਤੇ ਵਿਚ ਇਹ ਗੁਣ ਹੈ-

ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥ ੪੫॥

*(ਸਲੋਕ ਮਹਲਾ ੯, ਪੰਨਾ ੧੪੨੮)*

ਨਿਗੁਰਾ ਪੁਰਸ਼ ਸੂਕਰਹ ਨਹ ਤੁਲਿ= ਸੂਰ ਦੇ ਸਦ੍ਰਿਸ ਭੀ ਨਹੀਂ ਹੈ ਕਿਉਂਕਿ ਸੂਰ ਵਿਚ ਇਹ ਭਾਰੀ ਗੁਣ ਹੈ-

*ਯਥਾ*-ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥
ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥ ੧੪੩॥

*(ਸਲੋਕ ਕਬੀਰ ਜੀ, ਪੰਨਾ ੧੩੭੨)*

ਨਿਗੁਰਾ ਪੁਰਸ਼, ਗਰਧਭਹ ਨਹ ਤੁਲਿ= ਗਧੇ ਤੇ ਤੁਲ ਭੀ ਨਹੀਂ ਹੈ ਕਿਉਂਕਿ ਗਧੇ ਵਿਚ ਵੀ ਇਹ ਗੁਣ ਹੈ- ਜਦ ਪੁਰਸ਼ ਕਿਸੀ ਕਾਰਜ ਨੂੰ ਚਲੇ ਤੇ ਗਧਾ ਖੱਬੇ ਹੱਥ ਬੋਲ ਪਵੇ ਤਾਂ ਕਾਰਜ ਦੀ ਸਿੱਧੀ ਦੱਸੀ ਹੈ। ਦੂਜਾ ਗਧੇ ਵਿਚ ਸੰਤੋਖ ਗੁਣ ਹੈ ਜੋ ਕਿ ਬਾਹਰੋਂ ਵਾਧੂ ਘਾਟੂ ਖੋਰ ਖਪਾ ਖਾ ਕੇ ਕੰਮ ਮਾਲਕ ਦਾ ਕਰਦਾ ਹੈ ਭਾਵ ਭਾਰ ਮਾਲਕ ਦਾ ਢੋਂਦਾ ਹੈ।

ਨਿਗੁਰਾ ਪੁਰਸ਼, ਕਾਕਹ ਨਹ ਤੁਲਿ= ਕਾਂ ਦੇ ਸਦ੍ਰਿਸ਼ ਭੀ ਨਹੀਂ ਹੈ ਕਿਉਂਕਿ ਕਾਂ ਵਿਚ ਵੀ ਹੇਠ ਲਿਖੇ ਗੁਣ ਹਨ-

---

*ਦਮਦਮੇ ਸਾਹਿਬ ਵਾਲੀ ਬੀੜ ਦਾ ਪਾਠ 'ਸਰਪਨਹ' ਹੈ ਤੇ ਕਰਤਾਰਪੁਰ ਸਾਹਿਬ ਵਾਲੀ ਬੀੜ ਦਾ 'ਸਰਪਨ' ਪਾਠ ਹੈ। (ਰਹੋ ਵਿਚਾਰ) ਅਰਥ ਕਰਨ ਵਾਸਤੇ 'ਸਰਪ' ਨੂੰ ਵੱਖਰਾ ਕਰ ਦਿਓ ਤੇ 'ਨਹ' ਨੂੰ ਵੱਖਰਾ ਕਰ ਲਓ।

(੧) ਕਾਂ ਵਿਚ ਇਕ ਇਹ ਗੁਣ ਹੈ ਜੋ ਕਿਸੀ ਦੇ ਸਾਹਮਣੇ ਮੈਥਨ ਨਹੀਂ ਕਰਦਾ ਲੁਕ ਕੇ ਕਰਦਾ ਹੈ।

(੨) ਦੂਜਾ ਗੁਣ ਇਹ ਹੈ ਜੋ ਭੁੱਲੇ ਹੋਏ ਰਾਹੀਆਂ ਅਤੇ ਜਹਾਜ਼ ਚਲਾਉਣ ਵਾਲਿਆਂ ਦਾ ਦਿਸ਼ਾ ਭਰਮ ਕੱਢ ਦੇਂਦਾ ਹੈ ਕਿਉਂਕਿ ਆਮ ਤੌਰ ਤੇ ਕਾਂ ਜਦ ਵੀ ਬੈਠਦਾ ਹੈ ਤਾਂ ਮੱਕੇ ਵਲ ਮੂੰਹ ਕਰ ਕੇ ਬੈਠਦਾ ਹੈ।

(੩) ਤੀਜਾ ਗੁਣ ਇਹ ਹੈ ਜੋ ਕੁਲ ਪਾਲਕ ਹੈ ਇਕੱਲਾ ਕਦੇ ਨਹੀਂ ਖਾਵੇਗਾ, ਰੋਟੀ ਵੇਖ ਕੇ ਕਾਂ ਕਾਂ ਕਰ ਕੇ ਸਭ ਨੂੰ ਬੁਲਾ ਲੈਂਦਾ ਹੈ।

(੪) ਚੌਥਾ ਗੁਣ ਇਹ ਹੈ ਜੋ ਕਾਂ ਪਹਿਲੇ ਸਮਿਆਂ ਵਿਚ ਚਿੱਠੀ ਲਿਜਾਣ ਦਾ ਕੰਮ ਕਰਦੇ ਸਨ। ਰਾਖਵੇਂ ਕਾਂ ਦੇ ਗਲ ਵਿਚ ਚਿੱਠੀ ਬੰਨ੍ਹ ਦੇਂਦੇ ਸਨ ਉਹ ਪੁਚਾ ਕੇ ਉੱਤਰ ਲੈ ਆਉਂਦੇ ਸਨ। ਹੁਣ ਤਕ ਭੀ ਕਾਂ ਬੋਲਦੇ ਨੂੰ ਵੇਖ ਕੇ ਕਹਿੰਦੇ ਹਨ ਕਿ ਅੱਜ ਕੋਈ ਪ੍ਰਾਹੁਣਾ ਘਰ ਆਵੇਗਾ।

*ਯਥਾ-* ਕਾਗ ਉਡਾਵਤ ਧਨ ਖੜੀ ਪੀਆ ਆਇਓ ਤੜੱਕ।
ਅਧੀ ਕਾਕੇ ਦੇ ਗਲ ਪਰੀ ਅਧੀ ਗਈ ਕੜੱਕ।

ਨਿਗੁਰਾ ਪੁਰਸ਼ ਸਰਪ ਨਹ ਤੁਲ= ਸੱਪ ਦੇ ਸਦ੍ਰਸ ਭੀ ਨਹੀਂ ਹੈ ਕਿਉਂਕਿ ਸੱਪ ਮੰਤ੍ਰ ਕਰਕੇ ਵਸੀਕਾਰ ਹੋ ਜਾਂਦਾ ਹੈ ਪਰ ਮੂਰਖ ਪੁਰਸ਼ ਕਦੇ ਵਸ ਵਿਚ ਨਹੀਂ ਆਉਂਦਾ ਅਤੇ ਸੱਪ ਦੇ ਪਾਸ ਮਣੀ ਹੁੰਦੀ ਹੈ ਜਿਸ ਮਣੀ ਨੂੰ ਪੂਰਨਮਾਸ਼ੀ ਦੀ ਰਾਤ ਆਪਣੇ ਅੰਦਰੋਂ ਕੱਢ ਕੇ ਅੰਮ੍ਰਿਤ ਨੂੰ ਚੱਟ ਕੇ ਵਿਹੁ ਨੂੰ ਮੇਟ ਲੈਂਦਾ ਹੈ। ਜਿਸ ਤੇ ਉਸ ਨੂੰ ਮਹੀਨਾ ਭਰ ਸ਼ਾਂਤੀ ਰਹਿੰਦੀ ਹੈ।

ਸ਼ੇਸ਼-ਨਾਗ ਵੀ ਤਾਂ ਸੱਪਾਂ ਵਿਚੋਂ ਹੀ ਹੈ, ਜੋ ਹਰ ਰੋਜ਼ ਨਿਤ ਨਵੇਂ ਦੋ ਹਜ਼ਾਰ ਨਾਮ ਜਪਦਾ ਹੈ ਤੇ ਨਿਗੁਰਾ ਪੁਰਸ਼ ਕਦੇ ਭੀ ਨਾਮ ਨਹੀਂ ਜਪਦਾ, ਇਸ ਤੇ ਸੱਪ ਨਾਲੋਂ ਨਿਗੁਰਾ ਪੁਰਸ਼ ਨਖਿਧ ਹੈ।

*ਯਥਾ* - ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ ਤੇ ਭਾਗਹੀਣ ਜਮਿ ਮਾਰੇ ॥
ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ ॥੩॥

*(ਗੂਜਰੀ ਮਹਲਾ ੪, ਪੰਨਾ ੪੯੩)*

*ਪ੍ਰਸ਼ਨ-* ਜਮਾਂ ਦਾ ਭੈ ਕਿਸ ਦਾ ਦੂਰ ਹੁੰਦਾ ਹੈ? *ਗੁਰ ਉੱਤਰ-*

## ਚਰਣਾਰਬਿੰਦ ਭਜਨੰ ਰਿਦਯੰ ਨਾਮ ਧਾਰਣਹ ॥

ਜੋ ਪੁਰਸ਼ ਗੁਰਾਂ ਦੇ ਚਰਣ+ਅਰਬਿੰਦ= ਚਰਨਾ ਕਵਲਾਂ ਨੂੰ ਭਜਦਾ ਹੈ ਅਤੇ ਅਰਬਿੰਦ= ਕੌਲ ਫੁੱਲ ਵਾਂਗੂ ਪਦਾਰਥਾਂ ਰੂਪ ਜਲ ਤੋਂ ਨਿਰਲੇਪ ਰਹਿੰਦਾ ਹੈ ਤੇ ਹਿਰਦੇ ਵਿਚ ਵਾਹਿਗੁਰੂ ਨਾਮ ਧਾਰਦਾ ਹੈ। ਅਤੇ -

## ਕੀਰਤਨੰ ਸਾਧਸੰਗੇਣ ਨਾਨਕ ਨਹ ਦ੍ਰਿਸਟੰਤਿ ਜਮਦੂਤਨਹ ॥ ੩੪ ॥

ਸਾਧ ਸੰਗਤ ਨਾਲ ਮਿਲ ਕੇ ਕੀਰਤਨ ਦੀ ਧੁਨ ਉਚਾਰਦਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਉਹ ਪੁਰਸ਼ ਫਿਰ) ਜਮਦੂਤਾਂ ਨੂੰ ਨਹ ਦ੍ਰਿਸਟੰਤਿ= ਨਹੀਂ ਦੇਖਦਾ ॥੩੪

*ਯਥਾ-* ਸਲੋਕ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥

*(ਬਾਵਨ ਅਖਰੀ, ਪੰਨਾ ੨੫੬)*

ਅਗਲੇ ਸਲੋਕ ਵਿਚ ਪ੍ਰਭੂ ਦੇ ਨਾਮ ਦੀ ਦੁਰਲੱਭਤਾ ਕਥਨ ਕਰਦੇ ਹਨ-

## ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਧਨ ਪ੍ਰਾਪਤ ਹੋਣਾ ਵੀ ਦੁਰਲਭੰ ਨਚ= ਕਠਨ ਨਹੀਂ ਹੈ। ਕਿਉਂਕਿ ਕਈ ਮਨੁੱਖ ਕਰਮਾਂ ਅਨੁਸਾਰ ਸੱਪ ਬਣ ਕੇ ਧਨ ਪਰ ਬੈਠ ਕੇ ਧਨ ਦੇ ਮਾਲਕ ਹੋ ਬੈਠਦੇ ਹਨ ਅਤੇ ਪਾਪੀ ਪਾਸ ਵੀ ਧਨ ਹੁੰਦਾ ਹੈ।

*ਯਥਾ*- ਸੁਤ ਦਾਰਾ ਅਰ ਲਛਿਮੀ ਪਾਪੀ ਦੇ ਭੀ ਹੋਇ।

ਇਸ ਤੇ ਧਨ ਪ੍ਰਾਪਤ ਹੋਣਾ ਭੀ ਦੁਰਲੱਭ ਨਹੀਂ ਹੈ ਅਤੇ ਸੁੰਦਰ ਰੂਪ ਪ੍ਰਾਪਤ ਹੋਣਾ ਵੀ ਦੁਰਲੱਭ ਨਹੀਂ ਹੈ- ਸੁੰਦਰ ਰੂਪ ਤਾਂ ਤੋਤੇ ਮੋਰਾਂ ਆਦਿਕਾਂ ਦਾ ਭੀ ਹੁੰਦਾ ਹੈ।

ਸ੍ਵਰਗ ਦਾ ਰਾਜ ਪ੍ਰਾਪਤ ਹੋਣਾ ਵੀ ਦੁਰਲਭੰ= ਕਠਨ ਨਹੀਂ ਹੈ। ਜੈਸੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਗੜ੍ਹ ਸ਼ੰਕਰ ਦੇ ਰਹਿਣ ਵਾਲੇ "ਮਹੇਸ਼ੇ ਨਾਮ" ਦੇ ਜੋਗੀ ਨੇ ਕਿਹਾ ਸੀ ਕਿ ਇਕ ਸਾਲ ਭਰ ਜਿਸ ਨੇ ਸ੍ਵਰਗ ਦਾ ਸੁਖ ਲੈਣਾ ਹੈ, ਓਹ ਮੇਰਾ ਆ ਕੇ ਦਰਸ਼ਨ ਕਰੇ ਅਤੇ ਚੌਦਾਂ ਵਾਰ ਇੰਦ੍ਰ ਨੇ ਸ੍ਵਰਗ ਦਾ ਰਾਜ ਪ੍ਰਾਪਤ ਕੀਤਾ ਤੇ ਕਈ ਵਾਰੀ, ਦੈਂਤ ਰਾਜ ਖੋਹ ਕੇ ਲੈ ਗਏ। ਇਸ ਵਾਸਤੇ ਸ੍ਵਰਗ ਦਾ ਰਾਜ ਪ੍ਰਾਪਤ ਹੋਣਾ ਭੀ ਕੋਈ ਦੁਰਲੱਭ ਨਹੀਂ ਹੈ।

## ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ ॥

ਸੁੰਦਰ ਭੋਜਨ ਤੇ ਕਈ ਤਰ੍ਹਾਂ ਦੇ ਬਿੰਜਨੰ= ਸਲੂਣੇ ਪ੍ਰਾਪਤ ਹੋਣੇ ਵੀ ਦੁਰਲਭੰ ਨਚ= ਕਠਿਨ ਨਹੀਂ ਹਨ, ਕਿਉਂਕਿ ਭੋਜਨ ਤੇ ਨਾਨ੍ਹਾ ਪ੍ਰਕਾਰ ਦੇ ਬਿੰਜਨ ਤਾਂ ਬਾਦਸ਼ਾਹਾਂ ਦੇ ਕੋਤਲਾਂ ਨੂੰ ਅਤੇ ਘੋੜੇ ਹਾਥੀ ਆਦਿਕਾਂ ਨੂੰ ਭੀ ਮਿਲ ਜਾਂਦੇ ਹਨ। ਸ੍ਵਛ= ਚੰਗੇ ਸੋਹਣੇ ਅੰਬਰਹ= ਬਸਤ੍ਰ ਪ੍ਰਾਪਤ ਹੋਣੇ ਵੀ ਨਚ ਦੁਰਲਭੰ= ਕਠਿਨ ਨਹੀਂ ਹਨ, ਕਿਉਂਕਿ ਬਾਦਸ਼ਾਹੀ ਕੁੱਤੇ ਵੀ ਚੰਗੇ ਬਸਤਰ (ਸੁੰਦਰ ਪੁਸ਼ਾਕੇ) ਪਹਿਨਦੇ ਹਨ।

## ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ ॥

ਸੁਤ= ਪੁੱਤਰ, ਮਿੱਤਰ, ਭਰਾ ਤੇ ਹੋਰ ਸਨਬੰਧੀ ਇਨ੍ਹਾਂ ਦੀ ਪ੍ਰਾਪਤੀ ਹੋਣੀ ਵੀ ਨਚ ਦੁਰਲਭੰ= ਕਠਿਨ ਨਹੀਂ ਹੈ, ਕਿਉਂਕਿ ਸਭ ਜੂਨਾਂ ਵਿਚ ਸੰਬੰਧੀਆਂ ਦੀ ਪ੍ਰਾਪਤੀ ਹੈ। ਬਨਿਤਾ= ਇਸਤ੍ਰੀ ਆਦਿਕਾਂ ਦੇ ਬਿਲਾਸਹ= ਕੌਤਕ ਪ੍ਰਾਪਤ ਹੋਣੇ ਵੀ ਨਚ ਦੁਰਲਭੰ= ਕਠਿਨ ਨਹੀਂ ਹਨ, ਕਿਉਂਕਿ ਇਸਤ੍ਰੀ ਦਾ ਬਿਲਾਸ ਵੀ ਹਰ ਜੂਨ ਵਿਚ ਪ੍ਰਾਪਤ ਹੋ ਜਾਂਦਾ ਹੈ।

## ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ ॥

ਹਰ ਪ੍ਰਕਾਰ ਦੀ ਵਿੱਦਿਆ ਵਿਚ ਪ੍ਰਬੀਣੰ= ਚਤੁਰ ਹੋਣ ਵੀ ਕਠਿਨ ਨਚ= ਨਹੀਂ ਹੈ, ਕਿਉਂਕਿ ਤੋਤਾ ਮੈਨਾ ਆਦਿਕ ਬਹੁਤ ਪੜ੍ਹੇ ਹੁੰਦੇ ਹਨ।

ਵੇਦ ਵਿੱਦਿਆ ਵਿਚ ਚਤੁਰ ਹੋਣਾ ਵੀ ਕਠਿਨ ਨਹੀਂ ਹੈ, ਤੇ ਵਿਹਾਰਾਂ ਵਿਚ ਚੰਚਲ ਹੋਣਾ ਵੀ ਕਠਿਨ ਨਹੀਂ ਹੈ, ਕਿਉਂਕਿ ਕਾਂ ਬੜਾ ਚਤੁਰ ਹੁੰਦਾ ਹੈ ਅਤੇ ਚੰਚਲਤਾ ਬਾਂਦਰ ਲੰਗੂਰਾਂ ਵਿਚ ਭੀ ਬਹੁਤ ਹੁੰਦੀ ਹੈ।

*ਅਥਵਾ*- ਵਾਕਾਂ ਵਿਖੇ ਚਤੁਰ ਹੋਣਾ ਤੇ ਸ਼ਾਸਤ੍ਰਕ ਜੁਗਤੀਆਂ ਵਿਚ ਚੰਚਲ ਹੋਣਾ ਵੀ ਕੋਈ ਕਠਿਨ ਨਹੀਂ।

## ਦੁਰਲਭੰ ਏਕ ਭਗਵਾਨ ਨਾਮਹ
## ਨਾਨਕ ਲਬਧੵੰ ਸਾਧਸੰਗਿ ਕ੍ਰਿਪਾ ਪ੍ਰਭੰ ॥ ੩੫ ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਸਾਰਿਆਂ ਪਦਾਰਥਾਂ ਨਾਲੋਂ) ਇਕ ਭਗਵਾਨ ਦਾ ਨਾਮ ਹੀ ਪ੍ਰਾਪਤ ਹੋਣਾ ਦੁਰਲਭੰ= ਕਠਿਨ ਹੈ।

*ਯਥਾ*- ਸੁਤ ਦਾਰਾ ਅਰ ਲਛਿਮੀ ਪਾਪੀ ਦੇ ਭੀ ਹੋਇ।
ਸੰਤ ਸਮਾਗਮ ਹਰਿ ਕਥਾ ਤੁਲਸੀ ਦੁਰਲਭ ਦੋਇ।

*ਪ੍ਰਸ਼ਨ*- ਉਹ ਨਾਮ ਕਿਥੋਂ ਪ੍ਰਾਪਤ ਹੁੰਦਾ ਹੈ?

*ਗੁਰ ਉੱਤਰ*- ਉਹ ਦੁਰਲੱਭ ਨਾਮ ਸਤ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ।

*ਪ੍ਰਸ਼ਨ*- ਸਾਧ ਸੰਗਤ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ?

*ਉੱਤਰ*- ਜੇਕਰ ਪ੍ਰਭੂ ਦੀ ਕ੍ਰਿਪਾ ਹੋਵੇ ਤਾਂ ਸਾਧ ਸੰਗਤ ਦੀ ਪ੍ਰਾਪਤੀ ਹੁੰਦੀ ਹੈ॥ ੩੫॥

*ਯਥਾ*- ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ॥
ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ॥

*(ਸਿਰੀਰਾਗ ਮਹਲਾ ੫, ਪੰਨਾ ੭੧)*

ਫੇਰ ਹਰੀ ਲਾਲ,ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਜਿਸ ਪ੍ਰਭੂ ਦੀ ਕ੍ਰਿਪਾ ਨਾਲ ਸਤਿਸੰਗਤ ਦੀ ਪ੍ਰਾਪਤੀ ਹੁੰਦੀ ਹੈ ਉਹ ਪ੍ਰਭੂ ਕੈਸਾ ਹੈ ਤੇ ਉਸ ਨੂੰ ਕੋਈ ਮਾਇਆ ਦਾ ਲੇਪ ਲਗਦਾ ਹੈ ਕਿ ਨਹੀਂ?

*ਗੁਰ ਉੱਤਰ*-

## ਜਤ ਕਤਹ ਤਤਹ ਦ੍ਰਿਸਟੰ ਸ੍ਵਰਗ ਮਰਤ ਪਯਾਲ ਲੋਕਹ॥

ਜਤ ਕਤਹ= ਜਿੱਥੇ ਕਿੱਥੇ ਨਿਗਾਹ ਕਰ ਕੇ ਦੇਖੀਏ ਤਤਹ= ਤਿਥੇ ਹੀ ਭਗਵਾਨ ਦ੍ਰਿਸਟੰ= ਵੇਖੀਦਾ ਹੈ, ਸ੍ਵਰਗ ਲੋਕ ਵਿਚ ਮਰਤ= ਮਾਤ ਲੋਕ ਵਿਚ, ਅਤੇ ਪਯਾਲ ਲੋਕਹ= ਪਤਾਲ ਲੋਕ ਵਿਚ।

*ਯਥਾ*- ਜਤ ਕਤਾ ਤਤ ਪੇਖੀਐ ਹਰਿ ਪੁਰਖ ਪਤਿ ਪਰਧਾਨ॥ *(ਕਲਿਆਨ ਮਹਲਾ ੫, ਪੰਨਾ ੧੩੨੨)*

*ਤਥਾ*- ਜਤ ਕਤ ਤੁਮ ਭਰਪੂਰ ਹਹੁ ਮੇਰੇ ਦੀਨ ਦਇਆਲੀ॥ ੩॥

*(ਬਿਲਾਵਲੁ ਮਹਲਾ ੫, ਪੰਨਾ ੮੧੧)*

*ਤਥਾ*- ਈਹਾ ਊਹਾ ਏਕੈ ਓਹੀ॥ ਜਤ ਕਤ ਦੇਖੀਐ ਤਤ ਤਤ ਤੋਹੀ॥

*(ਰਾਮਕਲੀ ਮਹਲਾ ੫, ਪੰਨਾ ੯੧੩)*

## ਸਰਬਤ੍ਰ ਰਮਣੰ ਗੋਬਿੰਦਹ

ਇਤਿਆਦਿ ਸਾਰਿਆਂ ਅਸਥਾਨਾਂ ਪਰ ਉਹ ਗੋਬਿੰਦ ਰਮਣੰ= ਵਿਆਪਕ ਹੈ। ਅਥਵਾ-ਸਾਰਿਆਂ ਜੀਵਾਂ ਵਿਚ (ਭਾਵ ਦੇਵਤਾ ਦੈਂਤ ਮਨੁੱਖਾਂ ਵਿਚ) ਉਹ ਗੋਬਿੰਦ ਰਮ ਰਿਹਾ ਹੈ।

## ਨਾਨਕ ਲੇਪ ਛੇਪ ਨ ਲਿਪ੍ਤੇ॥ ੩੬॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਉਸ ਵਾਹਿਗੁਰੂ ਨੂੰ ਮਾਇਆ ਰੂਪ) ਛੇਪ= ਛਾਪੇ ਦਾ ਕੋਈ ਲੇਪ, ਨ ਲਿਪ੍ਤੇ= ਲਿਪਾਇਮਾਨ ਨਹੀਂ ਹੈ। ਭਾਵ ਉਹ ਭਗਵਾਨ ਮਾਇਆ ਵਿਚ ਲਿਪਾਇਮਾਨ ਨਹੀਂ ਹੁੰਦਾ॥੩੬॥

(ਇਸ ਸਲੋਕ ਦਾ ਦੂਜਾ ਭਾਵ)

ਜਤ= ਜਿਥੇ ਸੁਰਗ ਵਿਚ, ਕਤਹ ਮਰਤ= ਕਿਧਰੇ ਮਾਤ ਲੋਕ ਵਿਚ ਅਤੇ ਤਤਹ ਪਯਾਲ ਲੋਕਹ= ਤਿਥੇ ਪਤਾਲ ਲੋਕ, ਇਨ੍ਹਾਂ ਤਿੰਨਾਂ ਲੋਕਾਂ ਵਿਖੇ ਦੇਖਣ ਵਿਚ ਆ ਰਿਹਾ ਹੈ ਅਤੇ ਸਰਬਤ੍ਰ= ਸਾਰੇ ਸਮਿਆਂ ਵਿਚ ਭਾਵ ਤਿੰਨਾਂ ਕਾਲਾਂ ਵਿਖੇ ਉਹ ਗੋਬਿੰਦ ਰਮਣੰ= ਵਿਆਪਕ ਹੈ। ਲੇਪ= ਪਾਪਾਂ ਰੂਪੀ ਮੈਲ ਨਾਲ ਲਿਪਾਇਮਾਨ ਨਹੀਂ ਹੈ ਅਤੇ ਛੇਪ= ਵਿਖੇਪ ਸ਼ਕਤੀ ਕਰ ਕੇ ਨਾਨ੍ਹਾ ਪਣਾ ਨਹੀਂ ਧਾਰਦਾ।

**ਨ ਲਿਪ੍ਰਤੇ॥** ਛਿਪਦਾ ਨਹੀਂ ਹੈ॥ ੩੯॥

ਹੇ ਹਰੀ ਲਾਲ ਕ੍ਰਿਸ਼ਨ ਲਾਲ! ਜੇਕਰ ਇਸ ਜੀਵ ਉਪਰ ਹਰਿ ਹਰਿ ਦੇ ਸਰੂਪ ਗੁਰੂ ਕ੍ਰਿਪਾਲੂ ਹੋ ਜਾਵਣ ਤਾਂ ਅਪੁੱਠੀਆਂ ਗੱਲਾ ਵੀ ਸਿੱਧੀਆਂ ਹੋ ਜਾਂਦੀਆਂ ਹਨ।

## ਬਿਖਯਾ ਭਯੰਤਿ ਅੰਮ੍ਰਿਤੰ

ਵਾਹਿਗੁਰੂ ਦੀ ਕਿਰਪਾ ਹੋਣ ਕਰ ਕੇ ਬਿਖਯਾ= ਵਿਹੁ ਦਿਤੀ ਹੋਈ ਵੀ ਅੰਮ੍ਰਿਤ* ਰੂਪ ਭਯੰਤਿ= ਹੋ ਜਾਂਦੀ ਹੈ। ਜਿਸ ਤਰ੍ਹਾਂ ਮੀਰਾਂ ਬਾਈ ਨੂੰ ਵਿਹੁ ਪਿਲਾਈ ਹੋਈ ਅੰਮ੍ਰਿਤ ਰੂਪ ਹੋ ਗਈ ਸੀ।

(ਇਹ ਸਾਰਾ ਪ੍ਰਸੰਗ ਭਗਤ ਮਾਲ ਟੀਕਾ ਨਾਭਾ ਜੀ ਦਾ ੨੧੦ ਪੰਨੇ ਪਰ ਲਿਖਿਆ ਹੈ)।

*ਯਥਾ-* ਲੋਕ ਲਾਜ ਸ੍ਰਿੰਖਲਾ ਤਜ ਮੀਰਾਂ ਗਿਰਧਰ ਭਜੀ।
ਸਦ੍ਰਸ ਗੋਪਕਾ ਪ੍ਰੇਮ ਪ੍ਰਗਟ ਕਲਜੁਗਹਿ ਦਿਖਾਯੋ।
ਨਿਰ ਅੰਕਸੁ ਅਤਿ ਨਿਡਰ ਰਸਕੁ ਜਸ ਰਸਨਾ ਗਾਯੋ।
ਦੁਸ਼ਟਨ ਦੋਖ ਵਿਚਾਰ ਮ੍ਰਿਤੂ ਕੋ ਉਦਮ ਕੀਯੋ।
ਬਾਰ ਨ ਬਾਂਕੋ ਭਯੋ ਗਰਲ ਅੰਮ੍ਰਿਤ ਜਿਯ ਪੀਯੋ।

ਵਿਹੁ ਅੰਮ੍ਰਿਤ ਰੂਪ ਹੋ ਗਈ। ਇਸ ਪਰ-

## ਸਾਖੀ—ਹੋਤੀ ਮਰਦਾਨ ਵਾਲੇ ਸੰਤ ਆਇਆ ਸਿੰਘ ਜੀ ਦੀ

ਸ੍ਰੀ ਮਾਨ ਸੰਤ ਬਾਬਾ ਕਰਮ ਸਿੰਘ ਜੀ ਤੋਂ ਮਗਰੋਂ ਹੋਤੀ ਮਰਦਾਨ ਦੀ ਗੱਦੀ ਦੇ ਮਾਲਕ ਬਾਬਾ ਆਇਆ ਸਿੰਘ ਜੀ ਮਹੰਤ ਬਣੇ, ਜਿਨ੍ਹਾਂ ਦੇ ਸੇਵਕ ਅੱਗੇ ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲੀਏ ਸਨ, ਸੰਤ ਬਾਬਾ ਆਇਆ ਸਿੰਘ ਜੀ ਨੂੰ ਕਿਸੇ ਪ੍ਰੇਮੀ ਨੇ ਦੁੱਧ ਵਿਚ ਵਿਹੁ ਘੋਲ ਕੇ ਆਣ ਪਿਲਾਈ ਤਾਂ ਬਾਬਾ ਜੀ ਉਸ ਨੂੰ ਅੰਮ੍ਰਿਤ ਰੂਪ ਜਾਣ ਕੇ ਪੀ ਗਏ। ਜਦ ਕੁਝ ਸਮਾਂ ਗੁਜ਼ਰ ਗਿਆ ਤਾਂ ਪ੍ਰੇਮੀ ਨੇ ਵਿਚਾਰਿਆ ਕਿ ਮੇਰੀ ਵਿਹੁ ਪਿਲਾਈ ਦਾ ਅਸਰ ਕੁਝ ਨਹੀਂ ਹੋਇਆ ਤਾਂ ਉਸ ਨੇ ਕਈ ਦਿਨਾਂ ਮਗਰੋਂ ਫਿਰ ਦੁਬਾਰਾ ਦੁੱਧ ਵਿਚ ਵਿਹੁ ਘੋਲ ਕੇ ਲੈ ਆਂਦੀ ਤਾਂ ਜਾਣੀ ਜਾਣ ਬਾਬਾ ਜੀ ਨੇ ਇਹ ਪੰਗਤੀਆਂ-ਪੜ੍ਹਦਿਆਂ ਪੜ੍ਹਦਿਆਂ ਫਿਰ ਵੀ ਪੀ ਲਈ-

ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥

*(ਸੁਖਮਨੀ ਸਾਹਿਬ, ਪੰਨਾ ੨੭੫)*

ਸੇਵਾਦਾਰਾਂ ਨੂੰ ਵੀ ਪਤਾ ਲੱਗ ਗਿਆ ਉਹਨਾਂ ਬੇਨਤੀ ਕੀਤੀ ਮਹਾਰਾਜ! ਆਪ ਨੂੰ ਵਿਹੁ ਦਾ ਅਸਰ ਕਿਉਂ ਨਹੀਂ ਹੋਇਆ? ਸੰਤਾਂ ਨੇ ਕਿਹਾ- ਪ੍ਰੇਮੀਓਂ! ਜਿਥੇ ਵਿਹੁ ਨੇ ਅਸਰ ਕਰਨਾ ਸੀ, ਉਥੇ ਪਰਮੇਸ਼ਰ ਦਾ ਨਾਮ

---

*ਸ਼ਿਵ ਜੀ ਮਹਾਰਾਜ ਨੂੰ ਵਿਹੁ ਅੰਮ੍ਰਿਤ ਰੂਪ ਹੋ ਗਈ।ਅਤੇ ਚੰਦ੍ਰਹਾਂਸ ਨੂੰ ਵੀ ਵਿਹੁ ਦਿੱਤੀ ਅੰਮ੍ਰਿਤ ਰੂਪ ਹੋ ਗਈ।

ਟਿਕਿਆ ਹੋਇਆ ਹੈ, ਇਸ ਵਾਸਤੇ ਵਿਹੁ ਦਾ ਅਸਰ ਨਹੀਂ ਹੋਇਆ।

ਕੁਝ ਸਮੇਂ ਮਗਰੋਂ ਜਦ ਤੀਸਰੀ ਵਾਰੀ ਦੁੱਧ ਵਿਚ ਵਿਹੁ ਪਾ ਕੇ ਲਿਆਇਆ ਤਾਂ ਜਾਣੀ ਜਾਣ ਸੰਤਾਂ ਨੇ ਕਿਹਾ- ਤੂੰ ਸਾਡੇ ਮਗਰੋਂ ਟਲਦਾ ਨਹੀਂ, ਦੋ ਵਾਰ ਅੱਗੇ ਤੂੰ ਦੁੱਧ ਵਿਚ ਵਿਹੁ ਪਾ ਕੇ ਪਿਆ ਚੁੱਕਾ ਹੈਂ। ਹੁਣ ਤੀਸਰੀ ਵਾਰ ਫਿਰ ਲੈ ਆਇਆ ਹੈਂ?

ਇਹ ਗੱਲ ਸੁਣ ਕੇ ਓਹ ਕੁਝ ਠਠੰਬਰ ਗਿਆ ਅਤੇ ਵਾਪਸ ਮੁੜਨ ਲੱਗਾ ਤਾਂ ਮਹਾਂ ਪੁਰਸ਼ਾਂ ਨੇ ਅਵਾਜ਼ ਦੇ ਕੇ ਕਿਹਾ: ਭਾਈ! ਜੇਕਰ ਸਾਨੂੰ ਮਾਰਨ ਦਾ ਤੇਰਾ ਤੀਬਰ ਹੀ ਸੰਕਲਪ ਹੈ ਤਾਂ ਲਿਆ, ਦੋ ਵਾਰੀ ਪਹਿਲਾਂ ਤਾਂ ਤੇਰੀ ਵਿਹੁ ਅੰਮ੍ਰਿਤ ਕਰ ਕੇ ਪੀਤੀ ਹੈ, ਹੁਣ ਵਿਖ ਜਾਣ ਕੇ ਪੀ ਲੈਂਦੇ ਹਾਂ ਸਾਨੂੰ ਤਾਂ ਸਰੀਰ ਦਾ ਕੋਈ ਮੋਹ ਨਹੀਂ ਹੈ। ਉਹ ਭੈ ਭੀਤ ਹੋਇਆ ਵਾਪਸ ਹਟੇ ਪਰ ਸੰਤਾਂ ਨੇ ਬਦੋਬਦੀ ਆਪਣੇ ਪਾਸ ਸੱਦ ਕੇ ਉਸ ਦੁੱਧ ਦੇ ਪਿਆਲੇ ਨੂੰ ਵਿਹੁ ਰੂਪ ਜਾਣ ਕੇ ਪੀ ਲਿਆ ਤੇ ਸਰੀਰ ਸ਼ਾਂਤ ਕਰ ਗਏ।

*ਅਥਵਾ*-ਬਿਖਯਾ= ਮਾਇਆ, ਵਾ:-ਵਿਸ਼ੇ ਵਿਕਾਰ, ਸੰਤਾਂ ਨੂੰ ਅੰਮ੍ਰਿਤ ਰੂਪ ਹੋ ਜਾਂਦੇ ਹਨ, ਅਰਥਾਤ ਏਹ ਵਿਸ਼ੇ ਵਿਕਾਰ ਦੁੱਖ ਨਹੀਂ ਦੇਂਦੇ।

## ਦ੍ਰੁਸਟਾਂ ਸਖਾ ਸ੍ਵਜਨਹ ॥

ਦ੍ਰੁਸਟਾਂ= ਦੁਸ਼ਮਣ ਭੀ ਸਖਾ= ਪਿਆਰੇ ਸੱਜਣ ਹੋ ਜਾਂਦੇ ਹਨ। ਵਾ:-ਦੁਸ਼ਟ ਕਾਮ ਆਦਿਕ ਪਿਆਰੇ ਸੱਜਣ ਅਰਥਾਤ ਸ਼ੁਭ ਗੁਣ ਹੋ ਜਾਂਦੇ ਹਨ।

*ਯਥਾ*- ਬੈਰੀ ਉਲਟਿ ਭਏ ਹੈ ਮੀਤਾ॥ ਸਾਕਤ ਉਲਟਿ ਸੁਜਨ ਭਏ ਚੀਤਾ॥੧॥

*(ਗਉੜੀ ਕਬੀਰ ਜੀ, ਪੰਨਾ ੩੨੬)*

## ਦੁਖੰ ਭਯੰਤਿ ਸੁਖੰ ਭੈ ਭੀਤੰਤ ਨਿਰਭਯਹ ॥

ਵਾਹਿਗੁਰੂ ਦੀ ਕਿਰਪਾ ਹੋਣ ਕਰ ਕੇ ਦੁੱਖਾਂ ਤੋਂ ਸੁਖ ਭਯੰਤਿ= ਹੋ ਜਾਂਦੇ ਹਨ। ਜੋ ਬੜੇ ਭੈ ਵਿਖੇ ਭੀਤੰਤ= ਤਦਾਕਾਰ ਹਨ, ਉਹ ਨਿਰ ਭਯਹ= ਨਿਰਭੈ ਹੋ ਜਾਂਦੇ ਹਨ।

*ਅਥਵਾ:*- ਜੋ ਜਮਦੂਤ ਜੀਵਾਂ ਨੂੰ ਭੈ ਦੇ ਕੇ ਭੀਤੰਤ= ਕੰਧ ਸਮਾਨ ਜੜ੍ਹ ਕਰਨ ਵਾਲੇ ਹਨ, ਉਹ ਜਮਦੂਤ ਭੀ ਕਾਇਰ ਹੋ ਕੇ ਭੈ ਭੀਤੰਤ= ਭੈ-ਭੀਤ ਹੋ ਜਾਂਦੇ ਹਨ।

## ਥਾਨ ਬਿਹੂਨ ਬਿਸ੍ਰਾਮ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥ ੩੭ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਜੇ ਕਰ ਕੇ) ਹਰਿ ਹਰਿ ਦੇ ਸਰੂਪ ਗੁਰੂ, ਕਿਰਪਾਲੂ ਹੋਵਣ ਤਾਂ ਨਾਮ ਚਿੰਤਨ ਦੁਆਰਾ ਪ੍ਰਤੱਖ ਅਸਥਾਨਾਂ ਤੋਂ ਬਿਨਾਂ ਜੋ ਪੁਰਸ਼ ਹਨ, ਉਹਨਾਂ ਨੂੰ ਪ੍ਰਤੱਖ ਅਸਥਾਨਾਂ ਵਿਖੇ ਸੁਖ ਅਨੰਦ ਨਾਲ ਬਿਸ੍ਰਾਮ= ਇਸਥਿਤੀ ਮਿਲਦੀ ਹੈ॥੩੭॥

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਜੀਵ ਨੂੰ ਚਾਹੀਦਾ ਹੈ-ਦੁੱਖ ਸੁਖ ਵਿਖੇ ਹਰਖ ਸ਼ੋਕ ਦੇ ਸਹਿਤ ਨਾ ਹੋਵੇ, ਆਪਣੇ ਚਿੱਤ ਵਿਚ ਐਸਾ ਵਿਚਾਰ ਧਾਰੇ ਕਿ-

## ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ ॥

ਪਹਿਲਾ ਅਰਥ- ਜੋ ਵਾਹਿਗੁਰੂ! ਸਾਰਿਆਂ ਨੂੰ ਸੀਲ ਸੁਭਾਅ ਅਰਥਾਤ ਨੇਕ ਸੁਭਾਅ ਦੇਣ ਵਾਲਾ ਹੈ, ਉਹ ਮੈਨੂੰ ਵੀ ਸੀਲ ਸੁਭਾਅ ਬਖਸ਼ੇਗਾ ਅਤੇ ਜੋ ਵਾਹਿਗੁਰੂ ਸਰਬ ਨੂੰ ਪਾਵਨ= ਪਵਿੱਤਰਤਾ ਦੇਣ ਵਾਲਾ ਹੈ, ਓਹੀ

ਮਮ= ਮੈਨੂੰ ਪਾਵਨਹ= ਪਵਿੱਤਰਤਾ ਬਖਸ਼ੇਗਾ।

## ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਰਤੇ॥ ੩੮॥

ਜੋ ਵਾਹਿਗੁਰੂ ਸਾਰਿਆਂ ਦੇ ਕਾਰਜ ਪੂਰਨ ਕਰਦਾ ਹੈ ਓਹੀ ਮਮੰ= ਮੇਰੇ ਕਾਰਜਾਂ ਨੂੰ ਪੂਰਨ ਕਰੇਗਾ। ਸਤਿਗੁਰ ਦੇਵ ਜੀ ਆਖਦੇ ਹਨ- ਹੇ ਭਾਈ! ਤੂੰ ਐਸੇ ਨਿਸਚੇ ਕਰ ਕਿ ਉਸ ਨੂੰ ਮਾਇਆ ਰੂਪ ਛੇਪ= ਛਾਪੇ ਦਾ ਕੋਈ ਲੇਪ= ਚਿੰਨ੍ਹ ਲਿਪਾਇਮਾਨ ਨਹੀਂ ਹੁੰਦਾ।

*ਅਥਵਾ-* ਉਹ ਪ੍ਰਭੂ ਪਾਪਾਂ ਦੀ ਲਿਪਾਇਮਾਨਗੀ ਕਰ ਕੇ ਲਿਪਾਇਮਾਨ ਨਹੀਂ ਹੁੰਦਾ ਅਤੇ ਛੇਪ= ਵਿਖੇਪ ਸ਼ਕਤੀ ਕਰ ਕੇ ਨਾਨ੍ਹਾ ਪਣੇ ਕਰ ਕੇ ਭੀ ਲਿਪਾਇਮਾਨ ਨਹੀਂ ਹੁੰਦਾ।

*ਅਥਵਾ-* ਲੇਪ= ਪਾਪਾਂ ਰੂਪ ਚਿੱਕੜ ਕਰ ਕੇ ਲਿਬੜਦਾ ਨਹੀਂ ਹੈ। ਛੇਪ= ਵਿਖੇਪਤਾ ਸਹਿਤ ਵੀ ਨਹੀਂ ਹੁੰਦਾ, ਭਾਵ:-ਮਲ, ਵਿਖੇਪ, ਅਵਿੱਦਿਆ ਤੋਂ ਰਹਿਤ ਹੈ। ਨ ਲਿਪ੍ਰਤੇ= ਛਿਪਦਾ ਵੀ ਨਹੀਂ ਹੈ॥੩੮॥

***-ਦੂਜਾ ਅਰਥ-***

ਹੁਣ ਗਿਆਨਵਾਨਾਂ ਦੀ ਦ੍ਰਿਸ਼ਟੀ ਕਥਨ ਕਰਦੇ ਹਨ। ਗਿਆਨਵਾਨ ਇਸ ਤਰ੍ਹਾਂ ਕਹਿੰਦੇ ਹਨ, ਕਿ-

***ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ॥***

ਜੋ ਸਰਬ ਵਿਖੇ ਸੀਲ ਸੁਭਾਅ ਹੈ, ਉਹ ਸੀਲ ਸੁਭਾਅ ਮਮੰ= ਮੇਰਾ ਹੀ ਦਿੱਤਾ ਹੋਇਆ ਹੈ। ਜੋ ਸਰਬ ਵਿਖੇ ਪਾਵਨ= ਪਵਿਤ੍ਰਤਾ ਹੈ, ਉਹ ਪਵਿਤ੍ਰਤਾ ਮਮੰ= ਮੇਰੀ ਹੀ ਦਿੱਤੀ ਹੋਈ ਹੈ।

***ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਰਤੇ॥ ੩੮॥***

ਜੋ ਸਾਰੇ ਕਰਤੱਬ ਕਰ ਰਹੇ ਹਨ, ਉਹ ਮਮੰ= ਮੇਰੇ ਹੀ ਕਰਤਾ= ਕੀਤੇ ਹੋਏ ਹਨ। ਮੇਰੇ ਸਰੂਪ ਵਿਖੇ ਮਾਇਆ ਰੂਪ ਛਾਪੇ ਦਾ ਕੋਈ ਲੇਪ ਲਿਪਾਇਮਾਨ ਨਹੀਂ ਹੈ। ਅਰਥਾਤ- ਮੈਂ ਕਰਤਾ ਹੀ ਅਕਰਤਾ ਹਾਂ ਤੇ ਭੋਗਤਾ ਹੀ ਅਭੋਗਤਾ ਹਾਂ॥ ੩੮॥

## ਸਾਖੀ— ਦੁਰਬਾਸ਼ਾ ਰਿਖੀ ਜੀ ਦੀ

ਇਕ ਦਿਨ ਗੋਪੀਆਂ ਨੇ ਕ੍ਰਿਸ਼ਨ ਮਹਾਰਾਜ ਨੂੰ ਕਿਹਾ-ਅਸਾਂ ਨੇ ਆਪ ਜੀ ਦੇ ਗੁਰਾਂ ਦਾ ਦਰਸ਼ਨ ਨਹੀਂ ਕੀਤਾ, ਕਿਰਪਾ ਕਰ ਕੇ ਸਾਨੂੰ ਉਹਨਾਂ ਦਾ ਥਹੁ ਟਿਕਾਣਾ ਦੱਸੋ, ਤਾਂ ਜੋ ਅਸੀਂ ਜਾ ਕੇ ਦਰਸ਼ਨ ਕਰ ਆਈਏ। ਇਹ ਗੱਲ ਸੁਣ ਕੇ ਕ੍ਰਿਸ਼ਨ ਜੀ ਨੇ ਕਿਹਾ- ਜਮਨਾ ਤੋਂ ਪਾਰ ਜਾ ਕੇ ਕੁਝਕੁ ਫਾਸਲੇ ਤੇ ਅਮਕੀ ਝਾੜੀ ਹੇਠ ਬੈਠੇ ਸਮਾਧੀ ਵਿਚ ਲਿਵ-ਲੀਨ ਹਨ। ਜਾਓ, ਜਾ ਕੇ ਦਰਸ਼ਨ ਕਰ ਆਓ। ਪਰ ਖਾਲੀ ਹੱਥੀਂ ਨਾ ਜਾਣਾ, ਕੁਝ ਨਾ ਕੁਝ ਲੈ ਕੇ ਜਾਣਾ। ਕਿਉਂਕਿ ਸ਼ਾਸਤ੍ਰ ਵਿਚ ਇਹ ਲਿਖਿਆ ਹੈ ਕਿ ਰਾਜੇ ਪਾਸ ਜਾਣਾ ਹੋਵੇ ਯਾਂ ਵੈਦ ਪਾਸ ਜਾਈਏ ਯਾਂ ਗੁਰਾਂ ਦਾ ਦਰਸ਼ਨ ਕਰਨ ਜਾਈਏ ਤਾਂ ਖਾਲੀ ਹੱਥੀਂ ਨਾ ਜਾਈਏ :

ਰਾਜ ਵੈਦ ਗੁਰ ਜੋਤਸ਼ੀ, ਇੰਨ ਕੇ ਪਾਸ ਜੁ ਜਾਇ।
ਖਾਲੀ ਹਾਥ ਨ ਜਾਈਏ, ਫਲ ਦੀਏ ਫਲ ਪਾਇ।

ਇਸ ਤਰ੍ਹਾਂ ਕ੍ਰਿਸ਼ਨ ਜੀ ਦੇ ਬਚਨ ਸੁਣ ਕੇ ਗੋਪੀਆਂ ਨੇ ਆਪੋ ਆਪਣੀ ਇੱਛਾ ਅਨੁਸਾਰ ਕਿਸੀ ਨੇ ਲੱਡੂਆਂ ਦਾ ਥਾਲ, ਕਿਸੀ ਨੇ ਬਰਫੀ ਦਾ, ਕਿਸੀ ਨੇ ਪੇੜਿਆਂ ਦਾ, ਕਿਸੀ ਨੇ ਅੰਮ੍ਰਿਤੀ ਦਾ, ਕਿਸੀ ਨੇ ਮੇਸੂ ਦਾ, ਕਿਸੀ ਨੇ ਬਦਾਣੇ ਦਾ, ਕਿਸੀ ਨੇ ਮੱਠੀਆਂ ਦਾ, ਕਿਸੀ ਨੇ ਪਕੌੜਿਆਂ ਦਾ ਲੈ ਲੀਤਾ। ਤੁਰਨ ਲੱਗਿਆਂ ਕ੍ਰਿਸ਼ਨ ਜੀ ਤੋਂ ਪੁੱਛਿਆ ਕਿ ਜਮਨਾ ਤੋਂ ਪਾਰ ਕਿਵੇਂ ਹੋਵਾਂਗੀਆਂ? ਤਾਂ ਕ੍ਰਿਸ਼ਨ ਜੀ ਨੇ ਕਿਹਾ- ਕਿਨਾਰੇ 'ਤੇ ਖਲੋ ਕੇ ਕਹਿਣਾ:

ਹੇ ਜਮਨਾ! ਜੇਕਰ ਕ੍ਰਿਸ਼ਨ ਜੀ ਬਾਲ ਜਤੀ ਹਨ, ਤਾਂ ਤੂੰ ਸਾਨੂੰ ਰਸਤਾ ਦੇ ਦੇਹ। ਇਹ ਗੱਲ ਸੁਣ ਕੇ ਗੋਪੀਆਂ ਹੱਸ ਪਈਆਂ ਤੇ ਕਹਿਣ ਲੱਗੀਆਂ: "ਮਹਾਰਾਜ! ਤੁਸੀਂ ਕਿਵੇਂ ਬਾਲ ਜਤੀ ਹੋ?"

ਕ੍ਰਿਸ਼ਨ ਜੀ ਨੇ ਕਿਹਾ- ਤੁਹਾਨੂੰ ਫਿਰ ਪਤਾ ਨਹੀਂ, ਤੁਸੀਂ ਸੰਸਾ ਦਿਲੋਂ ਕੱਢ ਦਿਓ ਤੇ ਜਾ ਕੇ ਮੇਰਾ ਸੰਦੇਸ਼ ਦਿਓ।"

ਗੋਪੀਆਂ ਤੁਰ ਪਈਆਂ ਤੇ ਕਿਨਾਰੇ ਪਰ ਖਲੋ ਕੇ ਆਖਦੀਆਂ ਹਨ- ਹੇ ਜਮਨਾ! ਜੇਕਰ ਕ੍ਰਿਸ਼ਨ ਜੀ ਬਾਲ ਜਤੀ ਹਨ, ਤਾਂ ਤੂੰ ਰਸਤਾ ਦੇ ਦੇਹ। ਇਹ ਗੱਲ ਸੁਣ ਕੇ ਜਮਨਾ ਹਾਥ ਹੋ ਗਈ ਉਸ ਵੇਲੇ ਸਭ ਗੋਪੀਆਂ ਪਾਰ ਚਲੀਆਂ ਗਈਆਂ। ਜਿਸ ਤਰ੍ਹਾਂ ਕ੍ਰਿਸ਼ਨ ਜੀ ਨੇ ਸਮਝਾਇਆ ਸੀ, ਉਸੇ ਸੇਧ ਤੇ ਤੁਰੀਆਂ ਗਈਆਂ। ਅੱਗੇ ਝਾੜੀ ਹੇਠ ਬੈਠੇ ਹੋਏ ਦੁਰਬਾਸ਼ਾ ਰਿਖੀ ਜੀ ਦਿਸ ਪਏ। ਪਾਸ ਜਾ ਕੇ ਉਹ ਮਿਠਿਆਈਆਂ ਤੇ ਪਕਵਾਨਾਂ ਦੇ ਥਾਲ ਅੱਗੇ ਰੱਖ ਕੇ ਮੱਥਾ ਟੇਕ ਕੇ ਬੈਠ ਗਈਆਂ।

ਦੁਰਬਾਸ਼ਾ ਰਿਖੀ ਜੀ ਨੇ ਪੁੱਛਿਆ- ਕਿਵੇਂ ਆਈਆਂ ਹੋ?

ਗੋਪੀਆਂ ਨੇ ਕਿਹਾ- ਗੁਰੂ ਜੀ! ਆਪ ਜੀ ਦਾ ਦਰਸ਼ਨ ਕਰਨ ਆਈਆਂ ਹਾਂ। ਇਹ ਤੁੱਛ ਭੇਟ ਆਪ ਜੀ ਵਾਸਤੇ ਲਿਆਂਦੀ ਹੈ ਆਪ ਅੰਗੀਕਾਰ ਕਰੋ। ਦੁਰਬਾਸ਼ਾ ਰਿਖੀ ਜੀ ਕਈ ਦਿਨਾਂ ਦੇ ਭੁੱਖੇ ਬੈਠੇ ਸਨ ਉਹ ਸਾਰੇ ਹੀ ਥਾਲ ਖਾ ਗਏ। ਕੁਝ ਕੁ ਪਰਸ਼ਾਦ ਉਹਨਾਂ ਨੂੰ ਦੇ ਕੇ ਅੰਮ੍ਰਿਤ ਰੂਪ ਅਮੋਲਕ ਬਚਨ ਭੀ ਸੁਣਾਏ।

ਗੋਪੀਆਂ ਅੰਮ੍ਰਿਤ ਰੂਪ ਬਚਨ ਸੁਣ ਕੇ ਅਤੇ ਦਰਸ਼ਨ ਕਰ ਕੇ ਬਹੁਤ ਨਿਹਾਲ ਹੋਈਆਂ।

ਜਿਸ ਵੇਲੇ ਆਗਿਆ ਲੈ ਕੇ ਉੱਠ ਕੇ ਤੁਰਨ ਲੱਗੀਆਂ ਤਾਂ ਪੁੱਛਿਆ- "ਗੁਰੂ ਜੀ! ਜਮਨਾ ਤੋਂ ਪਾਰ ਕਿਵੇ ਹੋਵਾਂਗੀਆਂ?" ਤਾਂ ਦੁਰਬਾਸ਼ਾ ਨੇ ਪੁੱਛਿਆ: "ਤੁਸੀਂ ਆਈਆਂ ਕਿਸ ਤਰ੍ਹਾਂ ਹੋ?

ਗੋਪੀਆਂ ਨੇ ਕਿਹਾ- ਕ੍ਰਿਸ਼ਨ ਜੀ ਦੇ ਕਹੇ ਅਨੁਸਾਰ ਅਸਾਂ ਨੇ ਕਿਹਾ ਸੀ-ਹੇ ਜਮਨਾ! ਜੇ ਕ੍ਰਿਸ਼ਨ ਜੀ ਬਾਲ ਜਤੀ ਹਨ ਤਾਂ ਤੂੰ ਰਸਤਾ ਦੇ ਦੇਹ। ਜਮਨਾ ਨੇ ਉਸ ਵੇਲੇ ਰਸਤਾ ਦੇ ਦਿੱਤਾ ਸੀ।

ਇਹ ਗੱਲ ਸੁਣ ਕੇ ਦੁਰਬਾਸ਼ਾ ਰਿਖੀ ਜੀ ਨੇ ਕਿਹਾ- ਹੁਣ ਤੁਸੀਂ ਇਹ ਕਹਿਣਾ ਕਿ ਜੇਕਰ ਦੁਰਬਾਸ਼ਾ ਰਿਖੀ ਜੀ ਪਉਣ ਅਹਾਰੀ ਹਨ, ਉਹਨਾਂ ਨੇ ਕੁਝ ਖਾਧਾ ਪੀਤਾ ਨਹੀਂ ਹੈ ਤਾਂ ਤੂੰ ਰਸਤਾ ਦੇ ਦੇਹ।

ਗੋਪੀਆਂ ਨੇ ਕਿਨਾਰੇ 'ਤੇ ਆ ਕੇ ਉਸੇ ਤਰ੍ਹਾਂ ਕਿਹਾ- ਹੇ ਜਮਨਾ! ਜੇਕਰ ਦੁਰਬਾਸ਼ਾ ਰਿਖੀ ਜੀ ਨੇ ਕੁਝ ਖਾਧਾ ਪੀਤਾ ਨਹੀਂ ਹੈ, ਤਾਂ ਤੂੰ ਰਸਤਾ ਦੇ ਦੇਹ। ਓਸੇ ਵੇਲੇ ਜਮਨਾ ਦਾ ਪਾਣੀ ਉਤਰ ਗਿਆ ਤੇ ਸਭ ਗੋਪੀਆਂ ਪਾਰ ਹੋ ਗਈਆਂ।

ਜਦ ਘਰ ਪਹੁੰਚੀਆਂ ਤਾਂ ਕ੍ਰਿਸ਼ਨ ਜੀ ਨੇ ਪੁੱਛਿਆ- ਦਰਸ਼ਨ ਕਰ ਆਈਆਂ ਹੋ?

ਗੋਪੀਆਂ ਨੇ ਆਖਿਆ-ਹਾਂ ਜੀ! ਆਪ ਜੀ ਦੀ ਕਿਰਪਾ ਨਾਲ ਸੋਹਣਾ ਦਰਸ਼ਨ ਹੋਇਆ ਹੈ।

ਫਿਰ ਪੁੱਛਿਆ ਤੁਸੀਂ ਆਈਆਂ ਕਿਵੇਂ ਹੋ? ਤਾਂ ਗੋਪੀਆਂ ਨੇ ਕਿਹਾ- ਜਿਵੇਂ ਗੁਰੂ ਜੀ ਨੇ ਕਿਹਾ ਸੀ ਓਸੇ ਤਰ੍ਹਾਂ ਕਿਹਾ ਤਾਂ ਜਮਨਾ ਨੇ ਰਾਹ ਦੇ ਦਿੱਤਾ। ਪਰ ਤੁਸੀਂ ਗੁਰੂ ਚੇਲਾ ਦੋਵੇਂ ਇਕੋ ਜੇਹੇ ਹੋ, ਤੁਹਾਡੇ ਭੇਤ ਦਾ ਸਾਨੂੰ ਕੁਝ ਨਹੀਂ ਪਤਾ ਲੱਗਾ, ਕਿ ਤੁਸੀਂ ਕਿਵੇਂ ਬਾਲ ਜਤੀ ਹੋ ਤੇ ਗੁਰੂ ਥਾਲਾਂ ਦੇ ਥਾਲ ਖਾ ਗਏ ਫੇਰ ਆਖਦੇ ਹਨ ਕੁਝ ਖਾਧਾ ਪੀਤਾ ਹੀ ਨਹੀਂ, ਇਹ ਕਿਵੇਂ ਗੱਲ ਮੰਨੀ ਜਾ ਸਕਦੀ ਹੈ। ਤਾਂ ਕ੍ਰਿਸ਼ਨ ਜੀ ਨੇ ਸਮਝਾਇਆ: ਹੇ ਗੋਪੀਓ! ਜਿਹੜੇ ਗਿਆਨਵਾਨ ਹੁੰਦੇ ਹਨ, ਉਹ ਭੋਗਤਾ ਹੀ ਅਭੋਗਤਾ ਹੁੰਦੇ ਹਨ।

*ਯਥਾ*- ਜਿਨੋ ਗਿਆਨ ਹੋਏ, ਤਿਨੋ ਭਰਮ ਖੋਏ। ਨਹੀਂ ਲਾਭ ਜਾਗੇ, ਨਹੀਂ ਹਾਨ ਸੋਏ।
ਹਨੇ ਲਾਖ ਬਿਪਰੰ, ਕਰੇ ਕੋਟ ਜਾਗੇ। ਨਹੀਂ ਪਾਪ ਪੁੰਨੰ, ਤਿਸੈ ਏਕ ਲਾਗੇ॥ *(ਮੋਖ ਪੰਥ)*

*ਤਥਾ-* ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ॥
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ॥

*(ਰਾਮਕਲੀ ਸਿਧ ਗੋਸਟਿ, ਪੰਨਾ ੯੪੩)*

*ਤਥਾ-* ਦੋਤਿ ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ॥

*(ਤੁਖਾਰੀ ਮਹਲਾ ੧, ਪੰਨਾ ੧੧੧੨)*

ਫੇਰ ਹਰੀ ਲਾਲ, ਕ੍ਰਿਸ਼ਨ ਲਾਲ ਨੇ ਕਿਹਾ- ਸੁਆਮੀ ਜੀ! ਕੋਈ ਚੰਦ੍ਰਮਾ ਨੂੰ ਸੀਤਲ ਤੇ ਕੋਈ ਬਾਵਨ ਚੰਦਨ ਨੂੰ ਸੀਤਲ ਤੇ ਕੋਈ ਪੋਹ ਮਾਘ ਦੇ ਮਹੀਨੇ ਨੂੰ ਸੀਤਲ ਆਖਦਾ ਹੈ ਆਪ ਦੱਸੋ ਸੀਤਲ ਕਿਹੜਾ ਹੈ?

*ਗੁਰ ਉੱਤਰ-* ਸਭ ਤੋਂ ਸੀਤਲ ਮਹਾਤਮਾਂ ਹੀ ਹਨ।

## ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥

ਚੰਦ੍ਰਮਾ ਦੇਵਤਾ ਸੰਸਾਰ ਵਿਖੇ ਸੀਤਲ ਨਹੀਂ ਹੈ, *ਅਥਵਾ-*ਦੇਵਹ= ਪ੍ਰਕਾਸ਼ ਕਰਨ ਵਾਲਾ ਚੰਦ੍ਰਮਾ ਵੀ ਸੀਤਲ ਨਹੀਂ, ਕਿਉਂਕਿ ਵਿਛੋੜੇ ਵਾਲੀਆਂ ਪਤਿਬ੍ਰਤਾ ਇਸਤ੍ਰੀਆਂ ਨੂੰ ਚੰਦ੍ਰਮਾ ਦੀਆਂ ਕਿਰਣਾਂ ਦੁਖਦਾਈ ਹਨ। ਬਾਵਨ ਚੰਦਨ ਵੀ ਸੰਸਾਰ ਵਿਖੇ ਸੀਤਲ ਨਹੀਂ ਹੈ, ਕਿਉਂਕਿ ਇਹ ਠੰਢ ਤਾਂ ਦੇਂਦਾ ਹੈ, ਪਰ ਸੱਪਾਂ ਦੀ ਜ਼ਹਿਰ ਨੂੰ ਦੂਰ ਨਹੀਂ ਕਰ ਸਕਦਾ।

## ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥ ੩੯॥

ਸੀਤ ਰੁਤੇਣ= ਸਰਦੀ ਦੀ ਰੁੱਤ (ਭਾਵ ਮੱਘਰ ਪੋਹ ਦਾ ਮਹੀਨਾ) ਵੀ ਅਜੇਹਾ ਸੀਤਲ ਨਹੀਂ ਹੈ ਕਿਉਂਕਿ ਸੜਕੇ ਆਦਿਕ ਦੀ ਬੀਮਾਰੀ ਵਾਲਿਆਂ ਨੂੰ ਸੀਤ, ਰੁੱਤ ਦੁਖਦਾਈ ਹੈ।

ਸਤਿਗੁਰ ਦੇਵ ਜੀ ਆਖਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਲੋਕ ਪ੍ਰਲੋਕ ਵਿਖੇ ਜੀਵ ਦੇ) ਸੱਜਣ ਜੋ ਸਾਧੂ ਹਨ ਉਹ ਜਿਵੇਂ ਸੀਤਲ ਸੁਭਾਅ ਵਾਲੇ ਹੁੰਦੇ ਹਨ, ਉਹਨਾਂ ਵਰਗਾ ਹੋਰ ਕੋਈ ਸੀਤਲ ਨਹੀਂ ਹੈ, ਕਿਉਂਕਿ ਚੰਦ੍ਰਮਾ, ਬਾਵਨ ਚੰਦਨ ਅਤੇ ਸਰਦ ਰੁਤ ਏਹ ਬਾਹਰਲੀਆਂ ਤਪਸ਼ਾਂ ਦੇ ਦੂਰ ਕਰਨ ਨੂੰ ਭਾਵੇਂ ਸਮਰੱਥ ਹਨ ਪਰ ਅੰਦਰਲੀ ਤਪਸ਼ ਦੇ ਦੂਰ ਕਰਨ ਨੂੰ ਸਮਰੱਥ ਨਹੀਂ ਹਨ ਤੇ ਸ੍ਵਜਨ= ਸਾਧੂ ਜੋ ਮਹਾਂ ਪੁਰਸ਼ ਹਨ, ਉਹ ਨਾਮ ਸਿਮਰਨ ਦੁਆਰੇ ਅਗਿਆਨ ਰੂਪ ਸੂਰਜ ਦੀਆਂ ਰਾਗ ਦ੍ਵੈਸ਼ ਰੂਪ ਕਿਰਣਾਂ ਦੀ ਤ੍ਰਿਸ਼ਨਾ ਰੂਪ ਧੁੱਪ ਨੂੰ ਮੇਟ ਕੇ ਇਕ ਵਾਰ ਐਸੀ ਠੰਢ ਪਾ ਦੇਂਦੇ ਹਨ, ਜੋ ਫਿਰ ਕਦੇ ਗਰਮੀ ਲੱਗਦੀ ਹੀ ਨਹੀਂ॥੩੯॥

*ਯਥਾ-* ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥

*(ਜੈਤਸਰੀ ਵਾਰ ਮਹਲਾ ੫, ਪੰਨਾ ੭੦੯)*

ਪੁਨਾ-ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਆਪ ਜੀ ਨੇ ਜਿਨ੍ਹਾਂ ਸੰਤਾਂ ਨੂੰ ਸੀਤਲ ਕਿਹਾ ਹੈ ਉਹਨਾਂ ਸੰਤਾਂ ਦੇ ਲਖਸ਼ਣ ਸੁਣਾਓ ਕਿ ਸ੍ਵਜਨ-ਸਾਧੂ ਕਿਨ੍ਹਾਂ ਨੂੰ ਕਹਿੰਦੇ ਹਨ?

*ਗੁਰ ਉੱਤਰ-* (ਅਰਥ ਵਾਸਤੇ ਅੰਤਲੀ ਪੰਗਤੀ ਦਾ ਅਰਥ ਪਹਿਲੇ ਕਰਨਾ)

***ਖਟ ਲਖ੍ਹਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥ ੪੦॥***

(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਖਟ ਲਖ੍ਹਣ= ਛੇ ਗੁਣਾਂ ਵਿਖੇ ਜੋ ਪੁਰਖ ਪੂਰਨ ਹਨ, ਉਹਨਾਂ ਦਾ ਨਾਮ ਸ੍ਵਜਨ ਸਾਧੂ ਹੈ।

ਛੇ ਤੁਕਾਂ ਦੇ ਵਿਚ ਛੇ ਗੁਣ ਲਿਖੇ ਹਨ-

## ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥

(੧) ਜਿਸ ਤੇ ਰਮੇ ਹੋਏ ਰਾਮ ਦੇ ਨਾਮ ਦਾ ਮੰਤਰ ਜਪਦੇ ਹਨ, ਇਸੀ ਤੇ ਸਾਰਿਆਂ ਵਿਖੇ ਪੂਰਨ ਜਾਣ ਕੇ ਵਾਹਿਗੁਰੂ ਦਾ ਧਿਆਨ ਕਰਦੇ ਹਨ(ਇਕ ਲੱਖਣ)।

## ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥

(੨) ਜਿਸ ਤੇ ਦੁੱਖ ਸੁਖ ਵਿਚ ਇਕ ਸਮਾਨ ਗਿਆਨ ਹੈ, ਇਸੀ ਤੇ ਨਿਰਮਲ ਨਿਰਵੈਰ ਜੋ ਪਰਮਾਤਮਾ ਹੈ, ਤਿਸ ਵਿਚ ਜੁਗਤਿ= ਜੁੜੇ ਰਹਿੰਦੇ ਹਨ (ਇਹ ਦੂਜਾ ਲੱਖਣ ਹੈ)।

## ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥

(੩) ਜਿਸ ਤੇ ਸਾਰਿਆਂ ਜੀਵਾਂ ਪਰ ਦਿਆਲੂ ਰਹਿੰਦੇ ਹਨ, ਇਸੀ ਤੇ ਪੰਜ ਕਾਮ ਆਦਿਕ, ਵਾ:- ਪੰਚ ਦੋਖ= ਪੰਜ ਦੋਸ਼ਾਂ-(ਸ਼ਬਦ, ਸਪਰਸ਼, ਰੂਪ ਰਸ, ਗੰਧ ਇਹਨਾਂ) ਨੂੰ ਬਿਵਰਜਿਤਹ= ਰੋਕਣਾ ਕਰਦੇ ਹਨ (ਇਹ ਤੀਜਾ ਲੱਖਣ ਹੈ)।

## ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥

(੪) ਜਿਸ ਤੇ ਗੋਪਾਲ ਦਾ ਕੀਰਤਨ ਕਰਨੇ ਰੂਪ ਭੋਜਨ ਨੂੰ ਛਕਦੇ ਹਨ, ਇਸੀ ਤੇ ਮਾਇਆ ਦੀ ਤਰਫੋਂ ਇਸ ਤਰ੍ਹਾਂ ਅਸੰਗ ਰਹਿੰਦੇ ਹਨ ਜਿਸ ਤਰ੍ਹਾਂ ਕਮਲ ਫੁੱਲ ਪਾਣੀ ਤੋਂ ਅਲਪ= ਨਿਰਲੇਪ ਰਹਿੰਦਾ ਹੈ (ਇਹ ਚੌਥਾ ਲੱਖਣ ਹੈ)।

## ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥

(੫) ਜਿਸ ਤੇ ਮਿੱਤਰ ਤੇ ਸਤ੍ਰਹ= ਦੁਸ਼ਮਣ ਨੂੰ ਇਕ ਸਮਾਨ ਜਾਣ ਕੇ ਉਪਦੇਸ਼ ਕਰਦੇ ਹਨ, ਇਸੀ ਤੇ ਭਗਵੰਤ ਦੀ ਭਗਤੀ ਕਰਨੀ ਉਹਨਾਂ ਨੂੰ ਭਾਂਵਦੀ ਹੈ।

ਜਿਸ ਤਰ੍ਹਾ ਦੁਰਜੋਧਨ ਨੇ ਰਾਜੇ ਯੁਧਿਸ਼ਟਰ ਪਾਸ ਆ ਕੇ ਕਿਹਾ ਸੀ, ਕਿ ਮੇਰਾ ਭੀਮਸੈਨ ਨਾਲ ਜੰਗ ਹੋਣ ਹੈ ਉਸ ਕੋਲੋਂ ਮੇਰਾ ਬਚਾਓ ਕਿਸ ਤਰ੍ਹਾਂ ਹੋਵੇ? ਰਾਜਾ ਯੁਧਿਸ਼ਟਰ ਨੇ ਕਿਹਾ- ਤੂੰ ਆਪਣੀ ਮਾਤਾ ਦੇ ਅੱਗੋਂ ਨੰਗਾ ਹੋ ਕੇ ਲੰਘੀ ਤਾਂ ਉਸ ਦੀ ਦ੍ਰਿਸ਼ਟੀ ਪੈਣ ਨਾਲ ਤੇਰਾ ਸਰੀਰ ਬੱਜਰ ਦਾ ਹੋ ਜਾਵੇਗਾ। ਦੇਖੋ! ਭਾਵੇਂ ਦੁਰਜੋਧਨ ਵੈਰੀ ਹੀ ਸੀ, ਪਰ ਉਸ ਨੂੰ ਸੱਚਾ ਹੀ ਉਪਦੇਸ਼ ਦਿੱਤਾ ਹੈ।

*ਅਥਵਾ-* ਭਾਵਨੀ= ਸ਼ਰਧਾ ਦੇ ਨਾਲ ਭਗਵੰਤ ਦੀ ਭਗਤੀ ਕਰਦੇ ਹਨ (ਇਹ ਪੰਜਵਾਂ ਲੱਖਣ ਹੈ)।

## ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥

(੬) ਜਿਸ ਤੇ ਪਰ= ਪਰਾਈ ਨਿੰਦਿਆ ਨੂੰ ਆਪਣੇ ਸ੍ਰਵਣੰ= ਕੰਨਾਂ ਨਾਲ ਸ੍ਰੋਤਿ ਨਹ= ਸੁਣਦੇ ਨਹੀਂ ਹਨ, ਇਸੀ ਤੇ ਆਪਾ ਭਾਵ ਤਿਆਗ ਕੇ ਸਭਨਾਂ ਦੀ ਚਰਨ ਰੇਣੁਕਹ= ਧੂੜੀ ਹੁੰਦੇ ਹਨ ਭਾਵ-ਨਿੰਮ੍ਰਤਾ ਗੁਣ ਧਾਰਦੇ ਹਨ (ਇਹ ਛੇਵਾਂ ਲੱਖਣ ਹੈ)।

## ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥ ੪੦॥

ਸਤਿਗੁਰੂ ਦੇਵ ਜੀ ਕਥਨ ਕਰਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਇਹਨਾਂ ਛੇ ਲਖਸ਼ਣਾਂ ਦੇ ਨਾਲ ਜੋ ਪੁਰਖ ਪੂਰਨ ਹਨ, ਉਹਨਾਂ ਦਾ ਨਾਮ ਸ੍ਵਜਨ ਸਾਧੂ ਹੈ॥ ੪੦॥

ਇਸ ਸਲੋਕ ਦਾ ਦੂਸਰੀ ਰੀਤੀ ਨਾਲ ਅਰਥ ਕਰ ਕੇ ਬਾਰ੍ਹਾਂ ਲੱਖਣ ਘਟਾਉਂਦੇ ਹਨ। ਉਹ ਰੀਤੀ ਇਸ ਪ੍ਰਕਾਰ ਹੈ-

***ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥***

(੧) ਜੋ ਰਾਮ ਰਾਮ ਦੇ ਨਾਮ ਮੰਤਰ ਨੂੰ ਜਪਦੇ ਹਨ।

(੨) ਤੇ ਸਾਰਿਆਂ ਵਿਚ ਪੂਰਨ ਜਾਣ ਕੇ ਜੋ ਵਾਹਿਗੁਰੂ ਦਾ ਧਿਆਨ ਕਰਦੇ ਹਨ।

***ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥***

(੩) ਗਿਆਨ ਦੀ ਬਹੁਲਤਾ ਕਰਕੇ ਦੁੱਖ ਸੁਖ ਵਿਖੇ ਜਿਨ੍ਹਾਂ ਦੀ ਬਿਰਤੀ ਇਕ ਸਮਾਨ ਰਹਿੰਦੀ ਹੈ।

(੪) ਨਿਰਮਲ ਜੋ ਪਰਮਾਤਮਾ ਹੈ ਵੈਰ ਭਾਵ ਤੋਂ ਰਹਿਤ ਤਿਸ ਵਿਖੇ ਅੱਠੇ ਪਹਿਰ ਜੋ ਜੁਗਤਿ= ਜੁੜੇ ਰਹਿੰਦੇ ਹਨ।

***ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥***

(੫) ਜੋ ਸਾਰਿਆਂ ਜੀਵਾਂ ਉੱਪਰ ਦਿਆਲੂ ਰਹਿੰਦੇ ਹਨ।

(੬) ਪੰਜਾਂ ਦੋਸ਼ਾਂ ਨੂੰ ਜਿਨ੍ਹਾਂ ਨੇ ਬਿਵਰਜਿਤਹ= ਰੋਕਿਆ ਹੈ।

***ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥***

(੭) ਗੋਪਾਲ ਦੇ ਕੀਰਤਨ ਕਰਨ ਰੂਪ ਭੋਜਨ ਨੂੰ ਛਕਿਆ ਹੈ।

*ਯਥਾ*-ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ॥੮॥੨॥

*(ਗਉੜੀ ਮਹਲਾ ੫, ਪੰਨਾ ੨੩੬)*

ਵਾ:-ਭੋਜਨ ਛਕ ਕੇ ਜੋ ਅੱਠੇ ਪਹਿਰ ਗੋਪਾਲ ਦਾ ਕੀਰਤਨ ਕਰਦੇ ਹਨ। (੮) ਜਿਸ ਤਰ੍ਹਾਂ ਪਾਣੀ ਤੋਂ ਕਵਲ ਫੁੱਲ ਨਿਰਲੇਪ ਰਹਿੰਦਾ ਹੈ, ਇਸ ਤਰ੍ਹਾਂ ਜੋ ਮਾਇਆ ਦੀ ਤਰਫੋਂ ਅਲਪ= ਅਸੰਗ ਰਹਿੰਦੇ ਹਨ।

***ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥***

(੯) ਸੱਜਣ ਤੇ ਦੁਸ਼ਮਣ, ਇਹਨਾਂ ਦੋਹਾਂ ਨੂੰ ਜੋ ਇਕ ਸਮਾਨ ਉਪਦੇਸ਼ ਕਰਦੇ ਹਨ।

(੧੦) ਤੇ ਭਾਵਨੀ= ਸ਼ਰਧਾ ਨਾਲ ਜੋ ਭਗਵੰਤ ਦੀ ਭਗਤੀ ਕਰਦੇ ਹਨ।

***ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥***

(੧੧) ਆਪਣੇ ਕੰਨਾਂ ਨਾਲ ਜੋ ਪਰਾਈ ਨਿੰਦਿਆ ਨਹੀਂ ਸ੍ਰੋਤਿ= ਸੁਣਦੇ।

(੧੨) ਅਤੇ ਆਪੁ = ਹੰਕਾਰ ਨੂੰ ਤਿਆਗ ਕੇ ਜੋ ਸਭ ਦੀ ਚਰਨ ਧੂੜੀ ਹੋਏ ਹਨ।

***ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥ ੪੦॥***

ਸਤਿਗੁਰ ਦੇਵ ਜੀ ਕਥਨ ਕਰਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਹਨਾਂ) ਬਾਰ੍ਹਾਂ ਲਖਸ਼ਣਾਂ ਨੂੰ ਖਟ= ਖੱਟ ਕੇ ਅਰਥਾਤ ਕਮਾ ਕੇ ਜਿਨ੍ਹਾਂ ਪੁਰਸ਼ਾਂ ਨੇ ਆਪਣੇ ਅੰਤਹ ਕਰਨ ਨੂੰ ਪੂਰਨ ਕੀਤਾ ਹੈ, ਉਹਨਾਂ ਦਾ ਨਾਮ ਸ੍ਵਜਨ ਸਾਧੂ ਹੈ॥ ੪੦॥

ਖਟ ਦਾ ਅਰਥ ਮਿਲਣਾ ਵੀ ਹੈ ਭਾਵ ਜੋ ਪੁਰਸ਼ ਇਨ੍ਹਾਂ ਬਾਰ੍ਹਾਂ ਲਖਸ਼ਣਾਂ ਵਿਚ ਮਿਲੇ ਹਨ, ਉਹ ਪੂਰਨ

ਪੁਰਖ ਹਨ। ਵਾ:-ਖਟ ਨਾਮ ਖੱਟੀ ਦਾ ਹੈ, ਜਿਨ੍ਹਾਂ ਨੇ ਇਨ੍ਹਾਂ ਸ਼ੁਭ-ਗੁਣਾਂ ਰੂਪ ਬਾਰਾਂ ਲੱਖਣਾਂ ਦੀ ਖੱਟੀ ਨੂੰ ਖੱਟਿਆ ਹੈ, ਉਹ ਪੂਰਨ ਪੁਰਖ ਹੈ:

*ਯਥਾ-* ਮਿਥਿਆ ਨਾਹੀ ਰਸਨਾ ਪਰਸ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ॥
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤਸੰਗਿ ਹੇਤ॥
ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥
ਗੁਰ ਪ੍ਰਸਾਦਿ ਬਿਖਿਆ ਪਰਹਰੈ॥ ਮਨ ਕੀ ਬਾਸਨਾ ਮਨ ਤੇ ਟਰੈ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ॥ ੧॥

*(ਗਉੜੀ ਸੁਖਮਨੀ ਮ: ੫, ਪੰਨਾ ੨੭੪)*

ਫੇਰ ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਇਸ ਸੰਸਾਰ ਦੀ ਕੀ ਦਸ਼ਾ ਹੈ?
*ਗੁਰ ਉੱਤਰ:-*

## ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ॥

**ਪਹਿਲਾ ਅਰਥ-** (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਜਿਸ ਤਰ੍ਹਾਂ) ਅਜਾ= ਬੱਕਰੀ ਖ਼ੂਬ ਚੰਗੇ ਚੰਗੇ ਕੰਦ ਮੂਲ ਆਦਿਕਾਂ ਨੂੰ ਭੋਗੰਤ= ਖਾ ਕੇ ਰਿਸ਼ਟ ਪੁਸ਼ਟ ਹੁੰਦੀ ਹੈ, ਪਰ ਕੇਹਰਹ= ਸ਼ੇਰ ਦੇ ਸਮੀਪ= ਪਾਸ ਵਸਣ ਕਰ ਕੇ ਉਸ ਦਾ ਖਾਧਾ ਪੀਤਾ ਸਭ ਨਿਕਲ ਜਾਂਦਾ ਹੈ।

### ਸਾਖੀ—ਬੀਰਬਲ ਦੀ

ਬੀਰਬਲ ਅਕਬਰ ਬਾਦਸ਼ਾਹ ਦਾ ਮੁਖੀ ਵਜ਼ੀਰ ਸੀ, ਜੋ ਬੜਾ ਚਤੁਰ, ਅਕਲ ਦਾ ਧਨੀ, ਨੀਤੀਵਾਨ ਤੇ ਸਿਆਣਾ ਸੀ।

ਇਕ ਸਮੇਂ ਇਸ ਪਾਸੋਂ ਕੋਈ ਅਜੇਹੀ ਗਲਤੀ ਹੋ ਗਈ ਜਿਸ ਕਰ ਕੇ ਬੀਰਬਲ ਉਤੇ ਬਾਦਸ਼ਾਹ ਦੀ ਨਾਰਾਜ਼ਗੀ ਹੋ ਗਈ। ਦੂਜਿਆਂ ਦੇ ਕਹਿਣ ਤੇ ਬਾਦਸ਼ਾਹ ਨੇ ਬੀਰਬਲ ਨੂੰ ਦੇਸ਼-ਨਿਕਾਲਾ ਦੇਣ ਦੀ ਸਲਾਹ ਕਰ ਲਈ। ਪਰ ਇਸ ਦਾ ਪਤਾ ਬੀਰਬਲ ਨੂੰ ਪਤਾ ਲੱਗ ਗਿਆ ਕਿ ਇਸ ਵੇਲੇ ਬਾਦਸ਼ਾਹ ਦੀ ਮੇਰੇ ਉੱਪਰ ਸਖ਼ਤ ਨਾਰਾਜ਼ਗੀ ਹੈ ਤੇ ਮੈਨੂੰ ਦੇਸ਼-ਨਿਕਾਲਾ ਮਿਲ ਜਾਣਾ ਹੈ।

ਇਸ ਨੇ ਆਪਣੇ ਮਨ ਵਿਚ ਵਿਚਾਰਿਆ ਜੇਕਰ ਮੈਨੂੰ ਦੇਸ਼ ਨਿਕਾਲਾ ਹੋ ਗਿਆ ਤਾਂ ਮੇਰੇ ਪਿੱਛੋਂ ਪਰਜਾ ਬਹੁਤ ਦੁਖੀ ਹੋਵੇਗੀ ਅਤੇ ਸਮਾਂ ਪਾ ਕੇ ਬਾਦਸ਼ਾਹ ਵੀ ਪਸ਼ਚਾਤਾਪ ਕਰੇਗਾ, ਕਿਉਂ ਨਾ ਹੋਵੇ ਸਭਨਾਂ ਦੀ ਭਲਿਆਈ ਵਾਸਤੇ ਕੁਝ ਸਮੇਂ ਲਈ ਇਸ ਨਗਰ ਵਿਚ ਕਿਸੇ ਦੇ ਘਰ ਛੁਪ ਕੇ ਬਹਿ ਜਾਵਾਂ।

ਇਸ ਤਰ੍ਹਾਂ ਵਿਚਾਰ ਕੇ ਉਸੇ ਨਗਰ ਵਿਚ ਹੀ ਆਪਣੇ ਪਰਮ ਪਿਆਰੇ ਮਿੱਤਰ ਦੇ ਘਰ ਛੁਪ ਕੇ ਬੈਠ ਗਿਆ, ਪਰ ਕਿਸੇ ਨੂੰ ਕੋਈ ਪਤਾ ਨਾ ਲੱਗ ਸਕਿਆ।

ਇਕ ਸਮੇਂ ਅਕਬਰ ਬਾਦਸ਼ਾਹ ਨੂੰ ਬੀਰਬਲ ਦੀ ਬੜੀ ਭਾਰੀ ਲੋੜ ਪੈ ਗਈ, ਤੇ ਪੁੱਛਿਆ ਇਸ ਵੇਲੇ ਬੀਰਬਲ ਕਿਥੇ ਹੈ? ਰਾਜ ਦਰਬਾਰੀਆਂ ਨੇ ਕਿਹਾ- ਬਾਦਸ਼ਾਹ ਸਲਾਮਤ! ਅਨੁਮਾਨ ਤੋਂ ਜਾਣਿਆਂ ਜਾਂਦਾ ਹੈ ਕਿ ਬੀਰਬਲ ਇਥੇ ਹੀ ਹੈ ਸ਼ਹਿਰ ਤੋਂ ਬਾਹਰ ਨਹੀਂ ਗਿਆ ਪਰ ਇਹ ਪਤਾ ਨਹੀਂ ਕਿਸ ਦੇ ਘਰ ਵਿਚ ਹੈ। ਬਾਦਸ਼ਾਹ ਨੇ ਸੋਚਿਆ ਉਹ ਬੜਾ ਲਾਇਕ ਤੇ ਸਿਆਣਾ ਵਜ਼ੀਰ ਹੈ, ਉਸ ਤੋਂ ਬਗੈਰ ਮੇਰਾ ਇਹ ਕੰਮ ਹੋ ਨਹੀਂ ਸਕਦਾ, ਇਸ ਕਰ ਕੇ ਉਸ ਦੀ ਖੋਜ ਜ਼ਰੂਰ ਕਰਨੀ ਚਾਹੀਦੀ ਹੈ।

ਇਹ ਵਿਚਾਰ ਕੇ ਉਸ ਦੇ ਲੱਭਣ ਦਾ ਇਕ ਨਵਾਂ ਢੰਗ ਸੋਚ ਲਿਆ ਤੇ ਉਸੇ ਅਨੁਸਾਰ ਬਾਦਸ਼ਾਹ ਨੇ

ਬਹੁਤ ਸਾਰੇ ਬੱਕਰੇ ਮੰਗਵਾ ਲਏ ਅਤੇ ਸਾਰੇ ਸ਼ਹਿਰ ਵਿਚ ਮੁਨਿਆਦੀ ਕਰਵਾ ਕੇ ਹਰੇਕ ਘਰ ਦਾ ਇਕ ਇਕ ਆਦਮੀ ਬੁਲਾ ਲਿਆ। ਉਹਨਾਂ ਸਭਨਾਂ ਨੂੰ ਇਕ ਇਕ ਬੱਕਰਾ ਤੇ ਉਸੇ ਅਨੁਸਾਰ ਇਕੱਲੇ ਇਕੱਲੇ ਬੱਕਰੇ ਦੀ ਖੁਰਾਕ ਦਿੱਤੀ ਗਈ। ਖੁਰਾਕ ਵੀ ਤੇ ਬੱਕਰਾ ਵੀ ਤੋਲ ਕੇ ਦਿੱਤਾ ਤੇ ਕਿਹਾ- ਖੁਰਾਕ ਰੋਜ਼ਾਨਾ ਖੁਆਣੀ। ਅੱਠਾਂ ਦਿਨਾਂ ਨੂੰ ਇਸ ਬੱਕਰੇ ਦਾ ਵਜ਼ਨ ਇੰਨਾਂ ਹੀ ਹੋਵੇ ਜਿੰਨ੍ਹਾਂ ਅੱਜ ਹੈ ਇਹ ਨਾ ਘਟੇ ਤੇ ਨਾ ਹੀ ਵਧੇ। ਬਾਅਦ ਵਿਚ ਸਭਨਾਂ ਦੇ ਬੱਕਰੇ ਤੋਲੇ ਜਾਣਗੇ ਜਿਸ ਆਦਮੀ ਦੇ ਬੱਕਰੇ ਦਾ ਵਜ਼ਨ ਘੱਟ ਜਾਂ ਵਧ ਨਿਕਲੇਗਾ ਉਸ ਨੂੰ ਸਜ਼ਾ ਦਿੱਤੀ ਜਾਵੇਗੀ।

ਬਾਦਸ਼ਾਹ ਦਾ ਇਹ ਹੁਕਮ ਸੁਣ ਕੇ ਸਾਰੇ ਲੋਕ ਭੈ ਭੀਤ ਹੋ ਗਏ। ਬੱਕਰੇ ਸਭਨਾਂ ਨੇ ਲੈ ਤਾਂ ਲਏ ਪਰ ਚਿੰਤਾ ਵਿਚ ਇਤਨੇ ਗਲਤਾਨ ਹੋਏ ਕਿ ਸਭਨਾਂ ਨੇ ਅੰਨ ਪਾਣੀ ਛੱਡ ਦਿੱਤਾ। ਕਹਿਣ ਲੱਗੇ ਅਫਸੋਸ ਤਾਂ ਇਸ ਗੱਲ ਦਾ ਹੈ ਜੇਕਰ ਖੁਰਾਕ ਪੂਰੀ ਖੁਆਣੀ ਹੈ ਫੇਰ ਬੱਕਰੇ ਦਾ ਵਜ਼ਨ ਕਿਵੇਂ ਨਹੀਂ ਵਧੇਗਾ, ਪਰ ਜਿਸ ਆਦਮੀ ਦੇ ਘਰ ਵਿਚ ਬੀਰਬਲ ਛੁਪਿਆ ਹੋਇਆ ਸੀ। ਜਦ ਉਸ ਪੁਰਸ਼ ਨੂੰ ਬੀਰਬਲ ਨੇ ਬੜਾ ਚਿੰਤਾਤੁਰ ਵੇਖਿਆਂ ਤਾਂ ਉਸ ਪਾਸੋਂ ਉਸ ਦੀ ਚਿੰਤਾ ਦਾ ਕਾਰਨ ਪੁੱਛਿਆ। ਉਸ ਨੇ ਸਾਰੀ ਗੱਲ ਸੁਣਾਈ ਕਿ ਅੱਜ ਅਕਬਰ ਬਾਦਸ਼ਾਹ ਨੇ ਸਾਰੇ ਸ਼ਹਿਰ ਵਾਸੀਆਂ ਨੂੰ ਬੁਲਾ ਕੇ ਘਰ ਪ੍ਰਤੀ ਇਕ ਇਕ ਬੱਕਰਾ ਤੇ ਉਸ ਦੀ ਖੁਰਾਕ ਤੋਲ ਕੇ ਦਿੱਤੀ ਹੈ ਤੇ ਇੰਜ ਹੁਕਮ ਕੀਤਾ ਹੈ, ਕਿ ਬੱਕਰੇ ਨੂੰ ਰੋਜ਼ਾਨਾ ਪੂਰੀ ਖੁਰਾਕ ਖੁਆਉਣੀ ਹੈ ਅਤੇ ਅੱਠਾਂ ਦਿਨਾਂ ਮਗਰੋਂ ਇਹ ਬੱਕਰਾ ਤੋਲਿਆ ਜਾਵੇਗਾ। ਜਿਸ ਦਾ ਭਾਰ ਵਧੇਗਾ ਜਾਂ ਘਟੇਗਾ ਉਸ ਨੂੰ ਸਜ਼ਾ ਮਿਲੇਗੀ, ਇਸ ਕਰ ਕੇ ਮੈਂ ਚਿੰਤਾ ਕਰ ਰਿਹਾ ਹਾਂ। ਬੀਰਬਲ ਕਹਿਣ ਲੱਗਾ :- ਤੂੰ ਫ਼ਿਕਰ ਨਾ ਕਰ ਜਿਤਨੀ ਮਰਜ਼ੀ ਆਵੇ ਖੁਰਾਕ ਖਵਾਈ ਜਾਹ। ਪਿਰ ਇਕ ਵਾਰ ਰੋਜ਼ਾਨਾ ਸ਼ਾਮ ਨੂੰ ਸ਼ੇਰ ਦੇ ਪਿੰਜਰੇ ਅੱਗੋਂ ਦੀ ਲੰਘਾ ਲਿਆਇਆ ਕਰ ਫੇਰ ਬੱਕਰੇ ਨੂੰ ਖਾਧੀ ਹੋਈ ਖੁਰਾਕ ਨਹੀਂ ਲਗੇਗੀ। ਉਸ ਘਰ ਵਾਲੇ ਪੁਰਸ਼ ਨੇ ਉਸੇ ਤਰ੍ਹਾਂ ਹੀ ਕੀਤਾ।

ਜਿਸ ਵੇਲੇ ਅੱਠ ਦਿਨਾਂ ਦਾ ਮੁਕੱਰਰ ਕੀਤਾ ਹੋਇਆ ਸਮਾਂ ਪੂਰਾ ਹੋ ਗਿਆ ਤਾਂ ਸਾਰੇ ਪੁਰਸ਼ ਭੈਭੀਤ ਹੋਏ ਬੱਕਰੇ ਲੈ ਕੇ ਬਾਦਸ਼ਾਹ ਦੇ ਪਾਸ ਪੁੱਜੇ, ਸਭਨਾਂ ਦਾ ਵਜ਼ਨ ਤੋਲਿਆ ਗਿਆ ਤਾਂ ਕਿਸੇ ਦਾ ਵੀ ਬੱਕਰਾ ਪੂਰਾ ਨਾ ਨਿਕਲਿਆ ਕਿਸੇ ਵੱਧ ਸੀ ਤੇ ਕਿਸੇ ਦਾ ਘੱਟ, ਬਗੈਰ ਉਸ ਪੁਰਸ਼ ਤੋਂ ਜਿਸ ਦੇ ਘਰ ਬੀਰਬਲ ਛੁਪਿਆ ਹੋਇਆ ਸੀ। ਬਾਦਸ਼ਾਹ ਨੇ ਉਸ ਆਦਮੀ ਨੂੰ ਪੁੱਛਿਆ ਦੱਸ ਤੂੰ ਕੀ ਕਰਦਾ ਰਿਹਾ ਹੈਂ? ਖੁਰਾਕ ਨਹੀਂ ਚਾਰੀ ਜਾਂ ਕੋਈ ਹੋਰ ਕਾਰਨ ਹੈ, ਸੱਚ ਦੱਸ, ਨਹੀਂ ਤਾਂ ਸਖਤ ਸਜ਼ਾ ਦੇਵਾਂਗਾ। ਤਦ ਉਸ ਨੇ ਡਰਦੇ ਹੋਏ ਨੇ ਸਾਰੀ ਗੱਲ ਦੱਸ ਦਿੱਤੀ, ਕਿ ਖੁਰਾਕ ਪੂਰੀ ਚਾਰਦਾ ਰਿਹਾ ਹਾਂ, ਪਰ ਇਕ ਦਫਾ ਹਰ ਰੋਜ਼ ਸ਼ੇਰ ਦੇ ਸਾਹਮਣੇ ਕਰ ਲਿਆਉਂਦਾ ਸਾਂ। ਇਸ ਵਾਸਤੇ ਇਸ ਨੂੰ ਖਾਧੀ ਹੋਈ ਖੁਰਾਕ ਦਾ ਕੋਈ ਅਸਰ ਨਹੀਂ ਹੋਇਆ। ਤਦ ਬਾਦਸ਼ਾਹ ਨੇ ਸੋਚਿਆ ਏਹੋ ਜੇਹੀ ਜੁਗਤੀ ਤਾਂ ਬੀਰਬਲ ਤੋਂ ਬਗੈਰ ਕਿਸੇ ਨੂੰ ਆ ਨਹੀਂ ਸਕਦੀ। ਇਹ ਸੋਚ ਕੇ ਬਾਦਸ਼ਾਹ ਨੇ ਦੱਸੇ ਤੋਂ ਬਗੈਰ ਆਪਣੇ ਆਦਮੀ ਉਸ ਦੇ ਘਰ ਭੇਜ ਕੇ ਬੀਰਬਲ* ਨੂੰ ਮੰਗਵਾ ਲਿਆ।

---

*ਐਸੇ ਹੀ ਬੀਰਬਲ ਦੀ ਅਕਲ ਪਰ ਇਕ ਹੋਰ ਸਾਖੀ ਹੈ:-

*ਇਕ ਸਮੇਂ ਅਕਬਰ ਬਾਦਸ਼ਾਹ, ਬੀਰਬਲ ਤੇ ਹੋਰ ਸੈਨਾ ਸਮੇਤ ਬਾਹਰ ਜੰਗਲ ਵਿਖੇ ਸ਼ਿਕਾਰ ਖੇਡਣ ਵਾਸਤੇ ਗਿਆ। ਬੀਰਬਲ ਤੇ ਬਾਦਸ਼ਾਹ ਅੱਗੇ ਨਿਕਲ ਗਏ, ਸੈਨਾ ਕੁਝ ਪਿੱਛੇ ਰਹਿ ਗਈ। ਅੱਗੇ ਜੰਗਲ ਵਿਚ ਬਾਦਸ਼ਾਹ ਨੇ "ਕੀ ਤੱਕਿਆ ਕਿ ਇਕ ਟੋਏ ਵਿਚ ਥੋੜ੍ਹਾ ਜਿਹਾ ਪਾਣੀ ਖੜਾ ਹੈ, ਉਸ ਦੇ ਪਾਸ ਇਕ ਹਰਨ ਤੇ ਇਕ ਹਰਨੀ ਮੋਏ ਪਏ ਹਨ, ਪਰ ਮਰਨ ਦੇ ਕਾਰਨ ਦਾ ਪਤਾ ਨਹੀਂ ਲੱਗਦਾ।" ਉਸ ਵੇਲੇ ਬਾਦਸ਼ਾਹ ਨੇ ਬੀਰਬਲ ਤੋਂ ਪੁੱਛਿਆ-*

*"ਝੁਕਿਓ ਨ ਦੇਖਯੋ ਪਾਰਧੀ, ਲਗਯੋ ਨ ਦੇਖਯੋ ਬਾਨ। ਹੌਂ ਪੂਛੋਂ ਤੁਹਿ ਬੀਰਬਲ, ਕਿਹ ਬਿਧ ਛੂਟੇ ਪਰਾਨ?"*

*ਅਰਥ:- ਨਾ ਤਾਂ ਕੋਈ ਪਾਰਧੀ=ਸ਼ਿਕਾਰੀ ਝੁਕਿਆ ਵੇਖਣਾ ਕੀਤਾ ਹੈ, ਅਤੇ ਨਾ ਹੀ ਇਹਨਾਂ ਨੂੰ ਕਿਸੇ ਤੀਰ ਦਾ ਕੋਈ ਜ਼ਖਮ ਹੀ ਦਿਸਦਾ ਹੈ ਇਸ ਕਰ ਕੇ ਹੇ ਬੀਰਬਲ! ਮੈਂ ਤੇਰੇ ਪਾਸੋਂ ਪੁੱਛਦਾ ਹਾਂ ਇਨ੍ਹਾਂ ਦੋਹਾਂ ਦੇ ਪ੍ਰਾਣ ਕਿਸ ਤਰ੍ਹਾਂ ਛੁੱਟੇ ਹਨ?*

*ਬਾਦਸ਼ਾਹ ਪਾਸੋਂ ਇਸ ਤਰ੍ਹਾਂ ਦਾ ਬਚਨ ਸੁਣ ਕੇ ਬੀਰਬਲ ਬੋਲਿਆ : ਹੇ ਹਜ਼ੂਰ!*

*"ਪਾਣੀ ਥੋੜ੍ਹਾ ਨੇਹੁ ਘਣਾ, ਲਗੇ ਪ੍ਰੇਮ ਕੇ ਬਾਨ। ਤੂੰ ਪੀ ਤੂੰ ਪੀ ਕਹਿਤ ਹੀ, ਛੁਟੇ ਦੁਹਨ ਕੇ ਪ੍ਰਾਨ।*

*"ਉਸ ਵੇਲੇ ਬਾਦਸ਼ਾਹ ਕਹਿਣ ਲੱਗਾ : ਬੀਰਬਲ ਤੂੰ ਧੰਨ ਹੈਂ, ਧੰਨ ਹਨ ਤੇਰੇ ਮਾਤਾ ਪਿਤਾ, ਧੰਨ ਹੈ ਤੇਰੀ ਅਕਲ!*

ਭਾਵ ਜਿਵੇਂ ਸ਼ੇਰ ਦੇ ਸਾਹਮਣੇ ਬੱਕਰੇ ਦੀ ਖੁਰਾਕ ਕਿਸੇ ਅਰਥ ਨਹੀਂ ਓਵੇਂ ਹੀ ਗ਼ਮ ਕਰਕੇ ਪੁਰਸ਼ ਦਾ ਖਾਧਾ ਪੀਤਾ ਨਿਸਫਲ ਹੈ। ਚਿੰਤਾ ਕਰ ਕੇ ਸਰੀਰ ਸੜ ਸੁੱਕ ਜਾਂਦਾ ਹੈ। ਇਸ ਤੇ ਮਨੁੱਖ ਨੂੰ ਚਾਹੀਦਾ ਹੈ ਕਿ ਚਿੰਤਾ ਦੇ ਰੋਗ ਤੋਂ ਰਹਿਤ ਹੋ ਕੇ ਆਪਣੀ ਜ਼ਿੰਦਗੀ ਸੁਖ ਦੇ ਨਾਲ ਬਤੀਤ ਕਰੇ।

## ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥ ੪੧ ॥

ਤਤ੍ਰ ਗਤੇ= ਓਹੀ ਹਾਲਤ ਸੰਸਾਰ ਦੀ ਹੈ ਜੋ ਸਾਰਾ ਸੰਸਾਰ ਹਰਖ ਸ਼ੋਕ ਵਿਖੇ ਵਿਆਪ ਰਿਹਾ, ਭਾਵ ਲੱਗ ਰਿਹਾ ਹੈ। ਜਿਸ ਵੇਲੇ ਧਨ ਪਦਾਰਥ ਪ੍ਰਾਪਤ ਹੁੰਦੇ ਹਨ, ਤਾਂ ਹਰਖ ਕਰਦਾ ਹੈ ਧਨ ਪਦਾਰਥ ਦੇ ਨਾਸ਼ ਕਾਲ ਵਿਚ ਸ਼ੋਕ ਕਰਦਾ ਹੈ।

**ਦੂਜਾ ਭਾਵ-**

***ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ=*** ਬੱਕਰੀ ਦੇ ਸਮਾਨ ਜੀਵ ਕੰਦ ਮੂਲੰ= ਚੰਗੇ-ਚੰਗੇ ਪਦਾਰਥ ਛਕਦਾ ਹੈ। ਪਰ ਚਿੰਤਾ ਰੂਪੀ, ਵਾ:- ਕਾਲ ਰੂਪੀ ਸ਼ੇਰ ਦੇ ਸਮੀਪ ਵਸਣ ਕਰ ਕੇ ਸੁੱਕ ਜਾਂਦਾ ਹੈ।

ਜਿਸ ਤਰ੍ਹਾਂ ਪੈਂਦੇ ਖਾਂ ਨੇ ਛੇਵੇਂ ਗੁਰੂ ਜੀ ਪਾਸ ਬੇਨਤੀ ਕੀਤੀ ਸੀ, ਹੇ ਸਤਿਗੁਰੂ ਜੀ! ਮੇਰੇ ਅੰਦਰੋਂ ਵਿਕਾਰ ਨਹੀਂ ਮਿਟਦੇ, ਇਹ ਕਿਸ ਤਰ੍ਹਾਂ ਦੂਰ ਹੋਣ?

ਤਾਂ ਹਜ਼ੂਰ ਨੇ ਉਸ ਨੂੰ ਸਮਝਾਣ ਵਾਸਤੇ ਕਿਹਾ: (ਹੇ ਭਾਈ! ਤੂੰ ਪਰਸੋਂ ਤਾਂ ਮਰ ਜਾਣਾ ਹੈ! ਜਦ ਇਹ ਗੱਲ ਸੁਣੀ ਤਾਂ ਵਿਕਾਰ ਫੁਰਨੇ ਤਾਂ ਕਿਧਰੇ ਰਹੇ ਮੰਜੀ ਤੋਂ ਉੱਠਣੋਂ ਵੀ ਰਹਿ ਗਿਆ, ਕਾਲ ਰੂਪੀ ਸ਼ੇਰ ਦਾ ਡਰ ਐਸਾ ਹੈ।

***ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥ ੪੧ ॥***

ਤੈਸੇ ਹੀ ਸੰਸਾਰ ਦੀ ਚਾਲ ਭਾਵ ਰੀਤੀ ਹੈ ਜਦ ਕੋਈ ਪਦਾਰਥ ਖਾਣੇ ਨੂੰ ਪ੍ਰਾਪਤ ਹੋ ਜਾਵੇ ਤਾਂ ਹਰਖ ਵਿਖੇ ਵਿਆਪਦੇ ਹਨ, ਜਦ ਕੋਈ ਮਰ ਜਾਵੇ ਤਾਂ ਕਾਲ ਰੂਪੀ ਸ਼ੇਰ ਨੂੰ ਦੇਖ ਕੇ ਸੁੱਕ ਕੇ ਸ਼ੋਕ ਸਹਿਤ ਹੁੰਦੇ ਹਨ ॥ ੪੧ ॥

## ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਹ ਜੀਵ) ਕਈ ਤਰ੍ਹਾਂ ਦੇ ਛਲ ਕਰਦਾ ਹੈ, ਦੂਜਿਆਂ ਵਿਖੇ ਛਿਦ੍ਰੰ= ਦੋਸ਼ ਅਰੋਪਣ ਕਰਦਾ ਹੈ ਅਤੇ ਦੂਜਿਆਂ ਦੇ ਕਾਰਜ ਵਿਚ ਕ੍ਰੋੜਾਂ ਵਿਘਨ ਪਾਂਦਾ ਹੈ ਤੇ ਗੁਰਾਂ ਦੀ ਬਿਅਦਬੀ ਆਦਿ ਅਪਰਾਧਾਂ ਨੂੰ ਕਰਦਾ ਹੈ। ਵਾ:-ਅਪਰ+ਰਾਧੰ= ਹੋਰ ਦੇਵੀ ਦੇਵਤਿਆਂ ਨੂੰ ਅਰਾਧਦਾ ਹੈ ਅਤੇ ਬ੍ਰਾਹਮਣ, ਕਾਲੀ ਗਊ, ਲੜਕੀ ਦਾ ਮਾਰਨਾ ਅਤੇ ਵੇਸ਼ਵਾ ਦੇ ਧਾਨ ਖਾਣੇ ਰੂਪ ਚਾਰੇ ਕਿਲਵਿਖਾਂ ਕਰ ਕੇ ਜੀਵ ਦਾ ਹਿਰਦਾ ਮਲੰ= ਮਲੀਨ ਹੋ ਰਿਹਾ ਹੈ।

*ਯਥਾ-* ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥ ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥ ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥ *(ਪੰਨਾ ੧੪੧੩)*

## ਭਰਮ ਮੋਹੰ

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਫਿਰ ਜੀਵ ਦੇ ਅੰਦਰ) *ਪੰਜ ਪ੍ਰਕਾਰ ਦਾ ਭਰਮ ਹੋ ਰਿਹਾ ਹੈ। ਸਰੀਰ

---

**ਯਥਾ-ਭੇਦ ਭਰਮ, ਕਰਤਤ ਭਰਮ, ਪੁਨ ਸੰਗ ਭਰਮ ਵਿਕਾਰ।*
*ਬ੍ਰਹਮ ਇਤਰ, ਜਗ ਸਤ ਹੈ, ਪਾਂਚੋ ਭਰਮ ਸੰਸਾਰ।*

ਦਾ ਅਥਵਾ-ਪ੍ਰਵਾਰ ਦਾ ਮੋਹ ਹੋ ਰਿਹਾ ਹੈ।

ਜਿਸ ਤਰ੍ਹਾਂ ਪੁੱਤਰਾਂ ਦੇ ਮਰਨ ਦਾ ਵਸ਼ਿਸ਼ਟ ਨੂੰ ਮੋਹ ਹੋਇਆ ਤੇ ਸਤਲੁਜ ਦਰਿਆ ਵਿਚ ਡੁੱਬਣ ਚਲਾ ਗਿਆ ਸੀ, ਫੇਰ ਫਾਹੀ ਲੈ ਕੇ ਬਿਪਾਸਾ ਵਿਚ ਡੁੱਬਣ ਲੱਗਾ ਸੀ।

ਪਰ ਧੰਨ ਕਲਗੀਆਂ ਵਾਲੇ ਪਾਤਸ਼ਾਹ ਹਨ ਜਿਨ੍ਹਾਂ ਨੇ ਇਸ ਮੋਹ ਨੂੰ ਫਤੇ ਕੀਤਾ ਹੈ। ਆਪਣੇ ਚਾਰੇ ਸਾਹਿਬਜ਼ਾਦੇ ਸ਼ਹੀਦ ਕਰਵਾ ਕੇ ਆਖਦੇ ਹਨ-ਹੇ ਅਕਾਲ ਪੁਰਖ! ਤੇਰੀ ਦਿੱਤੀ ਹੋਈ ਅਮਾਨਤ ਤੇਰੇ ਪਾਸ ਆ ਗਈ ਹੈ।

ਫੇਰ ਜਿਸ ਵੇਲੇ ਦਮਦਮੇ ਸਾਹਿਬ (ਗੁਰੂ ਕੀ ਕਾਸ਼ੀ) ਪਹੁੰਚੇ ਹਨ। ਤਾਂ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵਾਂ ਜੀ ਨੇ ਪੁੱਛਿਆ ਕਿ ਸਾਹਿਬਜ਼ਾਦੇ ਕਿਥੇ ਹਨ ਕਿਧਰੇ ਵੀ ਨਿਗਾਹ ਨਹੀਂ ਆਉਂਦੇ? ਤਾਂ ਹਜ਼ੂਰ ਨੇ ਖਾਲਸੇ ਵੱਲ ਹੱਥ ਕਰ ਕੇ ਕਿਹਾ-

ਇਨ ਪੁਤ੍ਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਿਆ ਹੂਆ, ਜੀਵਤ ਲਾਖ ਹਜਾਰ।

ਫੇਰ ਭਾਈ ਰੂਪੇ ਦੇ ਪੋਤਰਿਆਂ (ਭਾਈ ਪਰਮ ਸਿੰਘ ਤੇ ਭਾਈ ਧਰਮ ਸਿੰਘ) ਨੇ ਸਾਹਿਬਜ਼ਾਦਿਆਂ ਲਈ ਅਫਸੋਸ ਕੀਤਾ। ਤਾਂ ਕਲਗੀਧਰ ਜੀ ਨੇ ਲਕੀਰਾਂ ਖਿੱਚ ਕੇ ਫੇਰ ਮਿਟਾ ਕੇ ਮੋਹ ਨੂੰ ਝੂਠਾ ਦਿਖਾਇਆ, ਕਿ ਜਿਵੇਂ ਲਕੀਰਾਂ ਖਿੱਚੀਆਂ ਤੇ ਮੇਟੀਆਂ ਹਨ, ਇਨ੍ਹਾਂ ਵਿਚ ਹਰਖ ਸ਼ੋਕ ਨਹੀਂ ਹੈ। ਤਿਵੇਂ ਪੁੱਤਰਾਂ ਵਿਚ ਭੀ ਹਰਖ ਸ਼ੋਕ ਨਹੀਂ ਕਰਨਾ ਚਾਹੀਦਾ। ਵਾਹਿਗੁਰੂ ਦੀ ਅਮਾਨਤ ਸੀ, ਉਸ ਪਾਸ ਚਲੀ ਗਈ ਹੈ।

ਇਸ ਤੋਂ ਪਹਿਲਾਂ ਅਨੰਦਪੁਰ ਸਾਹਿਬ ਮਾਤਾ ਅਜੀਤ ਕੌਰ ਜੀ ਨੂੰ ਜੋਗ ਦੁਆਰਾ, ਆਉਣ ਵਾਲਾ ਸਾਰਾ ਸਮਾਂ ਵਿਖਾ ਦਿੱਤਾ ਸੀ। ਜਦ ਮਾਤਾ ਜੀ ਨੇ ਇਹ ਸਮਾਂ ਦੇਖਿਆ ਕਿ ਦੋ ਸਾਹਿਬਜ਼ਾਦੇ ਚਮਕੌਰ ਸਾਹਿਬ ਦੇ ਜੰਗ ਵਿਚ ਸ਼ਹੀਦ ਹੋ ਜਾਣੇ ਹਨ, ਤੇ ਦੋ ਸਰਹੰਦ ਦੀਆਂ ਨੀਹਾਂ ਵਿਚ ਚਿਣੇ ਜਾਣੇ ਹਨ। ਤਾਂ ਮਾਤਾ ਅਜੀਤ ਕੌਰ ਜੀ ਨੇ ਦੋ ਹੱਥ ਜੋੜ ਕੇ ਬੇਨਤੀ ਕੀਤੀ, ਕਿ ਮਹਾਰਾਜ! ਆਪ ਕਿਰਪਾ ਕਰ ਕੇ ਸਾਹਿਬਜ਼ਾਦਿਆਂ ਨੂੰ ਰੱਖ ਲਓ। ਤਾਂ ਹਜ਼ੂਰ ਨੇ ਫੁਰਮਾਇਆ ਕਿ ਤੁਸੀਂ ਜੋਗ, ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਸਿੱਖਿਆ ਹੈ, ਜਾਂ ਪੁੱਤਰਾਂ ਦੇ ਮੋਹ ਵਾਸਤੇ? ਜੋ ਤੁਸੀਂ ਇਸ ਸਮੇਂ ਨੂੰ ਅੱਖਾਂ ਨਾਲ ਵੇਖ ਕੇ ਨਹੀਂ ਸਹਾਰ ਸਕਦੇ ਤਾਂ, ਸੱਚਾ ਘਰ ਜਾ ਕੇ ਮੱਲ ਲਓ। ਇਸ ਕਾਰਨ ਮਾਤਾ ਅਜੀਤ ਕੌਰ ਜੀ ਆਪਣਾ ਚੋਲਾ ਪਹਿਲੇ ਹੀ ਛੱਡ ਗਏ ਪਰ ਕਲਗੀਧਰ ਜੀ ਨਿਰਮੋਹ ਹੀ ਰਹੇ।

## ਮਾਨ ਅਪਮਾਨੰ

ਆਪਣਾ ਮਾਨ= ਆਦਰ ਕਰਾਉਣਾ ਤੇ ਦੂਜਿਆਂ ਦਾ ਅਪਮਾਨੰ= ਨਿਰਾਦਾਰ ਕਰਨਾ।

## ਸਾਖੀ—ਮਾਨੀ ਸੰਤ ਦੀ

ਕਿਸੇ ਬਾਦਸ਼ਾਹ ਪਾਸ ਕੋਈ ਮਾਨੀ ਸੰਤ ਰਹਿੰਦਾ ਸੀ। ਲੋਕਾਂ ਵਿਚ ਆਪਣਾ ਪ੍ਰਤਾਪ ਵਧਾਉਣ ਵਾਸਤੇ ਕਹਿੰਦਾ ਸੀ ਕਿ ਮੈਂ ਅੰਨ-ਜਲ ਨਹੀਂ ਛਕਦਾ, ਛੇ ਛੇ ਮਹੀਨੇ ਸਮਾਧੀ ਲਾ ਕੇ ਭੋਰੇ ਵਿਚ ਹੀ ਬੈਠਾ ਰਹਿੰਦਾ ਹਾਂ। ਬਾਦਸ਼ਾਹ ਤੇ ਹੋਰ ਸ਼ਹਿਰ ਦੇ ਲੋਕਾਂ ਨੂੰ ਅਤਿਅੰਤ ਸ਼ਰਧਾ ਹੋ ਗਈ। ਦਰਸ਼ਨਾਂ ਵਾਸਤੇ ਲੋਕੀਂ ਉਤਾਵਲੇ ਹੋਏ ਹੋਏ ਛੇਵੇਂ ਮਹੀਨੇ ਦੀ ਆਖਰੀ ਤਾਰੀਖ ਨੂੰ ਯਾਦ ਕਰਦੇ ਰਹਿੰਦੇ ਸਨ। ਉਸ ਦਿਨ ਬਾਦਸ਼ਾਹ ਤੇ ਅਹਿਲਕਾਰ ਤੇ ਸੈਨਾ ਸਮੇਤ ਪਰਜਾ ਦੇ ਲੋਕ ਭੋਰੇ ਦੇ ਬੂਹੇ ਅੱਗੇ ਖੜੇ ਹੋ ਜਾਂਦੇ। ਉਸ ਸਾਧੂ ਦੇ ਬਾਹਰ ਆਉਣ ਸਮੇਂ ਬੜੇ

ਬੈਂਡ ਵਾਜੇ ਵੱਜਦੇ, ਫੁੱਲਾਂ ਦੀ ਬਰਖਾ ਹੁੰਦੀ ਤੇ ਉਸ ਦਾ ਸਾਰੇ ਸ਼ਹਿਰ ਵਿਚ ਹਾਥੀ ਤੇ ਬਿਠਾ ਕੇ ਜਲੂਸ ਕੱਢ ਕੇ ਸੁਆਗਤ ਕੀਤਾ ਜਾਂਦਾ ਸੀ। ਇਸੇ ਮਾਨ ਦੇ ਆਸਰੇ ਹੀ ਉਹ ਮਹਾਤਮਾ ਜੀਂਵਦਾ ਸੀ।

ਦੇਵਨੇਤ ਕਰ ਕੇ ਉਸੇ ਸ਼ਹਿਰ ਵਿਚ ਇਕ ਚੰਗੇ ਬੀਤ ਰਾਗ ਮਹਾਤਮਾ ਵੀ ਆ ਗਏ। ਬਾਦਸ਼ਾਹ ਨੇ ਕੋਲ ਬੁਲਾ ਕੇ ਬੜਾ ਸਤਿਕਾਰ ਕੀਤਾ ਤੇ ਆਪਣੇ ਸੰਤਾਂ ਦੀ ਉਸਤਤੀ ਕੀਤੀ ਕਿ ਮਹਾਰਾਜ! ਵਾਰੇ ਵਾਰੇ ਜਾਈਏ ਸੰਤਾਂ ਤੋਂ, ਇਕ ਐਹੋ ਜਿਹੇ ਸੰਤ ਏਥੇ ਰਹਿੰਦੇ ਹਨ, ਜੋ ਛੇ ਮਹੀਨੇ ਕੁਝ ਖਾਂਦੇ ਪੀਂਦੇ ਹੀ ਨਹੀਂ।

ਮਹਾਤਮਾ ਬੜੇ ਸਿਆਣੇ ਸਨ ਸਾਰੀ ਗੱਲ ਜਾਣ ਗਏ ਕਿ ਉਹ ਮਾਨ ਦੀ ਖ਼ੁਰਾਕ ਖਾਂਦਾ ਹੈ। ਜਿਸ ਤੇ ਰਾਜੇ ਨੂੰ ਕਿਹਾ ਕਿ ਉਹ ਸੰਤ ਕੁਝ ਜ਼ਰੂਰ ਖਾਂਦੇ ਹੋਣਗੇ। ਰਾਜਾ ਨੇ ਕਿਹਾ- ਉਹ ਤਾਂ ਕੁਝ ਨਹੀਂ ਖਾਂਦੇ। ਅੱਗੋਂ ਮਹਾਤਮਾ ਨੇ ਕਿਹਾ- ਖਾਂਦੇ ਤਾਂ ਹਨ ਪਰ ਤੁਹਾਨੂੰ ਪਤਾ ਨਹੀਂ ਲੱਗਦਾ।

ਬਾਦਸ਼ਾਹ ਨੇ ਬੇਨਤੀ ਕੀਤੀ- ਮਹਾਰਾਜ! ਮੈਨੂੰ ਵਿਖਾਓ। ਸੰਤਾਂ ਨੇ ਕਿਹਾ- ਚੰਗਾ, ਸਾਡਾ ਇਕ ਬਚਨ ਮੰਨ। ਰਾਜੇ ਨੇ ਕਿਹਾ- ਦੱਸੋ ਜੀ?''

ਮਹਾਤਮਾ ਕਹਿਣ ਲਗੇ- ਜਿਸ ਦਿਨ ਸੰਤਾਂ ਨੇ ਭੋਰੇ ਤੋਂ ਬਾਹਰ ਆਉਣਾ ਹੈ। ਉਸ ਦਿਨ ਤੋਂ ਕੁਝ ਦਿਨ ਪਹਿਲਾਂ ਪਰਜਾ ਦੇ ਲੋਕਾਂ ਨੂੰ ਇਹ ਕਹਿ ਦੇਣਾ ਕਿ ਸੰਤਾਂ ਨੇ ਐਤਕੀ ਅਗਲੇ ਹਫਤੇ ਆਪਣਾ ਚਲੀਹਾ ਪੂਰਾ ਕਰ ਕੇ ਬਾਹਰ ਆਉਣਾ ਹੈ। ਇਸ ਲਈ ਕੋਈ ਵੀ ਬੰਦਾ ਵਾਜੇ ਤੇ ਹੋਰ ਸਾਜੋ ਸਮਾਨ ਲੈ ਕੇ ਨਾ ਜਾਵੇ। ਫੇਰ ਤੈਨੂੰ ਇਸ ਗੱਲ ਦਾ ਉੱਤਰ ਦੇਵਾਂਗੇ ਕਿ ਉਹ ਕੀ ਖਾਂਦਾ ਹੈ।

ਬਾਦਸ਼ਾਹ ਨੇ ਇਸੇ ਤਰ੍ਹਾਂ ਹੀ ਕੀਤਾ। ਸ਼ਹਿਰ ਵਿਚ ਮੁਨਿਆਦੀ ਕਰਵਾ ਦਿੱਤੀ, ਜਿਸ ਤੇ ਕੋਈ ਵੀ ਆਦਮੀ ਉਸ ਦਿਨ ਭੋਰੇ ਪਾਸ ਨਾ ਪੁੱਜਾ। ਜਿਸ ਵੇਲੇ ਉਹ ਮਾਨੀ ਸੰਤ ਅੰਦਰੋਂ ਬਾਹਰ ਆਇਆ ਤੇ ਕਿਸੇ ਵੀ ਆਦਮੀ ਨੂੰ ਸੁਆਗਤ ਵਾਸਤੇ ਨਾ ਡਿੱਠਾ। ਤਾਂ ਆਪਣੀ ਨਿਰਾਦਰੀ ਨੂੰ ਨਾ ਸਹਾਰਦਾ ਹੋਇਆ ਪ੍ਰਾਣ ਤਿਆਗ ਗਿਆ, ਕਿਉਂਕਿ ਉਸ ਦੀ ਆਪਣੀ ਖ਼ੁਰਾਕ ਹੀ ਮਾਨ ਸੀ, ਸੋ ਨਾ ਮਿਲੀ।

ਜਦ ਇਸ ਗੱਲ ਦਾ ਬਾਦਸ਼ਾਹ ਨੂੰ ਪਤਾ ਲੱਗਾ ਤਾਂ ਹੈਰਾਨ ਹੋ ਕੇ ਨਵੇਂ ਆਏ ਸੰਤਾਂ ਤੋਂ ਪੁੱਛਣ ਲੱਗਾ- ਮਹਾਰਾਜ! ਇਹ ਕੀ ਕਾਰਨ ਹੈ? ਸੰਤਾਂ ਨੇ ਕਿਹਾ- ਉਹ ਮਾਨ ਦਾ ਭੋਜਨ ਛਕਦਾ ਸੀ, ਸੋ ਮਾਨ ਦਾ ਭੋਜਨ ਅੱਜ ਮਿਲਿਆ ਨਹੀਂ, ਜਿਸ ਕਰ ਕੇ ਭੁੱਖ ਦੇ ਦੁੱਖ ਨਾਲ ਮਰ ਗਿਆ ਹੈ।

## ਮਦੰ ਮਾਯਾ ਬਿਆਪਿਤੰ

ਆਪਣੇ ਗੁਣਾਂ ਦੀ ਮਦੰ= ਗਰੂਰੀ ਵਿਚ ਮਦੰ= ਮਸਤ ਰਹਿਣਾ ਇਤਿਆਦੀ ਅਸ਼ੁਭ-ਗੁਣ ਰੂਪ ਹੋ ਕੇ ਮਾਇਆ ਇਸ ਜੀਵ ਨੂੰ ਵਿਆਪ ਰਹੀ ਹੈ।

*ਅਥਵਾ*-ਮਾਇਆ ਦੇ ਮਦ ਕਰ ਕੇ ਇਹ ਜੀਵ ਭਰਮ, ਮੋਹ, ਮਾਨ, ਅਪਮਾਨ ਰੂਪ ਦੁੰਦਵਾਦ ਵਿਚ ਵਿਆਪ ਰਿਹਾ ਹੈ।

## ਮ੍ਰਿਤੁ ਜਨਮ ਭ੍ਰਮੰਤਿ ਨਰਕਹ ਅਨਿਕ ਉਪਾਵੰ ਨ ਸਿਧ੍ਯਤੇ॥

(ਇਸੀ ਕਰ ਕੇ ਜੀਵ) ਮ੍ਰਿਤੁ= ਮਰਦਾ ਤੇ ਜਨਮਦਾ ਹੈ ਅਤੇ ਨਰਕਾਂ ਵਿਚ ਭ੍ਰਮੰਤਿ= ਫਿਰਦਾ ਹੈ। ਪਰਮੇਸ਼ਰ ਨਾਮ ਤੋਂ ਬਿਨਾਂ ਅਨੇਕਾਂ ਹੀ ਉਪਾਵੰ= ਜਤਨਾਂ ਦੇ ਕਰਨ ਨਾਲ ਭੀ ਨ ਸਿਧ੍ਯਤੇ = ਕਲਿਆਣ ਦੀ ਪ੍ਰਾਪਤੀ ਨਹੀਂ ਹੁੰਦੀ।

*ਯਥਾ*- ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ॥

ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ॥ ੪॥

*(ਧਨਾਸਰੀ ਮਹਲਾ ੧, ਪੰਨਾ ੬੬੩)*

ਹਰੀ ਲਾਲ, ਕ੍ਰਿਸ਼ਨ ਲਾਲ ਨੇ ਕਿਹਾ- ਸੁਆਮੀ ਜੀ! ਇਸ ਜੀਵ ਦਾ ਮਨ ਨਿਰਮਲ ਕਿਵੇਂ ਹੋਵੇ?

*ਗੁਰ ਉੱਤਰ-*

## ਨਿਰਮਲੰ ਸਾਧ ਸੰਗਹ ਜਪੰਤਿ ਨਾਨਕ ਗੁਪਾਲ ਨਾਮੰ॥ ਰਮੰਤਿ ਗੁਣ ਗੋਬਿੰਦ ਨਿਤ ਪ੍ਰਤਹ॥ ੪੨॥

ਗੁਰੂ ਜੀ ਆਖਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਸੰਤਾਂ ਦੇ ਸੰਗ ਮਿਲ ਕੇ ਮਨ ਕਰ ਕੇ ਗੋਪਾਲ ਨਾਮ ਨੂੰ ਜਪਣਾ ਕਰੇ ਤੇ ਨਿਤਾਪ੍ਰਤੀ ਗੋਵਿੰਦ ਦੇ ਗੁਣਾਂ ਨੂੰ ਬਾਣੀ ਦੁਆਰਾ ਰਮੰਤਿ= ਉਚਾਰਨਾ ਕਰੇ ਤਾਂ ਇਸ ਜੀਵ ਦਾ ਮਨ ਨਿਰਮਲ ਹੋ ਸਕਦਾ ਹੈ॥੪੨॥

*ਪ੍ਰਸ਼ਨ-* ਇਸ ਜੀਵ ਦਾ ਤਰਨਾ ਕਿਸ ਤਰ੍ਹਾਂ ਹੋਵੇ? *ਗੁਰ ਉੱਤਰ-*

## ਤਰਣ ਸਰਣ ਸੁਆਮੀ ਰਮਣ ਸੀਲ ਪਰਮੇਸੁਰਹ॥

(ਅੰਨਵੈਂ)-ਜੋ ਸੁਆਮੀ ਅਕਾਲ ਪੁਰਖ ਸਾਰੇ ਰਮਣ= ਵਿਆਪਕ ਹੈ, ਇਹ ਜੀਵ ਸੀਲ ਸੁਭਾਅ ਦੇ ਸਹਿਤ ਹੋ ਕੇ ਉਸ ਪਰਮੇਸ਼ਰ ਦੀ ਸ਼ਰਨ ਗ੍ਰਹਿਣ ਕਰੇ ਤਾਂ ਇਸ ਜੀਵ ਦਾ ਸੰਸਾਰ ਸਾਗਰ ਤੋਂ ਤਰਣ= ਤਰਨਾ ਹੁੰਦਾ ਹੈ। *ਅਥਵਾ:-* ਤਰਣ= ਜਹਾਜ਼ ਰੂਪ ਜੋ ਸੁਆਮੀ ਹੈ, ਉਸ ਦੀ ਸ਼ਰਨ ਗ੍ਰਹਿਣ ਕਰਨ ਨਾਲ ਤਰਨਾ ਹੁੰਦਾ ਹੈ। ਇਸ ਤੇ ਜੀਵ ਨੂੰ ਚਾਹੀਦਾ ਹੈ ਸੀਲ ਸੁਭਾਅ ਧਾਰ ਕੇ ਪਰਮੇਸ਼ਰ ਦੇ ਜਸ ਨੂੰ ਰਮਣ= ਉਚਾਰਨਾ ਕਰੇ।

## ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ॥

ਉਹ ਪਰਮੇਸ਼ਰ ਕਾਰਣ= ਪ੍ਰਪੰਚ ਦੇ ਉਤਪਤ ਕਰਨੇ ਨੂੰ ਸਮਰੱਥ ਹੈ ਤੇ ਪੂਰਨਹ= ਸਾਰਿਆਂ ਨੂੰ ਉਹ ਪ੍ਰਭੂ ਖਾਣ ਪਾਣ ਰੂਪ ਦਾਨ ਦੇਤ= ਦੇ ਰਿਹਾ ਹੈ।

## ਨਿਰਾਸ ਆਸ ਕਰਣੰ ਸਗਲ ਅਰਥ ਆਲਯਹ॥

ਫਿਰ ਉਹ ਵਾਹਿਗੁਰੂ ਨਿਰਾਸਿਆਂ ਜੀਵਾਂ ਦੀ ਆਸਾ ਪੂਰਨ ਕਰਨ ਵਾਲਾ ਹੈ ਅਤੇ ਸਾਰੇ ਅਰਥ= ਪਦਾਰਥ, ਭਾਵ ਧਰਮ, ਅਰਥ, ਕਾਮ, ਮੋਖ, ਦਾ ਆਲਯਹ= ਘਰ ਹੈ।

## ਗੁਣ ਨਿਧਾਨ ਸਿਮਰੰਤਿ ਨਾਨਕ ਸਗਲ ਜਾਚੰਤ ਜਾਚਿਕਹ॥ ੪੩॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਸਾਰੇ ਪੁਰਸ਼ ਜਾਚਿਕਹ= ਮੰਗਤੇ ਬਣ ਕੇ ਜਿਸ ਵਾਹਿਗੁਰੂ ਪਾਸੋਂ ਸਾਰੇ ਪਦਾਰਥ ਜਾਚੰਤ= ਮੰਗਦੇ ਹਨ, ਉਸ ਗੁਣ ਨਿਧਾਨ= ਗੁਣਾਂ ਦੇ ਖਜ਼ਾਨੇ ਵਾਹਿਗੁਰੂ ਨੂੰ ਤੁਸੀਂ ਸਿਮਰਨਾ ਕਰੋ॥ ੪੩॥*

ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਇਸ ਜੀਵ ਦੀਆਂ ਪੁੱਠੀਆਂ ਗੱਲਾਂ ਕਿਸੀ ਤਰ੍ਹਾਂ ਸਿੱਧੀਆਂ ਹੋ ਸਕਦੀਆਂ ਹਨ ਕਿ ਨਹੀਂ? *ਗੁਰ ਉੱਤਰ-*

---

**ਜੋ ਜਾਚਿਕਹ=ਜਗਿਆਸੂ ਉਸ ਦਾ ਨਾਮ ਸਿਮਰੰਤਿ=ਸਿਮਰਦੇ ਹਨ ਅਤੇ ਉਸ ਦੀ ਕਿਰਪਾ ਨੂੰ ਜਾਚੰਤ=ਮੰਗਦੇ ਹਨ ਉਹ ਸਾਰੇ ਸ਼ੁਭ ਗੁਣਾਂ ਦਾ ਨਿਧਾਨ=ਖਜ਼ਾਨਾ ਹੋ ਜਾਂਦੇ ਹਨ।*

(ਅਖੀਰਲੀਆਂ ਪੰਗਤੀਆਂ ਦਾ ਅਰਥ ਪਹਿਲੇ ਕਰਨਾ)

ਧਰਮ ਲਖੵਣ ਪ੍ਰਭ ਮਇਆ॥ ਸਾਧ ਸੰਗਮ ਰਾਮ ਰਾਮ ਰਮਣੰ॥
ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ॥ ੪੪॥

ਪ੍ਰਭੂ ਦੀ ਮਇਆ= ਕਿਰਪਾ ਕਰ ਕੇ ਸਤ ਸੰਗਤ ਦੀ ਪ੍ਰਾਪਤੀ ਹੋਵੇ ਤੇ ਰਮੇ ਹੋਏ ਰਾਮ ਦੇ ਨਾਮ ਨੂੰ ਰਮਣੰ= ਉਚਾਰਨਾ ਕਰੇ ਤੇ ਹਰਿ ਹਰਿ ਦਿਆਲੂ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕਰੇ ਤਾਂ ਇਸ ਜੀਵ ਨੂੰ ਧਰਮ ਦੇ ਲਖੵਣ= ਚਿੰਨ੍ਹ ਪ੍ਰਾਪੰਤ ਹੁੰਦੇ ਹਨ। ਫਿਰ ਧਰਮ ਦੇ ਚਿੰਨ੍ਹਾਂ ਦੇ ਪ੍ਰਤਾਪ ਕਰਕੇ-

## [ਪੰਨਾ ੧੩੫੮]

## ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ॥

ਦੁਰਗਮ= ਔਖੇ ਅਸਥਾਨ ਸੁਗਮੰ= ਸੌਖੇ ਹੋ ਜਾਂਦੇ ਹਨ। *ਅਥਵਾ-* ਦੁਰ ਗਮ= ਕਠਿਨ ਹੈ ਜਿਸ ਥਾਂ ਦੀ ਗੰਮਤਾ (ਸ੍ਵਰਗ, ਪ੍ਰਲੋਕ, ਦਸਮ ਦੁਆਰ, ਸੱਚ ਖੰਡ, ਤੁਰੀਆ ਪਦ) ਉਸ ਅਸਥਾਨ ਵਿਖੇ ਸੁ+ਗਮੰ= ਸੁਖੈਣ ਹੀ ਪਹੁੰਚ ਜਾਂਦਾ ਹੈ। ਮਹਾ ਦੁਖ ਦਾਇਕ ਜੋ ਅਗਿਆਨ ਦਾ ਰੋਗ ਹੈ, ਉਹ ਵੀ ਨਵਿਰਤ ਹੋ ਜਾਂਦਾ ਹੈ ਅਤੇ ਸਰਬ ਤਰ੍ਹਾਂ ਨਾਲ ਆਤਮ ਸੁਖ ਦੀ ਪ੍ਰਾਪਤੀ ਹੁੰਦੀ ਹੈ।

## ਦੁਰਬਚਨ ਭੇਦ ਭਰਮੰ ਸਾਕਤ ਪਿਸਨੰਤ ਸੁਰਜਨਹ॥

ਦੁਰ+ਬਚਨ= ਖੋਟੇ ਬਚਨਾਂ ਦੇ ਉਚਾਰਨ ਵਾਲੇ, ਭੇਦ ਪਾਉਣ ਵਾਲੇ, ਚਿੱਤ ਨੂੰ ਭਰਮਾਣ ਵਾਲੇ ਜੋ ਸਾਕਤ ਪੁਰਸ਼ ਅਤੇ ਪਿਸਨੰਤ= ਚੁਗਲ ਹਨ, ਉਹ ਸਾਰੇ ਸੁਰਜਨਹ= ਸੱਜਣ ਬਣ ਜਾਂਦੇ ਹਨ।

*ਯਥਾ-* ਬੈਰੀ ਉਲਟਿ ਭਏ ਹੈ ਮੀਤਾ॥ ਸਾਕਤ ਉਲਟਿ ਸੁਜਨ ਭਏ ਚੀਤਾ॥੧॥ *(ਪੰਨਾ ੩੨੬)*

*ਅਥਵਾ-* ਦੁਰ+ਬਚਨ= ਖੋਟਿਆਂ ਬਚਨਾਂ ਤੋਂ ਸ੍ਰੇਸ਼ਟ ਬਚਨਾਂ ਦੇ ਉਚਾਰਨ ਵਾਲਾ ਹੋ ਜਾਂਦਾ ਹੈ। ਭੇਦ= ਭੇਦਵਾਦ ਦ੍ਰਿਸ਼ਟੀ ਨੂੰ ਤਿਆਗ ਕੇ ਅਭੇਦ ਵਾਦ ਦੇ ਨਿਸਚੇ ਕਰਨ ਵਾਲਾ ਹੋ ਜਾਂਦਾ ਹੈ।

ਭਰਮੰ= ਭਰਮ ਤੋਂ ਅਭਰਮ ਹੋ ਜਾਂਦਾ ਹੈ, ਸਾਕਤ-ਬੇਮੁਖ ਤੋਂ ਗੁਰਮੁਖ ਹੋ ਜਾਂਦਾ ਹੈ। ਪਿਸਨੰਤ= ਚੁਗਲੀ ਕਰਨ੍ਹ ਵਾਲਾ ਸੁਭਾਅ ਛੱਡ ਕੇ ਸੁਰਜਨਹ= ਭਲਾ ਪੁਰਸ਼ ਹੋ ਜਾਂਦਾ ਹੈ।*

## ਅਸਥਿਤੰ ਸੋਗ ਹਰਖੰ ਭੈ ਖੀਣੰਤ ਨਿਰਭਵਹ॥

ਹਰਖੰ= ਖੁਸ਼ੀ ਤੇ ਸੋਗ= ਗਮੀ ਦੀ ਤਰਫੋਂ ਅਸਿਥਤੰ= ਇਸਥਿਤ ਹੋ ਜਾਂਦਾ ਹੈ ਅਤੇ ਜਿਸ ਭੈ ਕਰ ਕੇ ਖੀਣੰਤ= ਖੀਣ ਹੋ ਰਿਹਾ ਹੈ ਉਸ ਭਵਹ= ਖੌਫ ਤੋਂ ਨਿਰ= ਰਹਿਤ ਹੋ ਜਾਂਦਾ ਹੈ। *ਅਥਵਾ:-* ਜਮਾਂ ਦੇ ਭੈ ਦੇ ਖੀਣੰਤ= ਨਾਸ ਹੋਣ ਤੇ ਨਿਰਭਵਹ= ਨਿਰਖੌਫ ਹੋ ਜਾਂਦਾ ਹੈ।

## ਭੈ ਅਟਵੀਅੰ ਮਹਾ ਨਗਰ ਬਾਸੰ ਧਰਮ ਲਖੵਣ ਪ੍ਰਭ ਮਇਆ॥

ਅਟਵੀਅੰ= ਉਸ ਜਗ੍ਹਾ ਦਾ ਨਾਮ ਹੈ ਜਿਥੇ ਅਨੇਕਾਂ ਝਾੜ ਝਪੀੜੇ ਹੋਣ, ਜਿਸ ਵਿਚ ਫਸ ਕੇ ਫਿਰ ਨਿਕਲ ਨਾ ਸਕਦਾ ਹੋਵੇ। ਐਸਾ ਭੈ ਦਾਇਕ ਜੋ ਅਟਵੀਅੰ= ਉਜਾੜ ਰੂਪ ਅਟਪਟਾ ਸੰਸਾਰ ਹੈ। ਇਸ ਵਿਚ ਮਹਾਂ ਨਗਰ= ਜੋ ਸਾਧ ਸੰਗਤ ਹੈ ਉਸ ਵਿਚ ਵੱਸ ਆਉਂਦਾ ਹੈ।

---

**ਅਥਵਾ:-ਜੋ ਸਾਕਤ, ਪਿਸਨੰਤ=ਚੁਗਲ, (ਦੁਰ ਬਚਨ) ਖੋਟੇ ਬਚਨ ਉਚਾਰ ਕੇ ਭੇਦ ਭਰਮਾਂ ਵਿਚ ਪਾਉਣ ਵਾਲੇ ਹੁੰਦੇ ਹਨ, ਉਹ ਉਲਟ ਕੇ ਸੁਰਜਨਹ=ਸ੍ਰੇਸ਼ਟ ਭਲੇ ਲੋਕ ਬਣ ਜਾਂਦੇ ਹਨ।*

*ਅਥਵਾ*-ਜਿਸ ਰਿਦੇ ਵਿਚ ਅਟਵੀਅੰ= ਅਟਕ (ਰੁਕਾਵਟ) ਪਾਉਣ ਵਾਲਾ ਜੋ ਅਗਿਆਨ ਹੈ, ਉਹ ਅਗਿਆਨ ਭੈ ਸੰਯੁਕਤ ਹੋ ਕੇ ਦੂਰ ਹੋ ਜਾਂਦਾ ਹੈ ਅਤੇ ਸ਼ੁਭਗੁਣਾਂ ਰੂਪੀ ਮਹਾ ਨਗਰ ਬਾਸੰ= ਵੱਸ ਜਾਂਦਾ ਹੈ। ਹੇ ਹਰੀ ਲਾਲ, ਕ੍ਰਿਸ਼ਨ ਲਾਲ! ਪ੍ਰਭੂ ਦੀ ਕਿਰਪਾ ਨਾਲ ਧਰਮ ਦੇ ਲਖ੍ਹਣ= ਚਿੰਨ੍ਹ ਪ੍ਰਾਪਤ ਹੋ ਜਾਂਦੇ ਹਨ, ਤਾਂ ਇਸ ਤਰ੍ਹਾਂ ਪੂਰਬਲੀਆਂ ਸਾਰੀਆਂ ਅਪੁੱਠੀਆਂ ਗੱਲਾਂ ਸਿੱਧੀਆਂ ਹੋ ਜਾਂਦੀਆਂ ਹਨ।

## ਸਾਧ ਸੰਗਮ ਰਾਮ ਰਾਮ ਰਮਣੰ ॥ ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ ॥ ੪੪ ॥

(ਇਹਨਾਂ ਤੁਕਾਂ ਦਾ ਅਰਥ ਪਹਿਲੇ ਹੋ ਚੁੱਕਾ ਹੈ॥)

ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਇਹ ਕਾਮ ਕ੍ਰੋਧ ਆਦਿਕ ਪੰਜ ਵਿਸ਼ੇ ਕੈਸੇ ਹਨ?

*ਗੁਰ ਉੱਤਰ*- ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਹ ਪੰਜ ਵਿਸ਼ੇ ਬੜੇ ਪ੍ਰਬਲ ਹਨ, ਇਹਨਾਂ ਨੇ ਵੱਡਿਆਂ ਵੱਡਿਆਂ ਨੂੰ ਨਾਸ ਕਰ ਛਡਿਆ ਹੈ ਤੇ ਇਹ ਜੀਵ ਕਿਸ ਬਾਗ ਦੀ ਮੂਲੀ ਹਨ। ਇਸ ਲਈ ਇਹਨਾਂ ਨੂੰ ਜ਼ਰੂਰ ਵਸ ਵਿਚ ਕਰਨਾ ਚਾਹੀਦਾ ਹੈ। ਆਸੁਰੀ ਸੰਪਦਾ ਦਾ ਰਾਜਾ ਜੋ ਮੋਹ ਹੈ।

ਪਹਿਲੇ ਉਸ ਦਾ ਵਰਣਨ ਕਰ ਕੇ ਫਿਰ ਉਸ ਮੋਹ ਦੇ ਜਿੱਤਣ ਦਾ ਤਰੀਕਾ ਦਸਦੇ ਹਨ-

## ਹੇ ਅਜਿਤ ਸੂਰ ਸੰਗ੍ਰਾਮੰ

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਹ ਮੋਹ ਜੁਧ ਭੂਮਕਾ ਵਿਖੇ ਅਜਿੱਤ ਸੂਰਮਾ ਹੈ। ਅਰਜਨ ਵਰਗਾ ਸੂਰਮਾ ਭੀ ਸਬੰਧੀਆਂ ਦੇ ਮੋਹ ਕਰ ਕੇ, ਮਹਾਂਭਾਰਤ ਦੇ ਯੁੱਧ ਵਿਚ ਲੜਨੋਂ ਪਿੱਛੇ ਹੱਟ ਗਿਆ ਸੀ। ਫੇਰ ਕ੍ਰਿਸ਼ਨ ਜੀ ਨੇ ਗੀਤਾ ਸੁਣਾ ਕੇ ਉਸ ਨੂੰ ਗਿਆਨ ਦਿੱਤਾ, ਤਾਂ ਅਰਜਨ ਨੇ ਜੰਗ ਕੀਤਾ।

ਦੂਜੀ ਮਿਸਾਲ ਅਰਜਨ ਦੀ ਇਹ ਭੀ ਹੈ ਕਿ ਇਕ ਵੇਰਾਂ ਕ੍ਰਿਸ਼ਨ ਜੀ ਪਾਸ ਬੈਠੇ ਹੋਏ ਸਨ ਤੇ ਅਰਜਨ ਦੀ ਝੋਲੀ ਵਿਚ ਉਸ ਦਾ ਪੁੱਤਰ ਅਭਮੰਨੂੰ ਖੇਡ ਰਿਹਾ ਸੀ, ਖੇਡਦਿਆਂ ਖੇਡਦਿਆਂ ਪੁੱਤ੍ਰ ਅਭਮੰਨੂੰ ਨੇ ਆਪਣੇ ਪਿਤਾ ਅਰਜਨ ਦੀ ਪੱਗ ਲਾਹ ਦਿੱਤੀ ਤੇ ਅਰਜਨ ਫਿਰ ਵੀ ਉਸ ਨਾਲ ਪਿਆਰ ਕਰੀ ਜਾਵੇ। ਉਸ ਵੇਲੇ ਕ੍ਰਿਸ਼ਨ ਜੀ ਹੱਸ ਪਏ। ਅਰਜਨ ਨੇ ਪੁੱਛਿਆ- ਆਪ ਹੱਸੇ ਕਿਉਂ ਹੋ?

ਕ੍ਰਿਸ਼ਨ ਜੀ ਨੇ ਕਿਹਾ-ਹੇ ਅਰਜਨ! ਜੇ ਕੋਈ ਹੋਰ ਸੂਰਮਾ ਤੇਰੀ ਪੱਗ ਲਾਹ ਦੇਂਦਾ ਤਾਂ ਤੂੰ ਉਸ ਦਾ ਸਿਰ ਕੱਟ ਦੇਣਾ ਸੀ ਪਰ ਮੋਹ ਐਸਾ ਪ੍ਰਬਲ ਹੈ ਜੋ ਤੇਰੇ ਪੁੱਤਰ ਨੇ ਤੇਰੀ ਪੱਗ ਲਾਹੀ ਹੈ, ਤੂੰ ਸਗੋਂ ਖੁਸ਼ ਹੋ ਰਿਹਾ ਹੈਂ।

*ਅਥਵਾ*- ਜਿਹੜੇ ਅਜਿੱਤ ਸੂਰਮੇ ਸਨ ਵਸ਼ਿਸ਼ਟ ਆਦਿਕ ਉਹਨਾਂ ਨੂੰ ਵੀ ਇਸ ਮੋਹ ਨੇ ਜਿੱਤ ਲਿਆ । ਜਿਸ ਵੇਲੇ ਵਿਸ਼ਵਾ ਮਿੱਤ੍ਰ ਨੇ ਇਨ੍ਹਾਂ ਦਾ ਸੌ ਪੁੱਤਰ ਮਾਰ ਦਿੱਤਾ, ਤਾਂ ਪੁੱਤਰਾਂ ਦੇ ਮੋਹ ਕਰ ਕੇ ਵਸ਼ਿਸ਼ਟ ਜੀ ਸਤਿਲੁਜ ਵਿਚ ਡੁੱਬਣ ਵਾਸਤੇ ਚਲੇ ਗਏ ਪਰ ਸਤਲੁਜ ਸੌ ਟੁਕੜੇ ਹੋ ਕੇ ਵਗ ਪਿਆ, ਵਸ਼ਿਸ਼ਟ ਜੀ ਨੂੰ ਡੋਬਿਆ ਨਾ। ਫਿਰ ਫਾਹੀ ਲੈ ਕੇ ਬਿਪਾਸਾ ਵਿਚ ਡੁੱਬਣ ਲੱਗੇ ਤਾਂ ਬਿਪਾਸਾ ਨੇ ਭੀ ਉਨ੍ਹਾਂ ਦੀ ਫਾਹੀ ਤੋੜ ਦਿੱਤੀ।

## ਅਤਿ ਬਲਨਾ ਬਹੁ ਮਰਦਨਹ॥

ਫੇਰ ਇਹ ਮੋਹ ਅਤਿਅੰਤ ਬਲ ਵਾਲਾ ਹੈ, ਬਹੁਤਿਆਂ ਦੇ ਮਰਦਨਹ= ਮਲਣ ਵਾਲਾ ਹੈ।

*ਅਥਵਾ*-ਸੰਗ੍ਰਾਮੰ= ਜੁੱਧ ਭੂਮਿਕਾ ਵਿਖੇ ਜੋ ਅਜਿੱਤ ਸੂਰਮੇ ਹਨ ਉਹਨਾਂ ਦੇ ਮਰਦਨਹ= ਮਲਣੇ ਨੂੰ ਮੋਹ ਰਾਜਾ ਅਤਸੇ ਕਰਕੇ ਬਹੁਤ ਬਲ ਵਾਲਾ ਹੈ।

## ਗਣ ਗੰਧਰਬ ਦੇਵ ਮਾਨੁਖੑੰ ਪਸੁ ਪੰਖੀ ਬਿਮੋਹਨਹ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਸ਼ਿਵਾਂ ਦੇ ਨੰਦੀ ਭ੍ਰਿੰਗੀ ਆਦਿ) ਗਣਾਂ ਨੂੰ, (ਦੇਵਤਿਆਂ ਦੇ ਰਾਗੀ ਹਾਹਾ ਹੂਹੂ ਨਾਮੇ) ਗੰਧਰਬਾਂ ਨੂੰ, *ਅਥਵਾ-* ਗਣ= ਸਮੂਹ ਗੰਧਰਬਾਂ ਨੂੰ, ਅਜਾਨ ਸੰਗਿਆ ਵਾਲੇ ਤੇਤੀ ਕ੍ਰੋੜ ਦੇਵਤੇ ਜੋ ਬ੍ਰਹਮਾ ਦੇ ਸੰਕਲਪ ਤੋਂ ਪੈਦਾ ਹੋਏ ਹਨ ਅਤੇ ਮਨੁੱਖਾਂ ਪਸ਼ੂਆਂ ਪੰਛੀਆਂ ਇਤਿਆਦਿ ਸਾਰਿਆਂ ਨੂੰ ਇਸ ਮੋਹ ਨੇ ਬਿ= ਵਿਸ਼ੇਸ਼ ਕਰ ਕੇ ਮੋਹਣਾ ਕੀਤਾ ਹੈ।

ਹਰੀ ਲਾਲ, ਕ੍ਰਿਸ਼ਨ ਲਾਲ ਨੇ ਫੇਰ ਬੇਨਤੀ ਕੀਤੀ- ਸੁਆਮੀ ਜੀ! ਇਸ ਮੋਹ ਤੋਂ ਬਚਣ ਦਾ ਕੋਈ ਤਰੀਕਾ ਦੱਸੋ? *ਗੁਰ ਉੱਤਰ-*

## ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸ੍ਵਰਹ॥ ੪੫॥

ਸਤਿਗੁਰ ਦੇਵ ਜੀ ਆਖਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਸ ਮੋਹ ਤੋਂ ਬਚਣ ਵਾਸਤੇ ਇਹ ਜੁਗਤੀ ਕਰੋ-) ਕਿ ਹਰਿ ਕਰਣਹਾਰੰ= ਸਭ ਦੇ ਕਰਣ ਵਾਲਾ ਜੋ ਹਰੀ ਹੈ, ਉਸ ਜਗਤ ਦੇ ਈਸ਼ਵਰ ਦੀ ਸ਼ਰਨ ਗ੍ਰਹਿਣ ਕਰਕੇ ਉਸੇ ਨੂੰ ਨਮਸ਼ਕਾਰਾਂ ਕਰੋ, ਤਾਂ ਇਸ ਮੋਹ ਤੋਂ ਤੁਹਾਡਾ ਛੁਟਕਾਰਾ ਹੋਵੇਗਾ॥੪੫॥

ਹੁਣ ਕਾਮਦੇਵ ਦਾ ਬਲ ਦੱਸਦੇ ਹਨ-

## ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਹ ਕਾਮਦੇਵ ਐਸਾ ਦੁਸ਼ਟ ਹੈ) ਜੋ ਜੀਵ ਨੂੰ ਨਰਕਾਂ ਵਿਖੇ ਬਿਸ੍ਰਾਮੰ= ਵਾਸਾ ਦੇਣ ਵਾਲਾ ਅਤੇ ਬਹੁਤ ਹੀ ਜੂਨਾਂ ਵਿਖੇ ਭ੍ਰਮਾਵਣਹ= ਫਿਰਾਵਣੇ ਵਾਲਾ ਹੈ।

## ਚਿਤ ਹਰਣੰ ਤ੍ਰੈ ਲੋਕ ਗੰਮੵੰ ਜਪ ਤਪ ਸੀਲ ਬਿਦਾਰਣਹ॥

ਏਹ ਕਾਮਦੇਵ ਚਿਤ ਨੂੰ ਵਿਕਾਰ ਦ੍ਰਿਸ਼ਟੀ ਕਰ ਕੇ ਹਰਣੰ= ਚੁਰਾ ਲੈਂਦਾ ਹੈ ਭਾਵ ਕਾਬੂ ਕਰ ਲੈਂਦਾ ਹੈ। ਦੇਖੋ ਜੈਮਨੀ ਰਿਖੀ ਦੇ ਚਿੱਤ ਨੂੰ, ਸਿੰਙੀ ਰਿਖੀ ਦੇ ਚਿੱਤ ਨੂੰ ਤੇ ਪਰਾਸ਼ਰ ਰਿਖੀ ਦੇ ਚਿਤ ਨੂੰ ਇਸ ਨੇ ਚੁਰਾਇਆ ਹੈ।

ਅਤੇ ਤਿੰਨਾਂ ਲੋਕਾਂ* ਵਿਚ ਇਸ ਦੀ ਗੰਮੵੰ= ਗੰਮਤਾ ਭਾਵ ਪਹੁੰਚ ਹੈ।

ਸੌਰਭ ਰਿਖੀ ਆਦਿ ਜਪੀਆਂ ਦੇ ਜਪ, ਸਿੰਙੀ ਰਿਖੀ ਆਦਿ ਤਪੀਆਂ ਦੇ ਤਪ, ਸੀਲ= ਜਤੀਆਂ ਦੇ ਜਤ।

ਵਾ:- ਸ਼ੀਲ+= ਨੇਕ ਸੁਭਾਅ ਵਾਲਿਆਂ ਦੇ ਨੇਕ ਸੁਭਾਅ ਬਿਦਾਰਣਹ= ਦੂਰ ਕਰਨ ਵਾਲਾ ਹੈ।

## ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ॥

ਫਿਰ ਇਸ ਕਾਮ ਦਾ ਸੁਖ ਸਪਰਸ਼ ਮਾਤਰ ਅਲਪ= ਥੋੜ੍ਹਾ ਸਮਾਂ ਰਹਿਣ ਵਾਲਾ ਹੈ ਤੇ ਧਨ ਵਾਲਿਆਂ ਨੂੰ ਅਵਿਤ= ਨਿਰਧਨ ਭਾਵ ਕੰਗਾਲ ਕਰਨ ਵਾਲਾ ਹੈ।

---

**ਤ੍ਰੈ ਲੋਕ ਗੰਮੵੰ=ਬ੍ਰਹਮਾ ਨੂੰ ਬ੍ਰਹਮ ਲੋਕ ਵਿਚ ਜਾ ਕੇ ਤਿਲੋਤਮਾ ਵੇਲੇ ਮੋਹਤ ਕੀਤਾ। ਸ਼ਿਵ ਜੀ ਨੂੰ ਕੈਲਾਸ਼ ਪਰਬਤ ਉੱਤੇ ਜਾ ਕੇ ਮੋਹਣੀ ਅਵਤਾਰ ਵੇਲੇ ਮੋਹਤ ਕੀਤਾ। ਇੰਦ੍ਰ ਨੂੰ ਇੰਦ੍ਰ ਪੁਰੀ ਜਾ ਕੇ ਮੋਹਤ ਕੀਤਾ-ਜੋ ਗੋਤਮ ਰਿਖੀ ਦੀ ਇਸਤ੍ਰੀ ਅਹਿਲਿਆ ਪਾਸ ਆਇਆ। ਨਾਰਦ ਨੂੰ ਭੀ ਮੋਹਤ ਕੀਤਾ-ਜਦ ਰਾਜ ਲੜਕੀ ਦੇਖ ਕੇ ਵਿਸ਼ਨੂੰ ਭਗਵਾਨ ਪਾਸੋਂ ਹਰਿ ਰੂਪ ਮੰਗਿਆ ਸੀ ਤੇ ਅੱਗੋਂ ਵਿਸ਼ਨੂੰ ਭਗਵਾਨ ਨੇ ਬਾਂਦਰ ਦਾ ਮੂੰਹ ਕਰ ਦਿੱਤਾ ਸੀ।*

*+ਸੀਲ ਸੁਭਾਅ ਵਾਲੀ ਜੋ ਬ੍ਰਹਸਪਤਿ ਦੀ ਨਾਰੀ ਤਾਰਾ ਸੀ, ਉਸ ਦੇ ਸੀਲ ਸੁਭਾਅ ਨੂੰ ਇਸੇ ਕਾਮ ਨੇ ਨਾਸ ਕਰ ਦਿੱਤਾ, ਜੋ ਚੰਦ੍ਰਮਾ ਦੇ ਸੁੰਦਰ ਸਰੂਪ ਨੂੰ ਦੇਖ ਕੇ ਉਸ ਉਤੇ ਮੋਹਤ ਹੋ ਕੇ ਬੁੱਧ ਨਾਮੇ ਪੁੱਤਰ ਪੈਦਾ ਕਰ ਲਿਆ ਸੀ।*

*ਅਥਵਾ:-* ਇਹ ਕਾਮਦੇਵ ਆਪ ਸ਼ਿਵ ਜੀ ਦੇ ਸਾੜਨ ਕਰ ਕੇ ਅਵਿਤ= ਅੰਗਾਂ ਤੋਂ ਰਹਿਤ ਹੈ ਤੇ ਸਭਨਾਂ ਦੇ ਮਨ ਚੰਚਲ ਕਰਨ ਵਾਲਾ ਹੈ।*

ਉਚ ਹਸਤੀ ਵਾਲੇ ਪੁਰਸ਼ਾਂ ਵਿਖੇ ਤੇ ਨੀਚ= ਨੀਵੀਂ ਹਸਤੀ ਵਾਲੇ ਪੁਰਸ਼ਾਂ ਵਿਚ ਏਹ ਕਾਮਦੇਵ ਸਮਾ ਰਿਹਾ ਹੈ। *ਅਥਵਾ-* ਉਚ ਜਾਤੀ ਵਾਲਿਆਂ ਵਿਚ ਤੇ ਨੀਚ ਜਾਤੀ ਵਾਲਿਆਂ ਵਿਚ ਵੀ ਇਹ ਕਾਮਦੇਵ ਸਮਾ ਰਿਹਾ ਹੈ। *ਅਥਵਾ-* ਉਚ ਜਾਤੀ ਵਾਲਿਆਂ ਨੂੰ ਨੀਚਤਾਈ ਵਿਖੇ ਸਮਾਉਣ ਵਾਲਾ ਹੈ-ਜਿਵੇਂ ਰਾਜਾ ਭਰਥਰੀ ਦੀ ਰਾਣੀ ਪਿੰਗਲਾ ਹਥਵਾਨ ਨਾਲ ਮਿਲ ਕੇ ਨੀਚ ਗਤੀ ਨੂੰ ਪ੍ਰਾਪਤ ਹੋਈ।

*ਅਥਵਾ-* ਜਿਸ ਵੇਲੇ ਕਾਮਦੇਵ ਦੀ ਉਛਾਲ ਆਉਂਦੀ ਹੈ, ਤਿਸ ਵੇਲੇ ਇਹ ਜੀਵ ਊਚ ਨੀਚ ਦਾ ਕੁਛ ਵਿਚਾਰ ਨਹੀਂ ਕਰਦਾ, ਫਿਰ ਤਾਂ ਕਾਮ ਚੇਸ਼ਟਾ ਦੇ ਕਰਨ ਵਿਚ ਸਮਾਵਣਹ= ਸਮਾ ਰਹਿੰਦਾ ਹੈ।

*ਯਥਾ-* ਛਿਵੈ ਕਾਮੁ ਨ ਪੁਛੈ ਜਾਤਿ॥ *(ਵਾਰ ਮਾਝ ਮ: ੧, ਪੰਨਾ ੧੩੭)*

## ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ॥ ੪੬॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਸੰਤਾਂ ਦੇ ਸੰਗ ਕਰ ਕੇ, ਤਵ= ਤਿਸ ਕਾਮਦੇਵ ਦਾ ਖੌਫ ਬਿ-ਮੁੰਚਿਤ ਵਿਸ਼ੇਸ਼ ਕਰ ਕੇ ਨਾਸ ਹੋ ਜਾਂਦਾ ਹੈ। *ਪ੍ਰਸ਼ਨ-* ਸਾਧ ਕਿਹੜੇ ਹਨ? *ਉੱਤਰ-*

ਜਿਨ੍ਹਾਂ ਸੰਤਾਂ ਨੂੰ ਕੇਵਲ ਨਾਰਾਇਣ ਦੀ ਓਟ ਹੈ। *ਅਥਵਾ-*ਸੰਤਾਂ ਦੇ ਸੰਗ ਦੁਆਰਾ ਨਾਰਾਇਣ ਦੀ ਓਟ ਗ੍ਰਹਿਣ ਕਰਨ ਕਰ ਕੇ ਤਵ= ਤਿਸ ਕਾਮਦੇਵ ਦਾ ਖੌਫ ਨਾਸ ਹੋ ਜਾਂਦਾ ਹੈ॥੪੬॥

**ਹੁਣ ਕ੍ਰੋਧ ਦਾ ਬਲ ਦਸਦੇ ਹਨ-**

## ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਇਹ +ਕ੍ਰੋਧ ਐਸਾ ਦੁਸ਼ਟ ਹੈ, ਜੋ ਕਲਿ= ਕਲਪਨਾ।

*ਅਥਵਾ:-*ਲੜਾਈ ਝਗੜਿਆਂ ਦਾ ਮੂਲ= ਮੁੱਢ ਹੈ, ਇਹ ਕ੍ਰੋਧ ਕਦੰਚ= ਕਦੇ ਵੀ ਮਨੁੱਖ ਦੇ ਚਿੱਤ ਵਿਚ ਕਰੁਣਾ= ਕਿਰਪਾ ਭਾਵ ਦਇਆ ਨੂੰ ਨ ਉਪਰਜਤੇ= ਪੈਦਾ ਹੋਣ ਹੀ ਨਹੀਂ ਦੇਂਦਾ।

## ਬਿਖਯੰਤ ਜੀਵੰ ਵਸੵੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ॥

ਏਹ ਕ੍ਰੋਧ ਬਿਖਯੰਤ ਜੀਵੰ= ਵਿਸ਼ੱਈ ਪੁਰਸ਼ਾਂ ਨੂੰ ਜਲਦੀ ਨਾਲ ਵਸੵੰ ਕਰੋਤਿ= ਵਸੀਕਾਰ ਕਰ ਲੈਂਦਾ ਹੈ, ਤੇ ਇਸ ਕ੍ਰੋਧ ਦੇ ਸੰਗ ਕਰਕੇ ਇਹ ਜੀਵ ਐਸੇ ਨਿਰਤੵੰ ਕਰੋਤਿ= ਨਾਚ ਕਰਦਾ ਹੈ, ਜਥਾ ਮਰਕਟਹ= ਜਿਸ ਤਰ੍ਹਾਂ ਬਾਂਦਰ ਦਰ-ਦਰ ਤੇ ਨਾਚ ਕਰਦਾ ਹੈ।

## ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ॥

ਫਿਰ ਇਸ ਕ੍ਰੋਧ ਦੇ ਸੰਗ ਕਰ ਕੇ ਪ੍ਰਲੋਕ ਵਿਚ ਗਇਆਂ ਹੋਇਆਂ ਜੀਵ ਨੂੰ ਜਮਦੂਤ ਅਨੇਕ ਪ੍ਰਕਾਰ ਦੀ

---

**ਯਥਾ-* *ਭਰਥਰਿ ਭਰਮਿਆ ਦੂਧ ਭਖ ਕਹੁ ਸੰਤਨ ਕੈਸੇ ਚਲੀ।*
*ਰਜਬ ਮਾਰੇ ਧੌਮ ਰਿਖ ਅਤਿ ਗਤਿ ਮਦਨ ਮਹਾ ਬਲੀ।*
*ਕਾਮ ਦਿਵਾਨੇ ਤੇ ਕੀਏ ਜੋ ਕਰਤੇ ਪੌਨ ਅਹਾਰ।*
*ਕਾਮਨੀ ਕੇ ਪਾਛੇ ਫਿਰੇ ਹੋਤੇ ਬਹੁਤ ਖਵਾਰ।*

*ਤਥਾ- ਮਾਤ ਕਹਿਤ ਪੁਤ੍ਰੀ ਕਹਿਤ, ਭਗਨੀ ਕਹਿਤ ਹਿਤ ਸਹਿਤ। ਨਦੀ ਉਮਡਤ ਜਬ ਕਾਮ ਕੀ, ਕਹਿਤ ਕਹਿਤ ਸਭ ਬਹਿਤ।*

*+ਚਿਤ ਦੀ ਤੀਖਣ ਬ੍ਰਿਤੀ ਦਾ ਨਾਮ ਹੀ ਕ੍ਰੋਧ ਹੈ।*

ਸਾਸਨ= ਤਾੜਨਾ ਦੇ ਕੇ ਤਾੜਦਾ ਹਨ।

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਤਵ= ਤਿਸ ਕ੍ਰੋਧ ਦੇ ਸੰਗ ਕਰ ਕੇ ਇਹ ਪੁਰਸ਼ ਚਾਹੇ ਉਤਮ ਭੀ ਹੈ ਤਾਂ ਵੀ ਅਧਮੰ= ਨੀਚ ਗਤੀ ਨੂੰ ਪ੍ਰਾਪਤ ਹੁੰਦਾ ਹੈ। ਫਿਰ ਇਹ ਕ੍ਰੋਧ ਐਸਾ ਹੈ, ਕਿ-

ਅੰਧ ਕਰੈ ਦ੍ਰਿਗਵੰਤਨ ਕੋ, ਸੁਤਵੰਤਨ ਕੋ ਬਧਰੋ ਕਰ ਡਾਰੈ। *(ਪ੍ਰਬੋਧ ਚੰਦ੍ਰ ਨਾਟਕ)*

ਇਸੀ ਕ੍ਰੋਧ ਨੇ ਦੁਰਬਾਸ਼ਾ ਰਿਖੀ ਨੂੰ ਅੰਨ੍ਹਿਆਂ ਕੀਤਾ ਸੀ। ਜਿਲੇ ਰਾਜਾ ਅਮ੍ਰੀਕ ਨੂੰ ਸਰਾਪ ਦੇਣ ਲੱਗਾ ਤਾਂ ਉਸ ਦੀ ਰਖਿਆ ਵਾਸਤੇ ਸੁਦਰਸ਼ਨ ਚੱਕਰ ਇਸ ਦੁਰਬਾਸ਼ਾ ਰਿਖੀ ਦੇ ਮਾਰਨ ਨੂੰ ਅੱਗੇ ਵਧਿਆ, ਜਿਸ ਤੇ ਦੁਰਬਾਸ਼ਾ ਰਿਖੀ ਨੇ ਦੌੜ ਕੇ ਬੜਿਆਂ ਬੜਿਆਂ ਦੀ ਸ਼ਰਨ ਗ੍ਰਹਿਣ ਕੀਤੀ ਪਰ ਕਿਸੇ ਨੇ ਸਹਾਇਤਾ ਨਾ ਕੀਤੀ ਇਸ ਵਜ੍ਹਾ ਨਾਲ ਕ੍ਰੋਧ ਕਰ ਕੇ ਜੀਵ ਨੀਚ ਗਤੀ ਨੂੰ ਪ੍ਰਾਪਤ ਹੁੰਦਾ ਹੈ।

## ਸਾਖੀ— ਦੁਰਬਾਸ਼ਾ ਰਿਖੀ ਦੀ

ਰਾਜਾ ਦੱਛ ਪ੍ਰਜਾਪਤਿ ਨੇ ਜਿਸ ਵੇਲੇ ਆਪਣੀ ਲੜਕੀ ਦੁਰਬਾਸ਼ਾ ਰਿਖੀ ਨੂੰ ਵਿਆਹੀ, ਤਾਂ ਉਸ ਵੇਲੇ ਨਿੰਮ੍ਰਤਾ ਭਾਵ ਨਾਲ ਕਿਹਾ- ਹੇ ਰਿਖੀ ਜੀ! ਤੇਰਾ ਸੁਭਾਅ ਬੜਾ ਤੱਤਾ ਹੈ, ਪਰ ਜੇਕਰ ਮੇਰੀ ਲੜਕੀ ਸੌ ਔਗੁਣ ਭੀ ਕਰ ਬੈਠੇ ਤਾਂ ਭੀ ਤੂੰ ਕੋਈ ਖਿਆਲ ਨਾ ਕਰੀਂ ਮਾਫ ਕਰ ਦੇਵੀਂ। ਦੱਛ ਪ੍ਰਜਾਪਤਿ ਨੇ ਤਾਂ ਨਿੰਮ੍ਰਤਾ ਸਹਿਤ ਇਹ ਬਚਨ ਕਹੇ ਸਨ ਪਰ ਦੁਰਬਾਸ਼ਾ ਰਿਖੀ ਉਸ ਦੇ ਨਿੱਕੇ ਨਿੱਕੇ ਔਗੁਣ ਭੀ ਗਿਣਦਾ ਰਿਹਾ। ਸੌ ਤੱਕ ਤਾਂ ਕੁਝ ਭੀ ਨਾ ਕਿਹਾ, ਜਦ ਸੌ ਤੋਂ ਉਪਰ ਔਗੁਣ ਹੋ ਗਏ ਤਾਂ ਦੁਰਬਾਸ਼ਾ ਰਿਖੀ ਨੇ ਸਰਾਪ ਦੇ ਕੇ ਆਪਣੀ ਔਰਤ ਨੂੰ ਭਸਮ ਕਰ ਦਿੱਤਾ।

ਜਿਸ ਵੇਲੇ ਦਛ ਪ੍ਰਜਾਪਤਿ ਨੂੰ ਪਤਾ ਲੱਗਾ ਤਾਂ ਉਸ ਨੇ ਆਕੇ ਕਿਹਾ- ਓਇ ਬ੍ਰਾਹਮਣਾਂ! ਤੂੰ ਮੇਰੀ ਪੁੱਤਰੀ ਦਾ ਕਦਰ ਨਹੀਂ ਪਾਇਆ, ਜਾਹ ਤੇਰੀ ਭੀ ਨਿਰਾਦਰੀ ਹੋਵੇਗੀ।

ਇਉਂ ਸਰਾਪ ਦੇ ਕੇ ਦੱਛ ਪ੍ਰਜਾਪਤਿ ਚਲਾ ਗਿਆ।

ਫੇਰ ਕਿਸੇ ਸਮੇਂ ਜਦ ਦੁਰਬਾਸ਼ਾ ਰਿਖੀ ਅੰਮਰੀਕ ਰਾਜਾ ਪਾਸ ਆ ਕੇ, ਉਸ ਦੇ ਰੱਖੇ ਹੋਏ ਵਰਤ ਵਿਚ ਵਿਘਨ ਪਾਣ ਲੱਗਾ। ਤਾਂ ਸੁਦਰਸ਼ਨ ਚੱਕਰ ਨੇ ਦੁਰਭਾਸ਼ਾ ਰਿਖੀ ਪਿੱਛੇ ਹੋ ਕੇ ਉਸ ਦੀ ਬੜੀ ਨਿਰਾਦਰੀ ਕੀਤੀ। ਦੁਰਬਾਸ਼ਾ ਰਿਖੀ ਅੱਗੇ ਦੌੜਿਆ ਤੇ ਸੁਦਰਸ਼ਨ ਚੱਕਰ ਪਿੱਛੇ ਪਿੱਛੇ। ਅਖੀਰ ਅੰਮਰੀਕ ਰਾਜੇ ਤੋਂ ਮਾਫੀ ਮੰਗੀ ਤਾਂ ਦੁਰਬਾਸ਼ਾ ਰਿਖੀ ਦਾ ਛੁਟਕਾਰਾ ਹੋਇਆ।

ਹਰੀ ਲਾਲ, ਕ੍ਰਿਸ਼ਨ ਲਾਲ ਨੇ ਕਿਹਾ- ਇਸ ਕ੍ਰੋਧ ਤੋਂ ਕਿਵੇਂ ਬਚ ਸਕਦਾ ਹੈ? *ਗੁਰ ਉੱਤਰ-*

ਉਸ ਦਿਆਲੂ ਪ੍ਰਭੂ ਅੱਗੇ ਇੰਜ ਬੇਨਤੀਆਂ ਕਰੇ ਤਾਂ ਇਸ ਕ੍ਰੋਧ ਤੋਂ ਬਚਾਅ ਹੋ ਸਕਦਾ ਹੈ:

**ਦੀਨ ਦੂਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯਾ ਕਰੋਤਿ ॥੪੭॥**

ਹੇ ਦੀਨ ਦਇਆਲ, ਦੁੱਖਾਂ ਦੇ ਭੰਜਨੇ ਵਾਲੇ ਪ੍ਰਭੂ! ਮੈਂ ਜੀਵ ਦੀ ਸਰਬ ਪ੍ਰਕਾਰ ਨਾਲ ਕ੍ਰੋਧ ਦੀ ਤਰਫੋਂ ਰਖਿਆ ਕਰੋ। *ਅਥਵਾ-* ਸਰਬ ਜੀਵਾਂ ਦੀ ਰਖਿਆ ਕਰੋ॥੪੭॥

**-ਹੁਣ ਲੋਭ ਦਾ ਪ੍ਰਤਾਪ ਵਰਣਨ ਕਰਦੇ ਹਨ-**

**ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ॥**

(ਹੇ ਹਰੀ ਲਾਲ ਕ੍ਰਿਸ਼ਨ ਲਾਲ! ਇਹ) ਲੋਭ ਐਸਾ ਬਲੀ ਹੈ ਜੋ ਸਿਰਮੋਰਹ= ਸ਼੍ਰੋਮਣੀ ਮਹਾਤਮਾਂ ਦੇ ਸੰਗ=

ਨਾਲ ਵੀ ਲੰਪਟ ਹੈ।

ਅਥਵਾ-ਸਰਬ ਨਾਲ ਲੰਪਟ= ਲਿਪਾਇਮਾਨ ਜੋ ਲੋਭ ਹੈ ਉਹ ਆਪਣੇ ਸੰਗ ਵਿਚੋਂ ਸਿਰਮੋਰਹ= ਸ਼ਰੋਮਣੀ ਹੈ, ਜਿਸ ਲੋਭ ਦੇ ਪ੍ਰਤਾਪ ਕਰ ਕੇ ਜੀਵ ਦੇ ਅੰਦਰ ਅਨੇਕਾਂ ਹੀ ਸੰਕਲਪਾਂ ਵਿਕਲਪਾਂ ਰੂਪ ਲਹਿਰਾਂ ਦੇ ਕਲੋਲਤੇ= ਤਰੰਗ ਉਠਦੇ ਹਨ।

## ਸਾਖੀ—ਸ਼ੇਖ ਚਿਲੀ ਦੀ

ਇਕ ਸਮੇਂ ਸ਼ੇਖ ਚਿਲੀ ਕਿਸੀ ਬ੍ਰਿਛ ਤੇ ਬੈਠਾ ਹੋਇਆ ਫਲ ਖਾ ਰਿਹਾ ਸੀ ਅਤੇ ਜਿਸ ਟਾਹਣੇ ਪਰ ਬੈਠਾ ਸੀ ਉਸੇ ਨੂੰ ਹੀ ਕਟ ਰਿਹਾ ਸੀ। ਕਿਸੇ ਜਾਣ ਵਾਲੇ ਮੁਸਾਫਰ ਨੇ ਕਿਹਾ, ਓਏ ਮੂਰਖਾ! ਜਿਸ ਵੇਲੇ ਟਾਹਣਾ ਕਟਿਆ ਗਿਆ ਤੂੰ ਹੇਠਾਂ ਡਿੱਗ ਪਵੇਂਗਾ। ਪਰ ਸ਼ੇਖ ਚਿਲੀ ਨੇ ਉਸ ਦੇ ਬਚਨਾਂ ਦੀ ਕੋਈ ਪ੍ਰਵਾਹ ਨਾ ਕੀਤੀ। ਅਜੇ ਉਹ ਪੁਰਸ਼ ਥੋੜ੍ਹੀ ਹੀ ਦੂਰ ਗਿਆ ਸੀ ਕਿ ਟਾਹਣਾ ਕਟਿਆ ਗਿਆ ਤੇ ਸ਼ੇਖ ਚਿਲੀ ਹੇਠਾਂ ਡਿੱਗ ਪਿਆ। ਹੈਰਾਨ ਹੋ ਕੇ ਉਸ ਦੇ ਮਗਰ ਦੌੜਿਆ ਕਿ ਇਹ ਤਾਂ ਕੋਈ ਔਲੀਆ ਫਕੀਰ ਹੈ, ਜਿਸ ਨੇ ਅੰਤਰਯਾਮਤਾ ਨਾਲ ਮੇਰੇ ਹੇਠਾਂ ਡਿੱਗਣ ਨੂੰ ਦਸ ਦਿੱਤਾ ਹੈ। ਇਸ ਨੂੰ ਤਾਂ ਮੇਰੀ ਮੌਤ ਦਾ ਵੀ ਪਤਾ ਹੋਣਾ ਹੈ। ਉਸ ਨੂੰ ਜਾ ਕੇ ਪੁੱਛਣ ਲੱਗਾ- ਹੇ ਸਾਂਈ ਲੋਕ! ਤੂੰ ਬੜਾ ਅੰਤਰਯਾਮੀ ਹੈਂ, ਦਸ ਮੈਂ ਕਦੋਂ ਮਰਨਾ ਹੈ? ਉਸ ਨੇ ਕਿਹਾ- ਤੇਰੀ ਮੌਤ ਦਾ ਮੈਨੂੰ ਕੀ ਪਤਾ? ਜਦ ਸ਼ੇਖ ਚਿਲੀ ਨੇ ਬੜਾ ਹਠ ਕੀਤਾ ਤਾਂ ਉਸ ਪਾਸੋਂ ਖਹਿੜਾ ਛਡੌਣ ਵਾਸਤੇ ਮੁਸਾਫਰ ਕਹਿਣ ਲਗਾ "ਅੱਠਾਂ ਦਿਨਾਂ ਦੇ ਅੰਦਰ ਹੀ ਮਰੇਂਗਾ, ਉਸ ਦਾ ਭਾਵ ਸੀ, ਜਦੋਂ ਵੀ ਤੇਰੀ ਮੌਤ ਆਵੇਗੀ ਤਾਂ ਇਨ੍ਹਾਂ ਅੱਠਾਂ ਦਿਨਾਂ ਸੋਮ ਮੰਗਲ ਆਦਿ ਵਾਰਾਂ ਵਿਚ ਹੀ ਹੋਵੇਗੀ।" ਪਰ ਸ਼ੇਖ ਚਿਲੀ ਨੇ ਸਮਝਿਆ ਕਿ ਮੈਂ ਅੱਜ ਤੋਂ ਅੱਠ ਦਿਨਾਂ ਦੇ ਅੰਦਰ ਅੰਦਰ ਜ਼ਰੂਰ ਮਰ ਜਾਵਾਂਗਾ। ਘਰ ਜਾ ਕੇ ਮਰਨ ਦੀ ਪੂਰੀ ਤਿਆਰੀ ਕਰ ਲਈ। ਪੱਫਣ ਲਿਆ ਕੇ ਸਿਊਂ ਲੀਤਾ, ਕਬਰ ਵੀ ਆਪੇ ਖੋਦ ਲਈ ਲੋਕਾਂ ਨੂੰ ਅੱਠਵੇਂ ਦਿਨ ਕਹਿਣ ਲੱਗਾ ਅੱਜ ਮੈਂ ਮਰ ਜਾਣਾ ਹੈ, ਮੈਨੂੰ ਕਬਰਿਸਤਾਨ ਵਿਚ ਲੈ ਚਲੋ। ਲੋਕ ਇਸ ਦੀ ਆਦਤ ਨੂੰ ਜਾਣਦੇ ਸਨ, ਸ਼ੁਗਲ ਵਾਸਤੇ ਉਸ ਨੂੰ ਕਬਰਾਂ ਵਿਚ ਲੈ ਗਏ, ਚਿੱਟਾ ਖੱਫਨ ਪਾ ਕੇ ਜਿਊਂਦੇ ਨੂੰ ਗਲ ਤਕ ਕਬਰ ਵਿਚ ਪੋਲੀ ਪੋਲੀ ਮਿੱਟੀ ਪਾ ਕੇ ਨੱਪ ਦਿੱਤਾ। ਕਿ ਜਦ ਇਸ ਨੂੰ ਭੁੱਖ ਲਗੇਗੀ ਆਪੇ ਘਰ ਭੱਜਾ ਆਵੇਗਾ। ਅਜੇ ਉਹ ਮੁੜੇ ਹੀ ਸਨ ਕਿ ਇਤਨੇ ਨੂੰ ਉਸੇ ਰਸਤੇ (ਜੋ ਕਬਰਾਂ ਦੇ ਪਾਸ ਦੀ ਜਾਂਦਾ ਸੀ) ਕੋਈ ਸਿਪਾਹੀ ਆਪਣੇ ਸਿਰ ਤੇ ਤੇਲ ਦਾ ਕੁੱਪਾ ਚੁੱਕੀ ਤੁਰਿਆ ਆਉਂਦਾ ਦਿਸਿਆ ਜੋ ਇਹ ਆਖ ਰਿਹਾ ਸੀ- ਕਿ ਇਸ ਵੇਲੇ ਜੇ ਕੋਈ ਮਜਦੂਰ ਮਿਲ ਜਾਵੇ ਤਾਂ ਇਹ ਤੇਲ ਪਿੰਡ ਤਕ ਛੱਡ ਆਵੇ ਮੈਂ ਉਸ ਨੂੰ ਦੋ ਪੈਸੇ ਮਜ਼ਦੂਰੀ ਦੇਵਾਂਗਾ। ਇਹ ਬਚਨ ਸ਼ੇਖ ਚਿਲੀ ਵੀ ਸੁਣਦਾ ਸੀ ਉੱਚੀ ਉੱਚੀ ਕਹਿਣ ਲੱਗਾ- ਮੈਂ ਤਾਂ ਮਰਿਆ ਪਿਆਂ ਹਾਂ, ਨਹੀਂ ਤਾਂ ਤੇਰਾ ਕੰਮ ਜ਼ਰੂਰ ਕਰ ਦਿੰਦਾ।

ਸਿਪਾਹੀ ਨੇ ਉਸ ਨੂੰ ਖਿੱਚ ਕੇ ਕਬਰ ਤੋਂ ਬਾਹਰ ਕੀਤਾ ਤੇ ਤੇਲ ਸਿਰ ਤੇ ਚੁਕਾ ਦਿੱਤਾ ਤੇ ਕਿਹਾ ਕਿ ਤੂੰ ਤਾਂ ਜਿਊਂਦਾ ਹੈਂ! ਆਪਣੇ ਆਪ ਨੂੰ ਜਿਊਂਦਾ ਜਾਣ ਕੇ ਸ਼ੇਖ ਚਿਲੀ ਬੜਾ ਪ੍ਰਸੰਨ ਹੋਇਆ। ਸਿਪਾਹੀ ਦੇ ਮਗਰ ਲਗਿਆ, ਸਿਰ ਤੇ ਤੇਲ ਚੁੱਕੀ, ਮਨ ਵਿਚ ਸੋਚਦਾ ਆਉਂਦਾ ਹੈ ਕਿ ਇਹਨਾਂ ਦੋ ਪੈਸਿਆਂ ਦੇ ਦੋ ਆਂਡੇ ਲੈ ਲਵਾਂਗਾ, ਦੋ ਆਂਡਿਆਂ 'ਚੋਂ ਦੋ ਮੁਰਗੀਆਂ ਦੇ ਬੱਚੇ ਬਣ ਜਾਣਗੇ। ਫੇਰ ਉਹਨਾਂ ਦੋ ਬਚਿਆਂ ਤੋਂ ਵਧ ਕੇ ਮੇਰੇ ਪਾਸ ਬਹੁਤ ਸਾਰੇ ਮੁਰਗੇ-ਮੁਰਗੀਆਂ ਹੋ ਜਾਣਗੀਆਂ। ਉਹਨਾਂ ਸਾਰੇ ਮੁਰਗੇ-ਮੁਰਗੀਆਂ ਨੂੰ ਵੇਚ ਕੇ ਮੈਂ ਬੱਕਰੀਆਂ ਬਣਾ ਲਵਾਂਗਾ ਫੇਰ ਉਹਨਾਂ ਦਾ ਵਾਧਾ ਹੋਵੇਗਾ।

ਫਿਰ ਮੈਂ ਗਊਆਂ ਮੱਝਾਂ ਲੈ ਲਵਾਂਗਾ, ਇਨ੍ਹਾਂ ਦੇ ਮੁਨਾਫੇ ਦਾ ਮੈਂ ਵਪਾਰ ਸ਼ੁਰੂ ਕਰ ਦੇਵਾਂਗਾ। ਜਦੋਂ ਲੋਕਾਂ

ਵਿਚ ਮੇਰੀ ਚੰਗੀ ਮਸ਼ਹੂਰੀ ਹੋ ਜਾਵੇਗੀ ਤਾਂ ਕੋਈ ਅਮੀਰ ਮੈਨੂੰ ਆਪਣੀ ਲੜਕੀ ਵਿਆਹ ਦੇਵੇਗਾ। ਫੇਰ ਮੇਰੇ ਬੱਚੇ ਪੈਦਾ ਹੋਵਣਗੇ ਮੈਂ ਲੋਕਾਂ ਪਾਸ ਬੜੀ ਐਂਠ ਨਾਲ ਬੈਠਾ ਹੋਵਾਂਗਾ ਤੇ ਮੇਰਾ ਲੜਕਾ ਰੋਟੀ ਦੇ ਸਮੇਂ ਆ ਕੇ ਕਹੇਗਾ ਅੱਬਾ ਜੀ! ਰੋਟੀ ਖਾ ਲਓ। ਮੈਂ ਬੜੀ ਆਕੜ ਨਾਲ ਸਿਰ ਹਿਲਾ ਕੇ ਕਹਾਂਗਾ ਮੈਨੂੰ ਭੁੱਖ ਨਹੀਂ, ਜਾਹ ਦੌੜ ਜਾਹ।

ਜਿਉਂ ਹੀ ਸ਼ੇਖ ਚਿਲੀ ਨੇ ਸਿਰ ਹਿਲਾਇਆ ਤਾਂ ਸਿਰ ਤੋਂ ਕੁੱਪਾ ਡਿੱਗ ਕੇ ਸਾਰਾ ਤੇਲ ਜ਼ਮੀਨ 'ਚ ਵਿਖਰ ਗਿਆ। ਸਿਪਾਹੀ ਕਹਿਣ ਲੱਗਾ- ਓਹ ਮੂਰਖਾ! ਇਹ ਕੀ ਕੀਤਾ- ਮੇਰਾ ਸਾਰਾ ਹੀ ਤੇਲ ਡੋਲ੍ਹ ਦਿੱਤਾ ਈ ਪਰ ਅੱਗੋਂ ਘਬਰਾਏ ਹੋਏ ਸ਼ੇਖ ਚਿਲੀ ਨੇ ਕਿਹਾ- ਖਾਨ ਸਾਹਿਬ। ਤੁਹਾਡਾ ਤਾਂ ਸਿਰਫ ਤੇਲ ਹੀ ਡੁੱਲ੍ਹਾ ਹੈ ਪਰ ਮੇਰਾ ਤਾਂ ਸਾਰਾ ਪਰਵਾਰ ਹੀ ਰੁੜ੍ਹ ਗਿਆ ਹੈ।

ਇਸ ਤਰ੍ਹਾਂ ਸ਼ੇਖ ਚਿਲੀ ਵਾਂਗ ਜੀਵ ਦੇ ਹਿਰਦੇ ਵਿਚ ਅਨੇਕ ਪ੍ਰਕਾਰ ਦੇ ਮਾਇਆ ਦੇ ਕਲੋਲ ਉੱਠ ਰਹੇ ਹਨ।

## ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥

ਇਸ ਲੋਭ ਕਰ ਕੇ ਅੰਦਰੋਂ ਜੀਅ ਬਹੁਤ ਪ੍ਰਕਾਰ ਨਾਲ ਧਾਵੰਤ= ਦੌੜਦਾ ਹੈ ਤੇ ਬਾਹਰੋਂ ਸਰੀਰ ਵੀ ਅਨੇਕ ਤਰ੍ਹਾਂ ਨਾਲ ਬਹੁਤਾ ਜਗ੍ਹਾ ਡੋਲਤੇ= ਭੌਂਦਾ ਫਿਰਦਾ ਹੈ।

*ਅਥਵਾ*-ਇਹ ਜੀਵ ਬਹੁਤ ਪ੍ਰਕਾਰ ਦੀਆਂ ਜੂਨੀਆਂ ਵਿਚ ਦੌੜਦਾ ਹੈ ਅਤੇ ਧਨ ਖੱਟਣ ਵਾਸਤੇ ਖੇਤੀ ਵਣਜ ਸੁਦਾਗਰੀ ਆਦਿ ਵਪਾਰ ਕਰਨ ਵਾਸਤੇ ਦੇਸਾਂ ਪ੍ਰਦੇਸਾਂ ਵਿਚ ਬਹੁਤ ਤਰ੍ਹਾਂ ਨਾਲ ਡੋਲਦਾ ਹੈ।

*ਯਥਾ*- ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥੨ ॥

*(ਰਾਮਕਲੀ ਮਹਲਾ ੧, ਪੰਨਾ ੮੭੬)*

## ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਤਵ= ਤਿਸ ਲੋਭ ਦੇ ਪ੍ਰਤਾਪ ਕਰ ਕੇ ਇਸ ਜੀਵ ਨੂੰ ਮਿੱਤਰਾਂ ਦੀ ਲੱਜਿਆ ਨਚ= ਨਹੀਂ ਰਹਿੰਦੀ, ਇਸ਼ਟ ਦੇਵ ਦੀ ਵੀ ਲੱਜਿਆ ਨਚ= ਨਹੀਂ ਰਹਿੰਦੀ। ਬਾਧਵ= ਸਨਬੰਧੀਆਂ (ਰਿਸ਼ਤੇਦਾਰਾਂ) ਦੀ ਲੱਜਿਆ ਵੀ ਨਹੀਂ ਰਹਿੰਦੀ। ਮਾਤਾ ਪਿਤਾ ਦੀ ਲੱਜਿਆ ਵੀ ਨਹੀਂ ਰਹਿੰਦੀ। ਭਾਵ ਲੋਭ ਕਰ ਕੇ ਸਭ ਨੂੰ ਠੱਗ ਲੈਂਦਾ ਹੈ।

## ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥

ਮਿੱਤਰਾਂ ਅਤੇ ਇਸ਼ਟ ਦੇਵਾਂ ਦੇ ਨਾਲ ਜੋ ਗੱਲ ਅਕਰਣੰ= ਨਹੀਂ ਕਰਨ ਜੋਗ ਉਸ ਨੂੰ ਕਰੋਤਿ= ਕਰਦਾ ਹੈ। ਸਨਬੰਧੀਆਂ ਨਾਲ ਛਲ ਕਰ ਕੇ ਜੋ ਪਦਾਰਥ ਅਖਾਦਿ ਹੈ ਭਾਵ ਜੋ ਪਦਾਰਥ ਖਾਣ ਜੋਗ ਨਹੀਂ ਹਨ ਉਹਨਾਂ ਹੀ ਪਦਾਰਥਾਂ ਨੂੰ ਖਾਦ੍ਯੰ= ਖਾਂਦਾ ਹੈ।

ਤੇ ਮਾਤਾ ਪਿਤਾ ਪਾਸੋਂ ਚੁਰਾ ਕੇ ਜੋ ਧਨ ਅ-ਸਾਜ੍ਯੰ= ਇਕੱਠਾ ਕਰਨਾ ਜੋਗ ਨਹੀਂ ਹੈ, ਪਰ ਲੋਭ ਵਸ ਹੋ ਕੇ ਉਸ ਧਨ ਨੂੰ ਵਖਰਾ ਸਾਜਿ= ਇਕੱਠਾ ਕਰਦਾ ਹੈ।

ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਹ ਲੋਭ ਸਾਰੇ ਸਮਜਯਾ= ਸਮਾ ਰਿਹਾ ਹੈ।

ਵਾ:-ਸਮ= ਭਲੀ ਪ੍ਰਕਾਰ ਇਸ ਲੋਭ ਦੀ ਸਾਰੇ ਜਯਾ= ਜੈ ਹੋ ਰਹੀ ਹੈ।

**ਦੂਜਾ ਅਰਥ-**

***ਨਚ ਮਿਤ੍ਰੰ ਨਚ ਇਸਟੰ ਨਚ ਬਾਧਵ, ਨਚ ਮਾਤ ਪਿਤਾ ਤਵ ਲਜਯਾ॥***

ਲੋਭੀ ਪੁਰਸ਼ ਦਾ ਨਾ ਕੋਈ ਮਿੱਤਰ ਹੈ, ਕਿਉਂਕਿ ਮਿੱਤਰਾਂ ਨੂੰ ਠੱਗ ਲੈਂਦਾ ਹੈ। ਲੋਭੀ ਦਾ ਇਸ਼ਟ ਦੇਵ ਭੀ ਕੋਈ ਨਹੀਂ, ਇਸ਼ਟ ਦੇਵ ਨੂੰ ਸਮਝਦਾ ਹੀ ਕੁਝ ਨਹੀਂ ਹੈ, ਕਿਉਂਕਿ ਲੋਭੀ ਪੁਰਸ਼ ਗੁਰੂ ਦੀਆਂ ਗੋਲਕਾਂ ਭੰਨ ਲੈਂਦਾ ਹੈ ਸੋਨੇ ਦੇ ਛੱਬੇ ਉਤਾਰ ਲੈਂਦਾ ਹੈ, ਪ੍ਰਵਾਹ ਨਹੀਂ ਕਰਦਾ।

(ਕੁਝ ਕੁ ਸਾਲ ਹੋ ਚੁਕੇ ਹਨ ਜਦੋਂ ਸ੍ਰੀ ਹਰਿਮੰਦਰ ਸਾਹਿਬ ਵਿਚੋਂ ਚੰਦੋਏ ਨਾਲੋਂ ਛੱਬੇ ਉਤਾਰ ਕੇ ਦਰਸ਼ਨੀ ਡਿਉੜੀ ਦੇ ਨਾਲ ਸਰੋਵਰ ਵਿਚੋ ਛਾਲ ਮਾਰ ਕੇ ਨਿਕਲ ਗਿਆ ਸੀ)।

ਲੋਭੀ ਦਾ ਸਬੰਧੀ ਭੀ ਕੋਈ ਨਹੀਂ, ਕਿਉਂਕਿ ਸਬੰਧੀਆਂ ਦੇ ਨਾਲ ਵੀ ਛਲ ਕਰ ਲੈਂਦਾ ਹੈ। ਤ ਵ = ਤਿਸ ਲੋਭ ਕਰ ਕੇ ਮਾਤਾ ਪਿਤਾ ਦੀ ਵੀ ਲਜਯਾ= ਸ਼ਰਮ ਨਹੀਂ ਕਰਦਾ ਕਿਉਂਕਿ ਲੋਭੀ ਪੁਰਸ਼ ਧਨ ਵਾਸਤੇ ਮਾਤਾ ਪਿਤਾ ਨੂੰ ਵੀ ਜ਼ਹਿਰ ਦੇ ਕੇ ਮਾਰ ਦਿੰਦਾ ਹੈ।

***ਅਕਰਣੰ ਕਰੋਤਿ ਅਖਾਦ੍ਹਿ ਖਾਦੵੰ***

ਲੋਭੀ ਪੁਰਸ਼ ਨਾ ਕਰਨ ਵਾਲੇ ਕਰਤੱਬਾਂ ਨੂੰ ਕਰਦਾ ਹੈ ਭਾਵ ਲੋਕਾਂ ਦੇ ਖੀਸੇ ਕੱਟ ਲੈਂਦਾ ਹੈ, ਕੱਪੜੇ ਚੁਕ ਲੈਂਦਾ ਹੈ। ਨਾ ਖਾਣ ਜੋਗ ਗੁਰਾਂ ਦੇ ਧਨ ਨੂੰ ਖਾਂਦਾ ਹੈ, ਅੱਗੋਂ ਆਈ ਚੜ੍ਹਤ ਨੂੰ ਚੁਰਾ ਲੈਂਦਾ ਹੈ।

*ਅਥਵਾ:-* ਨਾ ਖਾਣ ਜੋਗ ਜੋ ਮਾਸ ਸ਼ਰਾਬ ਆਦਿਕ ਪਦਾਰਥ ਹਨ, ਉਹਨਾਂ ਨੂੰ ਖਾਂਦਾ ਹੈ।

*ਅਥਵਾ:-* ਸ਼ਰਾਬ ਆਦਿਕਾਂ ਦਾ ਅੰਨ ਜੋ ਨਹੀਂ ਖਾਣ ਜੋਗ ਉਸ ਨੂੰ ਖਾ ਜਾਂਦਾ ਹੈ।

***ਅਸਾਜੵੰ ਸਾਜਿ ਸਮਜਯਾ॥***

ਨਾ ਸਾਜਣੇ ਜੋਗ ਕੰਮਾਂ ਨੂੰ ਸਾਜਦਾ ਹੈ। *ਅਥਵਾ:-* ਜਿਹੜੇ ਆਪਣੇ ਸਰੀਰ ਪਰ ਭੇਸ ਸਜਾਣੇ ਯੋਗ ਨਹੀਂ ਹਨ, ਲੋਭ ਵਸ ਹੋ ਕੇ ਉਹ ਭੇਸ ਸਜਾ ਲੈਂਦਾ ਹੈ। ਭਾਵ ਅੰਮ੍ਰਿਤਧਾਰੀ ਸਿੱਖ ਨੂੰ ਕੇਸਾਂ ਦੀ ਬਿਅਦਬੀ ਨਹੀਂ ਕਰਾਉਣੀ ਚਾਹੀਦੀ ਪਰ ਲੋਭ ਵਸ ਹੋ ਕੇ ਅੰਮ੍ਰਿਤਧਾਰੀ ਸਿੱਖ ਆਪਣੇ ਧਰਮ ਤੋਂ ਪਤਿਤ ਹੋ ਕੇ ਕੇਸਾਂ ਦੀ ਬਿਅਦਬੀ ਕਰਾ ਕੇ ਟੋਪੀਆਂ ਪਹਿਨਣ ਨੂੰ ਤਿਆਰ ਹੋ ਜਾਂਦਾ ਹੈ।

ਫਿਰ ਇਸ ਲੋਭ ਦੀ ਸਮ= ਭਲੀ ਪਰਕਾਰ ਸਾਰੇ ਲੋਕਾਂ ਵਿਚ ਜਯਾ= ਜੈ ਹੋ ਰਹੀ ਹੈ, ਭਾਵ ਲੋਭ ਨੇ ਕਿਸੇ ਨੂੰ ਛੱਡਿਆ ਨਹੀਂ, ਸਭ ਨੂੰ ਅਧੀਨ ਕੀਤਾ ਹੋਇਆ ਹੈ।

ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਇਸ ਲੋਭ ਤੋਂ ਕਿਸ ਤਰ੍ਹਾਂ ਛੁਟਕਾਰਾ ਹੋਵੇ?

*ਗੁਰ ਉੱਤਰ-* ਵਾਹਿਗੁਰੂ ਅੱਗੇ ਇਸ ਪਰਕਾਰ ਬੇਨਤੀਆਂ ਕਰੋ-

## ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗੵਾਪ੍ਤਿ ਨਾਨਕ ਹਰਿ ਨਰਹਰਹ॥੪੮॥

ਹੇ ਨਰਾਂ ਦੇ ਹਰੇ ਕਰਨਹਾਰੇ ਸੁਆਮੀ ਪਰਮਾਤਮ ਦੇਵ! ਅਸੀਂ ਆਪ ਜੀ ਦੀ ਸ਼ਰਨ ਵਿਚ ਆ ਕੇ ਆਪ ਅੱਗੇ ਬਿਗੵਾਪ੍ਤਿ= ਬੇਨਤੀ ਕਰਦੇ ਹਾਂ ਕਿ ਆਪ ਆਪਣੀ ਮਿਹਰ ਦੀ ਦ੍ਰਿਸ਼ਟੀ ਕਰ ਕੇ ਇਸ ਲੋਭ ਦੀ ਤਰਫੋਂ ਤ੍ਰਾਹਿ ਤ੍ਰਾਹਿ= ਰੱਖਿਆ ਕਰੋ, ਰੱਖਿਆ ਕਰੋ॥ ੪੮॥

ਹੁਣ ਹੰਕਾਰ ਦਾ ਪਰਤਾਪ ਵਰਣਨ ਕਰਦੇ ਹਨ-

## ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਇਹ ਹੰਕਾਰ ਐਸਾ ਦੁਸ਼ਟ ਹੈ ਜੋ ਜੀਵ ਨੂੰ ਜਨਮ ਮਰਨ ਦੀ ਪਰਾਪਤੀ ਕਰਾਉਣ ਦਾ ਮੂਲੰ= ਕਾਰਨ ਹੈ ਤੇ ਜੀਵ ਦੇ ਆਤਮਾ= ਮਨ ਨੂੰ ਪਾਪ ਵਸ਼ਿਸ਼ਟ ਕਰਨ ਵਾਲਾ ਹੈ।

*ਅਥਵਾ:-* ਇਹ ਅਹੰਕਾਰ ਆਪ ਹੀ ਪਾਪਾਤਮਾ= ਪਾਪ ਰੂਪ ਹੈ।

*ਅਥਵਾ:-* ਅਹੰ-ਕਾਰੰ= ਇਹ ਅਹੰਕਾਰ ਆਤਮਾ= ਮਨ ਨੂੰ ਪਾਪਾਂ ਨਾਲ ਕਾਰੰ= ਕਾਲਾ ਕਰਨ ਵਾਲਾ ਹੈ।

ਵਾ:-ਕਾਲੇ ਮਨ ਵਾਲੇ ਜੀਵ ਹੰਕਾਰ ਕਰ ਕੇ ਸਭ ਪਾਪ ਕਰਦੇ ਹਨ।

## ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥

ਜਿਸ ਹੰਕਾਰ ਕਰ ਕੇ ਇਹ ਜੀਵ, ਜੇ ਕੋਈ ਮਿੱਤਰ ਇਸ ਹੰਕਾਰੀ ਦਾ ਮਾਣ ਨਾ ਕਰੇ ਤਾਂ ਉਸ ਨਾਲ ਲੜ ਕੇ ਉਸ ਨੂੰ ਤਿਆਗ ਦੇਂਦਾ ਹੈ ਤੇ ਸਤ੍ਰੰ ਦ੍ਰਿੜੰਤਿ= ਦੁਸ਼ਮਣਾਂ ਨਾਲ ਪੱਕੀ ਪਰੀਤੀ ਕਰ ਲੈਂਦਾ ਹੈ।

*ਅਥਵਾ-* ਸਤ ਸੰਤੋਖ ਆਦਿਕ ਮਿੱਤਰਾਂ ਨੂੰ ਤਿਆਗਦਾ ਹੈ ਤੇ ਕਾਮ ਕ੍ਰੋਧ ਆਦਿਕ ਸ਼ਤ੍ਰੂਆਂ ਨੂੰ ਦ੍ਰਿੜ੍ਹ ਕਰਦਾ ਹੈ ਤੇ ਅਨੇਕ ਪਰਕਾਰ ਦੀ ਮਾਇਆ ਨੂੰ ਬਿਸ੍ਤੀਰਨਹ= ਫੈਲਾਉਂਦਾ ਹੈ।

## ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥

ਫਿਰ ਹੰਕਾਰ ਕਰ ਕੇ ਇਹ ਜੀਵ-ਜੂਨਾਂ ਵਿਖੇ ਆਵੰਤ ਜਾਵੰਤ= ਆਉਂਦਾ ਜਾਂਦਾ ਹੋਇਆ ਥਕੰਤ= ਥੱਕ ਜਾਂਦਾ ਹੈ ਤੇ ਕਰਮਾਂ ਅਨੁਸਾਰ ਬਹੁਤ ਹੀ ਦੁੱਖਾਂ ਸੁਖਾਂ ਨੂੰ ਭੋਗਦਾ ਹੈ।

## ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥

ਹੰਕਾਰ ਦੇ ਸੰਜੋਗ ਨਾਲ ਇਹ ਜੀਵ ਭਰਮ ਕਰ ਕੇ ਭਿਆਨਕ ਸੰਸਾਰ ਉਦਿਆਨ= ਉਜਾੜ ਵਿਚ ਰਮਣੰ= ਫਿਰਦਾ ਰਹਿੰਦਾ ਹੈ, ਇਹ ਜੋ ਹੰਕਾਰ ਹੈ, ਮਹਾ ਬਿਕਟ= ਬੜਾ ਕਠਿਨ ਅਸਾਧ ਰੋਗ ਹੈ, ਭਾਵ ਇਹ ਰੋਗ ਆਪਣੇ ਆਪ ਹਟਣ ਵਾਲਾ ਨਹੀਂ।

ਹਰੀ ਲਾਲ, ਕ੍ਰਿਸ਼ਨ ਲਾਲ ਨੇ ਕਿਹਾ- ਸੁਆਮੀ ਜੀ! ਇਸ ਰੋਗ ਦੀ ਨਵਿਰਤੀ ਕਿਹੜੇ ਵੈਦ ਦੇ ਪਾਸ ਜਾਣ ਕਰਕੇ ਹੁੰਦੀ ਹੈ? *ਗੁਰ ਉੱਤਰ-*

## ਬੈਦ੍ਯੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥ ੪੯ ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਅਸਾਧ) ਰੋਗਾਂ ਦੀ ਨਵਿਰਤੀ ਕਰਨ ਵਾਲਾ ਪਰਮੇਸ਼ਰ ਪਾਰਬ੍ਰਹਮ ਹੀ ਅਸਲੀ ਵੈਦ ਹੈ।

*ਯਥਾ-* ਮੇਰਾ ਬੈਦੁ ਗੁਰੂ ਗੋਵਿੰਦਾ ॥

ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ ॥

*(ਸੋਰਠਿ ਮ: ੫, ਪੰਨਾ ੬੧੮)*

ਇਸ ਵਾਸਤੇ ਹੇ ਪਿਆਰੇ! ਉਸ ਹਰੀ ਦੇ ਹਰਿ ਹਰਿ ਨਾਮ ਨੂੰ ਤੁਸੀਂ ਅਰਾਧਣਾ ਕਰੋ ਤਾਂ ਹੰਕਾਰ ਆਦਿਕ ਸਭ ਰੋਗ ਦੂਰ ਹੋ ਜਾਣਗੇ ॥੪੯॥ ਅਤੇ ਪ੍ਰਭੂ ਅੱਗੇ ਐਸੇ ਪ੍ਰਾਰਥਨਾ ਕਰੋ-

## ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ॥

ਹੇ ਪ੍ਰਾਣਾਂ ਦੇ ਸੁਆਮੀ ਗੋ-ਬਿੰਦਹ= ਵੇਦਾਂ ਦੁਆਰੇ ਜਾਣਨ ਯੋਗ, ਕਿਰਪਾ ਦੇ ਨਿਧਾਨ= ਖਜ਼ਾਨੇ, ਵਾ:- ਕਿਰਪਾ ਦੇ ਸਮੁੰਦਰ, ਸਾਰੇ ਸੰਸਾਰ ਦੇ ਗੁਰੋ= ਪੂਜਨੀਕ ਪ੍ਰਭੂ!

## ਹੇ ਸੰਸਾਰ ਤਾਪ ਹਰਣਹ ਕਰੁਣਾਮੈ ਸਭ ਦੁਖ ਹਰੋ॥

ਹੇ ਸੰਸਾਰਕ (ਆਧਿ, ਬਿਆਧਿ, ਉਪਾਧਿ ਰੂਪ) ਤਾਪਾਂ ਦੇ ਹਰਣਹ= ਨਾਸ ਕਰਨ ਵਾਲੇ ਕਰੁਣਾਮੈ= ਕਿਰਪਾ ਸਰੂਪ ਪ੍ਰਭੂ! ਮੇਰੇ ਸਾਰੇ ਦੁੱਖਾਂ ਨੂੰ ਆਪ ਹਰੋ= ਦੂਰ ਕਰੋ। ਵਾ:-ਜਨਮ ਮਰਨ ਆਦਿਕ ਦੁੱਖਾਂ ਨੂੰ ਦੂਰ ਕਰੋ।

## ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ॥

ਹੇ ਦਿਆਲੂ, ਸ਼ਰਨ ਆਇਆਂ ਦੀ ਰੱਖਿਆ ਕਰਨ ਯੋਗ ਦੀਨਾਂ ਦੇ ਨਾਥ ਪ੍ਰਭੂ! ਮੈਂ ਦਾਸ ਉੱਪਰ ਐਸੀ ਮਯਾ= ਕਿਰਪਾ ਕਰੋ -

## ਸਰੀਰ ਸ੍ਵਸਥ ਖੀਣ ਸਮਏ
## ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ॥ ੫੦॥

ਜੋ ਸਰੀਰ ਦੇ ਸ੍ਵਸਥ= ਕਲਿਆਣ ਭਾਵ ਸੁਖ ਅਤੇ ਸਰੀਰ ਦੇ ਖੀਣ= ਦੁੱਖ ਇਹਨਾਂ ਦੋਹਾਂ ਸਮਏ= ਸਮਿਆਂ ਵਿਚ ਅਸੀਂ ਆਪ ਦੇ ਰਾਮ, ਦਮੋਦਰ, ਮਾਧਵ ਆਦਿਕ ਨਾਮਾਂ ਨੂੰ ਸਿਮਰਦੇ ਰਹੀਏ॥੫੦॥

ਹਰੀ ਲਾਲ, ਕ੍ਰਿਸ਼ਨ ਲਾਲ ਨੇ ਕਿਹਾ- ਸੁਆਮੀ ਜੀ! ਕਠਿਨ ਭੈਦਾਇਕ ਸੰਸਾਰ ਤੋਂ ਤਰਨ ਦਾ ਸੌਖਾ ਸਾਧਨ ਕਿਹੜਾ ਹੈ?

*ਗੁਰ ਉੱਤਰ-* ਅੰਨਵੇ ਅੱਖਰਾਂ ਵੱਲ ਧਿਆਨ ਰੱਖਣਾ-

## ਚਰਣ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ॥
## ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ॥ ੫੧॥

ਸਾਧ ਸੰਗੇਣ= ਸੰਤਾਂ ਨਾਲ ਮਿਲ ਕੇ, ਚਰਣ ਕਮਲ ਸਰਣੰ= ਗੁਰਾਂ ਦੇ ਚਰਨਾਂ ਕਵਲਾਂ ਦੀ ਸ਼ਰਨ ਲੈ ਕੇ ਰਮਣੰ ਗੋਪਾਲ ਕੀਰਤਨਹ= ਗੋਪਾਲ ਦੇ ਕੀਰਤਨ ਨੂੰ ਉਚਾਰਨਾ ਕਰੇ, ਤਾਂ ਮਹਾ ਦੁਤਰਹ= ਅਤੀ ਕਠਿਨ ਤੇ ਭੈਦਾਇਕ ਜੋ ਸੰਸਾਰ-ਸਮੁੰਦਰ ਹੈ, ਇਸ ਤੋਂ ਤਰਨਾ ਹੁੰਦਾ ਹੈ। ਏਹੀ ਤਰਨ ਦਾ ਸੌਖਾ ਸਾਧਨ ਹੈ।

*ਅਥਵਾ:-* ਮਨ ਕਰ ਕੇ ਚਰਨਾਂ ਕਵਲਾਂ ਦੀ ਸ਼ਰਨ ਗ੍ਰਹਿਣ ਕਰੇ, ਬਾਣੀ ਕਰ ਕੇ ਗੋਪਾਲ ਦੇ ਕੀਰਤਨ ਨੂੰ ਉਚਾਰੇ ਤੇ ਸਰੀਰ ਕਰ ਕੇ ਸਾਧ ਸੰਗਤ ਦੀ ਸੇਵਾ ਕਰੇ, ਤਾਂ ਜਿਸ ਸੰਸਾਰ ਸਾਗਰ ਤੋਂ ਤਰਨਾ ਬੜਾ ਕਠਿਨ ਹੈ ਉਸ ਮਹਾਂ ਭੈਦਾਇਕ ਸੰਸਾਰ ਸਾਗਰ ਤੋਂ ਸੌਖਾ ਤਰ ਜਾਂਦਾ ਹੈ॥ ੫੧॥

ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਅੰਗਾਂ ਦੀ ਵੱਖੋ ਵੱਖ ਰੱਖਿਆ ਕਿਸ ਤਰ੍ਹਾਂ ਹੋ ਸਕਦੀ ਹੈ? ਏਹ ਗੱਲ ਸੁਣ ਕੇ ਸਤਿਗੁਰ ਦੇਵ ਜੀ ਆਖਦੇ ਹਨ-

## ਸਿਰ ਮਸ੍ਤਕ ਰਖ੍ਯ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯ੍ਯਾ ਪਰਮੇਸ੍ਵਰਹ॥

**ਪਹਿਲਾ ਅਰਥ-** ਪਾਰਬ੍ਰਹਮ ਨਾਮ ਉਚਾਰਨ ਕਰ ਕੇ, ਸਿਰ ਅਤੇ ਮੱਥੇ ਦੀ ਰੱਖਿਆ ਹੁੰਦੀ ਹੈ। ਪਰਮੇਸ਼ਰ

ਪਰਮੇਸ਼ਰ ਨਾਮ ਉਚਾਰਨ ਤੇ ਹਸ੍ਰ= ਹੱਥਾਂ ਦੀ ਤੇ ਕਾਯਾ= ਸਰੀਰ ਦੀ ਰੱਖਿਆ ਹੁੰਦੀ ਹੈ।

## ਆਤਮ ਰਖ੍ਯ਼ਾ ਗੋਪਾਲ ਸੁਆਮੀ ਧਨ ਚਰਣ ਰਖ੍ਯ਼ਾ ਜਗਦੀਸ੍ਵਰਹ ॥

ਗੋਪਾਲ ਸੁਆਮੀ, ਗੋਪਾਲ ਸੁਆਮੀ ਨਾਮਾਂ ਦੇ ਉਚਾਰਨ ਕਰਨ ਕਰ ਕੇ ਆਤਮ= ਮਨ ਦੀ ਰੱਖਿਆ ਹੁੰਦੀ ਹੈ ਤੇ ਜਗਦੀਸ਼੍ਵਰ ਨਾਮਾਂ ਦੇ ਉਚਾਰਨ ਕਰ ਕੇ ਧਨ ਅਤੇ ਚਰਨਾਂ ਦੀ ਰੱਖਿਆ ਹੁੰਦੀ ਹੈ, ਭਾਵ ਜਗਦੀਸ਼੍ਵਰ ਦੇ ਚਿੰਤਨ ਕਰਨ ਨਾਲ ਧਨ ਦੇ ਜਾਣ ਦਾ ਦੁੱਖ ਅਤੇ ਚਰਨਾਂ ਵਿਖੇ ਸੂਲ ਆਦਿਕਾਂ ਦੇ ਚੁਭਣ ਦਾ ਦੁੱਖ ਨਹੀਂ ਹੁੰਦਾ।

## ਸਰਬ ਰਖ੍ਯ਼ਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥

ਦਿਆਲੂ ਸੁਭਾਅ ਵਾਲੇ ਗੁਰਾਂ ਦੇ ਨਾਮ ਉਚਾਰਨ ਕਰਨ ਨਾਲ ਸਾਰਿਆਂ ਅੰਗਾਂ ਦੀ ਰੱਖਿਆ ਹੁੰਦੀ ਹੈ ਅਤੇ ਭੈ ਦਾਇਕ ਦੁੱਖ ਵੀ ਨਾਸ ਹੋ ਜਾਂਦੇ ਹਨ।

*ਅਥਵਾ-* ਜਮਾਂ ਦਾ ਭੈ ਤੇ ਜਨਮ ਮਰਨ ਦੇ ਦੁੱਖ, ਇਹ ਸਭ ਨਾਸ ਹੋ ਜਾਂਦੇ ਹਨ।

[ਪੰਨਾ ੧੩੫੯]

## ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥ ੫੨ ॥

ਭਗਤਾਂ ਦਾ ਵਛਲ= ਪਿਆਰਾ ਤੇ ਅਨਾਥਾਂ ਦਾ ਸੁਆਮੀ ਜੋ ਅਚੁਤਹ= ਅਗਿੜ ਪੁਰਖ ਪਰਮਾਤਮਾ ਹੈ, ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਹਰੀ ਲਾਲ, ਕ੍ਰਿਸ਼ਨ ਲਾਲ! ਤੁਸੀਂ ਉਸ ਦੀ ਸ਼ਰਨ ਲੈਣਾ ਕਰੋ॥ ੫੨ ॥

**ਦੂਜਾ ਅਰਥ-**

***ਸਿਰ ਮਸ੍ਤਕ ਰਖ੍ਯ਼ਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯ਼ਾ ਪਰਮੇਸ੍ਵਰਹ ॥***

ਸਿਰ 'ਤੇ ਮੱਥਾ ਰੱਖਿਆ ਹੋਇਆ ਤਾਂ ਸਫਲਾ ਹੈ ਜੇਕਰ ਪਾਰਬ੍ਰਹਮ ਪਾਰਬ੍ਰਹਮ ਉਚਾਰਨਾ ਕਰੇ। ਹੱਥ ਤੇ ਸਰੀਰ ਰੱਖਿਆ ਹੋਇਆ ਤਾਂ ਸਫਲਾ ਹੈ ਜੇ ਕਰ ਪਰਮੇਸ਼ਰ-ਪਰਮੇਸ਼ਰ ਨਾਮਾਂ ਨੂੰ ਉਚਾਰਨਾ ਕਰੇ।

***ਆਤਮ ਰਖ੍ਯ਼ਾ ਗੋਪਾਲ ਸੁਆਮੀ ਧਨ ਚਰਣ ਰਖ੍ਯ਼ਾ ਜਗਦੀਸ੍ਵਰਹ ॥***

ਆਤਮ= ਮਨ ਰੱਖਿਆ ਹੋਇਆ ਭਾਵ ਮਨ ਪਾਸੋਂ ਕੰਮ ਲਿਆ ਤਾਂ ਸਫਲਾ ਹੈ ਜੇਕਰ ਗੋਪਾਲ ਸੁਆਮੀ, ਗੋਪਾਲ ਸੁਆਮੀ ਇਤਿਆਦਿ ਨਾਮ ਉਚਾਰਨ ਕਰੇ, ਧਨ ਤੇ ਪੈਰ ਰੱਖੇ ਹੋਏ ਤਾਂ ਸਫਲ ਹਨ ਜੇਕਰ ਜਗਦੀਸ਼੍ਵਰ ਜਗਦੀਸ਼੍ਵਰ ਉਚਾਰਨਾ ਕਰੇ।

***ਸਰਬ ਰਖ੍ਯ਼ਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥***

ਬਾਕੀ ਦੇ ਸਾਰੇ ਅੰਗ ਰੱਖੇ ਹੋਏ ਤਾਂ ਸਫਲ ਹਨ ਜੇ ਗੁਰੂ ਦਿਆਲੂ, ਗੁਰੂ ਦਿਆਲੂ ਐਸੇ ਉਚਾਰਨਾ ਕਰੇ ਕਿਉਂਕਿ ਇਹਨਾਂ ਨਾਮਾਂ ਦੇ ਉਚਾਰਨ ਕਰਨ ਨਾਲ ਇਕ ਤਾਂ ਸਾਰਿਆਂ ਅੰਗਾਂ ਦੀ ਸਫਲਤਾ ਹੈ, ਦੂਸਰਾ ਸਾਰੇ ਭੈ ਤੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ।

***ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥ ੫੨ ॥***

ਸਤਿਗੁਰ ਦੇਵ ਜੀ ਕਥਨ ਕਰਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਭਗਤਾਂ ਦਾ ਵਛਲ= ਪਿਆਰਾ

ਤੇ ਗਰੀਬਾਂ ਦਾ ਸੁਆਮੀ ਜੋ ਅਚੁਤਹ= ਅਗਿੜ ਅਕਾਲ ਪੁਰਖ ਪਰਮਾਤਮਾ ਹੈ, ਤੁਸੀਂ ਸਾਰਿਆਂ ਆਸਰਿਆਂ ਨੂੰ ਛੱਡ ਕੇ ਕੇਵਲ ਉਸ ਦੀ ਸ਼ਰਨ ਗ੍ਰਹਿਣ ਕਰੋ, ਤਾਂ ਤੁਹਾਡਾ ਸੰਸਾਰ-ਸਾਗਰ ਤੋਂ ਨਿਸਤਾਰਾ ਹੋਵੇਗਾ॥੫੨॥

ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਪਹਿਲੇ ਜੋ ਕੁਛ ਆਪ ਜੀ ਨੇ ਉਚਾਰਨ ਕੀਤਾ ਹੈ ਉਹ ਯਥਾਰਥ ਹੈ, ਪਰ ਆਪ ਇਹ ਕਿਰਪਾ ਕਰ ਕੇ ਦੱਸੋ, ਸਮੁੰਦਰ ਕਿਸ ਦੇ ਆਸਰੇ ਖੜਾ ਹੈ?

ਇਹ ਗੱਲ ਸੁਣ ਕੇ ਗੁਰੂ ਜੀ ਆਖਦੇ ਹਨ-

## ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ॥

ਜੇਨ= ਜਿਸ ਵਾਹਿਗੁਰੂ ਨੇ ਆਪਣੀ ਕਲਾ= ਸ਼ਕਤੀ ਕਰ ਕੇ ਅਕਾਸ਼ ਨੂੰ ਨਿਆਸਰੇ ਧਾਰਿਓ= ਖੜਾ ਕੀਤਾ ਹੈ। ਵਾ:-ਆਕਾਸੰ= ਉਪਰਲੇ ਲੋਕ, ਸੁਰਗ ਤੇ ਬ੍ਰਹਮ ਲੋਕ ਆਦਿਕ ਜਿਸ ਪ੍ਰਭੂ ਨੇ ਆਪਣੀ ਸ਼ਕਤੀ ਦੁਆਰੇ ਬੈਸੰਤਰੰ= ਅੱਗ ਨੂੰ, ਕਾਸਟ= ਲੱਕੜੀਆਂ ਵਿਚ ਬੇਸਟੰ= ਢਕਿਆ ਹੋਇਆ ਹੈ, ਪਰ ਅੱਗ ਉਸ ਲੱਕੜ ਨੂੰ ਸਾੜ ਨਹੀਂ ਸਕਦੀ।

## ਜੇਨ ਕਲਾ ਸਸਿ ਸੂਰ ਨਖੵਤ੍ਰ ਜੋਤ੍ਹਿੰ ਸਾਸੰ ਸਰੀਰ ਧਾਰਣੰ॥

ਜੇਨ= ਜਿਸ ਵਾਹਿਗੁਰੂ ਨੇ ਆਪਣੀ ਕਲਾ= ਸ਼ਕਤੀ ਦੁਆਰਾ ਸਸਿ= ਚੰਦ੍ਰਮਾ ਸੂਰ= ਸੂਰਜ ਤੇ ਨਖੵਤ੍ਰ= ਤਾਰਿਆਂ ਵਿਚ ਜੋਤ੍ਹਿੰ= ਪ੍ਰਕਾਸ਼ ਕੀਤਾ ਹੋਇਆ ਹੈ ਤੇ ਸਰੀਰਾਂ ਵਿਚ ਸਾਸੰ= ਸੁਾਸ ਧਾਰਣੰ= ਟਿਕਾਏ ਹੋਏ ਹਨ (ਜੇ ਪ੍ਰਭੂ ਸੁਾਸ ਕੱਢ ਲਵੇ ਤਾਂ ਸਰੀਰ ਮਿੱਟੀ ਦੀ ਢੇਰੀ ਹੋ ਜਾਂਦਾ ਹੈ)।

## ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ॥

ਜੇਨ= ਜਿਸ ਪਰਮਾਤਮਾ ਨੇ ਆਪਣੀ ਕਲਾ= ਸ਼ਕਤੀ ਦੁਆਰੇ ਤਮਾਮ ਬੱਚਿਆਂ ਦੀ ਮਾਂ ਦੇ ਗਰਭ ਵਿਚ ਪ੍ਰਤਿਪਾਲਾ ਕੀਤੀ ਹੈ ਅਤੇ ਕਰ ਰਿਹਾ ਹੈ। ਫਿਰ ਜਿਸ ਦੀ ਤਾਕਤ ਕਰ ਕੇ ਮਾਂ ਦੇ ਪੇਟ ਦੀ ਜਠਰ ਰੋਗਣਹ= ਜਠਰ ਅਗਨੀ ਰੂਪੀ ਰੋਗ ਇਸ ਜੀਵ ਨੂੰ ਨਹ ਛੇਦੰਤ= ਕੱਟ ਨਹੀਂ ਸਕਦਾ ਭਾਵ ਕੁਝ ਨੁਕਸਾਨ ਨਹੀਂ ਕਰਦਾ।

**ਇਥੋਂ ਤਕ ਸਾਰੇ ਦ੍ਰਿਸ਼ਟਾਂਤ ਆਏ ਹਨ, ਹੁਣ ਅੱਗੇ ਪ੍ਰਸ਼ਨ ਦਾ ਉੱਤਰ ਹੈ-**

## ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ॥੫੩॥

ਗੁਰੂ ਜੀ ਕਥਨ ਕਰਦੇ ਹਨ-(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਐਸੀਆਂ ਸ਼ਕਤੀਆਂ ਵਾਲਾ ਜੋ ਵਾਹਿਗੁਰੂ ਹੈ ਤੇਨ= ਤਿਸ ਪ੍ਰਭੂ ਦੀ ਕਲਾ= ਸ਼ਕਤੀ ਕਰ ਕੇ ਸਰੋਵਰੰ= ਸਮੁੰਦਰ ਅਸਥੰਭੰ= ਇਸਥਿਤ ਭਾਵ ਖੜਾ ਹੈ। ਭਾਵੇਂ ਸਮੁੰਦਰ ਧਰਤੀ ਨਾਲੋਂ ਚਾਰ ਜੋਜਨ ਉੱਚਾ ਵੀ ਹੈ, ਪਰ ਇਹ ਪ੍ਰਭੂ ਦੀ ਸ਼ਕਤੀ ਹੈ ਜੋ ਸਮੁੰਦਰ ਦੇ ਤੋਯਣਹ ਤਰੰਗ= ਜਲ ਦੇ ਪ੍ਰਵਾਹ ਕਿਸੀ ਨੂੰ ਨਹ ਛਿਜੰਤਿ= ਨਾਸ ਨਹੀਂ ਕਰਦੇ। ਭਾਵ ਸਮੁੰਦਰ ਉਛਲ ਕੇ ਉਸ ਦੇ ਹੁਕਮ ਤੋਂ ਬਿਨਾਂ ਸੰਸਾਰ ਨੂੰ ਡੋਬ ਨਹੀਂ ਸਕਦਾ।

*ਅਥਵਾ*- ਤੇਨ= ਤਿਸ ਪਰਮੇਸ਼ਰ ਨੇ ਆਪਣੀ ਕਲਾ= ਸ਼ਕਤੀ ਕਰ ਕੇ ਹੀ ਆਪਣਿਆਂ ਭਗਤਾਂ ਨੂੰ ਸੰਸਾਰ ਸਾਗਰ ਦੇ ਪਦਾਰਥਾਂ ਰੂਪ ਤੋਯਣਹ= ਜਲ 'ਚੋਂ ਰੱਖਣਾ ਕੀਤਾ ਹੈ। ਜਿਸ ਤੋਂ ਫੁਰਨੇ ਰੂਪ ਤਰੰਗ= ਲਹਿਰਾਂ ਵੀ ਉਨ੍ਹਾਂ ਭਗਤਾਂ ਨੂੰ ਡੋਬ ਨਹੀਂ ਸਕਦੀਆਂ ਅਤੇ ਨਾ ਹੀ ਵਿਸ਼ੇ ਛਿਜੰਤਿ= ਕੱਟ ਸਕਦੇ ਹਨ॥ ੫੩॥

ਹਰੀ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ— ਹੇ ਦੀਨ ਦਿਆਲ ਜੀ! ਐਸੇ ਸਮਰੱਥ ਪ੍ਰਭੂ ਦੀ

ਕੁਝ-ਕੁ ਹੋਰ ਮਹਿਮਾ ਵਰਣਨ ਕਰ ਕੇ ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਗੁਰੂ ਜੀ ਆਖਦੇ ਹਨ-

## ਗੁਸਾਂਈ ਗਰਿਸ੍ਟ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਉਹ) ਗੁਸਾਂਈ= ਪ੍ਰਿਥਵੀ ਦਾ ਮਾਲਕ ਅਕਾਲ ਪੁਰਖ ਗਰਿਸ੍ਟ= ਬੜੇ ਭਾਰੀ ਰੂਪੇਣ= ਰੂਪ ਵਾਲਾ ਹੈ, ਅਰਥਾਤ ਦੇਸ ਕਾਲ ਵਸਤੂ ਦੇ ਭੇਦ ਤੋਂ ਰਹਿਤ ਹੈ ਅਤੇ ਸਾਰੇ ਜੀਵਣਹ= ਜੀਵ ਉਸ ਨੂੰ ਸਿਮਰਦੇ ਹਨ।

*ਅਥਵਾ-* ਉਹ ਗੁਸਾਂਈ ਪ੍ਰਭੂ ਗਰਿਸ੍ਟ= ਅਧਿਸ਼ਠਾਨ ਰੂਪ ਹੈ, ਸਿਮਰਣੰ= ਸਿਮਰਨੇ ਯੋਗ ਹੈ ਅਤੇ ਸਾਰਿਆਂ ਦਾ ਜੀਵਨ ਰੂਪ ਹੈ।

## ਲਬਧੵੰ ਸੰਤ ਸੰਗੇਣ ਨਾਨਕ ਸ੍ਵਛ ਮਾਰਗ ਹਰਿ ਭਗਤਣਹ ॥ ੫੪ ॥

ਗੁਰੂ ਜੀ ਕਥਨ ਕਰਦੇ ਹਨ- ਉਹ ਪ੍ਰਭੂ ਸੰਤਾਂ ਦੇ ਸੰਗ ਦੁਆਰਾ ਲੱਭਦਾ ਹੈ, ਉਸ ਹਰੀ ਦੀ ਜੋ ਭਗਤੀ ਕਰਨੀ ਹੈ, ਏਹੋ ਉਸ ਦੀ ਪ੍ਰਾਪਤੀ ਦਾ ਸ੍ਵਛ ਮਾਰਗ= ਪਵਿੱਤਰ ਰਸਤਾ ਹੈ॥ ੫੪ ॥

## ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ ॥

ਪਹਿਲਾ ਅਰਥ-ਹੇ ਹਰੀ ਲਾਲ ਕ੍ਰਿਸ਼ਨ ਲਾਲ! ਜੇਕਰ ਵਾਹਿਗੁਰੂ ਚਾਹੇ ਤਾਂ ਛੋਟਾ ਜਿਹਾ ਮਸਕੰ= ਮੱਛਰ ਟੱਕਰ ਮਾਰ ਕੇ ਸੈਲੰ= ਪਹਾੜ ਨੂੰ ਭਗਨੰਤ= ਭੰਨ (ਭਾਵ ਤੋੜ) ਦਿੰਦਾ ਹੈ ਅਤੇ ਪਪੀਲਕਹ= ਕੀੜੀ ਕਰਦਮੰ= ਚਿੱਕੜ ਨੂੰ ਤਰੰਤ= ਤਰ ਜਾਂਦੀ ਹੈ।

## ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ ॥

ਜੇ ਵਾਹਿਗੁਰੂ ਚਾਹੇ ਤਾਂ ਪਿੰਗੰ= ਪਿੰਗਲਾ ਪੁਰਸ਼ ਸਾਗਰੰ= ਸਮੁੰਦਰ ਨੂੰ ਲੰਘ ਜਾਂਦਾ ਹੈ ਤੇ ਤਮ= ਹਨੇਰੇ ਵਿਚ ਅੰਧਕਹ= ਅੰਨ੍ਹੇ ਪੁਰਸ਼ ਨੂੰ ਪਰਗਾਸ= ਚਾਨਣ ਪ੍ਰਾਪਤ ਹੋ ਜਾਂਦਾ ਹੈ ਜਿਸ ਤੇ ਉਸ ਨੂੰ ਸਭ ਕੁਝ ਦਿਖਾਈ ਦੇਂਦਾ ਹੈ)।

ਵਾ:-ਤਮ ਅੰਧਕਹ= ਅਤਿਸੈ ਭਾਵ ਬਹੁਤੇ ਅੰਧਕਾਰ ਵਿਚ ਆਪ ਹੀ ਪਰਗਾਸ= ਚਾਨਣ ਵਿਖਾਈ ਦੇਂਦਾ ਹੈ।

## ਸਾਧ ਸੰਗੇਣਿ ਸਿਮਰੰਤਿ ਗੋਬਿੰਦ ਸਰਣਿ ਨਾਨਕ ਹਰਿ ਹਰਿ ਹਰੇ ॥ ੫੫ ॥

ਇਸ ਵਾਸਤੇ ਜੀਵ ਨੂੰ ਚਾਹੀਦਾ ਹੈ ਕਿ ਸਾਧ ਸੰਗਤ ਵਿਚ ਮਿਲ ਕੇ ਤਿਸ ਸਮਰੱਥ ਗੋਵਿੰਦ ਨੂੰ ਸਿਮਰਨਾ ਕਰੇ ਤੇ ਜੋ ਹਰੀ ਹਰ ਇਕ ਜੀਵਾਂ ਨੂੰ ਹਰਿਆਂ ਕਰਨ ਵਾਲਾ ਹੈ, ਤਿਸ ਦੀ ਸ਼ਰਨ ਗ੍ਰਹਿਣ ਕਰੇ॥੫੫॥

***-ਦੂਜਾ ਅਰਥ-*** ਅੰਤਲੀਆਂ ਦੋ ਪੰਗਤੀਆਂ ਦਾ ਅਰਥ ਪਹਿਲੇ ਕਰਨਾ-

***ਸਾਧ ਸੰਗੇਣਿ ਸਿਮਰੰਤਿ ਗੋਬਿੰਦ ਸਰਣਿ ਨਾਨਕ ਹਰਿ ਹਰਿ ਹਰੇ॥ ੫੫॥***

ਸਾਧ ਸੰਗਤ ਦੁਆਰਾ ਮਨ ਕਰ ਕੇ ਗੋਵਿੰਦ ਨਾਮ ਨੂੰ ਸਿਮਰਨਾ ਕਰੇ ਅਤੇ ਤਨ ਕਰ ਕੇ ਹਰਿਆਂ ਕਰਨ ਵਾਲੇ ਹਰਿ ਹਰਿ ਦੀ ਸ਼ਰਨ ਗ੍ਰਹਿਣ ਕਰੇ, ਤਾਂ-

***ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ॥***

ਮਸਕੰ= ਮੱਛਰ ਵਤ ਜੋ ਅਲਪੱਗ (ਤੁੱਛ) ਜੀਵ ਹੈ, ਉਹ ਹੰਕਾਰ ਰੂਪ, ਵਾ:-ਅਗਿਆਨ ਰੂਪ ਪਰਬਤ ਨੂੰ

ਭੰਨ ਦੇਂਦਾ ਹੈ ਤੇ ਬਿਰਤੀ ਰੂਪ ਪਪੀਲਕਹ= ਕੀੜੀ ਮੋਹ ਰੂਪ ਕਰਦਮੰ= ਚਿੱਕੜ ਤੋਂ ਤਰ ਜਾਂਦੀ ਹੈ।

*ਅਥਵਾ-* ਪਪੀਲਕਹ= ਕੀੜੀ ਦੇ ਸਦ੍ਰਸ਼ ਵਿਸ਼ੇ ਅਧੀਨ ਜੋ ਤੁੱਛ ਜੀਵ ਹੈ, ਉਹ ਵਿਸ਼ਿਆਂ ਰੂਪ ਚਿੱਕੜ ਤੋਂ ਤਰ ਜਾਂਦਾ ਹੈ।

***ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ॥***

ਸਾਧਨਾਂ ਰੂਪ, ਵਾ:-ਭੈ ਰੂਪ ਪੈਰਾਂ ਤੋਂ ਬਿਨਾਂ ਜੋ ਪਿੰਗਲਾ ਪੁਰਸ਼ ਹੈ ਉਹ ਸੰਸਾਰ ਰੂਪ ਸਮੁੰਦਰ ਤੋਂ ਸੌਖਾ ਹੀ ਲੰਘ ਜਾਂਦਾ ਭਾਵ ਤਰ ਜਾਂਦਾ ਹੈ ਤੇ ਅੰਨ੍ਹੇ ਅਗਿਆਨੀ ਪੁਰਸ਼ ਨੂੰ ਅਗਿਆਨ ਰੂਪ ਹਨ੍ਹੇਰੇ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ, ਜਿਸ ਤਰ੍ਹਾਂ ਛੇਵੇਂ ਪਾਤਿਸ਼ਾਹ ਜੀ ਦੀ ਕਿਰਪਾ ਨਾਲ "ਸਾਂਈ ਦਾਸ" ਨੂੰ ਤ੍ਰਿਕਾਲ ਦਰਸੀ ਦੀ ਪ੍ਰਾਪਤੀ ਹੋ ਗਈ ਸੀ॥ ੫੫॥

ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਵੈਸ਼ਨਵ ਦੇ ਕੀ ਲਖਸ਼ਣ ਹਨ?

ਤਿਸ ਪਰ ਸਤਿਗੁਰ ਦੇਵ ਜੀ ਰਾਜਨੀਤਕ ਸਲੋਕ ਆਖਦੇ ਹਨ-

## ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ॥

**ਪਹਿਲਾ ਅਰਥ-**

(ਹੇ ਹਰੀ ਲਾ'ਲ ਕ੍ਰਿਸ਼ਨ ਲਾਲ!) ਜਥਾ ਬਿਪ੍ਰਾ= ਜਿਸ ਤਰ੍ਹਾਂ ਬ੍ਰਾਹਮਣ ਤਿਲਕ ਤੋਂ ਹੀਣੰ= ਬਿਨਾਂ ਸ਼ੋਭਾ ਨਹੀਂ ਪਾਂਵਦਾ ਅਤੇ ਜਥਾ ਰਾਜਨਹ= ਜਿਸ ਤਰ੍ਹਾਂ ਰਾਜਾ, ਅਮਰ= ਹੁਕਮ ਤੋਂ ਬਿਨਾਂ ਸ਼ੋਭਾ ਨਹੀਂ ਪਾਂਵਦਾ।

## ਆਵਧ ਹੀਣੰ ਜਥਾ ਸੂਰਾ ਨਾਨਕ ਧਰਮ ਹੀਣੰ ਤਥਾ ਬੈਸ੍ਨਵਹ॥ ੫੬॥

ਜਥਾ ਸੂਰਾ= ਜਿਸ ਤਰ੍ਹਾਂ ਸੂਰਬੀਰ ਪੁਰਸ਼ ਆਵਧ= ਸ਼ਸਤ੍ਰ ਤੋਂ ਬਿਨਾਂ ਸ਼ੋਭਾ ਨਹੀਂ ਪਾਂਵਦਾ। ਗੁਰੂ ਜੀ ਕਥਨ ਕਰਦੇ ਹਨ- ਤੈਸੇ ਸ੍ਵੈ ਧਰਮ ਤੋਂ ਬਿਨਾਂ ਵੈਸ਼ਨਵ ਵੀ ਸ਼ੋਭਾ ਨਹੀਂ ਪਾਂਵਦਾ॥੫੬॥

**ਦੂਜਾ ਅਰਥ-**

***ਤਿਲਕ ਹੀਣੰ ਜਥਾ ਬਿਪ੍ਰਾ :-*** ਜੋ ਪੁਰਸ਼ ਇਕ ਪ੍ਰਭੂ ਦੇ ਜਾਣਨ ਰੂਪ ਤਿਲਕ ਤੋਂ ਰਹਿਤ ਹੈ ਭਾਵ ਜੋ ਏਕਤਾ ਰੂਪ ਤਿਲਕ ਨਹੀਂ ਲਗਾਂਵਦਾ।

*ਯਥਾ-* ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ॥ ੪॥

*(ਆਸਾ ਮਹਲਾ ੧, ਪੰਨਾ ੩੫੫)*

ਉਹ ਬਿਪ੍ਰਾ= ਬ੍ਰਾਹਮਣ ਅਰਥਾਤ ਵੇਦ ਪਾਠੀ। *ਯਥਾ-*ਵੇਦ ਪਾਠੀ ਭਵੇਤ ਬਿਪ੍ਰਾ।

ਅਰਥਾਤ-ਉਪਾਸ਼ਕ ਪ੍ਰੋਖ ਗਿਆਨ ਵਾਲਾ ਪੁਰਸ਼ ਜੈਸੇ ਨਿਸਫਲ ਹੈ ਅਤੇ

***ਅਮਰ ਹੀਣੰ ਜਥਾ ਰਾਜਨਹ॥*** ਜਿਸ ਦਾ ਇੰਦ੍ਰੀਆਂ ਅਤੇ ਮਨ ਉੱਪਰ ਅਮਰ= ਹੁਕਮ ਨਹੀਂ ਹੈ ਭਾਵ ਮਨ ਇੰਦਰੇ ਜਿਸ ਦੇ ਕਾਬੂ ਨਹੀਂ ਹਨ ਤਾਂ ਜੈਸੇ ਉਸ ਦਾ ਤਤਵੇਤਾ ਮਹਾਤਮਾ ਕਹਾਉਣਾ ਨਿਸਫਲ ਹੈ।

***ਆਵਧ ਹੀਣੰ ਜਥਾ ਸੂਰਾ:-*** ਮਨ ਨੂੰ ਜਿੱਤਣ ਵਾਲਾ ਸ਼ੂਰਵੀਰ ਪੁਰਸ਼ ਭਗਤੀ, ਵਾ:-ਗਿਆਨ ਰੂਪ ਖੰਡੇ ਤੋਂ ਬਿਨਾਂ ਨਿਸਫਲ ਹੈ।

***ਨਾਨਕ ਧਰਮ ਹੀਣੰ ਤਥਾ ਬੈਸ੍ਨਵਹ॥੫੬॥***

ਸਤਿਗੁਰ ਦੇਵ ਜੀ ਆਖਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਤੈਸੇ ਹੀ ਸ੍ਵੈ ਧਰਮ ਤੋਂ ਬਿਨਾਂ ਆਪਣੇ ਆਪ ਨੂੰ ਵੈਸ਼ਨਵ ਕਹਾਉਣਾ ਵੀ ਨਿਸਫਲ ਹੈ॥ ੫੬॥

ਹਰੀ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ!

੧ ਨਿਰਗੁਣ ਬ੍ਰਹਮ ਦਾ ਕੀ ਸਰੂਪ ਹੈ?

੨ ਉਹ ਰਹਿੰਦਾ ਕਿੱਥੇ ਹੈ? ਅਤੇ

੩ ਉਸ ਨੂੰ ਬੁਝਦੇ ਕੌਣ ਹਨ?

ਏਹ ਗੱਲਾਂ ਸੁਣ ਕੇ ਗੁਰਦੇਵ ਜੀ ਆਖਦੇ ਹਨ-

## ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ॥ ਅਸ੍ਵਰਜ ਰੂਪੰ ਰਹੰਤ ਜਨਮੰ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਉਹ ਨਿਰਗੁਣ ਬ੍ਰਹਮ ਨਾ ਸੰਖ ਦੇ ਸਹਿਤ ਹੈ, ਨਾ ਸੁਦਰਸ਼ਨ ਚੱਕਰ ਦੇ ਸਹਿਤ ਹੈ, ਨਾ ਗਦਾ= ਗੁਰਜ ਸ਼ਸਤ੍ਰ ਦੇ ਸਹਿਤ ਹੈ ਅਤੇ ਨਾ ਹੀ ਉਸ ਦਾ ਸਿਆਮੰ= ਸਾਵਲਾ ਰੰਗ ਹੈ ਅਰਥਾਤ ਮਹਾਂ ਵਿਸ਼ਨੂੰ ਦੀ ਮੂਰਤੀ ਜੈਸਾ ਉਸ ਦਾ ਆਕਾਰ ਨਹੀਂ ਹੈ।

*ਯਥਾ-* ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ,
ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ॥ *(ਪੰਨਾ ੧੪੦੨)*

ਉਹ ਅਸਚਰਜ ਸਰੂਪ ਹੈ ਤੇ ਜਨਮ ਮਰਨ ਤੋਂ ਰਹਿਤ ਹੈ।

## ਨੇਤ ਨੇਤ ਕਥੰਤਿ ਬੇਦਾ॥ ਊਚ ਮੂਚ ਅਪਾਰ ਗੋਬਿੰਦਹ॥

ਸਾਰੇ ਵੇਦ ਸ਼ਾਸਤ੍ਰ ਉਸ ਨਿਰਗੁਣ ਬ੍ਰਹਮ ਨੂੰ ਨੇਤ ਨੇਤ= ਬਿਅੰਤ ਬਿਅੰਤ ਕਥੰਤਿ= ਕਥਨ ਕਰ ਰਹੇ ਹਨ।

*ਯਥਾ-* ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ॥ ੧੭੯॥ *(ਦਸਮ ਗ੍ਰੰਥ, ਪੰਨਾ ੨੭)*

ਅਪਾਰ ਗੁਣਾਂ ਵਾਲਾ ਗੋਬਿੰਦ ਪਰਮਾਤਮਾ ਊਚ ਮੂਚ= ਉੱਚਿਆ ਤੋਂ ਉੱਚਾ ਹੈ। *ਅਥਵਾ*-ਸਭ ਤੋਂ ਉੱਚਾ ਹੈ ਤੇ ਮੂਚ= ਬੜੇ ਵਿਸਥਾਰ ਵਾਲਾ ਹੈ।

## ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ॥ ੫੭॥

ਐਸਾ ਅਚੁਤ= ਅਗਿੜ-ਅਟੱਲ ਜੋ ਵਾਹਿਗੁਰੂ ਹੈ, ਉਹ ਸੰਤਾਂ ਦੇ ਰਿਦਯੰ ਬਸੰਤਿ= ਹਿਰਦੇ ਵਿਚ ਵਸਦਾ ਹੈ। ਸਤਿਗੁਰ ਦੇਵ ਜੀ ਆਖਦੇ ਹਨ- ਉਸ ਅਕਾਲ ਪੁਰਖ ਨੂੰ ਵੱਡਿਆਂ ਭਾਗਾਂ ਵਾਲੇ ਪੁਰਸ਼ ਬੁਝੰਤਿ= ਬੁੱਝਦੇ ਹਨ॥ ੫੭॥

***ਸਤਿਗੁਰ ਦੇਵ ਜੀ ਸੰਸਾਰ ਨੂੰ ਉਜਾੜ ਰੂਪ ਵਰਣਨ ਕਰਦੇ ਹੋਏ ਉਪਦੇਸ਼ ਦੇਂਦੇ ਹਨ-***

## ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਤਮਾਮ ਜੀਵ, ਸੰਸਾਰ ਰੂਪ ਉਦਿਆਨ= ਉਜਾੜ ਵਿਚ ਬਸਨੰ= ਵਸ ਰਹੇ ਹਨ।

ਜਿਵੇਂ ਪ੍ਰਤੱਖ ਉਜਾੜਾਂ ਵਿਚ ਕੁੱਤੇ, ਗਿੱਦੜ ਤੇ ਗਧੇ ਹੁੰਦੇ ਹਨ।

ਤਿਵੇਂ ਸੰਸਾਰ-ਉਜਾੜ ਵਿਚ ਕੁੱਤੇ, ਗਿੱਦੜ ਤੇ ਗਧੇ ਕਿਹੜੇ ਹਨ? *ਗੁਰ ਉੱਤਰ-*

ਜਿਹੜੇ ਤਾਂ ਲੋਭ ਵਸ਼ਿਸ਼ਟ ਸਨਬੰਧੀ ਹਨ ਇਹ ਸੰਸਾਰ-ਉਜਾੜ ਵਿਚ ਸ੍ਵਾਨ= ਕੁੱਤੇ ਹਨ ਤੇ ਜਿਹੜੇ ਕਪਟੀ ਛਲੀਏ ਅਤੇ ਆਲਸ ਵਸ਼ਿਸ਼ਟ ਸਨਬੰਧੀ ਹਨ, ਇਹ ਸਿਆਲ= ਗਿੱਦੜ ਹਨ ਤੇ ਜੋ ਸਾਰਾ ਦਿਨ ਖੱਟ ਕਮਾ ਕੇ ਆਪਣੇ ਘਰ ਲਿਆ ਕੇ ਪਰਵਾਰ ਨੂੰ ਸਭ ਕੁਝ ਦੇਣ ਵਾਲੇ ਸਨਬੰਧੀ ਹਨ, ਉਹ ਭਾਰ ਚੁੱਕਣ ਵਾਲੇ ਖਰਹ= ਖੋਤੇ (ਭਾਵ ਗਧੇ) ਹਨ।

ਜਿਵੇਂ ਪ੍ਰਤੱਖ ਉਜਾੜ ਵਿਚ ਬੜੇ-ਬੜੇ ਕਠਿਨ ਸਥਾਨ ਹੁੰਦੇ ਹਨ ਅਤੇ ਡਾਕੂ ਲੋਕ ਸ਼ਰਾਬ ਦੀ ਭੱਠੀ ਲਗਾ ਕੇ ਮੱਟੀਆਂ ਰੱਖ ਛੱਡਦੇ ਹਨ, ਪਾਣੀ ਦੇ ਭੁਲੇਖੇ ਆਏ ਹੋਏ ਰਾਹੀਆਂ ਨੂੰ ਸ਼ਰਾਬ ਪਿਲਾ ਕੇ ਕੱਪੜੇ ਲਾਹ ਲੈਂਦੇ ਹਨ। ਏਸੇ ਤਰ੍ਹਾਂ-

## ਬਿਖਮ ਸਥਾਨ ਮਨ ਮੋਹ ਮਦਿਰੰ ਮਹਾਂ ਅਸਾਧ ਪੰਚ ਤਸਕਰਹ ॥

ਸੰਸਾਰ-ਉਜਾੜ ਵਿਚ ਬਿਖਮ ਸਥਾਨ ਮਨ= ਮਨ ਦਾ ਰੋਕਣਾ ਹੀ ਕਠਿਨ ਸਥਾਨ ਹੈ ਅਤੇ ਕਾਮ ਕ੍ਰੋਧ ਆਦਿ ਵਿਕਾਰਾਂ ਰੂਪ ਪੰਜ ਅਸਾਧ ਚੋਰ ਹਨ। ਇਹ ਚੋਰ ਮੋਹ ਮਦਿਰੰ= ਮੋਹ ਰੂਪ ਸ਼ਰਾਬ ਨੂੰ ਪਿਲਾ ਕੇ ਜਪ ਤਪ ਆਦਿ ਸ਼ੁਭ ਗੁਣਾਂ ਰੂਪ ਕੱਪੜੇ ਖੋਹ ਲੈਂਦੇ ਹਨ।

ਜਿਵੇਂ ਪ੍ਰਤੱਖ ਉਜਾੜ ਵਿਚ ਦਿਸ਼ਾ ਭਰਮ ਹੋਣ ਕਰ ਕੇ ਜੀਵ ਭਰਮ ਜਾਂਦੇ ਹਨ ਤੇ ਉਜਾੜ ਵਿਚ ਡਾਕੂ ਲੋਕ ਮੂਰਛਾ (ਬੇਹੋਸ਼) ਕਰ ਦੇਂਦੇ ਹਨ ਤੇ ਚੋਰ ਫਾਹੀ ਪਾ ਦੇਂਦੇ ਹਨ। ਏਸੇ ਤਰ੍ਹਾਂ-

## ਹੀਤ ਮੋਹ ਭੈ ਭਰਮ ਭ੍ਰਮਣੰ ਅਹੰ ਫਾਂਸ ਤੀਖ੍ਣ ਕਠਿਨਹ ॥

ਸੰਸਾਰ-ਉਜਾੜ ਵਿਚ, ਜੋ ਸਨਬੰਧੀਆਂ ਵਿਚ ਹੀਤ ਮੋਹ= ਗੂੜ੍ਹਾ ਪਿਆਰ ਕਰਨਾ ਹੈ।

*ਅਥਵਾ-* ਹਿਤੂਆਂ ਦੇ ਮੋਹ ਵਿਚ ਜਿਹੜਾ ਬਿਰਤੀ ਦਾ ਖੱਚਤ ਹੋ ਜਾਣਾ ਹੈ, ਇਹੀ ਦਿਮਾਗ ਦਾ ਚਕਰੌਣਾ, ਵਾ= ਮੂਰਛਾ ਹੋਣੀ ਹੈ। ਭੈ ਭਰਮ ਭ੍ਰਮਣੰ= ਭੈ ਅਤੇ ਭਰਮ ਕਰ ਕੇ ਜੋ ਭੌਣਾ (ਫਿਰਨਾ) ਹੈ, ਏਹੀ ਦਿਸ਼ਾ ਭਰਮ ਹੋਣਾ ਹੈ। ਅਹੰ ਫਾਂਸ ਤੀਖ੍ਣ= ਹੰਗਤਾ ਰੂਪ ਫਾਹੀ ਹੈ ਜੋ ਹੰਗਤਾ ਰੂਪ ਫਾਹੀ ਪੈਣ ਨੂੰ ਬੜੀ ਤਿੱਖੀ ਹੈ, ਝਟ ਹੀ ਹੰਗਤਾ ਕਰ ਲੈਂਦਾ ਹੈ ਤੇ ਨਵਿਰਤ ਹੋਣ ਨੂੰ ਜੋ ਬੜੀ ਕਠਿਨ ਹੈ। ਜੇ ਚੋਰਾਂ ਦੀ ਫਾਹੀ ਤੋਂ ਛੁੱਟ ਭੀ ਜਾਵੇ ਤਾਂ ਜੀਵ ਵਾਸਤੇ ਅੱਗੇ ਦੋ ਔਕੜਾਂ ਹੋਰ ਆ ਜਾਂਦੀਆਂ ਹਨ-

ਇਕ ਅਗਨੀ ਦੇ ਭਾਂਬੜ, ਦੂਜਾ ਨਦੀ ਦਾ ਪਰਵਾਹ ਜਿਸ ਤੋਂ ਲੰਘਣਾ ਮੁਸ਼ਕਲ ਹੋ ਜਾਂਦਾ ਹੈ ਕਿਉਂਕਿ ਉਜਾੜਾਂ ਵਿਚ ਜਿਹੜੇ ਚੋਰ ਹੁੰਦੇ ਹਨ ਉਹ ਮਨੁੱਖ ਦੇ ਦੋਨੋਂ ਰਸਤੇ ਬੰਦ ਕਰ ਰੱਖਦੇ ਹਨ। ਇਕ ਪਾਸੇ ਤਾਂ ਨਦੀ ਦਾ ਪਰਵਾਹ ਚੱਲਿਆ ਹੁੰਦਾ ਹੈ, ਦੂਜੇ ਪਾਸੇ ਅੱਗ ਬਾਲ ਲੈਂਦੇ ਹਨ ਤਾਂ ਕਿ ਐਵੇਂ ਕੋਈ ਮਨੁੱਖ ਨਿਕਲ ਨਾ ਸਕੇ। ਏਸੇ ਤਰ੍ਹਾਂ-

## ਪਾਵਕ ਤੋਅ ਅਸਾਧ ਘੋਰੰ ਅਗਮ ਤੀਰ ਨਹ ਲੰਘਨਹ ॥

ਸੰਸਾਰ-ਉਜਾੜ ਵਿਚ ਇਕ ਪਾਸੇ ਤਾਂ ਨਾ ਸਾਧੀ ਜਾਣ ਵਾਲੀ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਬਲ ਰਹੀ ਹੈ ਤੇ ਦੂਜੇ ਪਾਸੇ ਘੋਰੰ= ਭਿਆਨਕ ਆਸਾ ਰੂਪ ਨਦੀ ਹੈ, ਜਿਸ ਵਿਚ ਪਦਾਰਥਾਂ ਰੂਪ ਤੋਅ= ਜਲ ਹੈ। ਅ-ਗਮ= ਮਨ ਦੀ ਗੰਮਤਾ ਤੋਂ ਪਰੇ ਜੋ ਪਾਰਲਾ ਤੀਰ= ਕਿਨਾਰਾ ਵੈਰਾਗ।

ਵਾ:-ਮੋਖਸ਼ ਰੂਪ ਹੈ ਉਹ ਬੜਾ ਅਗਮ= ਕਠਿਨ ਹੈ, ਜਿਸ ਤੇ ਇਸ ਨਦੀ ਤੋਂ ਪਾਰ, ਨਹ ਲੰਘਨਹ = ਲੰਘਿਆ ਨਹੀਂ ਜਾ ਸਕਦਾ*।

**ਆਸਾਂ ਤੋਂ ਰਹਿਤ ਹੋਣਾ ਹੀ ਅਸਲ ਪਾਰ ਲੰਘਣਾ ਹੈ।*

*ਪ੍ਰਸ਼ਨ*- ਜੇ ਪਾਰ ਲੰਘਣਾ ਹੋਵੇ ਤਾਂ ਕਿਸ ਪਰਕਾਰ ਲੰਘਿਆ ਜਾ ਸਕਦਾ ਹੈ? *ਗੁਰ ਉੱਤਰ*-

**ਭਜ ਸਾਧਸੰਗਿ ਗੋੁਪਾਲ ਨਾਨਕ ਹਰਿ ਚਰਣ ਸਰਣ ਉਧਰਣ ਕ੍ਰਿਪਾ॥੫੮॥**

ਸਾਧ-ਸੰਗ= ਸਤਿ ਸੰਗਤ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕਰ ਕੇ ਹਰੀ ਗੋਪਾਲ ਦੇ ਨਾਮਾਂ ਨੂੰ ਭਜੁ= ਸਿਮਰਣਾ ਕਰੇ ਤਾਂ ਉਸ ਪ੍ਰਭੂ ਦੀ ਕ੍ਰਿਪਾ ਕਰ ਕੇ ਨਦੀ ਤੋਂ ਉਧਰਣ= ਤਰਨਾ ਹੁੰਦਾ ਹੈ।

*ਅਥਵਾ*:- ਸਤਿਗੁਰ ਦੇਵ ਜੀ ਆਖਦੇ ਹਨ- ਸਤਿਸੰਗ ਦੁਆਰੇ ਗੋਪਾਲ ਨੂੰ ਭਜਣਾ ਕਰੇ ਤੇ ਹਰੀ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕਰੇ ਤਾਂ ਉਸ ਵਾਹਿਗੁਰੂ ਦੀ ਕਿਰਪਾ ਨਾਲ ਤਰਨਾ ਹੁੰਦਾ ਹੈ॥੫੮॥

**ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲੵੰ ਰੋਗ ਖੰਡਣਹ॥**

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਜਿਨ੍ਹਾਂ ਗੁਰਮੁਖਾਂ ਉਪਰ) ਗੋਵਿੰਦ ਗੋਪਾਲ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹਨਾਂ ਦੇ ਸਾਰੇ ਹੀ ਰੋਗ= ਦੁਖ ਖੰਡਨਹ= ਨਾਸ ਹੋ ਜਾਂਦੇ ਹਨ।

*ਅਥਵਾ*- ਹੰਕਾਰ ਆਦਿਕ ਸਾਰੇ ਰੋਗ ਖੰਡੇ ਜਾਂਦੇ ਹਨ।

**ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣਿ ਪੂਰਨ ਪਰਮੇਸੁਰਹ॥੫੯॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਜੋ ਸੰਤਾਂ ਦੇ ਨਾਲ ਮਿਲ ਕੇ ਵਾਹਿਗੁਰੂ ਦੇ ਜਸ ਕਰਨ ਰੂਪ ਸ਼ੁਭ-ਗੁਣਾਂ ਨੂੰ ਰਮਤ= ਉਚਾਰਦੇ ਹਨ, ਉਹ ਮਨੁੱਖ ਪੂਰਨ ਪਰਮੇਸ਼ਰ ਦੇ ਚਰਨਾਂ ਦੀ ਸ਼ਰਨ ਨੂੰ ਗ੍ਰਹਿਣ ਕਰਦੇ ਹਨ॥ ੫੯॥

ਪੁਨਾ ਹਰੀ ਲਾਲ, ਕ੍ਰਿਸ਼ਨ ਲਾਲ ਨੇ ਪੁਛਿਆ- ਸੁਆਮੀ ਜੀ! ਕਿਸ ਪੁਰਸ਼ ਦੀ ਸੰਗਤ ਤੋਂ ਸੁਚੇਤ ਰਹਿਣਾ ਚਾਹੀਦਾ ਹੈ? *ਗੁਰ ਉੱਤਰ*- (ਨੀਤੀ ਦੀ ਗੱਲ ਆਖਦੇ ਹਨ)

**ਸਿਆਮਲੰ ਮਧੁਰ ਮਾਨੁਖੵੰ ਰਿਦਯੰ ਭੂਮਿ ਵੈਰਣਹ॥**

***ਪਹਿਲਾ ਅਰਥ***-

ਜੋ ਪੁਰਸ਼ ਸਿਆਮਲੰ= ਕਾਲੇ ਰੰਗ ਵਾਲਾ ਹੋਵੇ ਤਾਂ ਕੱਦ ਵਿਚ ਮਧਰਾ ਹੋਵੇ ਇਹ ਨਿਯਮ ਹੈ ਕਿ ਤਿਸ ਦੇ ਰਿਦਯੰ ਭੂਮਿ= ਰਿਦੇ ਰੂਪ ਧਰਤੀ ਵਿਚ ਹਮੇਸ਼ਾ ਵੈਰਣਹ= ਵੈਰ ਭਾਵ ਟਿਕਿਆ ਹੀ ਰਹਿੰਦਾ ਹੈ।

**ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ ਸ੍ਵਜਨਹ॥੬੦॥**

ਐਸੇ ਕਾਲੇ ਰੰਗ ਵਾਲੇ ਤੇ ਮਧਰੇ ਪੁਰਸ਼ ਦਾ ਦੂਸਰਿਆਂ ਅੱਗੇ ਜਿਹੜਾ ਨਿਵੰਤਿ= ਨਿਵਣਾ ਹੈ ਇਹ ਮਿਥਿਆ= ਝੂਠਾ ਹੁੰਦਾ ਹੈ ਐਸੇ ਪੁਰਸ਼ਾਂ ਤੋਂ ਸੱਜਣ ਸੰਤ ਜਨ ਹਮੇਸ਼ਾਂ ਹੀ ਸੁਚੇਤ ਰਹਿੰਦੇ ਹਨ॥ ੬੦॥

ਇਸੇ ਸਲੋਕ ਦਾ ਅੰਤ੍ਰੀਵ

***ਦੂਜਾ ਅਰਥ***-

***ਸਿਆਮਲੰ ਮਧੁਰ ਮਾਨੁਖੵੰ ਰਿਦਯੰ ਭੂਮਿ ਵੈਰਣਹ॥***

ਸਿਆਮਰੰਗ ਵਾਲੇ ਭਗਵਾਨ ਦੀ ਮਧੁਰ= ਸੁੰਦਰ ਮੂਰਤੀ ਦਾ ਧਿਆਨ ਜਿਸ ਮਨੁੱਖ ਦੀ ਰਿਦੇ ਰੂਪ ਭੂਮੀ ਵਿਚ ਵਸਿਆ ਹੈ, ਤਿਸ ਮਨੁੱਖ ਦੇ ਹਿਰਦੇ ਵਿਚ ਵੈਰ ਣਹ= ਵੈਰ ਭਾਵ ਨਹੀਂ ਰਹਿੰਦਾ*।

---

**ਅਥਵਾ-ਜੋ ਸ਼ਿਆਮ ਆਦਿਕ ਰੂਪਾਂ ਨੂੰ ਧਾਰਨ ਵਾਲਾ ਮਾਯਾ ਸਬਲ ਬ੍ਰਹਮ ਹੈ, ਉਹ ਜਿਸ ਮਨੁੱਖ ਨੂੰ ਮਧੁਰ=ਪਿਆਰਾ ਲੱਗਾ ਹੈ, ਉਸ ਦੀ ਹਿਰਦੇ ਰੂਪ ਭੂਮੀ ਵਿਚ ਫੇਰ ਵੈਰ ਨਹੀਂ ਰਹਿੰਦਾ।*

*ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ ਸ੍ਵਜਨਹ॥ ੬੦॥*

ਐਸੇ ਪੂਰਨ ਕਰਣੀ ਵਾਲੇ ਮਹਾਤਮਾ ਦੇ ਚਰਨਾਂ ਤੇ ਜਿਹੜੇ ਮਨੁੱਖ ਸ਼ਰਧਾ ਨਾਲ ਨਿਵੰਤਿ= ਨਿਉਂਦੇ ਹਨ ਭਾਵ ਨਮਸਕਾਰ ਕਰਦੇ ਹਨ- ਉਹਨਾਂ ਨੂੰ ਸੰਸਾਰ ਮਿੱਥਿਆ ਪ੍ਰਤੀਤ ਹੋਣ ਲੱਗ ਪੈਂਦਾ ਹੈ ਐਸੇ ਸੱਜਣ ਸੰਤ ਚੇਤਨ ਪ੍ਰਭੂ ਦਾ ਸਰੂਪ ਹੀ ਹਨ॥ ੬੦॥

ਹੁਣ ਗੁਰੂ ਸਾਹਿਬ ਜੀ ਜੀਵ ਦੀ ਪ੍ਰਮਾਦਤਾਈ ਕਥਨ ਕਰਦੇ ਹਨ-

## ਅਚੇਤ ਮੂੜਾ ਨ ਜਾਣੰਤ ਘਟੰਤ ਸਾਸਾ ਨਿਤਪ੍ਰਤੇ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਹ) ਮੂੜਾ= ਮੂਰਖ ਪੁਰਸ਼ ਅਚੇਤ= ਅਗਿਆਨਤਾ ਸਹਿਤ ਹੋਣ ਕਰ ਕੇ ਆਪਣੇ ਚਿੱਤ ਵਿਚ ਕੁਛ ਭੀ ਜਾਣਦਾ ਨਹੀਂ ਹੈ, ਕਿ ਨਿਤਾਪ੍ਰਤੀ ਮੇਰੇ ੨੪ ਹਜ਼ਾਰ ਸ੍ਵਾਸ ਘਟਦੇ ਜਾ ਰਹੇ ਹਨ। *ਅਥਵਾ-* ਸ਼ਾਸਤ੍ਰ ਗਿਆਨ ਵਲੋਂ ਮੂੜ੍ਹ ਹੈ ਤੇ ਪ੍ਰਮਾਰਥ ਵਲੋਂ ਭੀ ਅਚੇਤ ਹੈ।

## ਛਿਜੰਤ ਮਹਾ ਸੁੰਦਰੀ ਕਾਂਇਆ ਕਾਲ ਕੰਨਿਆ ਗ੍ਰਾਸਤੇ॥

ਜਿਸ ਦੇਹ ਨੂੰ ਮੱਖਣਾਂ ਨਾਲ ਪਾਲਦਾ ਹੈ ਤੇ ਪੌਡਰ ਆਦਿਕ ਮਲਦਾ ਹੈ ਇਹ ਮਹਾ= ਬੜੀ ਸੁੰਦਰ ਕਾਂਇਆ= ਦੇਹ ਰਾਤ ਦਿਨ ਦੀ ਸੰਗਿਆ ਕਰ ਕੇ ਛਿਜੰਤ= ਕ੍ਰਿਸ ਹੁੰਦੀ ਜਾ ਰਹੀ ਹੈ, ਕਾਲ ਦੀ ਕੰਨਿਆ= ਲੜਕੀ ਜੋ ਮੌਤ, ਵਾ:-ਬ੍ਰਿਧ ਅਵਸਥਾ ਹੈ, ਉਹ ਇਸ ਨੂੰ ਗ੍ਰਾਸਤੇ= ਗ੍ਰਸਦੀ ਜਾ ਰਹੀ ਹੈ।

## ਰਚੰਤਿ ਪੁਰਖਹ ਕੁਟੰਬ ਲੀਲਾ ਅਨਿਤ ਆਸਾ ਬਿਖਿਆ ਬਿਨੋਦ॥

ਪਰ ਇਹ ਪ੍ਰਮਾਦੀ ਪੁਰਸ਼ ਕੁਟੰਬ= ਪ੍ਰਵਾਰ ਦੀ ਲੀਲਾ ਵਿਚ ਰਚੰਤਿ= ਰਚ ਰਿਹਾ ਹੈ ਤੇ ਅਨਿਤ= ਝੂਠੇ ਪਦਾਰਥਾਂ ਦੀ ਆਸਾ ਕਰ ਰਿਹਾ ਹੈ ਅਤੇ ਵਿਸ਼ਿਆਂ ਦੇ ਬਿਨੋਦ= ਕੌਤਕਾਂ ਵਿਚ ਲੱਗ ਰਿਹਾ ਹੈ ਪਰ ਜੀਵ ਨੂੰ ਇਸ ਗੱਲ ਦਾ ਪਤਾ ਹੀ ਨਹੀਂ ਹੈ ਕਿ ਵਿਸ਼ਿਆਂ ਦੇ ਭੋਗਣ ਨਾਲ ਮੇਰੇ ਸਵਾਸ ਘਟ ਰਹੇ ਹਨ।

*ਯਥਾ-* ਬੈਸਤ ਬਾਰਾਂ ਚਲਤ ਅਠਾਰਾਂ, ਸੋਵਤ ਜਾਵਹਿ ਤੀਸ।
ਮੈਥਨ ਕਰਤੇ ਚੌਸਠ ਜਾਵਹਿ, ਕਿਉ ਨ ਭਜੈ ਜਗਦੀਸ।

*ਅਥਵਾ-* ਜੋ ਵਿਸ਼ੇ ਅਨਿਤ= ਝੂਠੇ ਹਨ, ਬਿਨੋਦ= ਖੁਸ਼ੀ ਸਹਿਤ ਉਹਨਾਂ ਹੀ ਵਿਸ਼ਿਆਂ ਦੀ ਆਸਾ ਕਰ ਰਿਹਾ ਹੈ।

## ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ ਸਰਣਿ ਨਾਨਕ ਕਰੁਣਾ ਮਯਹ॥੬੧॥

ਇਸ ਤਰ੍ਹਾਂ ਪ੍ਰਮਾਦਤਾਈ ਕਰ ਕੇ ਇਹ ਜੀਵ ਬਹੁਤ ਹੀ ਜੂਨਾਂ ਵਿਚ ਭ੍ਰਮੰਤਿ ਭ੍ਰਮੰਤਿ= ਫਿਰਦਾ ਫਿਰਦਾ ਹਾਰਿਓ= ਥੱਕ ਜਾਂਦਾ ਹੈ, ਗੁਰੂ ਜੀ ਆਖਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਸ ਜਨਮ ਮਰਨ ਦੇ ਗੇੜੇ ਤੋਂ ਬਚਣ ਵਾਸਤੇ ਗੁਰਮੁਖਾਂ ਨੇ) ਕਰੁਣਾਮਯਹ= ਕ੍ਰਿਪਾ ਸਰੂਪ ਅਕਾਲ ਪੁਰਖ ਦੀ ਸ਼ਰਨ ਗ੍ਰਹਿਣ ਕੀਤੀ ਹੈ (ਤਾਂ ਤੇ ਤੁਸੀਂ ਵੀ ਉਸ ਪ੍ਰਭੂ ਦੀ ਸ਼ਰਨ ਗ੍ਰਹਿਣ ਕਰੋ)॥ ੬੧॥

ਜੋ ਜ਼ਬਾਨ ਬੋਲਣ ਦਾ ਤੇ ਰਸਾਂ ਦੇ ਚੱਖਣ ਦਾ ਕੰਮ ਕਰਦੀ ਹੈ, ਉਸ ਨੂੰ ਗੁਰੂ ਸਾਹਿਬ ਜੀ ਉਪਦੇਸ਼ ਦੇਂਦੇ ਹਨ-

## ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ॥

ਹੇ ਜਿਹਵੇ! ਹੇ ਰਸਗੇ= ਰਸਾਂ ਦੀ ਗਿਆਤੇ, ਤੁਯੰ= ਤੈਨੂੰ ਮਧੁਰ= ਮਿੱਠੇ-ਮਿੱਠੇ ਪਦਾਰਥ ਬੜੇ ਪ੍ਰਿਅ=

ਪਿਆਰੇ ਲੱਗ ਰਹੇ ਹਨ।

**ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ॥**
**ਗੋਬਿੰਦ ਦਾਮੋਦਰ ਮਾਧਵੇ॥੬੨॥**

(ਇਨ੍ਹਾਂ ਪਦਾਰਥਾਂ ਦੇ ਰਸਾਂ ਵਿਚ ਲੱਗ ਕੇ) ਸਤ= ਸੱਚ ਬੋਲਣ ਵਲੋਂ ਵਾ:-ਸਤਿਨਾਮੁ ਜਪਣ ਵਲੋਂ ਤੂੰ ਹਤੰ= ਮੋਈ ਹੋਈ ਹੈਂ ਤੇ ਪਰਮ= ਬੜੇ-ਬੜੇ ਬਾਦੰ= ਝਗੜਿਆਂ ਨੂੰ ਕਰ ਰਹੀ ਹੈਂ। ਏਥਹ= ਇਹ ਜੋ ਸ਼ੁੱਧ ਅਛਰਣ= ਅੱਖਰ ਗੋਵਿੰਦ, ਦਾਮੋਦਰ, ਮਾਧਵ ਪ੍ਰਭੂ ਦੇ ਨਾਮ ਹਨ, ਇਨ੍ਹਾਂ ਵਿਖੇ ਤੂੰ ਅਵਰਤ= ਵਰਤਣ ਤੋਂ ਰਹਿਤ ਹੋ ਰਹੀ ਹੈਂ, ਭਾਵ ਇਨ੍ਹਾਂ ਨਾਮਾਂ ਨੂੰ ਤੂੰ ਉਚਾਰਦੀ ਨਹੀਂ ਹੈਂ। ਪਰ ਹੇ ਜਿਹਬੇ! ਤੈਨੂੰ ਚਾਹੀਦਾ ਹੈ ਕਿ ਅ= ਵਿਸ਼ੇਸ਼ ਕਰ ਕੇ ਗੋਵਿੰਦ ਦਾਮੋਦਰ ਮਾਧਵੇ ਇਨ੍ਹਾਂ ਸ਼ੁੱਧ ਅੱਖਰਾਂ ਵਿਚ ਤੂੰ ਵਰਤ= ਵਰਤਣਾ ਕਰ ਅਰਥਾਤ ਝਗੜਿਆਂ ਨੂੰ ਛੱਡ ਕੇ ਪ੍ਰਭੂ ਦੇ ਨਾਮਾਂ ਦਾ ਚਿੰਤਨ ਕਰ॥ ੬੨॥

*ਅਥਵਾ*- ਏਥਹ= ਏਥੇ ਸਤਿਸੰਗ ਵਿਚ ਅ= ਆ ਕੇ ਵਰਤਣਾ ਕਰ, ਜਿਸ ਵਿਚ ਸੁਧ= ਪਵਿੱਤਰ ਆ-ਛਰਣ= ਛਲਣ ਤੋਂ ਰਹਿਤ ਪ੍ਰਮਾਤਮਾ ਹੈ।

*ਅਥਵਾ*- ਆ-ਛਰਣ= ਛਲਣ ਤੋਂ ਰਹਿਤ, ਵਾ:-ਖਰਨ ਤੋਂ ਰਹਿਤ ਜੋ ਅ-ਖੱਰ ਰੂਪ ਬ੍ਰਹਮ ਹੈ, ਤਿਸ ਵਿਚ ਵਰਤਣ ਤੋਂ ਅ= ਰਹਿਤ ਹੋ ਰਹੀ ਹੈਂ।

**ਗਰਬੰਤਿ ਨਾਰੀ ਮਦੋਨ ਮਤੰ॥ ਬਲਵੰਤ ਬਲਾਤ ਕਾਰਣਹ॥**

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਇਨ੍ਹਾਂ ਚੰਚਲ ਔਰਤਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ, ਕਿਉਂਕਿ ਪਰਮਾਤਮਾ ਤੋਂ ਭੁੱਲੀਆਂ ਹੋਈਆਂ ਇਹ) ਔਰਤਾਂ ਮਦੋਨ ਮਤੰ= ਮਦ+ਉਨਮਤੰ= ਕਾਮ ਦੀ ਮਸਤੀ ਕਰ ਕੇ ਆਪਣੇ ਸਰੀਰ ਦਾ ਗਰਬੰਤਿ= ਹੰਕਾਰ ਕਰਦੀਆਂ ਹਨ।

ਅਤੇ ਬਲ ਵਾਲਿਆਂ ਪੁਰਸ਼ਾਂ ਨੂੰ ਵੀ ਇਹ ਔਰਤਾਂ ਬਲਾਤ= ਬਲਾਈਂ ਦਾ ਕਾਰਨ ਹਨ। ਭਾਵ ਬਲ ਵਾਲਿਆਂ ਨੂੰ ਵੀ ਛੱਡਦੀਆਂ ਨਹੀਂ ਹਨ।

*ਅਥਵਾ*- ਇਹ ਔਰਤਾਂ ਮਨੁੱਖ ਦੇ ਬਲਾਤ= ਬਲ ਦਾ ਅੰਤ ਕਰਨ ਵਾਲੀਆਂ ਹਨ।

### ਸਾਖੀ—ਪਰਾਸ਼ਰ ਰਿਖੀ ਦੀ

ਇਕ ਸਮੇਂ ਮਹਾਂ ਦੀਰਘ ਤਪੱਸ਼ਵੀ ਪਰਾਸ਼ਰ ਮੁਨੀ ਜੀ ਨਦੀ ਤੋਂ ਪਾਰ ਹੋਣ ਵਾਸਤੇ ਇਕ ਮਲਾਹ ਦੇ ਪਾਸ ਪੁੱਜੇ। ਨਦੀ ਦੇ ਕੰਢੇ ਤੇ ਪਹੁੰਚ, ਬੇੜੀ ਵਿਚ ਬੈਠ ਕੇ ਮਲਾਹ ਨੂੰ ਅਵਾਜ਼ਾਂ ਦੇਣ ਲੱਗ ਪਏ ਕਿ ਸਾਨੂੰ ਛੇਤੀ ਪਾਰ ਕਰ।

ਉਸੇ ਸਮੇਂ ਮਲਾਹ ਦੀ ਲੜਕੀ ਆਪਣੇ ਪਿਤਾ ਦਾ ਪ੍ਰਸ਼ਾਦਾ ਲੈ ਕੇ ਪੁੱਜ ਗਈ, ਜੋ ਬੜੀ ਸੋਹਣੀ ਤੇ ਨੌਜਵਾਨ ਸੀ। ਮਲਾਹ ਦੇ ਸਾਹਮਣੇ ਦੋ ਸਵਾਲ ਸਨ, ਇਕ ਰਿਖੀ ਨੂੰ ਪਾਰ ਕਰਨਾ, ਦੂਸਰਾ ਪ੍ਰਸ਼ਾਦੇ ਦਾ ਸਤਿਕਾਰ। ਜੇਕਰ ਰੋਟੀ ਖਾਣ ਲੱਗ ਜਾਂਦਾ ਹੈ ਤਾਂ ਰਿਖੀ ਦੇ ਸਰਾਪ ਦਾ ਡਰ ਹੈ, ਕਿਉਂਕਿ ਉਸ ਦੇ ਗੁੱਸੇ ਦਾ ਪਾਰਾ ਵਧਦਾ ਜਾ ਰਿਹਾ ਸੀ। ਜੇਕਰ ਰਿਖੀ ਨੂੰ ਪਾਰ ਕਰਾਉਂਦਾ ਹੈ ਤਾਂ ਅੰਨ ਦੀ ਬੇਅਦਬੀ ਦਾ ਡਰ ਹੈ।

ਕੁਝ ਸਮਾਂ ਸੋਚਣ ਤੋਂ ਮਗਰੋਂ ਇਕ ਜੁਗਤੀ ਸੁੱਝਣ ਪਰ ਆਪਣੀ ਲੜਕੀ ਨੂੰ ਕਿਹਾ- ਬੱਚੀ! ਜਾਹ ਰਿਖੀ ਨੂੰ ਪਾਰ ਕਰ ਆ।

ਪਿਤਾ ਦਾ ਬਚਨ ਮੰਨ ਕੇ ਲੜਕੀ ਰਿਖੀ ਦੇ ਪਾਸ ਪਹੁੰਚੀ। ਬੇੜੀ ਦਾ ਸੰਗਲ ਖੋਲ੍ਹ ਕੇ ਬੇੜੀ ਨਦੀ ਵਿਚ ਠੇਲ੍ਹ ਦਿੱਤੀ।

ਜਿਸ ਵੇਲੇ ਰਿਖੀ ਦਾ ਇਸ ਲੜਕੀ ਦੀ ਜੁਆਨੀ ਤੇ ਸੁੰਦਰ ਸਰੂਪ ਤੇ ਧਿਆਨ ਪਿਆ ਤਾਂ ਇਸ ਦਾ ਮਨ ਕਾਬੂ ਨਾ ਰਹਿ ਸਕਿਆ। ਤਦ ਰਿਖੀ ਨੇ ਆਪਣੇ ਮਨ ਦੀ ਮੰਦ-ਵਾਸ਼ਨਾ ਪ੍ਰਗਟ ਕੀਤੀ।

ਉਸ ਵੇਲੇ ਲੜਕੀ ਨੇ ਆਪਣੇ ਬਚਾਉ ਵਾਸਤੇ ਕਿਹਾ-ਰਿਖੀ ਜੀ! ਆਪ ਬੜੇ ਸਿਆਣੇ ਸਮਝਦਾਰ ਹੋ, ਤੁਹਾਨੂੰ ਪਤਾ ਹੀ ਹੈ ਦਿਨ ਦਾ ਸਮਾਂ ਹੈ, ਸੂਰਜ ਭਗਵਾਨ ਸਾਹਮਣੇ ਹੈ ਤੇ ਜਲ ਦੇਵਤਾ ਦੇਖਦਾ ਹੈ, ਪਿਤਾ ਜੀ ਵੀ ਕੋਈ ਦੂਰ ਨਹੀਂ ਹਨ, ਫੇਰ ਮੈਂ ਕੁਆਰੀ ਹਾਂ, ਮੱਛੀ ਦੇ ਪੇਟੋਂ ਜਨਮ ਹੋਣ ਕਰ ਕੇ ਮੇਰੇ ਵਿਚੋਂ ਬਦਬੋ ਆ ਰਹੀ ਹੈ, ਤੁਹਾਡੇ ਮਨ ਦੀ ਭਾਵਨਾ ਕਿਵੇਂ ਪੂਰੀ ਹੋ ਸਕਦੀ ਹੈ?

ਸਮਰੱਥ ਰਿਖੀ ਨੇ ਕਿਹਾ- ਤੂੰ ਕਿਸੇ ਪ੍ਰਕਾਰ ਦੀ ਚਿੰਤਾ ਨਾ ਕਰ, ਮੈਂ ਇਨ੍ਹਾਂ ਸਾਰੀਆਂ ਗੱਲਾਂ ਦਾ ਆਪੇ ਹੀ ਇੰਤਜ਼ਾਮ ਕਰ ਲਵਾਂਗਾ ਅਤੇ ਤੇਰਾ ਕੁਆਰਾ-ਪਨ ਵੀ ਇਸੇ ਤਰ੍ਹਾਂ ਕਾਇਮ ਰਹੇਗਾ, ਕਿਉਂਕਿ ਮੇਰੀ ਬਿੰਦ ਨਿਸਫਲ ਨਹੀਂ ਜਾਵੇਗੀ।

ਇਉਂ ਕਹਿ ਕੇ ਜਲ ਦੀ ਚੁਲੀ ਲੈ ਕੇ ਆਕਾਸ਼ ਵੱਲ ਸੁੱਟੀ ਜਿਸ ਤੇ ਸਾਰੇ ਧੁੰਧ ਹੀ ਧੁੰਧ ਹੋ ਗਈ ਅਤੇ ਕਿਹਾ- ਅੱਜ ਤੋਂ ਤੇਰੇ ਸਰੀਰ ਵਿਚੋਂ ਇਕ ਜੋਜਨ ਤੱਕ ਖੁਸ਼ਬੋ ਆਇਆ ਕਰੇਗੀ, ਅੱਜ ਤੋਂ ਤੇਰਾ ਨਾਮ 'ਜੋਜਨ ਗੰਧਾਰੀ' ਹੋ ਗਿਆ ਹੈ। ਜਲ, ਸੂਰਜ, ਮਲਾਹ ਤੇ ਹੋਰ ਆਸੇ-ਪਾਸੇ ਦੀਆਂ ਚੀਜ਼ਾਂ ਧੁੰਧ ਨਾਲ ਦਿਸਣੋਂ ਅਲੋਪ ਕਰ ਦਿੱਤੀਆਂ। ਆਪਣੀ ਨੀਚ ਵਾਸ਼ਨਾਂ ਪੂਰੀ ਕਰ ਕੇ ਜਦੋਂ ਬੇੜੀ ਵਿਚੋਂ ਉਤਰਿਆ ਤਾਂ ਉਸੇ ਸਮੇਂ ਹੀ ਪਰਾਸ਼ਰ ਦੇ ਸੰਜੋਗ ਤੋਂ ਬਿਆਸ ਭਗਵਾਨ ਦਾ ਜਨਮ ਹੋ ਗਿਆ ਅਤੇ ਬਾਰਾਂ ਸਾਲਾਂ ਦੇ ਬਣ ਤੂੰਬੀ ਤੇ ਆਸਣ ਚੁੱਕ, ਆਪਣੇ ਪਿਤਾ ਪਰਾਸ਼ਰ ਦੇ ਮਗਰ ਤੁਰ ਪਏ। ਜਿਹੜੇ ਮਸ਼ਹੂਰ ਵਿਦਵਾਨ ੧੮ ਪੁਰਾਣਾਂ ਦੇ ਕਰਤਾ ਮਹਾਤਮਾ ਹੋਏ ਹਨ, ਦੇਖੋ ਇਹੋ ਜਿਹੇ ਸਮਰੱਥ ਪੁਰਸ਼ ਵੀ ਕਾਮ ਨੂੰ ਨਾ ਰੋਕ ਸਕੇ।

## ਦੂਜੀ ਸਾਖੀ—ਸਿੰਙੀ ਰਿਖੀ ਦੀ

ਸਿੰਙੀ ਰਿਖੀ ਹਰਨੀ ਦੇ ਪੇਟ ਤੋਂ ਪੈਦਾ ਹੋਇਆ ਸੀ, ਇਹ ਬਿਭਾਂਡਵ ਰਿਖੀ ਦਾ ਪੁਤ੍ਰ ਸੀ, ਜਦ ਦੀ ਹੋਸ਼ ਸੰਭਾਲੀ, ਤਦੋਂ ਦਾ ਹੀ ਏਹ ਤਪ ਕਰ ਰਿਹਾ ਸੀ, ਏਹ ਸ਼ਹਿਰ ਵਿਚ ਕਦੇ ਨਹੀਂ ਸੀ ਆਇਆ, ਜੰਗਲ ਵਿਚ ਹੀ ਰਹਿ ਕੇ ਸਮਾਧੀ ਲਗਾਈ ਰਖਦਾ ਸੀ, ਭੁੱਖ ਵੇਲੇ ਜੰਗਲ 'ਚੋਂ ਫਲ ਚੁਣ ਕੇ ਖਾ ਲੈਂਦਾ ਸੀ:

***ਭੂਖ ਪਿਆਸ ਲਗੈ ਜਬ ਹੀ ਤਬ ਕਾਨਨ ਤੇ ਚੁਨਿ ਕੈ ਫਲ ਖਾਵੈ॥***

ਇਕ ਵਾਰ 'ਲੋਮਪਾਤ' ਰਾਜੇ ਦੇ ਨਗਰ ਵਿਚ ਕਾਲ ਪੈ ਗਿਆ। ਸਾਰੇ ਲੋਕ ਭੁੱਖ ਦੇ ਦੁੱਖ ਨਾਲ ਮਰਨ ਲੱਗ ਪਏ, ਇਕ ਇਕ ਦਾਣੇ ਨੂੰ ਤਰਸਦੇ ਹਨ ਪਰ ਮਿਲਦਾ ਨਹੀਂ ਹੈ। ਅਜਿਹਾ ਸਮਾਂ ਵੇਖ ਕੇ ਰਾਜੇ ਲੋਮਪਾਤ ਦੇ ਚਿਤ ਨੂੰ ਬੜਾ ਦੁੱਖ ਹੋਇਆ ਤੇ ਬੜੇ ਬੜੇ ਸਿਆਣੇ ਜੋਤਸ਼ੀਆਂ ਨੂੰ ਬੁਲਾ ਕੇ ਪੁੱਛਿਆ: ਮੈਂ ਅਜਿਹਾ ਕਿਹੜਾ ਪਾਪ ਕੀਤਾ ਹੈ ਜਿਸ ਕਰਕੇ ਮੇਰੀ ਪਰਜਾ ਦੁਖੀ ਹੋ ਰਹੀ ਹੈ?

ਜੋਤਸ਼ੀਆਂ ਨੇ ਜੋਤਿਸ਼ ਲਗਾ ਕੇ ਕਿਹਾ- ਹੇ ਰਾਜਨ! ਆਪ ਜੀ ਨੇ ਤਾਂ ਕੋਈ ਪਾਪ ਨਹੀਂ ਕੀਤਾ ਪਰ ਇਕ ਏਹੋ ਕਾਰਨ ਹੈ ਕਿ ਆਪ ਜੀ ਦੇ ਸ਼ਹਿਰ ਤੋਂ ਬਾਹਰ ਵਾਰ ਜੰਗਲ ਵਿਚ ਇਕ ਸਿੰਙੀ ਨਾਮੀ ਰਿਖੀ ਬੈਠਾ ਤਪ ਕਰ ਰਿਹਾ ਹੈ ਉਹ ਤੇਰੀ ਨਗਰੀ ਵਿਚ ਬਿਲਕੁਲ ਨਹੀਂ ਆਇਆ। ਜੇਕਰ ਕਿਸੇ ਤਰ੍ਹਾਂ ਉਸ ਦੇ ਚਰਨ ਪੈ ਜਾਣ ਤਾਂ ਇਹ ਕਾਲ ਦੂਰ ਹੋ ਸਕਦਾ ਹੈ। ਇਹ ਗੱਲ ਸੁਣ ਕੇ ਰਾਜੇ ਨੇ ਉਸ ਨੂੰ ਬੁਲਾਉਣ ਵਾਸਤੇ ਕਈ ਵਾਰ ਵਜ਼ੀਰ

ਆਦਿਕਾਂ ਨੂੰ ਭੇਜਿਆ, ਬਲਕਿ ਆਪਣੇ ਪੁਤ੍ਰ ਨੂੰ ਭੀ ਭੇਜਿਆ, ਫੇਰ ਰਾਜਾ ਲੋਮਪਾਤ ਆਪ ਭੀ ਆ ਕੇ ਚਰਨ ਫੜ ਕੇ ਮਿੰਨਤਾਂ ਕੀਤੀਆਂ ਪਰ ਸਿੰਙੀ ਰਿਖੀ ਨਾ ਮੰਨਿਆਂ। ਅਖੀਰ ਰਾਜੇ ਨੇ ਸਾਰੇ ਸ਼ਹਿਰ ਵਿਚ ਡੌਂਡੀ ਪਿਟਵਾਈ ਕਿ ਜੋ ਵੀ ਸਿੰਙੀ ਰਿਖੀ ਨੂੰ ਸ਼ਹਿਰ ਵਿਚ ਲਿਆਵੇਗਾ ਉਸ ਨੂੰ ਅੱਧਾ ਰਾਜ ਦਿੱਤਾ ਜਾਵੇਗਾ, ਇਹ ਗੱਲ ਇਕ ਵੇਸ਼ਵਾ ਨੇ ਵੀ ਸੁਣੀ। ਵੇਸ਼ਵਾ ਨੇ ਆ ਕੇ ਰਾਜੇ ਨੂੰ ਕਿਹਾ- 'ਆਪ ਮੈਨੂੰ ਆਗਿਆ ਦਿਓ ਮੈਂ ਉਸ ਨੂੰ ਲਿਆਂਉਦੀ ਹਾਂ। ਰਾਜੇ ਨੇ ਕਿਹਾ- ਬੜੀ ਚੰਗੀ ਗੱਲ ਹੈ ਜੇ ਤੂੰ ਲੈ ਆਵੇਂ, ਮੈਂ ਤੈਨੂੰ ਬੜਾ ਧਨ ਦਿਆਂਗਾ। ਰਾਜੇ ਦੀ ਆਗਿਆ ਲੈ ਕੇ ਵੇਸ਼ਵਾ ਜਿਥੇ ਸਿੰਙੀ ਰਿਖੀ ਤਪ ਕਰਦਾ ਸੀ ਉਥੇ ਪਹੁੰਚ ਗਈ, ਕਈ ਦਿਨ ਲੁਕ ਕੇ ਰਹੀ ਤੇ ਉਸ ਦੇ ਵਤੀਰੇ ਨੂੰ ਦੇਖਦੀ ਰਹੀ।

ਜਿਨ੍ਹਾਂ ਬ੍ਰਿਛਾਂ ਨਾਲੋਂ ਫਲ ਤੋੜ ਕੇ ਖਾਂਦਾ ਸੀ ਉਹਨਾਂ ਹੀ ਟਾਹਣੀਆਂ ਨਾਲ ਵੇਸ਼ਵਾ ਨੇ ਚੰਗੇ-ਚੰਗੇ ਪਕਵਾਨ ਲਗਾ ਦਿਤੇ। ਜਿਸ ਵੇਲੇ ਸਮੇਂ ਅਨੁਸਾਰ ਆ ਕੇ ਰਿਖੀ ਨੇ ਉਹ ਪਕਵਾਨ ਖਾਧੇ ਤਾਂ ਮਨ ਵਿਚ ਬੜੀ ਖੁਸ਼ੀ ਹੋਈ ਤੇ ਆਖਦਾ ਹੈ- ਏਹ ਫਲ ਪਰਮਾਤਮਾ ਨੇ ਕਿਥੇ ਪੈਦਾ ਕੀਤੇ ਹਨ, ਮੈਂ ਅੱਜ ਤਕ ਅੱਖਾਂ ਨਾਲ ਵੇਖੇ ਨਹੀਂ:

ਸੋਚ ਬਿਚਾਰ ਕੀਯੋ ਚਿਤ ਮੋਂ ਮੁਨਿ ਏ ਫਲ ਦੈਵ ਕਹਾ ਉਪਜਾਯੋ॥
ਕਾਨਨ ਮੈਂ ਨਿਰਖੇ ਨਹਿ ਨੇਤ੍ਰਨ ਆਜੁ ਲਗੇ ਕਬਹੂੰ ਨ ਚਬਾਯੋ॥
ਕੈ ਮਘਵਾ ਬਲੁ ਕੈ ਛਲੁ ਕੈ ਹਮਰੇ ਤਪ ਕੌ ਅਵਿਲੋਕਨ ਆਯੋ॥
ਕੈ ਜਗਦੀਸ ਕ੍ਰਿਪਾ ਕਰਿ ਮੋ ਪਰ ਮੋਰੇ ਰਿਝਾਵਨ ਕਾਜ ਬਨਾਯੋ॥ ੧੩॥

ਵੇਸ਼ਵਾ ਨੂੰ ਵੇਖ ਕੇ ਸਿੰਙੀ ਰਿਖੀ ਵਿਚਾਰਦਾ ਹੈ ਏਹ ਕੋਈ ਦੇਵਤਾ ਹੈ ਜਾਂ ਕੋਈ ਰਿਖੀ ਮੁਨੀ? ਜਿਸ ਨੇ ਏਥੇ ਆ ਕੇ ਦਰਸ਼ਨ ਦਿਤੇ ਹਨ। ਸਿੰਙੀ ਰਿਖੀ ਨੂੰ ਏਹ ਬਿਲਕੁਲ ਨਹੀਂ ਪਤਾ ਹੈ ਕਿ ਏਹ ਵੇਸ਼ਵਾ ਹੈ, ਕਿ ਇਸਤਰੀ ਹੈ, ਕਿਉਂਕਿ ਅੱਜ ਤਕ ਇਹ ਕਦੇ ਸ਼ਹਿਰ ਵਿਚ ਗਿਆ ਹੀ ਨਹੀਂ ਸੀ, ਨਾ ਹੀ ਇਸ ਨੂੰ ਪਤਾ ਸੀ ਕਿ ਇਸਤ੍ਰੀ ਕੀ ਚੀਜ਼ ਹੁੰਦੀ ਹੈ ਤੇ ਕਿਸ ਲਈ ਪਰਮਾਤਮਾ ਨੇ ਪੈਦਾ ਕੀਤੀ ਹੈ? ਇਸ ਨੇ ਉਸ ਨੂੰ ਮੁਨੀ ਸਮਝ ਕੇ ਜਾ ਕੇ ਪ੍ਰਣਾਮ ਕੀਤੀ। ਉਸੇ ਵੇਲੇ ਵੇਸ਼ਵਾ ਨੇ ਆਪਣੇ ਨੇਤ੍ਰਾਂ ਦੀ ਚੰਚਲਤਾ ਨਾਲ ਅਤੇ ਕਈ ਤਰ੍ਹਾਂ ਦੇ ਹਾਵ ਭਾਵ ਕਰ ਕੇ ਸਿੰਙੀ ਰਿਖੀ ਦੇ ਮਨ ਨੂੰ ਚੁਰਾ ਲਿਆ। ਉਸ ਦੇ ਸਿਰ ਦੀਆਂ ਜਟਾਵਾਂ ਉਤਾਰ ਕੇ ਸਿਰ ਤੇ ਪਗ ਬੰਨ੍ਹਾਂ ਦਿਤੀ ਬਲਕਿ ਆਪਣਾ ਪਤੀ ਬਣਾ ਕੇ ਉਸ ਨੂੰ ਸਾਧੂ ਤੋਂ ਗ੍ਰਹਿਸਤੀ ਕਰ ਲਿਆ:

ਚੰਚਲ ਨੈਨ ਕਿ ਚੰਚਲਤਾਈ ਸੋ, ਟਾਮਨ ਸੋ ਤਿਹ ਕੋ ਕਰਿ ਦੀਨੋ॥
ਹਾਵ ਸੁ ਭਾਵ ਦਿਖਾਇ ਘਨੇ ਛਿਨਕੇਕ ਬਿਖੈ ਮੁਨਿ ਜੂ ਬਸਿ ਕੀਨੋ॥
ਪਾਗ ਬੰਧਾਇ ਜਟਾਨ ਮੁੰਡਾਇ ਸੁ ਭੂਖਨ ਅੰਗ ਬਨਾਇ ਨਵੀਨੋ॥
ਜੀਤਿ ਗੁਲਾਮ ਕਿਯੋ ਅਪਨੋ ਤਿਹ ਤਾਪਸ ਤੇ ਗ੍ਰਿਸਤੀ ਕਰਿ ਲੀਨੋ॥ ੧੯॥
ਭਾਂਤਿ ਅਨੇਕ ਬਿਹਾਰਤ ਸੁੰਦਰ ਸਾਤ ਸੁਤਾ ਖਟ ਪੂਤੁਪਜਾਯੋ॥
ਤਜਾਗ ਦਯੋ ਬਨ ਕੋ ਬਸਿਬੋ ਪੁਰ ਭੀਤਰ ਕੋ ਬਸਿਬੋ ਮਨ ਭਾਯੋ॥੨੦॥

ਜਿਸ ਵੇਲੇ ਵੇਸ਼ਵਾ ਰਿਖੀ ਨੂੰ ਨਾਲ ਲੈ ਕੇ ਸ਼ਹਿਰ ਵੱਲ ਆਈ ਤਾਂ ਸਤ ਲੜਕੀਆਂ ਅੱਗੇ ਤੋਰੀਆਂ, ਤਿੰਨ ਪੁੱਤਰ ਵੇਸ਼ਵਾ ਨੇ ਚੁੱਕੇ ਤੇ ਤਿੰਨ ਹੀ ਪੁੱਤਰ ਰਿਖੀ ਨੇ ਚੁੱਕੇ:

ਸਾਤ ਸੁਤਾ ਆਗੇ ਕਰੀ ਤੀਨ ਤ੍ਰਿਯਹਿ ਸੁਤ ਲੀਨ॥
ਇਕ ਕਾਂਧੇ ਇਕ ਕਾਂਖ ਮੈ ਖਸਟਮ ਮੁਨਿ ਸਿਰ ਦੀਨ॥ ੨੩॥

ਸ਼ਹਿਰ ਵਿਚ ਆਉਂਦਿਆਂ ਸਾਰ ਹੀ ਰਿਖੀ ਜੀ ਦੇ ਚਰਨ ਪੈਣ ਨਾਲ ਬੜੀ ਭਾਰੀ ਵਰਖਾ ਹੋਈ ਤੇ ਕਾਲ ਦੂਰ ਹੋ ਗਿਆ ਸਾਰੇ ਹੀ ਸੁਕਾਲ ਹੋ ਗਿਆ।

*ਯਥਾ-* ਬ਼ਰਖ਼ਜੋ ਤਹਾਂ ਅਸੇਖ ਜਲ ਹਰਖੇ ਲੋਕ ਅਪਾਰ॥
ਭਯੋ ਸੁਕਾਲ ਦੁਕਾਲ ਤੇ ਐਸੋ ਚਰਿਤ ਨਿਹਾਰ॥ ੨੬॥

*(ਦਸਮ ਗ੍ਰੰਥ ਚਰਿਤ੍ਰ ੧੧੪, ਪੰਨਾ ੯੭੪-੭੭)*

ਇਹ ਤਾਂ ਉਸ ਦੀ ਤਪਸਿਆ ਦਾ ਫਲ ਹੈ ਜਿਸ ਦੇ ਚਰਨ ਪੈਣ ਨਾਲ ਵਰਖਾ ਨਾਲ ਸਾਰੇ ਸੁਕਾਲ ਹੋ ਗਿਆ ਹੈ ਪਰ ਸਾਰੀ ਜ਼ਿੰਦਗੀ ਵਿਚ ਜੋ ਕਦੇ ਸ਼ਹਿਰ ਵਿਚ ਆਇਆ ਹੀ ਨਹੀਂ ਅਤੇ ਨਾ ਹੀ ਜਿਸ ਨੂੰ ਇਹ ਪਤਾ ਸੀ ਕਿ ਪਰਮਾਤਮਾ ਨੇ ਇਸਤ੍ਰੀ ਕਿਸ ਲਈ ਪੈਦਾ ਕੀਤੀ ਹੈ ਅੱਜ ਉਸ ਰਿਖੀ ਨੇ ਭੀ ਇਸਤ੍ਰੀ ਦੇ ਵਸੀਕਾਰ ਹੋ ਕੇ ੧੩ ਧੀਆਂ ਪੁੱਤਰ ਪੈਦਾ ਕਰ ਲਏ।

## ਤੀਜੀ ਸਾਖੀ—ਜੈਮੁਨੀ ਰਿਖੀ ਦੀ

ਬਿਆਸ ਜੀ ਦਾ ਇਕ ਚੇਲਾ ਜੈਮੁਨੀ ਨਾਮ ਦਾ ਬੜਾ ਵਿਦਵਾਨ ਤੇ ਗਿਆਨਵਾਨ ਸੀ ਉਸ ਨੇ ਆਪਣੇ ਗ੍ਰੰਥ ਵਿਚ ਲਿਖਿਆ ਕਿ ਗਿਆਨਵਾਨ ਨੂੰ ਵਿਸ਼ੇ ਪੋਹ ਨਹੀਂ ਸਕਦੇ। ਪ੍ਰਾਰਬਧ ਕਰਮ ਕਰ ਕੇ ਇੰਦ੍ਰੀਆਂ ਨਾਲ ਵਿਸ਼ੇ ਭੋਗੇ, ਮਨ ਨਿਰਲੇਪ ਰਹੇ, ਤਾਂ ਉਸ ਦਾ ਕੁਝ ਵਿਗਾੜ ਨਹੀਂ ਕਰ ਸਕਦੇ।

ਬਿਆਸ ਜੀ ਨੇ ਪ੍ਰਕਰਨ ਪੜ੍ਹ ਕੇ ਕਿਹਾ ਕਿ ਹੇ ਜੈਮਨੀ ! ਤੂੰ ਇਹ ਠੀਕ ਨਹੀਂ ਲਿਖਿਆ ਕਿਉਂਕਿ ਵਿਸ਼ੇ ਬੜੇ ਹੀ ਪ੍ਰਬਲ ਹਨ ਗਿਆਨ ਨੂੰ ਸਥਿਰ ਨਹੀਂ ਰਹਿਣ ਦਿੰਦੇ।

*ਯਥਾ-* ਜੌ ਕਹਿਂ ਕਰਹਿ ਕਹ ਬਿਖੈ, ਭਯੋ ਗਯਾਨ ਉਦੋਤ।
ਬਿਖੈ ਸੰਗਿ ਮਤਿ ਭੰਗ ਹ੍ਵੈ ਗਯਾਨ ਸਿਥਲਤਾ ਹੋਤ॥ ੪॥ *(ਵਿਚਾਰ ਮਾਲਾ ਬਿਸ੍ਰਾਮ ੮)*

ਜੈਮੁਨੀ ਰਿਖੀ ਨੇ ਜ਼ਿਦ ਕੀਤੀ ਕਿ ਮਹਾਰਾਜ! ਮੈਂ ਜੋ ਕੁਝ ਲਿਖਿਆ ਹੈ ਉਹ ਠੀਕ ਲਿਖਿਆ ਹੈ। ਤਾਂ ਬਿਆਸ ਜੀ ਚੁੱਪ ਕਰ ਗਏ ਪਰ ਇਸ ਨੂੰ ਸਮਝਾਉਣ ਵਾਸਤੇ ਕਈ ਕੁ ਮਹੀਨਿਆਂ ਤੋਂ ਮਗਰੋਂ ਸ਼ਾਮ ਦੇ ਟਾਈਮ ਚੰਗੇ ਚੰਗੇ ਗਹਿਣੇ ਤੇ ਕਪੜੇ ਪਾ ਕੇ ਇਕ ਸੁੰਦਰ ਲੜਕੀ ਦਾ ਰੂਪ ਧਾਰ ਜੰਗਲ ਵਿਚ ਜਿਥੇ ਇਸ ਦੀ ਕੁਟੀਆ ਸੀ ਉਸ ਜਗ੍ਹਾ ਆ ਗਏ ਅਤੇ ਉੱਚੀ ਉਚੀ ਰੋਣ ਲੱਗ ਪਏ।

ਜੈਮੁਨੀ ਜੀ ਕਹਿਣ ਲੱਗੇ- ਅਰੀ! ਤੂੰ ਕੌਣ ਹੈਂ? ਤਾਂ ਉਸ ਨੇ ਕਿਹਾ- ਮੁਨੀ ਜੀ! ਮੈਂ ਅਬਲਾ ਹਾਂ, ਮੇਰੇ ਤੇ ਤਰਸ ਕਰੋ। ਮੇਰੇ ਪਤੀ ਨੂੰ (ਜਦੋਂ ਮੇਰਾ ਮੁਕਲਾਵਾ ਲਈ ਆਉਂਦਾ ਸੀ) ਇਸੇ ਜੰਗਲ ਵਿਚ ਚੋਰਾਂ ਨੇ ਲੁੱਟ ਲਿਆ ਹੈ, ਮੈਂ ਭੱਜ ਕੇ ਬਚੀ ਹਾਂ, ਉਸ ਦਾ ਪਤਾ ਨਹੀਂ ਕਿਥੇ ਹੈ।

ਇੰਜ ਕਹਿ ਕੇ ਛੁੱਟ-ਛੁੱਟ ਕੇ ਰੋ ਪਈ, ਮੁਨੀ ਨੂੰ ਤਰਸ ਆ ਗਿਆ, "ਕਿਹਾ ਚੰਗਾ ਤੂੰ ਇਸ ਕੁਟੀਆ ਵਿਚ ਅੰਦਰੋਂ ਕੁੰਡਾ ਮਾਰ ਕੇ ਆਰਾਮ ਕਰ ਲੈ, ਮੈਂ ਬਾਹਰ ਬ੍ਰਿਛ ਹੇਠਾਂ ਅੱਜ ਦੀ ਰਾਤ ਬਤੀਤ ਕਰ ਲੈਂਦਾ ਹਾਂ, ਕੱਲ੍ਹ ਤੈਨੂੰ ਸ਼ਹਿਰ ਛੱਡ ਆਵਾਂਗਾ।" ਪਰ ਰਾਤ ਨੂੰ ਬੂਹਾ ਨਾ ਖੋਲ੍ਹੀਂ ਚਾਹੇ ਕੋਈ ਵੀ ਆਵਾਜ਼ਾਂ ਮਾਰੇ। ਉਸ ਨੇ ਸਤਿ ਬਚਨ ਕਹਿ ਕੇ ਅੰਦਰੋਂ ਬੂਹਾ ਮਾਰ ਲਿਆ।

ਜਦ ਅੱਧੀ ਰਾਤ ਹੋਈ ਤਾਂ ਚੌਦਾਂ ਵਿਦਿਆ ਦੇ ਨਿਧਾਨ ਬਿਆਸ ਜੀ ਨੇ ਮਿੱਠੀ ਸੁਰ ਨਾਲ ਕਾਮ ਪੈਦਾ ਕਰਨ ਵਾਲਾ ਗੀਤ ਰਾਗ ਵਿਚ ਗਾਇਨ ਕੀਤਾ। ਬਾਹਰ ਬੈਠੇ ਜੈਮੁਨੀ ਦਾ ਮਨ ਥਿਰ ਨਾ ਰਿਹਾ, ਹੌਲੀ-ਹੌਲੀ ਕੁਟੀਆ ਦੇ ਨੇੜੇ ਪੁੱਜਾ ਤੇ ਆਵਾਜ਼ ਦਿੱਤੀ, ਬੂਹਾ ਖੋਲ੍ਹ! ਅੰਦਰੋਂ ਕਿਹਾ- ਤੂੰ ਕੌਣ ਹੈਂ? ਰਿਸ਼ੀ ਦਾ ਹੁਕਮ ਹੈ ਬੂਹਾ ਨਹੀਂ ਖੁਲ੍ਹੇਗਾ।

ਉਸ ਨੇ ਕਿਹਾ- ਮੈਂ ਰਿਸ਼ੀ ਹੀ ਹਾਂ। ਤਾਂ ਇਸਤ੍ਰੀ ਦੇ ਰੂਪ ਵਿਚ ਬਿਆਸ ਜੀ ਬੋਲੇ- ਹੇ ਰਿਸ਼ੀ! ਇਹ ਵਾਰਤਾ

ਠੀਕ ਨਹੀਂ ਕਿਉਂਕਿ ਮੈਂ ਇਸਤ੍ਰੀ ਹਾਂ ਤੁਸੀਂ ਪੁਰਸ਼ ਹੋ, ਦੋਨਾਂ ਦਾ ਇਕੇ ਕੁਟੀਆ ਵਿਖੇ ਰਹਿਣਾ ਠੀਕ ਨਹੀਂ।

ਜੈਮੁਨੀ ਨੇ ਕਿਹਾ- ਕੁਟੀਆ ਤਾਂ ਮੇਰੀ ਹੈ ਤੂੰ ਮਾਲਕ ਬਣ ਬੈਠੀ ਹੈਂ, ਛੇਤੀ ਬੂਹਾ ਖੋਲ੍ਹ। ਤਾਂ ਬਿਆਸ ਜੀ ਬੋਲੇ ਮਾਇਆ ਅਤੇ ਧਰਤੀ ਦਾ ਮਾਲਕ ਕੋਈ ਵੀ ਨਹੀਂ। ਫਕੀਰ ਬਣ ਕੇ ਝੂਠਾ ਦਾਅਵਾ ਕਰਦੇ ਹੋ ਅਤੇ ਤੁਸੀਂ ਮੈਨੂੰ ਬਚਨ ਦੇ ਚੁੱਕੇ ਹੋ, ਹੁਣ ਬੂਹਾ ਨਹੀਂ ਖੁਲ੍ਹੇਗਾ। ਤਾਂ ਉਸ ਵੇਲੇ ਜੈਮੁਨੀ ਰਿਖੀ ਦਾ ਮਨ ਕਾਬੂ ਨਹੀਂ ਸੀ।

ਅਖੀਰ ਜਦ ਅਵਾਜ਼ਾਂ ਮਾਰ-ਮਾਰ ਕੇ ਥੱਕ ਗਿਆ ਤੇ ਬੂਹਾ ਨਾ ਖੋਲ੍ਹਿਆ ਤਾਂ ਉਸ ਕੁਟੀਆ ਦੀ ਛੱਤ ਪਾੜ ਕੇ ਜਦ ਹੇਠਾਂ ਉਤਰਿਆ ਤਾਂ ਅੱਗੋਂ ਜਟਾ ਜੂਟ ਹੋਏ ਬਿਆਸ ਭਗਵਾਨ ਜੀ ਬੈਠੇ ਦੇਖੇ ਤਾਂ ਬੜੀ ਸ਼ਰਮ ਆਈ ਤੇ ਚਰਨਾਂ ਤੇ ਡਿਗ ਪਿਆ। ਬਿਆਸ ਜੀ ਨੇ ਕਿਹਾ- ਬੱਚੂ! ਮੈਂ ਤੈਨੂੰ ਕਿਹਾ ਸੀ ਕਿ ਵਿਸ਼ੇ ਬੜੇ ਪ੍ਰਬਲ ਹਨ ਪਰ ਤੂੰ ਮੇਰਾ ਕਿਹਾ ਬਚਨ ਨਹੀਂ ਮੰਨਿਆ ਸੀ। ਹੁਣ ਦਸ ਵਿਸ਼ੇ ਪ੍ਰਬਲ ਹਨ ਕਿ ਨਹੀਂ।

ਜੈਮੁਨੀ ਨੇ ਕਿਹਾ- ਜੋ ਕੁਝ ਆਪ ਜੀ ਨੇ ਕਿਹਾ ਸੀ ਠੀਕ ਹੈ, ਸਚਮੁਚ ਵਿਸ਼ੇ ਬਹੁਤ ਪ੍ਰਬਲ ਹਨ ਇਹ ਕਿਸੇ ਨੂੰ ਭੀ ਨਹੀਂ ਛੱਡਦੇ, ਹੁਣ ਮੈਨੂੰ ਮੁਆਫ ਕਰ ਦਿਓ ਤੇ ਆਪਣੀ ਚਰਨੀ ਲਾਈ ਰੱਖੋ।

## ਚੌਥੀ—ਸਾਖੀ ਨਾਰਦ ਮੁਨੀ ਦੀ

ਇਕ ਸਮੇਂ ਨਾਰਦ ਮੁਨੀ ਜੀ ਤਪੱਸਿਆ ਵਿਚ ਲੀਨ ਹੋਏ ਹਰੀ ਸਿਮਰਨ ਕਰ ਰਹੇ ਸਨ ਤਾਂ ਉਸ ਸਮੇਂ ਕਾਮਦੇਵ ਬਾਲਕ ਰੂਪ ਧਾਰ ਕੇ ਆਪਣੇ ਹਾਵ ਭਾਵ ਦੁਆਰਾ ਮੁਨੀ ਜੀ ਨੂੰ ਭਰਮੌਣ ਲੱਗਾ। ਪਰ ਨਾਰਦ ਜੀ ਉਤੇ ਉਸ ਦਾ ਕੋਈ ਅਸਰ ਨਾ ਹੋਇਆ, ਅਖੀਰ ਹਾਰ ਕੇ ਚਲਾ ਗਿਆ। ਨਾਰਦ ਮੁਨੀ ਦੇ ਮਨ ਵਿਚ ਬੜਾ ਮਾਣ ਹੋ ਗਿਆ ਕਿ ਅੱਜ ਮੈਂ ਉਸ ਕਾਮਦੇਵ ਨੂੰ ਕਾਬੂ ਕਰ ਲਿਆ ਹੈ ਜਿਸ ਪਾਸੋਂ ਮੇਰਾ ਪਿਤਾ ਬ੍ਰਹਮਾ ਅਤੇ ਸ਼ਿਵ ਜੀ, ਵਿਸ਼ਨੂੰ ਆਦਿ ਵੀ ਨਹੀਂ ਬਚ ਸਕੇ। ਖੁਸ਼ੀ-ਖੁਸ਼ੀ ਬ੍ਰਹਮਾ ਜੀ ਪਾਸ ਪੁੱਜਾ ਤੇ ਆਪਣੇ ਮਨ ਦੀ ਗੱਲ ਸੁਣਾਈ ਕਿ ਮੈਂ ਅੱਜ ਕਾਮਦੇਵ ਨੂੰ ਜਿੱਤ ਲਿਆ ਹੈ। ਬ੍ਰਹਮਾ ਜੀ ਕਾਮ ਦੀ ਤਾਕਤ ਨੂੰ ਚੰਗੀ ਤਰ੍ਹਾਂ ਜਾਣਦੇ ਸਨ ਇਸ ਤੇ ਇਸ ਨੂੰ ਬੜਾ ਸਮਝਾਇਆ ਕਿ ਕਾਮਦੇਵ ਬੜਾ ਪ੍ਰਬਲ ਹੈ ਇਸ ਨੂੰ ਜਿੱਤਣਾ ਕੋਈ ਸੌਖਾ ਨਹੀਂ। ਪਰ ਨਾਰਦ ਮੁਨੀ ਨੇ ਬੜੀ ਜ਼ਿਦ ਕੀਤੀ ਤੇ ਪੁੱਤਰ ਹੋਣ ਦੇ ਨਾਤੇ ਵਿਚ ਬ੍ਰਹਮਾ ਦੀ ਕੋਈ ਗੱਲ ਨਾ ਮੰਨੀ। ਆਖਰ ਬ੍ਰਹਮਾ ਜੀ ਨੇ ਕਿਹਾ- ਪੁੱਤਰ! ਮੇਰੇ ਪਾਸ ਤਾਂ ਤੂੰ ਇਹ ਗੱਲ ਆਖ ਲਈ ਹੈ, ਪਰ ਸ਼ਿਵ ਜੀ ਕੋਲ ਨਾ ਕਹੀਂ। ਬ੍ਰਹਮਾ ਜੀ ਪਾਸੋਂ ਵਿਦਾ ਹੋ ਕੇ ਨਾਰਦ ਸ਼ਿਵ ਜੀ ਪਾਸ ਚਲਾ ਗਿਆ। ਉਹਨਾਂ ਨੇ ਵੀ ਮੁਨੀ ਦਾ ਸੁਆਗਤ ਕੀਤਾ ਪਰ ਇਸ ਨੇ ਮਾਣ ਨਾਲ ਕਹਿ ਹੀ ਦਿੱਤਾ, ਕਿ ਅੱਜ ਮੈਂ ਕਾਮਦੇਵ ਨੂੰ ਜਿੱਤ ਲਿਆ ਹੈ। ਭਾਵੇਂ ਸ਼ਿਵ ਜੀ ਨੂੰ ਵੀ ਮੋਹਨੀ ਅਵਤਾਰ ਦੇਖਣ ਸਮੇਂ ਕਾਮਦੇਵ ਦੀ ਤਾਕਤ ਦਾ ਚੰਗੀ ਤਰ੍ਹਾਂ ਪਤਾ ਸੀ, ਪਰ ਇਸ ਦਾ ਮਾਣ ਰੱਖਣ ਵਾਸਤੇ ਬੜੀ ਪ੍ਰਸੰਸਾ ਕੀਤੀ ਅਤੇ ਨਾਲ ਇਹ ਵੀ ਕਹਿ ਦਿੱਤਾ ਕਿ ਇਹ ਗੱਲ ਵਿਸ਼ਨੂੰ ਜੀ ਪਾਸ ਨਾ ਆਖੀਂ।

ਪਰ ਨਾਰਦ ਮੁਨੀ ਇਸੇ ਮਾਣ ਵਿਚ ਵਿਸ਼ਨੂੰ ਜੀ ਪਾਸ ਚਲੇ ਗਏ। ਅੱਗੋਂ ਵਿਸ਼ਨੂੰ ਜੀ ਨੇ ਕਿਹਾ- ਆਈਏ ਮੁਨੀ ਜੀ ਮਹਾਰਾਜ! ਕੀ ਸਮਾਚਾਰ ਹੈ? ਅੱਜ ਕਿਵੇਂ ਦਰਸ਼ਨ ਹੋਏ?

ਨਾਰਦ ਮੁਨੀ ਨੇ ਕਿਹਾ- ਮਹਾਰਾਜ! ਜਿਸ ਕਾਮਦੇਵ ਨੇ ਬੜਿਆਂ ਬੜਿਆਂ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ ਉਸ ਕਾਮਦੇਵ ਨੂੰ ਅੱਜ ਮੈਂ ਜਿੱਤ ਆਇਆ ਹਾਂ। ਅੱਗੋਂ ਵਿਸ਼ਨੂੰ ਜੀ ਨੇ ਹੱਸ ਕੇ ਕਿਹਾ ਕਿ ਜੇ ਤੁਹਾਡੇ ਵਰਗੇ ਮੁਨੀ ਰਾਜ, ਕਾਮਦੇਵ ਨੂੰ ਨਾ ਜਿੱਤ ਸਕਣ ਤਾਂ ਹੋਰ ਕਿਸ ਨੇ ਜਿੱਤਣਾ ਹੈ?

ਕਾਫੀ ਪ੍ਰਸੰਸਾ ਕਰ ਕੇ ਇਸ ਨੂੰ ਹੋਰ ਵੀ ਫੁਲਾ ਦਿੱਤਾ। ਨਾਰਦ ਜੀ ਵਿਸ਼ਨੂੰ ਜੀ ਪਾਸੋਂ ਵਿਦਾ ਹੋ ਕੇ ਅੱਗੇ

ਚਲੇ ਗਏ। ਭਗਵਾਨ ਵਿਸ਼ਨੂੰ ਜੀ ਨੇ ਆਪਣੀ ਮਾਇਆ ਨਾਲ ਇਕ ਇਹੋ ਜੇਹੀ ਸੁੰਦਰ ਨਗਰੀ ਰਚੀ ਜਿਸ ਅੱਗੇ ਦੇਵ ਪੁਰੀ ਵਿਸ਼ਨ ਪੁਰੀ ਤੇ ਬੈਕੁੰਠ ਲੋਕ ਵੀ ਤੁਛ ਲੱਗਦੇ ਸਨ। ਨਾਰਦ ਜੀ ਉਸ ਦੀ ਸੁੰਦਰਤਾ ਤੇ ਮੋਹਤ ਹੋ ਕੇ ਅੰਦਰ ਚਲੇ ਗਏ। ਚੌੜੇ ਬਾਜ਼ਾਰ, ਸੋਹਣੀਆਂ ਸੜਕਾਂ, ਸੁੰਦਰ ਬਗੀਚੇ ਦੇਖਦੇ ਦੇਖਦੇ ਰਾਜ ਭਵਨ ਪੁੱਜ ਗਏ। ਰਿਖੀ ਜਾਣ ਕੇ ਰਾਜੇ ਨੇ ਬੜਾ ਆਦਰ ਕੀਤਾ ਅਤੇ ਰਾਜ-ਮਹਿਲਾਂ ਵਿਚ ਲਿਜਾ ਕੇ ਰਾਜ ਕੰਨਿਆਂ ਦਾ ਹੱਥ ਅੱਗੇ ਕਰ ਕੇ ਕਿਹਾ "ਮਹਾਰਾਜ! ਇਸ ਦੀ ਰੇਖਾ ਦੇਖੋ ਕੇਹੋ ਜੇਹੀ ਹੈ ਕਿਉਂਕਿ ਪਰਸੋਂ ਇਸ ਦੇ ਸੁਅੰਬਰ ਦਾ ਦਿਨ ਨੀਅਤ ਕੀਤਾ ਗਿਆ ਹੈ। ਸੋ ਆਪ ਦੱਸੋ ਇਸ ਦਾ ਸੰਜੋਗ ਕਿਹੋ ਜਿਹੇ ਰਾਜ ਕੁਮਾਰ ਨਾਲ ਹੋਵੇਗਾ।"

ਜਦ ਨਾਰਦ ਮੁਨੀ ਜੀ ਨੇ ਰਾਜ ਕੁਮਾਰੀ ਦਾ ਹੱਥ ਆਪਣੇ ਹੱਥ ਵਿਚ ਫੜ ਕੇ ਦੇਖਿਆ ਤਾਂ ਰਿਖੀ ਜੀ ਆਪਣੇ ਮਨ ਨੂੰ ਕਾਬੂ ਵਿਚ ਨਾ ਰੱਖ ਸਕੇ, ਸੋਚਣ ਲੱਗੇ ਕਿ ਇਸ ਨਾਲ ਮੈਂ ਆਪ ਹੀ ਵਿਆਹ ਕਰ ਲਵਾਂ ਤਾਂ ਚੰਗਾ ਹੈ।

ਹੱਥ ਰੇਖਾ ਵੇਖ ਕੇ ਨਾਰਦ ਜੀ ਨੇ ਕਿਹਾ- 'ਇਸ ਦਾ ਪਤੀ ਵਿਸ਼ਨੂੰ ਹੋਵੇਗਾ।' ਰਾਜੇ ਨੂੰ ਸੁਣ ਕੇ ਬੜੀ ਪ੍ਰਸੰਨਤਾ ਹੋਈ। ਫਿਰ ਨਾਰਦ ਜੀ ਉਥੋਂ ਚੱਲ ਕੇ ਆਪਣਾ ਵਿਸ਼ਨੂੰ ਸਰੂਪ ਬਨਾਣ ਲਈ ਸਿੱਧੇ ਵਿਸ਼ਨੂੰ ਜੀ ਪਾਸ ਪੁੱਜੇ, ਆ ਕੇ ਵਿਸ਼ਨੂੰ ਜੀ ਤੋਂ ਹਰਿ ਰੂਪ ਮੰਗਿਆ ਕਿ ਹੁਣ ਮੈਨੂੰ ਹਰਿ ਰੂਪ ਮਿਲਣਾ ਚਾਹੀਦਾ ਹੈ। ਉਸ ਵੇਲੇ ਵਿਸ਼ਨੂੰ ਜੀ ਨੇ ਆਪਣਾ ਵਿਸ਼ਨੂੰ ਸਰੂਪ ਤਾਂ ਨਾ ਦਿੱਤਾ, ਪਰ ਉਸ ਦਾ ਬਾਂਦਰਾਂ ਵਾਂਗੂ ਮੂੰਹ ਬਣਾ ਦਿੱਤਾ ਤੇ ਆਖਿਆ- 'ਜਾਹ ਤੈਨੂੰ ਹਰਿ ਰੂਪ ਦੇ ਦਿੱਤਾ। ਅਸਲ ਗੱਲ ਦਾ ਨਾਰਦ ਨੂੰ ਕੋਈ ਪਤਾ ਨਾ ਲੱਗਾ ਤੇ ਬੜੀ ਖੁਸ਼ੀ-ਖੁਸ਼ੀ ਓਸੇ ਨਗਰ ਵਿਚ ਆ ਪਹੁੰਚਿਆ।

ਨੀਅਤ ਕੀਤੇ ਦਿਨ ਤੇ ਰਾਜ ਪੁੱਤਰੀ ਦੇ ਸੁਅੰਬਰ ਵਿਚ ਪੁੱਜ ਕੇ ਸਭ ਤੋਂ ਅੱਗੇ ਲੰਘ ਕੇ ਰਾਜ ਕੁਮਾਰਾਂ ਦੀ ਲਾਈਨ ਵਿਚ ਜਾ ਬੈਠਾ।

ਏਧਰੋਂ ਰਾਜ ਕੰਨਿਆ ਵੀ ਹੱਥ ਵਿਚ ਜੈ ਮਾਲਾ ਫੜ ਸਖੀਆਂ ਸਮੇਤ ਸੁਅੰਬਰ ਦੇ ਪੰਡਾਲ ਵਿਚ ਪੁੱਜੀ। ਉਹ ਜਿਧਰ ਵੀ ਜਾਂਦੀ ਨਾਰਦ ਮੁਨੀ ਅੱਗੇ ਹੋ ਕੇ ਆਪਣਾ ਸਿਰ ਅਗਾਂਹ ਨੂੰ ਕਰਦਾ ਹੈ ਕਿ ਇਹ ਰਾਜ ਲੜਕੀ। ਜੈ ਮਾਲਾ ਮੇਰੇ ਗਲ ਵਿਚ ਪਾ ਦੇਵੇ ਪਰ ਉਹ ਨਫਰਤ ਨਾਲ ਅੱਗੇ ਲੰਘ ਜਾਂਦੀ ਹੈ। ਇਸ ਦੀ ਹਰਕਤ ਤੇ ਰਾਜ ਕੁਮਾਰ ਹੱਸਦੇ ਹਨ ਨਾਰਦ ਮੁਨੀ ਸ਼ਰਮਿੰਦਾ ਹੁੰਦਾ ਹੈ ਪਰ ਇਸ ਨੂੰ ਪੂਰਨ ਵਿਸ਼ਵਾਸ ਸੀ ਕਿ ਮੈਂ ਵਿਸ਼ਨੂੰ ਜੀ ਪਾਸੋਂ ਹਰਿ ਰੂਪ ਲੈ ਕੇ ਆਇਆ ਹਾਂ, ਰਾਜ ਕੰਨਿਆ ਜ਼ਰੂਰ ਹੀ ਮੈਨੂੰ ਵਰੇਗੀ ਪਰ ਇਸ ਦੀ ਇੱਛਾ ਪੂਰੀ ਨਾ ਹੋਈ। ਅਖੀਰ ਨੂੰ ਦੋ ਰਾਜ ਕੁਮਾਰ ਹੱਸ ਕੇ ਕਹਿਣ ਲੱਗੇ- "ਪਹਿਲੇ ਤੂੰ ਆਪਣੀ ਸ਼ਕਲ ਤਾਂ ਦੇਖ ਫਿਰ ਜੈ ਮਾਲਾ ਪਵਾਉਣ ਲਈ ਸਿਰ ਅੱਗੇ ਕਰੀਂ।" ਜਦ ਨਾਰਦ ਜੀ ਨੇ ਨਦੀ ਤੇ ਜਾ ਕੇ ਆਪਣਾ ਮੂੰਹ ਪਾਣੀ ਵਿਚ ਦੇਖਿਆ ਤਾਂ ਬਾਂਦਰ ਦੀ ਸ਼ਕਲ ਵੇਖ ਕੇ ਇਤਨਾ ਕ੍ਰੋਧਿਤ ਹੋ ਗਿਆ ਕਿ ਇਹ ਦੋਨੋਂ ਰਾਜ ਕੁਮਾਰ ਦੌੜ ਗਏ। ਉਸ ਵੇਲੇ ਨਾਰਦ ਨੇ ਕਿਹਾ- 'ਜਾਓ ਤੁਸੀਂ ਦੋਵੇਂ ਬਾਂਦਰ ਤੇ ਲੰਗੂਰ ਬਣੋ।' ਨਾਰਦ ਦੇ ਸਰਾਪ ਕਰ ਕੇ ਉਹ ਦੋਨੋਂ ਨਲ ਤੇ ਨੀਲ ਬਣੇ ਫਿਰ ਵਿਸ਼ਨੂੰ ਜੀ ਪਾਸ ਜਾ ਕੇ ਨਾਰਦ ਨੇ ਬਹੁਤ ਗੁੱਸੇ ਨਾਲ ਸਰਾਪ ਦਿੱਤਾ ਕਿ ਮੈਂ ਤੇਰੇ ਪਾਸੋਂ ਵਿਸ਼ਨੂੰ ਦਾ ਰੂਪ ਮੰਗਿਆ ਸੀ ਪਰ ਤੂੰ ਬਾਂਦਰ ਦਾ ਦਿੱਤਾ ਹੈ ਜਾਹ ਤੂੰ ਭੀ ਬਾਂਦਰਾਂ ਕਰ ਕੇ ਸੇਵਨ ਜੋਗ ਹੋਵੇਂਗਾ ਅਤੇ ਜਿਵੇਂ ਤੂੰ ਮੈਨੂੰ ਰਾਜ ਕੁਮਾਰੀ ਦਾ ਵਿਜੋਗ ਦੇ ਕੇ ਤੜਫਾਇਆ ਹੈ, ਤੂੰ ਭੀ ਆਪਣੀ ਔਰਤ ਦੇ ਵਿਯੋਗ ਕਰ ਕੇ ਤੜਫੇਂਗਾ।

**ਚੌਪਈ॥**

ਪਰ ਸੰਪਦਾ ਤੁਮ ਸਕਹੁ ਨਹਿੰ ਦੇਖੀ। ਤੁਮਰੇ ਈਰਖਾ ਕਪਟ ਬਿਸੇਖੀ।

ਮਥਤ ਸਿੰਧ ਰੁਦ੍ਰਹਿ ਬੌਰਾਯਹੁ। ਸੁਰਨਹ ਪ੍ਰੇਰਿ ਬਿਖ ਪਾਨ ਕਰਾਯਹੁ।

*॥ ਦੋਹਰਾ॥*

ਅਸੁਰ ਸੁਰਾ ਬਿਖ ਸੰਕਰਹਿ, ਆਪੁ ਰਮਾ ਮਨਿ ਚਾਰੁ।
ਸ੍ਵਾਰਥ ਸਾਧਤ ਕੁਟਲਿ ਤੁਮ੍ਹ, ਸਦਾ ਕਪਟ ਵਯਵਹਾਰ।
ਚੌਪਈ॥ ਪਰਮ ਸ੍ਵਤੰਤ੍ਰ ਨ ਸਿਰ ਪਰ ਕੋਈ। ਭਾਵਇ ਮਨਹਿ ਕਰਹੁ ਤੁਮ੍ਹ ਸੋਈ।
ਭਲਹਿ ਮੰਦ ਮੰਦਹਿ ਭਲ ਕਰਹੋ। ਬਿਸਮਯ ਹਰਖ ਨ ਹਿੰਯ ਕਛੁ ਧਰਹੁ।
ਡਹਕਿ ਡਹਕਿ ਪਰਿਚੇਹੁ ਸਭ ਕਾਹੂ। ਅਤਿ ਅਸ਼ੰਕ ਮਨ ਸਦਾ ਉਛਾਹੂ।
ਕਰਮ ਸ਼ੁਭਾਸ਼ੁਭ ਤੁਮਹਹਿ ਨ ਬਾਧਾ। ਅਬ ਲਗਿ ਤੁਮਹਿ ਨ ਕਾਹੂੰ ਸਾਧਾ।
ਭਲੇ ਭਵਨ ਅਬ ਬਾਯਨ ਦੀਨ੍ਹਾ। ਪਾਵਹੁਗੇ ਫਲ ਆਪਨ ਕੀਨ੍ਹਾ।
ਬਚੇਹੁ ਮੋਹਿ ਜਵਨਿ ਧਰਿ ਦੇਹਾ। ਸੋਇ ਤਨੁ ਧਰਹੁ ਸ਼੍ਰਾਪ ਮਮ ਏਹਾ।
ਕਪਿ ਆਕ੍ਰਿਤ ਤੁਮ੍ਹ ਕੀਨ੍ਹਿ ਹਮਾਰੀ। ਕਰਹਹਿ ਕੀਸ ਸਹਾਯਿ ਤੁਮ੍ਹਾਰੀ।
ਮਮ ਅਪਕਾਰ ਕੀਨ੍ਹ ਤੁਮ੍ਹ ਭਾਰੀ। ਨਾਰਿ ਬਿਰਹ ਤੁਮ੍ਹ ਹੋਵ ਦੁਖਾਰੀ।

*(ਤੁਲਸੀ ਰਾਮਾਇਣ ਬਾਲ ਕਾਂਡ)*

ਇਸ ਤਰ੍ਹਾਂ ਨਾਰਦ ਵਰਗੇ ਤਿਆਗੀ ਤੇ ਵਿੱਰਕਤ ਵੀ ਕਾਮਦੇਵ ਨੇ ਆਪਣੇ ਵਸ ਵਿਚ ਕਰ ਲਏ ਹਨ।

## ਚਰਨ ਕਮਲ ਨਹ ਭਜੰਤ ਤ੍ਰਿਣ ਸਮਾਨਿ ਧ੍ਰਿਗੁ ਜਨਮਨਹ॥

ਇਹ ਇਸਤ੍ਰੀਆਂ ਕੱਖਾਂ ਦੇ ਸਮਾਨ ਤੁੱਛ ਹਨ ਪਰ ਆਪਣੇ ਸੁੰਦਰ ਸਰੂਪ ਵਿਚ ਮਸਤ ਹੋ ਕੇ ਪ੍ਰਭੂ ਦੇ ਚਰਨ ਕਵਲਾਂ ਨੂੰ ਨਹੀਂ ਭਜਦੀਆਂ, ਇਸ ਵਾਸਤੇ ਇਨ੍ਹਾਂ ਦੇ ਮਨੁੱਖ ਜਨਮ ਨੂੰ ਧ੍ਰਿਗਕਾਰ ਹੈ।

***ਦੂਜਾ ਅਰਥ–***

*ਗਰਬੰਤਿ ਨਾਰੀ ਮਦੋਨ ਮਤੰ॥ ਬਲਵੰਤ ਬਲਾਤ ਕਾਰਣਹ॥*

ਇਹ ਜੀਵ ਆਪਣੀਆਂ ਸੁੰਦਰ ਔਰਤਾਂ ਦਾ ਗਰਬੰਤਿ= ਹੰਕਾਰ ਕਰ ਰਹੇ ਹਨ ਅਤੇ ਇਸ ਤਰ੍ਹਾਂ ਕਹਿੰਦੇ ਹਨ ਕਿ ਅਸੀਂ ਔਰਤਾਂ ਨੂੰ ਵਸ ਕੀਤਾ ਹੋਇਆ ਹੈ ਤੇ ਮਦ+ਉਨਮਤੰ= ਕਾਮ (ਵਿਸ਼ੇ) ਵਿਚ ਮਸਤ ਹੋ ਰਹੇ ਹਨ ਤੇ ਬੜੇ ਬਲ ਵਾਲੇ ਹੋ ਕੇ ਜ਼ਬਰਦਸਤੀ ਗਰੀਬ ਲੋਕਾਂ ਨੂੰ ਬੇਨਿਆਈ ਦੁੱਖ ਦੇ ਕੇ ਅਨਾਥਾਂ ਮਜ਼ਲੂਮਾਂ ਵਾਸਤੇ ਬਲਾਈਆਂ ਦਾ ਕਾਰਣ ਬਣ ਰਹੇ ਹਨ।

*ਚਰਨ ਕਮਲ ਨਹ ਭਜੰਤ ਤ੍ਰਿਣ ਸਮਾਨਿ ਧ੍ਰਿਗੁ ਜਨਮਨਹ॥*

ਜੋ ਐਸੇ ਹੰਕਾਰੀ ਪੁਰੰਸ਼ ਤ੍ਰਿਣ ਸਮਾਨ ਤੁੱਛ ਹਨ ਉਹ ਪ੍ਰਭੂ ਦੇ ਚਰਨ ਕੰਵਲਾਂ ਨੂੰ ਭਜਦੇ ਨਹੀਂ ਹਨ, ਇਸ ਵਾਸਤੇ ਉਹਨਾਂ ਦੇ ਮਨੁੱਖ ਜਨਮ ਨੂੰ ਧ੍ਰਿਗਕਾਰ ਹੈ।

## ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ॥

ਹੇ ਪਪੀਲਕਾ= ਜਿਹਵੇ! ਗ੍ਰਸਟੇ= ਭਾਰੀ ਗੋਵਿੰਦ ਦੇ ਸਿਮਰਨ ਕਰਨ ਨਾਲ ਤੁਯੰ= ਤੂੰ ਧੰਨਤਾ ਯੋਗ ਹੈਂ।

*ਅਥਵਾ*–ਹੇ ਨਿੰਮ੍ਰਤਾ ਵਾਲੀ ਜੀਵ ਰੂਪ ਪਪੀਲਕਾ= ਕੀੜੀਏ! ਤਾਂ ਤੂੰ ਧੰਨਤਾ ਯੋਗ ਹੋ ਸਕਦੀ ਹੈਂ ਜੇ ਤੂੰ (ਦੇਸ਼, ਕਾਲ, ਵਸਤੂ, ਪ੍ਰਛੇਦ ਭੇਦ ਤੋਂ ਰਹਿਤ) ਭਾਰੀ ਗੋਵਿੰਦ ਦਾ ਸਿਮਰਨ ਕਰੇਂ।

## ਨਾਨਕ ਅਨਿਕ ਬਾਰ ਨਮੋ ਨਮਹ॥ ੬੩॥

ਸਤਿਗੁਰ ਦੇਵ ਜੀ ਆਖਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਅਸੀਂ ਤਾਂ ਉਸ ਵਾਹਿਗੁਰੂ ਅੱਗੇ ਅਨੇਕਾਂ ਵਾਰੀ ਨਮੋ ਨਮਹ= ਨਮਸਕਾਰਾਂ ਕਰਦੇ ਹਾਂ॥ ੬੩॥

### [ਪੰਨਾ ੧੩੬੦]

*ਪਹਿਲਾ ਅਰਥ-*

(ਅਖੀਰਲੀ ਤੁਕ ਦਾ ਅਰਥ ਪਹਿਲੇ ਕਰੋ)

***ਬਿਨਵੰਤਿ ਨਾਨਕ ਹਰਿ ਗੁਰ ਦਯਾਰੰ॥ ੬੪॥***

ਸਤਿਗੁਰ ਦੇਵ ਜੀ ਆਖਦੇ ਹਨ- (ਹੇ ਹਰੀ ਲਾਲ ਕ੍ਰਿਸ਼ਨ ਲਾਲ!) ਜੇਕਰ ਹਰੀ ਸਰੂਪ ਗੁਰੂ ਸਾਹਿਬ ਜੀ ਦਿਆਲੂ ਹੋ ਜਾਣ ਤਾਂ-

## ਤ੍ਰਿਣੰਤ ਮੇਰੰ ਸਹਕੰਤ ਹਰੀਅੰ॥ ਬੂਡੰਤ ਤਰੀਅੰ ਊਣੰਤ ਭਰੀਅੰ॥

ਤ੍ਰਿਣੰਤ= ਕੱਖ ਤੋਂ ਵੱਡਾ ਮੇਰੰ= ਸੁਮੇਰ ਪਰਬਤ ਬਣ ਜਾਂਦਾ ਹੈ ਭਾਵ ਗਰੀਬ ਪੁਰਸ਼ ਬਾਦਸ਼ਾਹ ਬਣ ਜਾਂਦਾ ਹੈ ਤੇ ਸਹਕੰਤ ਹਰੀਅੰ= ਸੁੱਕੇ ਕੁਮਲਾਏ ਹੋਏ ਪੁਰਸ਼ ਹਰੇ ਭਰੇ ਹੋ ਜਾਂਦੇ ਹਨ।

*ਯਥਾ-* ਸੂਕੇ ਹਰੇ ਕੀਏ ਖਿਨ ਮਾਹੇ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥ ੧॥ *(ਗਉੜੀ ਮਹਲਾ ੫, ਪੰਨਾ ੧੯੧)*

ਡੁਬਦੇ ਹੋਏ ਪੁਰਸ਼ ਤਰ ਜਾਂਦੇ ਹਨ ਊਣੰਤ= ਖਾਲੀ ਪੁਰਸ਼ ਧਨ ਮਾਲ ਨਾਲ ਭਰ ਜਾਂਦੇ ਹਨ।

## ਅੰਧਕਾਰ ਕੋਟਿ ਸੂਰ ਉਜਾਰੰ॥ ਬਿਨਵੰਤਿ ਨਾਨਕ ਹਰਿ ਗੁਰ ਦਯਾਰੰ॥ ੬੪॥

ਪ੍ਰਤੱਖ ਹਨ੍ਹੇਰੇ ਵਿਚ ਕ੍ਰੋੜਾਂ ਹੀ ਸੂਰਜਾਂ ਦਾ ਉਜਾਰੰ= ਚਾਨਣ ਹੋ ਜਾਂਦਾ ਹੈ। ਗੁਰੂ ਜੀ ਉਚਾਰਦੇ ਹਨ- ਜੇ ਕਰ ਹਰੀ ਸਰੂਪ ਗੁਰੂ ਸਾਹਿਬ ਜੀ ਦਿਆਲੂ ਹੋਵਣ॥ ੬੪॥

*ਦੂਜਾ ਅਰਥ-*

***ਤ੍ਰਿਣੰਤ ਮੇਰੰ*** (ਤ੍ਰਿਣ) ਕੱਖ ਦੇ ਸਮਾਨ ਆਪਣੇ ਆਪ ਨੂੰ ਕਰਤਾ ਭੋਗਤਾ ਮੰਨਣ ਵਾਲਾ ਅਲਪੱਗ ਜੀਵ ਸਰਬ ਸ਼ਕਤੀਵਾਨ ਮੇਰੰ= ਸੁਮੇਰ ਪਰਬਤ ਵਾਂਗ ਅਚੱਲ ਜੋ ਈਸ਼ਵਰ ਹੈ, ਉਸ ਦਾ ਸਰੂਪ ਹੋ ਜਾਂਦਾ ਹੈ।

*ਅਥਵਾ-* ਤ੍ਰਿਣੰਤ= ਕੱਖ ਦੀ ਤਰ੍ਹਾਂ ਵਾਸ਼ਨਾਂ ਰੂਪ ਪੌਣ ਨਾਲ ਉਡਣ ਵਾਲਾ ਜੋ ਤੁੱਛ ਜੀਵ ਹੈ, ਉਹ ਸੁਮੇਰ ਪਰਬਤ ਵਾਂਗ ਅਚੱਲ ਹੋ ਜਾਂਦਾ ਹੈ।

***ਸਹਕੰਤ ਹਰੀਅੰ॥*** ਜਿਨ੍ਹਾਂ ਦਾ ਅੰਤਹਕਰਣ ਸੁੱਕਾ ਹੁੰਦਾ ਹੈ, ਉਹਨਾਂ ਦਾ ਅੰਤਹਕਰਣ ਸ਼ੁਭ ਗੁਣਾਂ ਤੇ ਪ੍ਰੇਮ ਕਰ ਕੇ ਹਰਿਆ ਭਰਿਆ ਹੋ ਜਾਂਦਾ ਹੈ।

*ਅਥਵਾ-*ਜੋ ਜੀਵ ਆਪਣੇ ਆਪ ਨੂੰ ਸਹਕੰਤ= ਸਹੇ ਭਾਵ ਖਰਗੋਸ਼ ਵਾਂਗੂ ਅਲਪੱਗ ਮੰਨੀ ਬੈਠਾ ਹੈ, ਉਹ ਹਰੀਅੰ= ਸ਼ੇਰ ਵਾਂਗੂ ਭਾਵ ਬ੍ਰਹਮ ਰੂਪ ਹੋ ਜਾਂਦਾ ਹੈ।

***ਬੂਡੰਤ ਤਰੀਅੰ ਊਣੰਤ ਭਰੀਅੰ॥*** ਜੋ ਸੰਸਾਰ-ਸਮੁੰਦਰ ਵਿਚ ਡੁੱਬ ਰਹੇ ਹਨ, ਉਹ ਤਰ ਜਾਂਦੇ ਹਨ, ਜੋ ਸ਼ੁਭ ਗੁਣਾਂ ਤੋਂ ਊਣੰਤ= ਖਾਲੀ ਹਨ, ਉਹ ਸ਼ੁਭ ਗੁਣਾਂ ਨਾਲ ਭਰ ਜਾਂਦੇ ਹਨ।

***ਅੰਧਕਾਰ ਕੋਟਿ ਸੂਰ ਉਜਾਰੰ॥*** ਅਗਿਆਨ ਰੂਪ ਹਨੇਰੇ ਵਿਚ ਕ੍ਰੋੜਾਂ ਸੂਰਜਾਂ ਦੇ ਸਮਾਨ ਗਿਆਨ ਦਾ ਉਜਾਰੰ= ਪ੍ਰਕਾਸ਼ ਹੋ ਜਾਂਦਾ ਹੈ।

*ਬਿਨਵੰਤਿ ਨਾਨਕ ਹਰਿ ਗੁਰ ਦਯਾਰੰ॥ ੬੪ ॥* ਸਤਿਗੁਰ ਦੇਵ ਜੀ ਬਿਨਵੰਤਿ= ਉਚਾਰਦੇ ਹਨ, ਜੇ ਕਰ ਹਰੀ ਸਰੂਪ ਗੁਰੂ ਸਾਹਿਬ ਕ੍ਰਿਪਾਲੂ ਹੋ ਜਾਣ, ਤਾਂ ਪੂਰਬੋਕਤ ਸਾਰੀਆਂ ਗੱਲਾਂ ਬਣ ਜਾਂਦੀਆਂ ਹਨ॥ ੬੪॥

ਹਰੀ ਲਾਲ, ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ- ਸੁਆਮੀ ਜੀ! ਬ੍ਰਾਹਮਣ ਕੁਲ ਸਭ ਤੋਂ ਉੱਚੀ ਕਹੀ ਹੈ ਪਰ ਇਹ ਦੱਸੋ ਇਨ੍ਹਾਂ ਦੇ ਸੰਗ ਕਰ ਕੇ ਤਰਨਾ ਹੁੰਦਾ ਹੈ ਕਿ ਨਹੀਂ? *ਗੁਰ ਉੱਤਰ-*

## ਬ੍ਰਹਮਣਹ ਸੰਗਿ ਉਧਰਣੰ ਬ੍ਰਹਮ ਕਰਮ ਜਿ ਪੂਰਣਹ॥

(ਹੇ ਹਰੀ ਲਾਲ, ਕ੍ਰਿਸ਼ਨ ਲਾਲ! ਉਹਨਾਂ) ਬ੍ਰਾਹਮਣਾਂ ਦੇ ਸੰਗ ਕਰ ਕੇ ਸੰਸਾਰ-ਸਾਗਰ ਤੋਂ ਤਰਨਾ ਹੁੰਦਾ ਹੈ, ਜਿਹੜੇ ਬ੍ਰਹਮ ਦੀ ਪ੍ਰਾਪਤੀ ਰੂਪ ਕਰਮਾਂ ਕਰ ਕੇ ਪੂਰਨ ਹਨ।

*ਯਥਾ-* ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ॥ *(ਸਲੋਕ ਮ: ੩, ਪੰਨਾ ੮੪੯)*

*ਤਥਾ-* ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ।
ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥

*(ਵਾਰ ਸੋਰਠਿ ਪੰਨਾ, ੬੪੯)*

*ਤਥਾ-* ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥ ੪॥ ੭॥*

*(ਗਉੜੀ ਕਬੀਰ ਜੀ, ਪੰਨਾ ੩੨੪)*

## ਆਤਮ ਰਤੰ ਸੰਸਾਰ॥ ਗਹੰਤੇ ਨਰ ਨਾਨਕ ਨਿਹਫਲਹ॥ ੬੫॥

ਗੁਰੂ ਜੀ ਆਖਦੇ ਹਨ-ਜੋ ਪੁਰਸ਼ ਆਤਮ ਰਤੰ= ਮਨ ਦੀ ਪ੍ਰੀਤੀ ਕਰ ਕੇ ਸੰਸਾਰ ਦੇ ਪਦਾਰਥਾਂ ਨੂੰ ਗਹੰਤੇ= ਗ੍ਰਹਿਣ ਕਰਦੇ ਹਨ, ਉਹਨਾਂ ਦਾ ਸੰਸਾਰ ਵਿਚ ਜਿਊਣਾ ਨਿਸਫਲ ਹੈ।

*ਅਥਵਾ-* ਜੋ ਆਤਮ= ਦੇਹ ਅਭਿਮਾਨ ਵਿਚ ਰਤੰ= ਪ੍ਰੀਤੀ ਕਰਦਾ ਹੈ ਅਤੇ ਸੰਸਾਰ ਨੂੰ ਸਤ ਜਾਣ ਕੇ ਗਹੰਤੇ= ਗ੍ਰਹਿਣ ਕਰਦਾ ਹੈ, ਉਸ ਦਾ ਜਨਮ ਨਿਸਫਲ ਹੈ।

*ਅਥਵਾ-* ਜੋ ਪੁਰਸ਼ ਆਤਮ ਰਤੰ= ਆਤਮਾ ਨਾਲ ਪ੍ਰੀਤੀ ਕਰਦੇ ਹਨ, ਉਹ ਤਾਂ ਛੁੱਟ ਜਾਂਦੇ ਹਨ ਅਤੇ ਜੋ ਸੰਸਾਰ ਦੇ ਪਦਾਰਥਾਂ ਨੂੰ ਸੱਚਾ ਜਾਣ ਕੇ ਗਹੰਤੇ= ਫੜਦੇ ਹਨ, ਉਨ੍ਹਾਂ ਦਾ ਮਨੁੱਖਾ ਜਨਮ ਨਿਸਫਲ ਹੈ॥ ੬੫॥

## ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਸਰਬ ਜੀਅ ਕਹ॥

(ਤੈਨੂੰ ਰਾਹੂ ਕੇਤੂ ਚੰਮੜੇ ਹੋਏ ਹਨ, ਇਉਂ ਕਹਿ ਕੇ (ਜੇਹੜੇ ਪੁਰਸ਼) ਪਰ ਦਰਬ= ਪਰਾਇਆ ਧਨ ਹਿਰਣੰ= ਚੁਰਾਉਂਦੇ ਹਨ ਤੇ ਪਰਾਏ ਕਾਰਜਾਂ ਵਿਚ ਬਹੁਤ ਸਾਰੇ ਵਿਘਨ ਪਾਂਵਦੇ ਹਨ ਭਾਵ ਪੂਰੇ ਨਹੀਂ ਹੋਣ ਦੇਂਦੇ ਤੇ ਆਪਣੀ ਜੀਅਕਹ= ਉਪਜੀਵਕਾ ਵਾਸਤੇ ਸਾਰੇ ਵੇਦਾਂ ਸ਼ਾਸਤ੍ਰਾਂ ਨੂੰ ਆਪਣੀ ਰਸਨਾ ਦੁਆਰੇ ਉਚਾਰਦੇ ਹਨ।

*ਅਥਵਾ-* ਸਾਰਿਆਂ ਜੀਵਾਂ ਨੂੰ ਉ= ਵਿਸ਼ੇਸ਼ ਕਰ ਕੇ ਚਰਣੰ= ਚਰ ਜਾਂਦੇ , ਭਾਵ ਦਬਾ ਲੈਂਦੇ ਹਨ।

*ਅਥਵਾ-*ਸਾਰਿਆਂ ਜੀਵਾਂ ਨੂੰ ਮਾੜੀ ਉਚਰਣੰ= ਉਚਾਟ ਲਗਾ ਦੇਂਦੇ ਹਨ।

---

**ਤਥਾ- ਜਨਮ ਜਾਇਤੇ ਸੂਦਰਾਂ ਸੰਸਕਾਰੋ ਦਿਜ ਉਤਮਾ।*
*ਬੇਦ ਪਾਠੀ ਭਵੇਤ ਬਿਪ੍ਰਾ, ਬ੍ਰਹਮੰ ਜਨੰਤੀ ਇਤੀ ਬ੍ਰਾਹਮਣਾ।*

## ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ ॥ ੬੬ ॥

ਲਉ ਲਈ= ਏਹ ਵੀ ਲੈ ਲਵਾਂ ਉਹ ਵੀ ਲੈ ਲਵਾਂ ਇਤਿ ਆਦਿ ਤ੍ਰਿਸ਼ਨਾ ਕਰ ਕੇ ਜਿਨ੍ਹਾਂ ਦਾ ਮਨ ਮਾਇਆ ਵਲੋਂ ਅ-ਤਿਪਤਿ= ਤ੍ਰਿਪਤ ਨਹੀਂ ਹੁੰਦਾ ਭਾਵ ਸੰਤੋਖ ਨੂੰ ਨਹੀਂ ਪ੍ਰਾਪਤ ਹੁੰਦਾ।

(ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਸਿ ਸੂਕਰਹ= ਉਹ ਪੁਰਸ਼ ਹਰ ਵੇਲੇ ਸੂਰਾਂ ਵਾਲੇ ਕਰਮਾਂ ਨੂੰ ਕਰਦੇ ਫਿਰਦੇ ਹਨ ਅਰਥਾਤ ਸੂਰਾਂ ਦੇ ਸਮਾਨ ਪਰਾਈ ਨਿੰਦਿਆ ਰੂਪ ਵਿਸ਼ਟਾ ਨੂੰ ਫੋਲਦੇ ਹਨ। ਇਸ ਵਾਸਤੇ ਉਹਨਾਂ ਦਾ ਜੰਮਣਾ ਮਰਨਾ ਮਿਟਦਾ ਨਹੀਂ॥ ੬੬ ॥

ਹਰੀ ਲਾਲ, ਕ੍ਰਿਸ਼ਨ ਲਾਲ ਨੇ ਕਿਹਾ- ਸੁਆਮੀ ਜੀ! ਇਹ ਜੀਵ ਕਿਸ ਤਰ੍ਹਾਂ ਸੌਖਾ ਤਰ ਸਕਦਾ ਹੈ? ਅਤੇ ਕੀਤੇ ਹੋਏ ਜੀਵ ਦੇ ਸਾਰੇ ਪਾਪ ਕਿਸ ਤਰ੍ਹਾਂ ਦੂਰ ਹੋਵਣ? ਸਤਿਗੁਰ ਦੇਵ ਜੀ ਆਖਦੇ ਹੋਏ ਹੁਣ ਸਹਸਕ੍ਰਿਤੀ ਬਾਣੀ ਦੀ ਸਮਾਪਤੀ ਕਰਦੇ ਹਨ-

## ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥

ਜੋ ਪੁਰਸ਼ ਮਤੇ= ਮਤੀ ਕਰ ਕੇ *ਅਥਵਾ*- ਮਤ= ਮਸਤ ਹੋ ਕੇ ਵਾਹਿਗੁਰੂ ਦੇ ਚਰਨਾਂ ਦੇ ਧਿਆਨ ਕਰਨ ਵਿਚ ਸਮੇਵ= ਸਮਾਏ ਹਨ।

*ਅਥਵਾ*- ਸਮੇਵ (ਸਮ+ਏਵ) = ਭਲੀ ਪ੍ਰਕਾਰ ਏਵ= ਨਿਸਚੇ ਪੂਰਬਕ ਜੋ ਪੁਰਸ਼ ਪ੍ਰਭੂ ਦੇ ਚਰਨਾਂ ਦੇ ਧਿਆਨ ਵਿਚ ਮਤੇ= ਮਸਤ ਹੋਏ ਹਨ, ਉਹ ਪ੍ਰੇਮੀ ਪੁਰਸ਼ ਭੈ ਦਾਇਕ ਦੁਤਰਹ= ਕਠਿਨ ਸੰਸਾਰ ਸਮੁੰਦਰ ਤੋਂ ਸੌਖੇ ਤਰ ਗਏ ਹਨ।

## ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥ ੬੭ ॥ ੪ ॥

ਸਤਿਗੁਰ ਦੇਵ ਜੀ ਆਖਦੇ ਹਨ- (ਹੇ ਹਰੀ ਲਾਲ, ਕ੍ਰਿਸ਼ਨ ਲਾਲ!) ਸੰਤਾਂ ਦਾ ਸੰਗਮ= ਮਿਲਾਪ ਅਨੇਕਾਂ ਹੀ ਪਾਤਿਕ= ਪਾਪਾਂ ਦੇ ਹਰਣੰ= ਨਾਸ ਕਰਨ ਵਾਲਾ ਹੈ। ਇਸ ਕਥਨ ਵਿਚ ਕੋਈ ਨ ਸੰਸਯਹ= ਸੰਦੇਹ ਨਹੀਂ। ਇਸ ਵਾਸਤੇ ਤੁਹਾਨੂੰ ਚਾਹੀਦਾ ਹੈ ਹੋਰ ਅਨੇਕਾਂ ਸੰਸਾਰਕ ਧੰਧੇ ਛਡ ਕੇ ਸਤ ਸੰਗਤ ਜ਼ਰੂਰ ਕੀਤਾ ਕਰੋ॥ ੬੭ ॥ ੪ ॥

**ਸਾਧ ਸੰਗਤ ਦੀ ਮਹਿਮਾ-**

*ਯਥਾ*- ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ* ॥ ੨੩੨ ॥

*(ਸਲੋਕ ਕਬੀਰ ਜੀ, ਪੰਨਾ ੧੩੭੭)*

*ਤਥਾ*- ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ॥
ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥ *(ਗੂਜਰੀ ਮਹਲਾ ੫, ਪੰਨਾ ੪੯੫)*

---

*ਯਥਾ- ਬਿਧਿ ਵਤ ਜਗ ਕਰਤ ਸਦਾ, ਜੇ ਦ੍ਵਿਜ ਉਤਮ ਗੋਤ।*
*ਸਾਧੁ ਨਿਕਟਿ ਚਲਿ ਜਾਤ ਹੀ, ਸੋ ਫਲੁ ਪਗੁ ਪਗੁ ਹੋਤ॥ ੧੭ ॥* *(ਵਿਚਾਰ ਮਾਲਾ, ਦੂਜਾ ਬਿਸ੍ਰਾਮ)*

*ਤਥਾ- ਇਕ ਤੋਂ ਦੂਣੇ ਹੋਣ ਤਿਨ੍ਹਾਂ ਦੇ, ਜੋ ਸਾਧ ਸੰਗਤ ਚਲ ਆਵਣ।*
*ਦੂਣਿਓਂ ਚੌਣੇ ਹੋਣ ਤਿਨ੍ਹਾਂ ਦੇ, ਜੋ ਆਵਣ ਤੇ ਗੁਣ ਗਾਂਵਣ।*
*ਚੌਣਿਓਂ ਅਠੌਣੇ ਹੋਣ ਤਿਨ੍ਹਾਂ ਦੇ, ਜੋ ਸੁਣ ਕੇ ਮਨ ਵਸਾਵਣ।*
*ਸਾਂਵੇਂ ਸਿੱਟੇ ਹੋਣ ਤਿਨ੍ਹਾਂ ਦੇ, ਜੋ ਆਵਣ ਤੇ ਮੁੜ ਜਾਵਣ।*
*ਮੂੜੀ ਗੁਲ ਤਿਨ੍ਹਾਂ ਦੀ ਹੋਈ, ਜੇਹੜੇ ਮੁੱਢੋਂ ਪੈਰ ਨ ਪਾਵਣ।*

ਤਥਾ- ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥ (ਪੰਨਾ ੮੦੯)

## ਸਾਖੀ—ਰਾਜੇ ਹਰੀ ਚੰਦ ਤੇ ਰਾਣੀ ਤਾਰਾ ਦੀ

ਰਾਜਾ ਹਰੀ ਚੰਦ ਬੜਾ ਧਰਮਾਤਮਾ ਹੋਇਆ ਹੈ, ਇਸ ਦੀ ਤਾਰਾ ਨਾਮ ਕਰ ਕੇ ਰਾਣੀ ਸੀ। ਜੋ ਪਤਿਬ੍ਰਤਾ ਧਰਮ ਵਿਚ ਬੜੀ ਪ੍ਰਪੱਕ ਸੀ। ਰੋਜ਼ਾਨਾ ਪਿਛਲੀ ਰਾਤ ਸਤਿਸੰਗ ਵਿਚ ਜਾਇਆ ਕਰਦੀ ਸੀ, ਪਰ ਰਾਜਾ ਇਸ ਪਾਸਿਓਂ ਅਜੇ ਅਗਿਆਤ ਸੀ। ਰਾਜਾ ਜੀ ਦੇ ਜਾਗਣ ਤੋਂ ਪਹਿਲਾਂ ਹੀ ਵਾਪਸ ਆ ਕੇ ਆਪਣੇ ਪਲੰਘ 'ਤੇ ਲੰਮੀ ਪੈ ਜਾਂਦੀ ਸੀ। ਇਸ ਤਰ੍ਹਾਂ ਕਰਦਿਆਂ ਰਾਣੀ ਨੂੰ ਕਾਫੀ ਸਮਾਂ ਲੰਘ ਗਿਆ।

ਇਕ ਦਿਨ ਰਾਣੀ ਦੇ ਜਾਣ ਤੋਂ ਪਿਛੋਂ ਰਾਜੇ ਦੀ ਅਚਾਨਕ ਜਾਗ ਖੁਲ੍ਹ ਗਈ। ਕੀ ਵੇਖਦਾ ਹੈ ਕਿ ਰਾਣੀ ਕੋਈ ਨਹੀਂ ਹੈ ਰਾਣੀ ਦਾ ਬਿਸਤਰਾ ਖਾਲੀ ਦੇਖ ਕੇ ਬੜਾ ਚਿੰਤਾਤੁਰ ਹੋਇਆ ਕਿ ਰਾਣੀ ਐਸੇ ਵੇਲ ਕਿਥੇ ਚਲੀ ਗਈ ਹੈ? ਰਾਜੇ ਨੂੰ ਰਾਣੀ ਦੇ ਚਾਲ-ਚਲਣ 'ਤੇ ਕੁਝ ਸ਼ੱਕ ਹੋ ਗਿਆ ਤੇ ਵਿਚਾਰਦਾ ਹੈ, ਇਸ ਦਾ ਭੇਦ ਜ਼ਰੂਰ ਲੈਣਾ ਚਾਹੀਦਾ ਹੈ ਇਹ ਰਾਤ ਨੂੰ ਕਿਥੇ ਜਾਂਦੀ ਹੈ।

ਦੂਜੀ ਰਾਤ ਨੂੰ ਜਲਦੀ ਹੀ ਘੁਰਾੜੇ ਮਾਰਨ ਲੱਗ ਪਿਆ। ਰਾਣੀ ਰਾਜੇ ਨੂੰ ਸੁੱਤਾ ਜਾਣ ਕੇ ਆਪਣੇ ਮੰਜੇ ਤੋਂ ਉਠੀ, ਖੜਾਵਾਂ ਪਾ ਕੇ ਇਸ਼ਨਾਨ ਵਾਲੀ ਜਗ੍ਹਾ ਪਰ ਆਈ ਤੇ ਇਸ਼ਨਾਨ ਕਰ ਕੇ ਬਸਤਰ ਬਦਲੇ, ਫਿਰ ਸਾਧ ਸੰਗਤ ਵਿਚ ਜਾਣ ਲਈ ਤੁਰ ਪਈ। ਰਾਜਾ ਇਸ ਦੇ ਸਾਰੇ ਕਰਤੱਬ ਨੂੰ ਵੇਖਦਾ ਰਿਹਾ, ਪਰ ਜਿਸ ਵੇਲੇ ਰਾਣੀ ਤਿਆਰ ਹੋ ਕੇ ਮਹਿਲਾਂ 'ਚੋਂ ਬਾਹਰ ਨਿਕਲੀ ਤਾਂ ਰਾਜਾ ਭੀ ਮਗਰੇ ਮਗਰ ਤੁਰ ਪਿਆ। ਜਿਸ ਵੇਲੇ ਰਾਣੀ ਆਪਣੀਆਂ ਖੜਾਵਾਂ ਲਾਹ ਕੇ ਸੰਗਤ ਵਿਚ ਜਾ ਬੈਠੀ ਤਾਂ ਮਗਰੋਂ ਰਾਜਾ ਉਸ ਦੀ ਖੜਾਂਵ ਚੁੱਕ ਕੇ ਮਹਿਲਾਂ ਵਿਚ ਲੈ ਆਇਆ ਤੇ ਕੱਪੜੇ ਵਿਚ ਲਪੇਟ ਕੇ ਸੰਦੂਕ ਵਿਚ ਰੱਖ ਜੰਦਰਾ ਮਾਰ ਕੇ ਸੌਂ ਗਿਆ। ਏਧਰੋਂ ਦੀਵਾਨ ਦੀ ਸਮਾਪਤੀ ਹੋਣ 'ਤੇ ਸੰਗਤ ਉਠ ਕੇ ਆਪੋ ਆਪਣੇ ਘਰੀਂ ਜਾਣ ਲਈ ਜਦ ਜੋੜੇ ਪਾਣ ਲੱਗੀ, ਤਾਂ ਰਾਣੀ ਨੇ ਵੀ ਆਪਣੀਆਂ ਖੜਾਵਾਂ ਜਿਥੇ ਰੱਖੀਆਂ ਸਨ ਦੇਖੀਆਂ ਪਰ ਉਹਨਾਂ ਵਿਚੋਂ ਇਕ ਹੈ ਤੇ ਇਕ ਨਹੀਂ। ਰਾਣੀ ਨੂੰ ਬੜਾ ਫਿਕਰ ਹੋ ਗਿਆ ਕਿ ਰਾਜਾ ਜੀ ਮੈਨੂੰ ਪੁੱਛਣਗੇ ਕਿ ਖੜਾਂਵ ਕਿਥੇ ਹੈ? ਹੋ ਸਕਦਾ ਹੈ ਜੋ ਮੇਰੇ ਜੀਵਨ ਤੇ ਸ਼ੱਕ ਕਰ ਕੇ ਇਹ ਸਮਝਣ ਕਿ ਰਾਣੀ ਨੇ ਖੜਾਂਵ ਕਿਸੇ ਨੂੰ ਪ੍ਰੀਤ ਨਿਸ਼ਾਨੀ ਦੇ ਦਿੱਤੀ ਹੋਣੀ ਹੈ। ਭੈ ਭੀਤ ਹੋਈ ਨੇ ਇਹ ਗੱਲ ਵਿਚਾਰ ਕੇ ਖੜਾਂਵ ਦੀ ਪ੍ਰਾਪਤੀ ਵਾਸਤੇ ਸੰਗਤ ਵਿਚ ਬੇਨਤੀ ਕੀਤੀ। ਸੰਗਤ ਨੇ ਰਾਣੀ ਦੀ ਬੇਨਤੀ ਸੁਣ ਕੇ ਨਿਰੰਕਾਰ ਪਾਸ ਅਰਦਾਸ ਕੀਤੀ ਤਾਂ ਉਸੇ ਸਮੇਂ ਓਥੇ ਹੀ ਓਹੋ ਜੇਹਾ ਪੈਰ ਲੱਭ ਪਿਆ, ਰਾਣੀ ਨੇ ਪਰਮੇਸ਼ਰ ਦਾ ਸ਼ੁਕਰਾਨਾ ਕੀਤਾ ਤੇ ਪੈਰੀਂ ਪਾ ਕੇ ਘਰ ਪੁੱਜੀ।

ਏਧਰੋਂ ਰਾਜਾ ਵੀ ਰਾਣੀ ਦੇ ਆਉਣ ਦੀ ਉਡੀਕ ਵਿਚ ਜਾਗਦਾ ਹੋਇਆ ਸੋਚ ਰਿਹਾ ਸੀ ਕਿ ਅੱਜ ਚੋਰ ਫੜਿਆ ਗਿਆ ਹੈ ਹੁਣ ਸਾਰੀ ਗੱਲ ਦਾ ਪਤਾ ਲੱਗ ਜਾਵੇਗਾ। ਰਾਣੀ ਦੇ ਆਉਣ ਸਮੇਂ ਜਦੋਂ ਖੜਾਵਾਂ ਦੀ ਆਵਾਜ਼ ਆਈ ਤਾਂ ਰਾਜਾ ਫੇਰ ਜਾਗਦਾ ਹੀ ਘੁਰਾੜੇ ਮਾਰਨ ਲੱਗ ਗਿਆ। ਰਾਣੀ ਆਪਣੇ ਪਲੰਘ ਪਰ ਆ ਕੇ ਸੌਂ ਗਈ। ਜਿਸ ਵੇਲੇ ਸਵੇਰੇ ਰਾਜਾ ਜਾਗਿਆ ਤੇ ਕਿਹਾ- ਰਾਣੀ! ਅੱਜ ਮੇਰੀਆਂ ਖੜਾਵਾਂ ਟੁੱਟ ਗਈਆਂ ਹਨ ਤੂੰ ਆਪਣੀਆਂ ਖੜਾਵਾਂ ਉਰੇ ਕਰ, ਮੈਂ ਪਾ ਕੇ ਇਸ਼ਨਾਨ ਕਰ ਆਵਾਂ। ਰਾਣੀ ਨੇ ਆਪਣੀਆਂ ਦੋਨੋਂ ਖੜਾਵਾਂ ਰਾਜੇ ਅੱਗੇ ਰੱਖ ਦਿੱਤੀਆਂ ਰਾਜਾ ਦੇਖ ਕੇ ਬੜਾ ਹੈਰਾਨ ਹੋਇਆ। ਫਿਰ ਉਸ ਸਮੇਂ ਆਪਣੇ ਸੰਦੂਕ ਵਿਚ ਰੱਖੀ ਹੋਈ ਖੜਾਂਵ ਦੇਖੀ। ਓਹ ਉਸ ਜਗ੍ਹਾ ਨਹੀਂ ਸੀ। ਰਾਣੀ ਪਾਸੋਂ ਆ ਕੇ ਸਾਰੀ ਗੱਲ ਪੁੱਛੀ ਤਾਂ ਰਾਣੀ ਨੇ ਸੱਚੋ ਸੱਚ ਦੱਸ ਦਿੱਤਾ ਕਿ ਇਹ ਸਾਰੀ ਸਾਧ ਸੰਗਤ ਦੀ ਕਿਰਪਾ ਹੈ। ਉਸ ਦਿਨ ਤੋਂ ਰਾਜਾ ਵੀ ਸੰਗਤ ਵਿਚ ਜਾਣ ਲੱਗ ਪਿਆ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਹ ਸਾਰਾ ਪ੍ਰਸੰਗ ਆਪਣੀ ਕਲਮ ਦਵਾਰਾ ਇਉਂ ਲਿਖਿਆ ਹੈ-

ਸੁਖੁ ਰਾਜੇ ਹਰੀ ਚੰਦ ਘਰਿ ਨਾਰਿ ਸੁ ਤਾਰਾ ਲੋਚਨ ਰਾਣੀ।
ਸਾਧ ਸੰਗਤਿ ਮਿਲਿ ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ।

ਪਿਛੈ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ ਵਿਹਾਣੀ।
ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤਿ ਗਈ ਹੈਰਾਣੀ।
ਹੋਰਤੁ ਰਾਤੀ ਉਠਿ ਕੈ ਚਲਿਆ ਪਿਛੈ ਤਰਲ ਜੁਆਣੀ।
ਰਾਣੀ ਪਹੁਤੀ ਸੰਗਤੀ ਰਾਜੇ ਖੜੀ ਖੜਾਉਂ ਨੀਸਾਣੀ।
ਸਾਧਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ।
ਰਾਜੇ ਡਿਠਾ ਚਲਿਤੁ ਇਹੁ ਏਹ ਖੜਾਵ ਹੈ ਚੋਜ ਵਿਡਾਣੀ।
ਸਾਧਸੰਗਤਿ ਵਿਟਹੁ ਕੁਰਬਾਣੀ॥ ੬॥ *(ਭਾਈ ਗੁਰਦਾਸ ਜੀ, ਵਾਰ ੧੦)*

ਇਕ ਸਮੇਂ ਸ੍ਰੀ ਗੁਰੂ ਅਮਰਦਾਸ ਜੀ ਪਾਸ ਉਗ੍ਰਸੈਨ, ਰਾਮੂ ਤੇ ਦੀਪਾ, ਇਹ ਤਿੰਨ ਸਿੱਖ ਚੱਲ ਕੇ ਆਏ ਤੇ ਨਮਸਕਾਰ ਕਰ ਕੇ ਦੋ ਹੱਥ ਜੋੜ ਬੇਨਤੀ ਕੀਤੀ- ''ਆਪ ਕਿਰਪਾ ਕਰ ਕੇ ਸਾਨੂੰ ਉਹ ਉਪਦੇਸ਼ ਦਿਓ ਜਿਸ ਤੇ ਸਾਡੀ ਕਲਿਆਣ ਹੋਵੇ।''

ਹਜ਼ੂਰ ਨੇ ਕਿਹਾ- ਸਭ ਤੋਂ ਪਹਿਲਾਂ ਆਪਣਾ ਅੰਮ੍ਰਿਤ ਵੇਲਾ ਬਣਾਓ।

*ਯਥਾ-* ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥ *(ਪੰਨਾ ੨)*

*ਤਥਾ-* ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥ ੧॥ *(ਗਉੜੀ ਬਾਵਨ ਅਖਰੀ, ਪੰਨਾ ੨੫੫)*

ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਪਾਣੀ ਕਰ ਕੇ ਚਾਰ ਘੜੀਆਂ ਸਤਿਸੰਗ ਜ਼ਰੂਰ ਕੀਤਾ ਕਰੋ। ਗੁਰੂ-ਚਰਨਾਂ ਦਾ ਧਿਆਨ ਤੇ ਸ਼ਬਦ ਦੀ ਵਿਚਾਰ ਕਰ ਕੇ ਫਿਰ ਆਪਣੇ ਦਸਾਂ ਨੌਹਾਂ ਦੀ ਕਿਰਤ ਕਮਾਈ ਕਰਕੇ ਆਪ ਭੀ ਖਾਓ ਜੇ ਕੋਈ ਚੱਲ ਕੇ ਆਵੇ ਉਸ ਨੂੰ ਭੀ ਖੁਆਓ ਤਾਂ ਤੁਹਾਡੀ ਕਲਿਆਣ ਹੋਵੇਗੀ:

ਅੰਮ੍ਰਿਤ ਵੇਲਾ ਕਰਿਹੁ ਸ਼ਨਾਨ। ਗੁਰ ਕੋ ਸ਼ਬਦ ਪਠਹੁ ਕਰਿ ਧਯਾਨ।
ਅਰਥ ਬਿਚਾਰ ਉਚਾਰਨ ਕਰੀਅਹਿ। ਕਿਧੌਂ ਸੁਨੋ ਕਰਿ ਨਿਰਨੈ ਧਰੀਅਹਿ॥ ੧੯॥
ਚਤੁਰ ਘਟੀ ਸਭਿ ਕਾਜ ਬਿਸਾਰਹੁ। ਅਰਥ ਸੁਨਹੁ ਕੈ ਆਪ ਉਚਾਰਹੁ।
ਸਲਿਤਾ ਮਹਿ ਨੌਕਾ ਬਹੁ ਭਰੀਯਤਿ। ਚਤੁਰੰਗਲ ਜਲ ਵਹਿਰ ਨਿਹਰੀਯਤ॥ ੨੦॥
ਭਰੀ ਭਾਰ ਸੋਂ ਉਤਰਹਿ ਪਾਰ। ਤਿਮਿ ਜਗ ਕਾਰਜ ਕੇ ਬਿਵਹਾਰ।
ਨਿਸ ਦਿਨ ਕਰਿਹੁ ਧਰਮ ਕੀ ਕਿਰਤਿ। ਚਤੁਰ ਘਟੀ ਦਿਹੁ ਗੁਰ ਮਹਿ ਬਿਰਤਿ॥ ੨੧॥

*(ਗੁਰ ਪ੍ਰਤਾਪ ਸੂਰਜ, ਰਾਸਿ ੧ ਅੰਸੂ ੪੦)*

*ਤਥਾ-* ਚਉਸਠ ਫੁਟ ਜਹਾਜ਼ ਹੈ, ਸਠ ਫੁਟ ਪਾਣੀ ਮਾਹਿ।
ਚਾਰ ਫੁਟ ਬਾਹਰ ਰਹੈ, ਕਬਹੂੰ ਡੂਬਤ ਨਾਹਿ।
ਚਉਠ ਘੜੀ ਦਿਨ ਰਾਤ ਕੀ, ਸਠ ਘੜੀ ਕਰਹੁ ਕਾਰ।
ਚਾਰ ਘੜੀ ਸਤਿਸੰਗ ਕਰਹੁ, ਭਵਨਿਧ ਉਤਰੋ ਪਾਰ।

## ਸਹਸਕ੍ਰਿਤੀ ਸਲੋਕ ਸਮਾਪਤੰ॥

ਇਸ ਵਿਚ- ੪ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਏ ਹਨ।
੬੭ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਆਏ ਹਨ।
ਕੁਲ ਸਲੋਕ ੭੧ ਹਨ।

# ਗਾਥਾ

## ਮਹਲਾ ੫ ਗਾਥਾ ੴ ਸਤਿਗੁਰ ਪ੍ਰਸਾਦਿ॥

**ਉਥਾਨਕਾ—** ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਨਿਤ ਦੀ ਕਿਰਿਆ ਕਰ ਕੇ ਜਿਸ ਵੇਲੇ ਦੀਵਾਨ ਵਿਚ ਆ ਕੇ ਬੈਠੇ, ਉਸ ਵੇਲੇ ਸਾਰੀ ਸੰਗਤ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਪਰਉਪਕਾਰੀ, ਦੀਨ ਦਿਆਲ, ਸਰਬ ਸ਼ਕਤੀਮਾਨ ਘਟ ਘਟ ਕੀ ਜਾਣਨਹਾਰ ਗਰੀਬ ਨਿਵਾਜ਼ ਜੀਓ! ਕਿਰਪਾ ਕਰ ਕੇ ਕੋਈ ਐਸੀ ਕਥਾ ਸੁਣਾਓ ਜਿਸ ਕਥਾ ਦੇ ਸੁਣਨ ਕਰ ਕੇ ਸਾਡਾ ਮਨ ਸੰਸਾਰਕ ਜ਼ੰਜਾਲਾਂ ਵਲੋਂ ਅਤੇ ਦੇਹ ਅਧਿਆਸ ਵਲੋਂ ਹਟ ਜਾਵੇ।

ਇਸ ਤਰ੍ਹਾਂ ਦੀ ਬੇਨਤੀ ਸੁਣ ਕੇ ਸਤਿਗੁਰ ਦੇਵ ਜੀ ਸਾਰੀ ਸੰਗਤ ਨੂੰ ਵੈਰਾਗ ਜਨਕ ਉਪਦੇਸ਼ ਦੇਂਦੇ ਹਨ।

**ਦੂਜੀ ਉਥਾਨਕਾ :-** ਸਹਸਕ੍ਰਿਤੀ ਸਲੋਕਾਂ ਨੂੰ ਸੁਣ ਕੇ ਹਰੀ ਲਾਲ ਕ੍ਰਿਸ਼ਨ ਲਾਲ ਨੂੰ ਬੜੀ ਸ਼ਾਂਤੀ ਪ੍ਰਾਪਤ ਹੋਈ ਪਰ ਗੁਰੂ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਮਨੋਹਰ ਬਚਨਾਂ ਨੂੰ ਸੁਣਨ ਦੀ ਤੀਬਰ ਇੱਛਾ ਹੋਣ ਕਰ ਕੇ ਫਿਰ ਉਨ੍ਹਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, ਸੁਆਮੀ ਜੀ! ਹੁਣ ਕੋਈ ਹੋਰ ਕਥਾ ਸੁਣਾਓ। ਤਾਂ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਇਹ ਕਥਾ ਸੁਣਾਈ।

ਗਾਥਾ ਨਾਮ ਕਥਾ ਦਾ ਹੈ, ਇਸ ਵਾਸਤੇ ਇਸ ਬਾਣੀ ਦਾ ਨਾਮ "**ਗਾਥਾ**" ਰੱਖਿਆ ਹੈ।

*ਅਥਵਾ*-ਗਾਥਾ ਛੰਦ ਦੀ ਚਾਲ ਹੈ। *ਅਥਵਾ*-ਗਾ+ਥਾ= ਗਿਆਨ ਦਾ ਜੋ ਥਾਂ ਹੋਵੇ ਸੋ ਕਹੀਏ ਗਾਥਾ।

ਹੇ ਭਾਈ! ਜਿਸ ਸਰੀਰ ਦਾ ਤੁਸੀਂ ਹੰਕਾਰ ਕਰਦੇ ਹੋ ਇਹ ਸਰੀਰ ਐਸਾ ਮਲੀਣ ਹੈ, ਜਿਸ ਨਾਲ ਸਪਰਸ਼ ਕਰਨ ਕਰ ਕੇ ਪਵਿੱਤਰ ਚੀਜ਼ਾਂ ਵੀ ਨਿਕੰਮੀਆਂ ਹੋ ਜਾਂਦੀਆਂ ਹਨ।

## ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ॥

ਕਰਪੂਰ= ਮੁਸ਼ਕ ਕਪੂਰ* ਦੇ ਪੁਹਪ= ਫੁੱਲ ਤੇ ਹੋਰ ਅਤਰ ਫੁਲੇਲ ਕਸਤੂਰੀ ਆਦਿਕ ਸੁਗੰਧੀਆਂ ਇਸ ਮਨੁੱਖਾ ਦੇਹ ਨਾਲ ਪਰਸ= ਛੁਹਣ ਕਰ ਕੇ ਮਲੀਣੰ= ਅਪਵਿੱਤਰ ਹੋ ਜਾਂਦੀਆਂ ਹਨ। ਅਰਥਾਤ ਸਰੀਰ ਨਾਲ ਲੱਗਣ ਕਰ ਕੇ ਫਿਰ ਇਹ ਚੀਜ਼ਾਂ ਆਪਣੇ ਇਸਟ ਦੇਵ ਦੇ ਉੱਪਰ ਚੜ੍ਹਾਉਣ ਯੋਗ ਨਹੀਂ ਰਹਿੰਦੀਆਂ।

*ਯਥਾ*- ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ॥ ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ॥ ੨॥

*(ਬਿਲਾਵਲੁ ਮਹਲਾ ੫, ਪੰਨਾ ੮੧੦)*

## ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ॥ ੧॥

ਇਸ ਸਰੀਰ ਵਿਚ ਮਜਾ= ਮਿੱਝ ਭਾਵ ਚਰਬੀ, ਰੁਧਿਰ= ਲਹੂ, ਦ੍ਰੁਗੰਧਾ= ਵਿਸ਼ਟਾ ਤੇ ਬਦਬੋ ਇਤਿਆਦਿਕ ਨਿਕੰਮੀਆਂ ਚੀਜ਼ਾਂ ਹਨ ਪਰ ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਇਹ ਅਗਿਆਨੀ ਪੁਰਸ਼ ਅਥਿ= ਐਸੇ ਸਰੀਰ ਦਾ ਗਰਬੇਣ= ਹੰਕਾਰ ਕਰਦਾ ਹੈ॥ ੧॥

---

*ਭੀਮ-ਸੈਨੀ ਮੁਸ਼ਕ ਕਪੂਰ ਸਭ ਤੋਂ ਚੰਗਾ ਹੁੰਦਾ ਹੈ।

ਬੇਨਤੀ ਕੀਤੀ- ਜੀਵ ਦੀ ਕਲਿਆਣ ਕਿਉਂ ਨਹੀਂ ਹੁੰਦੀ? *ਗੁਰ ਉੱਤਰ-* ਸਾਧੂਆਂ ਦੀ ਸੰਗਤ ਕੀਤੇ ਬਿਨਾਂ ਹੋਰ ਕਿਸੀ ਸਾਧਨ ਦੇ ਕਾਰਨ ਨਾਲ ਮੁਕਤੀ ਨਹੀਂ ਮਿਲਦੀ।

**ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿ ਖੰਡਣਹ॥**
**ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਤੇ॥ ੨॥**

ਚਾਹੇ ਪਰਮਾਣੋ ਪਰਜੰਤ= ਪ੍ਰਮਾਣੂ* ਜੈਸਾ ਸੂਖਮ ਰੂਪ ਧਾਰ ਕੇ ਸੱਤਾਂ ਅਕਾਸ਼ਾਂ ਵਿਚ, ਸੱਤਾਂ ਦੀਪਾਂ ਵਿਚ, ਸਿ= ਤਿੰਨਾਂ ਲੋਕਾਂ ਵਿਚ ਅਤੇ ਖੰਡਣਹ= ਨੌਂ ਖੰਡਾਂ ਤਕ ਨੈਣ ਭਾਰੇਣ= ਅੱਖ ਦੇ ਫਰਕਣ ਮਾਤਰ ਵਿਚ ਗਛੇਣ= ਗਛਤੀ ਅਰਥਾਤ ਫਿਰ ਕੇ ਆ ਜਾਵੇ ਭਾਵ ਛਿਲੇ ਕੱਟ-ਕੱਟ ਕੇ ਚਾਹੇ ਇਤਨੀ ਸ਼ਕਤੀ ਵਾਲਾ ਭੀ ਹੋ ਜਾਵੇ। ਪਰ ਸਤਿਗੁਰ ਦੇਵ ਜੀ ਆਖਦੇ ਹਨ- ਸਾਧੂਆਂ ਦੀ ਸੰਗਤ ਤੋਂ ਬਿਨਾਂ ਨ ਸਿਧ੍ਤੇ= ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ। *ਅਥਵਾ-* ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ॥ ੨॥

*ਯਥਾ-* ਖੋਜਤ ਖੋਜਤ ਸੁਨੀ ਇਹ ਸੋਇ॥ ਸਾਧ ਸੰਗਤਿ ਬਿਨੁ ਤਰਿਓ ਨ ਕੋਇ॥

*(ਆਸਾ ਮ: ੫, ਪੰਨਾ ੩੭੩)*

**ਜਾਣੋ ਸਤਿ ਹੋਵੰਤੋ ਮਰਣੋ ਦ੍ਰਿਸਟੇਣ ਮਿਥਿਆ॥**

(ਹੇ ਗੁਰਸਿੱਖੋ! ਇਸ ਪ੍ਰਕਾਰ ਤੁਸੀਂ) ਜਾਣਨਾ ਕਰੋ, ਕਿ ਮਨੁੱਖ ਦੇ ਉਪਰ ਜਿਹੜਾ ਮਰਨਾ ਆ ਕੇ ਪ੍ਰਾਪਤ ਹੋਵੰਤੋ= ਹੁੰਦਾ ਹੈ, ਇਹ ਸਤਿ= ਸੱਚਾ ਹੈ। ਇਸ ਲਈ ਕਿਸੇ ਦੇ ਮਰਨ ਪਰ ਅਫਸੋਸ ਨਹੀਂ ਕਰਨਾ ਚਾਹੀਦਾ। ਅਫਸੋਸ ਤਾਂ ਕਰੀਏ ਜੇ ਕੋਈ ਨਵੀਂ ਗੱਲ ਹੋਵੇ।

*ਯਥਾ-* ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥ ੫੧॥

*(ਸਲੋਕ ਮਹਲਾ ੯, ਪੰਨਾ ੧੪੨੮)*

ਅਤੇ ਜੋ ਕੁਛ ਵੀ ਦ੍ਰਿਸਟੇਣ= ਨਜ਼ਰ ਆਉਂਦਾ ਹੈ, ਉਹ ਸਭ ਮਿੱਥਿਆ ਹੈ।

*ਯਥਾ-* ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥ ੨੩॥ *(ਪੰਨਾ ੧੪੨੭)*

*ਤਥਾ-* ਦ੍ਰਿਸਟਿਮਾਨ ਹੈ ਸਗਲ ਮਿਥੇਨਾ॥ ਇਕੁ ਮਾਗਉ ਦਾਨੁ ਗੋਬਿੰਦ ਸੰਤ ਰੇਨਾ॥

*(ਪੰਨਾ ੧੦੮੩)*

**ਕੀਰਤਿ ਸਾਥਿ ਚਲੰਥੋ ਭਣੰਤਿ ਨਾਨਕ ਸਾਧ ਸੰਗੇਣ॥ ੩॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਗੁਰਸਿਖੋ! ਇਕ ਵਾਹਿਗੁਰੂ ਦੀ ਕੀਰਤੀ ਹੀ ਇਸ ਜੀਵ ਦੇ ਨਾਲ ਚੱਲਣ ਵਾਲੀ ਹੈ, ਇਸ ਵਾਸਤੇ ਸੰਤਾਂ ਸੰਗੇਣ= ਨਾਲ ਮਿਲ ਕੇ ਉਸ ਕੀਰਤੀ ਨੂੰ ਭਣੰਤਿ= ਕਥਨ ਕਰੋ॥ ੩॥

ਫੇਰ ਬੇਨਤੀ ਕੀਤੀ- ਇਸ ਜੀਵ ਨੂੰ ਸੁਖ ਦੀ ਪ੍ਰਾਪਤੀ ਕਿਉਂ ਨਹੀਂ ਹੈ? *ਗੁਰ ਉੱਤਰ-*

---

**ਸੂਰਜ ਦੀ ਧੁੱਪ ਕਰ ਕੇ ਜੋ ਛੱਤ ਦੇ ਮੁਘ ਵਿਚ ਉਡਦੇ ਹੋਏ ਧੂੜ ਦੇ ਕਿਣਕੇ ਦਿਸਦੇ ਹਨ, ਉਨ੍ਹਾਂ ਦਾ ਨਾਮ ਤ੍ਰਿਸੇਣੂ ਹੈ, ਇਸ ਤੋਂ ਸੌਵਾ ਹਿੱਸਾ ਸੂਖਮ ਪ੍ਰਮਾਣੂ ਮੰਨਿਆ ਹੈ। ਕਈ ਦਾਨੇ ਉਸ ਤ੍ਰਿਸੇਣੂ ਦਾ ਛੇਵਾਂ ਹਿੱਸਾ ਸੂਖਮ ਪ੍ਰਮਾਣੂ ਮੰਨਦੇ ਹਨ। (ਰਹੋ ਵਿਚਾਰ )*

## ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ॥

ਮਾਇਆ ਕਰ ਕੇ ਇਸ ਪੁਰਸ਼ ਦਾ ਚਿੱਤ ਇਸਟ= ਪਿਆਰੇ ਮਿੱਤਰਾਂ ਤੇ ਪਿਆਰੇ ਸਨਬੰਧੀਆਂ ਵੱਲ ਭਰਮ ਰਿਹਾ ਹੈ, ਇਸ ਕਰ ਕੇ ਇਸ ਨੂੰ ਸੁਖ ਦੀ ਪ੍ਰਾਪਤੀ ਨਹੀਂ ਹੈ।

*ਅਥਵਾ:-* ਇਹ ਮਾਇਆ ਐਸੀ ਹੈ ਜੋ ਪਿਆਰੇ ਮਿੱਤਰਾਂ ਦਾ ਭੀ ਚਿੱਤ ਭਰਮਾ ਦੇਂਦੀ ਹੈ ਅਤੇ ਸੰਬੰਧੀਆਂ ਦਾ ਚਿੱਤ ਵੀ ਭਰਮਾ ਦੇਂਦੀ ਹੈ। ਮਿੱਤਰਾਂ ਨੂੰ ਮਿੱਤਰ ਆਪਣੇ ਹੱਥੀਂ ਮਾਰ ਦੇਂਦੇ ਹਨ।

*ਯਥਾ-* ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ॥
ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ॥ ੩॥

*(ਧਨਾਸਰੀ ਮਹਲਾ ੫, ਪੰਨਾ ੬੭੩)*

ਪੁਨਾ ਬੇਨਤੀ ਕੀਤੀ—ਜੀ, ਸੁਖ ਦੀ ਪ੍ਰਾਪਤੀ ਕਿਵੇਂ ਹੋਵੇ? *ਗੁਰ ਉੱਤਰ:-*

## ਲਬਧੵੰ ਸਾਧ ਸੰਗੇਣ ਨਾਨਕ ਸੁਖ ਅਸਥਾਨੰ ਗੋਪਾਲ ਭਜਣੰ॥ ੪॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਪਿਆਰਿਓ! ਸੁਖਾਂ ਦਾ ਅਸਥਾਨੰ= ਸਰੂਪ ਤਾਂ ਪ੍ਰਾਪਤ ਹੁੰਦਾ ਹੈ, ਜੇਕਰ ਇਹ ਪੁਰਸ਼ ਸੰਤਾਂ ਦੇ ਸੰਗੇਣ= ਨਾਲ ਮਿਲ ਕੇ ਗੋਪਾਲ ਦੇ ਨਾਮ ਨੂੰ ਭਜਨਾ ਕਰੇ॥੪॥

ਅਗਲੇ ਸਲੋਕ ਵਿਚ ਸਤਿਗੁਰ ਦੇਵ ਜੀ ਦ੍ਰਿਸ਼ਟਾਂਤ ਦੇ ਕੇ ਇਹ ਗੱਲ ਦਸਦੇ ਹਨ ਕਿ ਸ਼ਰਧਾਲੂ ਮਨੁੱਖ ਤਾਂ ਸੰਤਾਂ ਦੇ ਸੰਗ ਕਰ ਕੇ ਲਾਭ ਉਠਾ ਲੈਂਦਾ ਹੈ, ਪਰ ਹੰਕਾਰੀ ਪੁਰਸ਼ ਲਾਭ ਨਹੀਂ ਲੈ ਸਕਦਾ-

## ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ॥

(ਦ੍ਰਿਸ਼ਟਾਂਤ-ਜਿਸ ਤਰ੍ਹਾਂ) ਮੈਲਾਗਰ= ਬਾਵਨ ਚੰਦਨ ਦੇ ਬੂਟੇ ਦਾ ਸੰਗੇਣ= ਸੰਗ ਕਰਕੇ ਨਿੰਮ ਦਾ ਜੋ ਕੌੜਾ ਬ੍ਰਿਛ ਹੈ, ਸਿ= ਉਹ ਚੰਦਨ ਰੂਪ ਹੋ ਜਾਂਦਾ ਹੈ।

## ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ॥ ੫॥

ਬਾਂਸੋ= ਵਾਂਸ ਚਾਹੇ ਚੰਦਨ ਦੇ ਨਿਕਟਿ= ਪਾਸ ਹੀ ਵਸਦਾ ਹੋਵੇ, ਤਾਂ ਭੀ ਉਹ ਬਾਂਸ ਆਪਣੀ ਹੰਗਤਾ ਵਾਲੀ ਬੁੱਧੀ ਕਰ ਕੇ ਨ ਬੋਹਤੇ= ਸੁਗੰਧੀ ਵਾਲਾ ਨਹੀਂ ਹੁੰਦਾ॥ ੫॥ ਕਿਉਂਕਿ ਬਾਂਸ ਵਿਚ ਪੰਜ ਦੂਸ਼ਣ ਹਨ-

(੧) ਇਕ- ਉਚਾ ਹੁੰਦਾ ਹੈ। (੨) ਦੂਜਾ- ਗੰਢਾਂ ਵਾਲਾ ਹੁੰਦਾ ਹੈ।
(੩) ਤੀਜਾ- ਵਿਚੋਂ ਪੋਲਾ ਹੁੰਦਾ ਹੈ। (੪) ਚੌਥਾ- ਕੁਲ ਘਾਤੀ ਹੁੰਦਾ ਹੈ।
(੫) ਪੰਜਵਾਂ-ਛਿਲਦਰਾਂ ਵਾਲਾ ਹੁੰਦਾ ਹੈ।

(ਦਾ ਦ੍ਰਿਸ਼ਟਾਂਤ-ਇਸੀ ਪ੍ਰਕਾਰ) ਮੈਲਾਗਰ= ਬਾਵਨ ਚੰਦਨ ਦੇ ਸਦਰਸ਼ ਜੋ ਪੂਰਨ ਸੰਤ ਹਨ, ਉਨ੍ਹਾਂ ਦੇ ਸੰਗ ਕਰ ਕੇ ਨਿੰਮ ਬ੍ਰਿਛ ਦੀ ਤਰ੍ਹਾਂ ਜੋ ਜਗਿਆਸੂ ਜਨ ਹੈ, ਸਿ= ਉਹ ਜਗਿਆਸੂ ਸੰਤਾਂ ਦੀ ਸੰਗਤ ਕਰ ਕੇ ਚੰਦਨਹ= ਮਹਾਤਮਾ ਰੂਪ ਹੋ ਜਾਂਦਾ ਹੈ।

*ਯਥਾ-* ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥ ੧੧॥ *(ਸਲੋਕ ਕਬੀਰ ਜੀ, ਪੰਨਾ ੧੩੬੫)*

ਬਾਂਸ ਦੀ ਤਰ੍ਹਾਂ ਜੋ ਹੰਕਾਰੀ ਪੁਰਸ਼ ਹੈ ਚਾਹੇ ਮਹਾਤਮਾ ਦੇ ਪਾਸ ਹੀ ਵਸਦਾ ਹੋਵੇ, ਤਾਂ ਭੀ ਉਹ ਆਪਣੀ

ਹੰਗਤਾ ਵਾਲੀ ਬੁੱਧੀ ਕਰ ਕੇ ਭਗਤੀ ਰੂਪ ਬੋਹਤੇ= ਸੁਗੰਧੀ ਸਹਿਤ ਨਹੀਂ ਹੁੰਦਾ।

*ਯਥਾ-* ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥ ੧੨॥ *(ਸਲੋਕ ਕਬੀਰ ਜੀ, ਪੰਨਾ ੧੩੬੫)*

ਕਿਉਂਕਿ ਬਾਂਸ ਦੇ ਸਮਾਨ ਜੋ ਹੰਕਾਰੀ ਪੁਰਸ਼ ਹੈ, ਉਸ ਵਿਚ ਵੀ ਪੰਜ ਦੂਸ਼ਣ ਹਨ-

(੧) ਹੰਕਾਰੀ ਪੁਰਸ਼ ਵਿਖੇ ਆਪਣੀ ਕੁਲ ਦਾ, ਮਾਇਆ ਦਾ, ਜਵਾਨੀ ਦਾ ਹੰਕਾਰ ਹੁੰਦਾ ਹੈ, ਇਸ ਲਈ ਹੰਕਾਰ ਰੂਪ ਉਚਪੁਣੇ ਦੇ ਸਹਿਤ ਹੈ।

(੨) ਵਰਨ ਆਸ਼੍ਰਮ ਦੀਆਂ ਹੰਗਤਾ ਰੂਪ ਗੰਢਾਂ ਹਨ।

(੩) ਸ਼ੁਭ ਗੁਣਾਂ ਤੋਂ ਰਹਿਤ ਹੈ, ਇਹ ਉਸ ਵਿਚ ਪੋਲਾ-ਪਣ ਹੈ।

(੪) ਆਪਣੇ ਸੰਗੀਆਂ ਨੂੰ ਆਪਣੇ ਵਰਗਾ ਬਣਾ ਲੈਂਦਾ ਹੈ। ਵਾ-ਦੈਵੀ ਗੁਣਾਂ ਦੀ ਕੁਲ ਨੂੰ ਨਾਸ਼ ਕਰਦਾ ਹੈ, ਇਸ ਕਰ ਕੇ ਕੁਲ ਘਾਤੀ ਹੈ। (੫) ਈਰਖਾ ਰੂਪ ਛਿਲਦਰਾਂ ਹਨ।

ਪੁਨਾ ਬੇਨਤੀ ਕੀਤੀ ਹੈ- ਗੁਰੂ ਜੀ! ਇਸ ਗਾਥਾ ਨਾਮੇ ਬਾਣੀ ਵਿਚ ਆਪ ਜੀ ਨੇ ਕੀ ਕਥਨ ਕੀਤਾ ਹੈ? ਅਤੇ ਇਸ ਦੇ ਪੜ੍ਹਨ ਦਾ ਫਲ ਕੀ ਹੈ? *ਗੁਰ ਉੱਤਰ-*

## ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ॥

ਇਹ ਗਾਥਾ= ਕਥਾ ਗੋਪਾਲ ਦੇ ਗੁਣਾਂ ਨਾਲ ਗੁੰਫ= ਗੁੰਥਨ ਹੈ, ਜੋ ਏਸ ਕਥਾ ਨੂੰ ਮਥੰ= ਵਿਚਾਰਦਾ ਹੈ, ਉਸ ਦਾ ਮਾਨ= ਹੰਕਾਰ ਮਰਦਨਹ= ਦੂਰ ਹੋ ਜਾਂਦਾ ਹੈ।

*ਅਥਵਾ-* ਇਸ ਗਾਥਾ= ਛੰਦ ਵਿਚ ਗੋਪਾਲ ਦੀ ਕਥਾ ਗੁੰਫ= ਗੁੰਦੀ ਹੋਈ ਹੈ, ਜੋ ਇਸ ਕਥਾ ਨੂੰ ਮਥੰ= ਵਿਚਾਰੇਗਾ, ਤਿਸ ਦੇ ਮਾਨ ਨੂੰ ਇਹ ਕਥਾ ਮਰਦਨਹ= ਮਲ ਸੁੱਟੇਗੀ।

## ਹਤੰ ਪੰਚ ਸਤ੍ਰੇਣ ਨਾਨਕ ਹਰਿ ਬਾਣੇ ਪ੍ਰਹਾਰਣਹ॥ ੬॥

ਗੁਰਦੇਵ ਜੀ ਆਖਦੇ ਹਨ- ਹੇ ਪਿਆਰਿਓ! ਇਸ ਕਥਾ ਦੇ ਪੜ੍ਹਨ ਸੁਣਨ ਵਾਲਾ ਜੋ ਪੁਰਸ਼ ਹੈ ਉਹ ਸਵਾਸਾਂ ਰੂਪ ਚਿੱਲੇ ਦੁਆਰਾ, ਹਰੀ ਦੇ ਪ੍ਰੇਮ ਰੂਪ ਬਾਣਾਂ ਨੂੰ ਪ੍ਰਹਾਰਣਹ= ਚਲਾ ਕੇ ਪੰਜ ਕਾਮ ਆਦਿਕਾਂ ਰੂਪ ਸਤ੍ਰੇਣ= ਦੁਸ਼ਮਣਾਂ ਨੂੰ ਹਤੰ= ਨਾਸ ਕਰਦਾ ਹੈ।

*ਅਥਵਾ-* ਬੁੱਧੀ ਰੂਪੀ ਕਮਾਣ ਹੈ ਨਿੰਮ੍ਰਤਾ ਰੂਪ ਚਿੱਲੇ ਵਿਚ ਜੋੜ ਕੇ, ਜੋ ਹਰੀ ਨਾਮਾਂ ਰੂਪ ਬਾਣਾਂ ਨੂੰ ਚਲਾਂਵਦਾ ਹੈ, ਉਹ ਪੰਜ ਕਾਮ ਆਦਿਕਾਂ ਰੂਪ ਦੁਸ਼ਮਣਾਂ ਨੂੰ ਮਾਰਦਾ ਹੈ॥ ੬॥

ਬੇਨਤੀ ਕੀਤੀ- ਗਰੀਬ ਨਿਵਾਜ਼ ਜੀਓ! ਸੁਖਦਾਇਕ ਰਸਤਾ ਕਿਹੜਾ ਹੈ? ਅਤੇ ਉਸ ਸੁਖਦਾਇਕ ਰਸਤੇ ਨੂੰ ਪ੍ਰਾਪਤ ਕੌਣ ਕਰਦਾ ਹੈ? *ਗੁਰ ਉੱਤਰ-*

## ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ॥

ਪ੍ਰਭੂ ਦੇ ਪਿਆਰੇ ਸੰਤਾਂ ਦਾ ਜੋ ਬਚਨ= ਉਪਦੇਸ਼ ਹੈ ਏਹੀ ਇਕ ਸੁਖਾਂ ਦਾ ਪੰਥਾ= ਰਸਤਾ ਹੈ ਪਰ ਇਸ ਸੁਖਦਾਇਕ ਉਪਦੇਸ਼ ਰੂਪ ਰਸਤੇ ਨੂੰ ਕੋਈ ਵੱਡਿਆਂ ਭਾਗਾਂ ਵਾਲਾ ਹੀ ਲਹੰਥਾ= ਲੈਂਦਾ ਹੈ।

*ਯਥਾ-* ਕਥੜੀਆ ਸੰਤਾਹ ਤੇ ਸੁਖਾਊ ਪੰਧੀਆ॥
ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ॥ ੨॥

*(ਮਾਰੂ ਡਖਣੇ ਵਾਰ ਮ: ੫, ਪੰਨਾ ੧੧੦੧)*

*ਅਥਵਾ*- ਸਾਧ ਰੂਪ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਹਨਾਂ ਦਾ ਉਪਦੇਸ਼ ਹੀ ਇਕ ਸੁਖਾਂ ਦਾ ਰਸਤਾ ਹੈ, ਪਰ ਉਸ ਰਸਤੇ ਨੂੰ ਕੋਈ ਵੱਡਿਆਂ ਭਾਗਾਂ ਵਾਲਾ ਪੁਰਸ਼ ਹੀ ਲੈਣਾ ਕਰਦਾ ਹੈ।

*ਯਥਾ*-ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ॥

*(ਪੰਨਾ ੮੨੭)*

*ਤਥਾ*-'ਸਾਧ' ਰੂਪ ਅਪਨਾ ਤਨੁ ਧਾਰਿਆ॥ ਮਹਾ ਅਗਨਿ ਤੇ ਆਪਿ ਉਬਾਰਿਆ॥

*(ਮਾਰੂ ਮਹਲਾ ੫, ਪੰਨਾ ੧੦੦੫)*

(ਇਥੇ 'ਸਾਧ' ਗੁਰ ਨਾਨਕ ਦਾ ਵਾਚਕ ਹੈ)

## ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ॥ ੭॥

ਸਤਿਗੁਰ ਦੇਵ ਜੀ ਆਖਦੇ ਹਨ-ਜੋ ਪੁਰਸ਼ ਪ੍ਰੇਮ ਭਾਵ ਨਾਲ ਹਰੀ ਦੇ ਕੀਰਤਨ ਨੂੰ ਰਮਣੰ= ਉਚਾਰਦਾ ਹੈ, ਉਹ ਪੁਰਸ਼ ਜਨਮ ਮਰਨ ਤੋਂ ਰਹਿਤ ਹੁੰਦਾ ਹੈ॥ ੭॥

ਪੁਨਾ ਬੇਨਤੀ ਕੀਤੀ- ਇਹ ਮਨੁੱਖਾ ਜਨਮ ਇਕ ਵਾਰ ਹੱਥੋਂ ਛੁਟਿਆ ਹੋਇਆ ਫਿਰ ਪ੍ਰਾਪਤ ਹੁੰਦਾ ਹੈ ਕਿ ਨਹੀਂ? ਤਿਸ ਪਰ ਗੁਰਦੇਵ ਜੀ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ-

## ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ॥

ਜਿਸ ਤਰ੍ਹਾਂ ਭੁਰਿਜੇਣ= ਸਿਸੁਰ ਰੁਤ (ਮਾਘ ਫੱਗਣ) ਵਿਚ ਜੋ ਬ੍ਰਿੱਛਾਂ ਦੀਆਂ ਟਾਹਣੀਆਂ ਨਾਲੋਂ ਪਤ੍ਰ ਝੜੀਯੰ= ਪੱਤੇ ਝੜ ਜਾਂਦੇ ਹਨ, ਉਹ ਪੱਤੇ ਫਿਰ ਪੇਡ ਸੰਪਤਾ= ਬ੍ਰਿਛਾਂ ਦੀਆਂ ਟਾਹਣੀਆਂ ਨਾਲ ਨਹ ਜੜੀਅੰ= ਨਹੀਂ ਜੜੇ ਜਾਂਦੇ।

*ਯਥਾ*-ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ॥

*(ਬਿਹਾਗੜਾ ਮਹਲਾ ੫, ਪੰਨਾ ੫੪੬)*

ਇਸੀ ਪ੍ਰਕਾਰ ਮਨੁੱਖਾ ਦੇਹ ਇਕ ਵਾਰ ਹੱਥੋਂ ਗਈ ਹੋਈ ਫਿਰ ਪ੍ਰਾਪਤ ਹੋਣੀ ਮੁਸ਼ਕਲ ਹੈ।

*ਅਥਵਾ*- ਮਨੁੱਖ ਸਰੀਰ ਮੁੱਢ ਹੈ, ਏਸ ਦੀਆਂ ਗੋਲਕਾਂ ਰੂਪ ਟਾਹਣੀਆਂ ਨਾਲ ਇੰਦਰੇ ਰੂਪ ਪੱਤੇ ਜੜੇ ਹੋਏ ਹਨ, ਜਿਸ ਵੇਲੇ ਬ੍ਰਿਧ ਅਵਸਥਾ ਰੂਪ ਸਿਸੁਰ ਰੁੱਤ ਆਂਵਦੀ ਹੈ ਤਾਂ ਇੰਦਰਿਆਂ ਰੂਪ ਪੱਤੇ ਝੜ ਜਾਂਦੇ ਹਨ, ਭਾਵ ਕਮਜ਼ੋਰ ਪੈ ਜਾਂਦੇ ਹਨ ਤਾਂ ਫਿਰ ਜੋਬਨ ਅਵਸਥਾ ਵਰਗੇ ਬਲ ਵਾਲੇ ਨਹੀਂ ਰਹਿੰਦੇ, ਚਾਹੇ ਕਿਤਨੀਆਂ ਦਵਾਈਆਂ ਤੇ ਕੁਸ਼ਤੇ ਖਾਣਾ ਕਰੇ।

*ਯਥਾ*-ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ॥

*(ਸਿਰੀਰਾਗੁ ਮ: ੫, ਪੰਨਾ ੭੬)*

## ਨਾਮ ਬਿਹੂਣ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ॥ ੮॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਗੁਰਸਿਖੋ! ਵਾਹਿਗੁਰੂ ਨਾਮ ਦੇ ਚਿੰਤਨ ਕੀਤੇ ਤੋਂ ਬਿਹੂਣ= ਬਿਨਾਂ ਇਹ ਜੀਵ ਬਾਸਰੋ ਰੈਣੀ= ਦਿਨ ਰਾਤ ਬਿਖਮਤਾ= ਕਠਿਨ ਭਾਵ ਟੇਢੀਆਂ ਜੂਨਾਂ ਵਿਖੇ ਬਹੰਤਿ= ਫਿਰਦਾ ਹੈ।

*ਅਥਵਾ*- ਮਾਤਾ ਦੀ ਗਰਭ ਜੂਨੀ ਵਿਚ ਬਿਖਮਤਾ= ਤਕਲੀਫਾਂ ਨਾਲ ਫਿਰਦਾ ਹੈ।

*ਅਥਵਾ*- ਸੰਸਾਰ ਰੂਪ ਬ੍ਰਿੱਛ ਦੀਆਂ ਆਸਾ ਰੂਪ ਟਾਹਣੀਆਂ ਨਾਲੋਂ ਜਦੋਂ ਜੀਵ ਰੂਪ ਪੱਤਾ ਟੁੱਟ ਜਾਂਦਾ ਹੈ

ਤਾਂ ਫਿਰ ਆਪਣੀ ਕੁਲ ਰੂਪ ਪੇਡ ਨਾਲ ਨਹੀਂ ਲਗਦਾ।

ਜੋ ਬੇਮੁਖ ਪੁਰਸ਼ ਨਾਮ-ਹੀਣ ਹਨ ਉਹ ਵਾਸ਼ਨਾਂ ਰੂਪ ਹਵਾ ਦੇ ਚਲਾਏ ਹੋਏ ਸੁੱਕੇ ਪੱਤੇ ਦੇ ਸਮਾਨ ਦਿਨ ਰਾਤ ਅਨੇਕ ਜੂਨੀਆਂ ਵਿਚ ਫਿਰਦੇ ਹਨ॥੮॥

## ਭਾਵਨੀ ਸਾਧ ਸੰਗੇਣ ਲਭੰਤੰ ਬਡ ਭਾਗਣਹ॥

ਸੰਤਾਂ ਦੇ ਸੰਗੇਣ= ਸਾਥ ਭਾਵਨੀ= ਸ਼ਰਧਾ ਕਰਨੀ ਵੱਡਿਆਂ ਭਾਗਾਂ ਨਾਲ ਲਭੰਤੰ= ਲੱਭਦੀ ਹੈ।

*ਯਥਾ*-ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ॥

*(ਪੰਨਾ ੪੯੮)*

*ਤਥਾ*-ਸਾਧ ਸੇਵਾ ਵਡਭਾਗੀ ਪਾਈਐ॥ ਸਾਧ ਸੰਗਿ ਹਰਿ ਕੀਰਤਨੁ ਗਾਈਐ॥

*(ਗਉੜੀ ਸੁਖਮਨੀ ਪੰਨਾ ੨੮੩)*

## ਹਰਿ ਨਾਮ ਗੁਣ ਰਮਣੰ ਨਾਨਕ ਸੰਸਾਰ ਸਾਗਰ ਨਹ ਬਿਆਪਣਹ॥ ੯॥

ਸਤਿਗੁਰ ਦੇਵ ਜੀ ਆਖਦੇ ਹਨ- ਜਿਹੜੇ ਪੁਰਸ਼ ਸ਼ਰਧਾ ਭਾਵਨਾ ਨਾਲ ਹਰੀ ਦੇ ਨਾਮ ਗੁਣਾਂ ਨੂੰ ਰਮਣੰ= ਉਚਾਰਦੇ ਹਨ, ਉਹਨਾਂ ਨੂੰ ਸੰਸਾਰ-ਸਾਗਰ ਦਾ ਕੋਈ ਦੁੱਖ ਵਿਆਪਦਾ ਨਹੀਂ।

*ਅਥਵਾ*- ਜੋ ਪੁਰਸ਼ ਹਰੀ ਨਾਮ ਨੂੰ ਜਪਦੇ ਹਨ ਅਤੇ ਕੀਰਤਨ ਵਿਚ ਪਾ ਕੇ ਹਰੀ ਗੁਣਾਂ ਨੂੰ ਗਾਉਂਦੇ ਹਨ, ਉਹਨਾਂ ਨੂੰ ਸੰਸਾਰ-ਸਾਗਰ ਦਾ ਜਨਮ ਮਰਨ ਰੂਪ ਦੁੱਖ ਫਿਰ ਨਹੀਂ ਵਿਆਪਦਾ॥੯॥

## ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ॥

ਇਹ ਵਾਹਿਗੁਰੂ ਦੀ ਗਾਥਾ= ਕਥਾ ਗੂੜ ਅਪਾਰੰ= ਬਹੁਤ ਗੁਹਝ ਹੈ, ਇਸ ਕਰ ਕੇ ਕੋਈ ਵਿਰਲਾ ਹੀ ਪੁਰਸ਼ ਇਸ ਕਥਾ ਨੂੰ ਸਮਝਣੰ= ਸਮਝਦਾ ਹੈ। ਇਥੇ ਸਮਝਣੰ ਦਾ ਅਰਥ ਧਾਰਨ ਕਰਨਾ ਹੈ, ਕਿਉਂਕਿ ਅਰਥ ਸੁਣ ਲੈਣੇ ਤੇ ਸਿੱਖ ਲੈਣੇ ਤਾਂ ਸੌਖੇ ਹਨ, ਪਰ ਧਾਰਨ ਕਰਨੇ ਬਹੁਤ ਔਖੇ ਹਨ। ਦੱਸੇ ਹੋਏ ਉਪਦੇਸ਼ ਤੇ ਅਮਲ ਕਰਨ ਦਾ ਨਾਮ ਸਮਝਣਾ ਹੈ। ਜਿਹੜਾ ਪੁਰਸ਼ ਇਸ ਕਥਾ ਨੂੰ ਸਮਝਦਾ ਹੈ-

## ਸੰਸਾਰ ਕਾਮ ਤਜਣੰ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ॥ ੧੦॥

(ਫਿਰ ਉਹ ਪੁਰਸ਼ ਜੋ) ਸੰਸਾਰਕ ਕੰਮਾਂ ਨੂੰ ਤਿਆਗ ਕੇ ਸਤਿਸੰਗ ਦੁਆਰਾ ਗੋਵਿੰਦ ਦੇ ਗੁਣਾਂ ਨੂੰ ਰਮਣੰ= ਉਚਾਰਨ ਕਰਦਾ ਹੈ।

*ਅਥਵਾ*- ਸੰਤਾਂ ਦੇ ਇਕੱਠ ਨੂੰ ਸੰਗਮ ਕਹਿੰਦੇ ਹਨ- ਜੈਸੇ ਪ੍ਰਾਗਰਾਜ ਪਰ ਤਿੰਨ ਨਦੀਆਂ ਦੇ ਇਕੱਠ ਹੋਣ ਕਰ ਕੇ ਉਸ ਨੂੰ ਤ੍ਰਿਬੇਣੀ ਸੰਗਮ ਕਹਿੰਦੇ ਹਨ। ਇਸੇ ਤਰ੍ਹਾਂ ਏਧਰ ਸਤਿਸੰਗ ਵਿਚ ਵੀ ਕਰਮ, ਉਪਾਸ਼ਨਾ, ਗਿਆਨ ਰੂਪ ਤਿੰਨ ਨਦੀਆਂ ਚਲ ਰਹੀਆਂ ਹਨ॥ ੧੦॥

## ਸੁਮੰਤ੍ਰ ਸਾਧ ਬਚਨਾ ਕੋਟਿ ਦੋਖ ਬਿਨਾਸਨਹ॥

ਸੰਤਾਂ ਦੇ ਸੁਭਾਵਕ ਬਚਨ ਉਚਾਰੇ ਹੋਏ ਵੀ ਇਕ ਸਰੇਸ਼ਟ ਮੰਤਰ ਹੈ, ਕਿਉਂਕਿ ਉਹ ਸੁਭਾਵਕ ਉਚਾਰੇ ਹੋਏ ਸੰਤਾਂ ਦੇ ਬਚਨ ਜੀਵ ਦੇ ਕ੍ਰੋੜਾਂ ਹੀ ਦੋਸ਼ਾਂ ਦੇ ਨਾਸ ਕਰਨ ਨੂੰ ਸਮਰੱਥ ਹਨ।

*ਅਥਵਾ*- ਸਾਧ= ਸ੍ਰੇਸ਼ਟ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋ ਬਚਨ ਹਨ, ਏਹੀ ਇਕ ਮੰਤਰ ਰੂਪ ਹਨ, ਮਨ ਰੂਪ ਸੱਪ ਨੂੰ ਕੀਲਣ ਵਾਸਤੇ, ਪੁਨਾ-ਉਹ ਬਚਨ ਕ੍ਰੋੜਾਂ ਹੀ ਦੋਸ਼ਾਂ ਦੇ ਨਾਸ ਕਰਨ ਨੂੰ ਸਮਰੱਥ ਹਨ।

## ਹਰਿ ਚਰਣ ਕਮਲ ਧ੍ਯਾਨੰ, ਨਾਨਕ ਕੁਲ ਸਮੂਹ ਉਧਾਰਣਹ ॥ ੧੧ ॥

ਜੋ ਪੁਰਸ਼ ਸੰਤਾਂ ਦੇ ਸ੍ਰੇਸ਼ਟ ਮੰਤਰ ਨੂੰ ਲੈ ਕੇ ਹਰੀ ਦੇ ਚਰਨ ਕਵਲਾਂ ਦਾ ਧਿਆਨ ਕਰਦਾ ਹੈ, ਸਤਿਗੁਰ ਦੇਵ ਆਖਦੇ ਹਨ- ਉਹ ਪੁਰਸ਼ ਆਪਣੀਆਂ ਸਮੂਹ ਕੁਲਾਂ ਨੂੰ ਤਾਰ ਲੈਂਦਾ ਹੈ॥੧੧॥

## ਸੁੰਦਰ ਮੰਦਰ ਸੈਣਹ ਜੇਣ ਮਧ੍ਯ ਹਰਿ ਕੀਰਤਨਹ ॥

ਸੈਣਹ= ਉਹ ਸੁੰਦਰ ਮੰਦਰ ਹਨ, ਜੇਣ= ਜਿਨ੍ਹਾਂ ਮੰਦਰਾਂ ਦੇ ਮਧ੍ਯ= ਵਿਚ ਹਰੀ ਅਕਾਲ ਪੁਰਖ ਦਾ ਕੀਰਤਨ ਹੁੰਦਾ ਹੈ।

*ਯਥਾ-* ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ॥
ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ॥ ੧॥

*(ਮਾਝ ਮਹਲਾ ੫, ਪੰਨਾ ੧੦੫)*

*ਤਥਾ-* ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ।
ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ॥ ੧॥ *(ਸੂਹੀ ਮਹਲਾ ੫, ਪੰਨਾ ੭੪੫)*

*ਅਥਵਾ-* ਸੈ= ਉਹ ਸਰੀਰ ਰੂਪ ਮੰਦਰ ਸੁੰਦਰ ਣਹ= ਕਥਨ ਕੀਤੇ ਜਾਂਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦਾ ਕੀਰਤਨ ਹੈ। *ਅਥਵਾ-*ਬੈਕੁੰਠ ਧਾਮ ਰੂਪ ਸੁੰਦਰ ਮੰਦਰ ਵਿਚ ਉਹ ਪੁਰਸ਼ ਸੈਣਹ= ਬਿਰਾਜਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦੇ ਕੀਰਤਨ ਦਾ ਪ੍ਰੇਮ ਹੈ।

*ਅਥਵਾ-* ਸੈ= ਓਹ ਮੰਦਰ ਸੁੰਦਰ ਣਹ= ਨਹੀਂ ਹਨ, ਜਿਨ੍ਹਾਂ ਵਿਚ ਹਰੀ ਦਾ ਕੀਰਤਨ ਣਹ= ਨਹੀਂ ਹੈ।

## ਮੁਕਤੇ ਰਮਣ ਗੋਬਿੰਦਹ ਨਾਨਕ ਲਬਧੵੰ ਬਡ ਭਾਗਣਹ ॥ ੧੨ ॥

ਜੋ ਪੁਰਸ਼ ਵਾਹਿਗੁਰੂ ਦਾ ਨਾਮ ਰਮਣ= ਉਚਾਰਦੇ ਹਨ ਓਹੀ ਪੁਰਸ਼ ਸੰਸਾਰ ਵਿਚ ਮੁਕਤੇ= ਮੁਕਤ ਰੂਪ ਹਨ। ਸਤਿਗੁਰ ਦੇਵ ਜੀ ਆਖਦੇ ਹਨ- ਵਿਧੀ ਸਹਿਤ ਵਾਹਿਗੁਰੂ ਦਾ ਜਾਪ ਕਰਨਾ ਵੱਡਿਆਂ ਭਾਗਾਂ ਨਾਲ ਲੱਭਦਾ ਹੈ॥੧੨॥

[ਪੰਨਾ ੧੩੬੧]

## ਹਰਿ ਲਬਧੋ ਮਿਤ੍ਰ ਸੁਮਿਤੋ ॥

ਅਸਲੀ ਇਸ ਜੀਵ ਦਾ ਮਿੱਤਰ ਜੋ ਪਰਮਾਤਮਾ ਹੈ, ਉਹ ਸੁਮਿਤੋ= ਸਰੇਸ਼ਟ ਮਿੱਤਰ ਮਹਾਤਮਾ ਦੁਆਰੇ ਲਬਧੋ= ਲੱਭਦਾ ਭਾਵ ਪ੍ਰਾਪਤ ਹੁੰਦਾ ਹੈ। ਜੀਵ ਦਾ ਅਸਲੀ ਮਿੱਤਰ ਪਰਮਾਤਮਾ ਹੈ।

ਇਸ ਤੋਂ ਇਲਾਵਾ ਜੀਵ ਦੇ ਤਿੰਨ ਮਿੱਤਰ ਹੋਰ ਵੀ ਕਹੇ ਹਨ-

੧. ਧਨ, ੨. ਸਬੰਧੀ, ੩. ਕਰਮ।

(੧) ਜਦ ਤਕ ਇਸ ਦੀ ਪ੍ਰਾਰਬਧ ਚੰਗੀ ਹੈ ਤਦ ਤਕ ਧਨ ਇਸ ਦਾ ਮਿੱਤਰ ਹੈ, ਪ੍ਰਾਰਬਧ ਦੇ ਨਾਸ ਹੋਣ ਤੇ ਧਨ ਪੁੰਨੀਆਂ ਪਾਸ ਚਲਾ ਜਾਂਦਾ ਹੈ।

(੨) ਦੂਜੇ ਮਿੱਤਰ ਸਨਬੰਧੀ ਹਨ ਜੋ ਸ਼ਮਸ਼ਾਨ ਭੂਮੀ ਤਕ ਹੀ ਨਾਲ ਜਾਂਦੇ ਹਨ, ਅੱਗੇ ਪ੍ਰਲੋਕ ਵਿਖੇ ਨਾਲ ਕੋਈ ਨਹੀਂ ਜਾਂਦਾ।

(੩) ਤੀਜੇ ਕਰਮ ਇਸ ਦੇ ਮਿੱਤਰ ਹਨ ਜੋ ਅੱਗੇ ਭੀ ਇਸ ਜੀਵ ਦੇ ਨਾਲ ਜਾਂਦੇ ਹਨ ਪਰ ਕਰਮਾਂ ਅਨੁਸਾਰ ਇਸ ਨੂੰ ਦੁੱਖ ਸੁਖ ਭੋਗਣਾ ਪੈਂਦਾ ਹੈ। ਇਸ ਕਰ ਕੇ ਜੀਵ ਨੂੰ ਕੇਵਲ ਸੁਖ ਦੇਣ ਵਾਲਾ ਅਸਲੀ ਮਿੱਤਰ ਪਰਮਾਤਮਾ ਹੀ ਹੈ, ਉਹ ਹਰੀ ਮਿੱਤਰ, ਸ੍ਰੇਸ਼ਟ ਮਿੱਤਰ, ਮਹਾਤਮਾ ਦੁਆਰੇ ਹੀ ਲਭਦਾ ਹੈ। ਬਾਕੀ ਦੁਨੀਆਂ ਦੇ ਮਿੱਤਰਾਂ ਦੀ ਤਾਂ ਇਹ ਹਾਲਤ ਹੈ-

*ਯਥਾ-* ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾ ਤਾ॥
ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾ ਤਾ॥ ੪॥ ੨॥

*(ਗਉੜੀ ਚੇਤੀ ਮਹਲਾ ੧, ਪੰਨਾ ੧੫੫)*

*ਤਥਾ-* ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥
ਵੇਖਦਿਆਂ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ॥
ਜਿਚਰੁ ਪੈਨਨਿ ਖਾਵਨੇ੍ ਤਿਚਰੁ ਰਖਨਿ ਗੰਢੁ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥ *(ਵਾਰ ਰਾਮਕਲੀ, ਪੰਨਾ ੯੫੯)*

*ਤਥਾ-* ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ
ਤੇ ਸਭਿ ਅਪਨੈ ਸੁਆਇ ਮਿਲਾਸਾ॥
ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ
ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥ *(ਗੋਂਡ ਮਹਲਾ ੪, ਪੰਨਾ ੮੬੦)*

(੧) ਇਕ ਤਾਂ ਐਸੇ ਸੰਸਾਰ ਵਿਖੇ ਮਿੱਤਰ ਹਨ ਜਿਤਨਾ ਉਹਨਾਂ ਨਾਲ ਪਿਆਰ ਕਰੀਏ ਉਤਨਾ ਉਹ ਅੱਗੋਂ ਕਰਦੇ ਹਨ।

(੨) ਇਕ ਐਸੇ ਮਿੱਤਰ ਹਨ ਜੋ ਅੱਗੋਂ ਪਿਆਰ ਕਰਦੇ ਹੀ ਨਹੀਂ।

(੩) ਇਕ ਐਸੇ ਮਿੱਤਰ ਹਨ ਜੋ ਸਗੋਂ ਵੈਰ ਭਾਵ ਕਰਦੇ ਹਨ।

## ਬਿਦਾਰਣ ਕਦੇ ਨ ਚਿਤੋ॥

ਜੋ ਵਾਹਿਗੁਰੂ ਕਦੇ ਵੀ ਕਿਸੇ ਪੁਰਸ਼ ਦੇ ਚਿੱਤ ਨੂੰ ਬਿਦਾਰਣ= ਨਾਸ ਭਾਵ ਦੁਖਾਉਂਦਾ ਨਹੀਂ ਹੈ।

*ਯਥਾ-* ਮਿਠਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ॥

*(ਸੂਹੀ ਮਹਲਾ ੫ ਛੰਤ, ਪੰਨਾ ੭੮੪)*

*ਅਥਵਾ-* ਜੋ ਮਹਾਤਮਾ ਕਿਸੀ ਪੁਰਸ਼ ਦੇ ਚਿੱਤ ਨੂੰ ਕਦੇ ਬਿਦਾਰਣ= ਦੁਖਾਂਵਦੇ ਨਹੀਂ, ਕਿਉਂਕਿ ਉਹ ਇੰਜ ਨਿਸਚੇ ਕਰਦੇ ਹਨ ਕਿ-

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥ ੧੩੦॥ *(ਪੰਨਾ ੧੩੮੪)*

*ਅਥਵਾ-* ਜੋ ਮਹਾਤਮਾ ਆਪਣੇ ਚਿੱਤ ਵਿਚੋਂ ਪਰਮਾਤਮਾ ਨੂੰ ਕਦੇ ਵੀ ਬਿਦਾਰਣ ਨ= ਭੁਲਾਂਵਦੇ ਨਹੀਂ।

## ਜਾ ਕਾ ਅਸਥਲੁ ਤੋਲੁ ਅਮਿਤੋ॥

ਜਾ ਕਾ= ਜਿਸ ਪਰਮਾਤਮਾ ਦੇ ਸਤਸੰਗ ਰੂਪ ਅਸਥਲੁ= ਅਸਥਾਨ ਦਾ, ਵਾ:-ਸਰੂਪ ਅਸਥਾਨ ਦਾ ਤੋਲ ਅਮਿੱਤ ਹੈ।

## ਸੋੁਈ ਨਾਨਕ ਸਖਾ ਜੀਅ ਸੰਗਿ ਕਿਤੋ॥੧੩॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਅਸਾਂ ਨੇ ਤਾਂ ਸੋੁਈ= ਓਸੇ ਪਰਮਾਤਮਾ ਨੂੰ ਆਪਣੇ ਜੀਅ ਦੇ ਸੰਗ ਦਾ ਸਖਾ ਕਿਤੋ= ਮਿੱਤਰ ਬਨਾਉਣਾ ਕੀਤਾ ਹੈ।

*ਅਥਵਾ*- ਜਿਨ੍ਹਾਂ ਮਹਾਤਮਾਂ ਦੇ ਹਿਰਦੇ ਰੂਪ ਅਸਥਾਨ ਦਾ ਤੋਲ ਅਮਿੱਤ ਹੈ, ਉਹਨਾਂ ਮਹਾਤਮਾਂ ਨੂੰ ਅਸੀਂ ਆਪਣੇ ਜੀਅ ਦੇ ਸੰਗ ਦਾ ਮਿੱਤਰ ਬਨਾਉਣਾ ਕੀਤਾ ਹੈ॥ ੧੩॥

ਹੁਣ ਦ੍ਰਿਸ਼ਟਾਂਤ ਦੇ ਕੇ ਗੁਰਮੰਤਰ ਗ੍ਰਹਿਣ ਕਰਨ ਦੀ ਪ੍ਰੋੜ੍ਹਤਾ ਕਰਦੇ ਹਨ:

## ਅਪਜਸੰ ਮਿਟੰਤ ਸਤ ਪੁਤ੍ਰਹ

ਜਿਵੇਂ ਸਤ= ਸ੍ਰੇਸ਼ਟ ਪੁੱਤਰ ਦੇ ਪੈਦਾ ਹੋਣ ਕਰ ਕੇ ਕੁਲ ਦਾ ਸਾਰਾ ਅਪਜਸ ਮਿਟੰਤ= ਮਿਟ ਜਾਂਦਾ ਹੈ। ਸੰਸਾਰ ਵਿਖੇ ਪੁੱਤਰ ਪੈਦਾ ਹੋਵੇ ਤਾਂ ਸਰਵਨ ਜੇਹਾ ਹੋਵੇ:

ਜੈਸੇ ਮਾਤ ਪਿਤਾ ਕੇਰੀ ਸੇਵਾ 'ਸਰਵਨ' ਕੀਨੀ,
ਸਿਖ ਬਿਰਲੋ ਈ ਗੁਰੁ ਸੇਵਾ ਠਹਿਰਾਵਈ। *(ਭਾਈ ਗੁਰਦਾਸ ਜੀ, ਕਬਿੱਤ ੬੯)*

ਫਿਰ ਧ੍ਰੂਅ ਤੇ ਪ੍ਰਹਿਲਾਦ ਵਰਗਾ ਭਜਨੀਕ ਪੁੱਤਰ ਪੈਦਾ ਹੋਵੇ:

ਰਾਮ ਜਪਉ ਜੀਅ ਐਸੇ ਐਸੇ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥ ੧॥

*(ਗਉੜੀ ਕਬੀਰ ਜੀ, ਪੰਨਾ ੩੩੭)*

ਫਿਰ ਭਗੀਰਥ ਵਰਗਾ ਨੇਕ ਪੁੱਤਰ ਹੋਵੇ ਜਿਸ ਨੇ ਭਗਵਾਨ ਦੀ ਭਗਤੀ ਤੇ ਤਪ ਕਰ ਕੇ ਮਾਤਲੋਕ ਵਿਖੇ ਗੰਗਾ ਲਿਆ ਕੇ ਆਪਣੀਆਂ ਸਾਰੀਆਂ ਕੁਲਾਂ ਤਾਰ ਦਿੱਤੀਆਂ ਹਨ।

### ਸਾਖੀ—ਭਗੀਰਥ ਤਪੇ ਦੀ ਗੰਗਾ ਲਿਆਉਣ ਦੀ

ਇਕ ਸਮੇਂ "ਸਘੜ" ਰਾਜਾ ਨੇ ਅਸਮੇਧ ਯੱਗ ਦੀ ਸੰਪੂਰਨਤਾ ਲਈ ਧਰਤੀ ਦੇ ਸਾਰੇ ਰਾਜਿਆਂ ਨੂੰ ਜਿੱਤਣ ਵਾਸਤੇ ਘੋੜਾ ਛੱਡਿਆ। ਉਸ ਘੋੜੇ ਮਗਰ ਇਸ ਦਾ ਸੱਠ ਹਜ਼ਾਰ ਪੁੱਤਰ ਸੈਨਾ ਸਮੇਤ ਗਿਆ। ਜਦੋਂ ਧਰਤੀ ਦਾ ਕਾਫੀ ਚੱਕਰ ਕੱਟ ਕੇ ਸਾਰੇ ਰਾਜੇ ਆਪਣੇ ਅਧੀਨ ਕਰ ਲਏ ਤਾਂ ਇੰਦਰ ਨੂੰ ਫਿਕਰ ਪੈ ਗਿਆ ਕਿ "ਸਘੜ" ਰਾਜਾ ਅਸਮੇਧ ਯੱਗ ਦੁਆਰਾ ਇੰਦਰ ਪਦਵੀ ਦਾ ਮਾਲਕ ਨਾ ਬਣ ਜਾਵੇ। ਉਸ ਸਮੇਂ ਇੰਦਰ ਨੇ ਗੁਪਤ ਰੂਪ ਤੇ ਘੋੜਾ ਫੜ ਕੇ ਜਿਥੇ ਕਪਲ ਮੁਨੀ ਤਪੱਸਿਆ ਕਰ ਰਿਹਾ ਸੀ, ਲਿਜਾ ਕੇ ਉਸ ਦੀ ਕੁਟੀਆ ਦੇ ਪਿਛਲੇ ਪਾਸੇ ਬੰਨ੍ਹ ਦਿੱਤਾ। ਇਹ ਵੀ ਘੋੜਾ ਲਭਦੇ ਲਭਾਉਂਦੇ ਓਥੇ ਆ ਪਹੁੰਚੇ। ਰਿਸ਼ੀ ਦੇ ਆਸ਼ਰਮ ਤੇ ਘੋੜਾ ਬੱਝਿਆ ਦੇਖ ਕੇ ਇਹਨਾਂ ਨੂੰ ਬੜਾ ਗੁੱਸਾ ਆਇਆ। ਤਪ ਕਰਦੇ ਹੋਏ ਰਿਖੀ ਦੀ ਪਿੱਠ ਵਿਚ ਲੱਤ ਮਾਰ ਕੇ ਕਿਹਾ- "ਰਾਜਿਆਂ ਨਾਲ ਮੱਥਾ ਲਾ ਕੇ ਏਥੇ ਪਖੰਡ ਖਿਲਾਰ ਬੈਠਾ ਹੈਂ?"

ਜਦੋਂ ਰਿਖੀ ਦੇ ਤਮੋਗੁਣ ਸਹਿਤ ਨੇਤਰ ਖੁਲ੍ਹੇ ਤਾਂ ਸਘੜ ਦਾ ਸੱਠ ਹਜ਼ਾਰ ਪੁੱਤਰ ਭਸਮ ਹੋ ਗਿਆ। ਉਹਨਾਂ ਦੀ ਕਲਿਆਨ ਨਮਿੱਤ ਇਹਨਾਂ ਦੀ ਸੰਤਾਨ ਨੇ ਬੜੇ ਜਤਨ ਕੀਤੇ। "ਅੰਸਮਾਨ" ਰਾਜੇ ਨੇ ਆਪਣੇ ਪੁੱਤਰ

ਦਲੀਪ ਨੂੰ ਰਾਜ ਦੇ ਕੇ ਧਰਤੀ ਤੇ ਗੰਗਾ ਲਿਆਉਣ ਵਾਸਤੇ ਤਪ ਕਰਨਾ ਸ਼ੁਰੂ ਕਰ ਦਿੱਤਾ ਪਰ ਉਸ ਦਾ ਵਿਚੇ ਹੀ ਸਰੀਰ ਛੁੱਟ ਗਿਆ। ਫੇਰ ਉਸ ਦੇ ਪੁੱਤਰ "ਦਲੀਪ" ਨੇ ਤਪ ਕੀਤਾ ਉਹ ਵੀ ਗੰਗਾ ਨੂੰ ਲਿਆ ਨਾ ਸਕਿਆ। ਫਿਰ ਉਸ ਦੇ ਪੁੱਤਰ "ਭਗੀਰਥ" ਨੇ ਤਪੱਸਿਆ ਦੁਆਰਾ ਗੰਗਾ ਨੂੰ ਪ੍ਰਸੰਨ ਕੀਤਾ ਤਾਂ ਗੰਗਾ ਨੇ ਕਿਹਾ- 'ਵਰ ਮੰਗ!' ਉਸ ਨੇ ਆਪਣੇ ਪਿੱਤਰਾਂ ਦੇ ਕਲਿਆਨ ਨਮਿੱਤ ਗੰਗਾ ਨੂੰ ਧਰਤੀ ਤੇ ਆਉਣ ਵਾਸਤੇ ਬੇਨਤੀ ਕੀਤੀ। ਗੰਗਾ ਨੇ ਕਿਹਾ- "ਮਾਤਲੋਕ 'ਤੇ ਮੇਰੇ ਵੇਗ ਨੂੰ ਕੌਣ ਝਲੇਗਾ?"

ਉਸ ਸਮੇਂ ਭਗੀਰਥ ਨੇ ਸ਼ਿਵ ਜ਼ੀ ਨੂੰ ਅਰਾਧਨਾ ਕੀਤਾ ਤਾਂ ਸ਼ਿਵਾ ਨੇ ਪ੍ਰਸੰਨ ਹੋ ਕੇ ਕਿਹਾ- "ਵਰ ਮੰਗ!" ਭਗੀਰਥ ਨੇ ਬੇਨਤੀ ਕੀਤੀ- "ਮਹਾਰਾਜ! ਗੰਗਾ ਦੇ ਪਰਵਾਹ ਨੂੰ ਕਿਸੇ ਤਰ੍ਹਾਂ ਰੋਕੋ!" ਉਸ ਵੇਲੇ ਸ਼ਿਵਾਂ ਨੇ ਆਪਣੀਆਂ ਜਟਾਂ ਇਤਨੀਆਂ ਵਧਾਈਆਂ ਕਿ ਇਕ ਸਾਲ ਵਾਸਤੇ ਗੰਗਾ ਨੂੰ ਬਾਹਰ ਜਾਣ ਵਾਸਤੇ ਰਸਤਾ ਨਾ ਮਿਲਿਆ (ਉਸ ਵੇਲੇ ਤੋਂ ਸ਼ਿਵ ਜੀ ਦਾ ਨਾਮ ਗੰਗਾਧਰ ਪੈ ਗਿਆ)। ਫੇਰ ਸ਼ਿਵ ਜੀ ਨੂੰ ਪ੍ਰਸੰਨ ਕੀਤਾ ਤਾਂ ਸ਼ਿਵ ਜੀ ਨੇ ਆਪਣੀ ਇਕ ਲਿਟ ਦੁਆਰਾ ਗੰਗਾ ਨੂੰ ਰਸਤਾ ਦਿੱਤਾ।

ਉਸ ਸਮੇਂ ਉਸ ਦੀਆਂ ਤਿੰਨ ਧਾਰਾ ਬਣ ਗਈਆਂ। ਇਕ ਧਾਰਾ ਅਕਾਸ਼ ਨੂੰ ਚਲੀ ਗਈ ਦੇਵਤਿਆਂ ਨੇ ਇਸ ਦਾ ਨਾਮ "ਮੰਦਾਕਨੀ" ਰੱਖ ਲਿਆ। ਦੂਸਰੀ ਧਾਰਾ ਪਾਤਾਲ ਨੂੰ ਗਈ ਜਿਸ ਦਾ "ਪ੍ਰਭਾਵਤੀ" ਨਾਮ ਪ੍ਰਸਿੱਧ ਹੋ ਗਿਆ। ਤੀਜੀ ਧਾਰਾ ਗੰਗਾ ਰੂਪ ਹੋ ਕੇ ਭਗੀਰਥ ਦੇ ਰਥ ਮਗਰ ਅਨੇਕਾਂ ਪਰਬਤਾਂ ਤੇ ਜੰਗਲਾਂ ਨੂੰ ਭੰਨਦੀ ਹੋਈ ਮਾਤ ਲੋਕ ਵੱਲ ਚੱਲ ਪਈ।

ਅੱਗੇ "ਜਾਹਨਵੀ-ਰਿਖੀ" ਪੂਜਾ ਦੀ ਸਮੱਗ੍ਰੀ ਰੱਖ ਕੇ ਪਾਠ ਪੂਜਾ ਕਰ ਰਿਹਾ ਸੀ। ਇਸ ਨੇ ਉਸ ਦੀ ਪੂਜਾ ਕਰਨ ਦੀ ਸਾਰੀ ਸਮੱਗ੍ਰੀ ਰੋੜ੍ਹ ਦਿਤੀ। 'ਜਾਹਨਵੀ' ਰਿਖੀ ਨੇ ਕ੍ਰੋਧਿਤ ਹੋ ਕੇ ਇਸ ਨੂੰ ਵੈਰਾਟ ਰੂਪ ਧਾਰਨ ਕਰ ਕੇ ਪੀ ਲਿਆ। ਫੇਰ ਭਗੀਰਥ ਨੇ ਸੇਵਾ ਦੁਆਰੇ ਜਾਹਨਵੀ ਦੀ ਖੁਸ਼ੀ ਲੀਤੀ ਤਾਂ ਉਸ ਨੇ ਆਪਣੇ (ਜਾਨੂ) ਗੋਡਿਆਂ ਦੁਆਰਾ ਗੰਗਾ ਨੂੰ ਫੇਰ ਪ੍ਰਗਟ ਕੀਤਾ ਜਿਸ ਕਰ ਕੇ ਇਸ ਦਾ ਨਾਮ ਹੀ ਜਾਹਨਵੀ ਪੈ ਗਿਆ।

ਅੰਤ ਨੂੰ ਸਘੜ ਦੇ ਪੁੱਤਰਾਂ ਦੀ ਸਵਾਹ ਦੇ ਢੇਰ ਨੂੰ ਗੰਗਾ ਨੇ ਆਪਣੀ ਗੋਦ ਵਿਚ ਨਿਵਾਸ ਦਿੱਤਾ। ਪ੍ਰਵਾਹ ਨਾਲ ਸਾਰੀ ਰਾਖ ਰੋੜ੍ਹ ਕੇ ਆਪਣੇ ਵਿਚ ਮਿਲਾ ਲਈ ਤੇ ਇਨ੍ਹਾਂ ਨੂੰ ਸੁਰਗ ਦਾ ਸੁਖ ਦਿੱਤਾ। ਇਉਂ ਭਗੀਰਥ ਵਰਗੇ ਸਤ ਪਰਤੱਗੀ ਪਿਤਰ ਭਗਤ, ਪੁੱਤਰ ਆਪਣੇ ਬਜ਼ੁਰਗਾਂ ਦੀ ਸੇਵਾ ਕਰ ਕੇ ਅਪਜਸ ਨੂੰ ਮੇਟ ਲੈਂਦੇ ਹਨ।

## ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ ॥

ਤੈਸੇ ਸਿਮਰਤਬ੍ਯ= ਸਿਮਰਨ ਯੋਗ ਜੋ ਗੁਰਮੰਤਰ ਹੈ ਤਿਸ ਨੂੰ ਹਿਰਦੇ ਵਿਚ ਧਾਰਨ ਕਰਨ ਨਾਲ ਸਾਰੇ ਪਾਪ ਮਿਟ ਜਾਂਦੇ ਹਨ।

**ਦੂਜਾ ਅਰਥ-**

ਸਤ ਦੀ ਪ੍ਰਾਪਤੀ ਵਾਸਤੇ ਜੋ ਪੁਰਸ਼ ਗੁਰਾਂ ਦੇ ਮੰਤਰ ਦੁਆਰਾ ਆਪਣੇ ਹਿਰਦੇ ਵਿਖੇ ਸਿਮਰਤਬ੍ਯ- ਸਿਮਰਤ+ਅਬ= ਅਬਿਨਾਸੀ ਪ੍ਰਭੂ ਨੂੰ ਸਿਮਰਦਾ ਹੈ ਤੇ= ਉਹ ਸ੍ਰੇਸ਼ਟ ਪੁੱਤਰ ਹੈ। ਉਸ ਕਰ ਕੇ ਸਾਰਾ ਅਪਜੱਸ ਮਿਟ ਜਾਂਦਾ ਹੈ, ਇਸ ਕਰ ਕੇ ਗੁਰਮੰਤਰ ਗ੍ਰਹਿਣ ਕਰਨਾ ਅਤੀ ਜ਼ਰੂਰੀ ਹੈ। ਗੁਰਮੰਤਰ ਦੇ ਵਿਚ ਦੂਜੀ ਇਹ ਵਿਸ਼ੇਸ਼ਤਾ ਹੈ ਕਿ-

## ਪ੍ਰੀਤਮ ਭਗਵਾਨ ਅਚੁਤ

ਅਚੁਤ= ਅਗਿਣ ਭਗਵਾਨ ਪ੍ਰੀਤਮ ਦੀ ਪ੍ਰਾਪਤੀ ਕਰਵਾ ਦੇਂਦਾ ਹੈ।

ਗੁਰਮੰਤਰ ਵਿਖੇ ਤੀਜੀ ਵਿਸ਼ੇਸ਼ਤਾ ਇਹ ਭੀ ਹੈ ਕਿ-

## ਨਾਨਕ ਸੰਸਾਰ ਸਾਗਰ ਤਾਰਣਹ ॥੧੪॥

ਸਤਿਗੁਰ ਦੇਵ ਜੀ ਆਖਦੇ ਹਨ- ਸੰਸਾਰ-ਸਮੁੰਦਰ ਤੋਂ ਵੀ ਪਾਰ ਤਾਰਣਹ= ਕਰ ਦੇਂਦਾ ਹੈ॥੧੪॥

ਹੁਣ ਗੁਰਮੁਖਾਂ ਦੀ ਅਵਸਥਾ ਵਰਣਨ ਕਰਦੇ ਹਨ-

## ਮਰਣੰ ਬਿਸਰਣੰ ਗੋਬਿੰਦਹ ਜੀਵਣੰ ਹਰਿ ਨਾਮ ਧ੍ਯਾਵਣਹ ॥

ਵਾਹਿਗੁਰੂ ਨਾਮ ਦੇ ਬਿਸਰਣੰ= ਭੁਲਣ ਕਰ ਕੇ ਗੁਰਮੁਖਾਂ ਦਾ ਮਰਨਾ ਹੁੰਦਾ ਹੈ ਅਤੇ ਹਰੀ ਨਾਮ ਦੇ ਧਿਆਉਣ ਨਾਲ ਗੁਰਮੁਖਾਂ ਦਾ ਜੀਵਣਾ ਹੁੰਦਾ ਹੈ।

*ਯਥਾ*- ਆਖਾ ਜੀਵਾ ਵਿਸਰੈ ਮਰਿ ਜਾਉ॥ *(ਆਸਾ ਮਹਲਾ ੧, ਪੰਨਾ ੩੪੯)*

ਬੇਨਤੀ ਕੀਤੀ ਕਿ ਉਹ ਹਰੀ ਕਿਵੇਂ ਲੱਭਦਾ ਹੈ? *ਗੁਰ ਉੱਤਰ-*

## ਲਭਣੰ ਸਾਧ ਸੰਗੇਣ ਨਾਨਕ ਹਰਿ ਪੂਰਬਿ ਲਿਖਣਹ ॥੧੫॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਪੂਰਬਲੇ ਸ੍ਰੇਸ਼ਟ ਕਰਮਾਂ ਦੇ ਲਿਖੇ ਅਨੁਸਾਰ ਸੰਤਾਂ ਦੇ ਸੰਗ ਵਿਚੋਂ ਹਰੀ ਲੱਭਦਾ ਹੈ॥ ੧੫॥

ਪੁਨਾ ਬੇਨਤੀ ਕੀਤੀ- ਜਿਨ੍ਹਾਂ ਸੰਤਾਂ ਦੀ ਸੰਗਤ ਕਰਨ ਨਾਲ ਹਰੀ ਲੱਭਦਾ ਹੈ, ਉਹ ਸੰਤ ਕੈਸੇ ਹਨ? *ਗੁਰ ਉੱਤਰ-*

## ਦਸਨ ਬਿਹੂਨ ਭੁਯੰਗੰ ਮੰਤ੍ਰੰ ਗਾਰੁੜੀ ਨਿਵਾਰੰ ॥

**ਦ੍ਰਿਸ਼ਟਾਂਤ-** ਜਿਸ ਤਰ੍ਹਾਂ ਗਾਰੁੜੀ ਪੁਰਸ਼ ਗਾਰੜੂ ਮੰਤਰ ਨੂੰ ਪੜ੍ਹ ਕੇ ਭੁਯੰਗੰ= ਸੱਪ ਨੂੰ ਦਸਨ ਬਿਹੂਨ= ਦੰਦਾਂ ਤੋਂ ਬਿਨਾਂ ਕਰ ਦੇਂਦਾ ਹੈ ਅਤੇ ਉਸ ਸੱਪ ਦੀ ਵਿਹੁ ਨੂੰ ਵੀ ਨਿਵਾਰੰ= ਦੂਰ ਕਰ ਦਿੰਦਾ ਹੈ। ਤੈਸੇ ਹੀ ਮਹਾਤਮਾ ਆਪਣੇ ਉਪਦੇਸ਼ ਰੂਪ ਗਾਰੜੂ ਮੰਤਰ ਨੂੰ ਪੜ੍ਹ ਕੇ ਮਾਇਆ ਰੂਪ ਸੱਪਣੀ ਨੂੰ ਕਾਮ ਆਦਿਕਾਂ ਰੂਪ ਦੰਦਾਂ ਤੋਂ ਬਿਨਾਂ ਅਤੇ ਵਿਸ਼ਿਆਂ ਰੂਪ ਵਿਹੁ ਦੂਰ ਕਰ ਦਿੰਦੇ ਹਨ।

## ਬ੍ਯਾਧਿ ਉਪਾੜਣ ਸੰਤੰ॥ਨਾਨਕ ਲਬਧ ਕਰਮਣਹ ॥੧੬॥

ਸੰਤ ਜਨ ਸਾਰੀਆਂ ਬ੍ਯਾਧਿ= ਪੀੜਾਂ ਨੂੰ ਉਪਾੜਣ= ਪੁੱਟ ਦਿੰਦੇ ਹਨ।

*ਅਥਵਾ*- ਆਧ, ਬਿਆਧ, ਉਪਾਧ ਰੂਪ ਰੋਗਾਂ ਨੂੰ ਪੁੱਟ ਦਿੰਦੇ ਹਨ।

ਸਤਿਗੁਰੂ ਜੀ ਆਖਦੇ ਹਨ- ਐਸੇ ਸਮਰੱਥ ਸੰਤ ਸ੍ਰੇਸ਼ਟ ਕਰਮਾਂ ਨਾਲ ਲਭਦੇ ਭਾਵ ਮਿਲਦੇ ਹਨ॥ ੧੬॥

ਪੁਨਾ ਬੇਨਤੀ ਕੀਤੀ- ਜਿਸ ਭਗਵਾਨ ਨੂੰ ਪਾ ਕੇ ਸੰਤ ਜਨ ਐਸੀ ਤਾਕਤ ਵਾਲੇ ਹੋਏ ਹਨ, ਉਹ ਭਗਵਾਨ ਕਿਥੇ ਰਹਿੰਦਾ ਹੈ? ਆਪ ਦਾ ਪ੍ਰੇਮ ਕਿਸ ਵਿਚ ਲੱਗ ਰਿਹਾ ਹੈ? ਤੇ ਉਸ ਭਗਵਾਨ ਦਾ ਦਰਸ਼ਨ ਕਿਸ ਤਰ੍ਹਾਂ ਹੁੰਦਾ ਹੈ? *ਗੁਰ ਉੱਤਰ-*

## ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ ॥

ਜਥ ਕਥ= ਜਿਥੇ ਕਿਥੇ ਵੇਖੀਦਾ ਹੈ ਤਿਥੇ ਹੀ ਉਹ ਭਗਵਾਨ ਰਮਣੰ= ਵਿਆਪਕ ਹੈ ਤੇ ਸਾਰੇ ਜੀਵ ਉਸ ਦੀ ਸ਼ਰਨ ਵਿਖੇ ਹਨ।

## ਤਥ ਲਗਣੰ ਪ੍ਰੇਮ ਨਾਨਕ ਪਰਸਾਦੰ ਗੁਰ ਦਰਸਨਹ ॥੧੭॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਪਿਆਰਿਓ! ਤਥ= ਤਿਸ ਭਗਵਾਨ ਵਿਚ ਅਸਾਡਾ ਪਰੇਮ

ਲੱਗ ਰਿਹਾ ਹੈ ਅਤੇ ਗੁਰਾਂ ਦੀ ਪਰਸਾਦੰ= ਕਿਰਪਾ ਦ੍ਰਿਸ਼ਟੀ ਕਰ ਕੇ ਉਸ ਭਗਵਾਨ ਦਾ ਦਰਸ਼ਨ ਹੁੰਦਾ ਹੈ।

**ਦੂਜਾ ਅਰਥ-**

ਜਿਸ ਕਿਸ ਜਗ੍ਹਾ ਤੇ ਪ੍ਰਭੂ ਰਵ ਰਿਹਾ ਹੈ ਅਤੇ ਜੋ ਵਾਹਿਗੁਰੂ ਸਰਬ ਜੀਵਾਂ ਦਾ ਸਰਣੰ= ਆਸਰਾ ਰੂਪ ਹੈ। ਗੁਰੂ ਦੀ ਕਿਰਪਾ ਅਤੇ ਗੁਰੂ ਦੇ ਦਰਸ਼ਨ ਕਰ ਕੇ ਉਸ ਪਰਮਾਤਮਾ ਵਿਚ ਪ੍ਰੇਮ ਲੱਗਦਾ ਹੈ॥ ੧੭॥

## ਚਰਣਾਰਬਿੰਦ ਮਨ ਬਿਧੵੰ ਸਿਧੵੰ ਸਰਬ ਕੁਸਲਣਹ॥

ਜਿਸ ਪੁਰਸ਼ ਦਾ ਮਨ ਵਾਹਿਗੁਰੂ ਦੇ ਚਰਨਾ ਕੰਵਲਾਂ ਉਪਰ ਬਿਧੵੰ= ਤਦਾਕਾਰ ਹੋਇਆ ਹੈ।

ਤਿਸ ਪੁਰਸ਼ ਨੂੰ ਸਾਰੀਆਂ ਕੁਸਲਣਹ= ਖੁਸ਼ੀਆਂ ਸਿਧੵੰ= ਪ੍ਰਾਪਤ ਹੋਈਆਂ ਹਨ।

*ਅਥਵਾ-* ਤਿਸ ਪੁਰਸ਼ ਨੂੰ ਸਾਰੀਆਂ ਸਿਧੵੰ= ਰਿੱਧੀਆਂ ਸਿੱਧੀਆਂ ਤੇ ਮੁਕਤੀਆਂ ਦੇ ਸਹਿਤ ਸਾਰੇ ਕੁਸਲਣਹ= ਸੁਖ ਪ੍ਰਾਪਤ ਹੋਏ ਹਨ।

ਪੁਨਾ ਬੇਨਤੀ ਕੀਤੀ- ਇਸ ਗਾਥਾ ਨਾਮੇ ਬਾਣੀ ਨੂੰ ਕੌਣ ਗਾਉਂਦੇ ਹਨ? *ਗੁਰ ਉੱਤਰ-*

## ਗਾਥਾ ਗਾਵੰਤਿ ਨਾਨਕ ਭਬੵੰ ਪਰਾ ਪੂਰਬਣਹ॥ ੧੮॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਪਿਆਰਿਓ! ਇਸ ਗਾਥਾ= ਕਥਾ ਨੂੰ ਭਬੵੰ= ਚਤੁਰ ਪੁਰਸ਼, ਵਾ:-ਪ੍ਰਗਟ, *ਅਥਵਾ-* ਭਬੵੰ= ਭਾਗਾਂ ਵਾਲੇ ਪੁਰਸ਼ ਪਰਾ ਪੂਰਬਣਹ= ਉਤਰੋ ਉਤਰੀ ਅਰਥਾਤ ਪੁਸ਼ਤ ਦਰ ਪੁਸ਼ਤ ਭਾਵ ਪੀੜ੍ਹੀ-ਦਰ-ਪੀੜ੍ਹੀ ਗਾਵੰਤਿ= ਗਾਉਂਦੇ ਹਨ।

*ਅਥਵਾ-* ਨਾਨਕ ਭਬੵੰ= ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਜਿਸ ਦੇ ਪੂਰਬਣਹ= ਪੂਰਬਲੇ ਪਰਾ= ਉਤਕ੍ਰਿਸ਼ਟ ਭਾਗ ਹਨ, ਉਹ ਪੁਰਸ਼ ਇਸ ਗਾਥਾ ਨੂੰ ਗਾਉਂਦੇ ਹਨ॥੧੮॥

ਪੁਨਾ ਬੇਨਤੀ ਕੀਤੀ- ਇਸ ਸੰਸਾਰ-ਸਮੁੰਦਰ ਤੋਂ ਕੌਣ ਤਰਦਾ ਹੈ? *ਗੁਰ ਉੱਤਰ-*

## ਸੁਭ ਬਚਨ ਰਮਣੰ ਗਵਣੰ ਸਾਧਸੰਗੇਣ ਉਧਰਣਹ॥

ਜੋ ਪੁਰਸ਼ ਸੰਤਾਂ ਦੀ ਸੰਗਤ ਵਿਖੇ ਗਵਣੰ= ਚਲ ਕੇ ਜਾਂਦਾ ਹੈ ਤੇ ਉਥੇ ਬੈਠ ਕੇ ਸ਼ੁਭ= ਚੰਗੇ-ਚੰਗੇ ਬਚਨਾਂ ਨੂੰ ਰਮਣੰ= ਉਚਾਰਦਾ ਹੈ, ਉਹ ਪੁਰਸ਼ ਸੰਸਾਰ-ਸਾਗਰ ਤੋਂ ਉਧਰਣਹ= ਤਰ ਜਾਂਦਾ ਹੈ।

## ਸੰਸਾਰ ਸਾਗਰੰ ਨਾਨਕ ਪੁਨਰਪਿ ਜਨਮ ਨ ਲਭ੍ਯਤੇ॥ ੧੯॥

ਸਤਿਗੁਰ ਦੇਵ ਜੀ ਆਖਦੇ ਹਨ-ਸੰਸਾਰ-ਸਾਗਰ ਵਿਖੇ ਉਸ ਪੁਰਸ਼ ਦਾ ਪੁਨਰਪਿ= ਪੁਨ+ਅਪੀ= ਫਿਰ ਨਿਸਚੇ ਕਰ ਕੇ ਦੂਜੀ ਵਾਰ ਜਨਮ ਨ ਲਭ੍ਯਤੇ= ਨਹੀਂ ਪ੍ਰਾਪਤ ਹੁੰਦਾ ਭਾਵ ਫਿਰ ਜੰਮਦਾ ਮਰਦਾ ਨਹੀਂ ॥੧੯॥

## ਬੇਦ ਪੁਰਾਣ ਸਾਸਤ੍ਰ ਬੀਚਾਰੰ॥ ਏਕੰਕਾਰ ਨਾਮ ਉਰ ਧਾਰੰ॥

ਜੋ ਪੁਰਸ਼ ਨਿਸ਼ਕਪਟਤਾ ਦੇ ਸਹਿਤ ਚਾਰ ਵੇਦ, ਅਠਾਰਾਂ ਪੁਰਾਣ, ਛੇ ਸ਼ਾਸਤ੍ਰ ਇਨ੍ਹਾਂ ਦੇ ਸਿਧਾਂਤ ਨੂੰ ਵਿਚਾਰ ਕੇ-ਇਕ ਅਦੁਤੀ ਵਾਹਿਗੁਰੂ ਦੇ ਨਾਮ ਦਾ ਚਿੰਤਨ ਕਰਨਾ ਹਿਰਦੇ ਵਿਚ ਧਾਰਦਾ ਹੈ।

*ਅਥਵਾ-* ਜੋ ਪੁਰਸ਼ ਏਕੰਕਾਰ ਦੇ ਨਾਮ ਨੂੰ ਹਿਰਦੇ ਵਿਚ ਧਾਰਦਾ ਹੈ, ਸਮਝੋ ਉਸ ਨੇ ਵੇਦ ਪੁਰਾਣ ਅਤੇ ਸਾਰੇ ਸ਼ਾਸਤ੍ਰਾਂ ਨੂੰ ਵਿਚਾਰ ਲਿਆ ਹੈ।

## ਕੁਲਹ ਸਮੂਹ ਸਗਲ ਉਧਾਰੰ॥ ਬਡਭਾਗੀ ਨਾਨਕ ਕੋ ਤਾਰੰ॥ ੨੦॥

ਉਹ ਪੁਰਸ਼ ਆਪਣੀਆਂ ਸਮੂਹ= ਸਾਰੀਆਂ ਕੁਲਾਂ ਨੂੰ ਸਾਰੇ ਸੰਸਾਰ ਤੋਂ ਤਾਰ ਲੈਂਦਾ ਹੈ।

*ਅਥਵਾ-* ਸਮੂੰਹ ਕੁਲਾਂ ਦੇ ਸਾਰੇ ਜੀਵਾਂ ਨੂੰ ਉਧਾਰਦਾ ਹੈ।

*ਯਥਾ-* ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ॥
ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ॥ ੨॥ ੨੧॥

*(ਦੇਵਗੰਧਾਰੀ ਮਹਲਾ ੫, ਪੰਨਾ ੫੩੨)*

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਕੋਈ ਵਡਭਾਗੀ ਪੁਰਸ਼ ਹੀ ਸਾਰੀਆਂ ਕੁਲਾਂ ਨੂੰ ਤਾਰ ਸਕਦਾ ਹੈ।

*ਅਥਵਾ-* ਓਹ ਕੋਈ ਵਡਭਾਗੀ ਪੁਰਸ਼ ਆਪਣੇ ਆਪ ਨੂੰ ਵੀ ਤਾਰ ਲੈਂਦਾ ਹੈ॥੨੦॥

## ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ॥

ਜੋ ਪੁਰਸ਼ ਸ਼ਰਧਾ ਭਾਵਨਾ ਨਾਲ ਪਰਮੇਸ਼ਰ ਦਾ ਨਾਮ-ਸਿਮਰਨਾ ਕਰਦਾ ਹੈ, ਉਹ ਪੁਰਸ਼ ਸਮੂਹ ਕੁਲਾਂ ਨੂੰ ਤਾਰਦਾ ਹੈ।

## ਲਬਧਿਅੰ ਸਾਧਸੰਗੇਣ ਨਾਨਕ ਬਡਭਾਗੀ ਭੇਟੰਤਿ ਦਰਸਨਹ॥ ੨੧॥

ਸਤਿਗੁਰ ਦੇਵ ਜੀ ਆਖਦੇ ਹਨ- ਪਰ— ਵਾਹਿਗੁਰੂ ਦਾ ਸਿਮਰਨ ਸੰਤਾਂ ਦੇ ਸੰਗੇਣ= ਸੰਗ ਕਰ ਕੇ ਲਬਧਿਅੰ= ਲਭਦਾ ਹੈ, ਜਿਸ ਨੂੰ ਲੱਭਿਆ ਹੈ ਉਸੇ ਵਡਭਾਗੀ ਪੁਰਸ਼ ਨੂੰ ਭਗਵਾਨ ਦਾ ਦਰਸ਼ਨ ਭੇਟੰਤਿ= ਪ੍ਰਾਪਤ ਹੋਇਆ ਹੈ॥ ੨੧॥

ਪੁਨਾ ਬੇਨਤੀ ਕੀਤੀ- ਉਹ ਪ੍ਰਮਾਤਮਾ ਲੱਭਿਆ ਕਿਸ ਨੂੰ ਹੈ? *ਗੁਰ ਉੱਤਰ-*

## ਸਰਬ ਦੋਖ ਪਰੰ ਤਿਆਗੀ ਸਰਬ ਧਰਮ ਦ੍ਰਿੜੰਤਣਃ॥

ਜਿਸ ਮਨੁੱਖ ਨੇ ਸਾਰਿਆਂ ਦੋਸ਼ਾਂ ਨੂੰ ਪਰੰ ਤਿਆਗੀ= ਦੂਰ ਤਿਆਗ ਦਿੱਤਾ ਹੈ ਅਤੇ ਸਭਨਾਂ ਵਿਚ ਰਹਿ ਕੇ ਆਪਣੇ ਸ੍ਵੈ-ਧਰਮ ਨੂੰ ਦ੍ਰਿੜੰਤਣਃ= ਦ੍ਰਿੜ੍ਹ ਕੀਤਾ ਹੈ।

*ਅਥਵਾ-* ਸਰਬ ਧਰਮਾਂ ਦੇ ਚਲਾਉਣ ਵਾਲੇ ਪ੍ਰਭੂ ਨੂੰ ਆਪਣੇ ਚਿੱਤ ਵਿਖੇ ਦ੍ਰਿੜ੍ਹ ਕੀਤਾ ਹੈ।

## ਲਬਧੇਣਿ ਸਾਧ ਸੰਗੇਣਿ ਨਾਨਕ ਮਸਤਕਿ ਲਿਖ੍ਣਃ॥ ੨੨॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਮੱਥੇ ਦੇ ਸ੍ਰੇਸ਼ਟ ਲੇਖ ਲਿਖੇ ਹੋਏ ਦੇ ਅਨੁਸਾਰ ਸਾਧਸੰਗੇਣਿ= ਸੰਤਾਂ ਦੇ ਸਤਿਸੰਗ ਵਿਚੋਂ ਉਹਨਾਂ ਪੁਰਸ਼ਾਂ ਨੂੰ ਪਰਮਾਤਮਾ ਲਬਧੇਣਿ= ਲੱਭਿਆ ਹੈ।

*ਅਥਵਾ-* ਸਾਰਿਆਂ ਦੋਸ਼ਾਂ ਦੇ ਤਿਆਗਣ ਦਾ ਜੋ ਫਲ ਹੈ ਅਤੇ ਸਾਰੇ ਧਰਮਾਂ ਦੇ ਦ੍ਰਿੜ੍ਹ ਕਰਨ ਦਾ ਜੋ ਫਲ ਹੈ, ਉਹ ਸੰਤਾਂ ਦੇ ਸੰਗ ਕਰਨ ਨਾਲ ਲੱਭਦਾ ਹੈ ਪਰ ਸੰਤਾਂ ਦਾ ਸੰਗ, ਮੱਥੇ ਦੇ ਲਿਖੇ* ਅਨੁਸਾਰ ਮਿਲਦਾ ਹੈ॥ ੨੨॥

## ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣਃ॥

ਉਹ ਅਕਾਲ ਪੁਰਖ ਹੋਯੋ= ਪਿੱਛੇ ਭੂਤ ਕਾਲ ਵਿਖੇ ਹੈ ਸੀ, ਹੁਣ ਵਰਤਮਾਨ ਕਾਲ ਵਿਖੇ ਹੈ, ਹੋਵੰਤੋ=

---

**ਕਹਿਣਾ ਉਸੀ ਪਹਿ ਜੋ ਮਾਨਹਿ ਕਹਿਣਾ, ਨ ਮਾਨਹਿ ਕਹਿਣਾ ਤਾਂ ਕਿਆ ਕਹਿਣਾ।*
*ਬਹਿਣਾ ਉਸੀ ਪਹਿ ਜੋ ਲਖੇ ਗੁਣ ਕੋ, ਨ ਲਖੇ ਗੁਣ ਕੋ ਤਾਂ ਕਿਆ ਬਹਿਣਾ।*
*ਰਹਿਣਾ ਉਸੀ ਪਹਿ ਜੋ ਰਾਖੇ ਹਿਤ ਸਿਉ, ਨ ਰਾਖੇ ਹਿਤ ਸਿਉ ਤਾਂ ਕਿਆ ਰਹਿਣਾ।*
*ਲਹਿਣਾ ਓਹੀ ਜੋ ਲਿਖਾ ਲਿਲਾਰ ਮੇਂ, ਨਾ ਲਿਖਾ ਲਿਲਾਰ ਮੇਂ ਤਾਂ ਕਿਆ ਲਹਿਣਾ।*

ਅੱਗੇ ਭਵਿੱਖਤ ਕਾਲ ਵਿਖੇ ਭੀ ਹੋਵੇਗਾ ਭਾਵ ਤਿੰਨਾਂ ਕਾਲਾਂ ਵਿਚ ਵਿਆਪਕ ਹੈ।

*ਯਥਾ-* ਹੈ ਤੂਹੈ ਤੂ ਹੋਵਨਹਾਰ॥ ਅਗਮ ਅਗਾਧਿ ਊਚ ਆਪਾਰ॥ *(ਪੰਨਾ ੭੨੪)*

ਅਤੇ ਸੰਪੂਰਣਃ- ਸਾਰਿਆਂ ਜੀਵਾਂ ਨੂੰ ਅੱਖਾਂ ਦੇ ਫਰਕਣ ਵਿਚ ਹਰਣ= ਖਾਲੀ ਕਰਨ ਵਾਲਾ ਹੈ ਤੇ ਭਰਣ= ਭਰਪੂਰ ਕਰਨ ਵਾਲਾ ਹੈ।

*ਯਥਾ-* ਹਰਨ ਭਰਨ ਜਾ ਕਾ ਨੇਤ੍ਰ ਫੋਰੁ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥ *(ਸੁਖਮਨੀ, ਪੰਨਾ ੨੮੪)*

*ਤਥਾ-* ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ॥ *(ਗਉੜੀ ਮਹਲਾ ੫, ਪੰਨਾ ੨੧੨)*

## ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ॥ ੨੩ ॥

ਸਤਿਗੁਰ ਦੇਵ ਜੀ ਆਖਦੇ ਹਨ- ਐਸੇ ਸਮਰੱਥ ਅਕਾਲ ਪੁਰਖ ਦੀ ਪ੍ਰੀਤੀ ਦੀ ਪ੍ਰਾਪਤੀ ਦਾ ਕਾਰਨ ਸਤਮ= ਨਿਸਚੇ ਸਹਿਤ ਸਾਧੂ ਹੀ ਜਾਨਣਾ ਕਰੋ।

*ਅਥਵਾ-* ਉਸ ਵਾਹਿਗੁਰੂ ਦੇ ਸੰਤਾਂ ਨੂੰ ਸ-ਤਮ= ਸਭ ਤੋਂ ਉੱਤਮ ਜਾਣੋ। ਉਸ ਵਾਹਿਗੁਰੂ ਦੀ ਪ੍ਰਾਪਤੀ ਦਾ ਕੇਵਲ ਪ੍ਰੀਤੀ ਹੀ ਮੁਖ ਸਾਧਨ ਹੈ॥ ੨੩ ॥

ਪੁਨਾ ਬੇਨਤੀ ਕੀਤੀ ਕਿ ਜਿਹੜੇ ਮਨੁੱਖ ਵਾਹਿਗੁਰੂ ਨਾਮ ਨੂੰ ਭੁਲਾ ਕੇ ਇਸਤ੍ਰੀ ਪੁੱਤਰ ਆਦਿਕਾਂ ਦੇ ਮੋਹ ਵਿਖੇ ਫਸੇ ਰਹਿੰਦੇ ਹਨ, ਉਹਨਾਂ ਦੀ ਕੀ ਹਾਲਤ ਹੁੰਦੀ ਹੈ? *ਗੁਰ ਉੱਤਰ-*

## ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣਃ॥

**ਪਹਿਲਾ ਅਰਥ-**

ਜਿਹੜੇ ਪੁਰਸ਼ ਇਸਤ੍ਰੀ ਪੁੱਤਰ ਆਦਿਕਾਂ ਦੇ ਸੁਖੇਣ= ਸੁਖਦਾਇਕ ਬਚਨ ਜਾਣ ਕੇ ਤਿਨ੍ਹਾਂ ਸਬੰਧੀਆਂ ਵਿਚ ਰਤਨੰ= ਤਦਾਕਾਰ ਹੋਏ ਰਹਿੰਦੇ ਹਨ ਅਤੇ ਕਸੁੰਭੇ ਰੰਗ ਵਤ ਜੋ ਖਿਨ ਭੰਗਰ ਪਦਾਰਥ ਹਨ, ਉਹਨਾਂ ਵਿਚ ਰਚਨੰ= ਮਿਲੇ ਰਹਿੰਦੇ ਹਨ।

## ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ॥ ੨੪ ॥

(ਉਹਨਾਂ ਪੁਰਸ਼ਾਂ ਨੂੰ) ਰੋਗ ਤੇ ਸੋਗ= ਚਿੰਤਾ ਹਰ ਵੇਲੇ ਰਹਿੰਦੀ ਹੈ ਅਤੇ ਪਰਮੇਸ਼ਰ ਨਾਲੋਂ ਬਿਓਗੰ= ਵਿਛੋੜਾ ਵੀ ਬਣਿਆ ਰਹਿੰਦਾ ਹੈ।

*ਯਥਾ-* ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ॥
ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ॥ ੧੨੫॥ *(ਪੰਨਾ ੧੩੭੧)*

ਸਤਿਗੁਰ ਦੇਵ ਜੀ ਆਖਦੇ ਹਨ- ਸੁਖ ਤਾਂ ਉਸ ਨੂੰ ਸੁਪਨੇ ਵਿਚ ਵੀ ਨਹੀਂ ਮਿਲਦਾ।

**ਦੂਜਾ ਅਰਥ-** *ਸੁਖੇਣ ਬੈਣ ਰਤਨੰ=*

ਸੁਖੇਣ= ਸੁਖਦਾਇਕ, ਵਾ:-ਸੁਖ ਆਇਣ= ਆਤਮਕ ਸੁਖਾਂ ਦਾ ਘਰ-ਜੋ ਸੰਤਾਂ ਦੇ ਬਚਨ ਹਨ, ਉਹਨਾਂ ਬਚਨਾਂ ਦੇ ਗ੍ਰਹਿਣ ਕਰਨ ਵਿਖੇ ਜੋ ਪੁਰਸ਼ ਰਤਨੰ= ਪ੍ਰੀਤੀ ਕਰਦਾ ਹੈ।

*ਅਥਵਾ-* ਜੋ ਪੁਰਸ਼ ਗੁਰਾਂ ਦੇ ਬਚਨਾਂ ਨੂੰ ਸੁਖੇਣ= ਸੁਖਦਾਇਕ ਜਾਣ ਕੇ ਪ੍ਰੀਤੀ ਕਰਦਾ ਹੈ।

ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਕਿਹਾ ਕਿ ਦੁਪਹਿਰ ਦਾ ਵੇਲਾ ਹੈ, ਕਪੜੇ

ਧੋ ਲਿਆ। ਅੱਗੋਂ ਭਾਈ ਲਹਿਣਾ ਜੀ ਸਤਬਚਨ ਕਹਿ ਕੇ ਚਲੇ ਗਏ। ਉਥੇ ਜਾ ਕੇ ਕੀ ਦੇਖਿਆ ਕਿ ਸੱਚ-ਮੁਚ ਦੁਪਹਿਰ ਦਾ ਸੂਰਜ ਚੜ੍ਹਿਆ ਹੋਇਆ ਹੈ। ਕੱਪੜੇ ਧੋ ਕੇ, ਸੁਕਾ ਕੇ ਜਦ ਵਾਪਸ ਆਏ ਤਾਂ ਸਵੇਰ ਦੇ ਚਾਰ ਵੱਜੇ ਹੋਏ ਸਨ। ਐਸੇ ਜੋ ਭੀ ਸਤਿਗੁਰਾਂ ਦੇ ਬਚਨ ਹਨ, ਉਹਨਾਂ ਨੂੰ ਸੁਖਦਾਇਕ ਜਾਣ ਕੇ ਜੋ ਪੁਰਸ਼ ਤਦਾਕਾਰ ਹੁੰਦਾ ਹੈ।

***ਰਚਨੰ ਕਸੁੰਭ ਰੰਗਣਃ॥ :-*** ਉਹ ਪੁਰਸ਼ ਫਿਰ ਕਸੁੰਭੇ ਰੰਗ ਵਤ ਖਿਨ ਭੰਗਰ ਪਦਾਰਥਾਂ ਵਿਖੇ ਰਚ ਨੰ= ਤਦਾਕਾਰ ਨਹੀਂ ਹੁੰਦਾ (ਪਾਠ 'ਰਚਨੰ' ਇਕੱਠਾ ਹੀ ਹੈ।)

***ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ॥ ੨੪॥***

ਰੋਗਾਂ ਤੇ ਸੋਗਾਂ ਦੀ ਤਰਫੋਂ ਉਸ ਦਾ ਬਿਓਗੰ= ਵਿਛੋੜਾ ਪੈ ਜਾਂਦਾ ਹੈ। ਅਰਥਾਤ ਰੋਗ ਸੋਗ ਫਿਰ ਉਸ ਦੇ ਨੇੜੇ ਨਹੀਂ ਆਉਂਦੇ।

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਐਸੇ ਗੁਣਾਂ ਵਾਲਾ ਜੋ ਪੁਰਸ਼ ਹੈ ਉਹ ਸੁਖ ਸਰੂਪ ਦੇ ਸਹਿਤ ਹੋ ਜਾਂਦਾ ਹੈ, ਫਿਰ ਸੰਸਾਰ ਸੁਪਨੇ ਵਿਖੇ ਉਸ ਦਾ ਮਨ ਲਿਪਾਇਮਾਨ ਨਹੀਂ ਹੁੰਦਾ॥ ੨੪॥

ਇਸ ਪ੍ਰਕਾਰ ਜਦ ਗਰੀਬ ਨਿਵਾਜ਼ ਨੇ ਕਥਾ ਸੁਣਾਈ ਤਾਂ ਸੁਣਨ ਵਾਲੀ ਸਾਰੀ ਸੰਗਤ ਪ੍ਰਸੰਨ ਹੋਈ ਅਤੇ ਸਾਰੇ ਪਰੇਮੀ ਨਮਸਕਾਰ ਕਰ ਕੇ ਸਤਿਗੁਰੂ ਜੀ ਦੀ ਉਸਤਤੀ ਕਰਦੇ ਤੇ ਗੁਣ ਗਾਉਂਦੇ ਹੋਏ ਆਪੋ ਆਪਣੇ ਘਰਾਂ ਨੂੰ ਵਾਪਸ ਚਲੇ ਗਏ ਅਰ ਉਪਦੇਸ਼ ਨੂੰ ਕਮਾ ਕੇ ਸੰਸਾਰਕ ਬੰਧਨਾਂ ਨੂੰ ਕੱਟ ਕੈਵਲ ਮੋਖ ਨੂੰ ਪ੍ਰਾਪਤ ਹੋਏ।

**☆-☆ਗਾਥਾ ਸਮਾਪਤੰ☆-☆**

# ਫੁਨਹੇ

## ਫੁਨਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ॥

ਫੁਨਹੇ ਪਿੰਗਲ ਅਨੁਸਾਰ ਛੰਦ ਦੀ ਚਾਲ ਹੈ। ਇਹ ਫੁਨਹੇ ਅੜਿਲ ਦੀ ਚਾਲ ਦੀ ਤਰ੍ਹਾਂ ਕਥਨ ਕੀਤੇ ਹਨ।

*ਅਥਵਾ*- ਪੁਨਹਾ ਛੰਦ ਵਿਖੇ ਕਥਨ ਕੀਤੇ ਹਨ। ਪੁਨਹਾ ਕਹਿ ਦਿਓ ਜਾਂ ਫੁਨਹਾ ਕਹਿ ਦਿਓ, ਇਕ ਹੀ ਗੱਲ ਹੈ।

*ਅਥਵਾ*- ਪੁਨਾ ਪੁਨਾ ਸਤਿਗੁਰ ਦੇਵ ਜੀ ਉਪਦੇਸ਼ ਕਥਨ ਕਰਦੇ ਹਨ।

*ਅਥਵਾ*-ਫੁਨਹੇ ਦਾ ਅਰਥ ਤਿਆਗ ਹੈ, ਇਨ੍ਹਾਂ ਛੰਦਾਂ ਵਿਚ ਤਿਆਗ ਦਾ ਉਪਦੇਸ਼ ਕਥਨ ਕਰਦੇ ਹਨ।

**ਉਥਾਨਕਾ**:- ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ* ਵਿਆਹ ਵਾਸਤੇ ਜ਼ਿਲ੍ਹਾ ਜਲੰਧਰ ਮੌਉ ਨਾਮੇ ਪਿੰਡ ਵੱਲ ਤੁਰੇ ਸਨ ਤਾਂ ਰਾਤ ਬਿਲਗੇ ਠਹਿਰੇ ਸਨ। ਉਥੋਂ ਦੀ ਸੰਗਤ ਨੇ ਗੁਰੂ ਸਾਹਿਬ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਅੰਮ੍ਰਿਤ ਵੇਲੇ ਉੱਠ ਕੇ ਪਹਿਲੇ ਕਪੜੇ ਉਤਾਰ ਕੇ ਇਸ਼ਨਾਨ ਪਾਣੀ ਕਰ ਕੇ ਫਿਰ ਕੇਸਰੀ ਰੰਗ ਦੇ ਵਿਆਹਾਂ ਵਾਲੇ ਕਪੜੇ ਪਹਿਨੇ। ਜੋ ਕਪੜੇ ਰਾਤ ਵੇਲੇ ਉਤਾਰੇ ਸਨ, ਉਹ ਸਿੱਖਾਂ ਨੂੰ ਬਖਸ਼ ਦਿਤੇ, ਜੋ ਹੁਣ ਤਕ ਬਿਲਗੇ ਗੁਰਦੁਆਰੇ ਵਿਚ "ਪਗ, ਕੁੜਤਾ, ਕਛੈਹਰਾ" ਮੌਜੂਦ ਹੈ। ਜਿਸ ਵੇਲੇ ਗੁਰੂ ਸਾਹਿਬ ਜੀ 'ਨਿਤਨੇਮ' ਬਾਣੀ ਦਾ ਪਾਠ ਕਰ ਚੁਕੇ ਤਾਂ ਗੁਰੂ ਸਾਹਿਬ ਜੀ ਨੂੰ ਪ੍ਰਸੰਨਤਾ ਵਿਚ ਬੈਠਿਆਂ ਵੇਖ ਕੇ ਸਿੱਖਾਂ ਨੇ ਬੇਨਤੀ ਕੀਤੀ ਕਿ ਇਥੇ ਕਿਸੇ ਪੀਰ ਦਾ ਸਰਾਪ ਹੈ ਜਿਸ ਕਰਕੇ ੧੨ ਕੁੱਲੀਆਂ ਹੀ ਵਸਦੀਆਂ ਹਨ ਬੜੇ ਯਤਨ ਕੀਤੇ ਹਨ ਪਰ ਤੇਰ੍ਹਵੀਂ ਕੁੱਲੀ ਨਹੀਂ ਵਸਦੀ। ਆਪ ਇਸ ਦੇ ਵਸਣ ਦਾ ਵਰ ਬਖਸ਼ੋ ਤਾਂ ਗਰੀਬ ਨਿਵਾਜ਼ ਨੇ ਕਿਹਾ-ਫਿਕਰ ਨਾ ਕਰੋ ਇਹ ਨਗਰ ਇਤਨਾ ਸੰਘਣਾ ਵਸੇਗਾ ਜੋ ਕਿ ਇਸ ਦੇ ੧੨ ਦਰਵਾਜ਼ੇ ਹੋਣਗੇ।

ਉਹ ਵਰ ਦਿੱਤਾ ਹੋਇਆ ਐਸਾ ਫਲਿਆ ਹੈ ਜੋ ਹੁਣ +ਬਿਲਗੇ ਸ਼ਹਿਰ ਦੇ ਬਾਰਾਂ ਹੀ ਦਰਵਾਜ਼ੇ ਬੜੇ ਸੋਹਣੇ ਵਸਦੇ ਨਿਗਾਹ ਆ ਰਹੇ ਹਨ।

ਫਿਰ ਗੁਰੂ ਜੀ ਤਿਆਰ ਹੋ ਕੇ ਮੌਉ ਨਾਮੇ ਪਿੰਡ ਵਿਚ ਗਏ (ਜੋ ਫਲੌਰ ਸਟੇਸ਼ਨ ਤੋਂ ੬ ਮੀਲ ਹੈ)। ਬਿਲਗੇ ਸਟੇਸ਼ਨ ਤੋਂ ਤਿੰਨ ਕੁ ਮੀਲ ਹੈ, ਪ੍ਰਤਾਪ ਪੁਰੇ ਤੋਂ ਢਾਈ ਮੀਲ ਦੱਖਣ ਵਲ ਹੈ।

ਜਿਵੇਂ ਵਿਵਾਹ ਦੇ ਸਮੇਂ ਜਦ ਲੜਕਾ ਜਾਂਦਾ ਹੈ ਤਾਂ ਇਸਤ੍ਰੀਆਂ ਕਈ ਤਰ੍ਹਾਂ ਦੇ ਮਖੌਲ ਕਰਦੀਆਂ ਹਨ।

---

**ਕਿਸ਼ਨ ਚੰਦ ਖੱਤ੍ਰੀ ਦੀ ਪਤਨੀ ਧਨਵੰਤੀ ਦੇ ਉਦਰ ਤੋਂ ਪੈਦਾ ਹੋਈ ਜੋ ਸਪੁੱਤਰੀ ਗੰਗਾ ਮਾਤਾ ਜੀ ਹਨ ਉਹਨਾਂ ਦੇ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ੁਭ ਵਿਆਹ ੨੩ ਹਾੜ ਸੰਮਤ ੧੬੩੬ ਨੂੰ ਹੋਇਆ ਹੈ।*

*ਵਿਆਹ ਵਾਲੀ ਥਾਂ ਪਰ ਬਹੁਤ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਅੱਠ ਘੁਮਾਉਂ ਜ਼ਮੀਨ ਵੀ ਗੁਰਦੁਆਰੇ ਦੇ ਨਾਲ ਹੈ, ਗੁਰੂ ਸਾਹਿਬ ਜੀ ਦੇ ਸਮੇਂ ਦਾ ਇਕ ਖੂਹ ਭੀ ਹੈ।*

*੨੧-੨੨-੨੩ ਹਾੜ ਨੂੰ ਇਥੇ ਬੜਾ ਭਾਰੀ ਮੇਲਾ ਲਗਦਾ ਹੈ। (ਮਹਾਨ ਕੋਸ਼)*

*+ਬਿਲਗੇ:- ਗੁਰਦੁਆਰੇ ਨਾਲ ੩੦ ਘੁਮਾਉਂ ਜ਼ਮੀਨ ਸਮੇਤ ਦੋ ਖੂਹਾਂ ਦੇ, ਮਹਾਰਾਜ ਰਣਜੀਤ ਸਿੰਘ ਜੀ ਵਲੋਂ ਮੁਆਫੀ ਹੈ, ਪੁਜਾਰੀ ਸਿੰਘ ਹੈ। (ਮਹਾਨ ਕੋਸ਼)*

*ਏਥੇ ੧੮-੧੯-੨੦ ਹਾੜ ਨੂੰ ਮੇਲਾ ਲਗਦਾ ਹੈ।*

ਕਿੱਲੇ ਜ਼ਮੀਨ ਵਿਚ ਗੱਡ ਕੇ ਆਖਦੀਆਂ ਹਨ ਇਸ ਨੂੰ ਪੁੱਟ। ਜੇ ਤਾਂ ਇਕੋ ਠੁੱਡੇ ਨਾਲ ਪੁੱਟ ਦੇਵੇ, ਫਿਰ ਤਾਂ ਚੁਪ ਰਹਿੰਦੀਆਂ ਹਨ ਜੇ ਨਾ ਪੁਟਿਆ ਜਾਵੇ ਤਾਂ ਫਿਰ ਹਾਸੀ ਕਰਦੀਆਂ ਹਨ।

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਵੀ ਮੌਊ ਪਿੰਡ ਦੀਆਂ ਇਸਤ੍ਰੀਆਂ ਨੇ ਮਖੌਲ ਕੀਤਾ। ਘਰ ਦੇ ਵਿਹੜੇ ਵਿਚ ਇਕ ਜੰਡ ਦਾ ਬ੍ਰਿਛ ਖਲੋਤਾ ਸੀ ਉਸ ਦੀਆਂ ਉਪਰੋਂ ਟਾਹਣੀਆਂ ਟਾਹਣ ਵਗੈਰਾ ਵਢਵਾ ਕੇ ਕਿੱਲੇ ਮਾਫਕ ਖੜਾ ਰਹਿਣ ਦਿੱਤਾ ਤੇ ਗੁਰੂ ਜੀ ਨੂੰ ਕਿਹਾ ਕਿ 'ਇਸ ਕਿੱਲੇ ਨੂੰ ਪੁੱਟੋ ਤਾਂ ਅੰਤਰਜਾਮੀ ਗੁਰੂ ਜੀ ਨੇ ਵਿਚਾਰਿਆ ਇਨ੍ਹਾਂ ਔਰਤਾਂ ਦਾ ਸਾਡੇ ਪਰ ਨਿਸਚਾ ਨਹੀਂ ਹੈ ਇਹ ਤਾਂ ਆਮ ਲੜਕਿਆਂ ਵਾਂਗ ਸਾਡੇ ਨਾਲ ਵੀ ਮਖੌਲ ਕਰ ਰਹੀਆਂ ਹਨ।

ਪਰ ਗੁਰੂ ਸਾਹਿਬ ਜੀ ਨੇ ਉਨ੍ਹਾਂ ਦਾ ਬਚਨ ਮੰਨ ਕੇ ਜਦ ਆਪਣਾ ਪਵਿੱਤਰ ਚਰਨ ਉਸ ਜੰਡ ਨਾਲ ਛੁਹਾਇਆ ਤਾਂ ਉਹ ਬ੍ਰਿਛ ਉਸੇ ਵੇਲੇ ਜੜ੍ਹਾਂ ਸਹਿਤ ਬਾਹਰ ਨਿਕਲ ਕੇ ਡਿੱਗ ਪਿਆ।

ਤਾਂ ਹਜ਼ੂਰ ਨੇ ਕਿਹਾ- ਜਿਵੇਂ ਇਸ ਬ੍ਰਿਛ ਦੀਆਂ ਜੜ੍ਹਾਂ ਪੁਟੀਆਂ ਗਈਆਂ ਹਨ, ਓਵੇਂ ਇਸ ਨਗਰ ਦੀਆਂ ਵੀ ਜੜ੍ਹਾਂ ਪੁਟੀਆਂ ਜਾਣਗੀਆਂ, ਇਹ ਨਗਰ ਇਥੇ ਨਹੀਂ ਵਸੇਗਾ। ਕਿਉਂਕਿ —

***ਮਉ ਮਾਰੀ ਕਰਤਾਰ ਏਥੇ ਵਸਦੇ ਝੂਠੇ। ਸਿਰੀ ਜਿਨ੍ਹਾਂ ਦੇ ਟੋਪੀਆਂ ਹਥੀ ਫੜਾਏ ਠੂਠੇ।***

ਇਹ ਸਰਾਪ ਵਾਲਾ ਬਚਨ ਸੁਣ ਕੇ ਸਭ ਔਰਤਾਂ ਡਰ ਗਈਆਂ ਤੇ ਕਹਿੰਦੀਆਂ ਹਨ ਹੁਣ ਤਾਂ ਅਸੀਂ ਮਰ ਗਈਆਂ ਜੋ ਸਰਾਪ ਮਿਲ ਗਿਆ ਹੈ। ਇਕ ਔਰਤ ਨੇ ਕਿਹਾ- "ਇਹਨਾਂ ਦੀ ਸਾਲੀ ਨੂੰ ਕਹੋ ਉਹ ਬਖਸ਼ਵਾ ਦੇਵੇ।" ਤਾਂ ਸਾਰੀਆਂ ਨੇ ਦੌੜ ਕੇ ਆ ਕੇ ਸਾਲੀ ਨੂੰ ਕਿਹਾ ਕਿ ਸਾਨੂੰ ਤਾਂ ਗੁਰੂ ਸਾਹਿਬ ਜੀ ਨੇ ਸਰਾਪ ਦੇ ਦਿੱਤਾ ਹੈ ਤੂੰ ਨਾਲ ਜਾ ਕੇ ਬਖਸ਼ਵਾ ਦੇ। ਉਸ ਵੇਲੇ ਗੁਰੂ ਜੀ ਦੀ ਸਾਲੀ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਆਪ ਦਿਆਲੂ ਕਿਰਪਾਲੂ ਹੋ ਇਨ੍ਹਾਂ ਦੇ ਕੀਤੇ ਗੁਨਾਹ ਨੂੰ ਬਖਸ਼ ਦਿਓ।

ਉਸ ਵੇਲੇ ਗਰੀਬ ਨਿਵਾਜ਼ ਨੇ ਆਪਣੀ ਸਾਲੀ 'ਹਰਿਹਾਂ' ਨੂੰ ਮੁੱਖ ਰੱਖ ਕੇ ਸਾਰੀਆਂ ਔਰਤਾਂ ਤੇ ਸੰਗਤਾਂ ਦੇ ਪ੍ਰਤੀ ਇਹ ਸਾਰੇ ਫੁਨਹੇ ਉਚਾਰਨ ਕਰ ਕੇ ਸਮਝਾਇਆ ਕਿ ਸਾਡੇ ਕੁਝ ਅਖਤਿਆਰ ਨਹੀਂ, ਪ੍ਰਭੂ ਦਾ ਹੁਕਮ ਹੀ ਐਸਾ ਹੈ ਉਸ ਦੇ ਹੁਕਮ ਵਿਚ ਹੀ ਸਭ ਕੁਝ ਹੋ ਰਿਹਾ ਹੈ।

## ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥

ਹੇ ਹਰਿਹਾਂ! ਅਗੰਮ= ਬਿਅੰਤ ਰੂਪ ਅਕਾਲ ਪੁਰਖ ਦੇ ਹੱਥ ਵਿਚ ਹੁਕਮ ਰੂਪ ਕਲਮ ਫੜੀ ਹੋਈ ਹੈ। ਉਹ ਹੁਕਮ ਰੂਪ ਕਲਮ ਹੀ ਸਾਰਿਆਂ ਜੀਵਾਂ ਦੇ ਮਸਤਕਿ ਮੱਥੇ ਉੱਤੇ ਸ਼ੁਭਾਸ਼ੁਭ ਕਰਮਾਂ ਦੇ ਲੇਖ ਲਿਖਣ ਵਿਚ ਆਵਤਿ= ਆ ਰਹੀ ਹੈ।

*ਅਥਵਾ*- ਹੁਕਮ ਰੂਪੀ ਹੱਥ ਵਿਖੇ ਅਗੰਮ ਕਲਮ ਨੂੰ ਪਕੜਿਆ ਹੋਇਆ ਹੈ।

ਵਾ:-ਅਗੰਮ ਹੱਥ ਵਿਖੇ ਹੁਕਮ ਰੂਪ ਕਲਮ ਨੂੰ ਪਕੜਿਆ ਹੋਇਆ ਹੈ।

ਇਸ ਹੁਕਮ ਰੂਪ ਕਲਮ ਦੁਆਰੇ ਹੀ ਸਭ ਜੀਵਾਂ ਦੇ ਮੱਥੇ ਪਰ ਲੇਖ ਲਿਖਿਆ ਹੋਇਆ ਹੈ।

ਭਾਵ ਉਸ ਅਕਾਲ ਪੁਰਖ ਨੇ ਹੀ ਇਸ ਨਗਰੀ ਦੇ ਉਜੜਨ ਦਾ ਲੇਖ ਲਿਖਿਆ ਹੋਇਆ ਹੈ। ਫਿਰ ਹਰਿਹਾਂ ਨੇ ਕਿਹਾ- ਜਿਸ ਅਕਾਲ ਪੁਰਖ ਨੇ ਇਹ ਲੇਖ ਲਿਖਿਆ ਹੈ, ਉਹ ਪ੍ਰਭੂ ਰਹਿੰਦਾ ਕਿਥੇ ਹੈ? ਆਪ ਕਿਰਪਾ ਕਰ ਕੇ ਦੱਸੋ, ਅਸੀਂ ਉਸੇ ਪਾਸੋਂ ਜਾ ਕੇ ਬਖਸ਼ਾ ਲਈਏ।

'ਹਰਿਹਾਂ' ਪਾਸੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ ਗੁਰਦੇਵ ਜੀ ਆਖਦੇ ਹਨ-

## ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥

ਹੇ ਹਰਿਹਾਂ! ਅਨੂਪ ਰੂਪਾਵਤੀ= ਉਪਮਾ ਤੋਂ ਰਹਿਤ ਸੁੰਦਰ ਰੂਪ ਵਾਲਾ ਜੋ ਅਕਾਲ ਪੁਰਖ ਹੈ, ਉਹ ਸਾਰਿਆਂ ਦੇ ਸੰਗਿ= ਨਾਲ ਉਰਝਿ= ਮਿਲ ਰਿਹਾ ਹੈ।

*ਯਥਾ-* ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥ *(ਪੰਨਾ ੧੪੨੬)*

## ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥

ਹੇ ਹਰਿਹਾਂ! ਤੁਹਾਰੀਆ= ਤਿਸ ਅਕਾਲ ਪੁਰਖ ਦੀ ਉਸਤਤੀ ਮੁਖ ਨਾਲ ਕਥਨ ਨਹੀਂ ਕੀਤੀ ਜਾ ਸਕਦੀ।

*ਯਥਾ-* ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ॥
ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ॥ ੪॥
*(ਤੁਖਾਰੀ ਛੰਤ ਮਹਲਾ ੫, ਪੰਨਾ ੧੧੧੭)*

*ਤਥਾ-* ਪਿਤਾ ਮੇਰੋ ਬਡੋ ਧਨੀ ਅਗਮਾ॥
ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ॥ ੧॥ *(ਗੂਜਰੀ ਮਹਲਾ ੫, ਪੰਨਾ ੫੦੭)*

*ਤਥਾ-* ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ॥
*(ਦੇਵਗੰਧਾਰੀ ਮਹਲਾ ੫, ਪੰਨਾ ੫੨੮)*

## ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥ ੧॥

ਸਤਿਗੁਰ ਦੇਵ ਜੀ ਆਖਦੇ ਹਨ- ਸਾਡੀ ਬੁੱਧੀ ਤਿਸ ਪ੍ਰਭੂ ਦੇ ਦਰਸ਼ਨ ਨੂੰ ਵੇਖ ਕੇ ਮੋਹੀ= ਮੋਹਤ ਹੋਈ ਹੈ ਇਸ ਕਰ ਕੇ ਮੈਂ ਤਿਸ ਉਪਰੋਂ ਬਲਿਹਾਰ ਤੇ ਕੁਰਬਾਨ ਜਾਂਦੀ ਹਾਂ॥੧॥

*ਯਥਾ-* ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ॥ ੨॥
*(ਤੁਖਾਰੀ ਛੰਤ ਮਹਲਾ ੫, ਪੰਨਾ ੧੧੧੭)*

*ਪ੍ਰਸ਼ਨ-* ਉਸ ਸੱਜਣ ਪਰਮਾਤਮਾ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ? *ਗੁਰ ਉੱਤਰ-*

(ਇਸ ਸਲੋਕ ਦੀ ਅਖੀਰਲੀ ਪੰਗਤੀ ਦਾ ਅਰਥ ਪਹਿਲੇ ਕਰਨਾ।)

ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ॥ ੨॥

ਹੇ ਹਰਿਹਾਂ*! ਜੇਕਰ ਮੱਥੇ ਦੇ ਪੂਰਨ ਭਾਗ ਫਲ ਦੇਣ ਨੂੰ ਸਨਮੁਖ ਹੋਣ ਤਾਂ ਸੱਜਣ ਪਰਮਾਤਮਾ ਪਾਇਆ ਜਾਂਦਾ ਹੈ। ਭਾਗ ਸ੍ਰੇਸ਼ਟ ਤਾਂ ਹੁੰਦੇ ਹਨ ਜਾਂ ਇਸ ਪ੍ਰਕਾਰ ਪ੍ਰਭੂ ਅੱਗੇ ਬੇਨਤੀਆਂ ਕਰੇ—

## ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ॥

---

**ਹਰਿਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਾਲੀ ਦਾ ਨਾਮ ਹੈ, ਇਸ ਵਾਸਤੇ ਹਰਿਹਾਂ ਨੂੰ ਹੀ ਸਾਰਿਆਂ ਫੁਨਹਿਆਂ ਵਿਚ ਸੰਬੋਧਨ ਕੀਤਾ ਹੈ। ਇਹਨਾਂ ਫੁਨਹਿਆਂ ਵਿਚ ਗੁਰੂ ਜੀ ਨੇ ਪਰਮਾਤਮਾ ਨੂੰ ਪਤੀ ਰੂਪ ਤੇ ਆਪਣੇ ਆਪ ਨੂੰ ਇਸਤ੍ਰੀ ਰੂਪ ਕਰ ਕੇ ਵਰਣਨ ਕੀਤਾ ਹੈ।*

**ਦੂਜਾ ਅਰਥ-** *ਹਰਿਹਾਂ=ਹੇ ਭਾਈ !*

*ਵਾ:-ਹੇ ਹਰੀ ਦੇ ਪਿਆਰੇ! ਤਿੰਨਾਂ ਅਰਥਾਂ 'ਚੋਂ ਕੋਈ ਅਰਥ ਕਰ ਲਵੋ, ਸਭ ਠੀਕ ਹਨ।*

ਸੰਤਾਂ ਦੀ* ਸਭਾ ਵਿਚ ਬੈਠ ਕੇ ਹੇ ਪ੍ਰਭੂ ! ਮੈਂ ਆਪ ਜੀ ਦੀ ਕਿ= ਕਿਹੜੀ ਕਿਹੜੀ ਕੀਰਤੀ ਕਹਾਂ ਭਾਵ ਆਪ ਦੀ ਸਾਰੀ ਉਸਤਤੀ ਮੈਂ ਕਹਿ ਨਹੀਂ ਸਕਦੀ।

*ਅਥਵਾ*- ਕਿ= ਜੋ ਸੰਤ ਜਨ ਆਪ ਜੀ ਦੀ ਕੀਰਤਨ ਭਗਤੀ ਦੇ ਤਾਈਂ ਕਰਦੇ ਹਨ, ਤਿਨ੍ਹਾਂ ਸੰਤਾਂ ਦੀ ਸਭਾ ਵਿਖੇ ਬੈਠ ਕੇ ਹੇ ਵਾਹਿਗੁਰੂ ! ਮੈਂ ਭੀ ਆਪ ਜੀ ਦੀ ਕੀਰਤਨ ਭਗਤੀ ਨੂੰ ਕਹਿੰਦੀ ਹਾਂ।

## ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ॥

ਸਾਰੇ ਜਪ ਤਪ ਰੂਪ ਸ਼ਿੰਗਾਰ, ਵਾ:-ਪ੍ਰਤੱਖ ਸ਼ਿੰਗਾਰ ਵੀ ਮੈਂ ਆਪ ਜੀ ਅੱਗੇ ਅਰਪਣ ਕਰਦੀ ਹਾਂ, ਭਾਵ ਸਾਧਨਾ ਦਾ ਹੰਕਾਰ ਤਿਆਗਦੀ ਹਾਂ ਅਤੇ ਸਾਰਾ ਜੀਵਨ ਵੀ ਮੈਂ ਆਪ ਜੀ ਅੱਗੇ ਦਿਵਾ= ਦਿੰਦੀ ਹਾਂ।

## ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ॥

ਹੇ ਕੰਤਿ= ਪਤੀ ਪਰਮਾਤਮ ਦੇਵ! ਮੈਂ ਆਪ ਦੀ ਪ੍ਰਾਪਤੀ ਦੀ ਆਸਾ ਦੀ ਪਿਆਸੀ ਹੋਣ ਕਰ ਕੇ ਬੁੱਧੀ ਰੂਪ ਸਿਹਜਾ, ਵਾ:-ਸ਼ਰਧਾ ਰੂਪ ਸਿਹਜਾ ਨੂੰ ਵਿਛਾਉਂਦੀ ਹਾਂ।

## ਹਰਿਹਾਂ ਮਸਤਕਿ ਹੋਵੈ ਭਾਗੁ ਤਾਂ ਸਾਜਨੁ ਪਾਈਐ॥ ੨ ॥

ਹੇ ਹਰਿਹਾਂ ! ਜੇ ਮਸਤਕ ਦੇ ਚੰਗੇ ਭਾਗ ਹੋਣ ਤਾਂ ਸੱਜਣ ਪ੍ਰਮਾਤਮਾ ਪ੍ਰਾਪਤ ਹੁੰਦਾ ਹੈ।

***ਅੰਤ੍ਰੀਵ ਸਿਹਜਾ ਦਾ ਰੂਪਕ ਅਲੰਕਾਰ-*** ਅੰਤਹਕਰਨ ਰੂਪ ਸਿਹਜਾ ਹੈ। ਮਨ ਬੁੱਧ, ਚਿੱਤ, ਹੰਕਾਰ ਰੂਪ ਚਾਰ ਪਾਵੇ ਹਨ। ਬਿਰਤੀਆਂ ਰੂਪ ਹੀਆਂ ਤੇ ਸੇਰੂ ਹਨ। ਪ੍ਰੇਮ ਰੂਪ ਵਾਣ ਹੈ। ਨਿਸਚਾ ਰੂਪ ਪੈਂਦ ਹੈ। ਤੁਲਤਾ ਦੀ ਤੁਲਾਈ ਹੈ। ਸਮਤਾ ਰੂਪ ਵਿਛਾਈ ਹੈ। ਹੰਕਾਰ ਤਿਆਗਣ ਰੂਪ ਸਿਰ੍ਹਾਣਾ ਹੈ।

*ਯਥਾ*- ਸਿਰਹਾਨਾ ਅਵਰ ਤੁਲਾਈ॥ *(ਪੰਨਾ ੬੫੬)*

+ਮਹਾਂ ਵਾਕਾਂ ਰੂਪ ਸੇਜ ਬੰਦ ਹਨ। ਸ਼ਬਦ ਸਪਰਸ਼ ਆਦਿਕਾਂ ਨੂੰ ਤਿਆਗ ਕੇ ਸ਼ੁਭ ਗੁਣਾਂ ਦਾ ਗ੍ਰਹਿਣ ਕਰਨਾ ਇਹ ਫੁੱਲ ਹਨ। ਇਸ ਪ੍ਰਕਾਰ ਦੀ ਮੈਂ ਸਿਹਜਾ ਵਿਛਾਈ ਹੈ, ਹੇ ਪ੍ਰਭੂ! ਆਪ ਕਿਰਪਾ ਕਰ ਕੇ ਜਲਦੀ ਮੈਨੂੰ ਪ੍ਰਾਪਤ ਹੋਵੋ। ਇਸ ਤਰ੍ਹਾਂ ਨਿੰਮ੍ਰਤਾ ਸਹਿਤ ਬੇਨਤੀ ਕਰਨ ਨਾਲ ਸ੍ਰੇਸ਼ਟ ਭਾਗ ਜਾਗਦੇ ਹਨ ਤੇ ਸ੍ਰੇਸ਼ਟ ਭਾਗਾਂ ਕਰ ਕੇ ਹੀ ਪਰਮਾਤਮਾ-ਪਤੀ ਮਿਲਦਾ ਹੈ॥ ੨ ॥

ਜਿਨ੍ਹਾਂ ਸਾਧਨਾਂ ਵਿਖੇ ਉਸ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੈ, ਉਹਨਾਂ ਸਾਧਨਾਂ ਵਿਖੇ ਦ੍ਰਿਸ਼ਟਾਂਤ ਦੁਆਰਾ ਨਿਸਫਲਤਾ ਕਥਨ ਕਰਦੇ ਹਨ-

## ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥

ਜਿਸ ਸਖੀ= ਇਸਤ੍ਰੀ ਨੇ ਅੱਖਾਂ ਵਿਚ ਕਾਜਲ= ਕੱਜਲ ਤੇ ਗਲ ਵਿਖੇ ਹਾਰ ਤੇ ਮੁਖ ਵਿਚ ਤੰਬੋਲ=

---

**ਸਾਰੀਆਂ ਛੇ ਸਭਾ ਕਥਨ ਕੀਤੀਆਂ ਹਨ-*

| | |
|---|---|
| *ਇਕ ਸਿਧ ਸਭਾ ਹੈ* | *ਯਥਾ-ਸਿਧ ਸਭਾ ਕਰਿ ਆਸਣਿ ਬੈਠੇ... ॥* |
| *ਦੂਜੀ ਸੰਤ ਸਭਾ ਹੈ* | *ਯਥਾ-...ਸੰਤ ਸਭਾ ਜੈਕਾਰੋ॥* |
| *ਤੀਜੀ ਗੁਰ ਸਭਾ ਹੈ* | *ਯਥਾ-ਗੁਰ ਸਭਾ ਏਵ ਨ ਪਾਈਐ... ॥* |
| *ਚੌਥੀ ਸਿੱਖ ਸਭਾ ਹੈ* | *ਯਥਾ-ਸਿਖ ਸਭਾ ਦੀਖਿਆ ਕਾ ਭਾਉ॥* |
| *ਪੰਜਵੀਂ ਦੁਸ਼ਟ ਸਭਾ ਹੈ* | *ਯਥਾ-ਦੁਸਟੀ ਸਭਾ ਵਿਗੁਚੀਐ... ॥* |
| | *ਦੁਸਟ ਸਭਾ ਮਹਿ ਮੰਤ੍ਰੁ ਪਕਾਇਆ॥* |

*ਛੇਵੀਂ ਸਿੰਘ ਸਭਾ ਹੈ ਪਰ ਇਹ ਨਾਮ ਅੱਜ ਕੱਲ੍ਹ ਸਿੱਖਾਂ ਨੇ ਰਖਿਆ ਹੈ।*

*+ਤਤ੍ਵਮਸੀ, ਪਰਗਿਆਨਮਾਨੰਦ ਬ੍ਰਹਮ, ਅਹੰ ਬ੍ਰਹਮਾਸਮੀ, ਅਯੰ ਆਤਮ ਬ੍ਰਹਮ, ਏਹ ਚਾਰ ਮਹਾਂਵਾਕ ਹਨ।*

ਪਾਨ ਦਾ ਬੀੜਾ ਇਤਿਆਦਿਕ ਸਭ ਸ਼ਿੰਗਾਰਾਂ ਨੂੰ ਸਾਜਿਆ= ਸਾਜਣਾ ਕੀਤਾ ਹੈ। ਅਤੇ-

## ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥

ਆਪਣੇ ਸਰੀਰ ਉਪਰ ਸੋਲਾਂ* ਸ਼ਿੰਗਾਰ ਵੀ ਸਾਜਣਾ ਕੀਤੇ ਹਨ ਕਿ= ਜੋ ਅੱਖਾਂ ਵਿਚ ਅੰਜਨੁ= ਸੁਰਮਾਂ** ਵੀ ਪਾਇਆ ਹੈ।

## ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥

ਜੇਕਰ ਘਰ ਵਿਚ ਕੰਤੁ= ਪਤੀ ਆ ਜਾਵੇ ਤਾਂ ਔਰਤ ਦਾ ਸਭ ਕੁਛ ਪਾਇਆ ਹੋਇਆ ਸਫਲ ਹੈ।

## ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥ ੩ ॥

ਹੇ ਹਰਿਹਾਂ! ਆਪਣੇ ਪਤੀ (ਦੇ ਪਾਏ) ਤੋਂ ਬਾਝੁ= ਬਿਨਾਂ ਔਰਤ ਦਾ ਸਭ ਸ਼ਿੰਗਾਰ ਕੀਤਾ ਹੋਇਆ ਬਿਰਥਾ= ਨਿਸਫਲ ਚਲਿਆ ਜਾਂਦਾ ਹੈ।

*ਯਥਾ*- ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ ॥
ਕਾਜਲ ਹਾਰੁ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥ *(ਪੰਨਾ ੧੦੯੪)*

*ਤਥਾ*- ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ॥ *(ਪੰਨਾ ੧੦੯੪)*

### *ਅੰਤ੍ਰੀਵ ਅਰਥ-*

***ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥***

ਇਸੇ ਤਰ੍ਹਾਂ ਜਗਿਆਸੂ ਰੂਪ ਸਖੀ ਨੇ ਸਮਾਧੀ ਰੂਪ ਕੱਜਲ ਤੇ ਹਰਿ ਹਰਿ ਕਰਨ ਰੂਪ ਹਾਰ, ਚਾਰ ਵੇਦਾਂ ਦੇ ਚਾਰੇ ਮਹਾਂਵਾਕ ਉਚਾਰਨ ਰੂਪ ਪਾਨਾਂ ਦੇ ਬੀੜੇ, ਵੈਰਾਗ ਵਿਵੇਕ, ਖਟ ਸੰਪੱਤੀ, ਮੋਖ ਇੱਛਾ ਆਦਿਕ ਸਭ ਕੁਛ (ਸ਼ਿੰਗਾਰਾਂ ਨੂੰ) ਸਾਜਣਾ ਕੀਤਾ ਹੈ।

ਸੋਲਹ ਕੀਏ ਸੀਗਾਰ= ਦਸ ਇੰਦ੍ਰੇ, ਪੰਜ ਪ੍ਰਾਣ, ਇਕ ਮਨ, ਇਹਨਾਂ ਦੇ ਦਮਨ ਕਰਨ ਰੂਪ ਸੋਲ੍ਹਾਂ ਸ਼ਿੰਗਾਰਾਂ ਨੂੰ ਕੀਤਾ ਹੈ।

### *ਅਥਵਾ ਸੋਲਾਂ ਸ਼ਿੰਗਾਰ-*

ਦੋਹਿਰਾ- ਤ੍ਰੈ ਕਾਲੇ ਦੋ ਉਜਲੇ ਪਤਲੇ ਪੰਜ ਪ੍ਰਕਾਰ।
ਚਾਰ ਪੁਸ਼ਟ ਦੁਇ ਕਠਿਨ ਹੈ, ਇਹ ਸੋਲ੍ਹਾਂ ਸ਼ਿੰਗਾਰ।

***ਤ੍ਰੈ ਕਾਲੇ***- ਤਿੰਨਾਂ ਕਾਲਾਂ ਵਿਖੇ ਪਰਮੇਸ਼ਰ ਦਾ ਭਜਨ ਕਰਨਾ, ਵਾ:-ਤਿੰਨਾਂ ਕਾਲਾਂ ਵਿਖੇ ਟੱਲੀਆਂ ਵਜਾ ਕੇ ਸੰਧਿਆ ਕਰਨੀ। ਅਥਵਾ-ਤਿੰਨਾਂ ਗੁਣਾਂ ਦਾ ਕਾਲੇ= ਅਭਾਵ ਕਰਨਾ।

---

***ਸੋਲ੍ਹਾਂ ਸ਼ਿੰਗਾਰ ਇਹ ਹਨ-**
*ਤ੍ਰੈ ਕਾਲੇ, ਦੋ ਉਜਲੇ, ਪਤਲੇ ਪੰਜ ਪ੍ਰਕਾਰ। ਚਾਰ ਪੁਸ਼ਟ ਦੁਇ ਕਠਿਨ ਹੈ, ਇਹ ਸੋਲ੍ਹਾਂ ਸ਼ਿੰਗਾਰ।*
***ਤ੍ਰੈ ਕਾਲੇ***- *ਸਿਰ ਦੇ ਕੇਸ, ਨੇਤਰਾਂ ਦੀਆਂ ਧੀਰੀਆਂ ਤੇ ਅਸਥਨਾਂ ਦੀਆਂ ਨੋਕਾਂ।*
***ਦੋ ਉਜਲੇ***-*ਨਹੁੰ ਤੇ ਦੰਦ।* ***ਪਤਲੇ ਪੰਜ ਪ੍ਰਕਾਰ***-*ਹੋਂਠ, ਨੱਕ, ਗਰਦਨ, ਲੱਕ, ਉਂਗਲੀਆਂ।*
*ਚਾਰ ਪੁਸ਼ਟ-ਦੋ ਬਾਹਵਾਂ ਦੇ ਡੌਲੇ ਤੇ ਦੋਵੇਂ ਪੱਟ।*
*ਦੁਇ ਕਠਿਨ-ਦੋਵੇਂ ਅਸਥਨ ਕਰੜੇ ਹੋਣ। ਇਹ ਸੋਲ੍ਹਾਂ ਸ਼ਿੰਗਾਰ ਬਾਹਰਲੇ ਹਨ।*
***ਸੁਰਮਾਂ ਹੋਰ ਹੁੰਦਾ ਹੈ ਤੇ ਕੱਜਲ ਹੋਰ ਹੁੰਦਾ ਹੈ, ਦੋਵੇਂ ਅੱਖਾਂ ਵਿਚ ਹੀ ਪਾਈਦੇ ਹਨ।*

***ਦੋ ਉਜਲੇ-*** ਦੋ ਲੋਕ ਪ੍ਰਲੋਕ ਵਿਖੇ ਆਪਣਾ ਉੱਜਲ ਜਸ ਕਰਵਾ ਲੈਣਾ।

*ਅਥਵਾ-* ਮਨ ਬੁੱਧੀ ਉੱਜਲ ਕਰਨੇ।

***ਪਤਲੇ ਪੰਜ ਪ੍ਰਕਾਰ-*** ਪੰਜਾਂ ਕਾਮ ਆਦਿਕਾਂ ਨੂੰ ਪਤਲਿਆਂ ਕਰਨਾ ਭਾਵ ਵਿਸ਼ਿਆਂ ਤੋਂ ਰਹਿਤ ਕਰਨਾ।

***ਚਾਰ ਪੁਸ਼ਟ-*** ਵੈਰਾਗ, ਵਿਵੇਕ, ਖਟ ਸੰਪੱਤੀ, ਮੋਖ ਇੱਛਾ ਰੂਪ ਚਾਰ ਸਾਧਨਾਂ ਨੂੰ ਚੰਗੀ ਤਰ੍ਹਾਂ ਪੁਸ਼ਟ ਕਰਨਾ।

***ਦੁਇ ਕਠਿਨ-*** ਦੋ ਜੀਵ ਈਸ਼ਵਰ ਦੀ ਏਕਤਾ ਨਿਸਚੇ ਕਰਨ ਰੂਪ ਕਠਿਨ ਸਾਧਨ ਕਰਨੇ, ਇਤਿਆਦਿਕ ਚਾਹੇ ਸੋਲਾਂ ਸ਼ਿੰਗਾਰਾਂ ਨੂੰ ਵੀ ਕਰ ਲਿਆ ਹੈ। ***ਕਿ ਅੰਜਨੁ ਪਾਜਿਆ॥*** ਕਿ= ਜੋ ਬੁੱਧੀ ਰੂਪ ਅੱਖਾਂ ਵਿਚ ਸ਼ਾਸਤ੍ਰ ਗਿਆਨ ਰੂਪ ਸੁਰਮਾਂ ਵੀ ਪਾਇਆ ਹੈ।

***ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥***

ਜੇਕਰ ਇਹਨਾਂ ਪੂਰਬੋਕਤ ਸਾਧਨਾਂ ਦੇ ਕਰਨ ਨਾਲ ਘਰਿ= ਅੰਤਹਕਰਣ ਵਿਖੇ ਕੰਤੁ= ਪਤੀ-ਪਰਮੇਸ਼ਰ ਆ ਕੇ ਸਾਖਿਆਤਕਾਰ ਹੋ ਜਾਵੇ ਤਾਂ ਇਹ ਪੂਰਬਲੇ ਸਭ ਸਾਧਨਾਂ ਰੂਪ ਸ਼ਿੰਗਾਰ ਪਾਏ ਹੋਏ ਭਾਵ ਕੀਤੇ ਹੋਏ ਸਫਲ ਹੋ ਜਾਂਦੇ ਹਨ।

***ਹਰਿਹਾਂ ਕੰਤੈ ਬਾਝੁ ਸੀਗਾਰੁ ਸਭ ਬਿਰਥਾ ਜਾਈਐ॥ ੩॥***

ਹੇ ਹਰਿਹਾਂ! ਕੰਤੈ= ਪਤੀ-ਪਰਮੇਸ਼ਰ ਦੇ ਪ੍ਰਾਪਤ ਹੋਏ ਤੋਂ ਬਾਝੁ= ਬਿਨਾਂ ਕੀਤੇ ਹੋਏ ਪੂਰਬਲੇ ਸਾਧਨਾਂ ਰੂਪ ਸ਼ਿੰਗਾਰ, ਹੰਕਾਰ ਕਰਨ ਨਾਲ ਸਾਰੇ ਬਿਰਥਾ= ਨਿਸਫਲ ਚਲੇ ਜਾਂਦੇ ਹਨ॥੩॥

## ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ॥
## ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ॥

ਪ੍ਰਤੱਖ ਜਿਸ ਔਰਤ ਦੇ ਘਰ ਵਿਚ ਪਤੀ ਆ ਕੇ ਵਸਦਾ ਹੈ, ਸਾ= ਉਹ ਔਰਤ ਵੱਡਿਆਂ ਭਾਗਾਂ ਵਾਲੀ ਹੁੰਦੀ ਹੈ।

ਉਸ ਦਾ ਕੀਤਾ ਹੋਇਆ ਸ਼ਿੰਗਾਰ ਵੀ ਹਭੁ= ਸਾਰਾ ਸਫਲਾ ਬਣਿਆ ਹੈ ਅਤੇ ਸਾਈ= ਉਹੀ ਇਸਤ੍ਰੀ ਸੁਹਾਗਣ ਹੋਈ ਹੈ। ***ਅੰਤ੍ਰੀਵ ਅਰਥ-***

***ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ॥***

ਜਿਸ ਜਗਿਆਸੂ ਦੇ ਅੰਤਹਕਰਨ ਰੂਪ ਘਰ ਵਿਖੇ ਕੰਤੁ= ਪਤੀ-ਪਰਮੇਸ਼ਰ ਆ ਕੇ ਵਸਿਆ ਭਾਵ ਸਾਖਿਆਤਕਾਰ ਹੋਇਆ ਹੈ, ਉਹੀ ਜਗਿਆਸੂ ਰੂਪ ਇਸਤ੍ਰੀ ਵਡਭਾਗਣ ਹੋਈ ਹੈ।

***ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ॥***

ਉਸ ਦਾ ਜਪ, ਤਪ ਰੂਪ ਸ਼ਿੰਗਾਰ ਵੀ ਕੀਤਾ ਹੋਇਆ ਹਭੁ= ਸਾਰਾ ਸਫਲਾ ਬਣਿਆਂ ਹੈ, ਸਾਈ= ਉਹੀ ਜਗਿਆਸੂ ਰੂਪ ਇਸਤ੍ਰੀ ਸੁਹਾਗਣ ਹੋਈ ਹੈ।

## ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ॥

ਜਿਸ ਨੂੰ ਪਤੀ ਦੀ ਪ੍ਰਾਪਤੀ ਹੁੰਦੀ ਹੈ, ਪੁਨਾ ਉਹ ਐਸੇ ਆਖਣ ਲੱਗ ਪੈਂਦੀ ਹੈ ਕਿ ਹੁਣ ਹਉ= ਮੈਂ ਅਚਿੰਤ= ਬੇਫਿਕਰ ਹੋ ਕੇ ਪ੍ਰਤੱਖ, ਵਾ:-ਸ਼ਾਂਤੀ ਰੂਪ ਨੀਂਦ ਵਿਖੇ ਸੁੱਤੀ ਹਾਂ।

*ਅਥਵਾ-* ਨਿਰਵਿਕਲਪ ਸਮਾਧੀ ਰੂਪ ਨਿੰਦ੍ਰਾ ਵਿਖੇ ਮੈਂ ਨਿਸਚਿੰਤ ਹੋ ਕੇ ਸੁੱਤੀ ਹਾਂ। ਹੁਣ ਮੇਰੇ ਮਨ ਦੀ ਆਸਾ ਵੀ ਪੁਰਾਈਆ= ਪੂਰਨ ਹੋ ਗਈ ਹੈ।

## ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ ॥ ੪ ॥

ਹੇ ਹਰਿਹਾਂ! ਇਹ ਨਿਯਮ ਹੈ ਕਿ ਜਿਸ ਵੇਲੇ ਔਰਤ ਦੇ ਘਰ ਵਿਚ ਆਪਣਾ ਪਤੀ ਆ ਗਿਆ ਤਾਂ ਇਸਤ੍ਰੀ ਆਖਦੀ ਹੈ ਕਿ ਮੈਂ ਅੱਜ ਸਭ ਕੁਝ ਪਾ ਲਿਆ ਹੈ।

*ਯਥਾ-* ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ॥
ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥ ੧ ॥
*ਮਃ ੫-* ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ॥
ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ॥ ੨ ॥

*(ਮਾਰੂ ਵਾਰ ਡਖਣੇ ਮਹਲਾ ੫, ਪੰਨਾ ੧੦੯੫)*

ਇਸੀ ਪ੍ਰਕਾਰ ਜਦ ਵਾਹਿਗੁਰੂ ਆ ਕੇ ਸਾਖਿਆਤਕਾਰ ਹੋ ਜਾਵੇ ਤਾਂ ਉਸ ਗੁਰਮੁਖ ਲਈ ਉਹ ਪ੍ਰਭੂ ਹੀ ਸਭ ਕੁਝ ਹੈ, ਕਿਉਂਕਿ ਗੁਰਮੁਖ ਵਾਹਿਗੁਰੂ ਤੋਂ ਬਿਨਾਂ ਹੋਰ ਕੁਝ ਨਹੀਂ ਚਾਹੁੰਦੇ।

*ਯਥਾ-* ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ॥
ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ ॥੬ ॥

*(ਕਲਿਆਨ ਮਹਲਾ ੪ ਅਸਟਪਦੀਆ, ਪੰਨਾ ੧੩੨੩)*

*ਤਥਾ-* ਗਦਾਇ ਕੂਇ ਤੁਰਾ ਮਹਿਲ ਬਾਦਸ਼ਾਹੀ ਨੇਸ੍ਤ।
ਹਵਾਇ ਸਲਤਨਤੋ ਜੌਕਿ ਕਸ ਕੁਲਾਹੀ ਨੇਸ੍ਤ। *(ਭਾਈ ਨੰਦ ਲਾਲ ਜੀ)*

**ਪੰਜਾਬੀ ਉਲਥਾ-**

ਰਾਜ ਤਾਜ ਦੀ ਲੋੜ ਨਹੀਂ, ਤੇਰੇ ਕੂਚੇ ਦੇ ਭਿਖਿਆਰੀ ਨੂੰ।
ਤਖਤ ਬਖਤ ਵੱਲ ਮੂਲ ਨ ਵੇਖੇ, ਕੀ ਕਰਸੀ ਦੁਨੀਆਂਦਾਰੀ ਨੂੰ।

*ਅਥਵਾ-* ਦਰਵਾਜ਼ੇ ਤੇਰੇ ਦੇ ਮੰਗਤੇ, ਲੋੜ ਨ ਰਖਦੇ ਸ਼ਾਹੀ ਦੀ।
ਨਾ ਉਹ ਤਖਤ ਜੜਾਊ ਲੋਚਨ, ਤਾਜ ਨ ਟੋਪੀ ਪਾਈ ਦੀ।

ਅੱਗੋਂ ਹਰਿਹਾਂ ਕਹਿੰਦੀ ਹੈ, *ਅਥਵਾ-*ਜਗਿਆਸੂ ਰੂਪ ਸਖੀ ਕਹਿੰਦੀ ਹੈ-

## [ਪੰਨਾ ੧੩੬੨]

## ਆਸਾ ਇਤੀ ਆਸ ਕਿ ਆਸ ਪੁਰਾਈਐ ॥

ਹੇ ਪ੍ਰਭੋ! ਮੈਂ ਆਸਾ ਵਾਲੀ ਨੂੰ ਇਤਨੀ ਆਸਾ ਲੱਗ ਰਹੀ ਹੈ ਜੋ ਮੂੰਹ ਨਾਲ ਕੁਝ ਆਖੀ ਨਹੀਂ ਜਾਂਦੀ। ਆਪ ਕਿਰਪਾ ਕਰ ਕੇ ਕਿ= ਜੋ ਮੇਰੇ ਦਿਲ ਦੀ ਆਸਾ ਹੈ, ਉਸ ਨੂੰ ਪੂਰਨ ਕਰ ਦੇਵੋ।

*ਅਥਵਾ-* ਮੈਂ ਆਸ਼ਕ ਨੂੰ ਇਤਨੀ ਆਸਾ ਲੱਗ ਰਹੀ ਹੈ ਜੋ ਕਹੀ ਨਹੀਂ ਜਾਂਦੀ, ਆਪ ਕਿਰਪਾ ਕਰ ਕੇ ਮੇਰੀ ਆਸਾ ਨੂੰ ਪੂਰਨ ਕਰੋ*।

---

**ਆਸਾ ਇਤੀ ਆਸਕਿ, ਏਹ ਪਾਠ ਭਿੰਡਰਾਂ ਵਾਲੇ ਸੰਤ ਕਰਾਉਂਦੇ ਹਨ ਤੇ ਛੋਟੇ ਪ੍ਰਿਆਵਾਂ ਵਿਚ ਭੀ ਏਹੋ ਪਾਠ ਹੈ।*

ਇਹ ਗੱਲ ਸੁਣ ਕੇ ਗਰੀਬ ਨਿਵਾਜ਼ ਜੀ ਕਥਨ ਕਰਦੇ ਹਨ-

## ਸਤਿਗੁਰ ਭਏ ਦਇਆਲ ਤ ਪੂਰਾ ਪਾਈਐ॥

ਹੇ ਹਰਿਹਾਂ! ਜਿਸ ਵੇਲੇ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ਦਿਆਲੂ ਹੋਵਣ ਤਾਂ ਵਾਹਿਗੁਰੂ ਦਾ ਪੂਰਾ ਨਾਮ ਗਿਆਨ ਪਾਈਦਾ ਹੈ। ਇਸ ਵਾਸਤੇ ਗੁਰਾਂ ਦੇ ਦਰਬਾਰ ਅੱਗੇ ਖਲੋ ਕੇ ਇਸ ਤਰ੍ਹਾਂ ਬੇਨਤੀਆਂ ਕਰ-

## ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ॥

ਹੇ ਗਰੀਬ ਨਿਵਾਜ਼ ਸਤਿਗੁਰੋ! ਮੇਰੇ ਤਨਿ= ਸਰੀਰ ਵਿਚ ਔਗੁਣ ਬਹੁਤ ਸਾਰੇ ਹਨ, ਇਤਨੇ ਔਗੁਣ ਹਨ ਕਿ= ਜੋ ਮਾਨੋ ਔਗੁਣਾਂ ਦਾ ਹੀ ਮੇਰਾ ਸਾਰਾ ਸਰੀਰ ਛਾਇਆ= ਬਣਿਆਂ ਹੋਇਆ ਹੈ।

*ਅਥਵਾ*- ਮੇਰੇ ਤਨ ਵਿਖੇ ਵੀ ਔਗੁਣ ਬਹੁਤ ਹਨ ਤੇ ਮਨ ਵੀ ਮੇਰਾ ਅਵਗੁਣਾਂ ਨਾਲ ਛਾਇਆ= ਢਕਿਆ ਹੋਇਆ ਹੈ।

*ਯਥਾ*- ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥
ਇਕੁ ਉਤਮੁ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥ ੪॥ ੫੮॥

*(ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੬)*

*ਤਥਾ*- ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ॥ *(ਪੰਨਾ ੩੧੧)*

*ਤਥਾ*- ਹਮਰੈ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ॥
ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ॥ *(ਪੰਨਾ ੧੬੭)*

## ਹਰਿਹਾਂ ਸਤਿਗੁਰ ਭਏ ਦਇਆਲ ਤ ਮਨੁ ਠਹਰਾਇਆ॥ ੫॥

ਹੇ ਹਰਿਹਾਂ! (ਇਸ ਪ੍ਰਕਾਰ ਬੇਨਤੀਆਂ ਕਰਨ ਨਾਲ ਜਦ) ਸਤਿਗੁਰੂ ਜੀ ਕਿਰਪਾਲੂ ਭਏ= ਹੋ ਜਾਣ ਤਾਂ ਇਹ ਚੰਚਲ ਮਨ ਠਹਰਾਇਆ= ਇਸਥਿਤੀ ਵਿਚ ਆਉਂਦਾ ਹੈ।

*ਅਥਵਾ*- ਸਰੀਰ ਰੂਪੀ ਥਾਂ ਵਿਚ ਆ ਕੇ ਇਸਥਿਤ ਹੋ ਜਾਂਦਾ ਹੈ॥੫॥

## ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ॥

ਸਤਿਗੁਰ ਦੇਵ ਜੀ ਆਖਦੇ ਹਨ- ਜਿਸ ਵੇਲੇ ਬੇਅੰਤੁ= ਵਾਹਿਗੁਰੂ ਨੂੰ ਬਿਅੰਤ ਵਾਰ ਧਿਆਉਣਾ ਕੀਤਾ।

*ਅਥਵਾ*-ਉਸ ਪ੍ਰਭੂ ਨੂੰ ਬਿਅੰਤ-ਬਿਅੰਤ ਕਰ ਕੇ ਧਿਆਇਆ।

## ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ॥

(ਤਿਸ ਵੇਲੇ) ਸਤਿਗੁਰੂ ਜੀ ਨੇ ਕ੍ਰਿਪਾ ਕਰ ਕੇ ਇਸ ਦੁਤਰੁ= ਕਠਿਨ ਸੰਸਾਰ-ਸਮੁੰਦਰ ਤੋਂ ਪਾਰ ਉਤਾਰਨਾ ਕੀਤਾ।

## ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ॥

ਜਾਂ= ਜਿਸ ਵੇਲੇ ਪੂਰਾ ਨਾਮ ਗਿਆਨ ਗੁਰੂ ਪਾਸੋਂ ਪਾਇਆ, ਉਸੀ ਵੇਲੇ ਆਵਾ ਗਉਣੁ= ਆਉਣਾ ਜਾਣਾ

ਭਾਵ ਜੰਮਣਾ ਮਰਨਾ ਮਿਟ ਗਿਆ।

## ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥ ੬ ॥

ਹੇ ਹਰਿਹਾਂ! ਹਰਿ ਕਾ ਨਾਮ ਅੰਮ੍ਰਿਤ ਅਸਾਂ ਨੇ ਸਤਿਗੁਰਾਂ ਪਾਸੋਂ ਪਾਇਆ ਹੈ (ਜੇਕਰ ਤੈਨੂੰ ਭੀ ਨਾਮ-ਅੰਮ੍ਰਿਤ ਦੀ ਇੱਛਾ ਹੈ ਤਾਂ ਤੂੰ ਭੀ ਸਤਿਗੁਰੂ ਦੀ ਸ਼ਰਨ ਗ੍ਰਹਿਣ ਕਰ) ॥ ੬ ॥

*ਅਥਵਾ-* ਦੋਹਾਂ ਪੰਗਤੀਆਂ ਦਾ ਇਕੱਠਾ ਅਰਥ ਕਰਨਾ-

*ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ ॥*

*ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥ ੬ ॥*

ਹੇ ਹਰਿਹਾਂ! ਜਾਂ= ਜਿਸ ਵੇਲੇ ਸਤਿਗੁਰਾਂ ਪਾਸੋਂ ਹਰੀ ਦਾ ਨਾਮ ਅੰਮ੍ਰਿਤ ਪਾਇਆ ਤਾਂ ਪੂਰਾ ਵਾਹਿਗੁਰੂ ਪਾਇਆ, ਜਾਂ ਪੂਰਾ ਵਾਹਿਗੁਰੂ ਪਾਇਆ ਤਾਂ ਆਵਾ ਗਉਣੁ= ਜੰਮਣਾ ਮਰਨਾ ਮਿਟ ਗਿਆ ॥੬ ॥

## ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ ॥

ਜਿਸ ਭਗਵਾਨ ਦੇ ਹੱਥ ਵਿਚ (ਸੰਖ, ਚੱਕਰ, ਗਦਾ) ਪਦਮ ਫੜੇ ਹੋਏ ਹਨ, ਐਸੇ ਭਗਵਾਨ ਦਾ ਧਿਆਨ ਜਿਸ ਵੇਲੇ ਗੁਰਾਂ ਦੀ ਕਿਰਪਾ ਨਾਲ ਮੇਰੇ ਹਿਰਦੇ ਰੂਪ ਆਗਨਿ= ਵੇਹੜੇ ਵਿਚ ਬਾਸਨਾ= ਵਸਿਆ ਤਾਂ ਬਹੁਤ ਸਾਰੇ ਸੁਖ ਪ੍ਰਾਪਤ ਹੋਏ।

*ਅਥਵਾ-* ਜਿਸ ਵੇਲੇ ਮੇਰੇ ਮਨ ਰੂਪ ਹੱਥ ਵਿਚ ਪ੍ਰੇਮ ਰੂਪ ਪਦਮੁ= ਕੰਵਲ-ਫੁੱਲ ਪ੍ਰਾਪਤ ਹੋਇਆ, ਤਿਸ ਵੇਲੇ ਮੇਰੇ ਰਿਦੇ ਰੂਪ ਆਗਨਿ= ਵੇਹੜੇ ਵਿਚ ਸੁਖਾਂ ਦੀ ਬਾਸਨਾ= ਖੁਸ਼ਬੋ ਆ ਗਈ।

*ਅਥਵਾ-* ਜਿਸ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਖੇ ਪਦਮ ਦਾ ਚਿੰਨ੍ਹ ਹਾਥਿ= ਹੈ, ਉਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਧਿਆਨ ਜਿਸ ਵੇਲੇ ਮੇਰੇ ਹਿਰਦੇ ਰੂਪ ਵੇਹੜੇ ਵਿਖੇ ਵਸਿਆ ਤਾਂ ਆਤਮ-ਸੁਖ ਪ੍ਰਾਪਤ ਹੋਇਆ। (ਇਥੇ ਸਾਖੀ ਦੁਰਗੇ ਬ੍ਰਾਹਮਣ ਦੀ ਲਗਦੀ ਹੈ।)

*ਅਥਵਾ-* ਸੁਖ ਸਰੂਪ ਜੋ ਬ੍ਰਹਮ ਹੈ, ਪਦਮੁ= ਕੌਲ ਫੁੱਲ ਦੀ ਤਰ੍ਹਾਂ ਨਿਰਲੇਪ, ਉਹ ਬ੍ਰਹਮ ਜਦ ਮੇਰੇ ਹਿਰਦੇ ਰੂਪ ਵੇਹੜੇ ਵਿਖੇ ਸਾਖਿਆਤਕਾਰ ਹੋਇਆ ਤਾਂ ਪਦਾਰਥਾਂ ਦੀਆਂ ਸਾਰੀਆਂ ਵਾਸ਼ਨਾਵਾਂ ਨੂੰ ਹਾਥਿ= ਅਧੀਨ ਕਰ ਲਿਆ।

## ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖੁ ਨਾਸਨਾ ॥

ਹੇ ਸਖੀ! ਜਿਸ ਵੇਲੇ ਮੇਰੇ ਕੰਠਿ= ਹਿਰਦੇ ਵਿਚ ਰਤੰਨੁ= ਰਤਨ ਵਾਂਗ ਅਮੋਲਕ ਪਰਮਾਤਮਾ ਮਿਲਿਆ, ਤਾਂ ਉਸ ਦਾ ਦਰਸ਼ਨ ਦੇਖ ਕੇ ਮੇਰੇ ਦੁੱਖਾਂ ਦਾ ਪੁੰਜ ਨਾਸ ਹੋ ਗਿਆ।

## ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ ॥

ਹੁਣ ਤਾਂ ਉਸ ਗੋਪਾਲ ਦੇ ਨਾਲ ਬਾਸਉ= ਵਸਦੇ ਹਾਂ, ਜੋ ਹਰੀ ਸਾਰੇ ਸੁਖਾਂ ਦੀ ਰਾਸਿ= ਖਾਨ ਹੈ।

## ਹਰਿਹਾਂ ਰਿਧਿ ਸਿਧਿ ਨਵ ਨਿਧਿ ਬਸਹਿ ਜਿਸੁ ਸਦਾ ਕਰਿ ॥ ੭ ॥

ਹੇ ਹਰਿਹਾਂ! ਜਿਸ ਹਰੀ ਦੇ ਕਰਿ= ਹੱਥਾਂ ਵਿਚ ਹਮੇਸ਼ਾਂ ਰਿੱਧੀਆਂ ਸਿੱਧੀਆਂ ਤੇ ਨੌਂ ਨਿੱਧੀਆਂ ਵਸਦੀਆਂ ਹਨ, ਤਾਂ ਕਿ ਭਗਤਾਂ ਨੂੰ ਦੇਣ ਲਗਿਆਂ ਦੇਰ ਨਾ ਲੱਗੇ॥ ੭॥

*ਯਥਾ-* ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ॥ *(ਪੰਨਾ ੪੯੫)*

ਹੁਣ ਸਤਿਗੁਰ ਦੇਵ ਜੀ ਜੀਵ ਦੀ ਪ੍ਰਮਾਦਤਾਈ ਦਾ ਫਲ ਦੱਸਦੇ ਹਨ-

## ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ॥

ਜਿਹੜੇ ਪੁਰਸ਼ ਵਾਹਿਗੁਰੂ ਦਾ ਚਿੰਤਨ ਕਰਨਾ ਭੁਲਾ ਕੇ ਪਰ ਤ੍ਰਿਅ= ਪਰਾਈਆਂ ਔਰਤਾਂ ਨਾਲ ਜਾ ਕੇ ਵਿਸ਼ੇ ਭੋਗ ਰਾਵਣਿ= ਭੋਗਣਾ ਕਰਦੇ ਹਨ।

*ਅਥਵਾ-* ਜੋ ਇਸਤ੍ਰੀਆਂ ਪਰ ਪੁਰਸ਼ਾਂ ਨਾਲ ਵਿਸ਼ੇ ਭੋਗ ਕਰਨ ਜਾਂਦੀਆਂ ਹਨ ਸੇਈ= ਉਹ ਤਾਂ ਲੋਕ ਪ੍ਰਲੋਕ ਵਿਚ ਬਹੁਤ ਹੀ ਲਾਜੀਅਹਿ= ਲਜਿਆਵਾਨ ਹੁੰਦੀਆਂ ਹਨ।

*ਅਥਵਾ-* ਪਰਾਈ ਇਸਤਰੀ ਜੋ ਮਾਇਆ ਹੈ ਕਿਉਂਕਿ ਮਾਇਆ ਬ੍ਰਹਮ ਦੀ ਹੈ। ਇਸ ਜੀਵ ਦੀ ਨਹੀਂ, ਪਰ ਇਹ ਜੀਵ ਬਦੋਬਦੀ ਆਪਣੀ ਮੰਨੀ ਬੈਠਾ ਹੈ। ਇਸ ਕਰ ਕੇ ਇਹ ਅਰਥ ਕਰਨਾ ਕਿ ਜੋ ਪੁਰਸ਼ ਮਾਇਆ ਰੂਪ ਪਰਾਈ ਇਸਤ੍ਰੀ ਨੂੰ ਭੋਗਣ ਜਾਂਦੇ ਹਨ ਭਾਵ ਮਾਇਆ ਵਿਚ ਆਪਣੀ ਹੰਗਤਾ ਕਰਦੇ ਹਨ ਉਹ ਪੁਰਸ਼ ਵੀ ਤਾਲਾਜੀਅਹਿ= ਤਲੇ ਭਾਵ ਨਰਕਾਂ ਵਿਚ ਜਾਂਦੇ ਹਨ।

*ਅਥਵਾ-* ਜੋ ਪੁਰਸ਼ ਜਾ ਕੇ ਪਰ ਇਸਤ੍ਰੀਆਂ ਨਾਲ ਵਿਭਚਾਰ ਕਰਦੇ ਹਨ, ਉਹ ਮਨੁੱਖ ਨਰਕਾਂ ਦੇ ਕੜਾਹੇ ਵਿਚ ਪਾ ਕੇ ਤੱਤੇ ਤੇਲ ਵਿਚ ਤਾਲਾਜੀਅਹਿ= ਤਲੇ ਜਾਂਦੇ ਹਨ ਤੇ ਚੌਲਾਂ ਵਾਂਗੂ ਉਬਾਲੇ ਜਾਂਦੇ ਹਨ।

(ਪਾਠ:-ਤਾ ਲਾਜੀਅਹਿ ਠੀਕ ਹੈ)

ਦਸਮੇਸ਼ ਪਿਤਾ ਜੀ ਨੇ ਕਥਨ ਕੀਤਾ ਹੈ-

ਸਾਲਗ੍ਰਾਮ ਪਰਮੇਸ੍ਰ ਇਹੀ ਗਤਿ ਤੇ ਭਏ॥
ਦਸ ਰਾਵਨ ਕੇ ਸੀਸ ਇਹੀ ਬਾਤਨ ਗਏ॥
ਸਹੱਸ ਭਗਨ ਬਾਸਵ ਯਾਹੀ ਤੇ ਪਾਇਯੋ॥
ਹੋ ਇਨ ਬਾਤਨ ਤੇਂ ਮਦਨ ਅਨੰਗ ਕਹਾਇਯੋ॥ ੧੯॥
ਇਨ ਬਾਤਨ ਤੇ ਚੰਦ੍ਰ ਕਲੰਕਿਤ ਤਨ ਭਏ॥
ਸੁੰਭ ਅਸੁੰਭ ਅਸੁਰਿੰਦ੍ਰ ਸਦਨ ਜਮ ਕੇ ਗਏ॥
ਇਹੀ ਕਾਜ ਕ੍ਰੀਚਕ ਕ੍ਰੀਚਕਨ ਖਪਾਇਯੋ॥
ਹੋ ਧਰਮਰਾਟ ਦਾਸੀ ਸੁਤ ਬਿਦੁਰ ਕਹਾਇਯੋ॥ ੨੦॥

*(ਦਸਮ ਗ੍ਰੰਥ ਚਰਿਤ੍ਰ ੨੦੧, ਪੰਨਾ ੧੦੯੬)*

*ਤਥਾ-* ਨਾਰੀ ਕੀ ਸਮੀਪਤਾਈ, ਜਤ ਸਤ ਕਰੇ ਹਤ, ਸਭ ਸੈ ਵਿਰੋਧ ਜੋਈ, ਮਾਨੋ ਅੰਤ ਕਾਲ ਹੈ।
ਕਪਟ ਸੇ ਪ੍ਰੀਤ, ਔਰ ਪ੍ਰਤੀਤ ਭਾਗ ਜਾਤ, ਭੋਗਨ ਕਾ ਨੇਹ, ਦੇਹ ਬੁਧ ਦੇਤ ਗਾਲ ਹੈ।

*(ਅਨੰਦ ਸਰੋਵਰ ਗ੍ਰੰਥ)*

## ਪਹਿਲੀ ਸਾਖੀ—ਮਹਾਂ ਪੁਰਸ਼ਾਂ ਦੀ

ਇਕ ਮਹਾਤਮਾਂ ਜੰਗਲ 'ਚੋਂ ਤਪ ਕਰਦੇ ਉਠ ਕੇ ਸ਼ਹਿਰ ਨੂੰ ਮਧੂਕੜੀ ਦਾ ਅੰਨ ਮੰਗਣ ਵਾਸਤੇ ਜਾ ਰਹੇ ਸਨ, ਜਾਂਦਿਆਂ ਜਾਂਦਿਆਂ ਕੀ ਵੇਖਿਆ ਕਿ ਇਕ ਮਾਤਾ ਬੂਹੇ ਵਿਚ ਬੈਠੀ ਚਰਖਾ ਚਲਾ ਰਹੀ ਹੈ। ਉਸ ਵਿਚੋਂ ਘੂੰ ਘੂੰ ਦੀ ਆਵਾਜ਼ ਆ ਰਹੀ ਹੈ ਤੇ ਚਰਖਾ ਬਹੁਤ ਤੇਜ ਘੁੰਮ ਰਿਹਾ ਹੈ। ਉਸ ਦੀ ਆਵਾਜ਼ ਸੁਣ ਕੇ ਮਹਾਤਮਾਂ

ਖੜੇ ਹੋ ਕੇ ਆਖਦੇ ਹਨ-

ਰੇ ਰੇ ਜੰਤ੍ਰੀ ਕਿਵਾਂ ਰੁਦਰੀ। ਕਿੰਗਰਾ ਕਿੰਗਰਾ ਭਰਮ ਯਤਵੀ।

ਹੇ ਚਰਖੇ! ਤੂੰ ਏਨਾ ਰੋਂਦਾ ਕਿਉਂ ਹੈਂ ਅਤੇ ਵਾਰ-ਵਾਰ ਕਿਉਂ ਫਿਰ ਰਿਹਾ ਹੈਂ?

ਤਾਂ ਅੱਗੋਂ ਉਸ ਚਰਖੇ 'ਚੋਂ ਆਵਾਜ਼ ਆਈ- ਸੰਤ ਜੀ! ਪਰਾਧੀਨ ਹੋਇਆ-ਹੋਇਆ ਇਸ ਔਰਤ ਦੇ ਸਬੰਧ ਕਰ ਕੇ ਮੈਂ ਰੋ ਰਿਹਾ ਹਾਂ ਅਤੇ ਵਾਰ-ਵਾਰ ਫਿਰ ਰਿਹਾ ਹਾਂ।

ਇਹ ਗੱਲ ਸੁਣ ਕੇ ਮਹਾਂ ਪੁਰਸ਼ਾਂ ਨੇ ਕਿਹਾ- ਵਾਕਿਆ, ਤੇਰਾ ਕਹਿਣਾ ਠੀਕ ਹੈ ਕਿਉਂਕਿ ਔਰਤ ਦੇ ਨੇਤਰਾਂ ਵਿਚ ਇਕ ਅਜੇਹੀ ਸ਼ਕਤੀ ਹੈ ਜੋ ਵੇਖਣ ਨਾਲ ਹੀ ਮਨੁੱਖ ਨੂੰ ਭਰਮਾ ਲੈਂਦੀ ਹੈ ਤੇ ਜੇਕਰ ਔਰਤ ਦੇ ਹੱਥ ਲੱਗ ਜਾਣ ਫਿਰ ਤਾਂ ਬਚ ਹੀ ਨਹੀਂ ਸਕਦਾ।

*ਯਥਾ-* ਕਟਾਖਸ਼ ਮਾਤ੍ਰੇਨ ਭ੍ਰਮਣੀ ਕਰ ਸਪਰਸੇ ਕਿਆ ਕਥਾ।

ਇਸ ਲਈ ਮਨੁੱਖ ਨੂੰ ਹਰ ਹੀਲੇ ਤੇ ਪਰ-ਇਸਤ੍ਰੀਆਂ ਤੋਂ ਬਚਣਾ ਚਾਹੀਦਾ ਹੈ।

## ਦੂਜੀ ਸਾਖੀ—ਰੱਜਬ ਜੀ ਦੀ

ਇਕ ਵਾਰ ਮਹਾਤਮਾ ਰੱਜਬ ਜੀ ਦੇਸਾਂ ਪਰਦੇਸ਼ਾਂ ਵਿਚ ਫਿਰਦੇ ਹੋਏ ਜ਼ਿਲ੍ਹਾ ਗੁਜਰਾਤ ਹੋਲੀ ਨਾਮੇ ਨਗਰ ਵਿਚ ਪਹੁੰਚੇ। ਨਗਰ ਵਿਚੋਂ ਮਧੂਕੜੀ ਦਾ ਅੰਨ ਛਕ ਕੇ ਬਾਹਰ ਵਾਰ ਇਕ ਅਰਾਈਆਂ ਦੇ ਖੂਹ ਪਰ ਆ ਬਿਰਾਜੇ। ਜਿਸ ਵੇਲੇ ਅਰਾਈਆਂ ਨੇ ਮਹਾਤਮਾ ਰੱਜਬ ਜੀ ਨੂੰ ਲੰਮੇ ਪਿਆਂ ਵੇਖਿਆ ਤਾਂ ਹੱਥ ਜੋੜ ਕੇ ਬੇਨਤੀ ਕੀਤੀ- ਫਕੀਰ ਸਾਂਈ ਜੀ! ਚੁਬਾਰੇ ਉੱਪਰ ਮੰਜਾ ਵਿਛਿਆ ਹੋਇਆ ਹੈ, ਉਸ ਪਰ ਜਾ ਬਿਰਾਜੋ।

ਇਹ ਗੱਲ ਸੁਣ ਕੇ ਰੱਜਬ ਜੀ ਨੇ ਕਿਹਾ ਸਾਨੂੰ ਇਹੀ ਜਗ੍ਹਾ ਚੰਗੀ ਹੈ। ਫਕੀਰ ਹਮੇਸ਼ਾਂ ਭੂਮਿ ਆਸਣ ਹੀ ਕਰਦੇ ਹਨ। ਰਾਤ ਨੂੰ ਸੌਣਾ ਅਸੀਂ ਪਸੰਦ ਨਹੀਂ ਕਰਦੇ ਕਿਉਂਕਿ ਰਾਤ ਪ੍ਰਭੂ ਨੇ ਭਜਨ-ਸਿਮਰਨ ਵਾਸਤੇ ਬਣਾਈ ਹੈ, ਇਸ ਲਈ ਖੂਹ ਤੇ ਆਸਣ ਲਗਾ ਕੇ ਰੱਬ ਦੀ ਬੰਦਗੀ ਕਰਾਂਗੇ।

ਇਹ ਗੱਲ ਕਹਿ ਕੇ ਰੱਜਬ ਜੀ ਨੇ ਅਰਾਈਆਂ ਨੂੰ ਟਾਲ ਦਿੱਤਾ ਤੇ ਆਪ ਆਸਣ ਤੇ ਬੈਠ ਕੇ ਸਮਾਧੀ ਵਿਚ ਜੁੜ ਬੈਠੇ। ਜਦ ਅੱਧੀ ਰਾਤ ਦਾ ਸਮਾਂ ਹੋਇਆ ਤਾਂ ਨੀਂਦ ਨੇ ਜ਼ੋਰ ਪਾ ਲਿਆ। ਉਸੀ ਵੇਲੇ ਮਧੂਕੜੀ ਮੰਗਣ ਵੇਲੇ ਦਿਨ ਦੀਆਂ ਵੇਖੀਆਂ ਹੋਈਆਂ ਔਰਤਾਂ ਨੇ ਆ ਕੇ ਘੇਰਾ ਪਾ ਦਿੱਤਾ। ਉਹਨਾਂ ਤੋਂ ਬਚਣ ਵਾਸਤੇ ਜਦ ਉਠ ਕੇ ਦੌੜੇ ਤਾਂ ਖੂਹ ਵਿਚ ਜਾ ਪਏ।

ਅਰਾਈਆਂ ਨੇ ਘੜੰਮ ਦੀ ਆਵਾਜ਼ ਸੁਣ ਕੇ ਵਿਚਾਰਿਆ ਕਿ ਫਕੀਰ ਸਾਂਈ ਜੀ ਬੰਦਗੀ ਕਰਦੇ ਹੋਏ ਖੂਹ ਵਿਚ ਜਾ ਪਏ ਹਨ, ਉਹਨਾਂ ਨੇ ਜਲਦੀ-ਜਲਦੀ ਆ ਕੇ ਖੂਹ ਵਿਚੋਂ ਰੱਜਬ ਜੀ ਨੂੰ ਕਢਿਆ। ਪ੍ਰਭੂ ਨੇ ਅਜੇਹੀ ਸਹਾਇਤਾ ਕੀਤੀ ਜੋ ਰੱਜਬ ਜੀ ਨੂੰ ਰੰਚਕ ਮਾਤ੍ਰ ਕੋਈ ਤਕਲੀਫ਼ ਨਾ ਹੋਈ। ਗਿੱਲੇ ਕਪੜੇ ਲਾਹ ਕੇ ਭੂਰੇ ਦੀ ਬੁਕਲ ਮਾਰ ਕੇ ਫਿਰ ਸਮਾਧੀ ਵਿਚ ਜੁੜ ਬੈਠੇ। ਉਸ ਵੇਲੇ ਰੱਜਬ ਜੀ ਨੇ ਇਹ ਸਲੋਕ ਉਚਾਰਿਆ-

ਸੁਪਨੇ ਮਝਾਰ ਮਿਲੀ ਕਾਮਣੀ, ਗਈ ਕੂਪ ਮਹਿ ਡਾਰ।
ਰਜਬ ਜਿਨ ਕੋ ਪਰਤੱਖ ਹੈ, ਤਿਨ ਕੋ ਕਉਨ ਹਵਾਲ।

*ਤਥਾ-* ਪਰ ਨਾਰੀ ਮੀਠੀ ਛੁਰੀ ਮਤ ਕੋਈ ਲਾਵੋ ਅੰਗ।
ਸੀਸ ਦੀਏ ਦਸ ਲੰਕਪਤਿ ਪਰ ਨਾਰੀ ਕੇ ਸੰਗ।*

*ਸਟੀਕ ਆਸਾ ਦੀ ਵਾਰ ਚੌਥੀ ਐਡੀਸ਼ਨ ਪੰਨਾ ੧੫੮ ਤੇ ੧੫੯ ਪੜ੍ਹੋ।*

## ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥

ਜੋ ਪੁਰਸ਼ ਨਿਤਪ੍ਰਤਿ= ਹਮੇਸ਼ਾਂ ਹੀ ਪਰ ਦਰਬੁ= ਪਰਾਇਆ ਧਨ ਹਿਰਹਿ= ਚੁਰਾਉਂਦੇ ਹਨ, ਉਹਨਾਂ ਦੇ ਛਿਦ੍ਰ ਕਤ= ਦੋਸ਼ ਕਿਸ ਤਰ੍ਹਾਂ ਢਕੇ ਜਾਂਦੇ ਹਨ। ਅਰਥਾਤ ਉਹਨਾਂ ਦੇ ਦੋਸ਼ ਢਕੇ ਨਹੀਂ ਜਾਂਦੇ, ਅੰਤ ਨੂੰ ਜ਼ਰੂਰ ਪ੍ਰਗਟ ਹੋ ਜਾਂਦੇ ਹਨ।

*ਯਥਾ-* ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥ ੧॥ *(ਪੰਨਾ ੬੬੨)*

*ਤਥਾ-* ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ॥
ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ॥ ੧੭॥ *(ਪੰਨਾ ੧੩੬੫)*

## ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ॥

ਜੋ ਪੁਰਸ਼ ਮੰਦ ਖਿਆਲਾਂ ਨੂੰ ਤਿਆਗ ਕੇ ਪਵਿੱਤਰ ਮਨ ਹੋ ਕੇ ਹਰੀ ਗੁਣਾਂ ਨੂੰ ਰਸਨਾ ਦੁਆਰੇ ਰਮਤ= ਉਚਾਰਦੇ ਹਨ, ਉਹ ਪੁਰਸ਼ ਆਪਣੀਆਂ ਸਾਰੀਆਂ ਕੁਲਾਂ (ਸੰਸਾਰ-ਸਾਗਰ ਤੋਂ) ਤਾਰ ਲੈਂਦੇ ਹਨ।

*ਯਥਾ-* ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥
ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ॥ *(ਪੰਨਾ ੫੪੬)*

*ਤਥਾ-* ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ ਸਭੁ ਜਨਮੁ ਤਿਨਾ ਕਾ ਸਫਲੁ ਭਇਆ॥
ਓਇ ਆਪਿ ਤਰੇ ਸ੍ਰਿਸਟਿ ਸਭ ਤਾਰੀ ਸਭੁ ਕੁਲੁ ਭੀ ਪਾਰਿ ਪਾਇਆ॥ *(ਪੰਨਾ ੧੨੬੪)*

## ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ॥ ੮॥

ਹੇ ਹਰਿਹਾਂ! ਜੋ ਸ਼ਰਧਾ ਨਾਲ ਹਰੀ ਦੇ ਗੁਣਾਂ ਨੂੰ ਸੁਣਦੇ ਹਨ ਅਤੇ ਪਾਰਬ੍ਰਹਮ ਦਾ ਵਿਚਾਰ ਕਰਦੇ ਹਨ, ਉਹ ਪਵਿੱਤਰ ਆਤਮਾ ਹੋਏ ਹਨ॥੮॥

ਹੁਣ ਪ੍ਰਭੂ ਦੇ ਪਿਆਰਿਆਂ ਦੀ ਗੱਲ ਸੁਣਾਂਦੇ ਹਨ-

## ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ॥

ਜੋ ਵਾਹਿਗੁਰੂ ਦੇ ਪਿਆਰੇ ਗੁਰਮੁਖ ਭਗਤ ਜਨ ਗਰਮੀ ਦੀ ਮੌਸਮ ਵਿਚ ਕਿਧਰੇ ਬਾਹਰ ਜਾਣ ਤਾਂ ਉਪਰੋਂ ਅਕਾਸ਼ ਵੀ ਸ਼ੋਭਨੀਕ ਬਣ ਜਾਂਦਾ ਹੈ, ਭਾਵ ਬੱਦਲ ਛਾਇਆ ਕਰਦੇ ਹੋਏ ਸੀਤਲ ਪਵਨ ਝੁਲਾਂਵਦੇ ਹਨ ਅਤੇ ਥਲਿਓਂ ਧਰ= ਧਰਤੀ ਵੀ ਸੋਹਤੀ= ਸ਼ੋਭਨੀਕ ਬਣ ਜਾਂਦੀ ਹੈ, ਭਾਵ ਰਸਤੇ ਵਿਚ ਜਿਤਨੇ ਵੀ ਕਠਿਨ ਦੁਖਦਾਈ ਕੰਡੇ ਰੋੜ ਆਦਿ ਹੁੰਦੇ ਹਨ, ਉਹ ਸਭ ਫੁੱਲਾਂ ਵਰਗੇ ਹੋ ਜਾਂਦੇ ਹਨ।

ਜਿਸ ਤਰ੍ਹਾਂ ਭਰਥ ਜੀ ਜਦ ਰਾਮ ਚੰਦ੍ਰ ਜੀ ਦੀ ਤਰਫ ਚਲ ਕੇ ਗਏ ਸਨ ਤਾਂ ਹੇਠੋਂ ਧਰਤੀ ਵੀ ਕੋਮਲ ਬਣ ਗਈ ਸੀ ਤੇ ਉਪਰੋਂ ਬੱਦਲਾਂ ਨੇ ਵੀ ਛਾਂ ਕਰ ਦਿੱਤੀ ਸੀ।

**ਦੂਜਾ ਅਰਥ-**

***ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ॥***

ਸਾਰਿਆਂ ਪਦਾਰਥਾਂ ਵਲੋਂ ਊਪਰਿ= ਉਪਰਾਮ ਹੋਣ ਕਰ ਕੇ ਗੁਰਮੁਖਾਂ ਦਾ ਹਿਰਦਾ-ਅਕਾਸ਼ ਸ਼ੋਭਨੀਕ ਬਣਦਾ ਹੈ ਤੇ ਤਲੈ= ਨਿੰਮ੍ਰਤਾ ਗੁਣ ਦੇ ਧਾਰਨ ਕਰਨ ਨਾਲ ਬੁੱਧੀ ਰੂਪ ਧਰਤੀ ਸੋਭਨੀਕ ਬਣਦੀ ਹੈ।

## ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ॥

ਜਿਸ ਭਗਵਾਨ ਦਾ ਮੁਖ ਦਹ ਦਿਸ= ਚੁਤਰਫੋਂ ਬਿਜਲੀ ਦੀ ਤਰ੍ਹਾਂ ਸੁੰਦਰ ਚਮਕ ਰਿਹਾ ਹੈ, ਉਸ ਭਗਵਾਨ ਦੇ ਮੁਖ ਨੂੰ ਗੁਰਮੁਖਾਂ ਰੂਪ ਸਖੀਆਂ ਜੋਹਤੀ= ਵੇਖਦੀਆਂ ਹਨ।

*ਅਥਵਾ*- ਜਿਸ ਪ੍ਰਭੂ ਦੀ ਸੱਤਾ ਕਰ ਕੇ ਬਿਜਲੀ ਦਸੋ ਦਿਸ਼ਾਂ ਵਿਚ ਚਮਕਦੀ ਹੈ, ਉਸ ਭਗਵਾਨ ਦੇ ਮੁਖ ਨੂੰ ਜਗਿਆਸੂ ਰੂਪ ਸਖੀਆਂ ਵੇਖਦੀਆਂ ਹਨ।

*ਅਥਵਾ*- ਜਿਸ ਪ੍ਰਭੂ ਦੀ ਜੋਤ ਦਸੋ ਦਿਸ਼ਾਂ ਵਿਚ ਬਿਜਲੀ ਦੇ ਚਮਕਾਰੇ ਵਾਂਗੂੰ ਚਮਕ ਰਹੀ ਹੈ, ਉਸ ਮੁਖੀ ਪਰਮਾਤਮਾ ਨੂੰ ਮਹਾਤਮਾਂ ਰੂਪ ਸਖੀਆਂ ਵੇਖਦੀਆਂ ਹਨ। *ਅਥਵਾ*-

***ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ॥***

ਉਪਰ ਜੋ ਅਕਾਸ਼ ਚੰਦੋਏ ਦੀ ਨਿਆਈਂ ਬਣ ਰਿਹਾ ਹੈ, ਉਹ ਬੱਦਲਾਂ ਕਰ ਕੇ ਸੋਭ ਰਿਹਾ ਹੈ ਤੇ ਹੇਠਾਂ ਧਰਤੀ ਵੀ ਹਰਿਆਵਲਤਾ ਕਰ ਕੇ ਸੋਭਨੀਕ ਹੋ ਰਹੀ ਹੈ।

***ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ॥***

ਦਸੋਂ ਦਿਸ਼ਾਂ ਵਿਚ ਬਿਜਲੀ ਵੀ ਚਮਕ ਰਹੀ ਹੈ, ਐਸੇ ਸਮੇਂ ਵਿਚ ਪਤਿਬ੍ਰਤਾ ਇਸਤ੍ਰੀ ਕਹਿੰਦੀ ਹੈ ਕਿ ਮੈਂ ਆਪਣੇ ਪਤੀ ਦੇ ਮੁਖ ਵੱਲ ਜੋਹਤੀ= ਦੇਖ ਰਹੀ ਹਾਂ।

## ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ॥

ਮੈਂ ਦੇਸਾਂ ਪ੍ਰਦੇਸ਼ਾਂ ਵਿਚ ਖੋਜਤ= ਲੱਭਦੀ ਫਿਰਦੀ ਹਾਂ, ਪਰ ਮਿਲਿਆ ਨਹੀਂ, ਹੇ ਸਖੀਓ! ਆਪ ਦੱਸੋ ਕਿ ਪਤੀ ਨੂੰ ਮੈਂ ਕਿਸ ਤਰੀਕੇ ਨਾਲ ਪਾਉਣਾ ਕਰਾਂ? ਅੱਗੋਂ ਸਖੀਆਂ ਉੱਤਰ ਦੇਂਦੀਆਂ ਹਨ-

## ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ॥ ੯ ॥

ਹੇ ਹਰੀ ਦੀ ਪਿਆਰੀ ਸਖੀ! ਜੇ ਮੱਥੇ ਦੇ ਚੰਗੇ ਭਾਗ ਹੋਣ ਤਾਂ ਪਤੀ ਦੇ ਦਰਸ਼ਨਾਂ ਵਿਚ ਸਮਾਉਣਾ ਹੁੰਦਾ ਹੈ॥੯॥ ਇਸੀ ਪ੍ਰਕਾਰ-

***ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ॥***

ਜੋ ਚਿਦਾਕਾਸ਼ ਹੈ ਉਹ ਤਾਂ ਉਪਰ ਅਕਾਸ਼ ਦੀ ਨਿਆਈਂ ਬਣ ਰਿਹਾ ਹੈ, ਥੱਲੇ ਬੁੱਧੀ ਰੂਪੀ ਧਰਤੀ ਸਿਹਜਾ ਦੀ ਨਿਆਈਂ ਸੋਭ ਰਹੀ ਹੈ।

***ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ॥***

ਦਸੋਂ ਦਿਸ਼ਾ ਵਿਚ ਚੇਤਨ ਸੱਤਾ ਰੂਪ ਬਿਜਲੀ ਚਮਕ ਰਹੀ ਹੈ, ਜਗਿਆਸੂ ਰੂਪ ਸਖੀ ਕਹਿ ਰਹੀ ਹੈ ਤਿਸ ਚੇਤਨ ਸੱਤਾ ਨਾਲ ਹੀ ਸਾਖੀ ਚੇਤਨ ਦੇ ਮੁਖ ਵੱਲ ਮੈਂ ਦੇਖ ਰਹੀ ਹਾਂ ਪਰ ਦਿਸਦਾ ਨਹੀਂ ਹੈ।

***ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ॥***

ਹਿਰਦੇ ਵਿਚ ਦੇਸ਼ ਨੂੰ ਛੱਡ ਕੇ, ਬਿਦੇਸਿ= ਜੰਗਲਾਂ ਵਿਚ, ਤੀਰਥਾਂ ਵਿਚ ਮੈਂ ਉਸ ਪਤੀ-ਪਰਮਾਤਮਾ ਨੂੰ ਖੋਜਦੀ ਫਿਰਦੀ ਹਾਂ, ਪਰ ਅਨਾਤਮਾਕਾਰ ਬਿਰਤੀ ਦੇ ਹੋਣ ਕਰ ਕੇ ਮਿਲਦਾ ਨਹੀਂ ਹੈ, ਹੇ ਸੰਤੋ! ਆਪ ਦੱਸੋ ਪਤੀ-ਪਰਮਾਤਮਾ ਨੂੰ ਮੈਂ ਕਿਵੇਂ ਪਾਵਾਂ? ਉੱਤਰ-

***ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥੯॥***

ਹਰਿਹਾਂ= ਹੇ ਜਗਿਆਸੂ ਰੂਪ ਸਖੀ! ਜੇ ਮੱਥੇ ਦੇ ਚੰਗੇ ਭਾਗ ਹੋਣ ਤਾਂ ਆਤਮਾਕਾਰ ਬਿਰਤੀ ਦੁਆਰਾ ਉਸ ਪਤੀ-ਪਰਮਾਤਮਾ ਦੇ ਦਰਸਿ= ਸਰੂਪ ਵਿਚ ਸਮਾਉਣਾ ਹੁੰਦਾ ਹੈ॥੯॥

*ਅਥਵਾ*- ਆਪਣੀ ਸਾਲੀ ਨੂੰ ਆਖਦੇ ਹਨ:-

***ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥੯॥***

ਹੇ ਹਰਿਹਾਂ! ਜੇ ਮਸਤਕ ਦੇ ਚੰਗੇ ਭਾਗ ਹੋਣ ਤਾਂ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਪਵਿੱਤਰ ਦਰਬਾਰ ਦੇ ਦਰਸ਼ਨਾਂ ਵਿਚ ਸਮਾਉਣਾ ਹੁੰਦਾ ਹੈ।

ਜੇ ਤੈਨੂੰ ਸੁਖ ਤੇ ਕਲਿਆਣਤਾ ਦੀ ਇੱਛਾ ਹੈ ਤਾਂ ਤੂੰ ਸ੍ਰੀ ਅੰਮ੍ਰਿਤਸਰ ਚੱਲ ਕੇ ਨਿਵਾਸ ਕਰ, ਹੁਣ ਇਸ "ਮੋਉ" ਨਾਮੇ ਪਿੰਡ ਦੀ ਮਮਤਾ ਛੱਡ ਦੇ।

ਇਹ ਗੱਲ ਸੁਣ ਕੇ ਹਰਿਹਾਂ ਨੇ ਕਿਹਾ- 'ਉਹ ਅਸਥਾਨ ਕੈਸਾ ਹੈ?'

ਹਜ਼ੂਰ ਨੇ ਕਿਹਾ- ਸਤਿਗੁਰਾਂ ਦੀ ਕਿਰਪਾ ਨਾਲ

## ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥

ਅਸਾਂ ਨੇ ਸਾਰੇ ਹੀ ਧਰਮ ਅਸਥਾਨ ਡਿਠੇ= ਦੇਖੇ ਹਨ, ਪਰ ਤੁਧੁ= ਤਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਅਸਥਾਨ ਵਰਗਾ ਹੋਰ ਕੋਈ ਥਾਂ ਨਹੀਂ ਹੈ। ਕਿਉਂਕਿ ਇਸ ਅਸਥਾਨ ਨੂੰ-

## ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥

ਪੁਰਖਿ ਬਿਧਾਤੈ= ਫਲਬੰਰ ਦਾਤੇ ਪੁਰਖ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੱਧਾ ਹੈ, ਤੂੰ ਐਸੇ ਨਿਸਚੇ ਕਰ ਇਹ ਅਸਥਾਨ ਤਾਂ ਹੀ ਸੋਭਨੀਕ ਹੋਇਆ ਹੈ।

## ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਦੀ

ਇਕ ਸਮੇਂ ਦੇਸਾਂ ਪਰਦੇਸਾਂ ਵਿਚ 'ਸਤਿਨਾਮੁ' ਦਾ ਉਪਦੇਸ਼ ਦੇਂਦੇ ਹੋਏ ਗਰੀਬ ਨਿਵਾਜ਼ ਸ੍ਰੀ ਗੁਰੂ ਨਾਨਕ ਦੇਵ ਜੀ ਦੁਖਭੰਜਨੀ ਵਾਲੀ ਜਗ੍ਹਾ ਜੋ ਬੜੀ ਸੰਘਣੀ ਬ੍ਰਿਛਾਂ ਦੀ ਰਮਣੀਕ ਛਾਂ ਨਾਲ ਢਕੀ ਹੋਈ ਸੀ, ਉਥੇ ਆ ਕੇ ਬੈਠੇ ਤਾਂ ਭਾਈ ਮਰਦਾਨੇ ਨੂੰ ਆਖਿਆ-ਰਬਾਬ ਲੈ ਕੇ ਉਸ ਪ੍ਰਭ ਦਾ ਸੁੰਦਰ ਜਸ, ਕੀਰਤਨ ਦੁਆਰਾ ਸੁਨਾਉਣਾ ਕਰ। ਭਾਈ ਮਰਦਾਨੇ ਨੇ ਝਟ ਉਸੇ ਵੇਲੇ ਮੋਢੇ ਤੋਂ ਰਬਾਬ ਲਾਹ ਕੇ, ਸੁਰ ਕਰ ਕੇ ਕੀਰਤਨ ਦੁਆਰਾ ਅਜੇਹਾ ਰੱਬੀ-ਜਸ ਗਾਇਆ, ਜਿਸ ਨੂੰ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਦੁਖਭੰਜਨੀ ਵਾਲੀ ਜਗ੍ਹਾ 'ਤੇ ਅੰਮ੍ਰਿਤ ਰੂਪ ਹੋ ਕੇ ਢਲ ਗਏ। ਜਿਸ ਵੇਲੇ ਕੀਰਤਨ ਦਾ ਭੋਗ ਪਿਆ ਤਾਂ ਭਾਈ ਬਾਲੇ ਤੇ ਮਰਦਾਨੇ ਨੇ ਅੱਖਾਂ ਖੋਲ੍ਹੀਆਂ ਤਾਂ ਕੀ ਵੇਖਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕੋਈ ਨਹੀਂ ਹਨ।

ਉਸ ਵੇਲੇ ਭਾਈ ਬਾਲਾ ਜੀ ਨੇ ਦੋ ਹੱਥ ਜੋੜ ਕੇ ਅਰਦਾਸ ਕੀਤੀ- ਗਰੀਬ ਨਿਵਾਜ਼ ਜੀਓ! ਸਾਨੂੰ ਇਕੱਲਿਆਂ ਛੱਡ ਕੇ ਆਪ ਕਿਥੇ ਅਲੋਪ ਹੋ ਗਏ ਹੋ? ਤਰਸ ਕਰੋ! ਸਾਨੂੰ ਜਲਦੀ-ਜਲਦੀ ਆਪਣਾ ਦਰਸ਼ਨ ਦਿਓ।'

ਭਾਈ ਬਾਲੇ ਦੀ ਅਰਜ਼ ਸੁਣ ਕੇ ਹਜ਼ੂਰ ਨੇ ਉਸੇ ਵੇਲੇ ਪੰਜ ਭੂਤਕ ਸਰੀਰ ਵਿਖੇ ਪ੍ਰਤੱਖ ਆ ਕੇ ਦਰਸ਼ਨ ਦੇ ਦਿੱਤਾ ਤੇ ਉਸ ਅੰਮ੍ਰਿਤ ਨੂੰ ਅਲੋਪ ਕਰ ਲਿਆ।

ਫਿਰ ਭਾਈ ਬਾਲੇ ਨੇ ਬੇਨਤੀ ਕੀਤੀ- ਮਹਾਰਾਜ! ਇਹ ਅੰਮ੍ਰਿਤ ਆਪ ਜੀ ਨੇ ਕਿਉਂ ਅਲੋਪ ਕੀਤਾ ਹੈ? ਇਸ ਨੂੰ ਪਰਗਟ ਰਹਿਣ ਦੇਂਦੇ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ- ਭਾਈ! ਇਸ ਅੰਮ੍ਰਿਤ ਨੂੰ ਚੌਥੇ ਜਾਮੇ ਵਿਚ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਰੂਪ) ਵਿਚ ਪਰਗਟ ਕਰਾਂਗੇ।

ਇਹਨਾਂ ਗੱਲਾਂ ਤੋਂ ਮਲੂਮ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਹਿਲਾਂ ਤੋਂ ਹੀ ਇਸ ਅਸਥਾਨ ਨੂੰ ਬਨਾਉਣ ਦਾ ਸੰਕਲਪ ਹੈਸੀ ਤਾਂ ਹੀ ਇਹ ਬਚਨ ਕਿਹਾ ਸੀ ਕਿ ਚੌਥੇ ਸਰੂਪ ਵਿਖੇ ਇਸ ਅੰਮ੍ਰਿਤ ਨੂੰ ਪਰਗਟ ਕਰਾਂਗੇ।

ਇਹਨਾਂ ਬਚਨਾਂ ਕਰ ਕੇ ਹੀ ਇਸ ਤੁਕ ਦਾ ਅਰਥ ਇਹ ਕੀਤਾ ਹੈ ਕਿ ਫਲਬਰ ਦਾਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਅਸਥਾਨ ਬੱਧਾ ਹੈ।

**ਦੂਜਾ ਭਾਵ ਇਹ ਭੀ ਸੁਣਿਆਂ ਹੈ:-**

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਲਹਿਣਾ ਜੀ ਦੀ ਸੰਪੂਰਣ ਪ੍ਰੀਖਿਆ ਲੈ ਕੇ ਤੇ ਆਪਣੇ ਅੰਗਾ ਨਾਲ ਲਗਾ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨਾਮ ਰੱਖ ਕੇ ਗੁਰਤਾ ਗੱਦੀ ਬਖਸ਼ ਦਿੱਤੀ ਹੈ ਉਸ ਵੇਲੇ ਇਹ ਬਚਨ ਕਿਹਾ ਸੀ ਕਿ ਤੁਸੀਂ ਹੁਣ ਇਥੇ "ਕਰਤਾਰ ਪੁਰ ਸਾਹਿਬ" ਨਹੀਂ ਰਹਿਣਾ ਕਿਉਂਕਿ ਤੁਹਾਡੇ ਨਾਲ ਸਾਡੇ ਪੁੱਤਰ ਈਰਖਾ ਕਰਨਗੇ। ਤੁਹਾਡੇ ਪ੍ਰਤਾਪ ਨੂੰ ਸਹਾਰ ਨਹੀਂ ਸਕਣਗੇ। ਇਸ ਲਈ ਤੁਸੀਂ ਖਡੂਰ ਸਾਹਿਬ ਜਾ ਕੇ ਨਿਵਾਸ ਕਰੋ। ਤੁਸੀਂ ਇਥੇ ਨਹੀਂ ਆਉਣਾ, ਜਦੋਂ ਵੀ ਯਾਦ ਕਰੋਗੇ ਅਸੀਂ ਆਪ ਆ ਕੇ ਦਰਸ਼ਨ ਦੇ ਜਾਵਾਂਗੇ।

ਸ੍ਰੀ ਗੁਰੂ ਅੰਗਦ ਦੇਵ ਜੀ ਆਪਣੇ ਗੁਰਦੇਵਾਂ ਦਾ ਵਿਛੋੜਾ ਸਹਾਰ ਤਾਂ ਨਹੀਂ ਸਨ ਸਕਦੇ।*

ਪਰ ਹੁਕਮ ਦਾ ਮੰਨਣਾ ਵੀ ਇਕ ਜ਼ਰੂਰੀ ਫਰਜ਼ ਸਮਝਦੇ ਸਨ। ਹੁਕਮ ਮੰਨ ਕੇ ਖਡੂਰ ਸਾਹਿਬ ਆ ਪਹੁੰਚੇ।

ਜਦੋਂ ਵੀ ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਯਾਦ ਕਰਦੇ ਸਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰ ਪੁਰੋਂ ਚਲ ਪੈਂਦੇ ਸਨ ਤੇ ਜਿਥੇ ਹੁਣ ਸ੍ਰੀ ਹਰਿਮੰਦਰ ਸਾਹਿਬ ਬਣਿਆ ਹੋਇਆ ਹੈ ਇਥੇ ਆ ਕੇ ਦਮ ਲੈਂਦੇ ਸਨ। ਕੁਝ ਚਿਰ ਆਰਾਮ ਤੇ ਨਿਤਨੇਮ ਬਾਣੀ ਦਾ ਪਾਠ ਕਰ ਕੇ ਫਿਰ ਤੁਰ ਪੈਂਦੇ ਸਨ।

ਖਡੂਰ ਸਾਹਿਬ ਪਹੁੰਚ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਦਰਸ਼ਨ ਦੇ ਕੇ ਬਚਨਾਂ ਦੁਆਰਾ ਪ੍ਰਸੰਨ ਕਰਦੇ ਜਦ ਫਿਰ ਖਡੂਰੋਂ ਤੁਰਦੇ ਸਨ ਤਾਂ ਸ੍ਰੀ ਗੁਰੂ ਅੰਗਦ ਸਾਹਿਬ ਜੀ ਵਿਦਾਇਗੀ ਲਈ ਨਾਲ ਤੁਰ ਪੈਂਦੇ ਸਨ। ਤੁਰਦਿਆਂ-ਤੁਰਦਿਆਂ ਕੁਝ ਪਤਾ ਨਾ ਲਗਣਾ ਤੇ ਪ੍ਰੇਮ ਦੇ ਬਚਨ-ਬਿਲਾਸ ਕਰਦਿਆਂ ਕਰਦਿਆਂ ਇਥੇ ਸ੍ਰੀ ਹਰਿਮੰਦਰ ਸਾਹਿਬ ਵਾਲੀ ਜਗ੍ਹਾ 'ਤੇ ਪਹੁੰਚ ਜਾਂਦੇ ਸਨ। ਦੋਨੋਂ ਗੁਰੂ ਸਾਹਿਬ ਕੁਝ ਘੜੀਆਂ ਏਥੇ ਅਰਾਮ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਗਿਆ ਅਨੁਸਾਰ ਸ੍ਰੀ ਗੁਰੂ ਅੰਗਦ ਦੇਵ ਜੀ ਪਿਛਾਂਹ ਖਡੂਰ ਸਾਹਿਬ ਨੂੰ ਆ ਜਾਂਦੇ ਸਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਕਰਤਾਰਪੁਰ ਚਲੇ ਜਾਂਦੇ ਸਨ।

ਇਕ ਵਾਰ ਇਥੇ ਬੈਠਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਕਿਹਾ ਸੀ ਕਿ ਇਹ ਮਹਾਨ ਪਵਿੱਤਰ ਅਸਥਾਨ ਹੈ ਇਸ ਨੂੰ ਜ਼ਰੂਰ ਪਰਗਟ ਕਰਨਾ ਹੈ। ਇਹ ਬਚਨ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ- 'ਸਤਿ ਬਚਨ ਜੀ, ਆਪ ਜੀ ਦੇ ਫੁਰਨੇ ਅਨੁਸਾਰ ਇਹ ਅਸਥਾਨ ਜ਼ਰੂਰ ਹੀ ਪ੍ਰਗਟ ਹੋਵੇਗਾ।'

---

*ਯਥਾ- *ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥*
*ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥੩॥* (ਪੰਨਾ ੧੧੦੦)

ਇਹਨਾਂ ਬਚਨਾਂ ਦੁਆਰਾ ਵੀ ਇਹ ਸਿੱਧ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸੰਕਲਪ ਨਾਲ ਹੀ ਇਹ ਅਸਥਾਨ ਬੱਧਾ ਹੈ।

ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜੋ ਸਤਿ ਬਚਨ ਕਰ ਕੇ ਕਿਹਾ ਕਿ ਆਪ ਜੀ ਦੇ ਫੁਰਨੇ ਅਨੁਸਾਰ ਇਹ ਅਸਥਾਨ ਜ਼ਰੂਰ ਬਣੇਗਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਹੁੰਚਾਣ ਲੱਗਿਆਂ ਇਥੇ ਆ ਕੇ ਕੁਝ ਘੜੀਆਂ ਬੈਠਦੇ ਤੇ ਬਚਨ-ਬਿਲਾਸ ਕਰਦੇ ਸਨ।

ਇਸ ਤੋਂ ਇਹ ਮਲੂਮ ਹੁੰਦਾ ਹੈ ਕਿ ਪੁਰਖਿ ਬਿਧਾਤੈ= ਫਲਬਰ ਦਾਤੇ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਹਨ ਉਹਨਾਂ ਨੇ ਭੀ ਇਸ ਅਸਥਾਨ ਨੂੰ ਬਣਾਇਆ ਹੈ।

*ਅਥਵਾ-* ***ਬਧੋਹੁ ਪੁਰਖਿ ਬਿਧਾਤੈ=*** ਬਿਧਾਤੇ ਪੁਰਖ ਦਾ ਸਰੂਪ ਜੋ ਸ੍ਰੀ ਗੁਰੂ ਅਮਰਦਾਸ ਜੀ ਹਨ ਉਹਨਾਂ ਨੇ ਆਪ ਇਸ ਅਸਥਾਨ ਨੂੰ ਬੱਧਾ ਹੈ ਜੋ ਆਗਿਆ ਦੇ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਇਥੇ ਭੇਜਿਆ ਹੈ ਕਿ ਜਾਓ ਅੰਮ੍ਰਿਤ ਦਾ ਸਰੋਵਰ ਤਿਆਰ ਕਰਵਾਓ।

ਜਿਨ੍ਹਾਂ ਦੀ ਆਗਿਆ ਨਾਲ ਜੋ ਚੀਜ਼ ਤਿਆਰ ਹੋਵੇ ਉਹ ਉਹਨਾਂ ਦੀ ਹੀ ਕਹੀ ਜਾਂਦੀ ਹੈ।

*ਅਥਵਾ-* ***ਬਧੋਹੁ ਪੁਰਖਿ ਬਿਧਾਤੈ=*** ਫਲਬਰ ਦਾਤੇ ਪੁਰਖ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ ਉਹਨਾਂ ਨੇ ਆਪ ਕਿਰਪਾ ਕਰ ਕੇ ਇਸ ਅਸਥਾਨ ਨੂੰ ਆ ਕੇ ਬੰਨ੍ਹਣਾ ਕੀਤਾ ਹੈ। ਸੰਮਤ ੧੬੩੧ ਬਿਕ੍ਰਮੀ ਵਿਖੇ।

ਉਸ ਵੇਲੇ ਇਸ ਦਾ ਨਾਮ ਗੁਰੂ ਕਾ ਚੱਕ ਸੀ ਤੇ ਸੰਮਤ ੧੬੩੪ ਵਿਚ ਦੁਖਭੰਜਨੀ ਬੇਰੀ ਪਾਸ ਤਾਲ ਖੁਦਾਇਆ (ਜੋ ਉਸ ਸਮੇਂ ਸੰਪੂਰਨ ਨਾ ਹੋ ਸਕਿਆ)।

*ਅਥਵਾ-* ***ਬਧੋਹੁ ਪੁਰਖਿ ਬਿਧਾਤੈ=*** ਬਿਧਾਤੇ ਪੁਰਖ ਸ੍ਰੀ ਵਿਸ਼ਨੂੰ ਮਹਾਰਾਜ ਜੀ ਨੇ ਆਪ ਆ ਕੇ ਇਸ ਅਸਥਾਨ ਨੂੰ ਬੰਨ੍ਹਣਾ ਕੀਤਾ ਹੈ।

ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਤਾ ਗੱਦੀ ਬੈਠ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਆਗਿਆ ਨਾਲ ਸੰਮਤ ੧੬੪੩ ਵਿਚ ਇਸ ਸਰੋਵਰ ਦੀ ਸੇਵਾ ਨੂੰ ਅਰੰਭਿਆ ਹੈ ਤੇ ਹਰਿ ਕੀ ਪਉੜੀ ਵਾਲੀ ਜਗ੍ਹਾ ਜੋ ਬੜੀ ਸਖਤ ਸੀ ਇਥੋਂ ਦਾ ਕੜ ਕਿਸੇ ਪਾਸੋਂ ਵੀ ਨਾ ਟੁਟਿਆ, ਉਸ ਵੇਲੇ ਵਿਸ਼ਨੂੰ ਮਹਾਰਾਜ ਜੀ ਨੇ ਸਾਰਿਆਂ ਦੇਵਤਿਆਂ ਨੂੰ ਨਾਲ ਲਿਆ ਕੇ ਇਸ ਹਰਿ ਕੀ ਪਉੜੀ ਵਾਲੀ ਜਗ੍ਹਾ ਦੀ ਸੇਵਾ ਕੀਤੀ ਹੈ।

ਵਿਸ਼ਨੂੰ ਮਹਾਰਾਜ ਜੀ ਨੇ ਆਪਣੇ ਹੱਥੀਂ ਗੈਂਤੀ ਵਗੈਰਾ ਫੜ ਕੇ ਹਰਿ ਕੀ ਪਉੜੀ ਦਾ ਕੜ ਤੋੜਿਆ ਹੈ। ਬ੍ਰਹਮਾ ਜੀ ਕਹੀ ਲੈ ਕੇ ਭਰਦੇ ਰਹੇ ਹਨ, ਸ਼ਿਵ ਜੀ ਇੰਦਰ ਵਗੈਰਾ ਸਭ ਦੇਵਤੇ ਚੁੱਕ-ਚੁੱਕ ਕੇ ਕਾਰ-ਸੇਵਾ ਨੂੰ ਬਾਹਰ ਸੁਟਦੇ ਰਹੇ।

ਉਸ ਵੇਲੇ ਗਰੀਬ ਨਿਵਾਜ਼ ਲਾਚੀ ਬੇਰ ਹੇਠ ਬੈਠੇ ਦੀਵਾਨ ਵਿਚ ਸੰਗਤਾਂ ਨੂੰ ਉਪਦੇਸ਼ ਦੇ ਰਹੇ ਸਨ। ਜਿਸ ਵੇਲੇ ਹਜ਼ੂਰ ਨੂੰ ਪਤਾ ਲੱਗਾ ਕਿ ਬੜੀ ਸੰਗਤ ਆ ਕੇ ਸੇਵਾ ਕਰ ਰਹੀ ਹੈ ਤਾਂ ਕਿਹਾ- ਜਾਓ ਪਤਾ ਲਿਆਓ, ਕਿਥੋਂ ਦੀ ਸੰਗਤ ਆ ਕੇ ਸੇਵਾ ਕਰ ਰਹੀ ਹੈ?

ਸਿੱਖਾਂ ਨੇ ਆ ਕੇ ਬਹੁਤ ਪੁਛਿਆ ਪਰ ਪਤਾ ਕੋਈ ਨਾ ਲੱਗਾ। ਗੁਰੂ ਜੀ ਨੂੰ ਆ ਕੇ ਸਿੱਖਾਂ ਨੇ ਕਿਹਾ- ਹਜ਼ੂਰ! ਪਤਾ ਨਹੀਂ ਲਗਦਾ ਕਿਥੋਂ ਦੀ ਸੰਗਤ ਆਈ ਹੈ ਉਹ ਦਸਦੇ ਕੁਝ ਨਹੀਂ ਹਨ।

ਉਸ ਵੇਲੇ ਗਰੀਬ ਨਿਵਾਜ਼ ਨੇ ਅੰਤਰ ਧਿਆਨ ਹੋ ਕੇ ਦੇਖਿਆ ਤਾਂ ਕਿਹਾ-ਇਹ ਤਾਂ ਵਿਸ਼ਨੂੰ ਮਹਾਰਾਜ ਜੀ ਦੇਵਤਿਆਂ ਨੂੰ ਨਾਲ ਲਿਆ ਕੇ ਆਪ ਸੇਵਾ ਕਰ ਰਹੇ ਹਨ।

ਉਸ ਵੇਲੇ ਇਹ ਸ਼ਬਦ ਉਚਾਰਿਆ-

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥
ਜੈ ਜੈਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥੧॥

(ਸੂਹੀ ਮਹਲਾ ੫, ਪੰਨਾ ੭੮੩)

ਇਸ ਸ਼ਬਦ ਤੋਂ ਨਿਸ਼ਚੇ ਕਰ ਲਓ ਕਿ ਫਲਬਰ ਦਾਤੇ ਵਿਸ਼ਨੂੰ ਮਹਾਰਾਜ ਜੀ ਨੇ ਆਪ ਆ ਕੇ ਇਸ ਅਸਥਾਨ ਨੂੰ ਬੱਧਾ ਹੈ ਇਸ ਤੇ ਹੇ ਹਰਿਹਾਂ! ਇਹ ਅਸਥਾਨ ਸਾਰਿਆਂ ਤੋਂ ਸੋਭਨੀਕ ਹੈ।

ਨੋਟ-ਪੰਚਮ ਪਿਤਾ ਜੀ ਨੇ ੧੬੪੫ ਸੰਮਤ ਮਾਘ ੧ ਨੂੰ ਇਸ ਹਰਿਮੰਦਰ ਦੀ ਨੀਂਹ ਰੱਖੀ ਹੈ ਤੇ ਇਸ ਹਰਿਮੰਦਰ ਨੂੰ ਸੰਪੂਰਣ ਤਿਆਰ ਕਰਵਾ ਕੇ, ੧੬੬੧ ਬਿਕ੍ਰਮੀ ਵਿਚ ਭਾਦਰੋਂ ਸੁਦੀ ਏਕਮ ਵਾਲੇ ਦਿਨ ਸ੍ਰੀ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੈ।

ਸਰੋਵਰ ਦੀ ਲੰਬਾਈ ੫੦੦ ਫੁੱਟ ਹੈ, ਚੌੜਾਈ ੪੯੦ ਫੁੱਟ ਹੈ ਅਤੇ ਡੂੰਘਿਆਈ ੧੭ ਫੁੱਟ ਹੈ। ਸਰੋਵਰ ਦੀ ਪਹਿਲੇ ਪ੍ਰਕਰਮਾਂ ੨੩ ਫੁੱਟ ਚੌੜੀ ਸੀ, ਅੱਜ ਕਲ੍ਹ ਦੀ ਸਕੀਮ ਅਨੁਸਾਰ ੨੧ ਫੁਟ ਪ੍ਰਕਰਮਾਂ ਹੋਰ ਚੌੜੀ ਕਰ ਦਿੱਤੀ ਤੇ ੧੨ ਫੁੱਟ ਦਾ ਬਰਾਂਡਾ ਵੱਖਰਾ ਵਧਾ ਦਿੱਤਾ ਹੈ। ਪ੍ਰਕਰਮਾਂ ਦੀ ਚੌੜਾਈ ਬਰਾਂਡੇ ਵਾਲੀ ਜਗ੍ਹਾ ਸਮੇਤ, ਸਰੋਵਰ ਦੇ ਕੰਢੇ ਤਕ ਕੁਲ ੫੬ ਫੁੱਟ ਹੋ ਗਈ ਹੈ।

ਘੰਟੇ ਘਰ ਵਾਲੇ ਪਾਸੇ ਦੀਆਂ ਵਿਚਕਾਰਲੀਆਂ ਪੌੜੀਆਂ ੧੮ ਹਨ, ਆਸੇ-ਪਾਸੇ ਦੀਆਂ ਪੌੜੀਆਂ ਚੌਦਾਂ ਚੌਦਾਂ ਹਨ।

ਏਸੇ ਤਰ੍ਹਾਂ ਸੰਤ ਭੂਰੀ ਵਾਲੇ ਪਾਸੇ ਦੀਆਂ ਵਿਚਕਾਰਲੀਆਂ ਪੌੜੀਆਂ ੧੭ ਹਨ ਤੇ ਆਸੇ-ਪਾਸੇ ਦੀਆਂ ਪੌੜੀਆਂ ਚੌਦਾਂ-ਚੌਦਾਂ ਹਨ।

ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪ੍ਰਕਰਮਾਂ ੧੩ ਫੁੱਟ ਚੌੜੀ ਹੈ ਅਤੇ ਹਰ ਇਕ ਬਾਹੀ ੬੬-੬੬ ਫੁੱਟ ਹੈ। ਦਰਸ਼ਨੀ ਡਿਉਢੀ ਤੋਂ ਲੈ ਕੇ ਹਰਿਮੰਦਰ ਸਾਹਿਬ ਤਕ ਸਾਰੀ ਪੁਲ ੨੪੦ ਫੁੱਟ ਲੰਬੀ ਹੈ ਤੇ ੨੧ ਫੁੱਟ ਚੌੜੀ ਹੈ। ਪੁਲ ਦੇ ਹੇਠਾਂ ੩੮ ਸੁਰਗਦ੍ਵਾਰੀਆਂ ਹਨ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਅਪਾਰ ਕਿਰਪਾ ਦਾ ਸਦਕਾ ਏਸ ਹਰਿਮੰਦਰ ਵਿਚ ਅੱਠੇ ਪਹਿਰ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਨੇ ਆਪ ਵੈਸਾਖੀ ਦਾ ਬੜਾ ਭਾਰੀ ਮੇਲਾ ਆਰੰਭ ਕੀਤਾ ਹੈ ਅਤੇ ਦੀਪਮਾਲਾ ਦਾ ਮੇਲਾ ਬਾਬਾ ਬੁੱਢਾ ਜੀ ਨੇ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ (ਅੰਮ੍ਰਿਤਸਰ ਤੋਂ ਦਿੱਲੀ ੨੭੬ ਮੀਲ ਹੈ ਅਤੇ ਦਿੱਲੀ ਤੋਂ ਗਵਾਲੀਅਰ ੨੦੦ ਮੀਲ ਹੈ। ਦਸੰਬਰ ਦੇ ਮਹੀਨੇ ਸੰਨ ੧੯੭੦ ਵਿਚ ਦਰਸ਼ਨ ਕਰਨ ਗਏ ਸਾਂ ਗੁਰਦੁਆਰਾ ਸਾਹਿਬ ਨਵਾਂ ਬਣ ਰਿਹਾ ਸੀ। ਮੁਸਾਫਰਾਂ ਦੇ ਅਰਾਮ ਲਈ ਬਹੁਤ ਕਮਰੇ ਪੈ ਚੁਕੇ ਹਨ, ਹਰ ਮਸਿਆ ਤੇ ਬੜਾ ਭਾਰੀ ਮੇਲਾ ਲਗਦਾ ਹੈ ਅਤੇ ਆਏ ਗਏ ਮੁਸਾਫਰਾਂ ਨੂੰ ਹਰ ਵੇਲੇ ਲੰਗਰ ਮਿਲਦਾ ਹੈ।) ਗਵਾਲੀਅਰ ਕਿਲ੍ਹੇ ਤੋਂ ਵਾਪਸ ਆਉਣ ਦਾ ਅਰੰਭ ਕੀਤਾ ਹੈ।

੧੫੬ ਸਾਲ ਤਕ ਬੜਾ ਭਾਰੀ ਆਨੰਦ ਮੰਗਲ ਰਿਹਾ ਹੈ, ਮਗਰੋਂ ਸੰਮਤ ੧੮੧੮ ਵਿਚ ਆਪਣੇ ਅਹਿਲਕਾਰ, ਕਲੰਦਰ ਖਾਂ ਦੀ ਮਾਰਫਤ ਅਹਿਮਦਸ਼ਾਹ ਦੁਰਾਨੀ ਨੇ ਹਰਿਮੰਦਰ ਨੂੰ ਬਰੂਦ ਨਾਲ ਉਡਾ ਕੇ ਸਰੋਵਰ ਨੂੰ ਭਰਵਾ ਦਿੱਤਾ ਸੀ।

ਫਿਰ ਖਾਲਸਾ ਜੀ ਨੇ ੧੧ ਵੈਸਾਖ *ਸੰਮਤ ੧੮੨੧ ਨੂੰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਹੱਥੋਂ ਨੀਂਹ ਰਖਵਾ ਕੇ ਕੁਝ-ਕੁ ਵਰ੍ਹਿਆਂ ਵਿਚ ਪਹਿਲੇ ਵਾਂਗ ਹਰਿਮੰਦਰ ਸਾਹਿਬ ਬਣਾ ਦਿੱਤਾ।

ਸਰਦਾਰ ਜੱਸਾ ਸਿੰਘ ਆਹਲੂਵਾਲੀਆ ਸਰਦਾਰ ਬਦਰ ਸਿੰਘ ਦਾ ਪੁੱਤਰ ਸੀ। ੧੭੧੮ ਸੰਨ ਵਿਚ ਇਹ ਪੈਦਾ ਹੋਇਆ ਹੈ। ਨਵਾਬ ਕਪੂਰ ਸਿੰਘ ਜੀ ਦੀ ਸੰਗਤ ਕਰਕੇ ਇਹ ਬੜਾ ਕਰਨੀ ਵਾਲਾ ਹੋਇਆ ਹੈ।

ਮਾਤਾ ਸੁੰਦਰੀ ਜੀ ਨੇ ਇਸ ਨੂੰ ਅਸ਼ੀਰਵਾਦ ਦੇ ਕੇ ਇਕ ਗੁਰਜ ਬਖਸ਼ੀ ਹੋਈ ਸੀ, ਜਿਸ ਕਰ ਕੇ ਪੰਥ ਵਿਚ ਇਸ ਦਾ ਭਾਰੀ ਮਾਣ ਸੀ।

ਪਟਿਆਲਾ ਪਤੀ ਰਾਜਾ ਅਮਰ ਸਿੰਘ ਜੀ ਨੇ ਸ੍ਰ: ਜੱਸਾ ਸਿੰਘ ਜੀ ਪਾਸੋਂ ਹੀ ਅੰਮ੍ਰਿਤ ਛਕਿਆ ਸੀ। ਸ੍ਰ: ਜੱਸਾ ਸਿੰਘ ਜੀ ਨੇ ੧੭੪੮ ਸੰਨ ਵਿਖੇ ਅੰਮ੍ਰਿਤਸਰ ਦੇ ਹਾਕਮ "ਸਲਾਬਤ ਖਾਨ" ਨੂੰ ਕਤਲ ਕਰ ਕੇ ਬਹੁਤ ਸਾਰਾ ਇਲਾਕਾ ਆਪਣੇ ਕਬਜ਼ੇ ਵਿਚ ਕੀਤਾ ਸੀ!

ਫੇਰ ੧੭੪੯ ਸੰਨ ਵਿਚ ਸ਼ਾਹ ਨਿਵਾਜ ਨੂੰ ਮੁਲਤਾਨੋਂ ਖਾਰਜ ਕਰਨ ਲਈ ਦੀਵਾਨ "ਕੌੜਾ ਮੱਲ" ਨੂੰ ਬੜੀ ਭਾਰੀ ਸਹਾਇਤਾ ਦਿਤੀ ਸੀ। ਫੇਰ ੧੭੫੩ ਸੰਨ ਵਿਚ ਜਲੰਧਰ ਦੇ ਹਾਕਮ "ਅਦੀਨਾ ਬੇਗ" ਨੂੰ ਜਿੱਤ ਕੇ ਫਤਿਹਬਾਦ ਪਰਗਨੇ ਪਰ ਕਬਜ਼ਾ ਕੀਤਾ।

ਅਹਿਮਦਸ਼ਾਹ ਦੁਰਾਨੀ ਦੇ ਗੁਲਾਮ ਬਨਾਉਣ ਲਈ ਫੜੇ ਹੋਏ ਹਿੰਦੂ ਮਰਦ ਔਰਤਾਂ ਨੂੰ ਛੁਡਾ ਕੇ ਇਸ ਨੇ 'ਬੰਦੀ ਛੋੜ' ਪਦਵੀ ਪ੍ਰਾਪਤ ਕੀਤੀ। ਇਸ ਨੇ ਵੱਡੇ ਘੱਲੂਘਾਰੇ ਵਿਚ ਵੱਡੀ ਸੂਰਬੀਰਤਾ ਵਿਖਾਈ ਹੈ। ੨੨ ਜ਼ਖਮ ਖਾ ਕੇ ਵੀ ਹੌਂਸਲੇ ਨਾਲ ਲੜਦਾ ਰਿਹਾ ਹੈ। ੧੭੭੪ ਸੰਨ ਵਿਚ ਇਸ ਨੇ ਕਪੂਰਥਲਾ ਲੈ ਕੇ ਆਪਣੀ ਰਾਜਧਾਨੀ ਕਾਇਮ ਕੀਤੀ ਤੇ ਆਪਣਾ ਸਿੱਕਾ ਚਲਾਇਆ, ਸਿੱਕੇ ਉਪਰ ਇਹ ਅੱਖਰ ਲਿਖੇ ਹੋਏ ਸਨ-

"ਸਿਕਹ ਜ਼ਦ ਦਰ ਜਹਾਂ ਬਫਜ਼ਲੇ ਅਕਾਲ। ਮੁਲਕ ਅਹਮਦ ਗਰਿਫਤ ਜੱਸਾ ਕਲਾਲ।"

ਇਸ ਦਾ ਦਿਹਾਂਤ ੧੭੮੩ ਸੰਨ ਤਥਾ ਬਿਕ੍ਰਮੀ ਸੰਮਤ ੧੮੪੦ ਵਿਚ ਹੋਇਆ ਹੈ। *(ਮਹਾਨ ਕੋਸ਼)*

## ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥

ਅਨੂਪੰ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਪੁਰ= ਸ੍ਰੀ ਅੰਮ੍ਰਿਤਸਰ ਹੈ, ਉਸ ਵਿਖੇ ਅਪਾਰ= ਬਹੁਤ ਸਘਨ= ਸੰਘਣੀ ਵਸਦੀ= ਵੱਸੋਂ ਹੋਵੇਗੀ, ਇਸ ਵਾਸਤੇ ਹੇ ਹਰਿਹਾਂ! ਤੂੰ ਵੀ ਸਭ ਸਹੇਲੀਆਂ ਦੇ ਸਹਿਤ ਚਲ ਕੇ ਉਸ ਜਗ੍ਹਾ ਨਿਵਾਸ ਕਰ।

---

**ਗਿ: ਗਿਆਨ ਸਿੰਘ ਜੀ ਨੇ ਹਰਿਮੰਦਰ ਸਾਹਿਬ ਜੀ ਦੀ ਦੁਬਾਰਾ ਨੀਂਹ ਰੱਖਣ ਦਾ ਸੰਮਤ ੧੮੧੯ ਕੱਤਕ ਸੁਦੀ ਤਰੌਦਸੀ ਸੋਮਵਾਰ ਲਿਖਿਆ ਹੈ:*

*ਸੁਭ ਸੁਦੀ ਕਾਤਕ ਤਰੌਦਸੀ ਸਸਿ ਵਾਰ ਸਾਰ ਨਿਹਾਰ ਕੈ।*
*ਤਬ ਥਾ ਅਠਾਰਾਂ ਸੈ ਉਨੀਸਾ ਸੰਮਤ ਬਿਕ੍ਰਮੀ ਕਾ ਸਹੀ।*
*ਗੁਰੂ ਗ੍ਰੰਥ ਮੈਂ ਆਵਾਜ ਲੀਨੀ ਠੀਕ ਆਈ ਥੀ ਯਹੀ।*
*ਸੂਹੀ ਮਹਲਾ ੫॥ ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ। (ਪੰਨਾ ੭੮੧)*

*(ਪੰਥ ਪ੍ਰਕਾਸ਼ ਚੌਥੀ ਐਡੀਸ਼ਨ, ਪੰਨਾ ੮੩੪)*

## ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥ ੧੦ ॥

ਸਤਿਗੁਰੂ ਜੀ ਆਖਦੇ ਹਨ- ਹੇ ਹਰਿਹਾਂ! ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਬਣਾਏ ਹੋਏ ਅੰਮ੍ਰਿਤ ਸਰੋਵਰ ਵਿਚ ਨਾਈਐ= ਇਸ਼ਨਾਨ ਕਰਨ ਨਾਲ ਸਾਰੇ ਹੀ ਕਸਮਲ= ਪਾਪ ਜਾਹਿ= ਦੂਰ ਹੋ ਜਾਂਦੇ ਹਨ॥੧੦॥

*ਯਥਾ-* ਸੰਤਹੁ ਰਾਮਦਾਸ ਸਰੋਵਰੁ ਨੀਕਾ॥ ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥੧॥

*(ਸੋਰਠਿ ਮਹਲਾ ੫, ਪੰਨਾ ੬੨੩)*

*ਤਥਾ-* ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥
ਨਿਰਮਲ ਹੋਏ ਕਰਿ ਇਸਨਾਨਾ॥ ਗੁਰਿ ਪੂਰੇ ਕੀਨੇ ਦਾਨਾ॥ ੧ ॥

*(ਸੋਰਠਿ ਮਹਲਾ ੫, ਪੰਨਾ ੬੨੫)*

***ਦੂਜਾ ਅਰਥ-*** ***ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥***

ਸਾਰੇ ਅਸਥਾਨ ਫਿਰ ਕੇ ਦੇਖੇ ਹਨ, ਪਰ ਤਿਸ ਸਤਿਸੰਗ ਜਿਹਾ ਕੋਈ ਹੋਰ ਅਸਥਾਨ ਨਹੀਂ।

***ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥***

ਇਹ ਸਤਿਸੰਗ ਰੂਪ ਅਸਥਾਨ ਬਿਧਾਤੈ ਪੁਰਖਿ= ਪਰਮਾਤਮਾ ਨੇ ਆਪ ਬੱਧਾ ਹੈ।

ਹੇ ਭਾਈ ! ਤੂੰ ਐਸੇ ਨਿਸਚੇ ਕਰ ਇਹ ਤਾਂ ਹੀ ਇਹ ਸਤਿਸੰਗ ਰੂਪ ਅਸਥਾਨ ਸ਼ੋਭਨੀਕ ਹੋ ਰਿਹਾ ਹੈ।

***ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥***

ਰਾਮ ਦੇ ਦਾਸਾਂ ਦਾ ਅਨੂਪੰ ਪੁਰਾ ਜੋ ਸਤਿਸੰਗ ਹੈ, ਇਸ ਵਿਖੇ ਅਪਾਰ= ਬਹੁਤ ਸੰਘਣੀ ਵੱਸੋਂ ਹੁੰਦੀ ਹੈ, ਜੋ ਕਿ ਬੇਅੰਤ ਜਗਿਆਸੂ ਜਨ ਕਥਾ ਕੀਰਤਨ ਦੇ ਸਰੋਤੇ ਬੈਠ ਕੇ ਲਾਭ ਲੈਂਦੇ ਹਨ।

***ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥ ੧੦॥***

ਸਤਿਗੁਰੂ ਜੀ ਕਥਨ ਕਰਦੇ ਹਨ- ਹਰਿਹਾਂ= ਹੇ ਭਾਈ! ਰਾਮ ਦੇ ਦਾਸਾਂ ਦਾ ਸਰੋਵਰ ਜੋ ਸਤਿਸੰਗ ਹੈ, ਨਾਮ ਜਲ ਕਰ ਕੇ ਪੂਰਤ, ਜੋ ਉਸ ਵਿਖੇ ਇਸ਼ਨਾਨ ਕਰੰਦਾ ਭਾਵ ਸ਼ਰਧਾ ਸਹਿਤ ਕਥਾ ਕੀਰਤਨ ਸੁਣਦਾ ਹੈ, ਉਸ ਦੇ ਸਾਰੇ ਕਸਮਲ= ਪਾਪ ਚਲੇ ਜਾਂਦੇ ਹਨ॥੧੦॥

***ਤੀਜਾ ਅਰਥ-*** ***ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥***

ਸਾਰੇ ਥਾਂ ਭਾਵ ਸਾਰੇ ਸ਼ਾਸਤ੍ਰ ਵੇਖੇ ਹਨ ਪਰ ਤਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਹਾ ਹੋਰ ਕੋਈ ਥਾਂ ਨਹੀਂ ਹੈ।

*ਯਥਾ-* ਪੋਥੀ ਪਰਮੇਸਰ ਕਾ ਥਾਨੁ॥ *(ਸਾਰੰਗ ਮਹਲਾ ੫, ਪੰਨਾ ੧੨੨੬)*

***ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥***

ਬਿਧਾਤੇ ਪੁਰਖ ਦਾ ਰੂਪ ਜੋ ਗੁਰੂ ਸਾਹਿਬ ਜੀ ਹਨ, ਉਹਨਾਂ ਨੇ ਆਪ ਇਸ ਨੂੰ ਬੱਧਾ ਹੈ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰਚਿਆ ਹੈ। ਤਾਂ ਹੀ ਇਹ ਸਾਰਿਆਂ ਵਿਚੋਂ ਸੋਭਨੀਕ ਹਨ ਤੂੰ ਐਸੇ ਨਿਸਚੇ ਕਰ।

***ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥***

ਇਸ ਵਿਖੇ ਅਪਾਰ ਸੰਘਣੀ ਵੱਸੋਂ ਹੈ, ਕਿਉਂਕਿ-ਪਹਿਲੇ ਪਾਤਿਸ਼ਾਹ ਜੀ ਦੀ ਬਾਣੀ। ਦੂਜੇ ਪਾਤਿਸ਼ਾਹ ਜੀ ਦੀ ਬਾਣੀ। ਤੀਜੇ ਪਾਤਿਸ਼ਾਹ ਜੀ ਦੀ ਬਾਣੀ। ਚੌਥੇ ਪਾਤਿਸ਼ਾਹ ਜੀ ਦੀ ਬਾਣੀ। ਪੰਜਵੇਂ ਪਾਤਿਸ਼ਾਹ ਜੀ ਦੀ

ਬਾਣੀ। ਛੇਵੇਂ ਪਾਤਿਸ਼ਾਹ ਜੀ ਦੀਆਂ ਧੁਨਾਂ। ਨੌਵੇਂ ਪਾਤਿਸ਼ਾਹ ਜੀ ਦੀ ਬਾਣੀ। ਦਸਵੇਂ ਪਾਤਿਸ਼ਾਹ ਜੀ ਦੀ ਬਾਣੀ-

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥ ੫੪॥ *(ਪੰਨਾ ੧੪੨੯)*

ਕਬੀਰ ਜੀ, ਫਰੀਦ ਜੀ, ਰਵਿਦਾਸ ਜੀ, ਨਾਮਦੇਵ ਜੀ, ਧੰਨਾ ਜੀ, ਤ੍ਰਿਲੋਚਨ ਜੀ, ਜੈਦੇਵ ਜੀ, ਬੇਣੀ ਜੀ, ਭੀਖਣ ਜੀ, ਪੀਪਾ ਜੀ, ਸਧਨਾ ਜੀ, ਰਾਮਾਨੰਦ ਜੀ, ਪਰਮਾਨੰਦ ਜੀ, ਸੂਰਦਾਸ ਜੀ ਆਦਿਕ ਸਭ ਭਗਤਾਂ ਦੀ ਬਾਣੀ ਹੈ ਇਸ ਤੇ ਸੰਘਣੀ ਵੱਸੋਂ ਹੈ।

ਵਾ:-ਗਿਆਨ, ਭਗਤੀ ਤੇ ਵੈਰਾਗ ਸਬੰਧੀ ਬਹੁਤੇ ਬਚਨਾਂ ਦੇ ਹੋਣ ਕਰ ਕੇ ਸੰਘਣੀ ਵਸਤੀ ਹੈ। ਰਾਮ ਰੂਪ ਗੁਰੂ ਸਾਹਿਬਾਂ ਦਾ ਅਤੇ ਦਾਸ ਵਿਚੋਂ ਭਗਤ ਲੈਣੇ ਭਾਵ ਗੁਰੂਆਂ ਦਾ ਤੇ ਭਗਤਾਂ ਦਾ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੂਪੰ ਪੁਰਾ ਹੈ।

***ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥੧੦॥***

ਹੇ ਭਾਈ! ਰਾਮ ਰੂਪ ਗੁਰੂਆਂ ਦਾ ਤੇ ਦਾਸ= ਭਗਤਾਂ ਦਾ ਸਰੋਵਰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਇਸ ਵਿਚ ਇਸ਼ਨਾਨ ਕਰਨ ਨਾਲ ਅਰਥਾਤ ਗੁਰਬਾਣੀ ਪੜ੍ਹਨ ਸੁਣਨ ਅਤੇ ਧਾਰਨ ਕਰਨ ਨਾਲ ਸਾਰੇ ਪਾਪ ਚਲੇ ਜਾਂਦੇ ਹਨ॥ ੧੦॥

**ਚੌਥਾ ਅਰਥ-** ***ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥***

ਸਾਰੇ ਅਸਥਾਨ ਦੇਖੇ ਹਨ ਪਰ ਨਿਸਚਲ ਅਸਥਾਨ ਕੋਈ ਵੀ ਨਹੀਂ ਹੈ।

*ਯਥਾ-* ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥
ਸਿਵ ਪੁਰੀ ਕਾ ਹੋਇਗਾ ਕਾਲਾ॥ *(ਗਉੜੀ ਮਹਲਾ ੫, ਪੰਨਾ ੨੩੭)*

ਹੇ ਤੁਰੀਆ ਅਵਸਥਾ! ਇਕ ਤੂੰ ਹੀ ਨਿਸਚਲ ਹੈਂ, ਤੇਰੇ ਜੈਸਾ ਹੋਰ ਕੋਈ ਨਹੀਂ ਹੈ।

***ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥***

ਹੇ ਜਗਿਆਸੂ! ਬਿਧਾਤੇ ਪੁਰਖ ਰੂਪ ਗੁਰੂਆਂ ਨੇ ਤੈਨੂੰ ਤੁਰੀਆ ਪਦ ਵਿਚ ਇਸਥਿਤ ਕੀਤਾ ਹੈ, ਇਸ ਕਰ ਕੇ ਤੂੰ ਸ਼ੋਭਨੀਕ ਹੈਂ।

***ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥***

ਇਸ ਤੁਰੀਆ ਪਦ ਵਿਚ ਬਿਅੰਤ ਸ਼ੁਭ ਗੁਣਾਂ ਦੀ ਸੰਘਣੀ ਵੱਸੋਂ ਹੈ। ਰਾਮ ਦੇ ਦਾਸ ਜੋ ਤਤਵੇਤਾ ਮਹਾਤਮਾ ਹਨ, ਉਹਨਾਂ ਦੀ ਤੁਰੀਆ ਅਵਸਥਾ ਰੂਪ ਪੁਰੀ ਅਨੂਪੰ ਹੈਂ।

***ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥੧੦॥***

ਗੁਰੂ ਜੀ ਕਥਨ ਕਰਦੇ ਹਨ- ਹੇ ਭਾਈ! ਰਾਮ ਦੇ ਦਾਸ ਜੋ ਤਤਵੇਤਾ ਮਹਾਤਮਾ ਹਨ ਉਹਨਾਂ ਦਾ ਸਰੋਵਰ ਜੋ ਸਤਿਸੰਗ ਹੈ; ਉਸ ਵਿਚ ਨਹਾਉਣ ਕਰ ਕੇ ਭਾਵ ਸ੍ਰਵਨ ਮੰਨਨ ਤੇ ਨਿਧਿਆਸਨ ਕਰਨ ਨਾਲ ਸਾਰੇ ਪਾਪ ਚਲੇ ਜਾਂਦੇ ਹਨ॥ ੧੦॥

## ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ॥

**ਪਹਿਲਾ ਅਰਥ-**

ਜਿਸ ਪ੍ਰਕਾਰ ਚਾਤ੍ਰਿਕ= ਪਪੀਹਾ ਚਿਤ= ਚਿਤਵਦਾ ਹੋਇਆ ਸੁ-ਚਿਤ= (ਸ੍ਵੈ) ਆਪਣੇ ਚਿਤ ਵਿਖੇ ਸ੍ਵਾਂਤੀ

ਬੰਦ ਵਾਲੇ ਸੱਜਣ ਨੂੰ ਭਾਵ ਬੱਦਲ ਨੂੰ ਚਾਹੁੰਦਾ ਹੈ, ਕਿਉਂਕਿ ਇਸੇ ਦੁਆਰਾ ਇਸ ਦੀ ਮਨਸ਼ਾ ਪੂਰੀ ਹੋਣੀ ਹੈ।

**ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ॥**

ਜਿਸ ਵਸਤੂ ਦੇ ਨਾਲ ਇਸ ਪਪੀਹੇ ਦੇ ਸਵਾਸ ਲੱਗ ਰਹੇ ਹਨ, ਤਿਸੇ ਵਸਤੂ ਨੂੰ ਉਹ ਪਪੀਹਾ ਆਹੀਐ= ਚਾਹੁੰਦਾ ਹੈ।

**ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ॥**

ਇਕ ਜਲ= ਸ੍ਵਾਂਤੀ ਬੂੰਦ ਦੀ ਪ੍ਰਾਪਤੀ ਦੇ ਕਾਰਣੇ= ਵਾਸਤੇ ਬਨੁ ਬਨੁ= ਉਜਾੜਾਂ ਉਜਾੜਾਂ ਵਿਖੇ ਉਦਾਸੀਨ ਹੋਇਆ ਫਿਰਦਾ ਹੈ।

**ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ॥੧੧॥**

ਸਤਿਗੁਰੂ ਜੀ ਕਥਨ ਕਰਦੇ ਹਨ- ਹੇ ਹਰਿਹਾਂ! ਤਿਉ= ਤੈਸੇ ਪਪੀਹੇ ਦੀ ਨਿਆਈਂ ਹਰੀ ਦੇ ਸੇਵਕ ਜਨ ਹਰੀ ਨਾਮ ਰੂਪ ਸ੍ਵਾਂਤੀ ਬੂੰਦ ਨੂੰ ਮੰਗਦੇ ਹਨ, ਇਸ ਤੇ ਉਹਨਾਂ ਸੰਤ ਜਨਾਂ ਤੋਂ ਅਸੀਂ ਕੁਰਬਾਨ ਜਾਂਦੇ ਹਾਂ॥੧੧॥

*(ਪਹਿਲੀਆਂ ਤਿੰਨੇ ਪੰਗਤੀਆਂ ਦ੍ਰਿਸ਼ਟਾਂਤ ਦੀਆਂ ਹਨ ਤੇ ਚੌਥੀ ਪੰਗਤੀ ਦਾ ਦ੍ਰਿਸ਼ਟਾਂਤ ਹੈ)।*

ਪ੍ਰਸੰਗ ਅਨੁਸਾਰ ਇਕ ਅਰਥ ਇਹ ਪੂਰਾ ਹੋ ਚੁੱਕਾ ਹੈ।

**ਦੂਜਾ ਅਰਥ-** ***ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ॥***

ਗੁਰਮੁਖ ਜਗਿਆਸੂ ਰੂਪ ਪਪੀਹੇ ਦਾ ਸੁਚਿਤ ਚਿਤ= ਸ੍ਰੇਸ਼ਟ ਚਿਤ ਸੁ= ਸ੍ਰੇਸ਼ਟ ਸਾਜਨੁ= ਸੱਜਣ ਪਰਮਾਤਮਾ ਨੂੰ ਚਾਹੁੰਦਾ ਹੈ।

***ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ॥***

ਜਿਸ ਸੱਜਣ-ਪਰਮਾਤਮਾ ਦੇ ਨਾਲ ਪ੍ਰਾਣ ਲੱਗ ਰਹੇ ਹਨ, ਤਿਸ ਪਰਮਾਤਮਾ ਕਉ= ਨੂੰ ਹੀ ਆਹੀਐ= ਚਾਹੁੰਦਾ ਹੈ। ਉਹ ਗੁਰਮੁਖ ਜਗਿਆਸੂ ਰੂਪ ਪਪੀਹਾ-

***ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ॥***

ਇਕ ਨਾਮ-ਜਲ ਰੂਪ ਸ੍ਵਾਂਤੀ ਬੂੰਦ ਦੀ ਪ੍ਰਾਪਤੀ ਵਾਸਤੇ ਬਨੁ ਬਨੁ= ਤੀਰਥਾਂ ਤੀਰਥਾਂ ਤੇ ਉਦਾਸੀਨ ਹੋਇਆ ਫਿਰਦਾ ਹੈ।

**ਤੀਜਾ ਅਰਥ-** ***ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ॥***

ਤੈਸੇ ਉਤਮ ਜਗਿਆਸੂ ਦਾ ਚਿਤ ਰੂਪ ਪਪੀਹਾ ਸੁਚਿਤ= ਸਾਵਧਾਨ ਹੋ ਕੇ,

ਵਾ:- ਸ੍ਰੇਸ਼ਟ ਚਿਤਵਨੀ ਕਰ ਕੇ ਨਾਮ ਰੂਪ ਸ੍ਵਾਂਤੀ ਬੂੰਦ ਵਾਲੇ ਸੱਜਣ ਜੋ ਗੁਰੂ ਹਨ, ਉਹਨਾਂ ਪਾਸੋਂ ਅਭੇਦ ਬੋਧ ਰੂਪ ਸ੍ਵਾਂਤੀ ਬੂੰਦ ਨੂੰ ਚਾਹੁੰਦਾ ਹੈ।

***ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ॥***

ਜਿਸ ਗੁਰੂ ਨਾਲ ਉੱਤਮ ਜਗਿਆਸੂ ਦੇ ਪ੍ਰਾਣ ਲੱਗ ਰਹੇ ਹਨ ਭਾਵ ਸ੍ਵਾਸ-ਸ੍ਵਾਸ ਗੁਰੂ ਨੂੰ ਲੋਚਦਾ ਹੈ, ਉਸੇ ਗੁਰੂ ਨੂੰ ਹੀ ਹਰਦਮ ਆਹੀਐ= ਚਾਹੁੰਦਾ ਹੈ।

***ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ॥***

ਵੇਦਾਂ ਸ਼ਾਸਤ੍ਰਾਂ ਨੂੰ ਖੋਜ ਕੇ ਵਾ:-ਭੇਖਾਂ ਨੂੰ ਬਣਾ ਬਣਾ ਕੇ ਭੀ ਅਭੇਦ ਬੋਧ ਰੂਪ, ਵਾ:-ਪ੍ਰੇਮ ਰੂਪੀ ਸ੍ਵਾਂਤੀ

ਬੂੰਦ ਦੀ ਪ੍ਰਾਪਤੀ ਵਾਸਤੇ ਉਪਰਾਮ ਹੋਇਆ ਫਿਰਦਾ ਹੈ।

***ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ॥ ੧੧॥***

ਸਤਿਗੁਰੂ ਜੀ ਆਖਦੇ ਹਨ- ਹੇ ਹਰਿਹਾਂ! ਜੈਸੇ ਹਰੀ ਦੇ ਜਨ ਹਰੀ ਨਾਮ ਨੂੰ ਮੰਗਦੇ ਹਨ, ਤਿਉ= ਤੈਸੇ ਤੂੰ ਵੀ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਅੱਗੇ ਖਲੋ ਕੇ ਨਾਮ ਦਾਤ ਨੂੰ ਮੰਗਣਾ ਕਰ ਅਤੇ ਸਤਿਗੁਰੂ ਜੀ ਤੋਂ ਕੁਰਬਾਨ ਜਾਣਾ ਕਰ॥ ੧੧॥

## ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ॥

ਅਸਲੀ ਮਿੱਤਰ ਜੋ ਅਕਾਲ ਪੁਰਖ ਹੈ ਤਿਸ ਦਾ ਚਿਤ ਅਨੂਪੰ ਹੈ, ਉਸ ਅਕਾਲ ਪੁਰਖ ਦਾ ਮਰਮੁ= ਭੇਦ ਕਿਸੇ ਪਾਸੋਂ ਵੀ ਜਾਣਿਆ ਨਹੀਂ ਜਾਂਦਾ।

*ਯਥਾ-* ਹਰਿ ਕੀ ਗਤਿ ਨਹਿ ਕੋਊ ਜਾਨੈ॥

ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥ ੧॥ *(ਪੰਨਾ ੫੩੭)*

## ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ॥

ਜੈਸੇ ਭੌਰਾ ਫੁੱਲ ਵਿਚ ਨਾਸਾਂ ਨੂੰ ਜੋੜ ਕੇ ਖੁਸ਼ਬੋ ਲੈਂਦਾ ਹੈ, ਐਸੇ ਹੀ ਗੁਣੀ= ਸ਼ੁਭ ਗੁਣਾਂ ਵਾਲੇ ਜੋ ਮਹਾਤਮਾ ਪੁਰਸ਼ ਹਨ, ਪਰਮੇਸ਼ਰ ਦੀ ਪ੍ਰਾਪਤੀ ਦੇ ਗਾਹਕ, ਉਹ ਅਪਾਰ= ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰੇ ਹਨ ਤੇ ਸੰਸਾਰ ਜੋ ਇਕ ਫੁੱਲ ਦੀ ਤਰ੍ਹਾਂ ਹੈ, ਇਸ ਸੰਸਾਰ ਵਿਚ ਰਹਿ ਕੇ ਤੇ ਪ੍ਰਭੂ ਦੀ ਭਗਤੀ ਰੂਪ ਸੁਗੰਧੀ ਵਿਚ ਬਿਰਤੀ ਰੂਪ ਨਾਸਾਂ ਨੂੰ ਜੋੜ ਕੇ ਸੁ ਤਤੁ= ਉਸ ਸਿਧਾਂਤ ਰੂਪ ਪਰਮੇਸ਼ਰ ਨੂੰ ਜਾਣ ਲੈਂਦੇ ਹਨ।

*ਅਥਵਾ-* ਗਾਹਕ= ਜਗਿਆਸੂ ਜਨ ਗੁਨੀ= ਮਹਾਤਮਾ ਦੁਆਰੇ ਅਪਾਰ= ਪਾਰਾਵਾਰ ਤੋਂ ਰਹਿਤ ਜੋ ਤਤ ਰੂਪ ਪਰਮਾਤਮਾ ਹੈ, ਉਸ ਨੂੰ ਪਛਾਣਦੇ ਹਨ।

## ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ॥

ਚੇਤਨ ਵਿਖੇ ਚਿਤ ਸਮਾ ਜਾਵੇ ਤਾਂ ਘਨਾ= ਬਹੁਤ ਹੀ ਰੰਗੁ= ਅਨੰਦ ਪ੍ਰਾਪਤ ਹੁੰਦਾ ਹੈ।

*ਅਥਵਾ-*ਚੇਤਨ ਰੂਪ ਹੋ ਕੇ ਚੇਤਨ ਵਿਚ ਸਮਾ ਜਾਵੇ ਤਾਂ ਘਨਾ= ਸੰਘਣਾ ਅਨੰਦ ਪ੍ਰਾਪਤ ਹੁੰਦਾ ਹੈ।

## ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ॥ ੧੨॥

ਹੇ ਹਰਿਹਾਂ! ਜੇਕਰ ਇਹ ਪੁਰਸ਼ ਮਨ ਨੂੰ ਚੰਚਲ ਕਰਨ ਵਾਲੇ ਕਾਮ ਆਦਿਕ ਰੂਪ ਚੋਰਾਂ ਨੂੰ ਮਾਰਨਾ ਕਰੇ ਤਾਂ ਸੱਚਾ ਨਾਮ, ਵਾ:-ਆਤਮਾ ਰੂਪ ਧਨ ਨੂੰ ਪਾਉਂਦਾ ਹੈ॥੧੨॥

ਹੁਣ ਤੇਰ੍ਹਵੇਂ ਸਲੋਕ ਵਿਚ ਸਤਿਗੁਰੂ ਜੀ ਆਪ ਤਤੱਸਟੀ ਹੋ ਕੇ ਉੱਤਮ ਮਧਿਮ ਸਖੀਆਂ ਦਾ ਸੰਬਾਦ ਆਪਣੀ ਸਾਲੀ 'ਹਰਿਹਾਂ' ਨੂੰ ਸੁਣਾਉਂਦੇ ਹਨ।

ਮਧਿਮ ਸਖੀ ਆਪਣੀ ਬਿਵੱਸਥਾ ਉੱਤਮ ਸਖੀ ਨੂੰ ਸੁਣਾਉਂਦੀ ਹੈ-

## ਸੁਪਨੈ ਊਭੀ ਭਈ

**ਪਹਿਲਾ ਅਰਥ-**

ਹੇ ਸੰਤੋ! ਪ੍ਰਤੱਖ ਸੁਪਨੇ ਵਿਚ ਮੈਂ ਊਭੀ= ਦੋ ਰੂਪ ਹੋ ਗਈ।

ਜਿਸ ਤਰ੍ਹਾਂ ਸੁਪਨੇ ਵਿਚ ਊਖਾ ਨੂੰ ਅਨਰੁਧ ਦਾ ਦਰਸ਼ਨ ਹੋਇਆ ਸੀ ਤੇ ਉਹ ਵੀ ਦੋ ਰੂਪ ਹੋ ਗਈ ਸੀ ਅਤੇ ਉਦਾਸ ਹੋ ਕੇ ਬੈਠ ਗਈ, ਇਤਨੇ ਨੂੰ ਸਹੇਲੀ ਚਿੱਤ੍ਰ-ਰੇਖਾ ਆ ਗਈ। ਉਸ ਦੇ ਪੁੱਛਣ ਕਰ ਕੇ ਊਖਾ ਨੇ ਆਪਣਾ ਸਾਰਾ ਹਾਲ ਆਪਣੀ ਸਹੇਲੀ ਨੂੰ ਸੁਣਾਇਆ ਕਿ ਹੇ ਸਖੀ!

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥
ਮੇਰੀ ਰੁਣਝੁਣ ਲਾਇਆ ਭੈਣੇ ਸਾਵਣ ਆਇਆ॥*

ਫਿਰ ਜਿਵੇਂ ਭਾਈ ਗੁਰਦਾਸ ਜੀ ਨੂੰ ਕਾਂਸ਼ੀ ਰਹਿੰਦਿਆਂ ਹੋਇਆਂ ਸੁਪਨੇ ਵਿਚ ਛੇਵੇਂ ਪਾਂਤਿਸ਼ਾਹ ਜੀ ਦੇ ਦਰਸ਼ਨ ਹੋਏ ਸਨ ਤੇ ਸੁਪਨੇ ਵਿਚ ਹੀ ਭਾਈ ਸਾਹਿਬ ਜੀ ਨੇ ਬੜੀਆਂ ਮੁਆਫੀਆਂ ਮੰਗੀਆਂ ਤੇ ਸਤਿਗੁਰਾਂ ਨੇ ਉਸ ਦੀਆਂ ਗਲਤੀਆਂ ਬਖਸ਼ ਦਿਤੀਆਂ। ਆਪਣੇ ਸੁਪਨੇ ਦਾ ਚਰਿਤ੍ਰ ਭਾਈ ਗੁਰਦਾਸ ਜੀ ਨੇ ਉੱਠ ਕੇ ਫਿਰ ਇਸ ਤਰ੍ਹਾਂ ਵਰਣਨ ਕੀਤਾ-

ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ,
ਪਾਵਨ ਪਵਿਤ੍ਰ ਮਿਤ੍ਰ ਆਜ ਮੇਰੇ ਆਏ ਹੈਂ।
ਪਰਮ ਦਇਆਲ ਲਾਲ ਲੋਚਨ ਬਿਸਾਲ ਮੁਖ,
ਬਚਨ ਰਸਾਲ ਮਧੁ ਮਧੁਰ ਪੀਆਏ ਹੈਂ।
ਸੋਭਤ ਸਿਹਜਾਸਨ ਬਿਲਾਸਨ ਦੈ ਅੰਕਮਾਲ,
ਪ੍ਰੇਮ ਰਸ ਬਿਸਮ ਹੁਇ ਸਹਜ ਸਮਾਏ ਹੈਂ।
ਚਾਤ੍ਰਿਕ ਸ਼ਬਦ ਸੁਨਿ ਅਖੀਆਂ ਉਘਰ ਗਈ,
ਭਈ ਜਲ ਮੀਨ ਗਤਿ ਬਿਰਹ ਜਗਾਏ ਹੈਂ।

*(ਭਾਈ ਗੁਰਦਾਸ ਜੀ, ਕਬਿੱਤ ੨੦੫)*

*ਅਥਵਾ*- ਸਮਾਧੀ ਰੂਪ ਨੀਂਦ ਵਿਚ ਚਿਤ ਬਿਰਤੀ ਦੀ ਇਕਾਗ੍ਰਤਾ ਰੂਪ ਸੁਪਨੇ ਵਿਚ ਊਭੀ= ਦੋ ਰੂਪ ਹੋ ਗਈ। ਇਕ ਮੈਂ ਤੇ ਦੂਜਾ ਪਰਮੇਸ਼ਰ।

## ਗਹਿਓ ਕੀ ਨ ਅੰਚਲਾ॥

ਤਾਂ ਅੱਗੋਂ ਉੱਤਮ ਸਖੀ ਨੇ ਕਿਹਾ- ਜੇਕਰ ਤੂੰ ਸੁਪਨੇ ਵਿਚ ਦੋ ਰੂਪ ਹੋ ਗਈ ਸੈਂ, ਤਾਂ ਫਿਰ ਉਸ ਦੇ ਅੰਚਲਾ= ਪੱਲੇ ਨੂੰ ਤੂੰ ਗਹਿਓ ਕੀ ਨ= ਪਕੜਿਆ ਕਿਉਂ ਨਾ?

ਉੱਤਮ ਸਖੀ ਦੀ ਇਤਨੀ ਗੱਲ ਸੁਣ ਕੇ ਅੱਗੋਂ ਮਧਿਮ ਸਖੀ ਨੇ ਕਿਹਾ-

## ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥

ਹੇ ਉੱਤਮ ਸਖੀ! ਉਹ ਪੁਰਖ ਸਾਰਿਆਂ ਨਾਲੋਂ ਬੜਾ ਸੁੰਦਰ ਬਿਰਾਜ ਰਿਹਾ ਸੀ, ਉਸ ਸੁੰਦਰ ਤੇਜ ਪ੍ਰਤਾਪੀ ਪੁਰਖ ਨੂੰ ਦੇਖ ਕੇ ਮੇਰਾ ਮਨ ਤਾਂ ਬੰਚਲਾ= ਠਗਿਆ ਹੀ ਗਿਆ। ਉਸ ਦਾ ਪੱਲਾ ਫੜਨ ਦੀ ਤਾਂ ਮੇਰੇ ਵਿਚ ਹਿੰਮਤ ਹੀ ਨਾ ਰਹੀ।

*ਯਥਾ*- ਤੇਰੇ ਮੁੰਧ ਕਟਾਰੇ ਜੇਵਡਾ ਤਿਨ ਲੋਭੀ ਲੋਭ ਲੁਭਾਇਆ॥

*ਤਥਾ*- ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ, ਬੁਧਿ ਕੀ ਨ ਬੁਧਿ ਰਹੀ, ਮਤਿ ਮੈ ਨ ਮਤਿ ਹੈ।

*(ਭਾਈ ਗੁਰਦਾਸ ਜੀ, ਕਬਿੱਤ ੧)*

*ਇਸ ਸਾਰੇ ਪ੍ਰਸੰਗ ਨੂੰ ਪੜ੍ਹਨ ਵਾਸਤੇ ਭਗਤ ਬਾਣੀ ਸਟੀਕ ਦੇ ਦੂਜੀ ਐਡੀਸ਼ਨ ਦੇ ਪਹਿਲੇ ਭਾਗ ਦਾ ੭੨੧ ਪੰਨਾ ਦੇਖੋ।

ਵਾ:-ਹੰਗਤਾ ਦੇ ਹੋਣ ਕਰ ਕੇ (ਕਿ ਮੈਨੂੰ ਪਤੀ ਪ੍ਰਾਪਤ ਹੋ ਗਿਆ ਹੈ) ਫੇਰ ਉਹ ਸਰੂਪ ਅਲੋਪ ਹੋ ਗਿਆ।*

**ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ॥**

ਹੁਣ ਮੈਂ ਤਿਸ ਨੂੰ ਖੋਜਦੀ ਹਾਂ, ਹੇ ਸੰਤੋ! ਕਹੋ ਖਾਂ ਉਸ ਦੇ ਚਰਣਾਂ ਨੂੰ ਮੈਂ ਕਿਸ ਪ੍ਰਕਾਰ ਪਾਉਣਾ ਕਰਾਂ?

**ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ॥੧੩॥**

ਹੇ ਹਰਿਹਾਂ! ਮਧਿਮ ਸਖੀ ਨੇ ਉੱਤਮ ਸਖੀ ਨੂੰ ਇਸ ਤਰ੍ਹਾਂ ਕਿਹਾ ਕਿ-

ਹੇ ਉੱਤਮ ਸਖੀ! ਹੁਣ ਮੈਨੂੰ ਉਹ ਜਤਨ ਅਰਥਾਤ ਉਹ ਸਾਧਨ ਬਤਾਇ= ਦੱਸ, ਜਿਸ ਸਾਧਨ ਕਰ ਕੇ ਮੈਂ ਆਪਣੇ ਪਤੀ-ਪਰਮੇਸ਼ਰ ਨੂੰ ਪਾਉਣਾ ਕਰਾਂ॥ ੧੩॥

ਉੱਤਮ ਸਖੀ ਨੇ ਕਿਹਾ- ਹੇ ਪਿਆਰੀ! ਹੁਣ ਤੂੰ ਸਮਾਧੀ ਰੂਪ ਨੀਂਦ ਵਿਚ ਚਿਤ ਦੀ ਇਕਾਗ੍ਰਤਾ ਰੂਪ ਸੁਪਨੇ ਵਿਚ ਆਉਣਾ ਕਰ, ਤਾਂ ਉਸ ਦਾ ਤੈਨੂੰ ਦਰਸ਼ਨ ਪ੍ਰਾਪਤ ਹੋ ਜਾਵੇਗਾ।

ਮਧਿਮ ਨੇ ਕਿਹਾ- ਹੇ ਸਮਾਧੀ ਰੂਪ ਨੀਂਦ! ਤੂੰ ਜਲਦੀ ਆ ਕੇ ਪ੍ਰਾਪਤ ਹੋ।

*ਯਥਾ-* ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥ *(ਪੰਨਾ ੫੫੮)*

*ਤਥਾ-* ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ॥
ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ॥੧॥
ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ॥
ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ॥੧॥ *(ਪੰਨਾ ੮੧੬)*

**ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥**

ਜੋ ਨੇਤ੍ਰ ਸੰਤ ਜਨਾਂ ਦੇ ਦਰਸ਼ਨ ਨੂੰ ਨਹੀਂ ਵੇਖਦੇ ਸਿ= ਉਹ ਨੇਤ੍ਰ ਬਿਹਾਲਿਆ= ਦੁਖੀ ਹੁੰਦੇ ਹਨ।

**ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥**

ਜੋ ਕਰਨ= ਕੰਨ ਗੁਰੂ ਦੇ ਨਾਦੁ= ਸ਼ਬਦ (ਉਪਦੇਸ਼) ਨੂੰ ਨਹੀਂ ਸੁਣਦੇ, ਉਹ ਕਰਨ= ਕੰਨ ਸਿੱਕਾ ਘਾਲਿਆ= ਪਾ ਕੇ ਮੁੰਦਿ= ਬੰਦ ਕਰ ਦੇਣੇ ਚਾਹੀਦੇ ਹਨ।

**ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥**

ਜੋ ਜ਼ਬਾਨ ਵਾਹਿਗੁਰੂ ਦਾ ਨਾਮ ਨਹੀਂ ਜਪਦੀ ਉਹ ਜੀਭ ਤਿਲੁ ਤਿਲੁ= ਰੰਚਕ-ਰੰਚਕ ਕਰ ਕੇ ਕੱਟ ਦੇਣੀ ਚਾਹੀਦੀ ਹੈ।

---

*ਅਥਵਾ-ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ॥
*ਸੰਸਾਰ ਸੁਪਨੇ ਦੇ ਤੁਲ ਹੈ, ਇਸ ਵਿਚ ਊਭੀ=ਦੋ ਰੂਪ ਹੋ ਰਹੇ ਹਨ, ਜੀਵ ਤੇ ਈਸ਼ੁਰ।*
*ਹੇ ਜੀਵ! ਤੂੰ ਉਸ ਈਸ਼ੁਰ ਦੇ ਨਾਮ ਰੂਪ ਪੱਲੇ ਨੂੰ ਕਿਉਂ ਨਹੀਂ ਫੜਿਆ? ਭਾਵ ਫੜ ਲੈ।*
*ਅਥਵਾ- ਗੁਰੂ ਦੇ ਉਪਦੇਸ਼ ਰੂਪ ਪੱਲੇ ਨੂੰ ਕਿਉਂ ਨਹੀਂ ਫੜਿਆ?*
*ਤਤਵੇਤਾ ਮਹਾਤਮਾਂ ਕਹਿੰਦੇ ਹਨ- ਹੇ ਜਗਿਆਸੂ! ਤੂੰ ਗੁਰ ਉਪਦੇਸ਼ ਨੂੰ ਜ਼ਰੂਰ ਧਾਰਨਾ ਕਰ। ਜੇ ਧਾਰੇਂਗਾ ਤਾਂ-*
*ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥*
*ਉਹ ਸੁੰਦਰ ਪੁਰਖ ਪਰਮਾਤਮਾ ਤੇਰੇ ਹਿਰਦੇ ਵਿਚ ਆ ਕੇ ਬਿਰਾਜ ਜਾਵੇਗਾ। ਭਾਵ-ਸਾਖਿਆਤਕਾਰ ਹੋ ਜਾਵੇਗਾ।*
*ਫੇਰ ਸੰਸਾਰਕ ਪਦਾਰਥਾਂ ਨੂੰ ਵੇਖ ਕੇ ਤੇਰਾ ਮਨ ਵਿਸ਼ਿਆਂ ਕਰ ਕੇ ਠਗਿਆ ਜਾਏਗਾ? ਕਿੰਤੂ ਨਹੀਂ ਠਗਿਆ ਜਾਏਗਾ।*

*ਯਥਾ*- ਰੇ ਜਿਹਬਾ ਕਰਉ ਸਤ ਖੰਡ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ॥ *(ਪੰਨਾ ੧੧੬੩)*

*ਤਥਾ*- ਤੁਲਸੀ ਰਸਨਾ ਤਉ ਭਲੀ, ਜਾਂ ਮੁਖ ਕਹੀਐ ਰਾਮ।

ਨਹੀ ਤਾਂ ਕਾਢ ਨਿਕਾਰੀਐ, ਮੁਖ ਮੈ ਭਲੋ ਨ ਚਾਮ।

*ਤਥਾ*- ਜਿਨ ਹਰਿ ਕਥਾ ਸੁਨੀ ਨਹਿ ਕਾਨਾ[੧]। ਸ੍ਰਵਨ[੨] ਰੰਧਰ ਅਹਿ ਭਵਨ ਸਮਾਨਾ।

ਨੈਨਨ ਸੰਤ ਦਰਸ ਨਹ ਦੇਖਾ। ਲੋਚਨ[੩] ਮੋਰ ਪੰਖ ਕੇ ਲੇਖਾ।

ਜਿਨਿ ਹਰਿ ਭਗਤਿ ਹਿਰਦੈ ਨਹ ਆਨੀ[੪]। ਜੀਵਤ ਸ਼ਵ[੫] ਸਮਾਨ ਤੇ ਪ੍ਰਾਨੀ।

ਜੋ ਨਹਿ ਕਰੇ ਰਾਮ ਗੁਨ ਗਾਨਾ। ਜੀਹ ਸੋ ਦਾਦੁਰ[੬] ਜੀਹ ਸਮਾਨਾ।

*(ਤੁਲਸੀ ਰਾਮਾਇਣ)*

## ਹਰਿਹਾਂ ਜਬ ਬਿਸਰੈ ਗੋਬਿੰਦ ਰਾਇ ਦਿਨੋ ਦਿਨੁ ਘਟੀਐ॥੧੪॥

ਹੇ ਹਰਿਹਾਂ! ਜਬ= ਜੇਕਰ ਰਾਇ= ਪ੍ਰਕਾਸ਼ ਰੂਪ ਵਾਹਿਗੁਰੂ ਦਾ ਚਿੰਤਨ ਕਰਨਾ ਜੀਵ ਨੂੰ ਭੁੱਲ ਜਾਵੇ ਤਾਂ ਦਿਨੋ ਦਿਨ ਇਸ ਨੂੰ ਘਟੀਐ= ਘਾਟਾ ਹੀ ਹੈ॥ ੧੪॥*

## ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥

**ਪਹਿਲਾ ਅਰਥ-** ਦ੍ਰਿਸ਼ਟਾਂਤ ਮਹਾ ਮਦ ਗੁੰਫਿਆ= ਬੜੀ ਖੁਸ਼ਬੋ ਨਾਲ ਗੁੰਥਨ ਹੋਏ ਜੋ ਕੰਵਲ ਫੁੱਲ ਹਨ, ਜਿਸ ਵੇਲੇ ਉਹ ਪੰਕਜ= ਕੰਵਲ ਫੁੱਲ ਪੰਕ= ਚਿੱਕੜ ਵਿਚ ਫਾਥੇ= ਫਸ ਜਾਂਦੇ ਹਨ।

## ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥

ਤਿਸ ਵੇਲੇ ਉਸ ਚਿੱਕੜ ਸੰਗ= ਨਾਲ ਉਹਨਾਂ ਕੰਵਲਾਂ ਦੇ ਅੰਗ ਉਰਝਾਇ= ਫਸ ਰਹਿਣ ਤੇ ਕੰਵਲ ਫੁੱਲਾਂ ਨੂੰ ਸੁੰਫਿਆ= ਖਿੜਨਾ ਬਿਸਰਤੇ= ਭੁੱਲ ਜਾਂਦਾ ਹੈ।

## [ਪੰਨਾ ੧੩੬੩]

## ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥

ਹੇ ਹਰਿਹਾਂ! ਤੇਰੇ ਖਿਆਲ ਵਿਚ ਐਸਾ ਕੋਈ ਮਿੱਤਰ ਹੈ ਜੋ ਉਹਨਾਂ ਕੰਵਲ ਫੁੱਲਾਂ ਦੀ ਚਿੱਕੜ ਰੂਪ ਬਿਖਮ= ਕਠਿਨ ਗੰਢ ਨੂੰ ਤੋੜ ਦੇਵੇ? ਤਾਂ ਹਰਿਹਾਂ ਨੇ ਕਿਹਾ- ਹੇ ਪ੍ਰਭੂ! ਆਪ ਹੀ ਕਿਰਪਾ ਕਰ ਕੇ ਦੱਸੋ, ਮੈਨੂੰ ਤਾਂ ਕੁਝ ਸਮਝ ਨਹੀਂ। *ਗੁਰ ਉੱਤਰ*-

## ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥੧੫॥

ਸਤਿਗੁਰੂ ਜੀ ਆਖਦੇ ਹਨ- ਹੇ ਹਰਿਹਾਂ! ਇਕ ਸ੍ਰੀ ਧਰ ਨਾਥੁ= ਪਰਮਾਤਮਾ ਹੀ ਮਿੱਤਰ ਹੈ, ਜੋ ਬੱਦਲਾਂ

---

*੧. ਕੰਨਾਂ ਵਿਚ। ੨. ਉਹ ਕੰਨ ਸੱਪ ਦੀ ਖੁੱਡ ਵਾਂਗ ਹਨ। ੩. ਉਹ ਨੇਤ੍ਰ ਮੋਰਾਂ ਦੇ ਖੰਭਾਂ ਦੇ ਉਪਰਲੇ ਚਿੰਨ੍ਹਾਂ ਵਰਗੇ ਹਨ। ੪. ਨਹੀਂ ਲਿਆਂਦੀ। ੫. ਮੁਰਦੇ ਤੁਲ। ੬. ਡੱਡੂ ਦੀ ਜ਼ਬਾਨ ਵਾਂਙੂ ਹੈ।*

**ਯਥਾ- ਨਾਮ ਜਪਣ ਕੋ ਜਿਹਵਾ ਦੀਨੀ, ਹਰਿ ਦਰਸ਼ਨ ਕੋ ਅੱਖੀਂ।*
*ਇਕ ਇਕ ਸ੍ਵਾਸ ਅਮੋਲਕ ਜਾਂਦਾ, ਹਥ ਨ ਆਵੇ ਲੱਖੀਂ।*
*ਚਵੀ ਹਜ਼ਾਰ ਖਰਚ ਬੰਦੇ ਦਾ, ਆਮਦ ਮੂਲ ਨ ਥੀਵੇ।*
*ਜਿਸ ਬੰਦੇ ਨੂੰ ਇਤਨਾ ਘਾਟਾ, ਸੋ ਬੰਦਾ ਕਿਉਂ ਜੀਵੇ।*

ਨੂੰ ਹੁਕਮ ਦੇ ਕੇ ਵਰਖਾ ਪਵਾ ਕੇ ਟੁੱਟੇ ਹੋਏ ਕੰਵਲ ਫੁੱਲਾਂ ਨੂੰ ਸਾਂਠਿ= ਖਿੜਾ ਦਿੰਦਾ ਹੈ।

**ਦੂਜਾ ਅਰਥ-** ***ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥***

ਮਹਾ ਮਦ= ਬਹੁਤ ਹੀ ਹੰਕਾਰ ਵਿਚ ਗੁੰਫਿਆ= ਤਦਾਕਾਰ ਹੋਏ ਹੋਏ ਜੀਵਾਂ ਰੂਪੀ ਪੰਕਜ= ਕਮਲ ਫੁੱਲ ਮੋਹ ਰੂਪ ਪੰਕ= ਚਿੱਕੜ ਵਿਚ ਫਾਥੇ= ਫਸ ਰਹੇ ਹਨ।

***ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥***

ਮੋਹ ਰੂਪ ਚਿੱਕੜ ਦੇ ਨਾਲ ਅੰਗ= ਹਿਰਦੇ ਦੇ ਉਰਝਾਇ= ਤਦਾਕਾਰ ਹੋਣ ਕਰ ਕੇ ਪਰਮੇਸ਼ਰ ਦੀ ਤਰਫ ਸੁੰਫਿਆ= ਖਿੜਨਾ ਇਸ ਜੀਵ ਨੂੰ ਬਿਸਰਤੇ= ਭੁੱਲ ਗਿਆ ਹੈ।

***ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥***

ਹੇ ਹਰਿਹਾਂ! ਤੇਰੀ ਨਿਗਾਹ ਵਿਚ ਐਸਾ ਕੋਈ ਮਿੱਤਰ ਹੈ ਤਾਂ ਦੱਸ, ਜਿਹੜਾ ਜੀਵ ਰੂਪ ਕੰਵਲ ਫੁੱਲ ਦੀ ਮੋਹ ਰੂਪ ਕਠਿਨ ਗੰਢ ਨੂੰ ਤੋੜ ਦੇਵੇ?

ਹੇ ਗਰੀਬ ਨਿਵਾਜ਼! ਆਪ ਹੀ ਕਿਰਪਾ ਕਰ ਕੇ ਦੱਸੋ?

***ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥ ੧੫॥***

ਸਤਿਗੁਰੂ ਜੀ ਆਖਦੇ ਹਨ- ਇਕ ਸ੍ਰੀ ਧਰ ਨਾਥੁ= ਪਰਮਾਤਮਾ ਹੀ ਇਸ ਦਾ ਮਿਤ੍ਰ ਹੈ, ਜੋ ਗੁਰੂ ਰੂਪ ਬੱਦਲ ਨੂੰ ਹੁਕਮ ਦੇ ਕੇ ਉਪਦੇਸ਼ ਰੂਪ ਜਲ ਦੀ ਵਰਖਾ ਪਵਾ ਕੇ ਟੁੱਟੇ ਹੋਏ ਜੀਵਾਂ ਨੂੰ ਆਪਣੀ ਤਰਫ ਸਾਂਠਿ= ਖਿੜਾ ਦੇਂਦਾ ਹੈ॥ ੧੫॥

**ਤੀਜਾ ਅਰਥ-**

***ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥***

ਦ੍ਰਿਸ਼ਟਾਂਤ-ਜੈਸੇ ਪੰਕ= ਭੌਰੇ ਮਹਾ ਮਦ= ਸੁਗੰਧੀ ਲੈਣ ਦੇ ਲਾਲਚ ਕਰ ਕੇ ਪੰਕਜ= ਕੰਵਲ ਫੁੱਲਾਂ ਵਿਚ ਗੁੰਫਿਆ= ਤਦਾਕਾਰ ਹੋ ਕੇ ਫਾਥੇ= ਫਸ ਰਹਿੰਦੇ ਹਨ।

***ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥***

ਉਸ ਕੰਵਲ ਫੁੱਲ ਦੇ ਨਾਲ ਹੀ ਆਪਣੇ ਅੰਗਾਂ ਨੂੰ ਉਰਝਾਇ= ਫਸਾ ਲੈਂਦੇ ਹਨ ਅਤੇ ਉਹਨਾਂ ਨੂੰ ਸੁੰਫਿਆ= ਉਡਣਾ ਬਿਸਰਤੇ= ਭੁੱਲ ਜਾਂਦਾ ਹੈ।

***ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥***

ਹੇ ਹਰਿਹਾਂ! ਤੇਰੇ ਖਿਆਲ ਵਿਚ ਐਸਾ ਕੋਈ ਮਿਤ੍ਰ ਹੈ ਤਾਂ ਦਸ, ਜਿਹੜਾ ਉਹਨਾਂ ਭੌਰਿਆਂ ਦੀ ਕਰੜੀ ਗੰਢ ਨੂੰ ਤੋੜਨਾ ਕਰੇ। ਤਾਂ ਹਰਿਹਾਂ ਨੇ ਕਿਹਾ- ਹੇ ਪਤਿਤ ਪਾਵਨ ਜੀ! ਆਪ ਹੀ ਕਿਰਪਾ ਕਰਕੇ ਦੱਸੋ?

***ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥੧੫॥***

ਸਤਿਗੁਰੂ ਜੀ ਆਖਦੇ ਹਨ- ਹੇ ਹਰਿਹਾਂ! ਇਕ (ਸ੍ਰੀ ਧਰ ਨਾਥ) ਪਰਮਾਤਮਾ ਹੀ ਮਿਤ੍ਰ ਹੈ, ਜਿਹੜਾ ਸੂਰਜ ਨੂੰ ਹੁਕਮ ਦੇ ਕੇ ਕੰਵਲ ਫੁੱਲਾਂ ਨੂੰ ਖਿੜਵਾਂ ਕੇ ਟੁੱਟੇ ਹੋਏ ਭੌਰਿਆਂ ਨੂੰ ਸਾਂਠਿ= ਉਡਾ ਲਵੇ (ਟੁੱਟੇ ਤੋਂ ਮੁਰਾਦ ਇਥੇ ਦੁੱਖ ਦੀ ਹੈ ਜੋ ਦੁਖੀ ਹੋਏ ਹੋਏ ਭੌਰੇ ਨੂੰ ਉਡਾ ਲਵੇ)।

**ਚੌਥਾ ਅਰਥ-**

*ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥*

(ਦਾ ਦ੍ਰਿਸ਼ਟਾਂਤ)- ਇਸੀ ਪ੍ਰਕਾਰ ਜੀਵ ਰੂਪ ਪੰਕ= ਭੌਰੇ ਇਸਤ੍ਰੀ ਪੁੱਤਰ ਆਦਿ ਪੰਕਜ= ਕੰਵਲ ਫੁੱਲਾਂ ਵਿਚ ਫਾਥੇ= ਫਸ ਰਹੇ ਹਨ। ਮੁਖ ਚੁੰਮਣੇ ਰੂਪ ਮਹਾ ਮਦ= ਸੁਗੰਧੀ ਵਿਚ ਗੁੰਫਿਆ= ਤਦਾਕਾਰ ਹੋ ਕੇ।

*ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥*

ਇਸਤਰੀ ਪੁੱਤਰ ਆਦਿਕਾਂ ਦੇ ਨਾਲ ਆਪਣੇ ਅੰਗਾਂ ਨੂੰ ਫਸਾ ਲੈਂਦੇ ਹਨ, ਇਸ ਕਰ ਕੇ ਜੀਵਾਂ ਨੂੰ ਪਰਮੇਸ਼ਰ ਦੀ ਤਰਫ ਸੁੰਫਿਆ= ਉਡਣਾ ਬਿਸਰਤੇ= ਭੁੱਲ ਹੀ ਗਿਆ ਹੈ।

*ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥*

ਹੇ ਹਰਿਹਾਂ! ਤੇਰੇ ਖਿਆਲ ਵਿਚ ਐਸਾ ਕੋਈ ਮਿਤ੍ਰ ਹੈ ਤਾਂ ਦਸ, ਜਿਹੜਾ ਜੀਵਾਂ ਦੀ ਇਸਤ੍ਰੀ ਪੁਤ੍ਰ ਆਦਿਕਾਂ ਦੇ ਮੁਖ ਦੇਖਣੇ, ਵਾ:-ਮੁਖ ਚੁੰਮਣੇ ਰੂਪ ਕਠਿਨ ਗੰਢ ਨੂੰ ਤੋੜ ਦੇਵੇ ਤਾਂ ਹਰਿਹਾਂ ਨੇ ਕਿਹਾ ਆਪ ਹੀ ਕਿਰਪਾ ਕਰਕੇ ਦਸੋ? *ਗੁਰ ਉੱਤਰ-*

*ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥੧੫॥*

ਸਤਿਗੁਰੂ ਜੀ ਆਖਦੇ ਹਨ- ਹੇ ਹਰਿਹਾਂ! ਇਕ ਸ੍ਰੀ= ਸੋਭਾ ਦੇ ਧਾਰਨ ਵਾਲਾ ਨਾਥੁ= ਪਰਮਾਤਮਾ ਹੀ ਅਸਲੀ ਮਿੱਤ੍ਰ ਹੈ ਜੋ ਗੁਰੂ ਰੂਪ ਸੂਰਜ ਨੂੰ ਹੁਕਮ ਦੇ ਕੇ ਉਸ ਪਾਸੋਂ ਉਪਦੇਸ਼ ਰੂਪ ਕਿਰਨਾਂ ਫੈਲਾ ਕੇ ਟੁੱਟੇ ਹੋਏ ਜੀਵ ਰੂਪ ਭੌਰੇ ਨੂੰ ਇਸਤ੍ਰੀ ਪੁੱਤਰ ਆਦਿਕਾਂ ਵਲੋਂ ਹਟਾ ਕੇ ਆਪਣੀ ਤਰਫ ਸਾਂਠਿ= ਉਡਾ ਲਵੇ। ਇਸ ਲਈ ਤੂੰ ਸਾਰਿਆਂ ਆਸਰਿਆਂ ਨੂੰ ਛੱਡ ਕੇ ਕੇਵਲ ਉਸ ਵਾਹਿਗੁਰੂ ਦਾਤੇ ਦਾ ਚਿੰਤਨ ਕਰ॥੧੫॥

ਏਹ ਗੱਲ ਸੁਣ ਕੇ ਹਰਿਹਾਂ ਆਖਦੀ ਹੈ ਹੇ ਸਤਿਗੁਰੋ!

**ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ॥**

ਪ੍ਰਭੂ ਅਕਾਲ ਪੁਰਖ ਦੀ ਪ੍ਰਾਪਤੀ ਦੇ ਵਾਸਤੇ ਮੈਂ ਪ੍ਰੇਮ ਨਾਲ ਅਨੇਕਾਂ ਹੀ ਦਸਾਂ= ਤਰਫ ਧਾਵਉ= ਦੌੜਦੀ ਹਾਂ।

**ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ॥**

(ਪਰ) ਪੰਜ ਕਾਮ ਆਦਿਕਾਂ ਰੂਪੀ ਦੂਤ ਮੈਨੂੰ ਸਤਾਵਹਿ= ਦੁੱਖ ਦੇਂਦੇ ਹਨ, ਆਪ ਦੱਸੋ! ਉਹਨਾਂ ਦੂਤਾਂ ਨੂੰ ਕਿਸ ਰੀਤੀ ਨਾਲ ਮਾਰਨਾ ਕਰਾਂ? *ਗੁਰ ਉੱਤਰ-*

**ਤੀਖਣ ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ॥**
**ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ॥੧੬॥**

ਹੇ ਹਰਿਹਾਂ! ਪੂਰਨ ਗੁਰੂ ਨੂੰ ਪਾ ਕੇ ਪ੍ਰਭੂ= ਅਕਾਲ ਪੁਰਖ ਦੇ ਨਾਮ ਧਿਆਉਣ ਰੂਪ ਤਿਖੇ ਬਾਣਾਂ ਨੂੰ ਚਲਾਉਣਾ ਕਰ, ਤਾਂ ਮਹਾਂ ਵਿਸ਼ਿਆਂ ਨੂੰ ਖਾਣ ਵਾਲੇ ਜੋ ਕਾਮ ਕ੍ਰੋਧ ਆਦਿਕ ਸ਼ੱਤਰੂ ਹਨ, ਉਹਨਾਂ ਦਾ ਘਾਤ= ਨਾਸ ਕਰਨਾ ਪ੍ਰਾਪਤ ਹੁੰਦਾ ਹੈ॥ ੧੬॥

**ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ॥**

ਸਤਿਗਰ ਜੀ ਨੇ ਜੋ ਸਾਨੂੰ ਨਾਮ ਦੀ ਦਾਤ ਦੇਣੀ ਕੀਤੀ ਹੈ, ਉਹ ਦਾਤ ਮੂਲਿ= ਕਦਾਚਿਤ ਵੀ ਨ

ਨਿਖੁਟਈ= ਮੁੱਕਦੀ ਨਹੀਂ ਹੈ।

ਸਤਿਗੁਰੂ ਜੀ ਨੇ ਦਾਤ ਦੇ ਕੇ ਨਾਲ ਇਸ ਤਰ੍ਹਾਂ ਵਰ ਵੀ ਦਿੱਤਾ ਹੈ ਕਿ-

**ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ॥**

ਗੁਰਮੁਖ ਬਣ ਕੇ ਆਪ ਖਾਓ ਭਾਵ ਆਪ ਨਾਮ ਦਾ ਅਨੰਦ ਮਾਣੋ ਤੇ ਉਪਦੇਸ਼ ਦੇ ਕੇ ਹੋਰਨਾਂ ਨੂੰ ਖਰਚਣਾ ਕਰੋ ਤਦ ਸੰਸਾਰ ਤੋਂ ਛੁਟਕਾਰਾ ਹੋਵੇਗਾ। *ਅਥਵਾ-* ਖਾਵਹੁ= ਮੰਨਨ ਕਰੋ, ਭੁੰਚਹੁ= ਨਿਧਿਆਸਨ ਕਰੋ।

*ਅਥਵਾ-* ਖਾਵਹੁ= ਪ੍ਰੋਖ ਗਿਆਨ ਧਾਰੋ ਤੇ ਭੁੰਚਹੁ= ਅਪ੍ਰੋਖ ਗਿਆਨ ਨੂੰ ਧਾਰਨਾ ਕਰੋ।

**ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ॥**

ਹਰੀ ਦਾ ਨਾਮ ਅੰਮ੍ਰਿਤ ਜੋ ਨਿਧੀਆਂ ਦਾ ਖਜ਼ਾਨਾ ਹੈ, ਉਹ ਗੁਰੂ ਨੇ ਤੁਸਿ= ਪ੍ਰਸੰਨ ਹੋ ਕੇ ਬਖਸ਼ ਦਿੱਤਾ ਹੈ।

**ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ॥੧੭॥**

ਸਤਿਗੁਰੂ ਜੀ ਆਖਦੇ ਹਨ- ਹੇ ਹਰਿਹਾਂ!

*ਅਥਵਾ-*ਹੇ ਭਾਈ! ਤੂੰ ਉਸ ਪ੍ਰਭੂ ਦੇ ਨਾਮ ਨੂੰ ਸਦਾ ਅਰਾਧਣਾ ਕਰ, ਤਾਂ ਫਿਰ ਮਰ ਕੇ ਕਦੇ= ਕਦਾਚਿਤ ਵੀ ਜੂਨੀਆਂ ਵਿਚ, ਵਾ:-ਜਮ ਰਸਤੇ ਵਿਚ ਨਹੀਂ ਜਾਵੇਂਗਾ॥ ੧੭॥

**ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ॥**

ਵਾਹਿਗੁਰੂ ਦੇ ਪਿਆਰ ਵਾਲਾ ਭਗਤ ਜਨ ਜਿਥੇ ਵੀ ਜਾਂਦਾ ਹੈ, ਸੁ= ਉਹ ਅਸਥਾਨ ਸ਼ੋਭਨੀਕ ਹੋ ਜਾਂਦਾ ਹੈ।

*ਯਥਾ-* ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ॥ *(ਪੰਨਾ ੧੦੫)*

*ਤਥਾ-* ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥

ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ॥ *(ਪੰਨਾ ੩੧੯)*

**ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ॥**

ਹਰੀ ਨਾਮ ਦੇ ਧਿਆਉਣ ਕਰ ਕੇ ਭਗਤਾਂ ਨੂੰ ਸਾਰੇ ਸੁਖ ਪ੍ਰਾਪਤ ਹੁੰਦੇ ਹਨ।

**ਜੀਅ ਕਰਨਿ ਜੈਕਾਰੁ ਨਿੰਦਕ ਮੁਏ ਪਚਿ॥**

ਸਰੇਸ਼ਟ ਕਰਮਾਂ ਦੇ ਕਰਨ ਵਾਲੇ ਸ਼ਰਧਾਲੂ ਮਨੁੱਖ ਭਗਤਾਂ ਅੱਗੇ ਜੈਕਾਰੁ= ਨਮਸਕਾਰਾਂ ਕਰਦੇ ਹਨ।

ਪਰ ਨਿੰਦਕ ਪੁਰਸ਼ ਭਗਤਾਂ ਦੀ ਵਡਿਆਈ ਨੂੰ ਨਾ ਸਹਾਰਦੇ ਹੋਏ ਈਰਖਾ ਦੀ ਅੱਗ ਵਿਚ ਪਚਿ= ਸੜ ਕੇ ਅਰਥਾਤ ਦੁਖੀ ਹੋ ਕੇ ਮੁਏ= ਮਰਦੇ ਹਨ।

**ਸਾਜਨ ਮਨਿ ਆਨੰਦੁ ਨਾਨਕ ਨਾਮੁ ਜਪਿ॥੧੮॥**

ਸਤਿਗੁਰੂ ਜੀ ਆਖਦੇ ਹਨ- ਵਾਹਿਗੁਰੂ ਨਾਮ ਦੇ ਜਪਣ ਕਰ ਕੇ ਸਾਜਨ= ਗੁਰਮੁਖਾਂ ਦੇ ਮਨ ਵਿਚ ਅਨੰਦ ਪ੍ਰਾਪਤ ਹੋਇਆ ਹੈ॥ ੧੮॥

ਹੇ ਹਰਿਹਾਂ! ਸੰਸਾਰੀ ਜੀਵ ਧੰਧਿਆਂ ਵਿਖੇ ਇਤਨੇ ਖੱਚਤ ਹਨ-

**ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ॥**

ਪਾਵਨ ਪਵਿੱਤਰ ਰੂਪ ਜੋ ਵਾਹਿਗੁਰੂ ਦਾ ਨਾਮ ਹੈ, ਪਤਿਤ= ਪਾਪੀਆਂ ਨੂੰ ਪੁਨੀਤ= ਪਵਿੱਤਰ ਕਰਨ

ਵਾਲਾ, ਉਸ ਨਾਮ ਨੂੰ ਕਤਹ= ਕਦੇ ਵੀ ਸੇਵਨਾ ਨਹੀਂ ਕਰਦੇ ਭਾਵ ਨਾਮ ਨਹੀਂ ਜਪਦੇ।

ਅਥਵਾ- ਪਾਪੀਆਂ ਨੂੰ ਤਾਰਨ ਵਾਲੇ ਜੋ ਗੁਰੂ ਦੇ ਪੁਨੀਤ= ਪਵਿੱਤਰ ਪਾਵਨ= ਚਰਨ ਹਨ, ਉਹਨਾਂ (ਚਰਨਾਂ) ਨੂੰ (ਇਹ ਜੀਵ) ਕਦੇ ਵੀ ਸੇਂਵਦਾ ਨਹੀਂ।

ਅਥਵਾ- ਚਿਤ ਨੂੰ ਪਾਵਨ= ਪਵਿੱਤਰ ਕਰਨ ਵਾਲੇ ਅਤੇ ਧਰਮ ਤੋਂ ਪਤਿਤ ਹੋਇਆਂ ਨੂੰ ਪੁਨੀਤ ਕਰਨ ਵਾਲੇ ਜੋ ਗੁਰੂ ਸਾਹਿਬ ਜੀ ਹਨ, ਉਹਨਾਂ ਨੂੰ ਇਹ ਜੀਵ ਕਿਸੀ ਪ੍ਰਕਾਰ ਸੇਂਵਦਾ ਨਹੀਂ ਹੈ।

## ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ ॥

ਝੂਠੇ ਪਦਾਰਥਾਂ ਦੇ ਰੰਗਿ= ਆਨੰਦ ਵਿਚ ਖੁਆਰੁ= ਖਰਾਬ ਹੋ ਰਿਹਾ ਹੈ, ਪਤਾ ਨਹੀਂ ਲਗਦਾ, ਜੋ ਇਨ੍ਹਾਂ ਵਿਚ ਲੱਗ ਕੇ ਜੀਵ ਕਹਾਂ ਲਗੁ= ਕਦ ਤਕ ਦੁੱਖਾਂ ਨੂੰ ਖੇਵੀਐ= ਸਹਾਰੇਗਾ।

## ਹਰਿਚੰਦਉਰੀ ਪੇਖਿ ਕਾਹੇ ਸੁਖੁ ਮਾਨਿਆ ॥

ਹਰੀਚੰਦ ਦੀ ਨਗਰੀ ਵਤ ਜੋ ਮਿਥਿਆ ਪਦਾਰਥ ਹਨ, ਉਹਾਂ ਨੂੰ ਵੇਖ ਕੇ ਪਤਾ ਨਹੀਂ ਇਸ ਜੀਵ ਨੇ ਕਾਹੇ= ਕਿਸ ਵਾਸਤੇ ਸੁਖ ਮੰਨਣਾ ਕੀਤਾ ਹੈ।

## ਹਰਿਹਾਂ ਹਉ ਬਲਿਹਾਰੀ ਤਿੰਨ ਜਿ ਦਰਗਹਿ ਜਾਨਿਆ ॥ ੧੯ ॥

ਸਤਿਗੁਰੂ ਜੀ ਆਖਦੇ ਹਨ- ਹੇ ਹਰਿਹਾਂ! ਹਉ= ਅਸੀਂ ਤਾਂ ਉਹਨਾਂ ਗੁਰਮੁਖਾਂ ਉਪਰੋਂ ਕੁਰਬਾਨ ਜਾਂਦੇ ਹਾਂ, ਜਿਹੜੇ ਗੁਰਮੁਖ ਵਾਹਿਗੁਰੂ ਦੀ ਦਰਗਾਹ ਵਿਚ ਸ੍ਰੇਸ਼ਟ ਜਾਣੇ ਜਾਂਦੇ ਹਨ।

ਅਥਵਾ- ਜਿਨ੍ਹਾਂ ਨੇ ਆਪਣੇ ਦਰ ਗਹਿ= ਅੰਦਰ ਹੀ ਤੁਰੀਆ ਪਦ ਰੂਪ ਜਗ੍ਹਾ ਨੂੰ ਜਾਣ ਲਿਆ ਹੈ, ਉਨ੍ਹਾਂ ਗੁਰਮੁਖਾਂ ਤੋਂ ਅਸੀਂ ਕੁਰਬਾਨ ਜਾਂਦੇ ਹਾਂ॥ ੧੯ ॥

## ਕੀਨੇ ਕਰਮ ਅਨੇਕ ਗਵਾਰ ਬਿਕਾਰ ਘਨ ॥

ਇਸ ਗਵਾਰ= ਮੂਰਖ ਪੁਰਸ਼ ਨੇ ਕਰਮ ਤਾਂ ਅਨੇਕਾਂ ਹੀ ਕੀਤੇ ਹਨ ਪਰ ਘਨ= ਇਕਰਸ, ਵਾ-ਘਣੇ ਵਿਕਾਰਾਂ ਦੀ ਉਤਪਤੀ ਕਰਨ ਵਾਲੇ ਕੀਤੇ ਹਨ।

ਅਥਵਾ- ਘਨ= ਸਮੂਹ ਗਵਾਰ= ਮੂਰਖ ਪੁਰਸ਼ਾਂ ਨੇ ਮਿਲ ਕੇ ਵਿਕਾਰਾਂ ਦੀ ਉਤਪਤੀ ਕਰਨ ਵਾਲੇ ਅਨੇਕਾਂ ਕਰਮ ਕੀਤੇ ਹਨ।

## ਮਹਾ ਦ੍ਰੁਗੰਧਤ ਵਾਸੁ ਸਠ ਕਾ ਛਾਰੁ ਤਨ ॥

ਬਹੁਤ ਵਿਸ਼ੇ-ਵਿਕਾਰਾਂ ਰੂਪ ਦੁਰਗੰਧੀ ਵਿਚ ਵਾਸਾ ਹੋ ਰਿਹਾ ਹੈ, ਇਸ ਕਰ ਕੇ ਸਠ= ਮੂਰਖ ਪੁਰਸ਼ਾਂ ਦਾ ਤਨ= ਸਰੀਰ ਛਾਰ ਦੀ ਤਰ੍ਹਾਂ ਨਿਸਫਲ ਚਲਿਆ ਜਾਂਦਾ ਹੈ।

ਅਥਵਾ- ਮਹਾ ਦ੍ਰੁਗੰਧਤ= ਅਤੀ ਬਦਬੋ ਵਾਲੀ ਥਾਂ ਭਾਵ ਮਾਤਾ ਦੇ ਪੇਟ ਵਿਚ ਵਾਸਾ ਹੁੰਦਾ ਹੈ, ਸਠ= ਮੂਰਖ ਪੁਰਸ਼ ਦਾ ਜੋ ਸਰੀਰ ਹੈ, ਤਿਸ ਪਰ ਲਾਹਨਤਾਂ ਰੂਪ ਸੁਆਹ ਪੈਂਦੀ ਹੈ।

## ਫਿਰਤਉ ਗਰਬ ਗੁਬਾਰਿ ਮਰਣੁ ਨਹ ਜਾਨਈ ॥

ਇਹ ਹੰਕਾਰੀ ਪੁਰਸ਼ ਅਗਿਆਨ ਰੂਪ ਗੁਬਾਰਿ= ਘੁੱਪ ਹਨੇਰੇ ਵਿਚ ਹੀ ਤੁਰਿਆ ਫਿਰਦਾ ਹੈ, ਆਪਣੇ ਮਰਨ ਦੇ ਸਮੇਂ ਨੂੰ ਤਾਂ ਜਾਣਦਾ ਹੀ ਨਹੀਂ ਹੈ।

ਯਥਾ- ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥ (ਪੰਨਾ ੧੨੫੪)

## ਹਰਿਹਾਂ ਹਰਿਚੰਦਉਰੀ ਪੇਖਿ ਕਾਹੇ ਸਚੁ ਮਾਨਈ॥ ੨੦॥

ਹੇ ਹਰਿਹਾਂ! ਇਹ ਸਾਰਾ ਸੰਸਾਰ ਹਰੀ ਚੰਦ ਦੀ ਨਗਰੀ ਵਤ ਮਿਥਿਆ ਹੈ, ਇਸ ਨੂੰ ਵੇਖ ਕੇ ਤੂੰ ਕਾਹੇ= ਕਿਸ ਵਾਸਤੇ ਸਚੁ= ਸੁਖ ਮੰਨਦੀ ਹੈਂ ?

*ਅਥਵਾ-* ਕਾਹੇ ਸਚੁ= ਕਿਸ ਵਾਸਤੇ ਸੱਚਾ ਮੰਨਦੀ ਹੈਂ?॥ ੨੦॥

ਫੇਰ ਹਰਿਹਾਂ ਨੇ ਬੇਨਤੀ ਕੀਤੀ ਕਿ ਜੀਵ ਦੀ ਉਮਰ ਪੂਰੀ ਹੋ ਜਾਣ 'ਤੇ ਮੌਤ ਤੋਂ ਕੋਈ ਬਚਾਅ ਸਕਦਾ ਹੈ? ਜਾਂ ਨਹੀਂ *ਗੁਰ ਉੱਤਰ-*

## ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ॥

ਜਿਸ ਮਨੁੱਖ ਦੀ ਅਉਧ= ਉਮਰ ਪੂਜੈ= ਪੂਰੀ ਹੋ ਜਾਵੇ, ਭਲਾ ਉਸ ਨੂੰ ਫਿਰ ਕਉਣੁ= ਕੋਈ ਰੱਖ ਸਕਦਾ ਹੈ? ਭਾਵ ਉਸ ਨੂੰ ਫਿਰ ਕੋਈ ਨਹੀਂ ਰੱਖ ਸਕਦਾ। *ਪ੍ਰਸ਼ਨ-* ਵੈਦ ਤਾਂ ਰੱਖ ਲੈਂਦੇ ਹੋਣਗੇ? *ਗੁਰ ਉੱਤਰ-*

## ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ॥

ਵੈਦ ਭਲਾ ਅਨੇਕ ਜਤਨਾਂ ਨੂੰ ਕਹਾਂ ਲਉ= ਕਿਥੋਂ ਤਕ ਭਾਖਈ= ਦੱਸਣਗੇ, ਅਖੀਰ ਤਾਂ ਮਰ ਹੀ ਜਾਣਾ ਹੈ।

*ਯਥਾ-* ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ॥
ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ॥ ੭੯॥ *(ਸਲੋਕ ਕਬੀਰ ਜੀ, ਪੰਨਾ ੧੩੬੮)*

ਜੇ ਵੈਦਾਂ ਡਾਕਟਰਾਂ ਦੇ ਕੁਝ ਵੱਸ ਹੁੰਦਾ ਤਾਂ ਫਿਰ ਸਿਕੰਦਰ* ਬਾਦਸ਼ਾਹ ਕਦੇ ਮਰਦਾ ਹੀ ਨਾ ਕਿਉਂਕਿ

---

*ਸਿਕੰਦਰ ਬਾਦਸ਼ਾਹ ਦੇ ਬਾਰੇ ਕਿਸੇ ਫਾਰਸੀ ਦੇ ਸ਼ਾਇਰ ਨੇ ਇਸ ਤਰ੍ਹਾਂ ਲਿਖਿਆ ਹੈ:

*ਜ਼ਰ[1] ਸਿਕੰਦਰ ਨੇ ਜਮ੍ਹਾਂ ਕਰ ਕਹਿ ਦੀਆ ਹੂੰ ਮੈਂ ਖ਼ੁਦਾ।*
*ਵਖਤ ਪੜਨੇ ਪਰ ਰਜ਼ਾ ਕੇ[2] ਸਭ ਲਗੇ ਹੋਨੇ ਜੁਦਾ।*
*ਸਭ ਮੁਲਕਿ ਯੂਨਾਨ ਕੇ ਹਿਕਮਤਗਰੋਂ ਸੇ ਯੂੰ ਕਹਾ।*
*ਹੈ ਕੋਈ ਮੇਰੇ ਲੀਏ, ਮੌਤ ਕੀ ਇਸ ਵਕਤ ਦੁਆ[3]।*
*ਸਭ ਅਮੀਰੋਂ ਔ ਵਜ਼ੀਰੋਂ, ਬੇਗਮੋਂ ਸੇ ਯੂੰ ਕਹਾ।*
*ਹੈ ਕੋਈ ਮੇਰੇ ਬਚਾਨੇ ਕੇ ਲੀਏ, ਅਹਿਲੇ ਵਫ਼ਾ[4]।*
*ਫੇਰ ਦੌਲਤ ਕੇ ਲਗਾ ਕਰ, ਹਾਥ ਮੇਂ ਲੇ ਯੂੰ ਕਹਾ।*
*ਤੂੰ ਭੀ ਮੁਝ ਕੋ ਛੋੜਤੀ ਹੈ, ਅਬ ਤੋ ਮੈਂ ਤਨਹਾ ਚਲਾ।*
*ਅਰ ਤਬੀਬੋਂ ਕੇ ਕਾਂਧੇ[5] ਪੈ ਯੇਹ ਮੇਰਾ ਜਨਾਜ਼ਾ[6] ਹੋ।*
*ਗੰਜ ਭੀ ਹੋ, ਬੇਗਮੇ ਭੀ, ਸਾਥ ਹੋ ਸਾਰੀ ਸਿਪਾਹ[7]।*
*ਅਰ ਸਿਕੰਦਰ ਕਾ ਜਨਾਜ਼ਾ ਕੂਚਾ ਕੂਚਾ ਮੇਂ ਫਿਰੇ।*
*ਤਾਂ ਕਿ ਹੋ ਮਾਲੂਮ ਸਭ ਕੋ ਆਖਿਰਿਤ ਕਾ ਯੇਹ ਮਜ਼ਾ।*
*[8]ਜਿਸ ਕਾ ਲਖਤੇ ਜਿਗਰ ਥਾ ਉਸ ਕਾ ਜਿਗਰ ਫਟਨੇ ਲਗਾ।*
*ਪੂਛਤੀ ਹੈ ਹਰ ਬਸ਼ਰ[9] ਕੋ ਹੈ ਸਿਕੰਦਰ ਕੌਨ ਜਾ[10]।*
*ਕਬਰ ਪਰ ਅਪਨੇ ਪਿਸਰ[11] ਕੀ, ਯੂੰ ਸੁਖਨ[12] ਕਹਿਨੇ ਲਗੀ।*
*ਐ ਸਿਕੰਦਰ, ਐ ਸਿਕੰਦਰ! ਵੋਹ ਮੁਹੱਬਤ ਮਤ ਭੁਲਾ।*
*ਆਖਰੀ ਤੋ ਅਰਸ਼[13] ਸੇ ਆਵਾਜ਼ ਯੇਹ ਆਨੇ ਲਗੀ।*
*ਆ ਚੁਕੇ ਐਸੇ ਸਿਕੰਦਰ, ਇਸ ਜਗੇ ਲਾਖੋਂ ਦਫਾ।*

੧. ਧਨ। ੨. ਭਾਵੀ ਦੇ। ੩. ਦਵਾਈ। ੪. ਚੰਗਾ ਵਫਾਦਾਰ। ੫. ਮੋਢੇ। ੬. ਬਿਬਾਣ। ੭. ਫੌਜ। ੮. ਜਿਸ ਸਿਕੰਦਰ ਦੀ ਮਾਂ ਦੇ ਦਿਲ ਦਾ ਟਕੜਾ। ੯. ਬੰਦੇ ਨੂੰ। ੧੦. ਕਿਹੜੀ ਜਗਾ। ੧੧. ਪੁੱਤਰ। ੧੨. ਬਚਨ। ੧੩. ਅਕਾਸ਼ ਬਾਣੀ।

ਇਸ ਪਾਸ ਲੁਕਮਾਨ ਵਰਗੇ ਬੜੇ-ਬੜੇ ਸਿਆਣੇ ਹਕੀਮ ਰਹਿੰਦੇ ਸਨ।

**ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ॥**

**ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ॥੨੧॥**

ਅੰਨਵੇਂ-ਹੇ ਹਰਿਹਾਂ! ਇਕ ਵਾਹਿਗੁਰੂ ਨੂੰ ਤੂੰ ਚੇਤਣਾ ਕਰ, ਕਿਉਂਕਿ ਇਹ ਨਾਮ ਹੀ ਪ੍ਰਲੋਕ ਵਿਚ ਤੇਰੇ ਕੰਮ ਆਉਣ ਵਾਲਾ ਹੈ। ਵਾਹਿਗੁਰੂ ਨਾਮ ਤੋਂ ਬਿਨਾਂ ਇਕ ਤਾਂ ਗਵਾਰ= ਮੂਰਖਤਾ ਵਿਚ ਦਾਖਲ ਹੋਈਦਾ ਹੈ ਤੇ ਦੂਸਰਾ ਛਾਰੂ= ਸੁਆਹ ਰੂਪ ਜੋ ਤਨ ਹੈ, ਇਹ ਸਾਰਾ ਬ੍ਰਿਥਾ= ਨਿਸਫਲ ਚਲਿਆ ਜਾਂਦਾ ਹੈ।

ਪ੍ਰਸੰਗ ਅਨੁਸਾਰ ਇਹ ਅਰਥ ਹੋ ਚੁੱਕਾ ਹੈ ਪਰ ਦੂਸਰਾ ਭੀ ਇਸ ਪ੍ਰਕਾਰ ਹੈ-

***ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ॥***

ਹੇ ਮੂਰਖ ਪੁਰਸ਼ਾ!

*ਅਥਵਾ*- ਹੇ ਗਵਾਰ ਮਨ! ਤੂੰ ਇਕ ਵਾਹਿਗੁਰੂ ਨਾਮ ਨੂੰ ਚੇਤਨਾ ਕਰ ਕਿਉਂਕਿ ਇਹ ਨਾਮ ਹੀ ਤੇਰੇ ਕੰਮ ਆਉਣ ਵਾਲਾ ਹੈ।

***ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ॥੨੧॥***

ਹਰਿਹਾਂ= ਹੇ ਭਾਈ! ਨਾਮ ਤੋਂ ਬਿਨਾਂ ਤਨ ਨੇ ਛਾਰ ਹੋ ਜਾਣਾ ਹੈ ਅਤੇ ਹੋਰ ਸਾਰੇ ਕਰਤਬਾਂ ਨੇ ਵੀ ਬ੍ਰਿਥਾ= ਨਿਸਫਲ ਚਲਿਆਂ ਜਾਣਾ ਹੈ॥ ੨੧॥

**ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ॥**

ਹੇ ਭਾਈ! ਅਪਾਰੁ= ਬਹੁਤ ਅਨਮੁਲੀ ਜੋ ਨਾਮ ਰੂਪੀ ਅਉਖਧੁ= ਦਵਾਈ ਹੈ, ਤਿਸ ਨੂੰ ਪੀਜਈ= ਪੀਣਾ ਕਰ।

**ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ॥**

ਸੰਤ ਜਨ ਇਸ ਨਾਮ ਰੂਪ ਦਵਾਈ ਨੂੰ ਆਪਸ ਵਿਚ ਮਿਲ ਮਿਲ ਕੇ ਖਾਂਦੇ ਹਨ ਅਤੇ ਹੋਰ ਸਾਰੇ ਅਧਿਕਾਰੀ ਜਗਿਆਸੂਆਂ ਨੂੰ ਭੀ ਦੇਂਦੇ ਹਨ।

*ਅਥਵਾ*- ਜੋ ਸੰਤ ਪਰਮੇਸ਼ਰ ਨਾਲ ਮਿਲੇ ਹੋਏ ਹਨ, ਉਹ ਸੰਤ ਸੰਗਤ ਵਿਚ ਮਿਲ ਕੇ ਨਾਮ ਨੂੰ ਖਾਵਹਿ= ਜਪਦੇ ਹਨ ਅਤੇ ਅੱਗੇ ਸਾਰੇ ਅਧਿਕਾਰੀਆਂ ਨੂੰ ਭੀ ਨਾਮ ਦੀ ਦਾਤ ਦੇਂਦੇ ਹਨ।

**ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ॥**

ਜਿਸ ਨੂੰ (ਅਜੇਹੇ ਸੰਤ ਪ੍ਰਾਪਤ) ਹੁੰਦੇ ਹਨ, ਤਿਸੈ ਹੀ= ਉਹ (ਪੁਰਸ਼) ਹੀ ਨਾਮ ਰੂਪ ਦੁਆਈ ਨੂੰ ਪਾਉਂਦੇ ਹਨ।

**ਹਰਿਹਾਂ ਹਉ ਬਲਿਹਾਰੀ ਤਿੰਨ੍ ਜਿ ਹਰਿ ਰੰਗੁ ਰਾਵਣੇ॥੨੨॥**

ਹੇ ਹਰਿਹਾਂ! ਅਸੀਂ ਉਹਨਾਂ ਗੁਰਮੁਖਾਂ ਤੋਂ ਬਲਿਹਾਰ ਜਾਂਦੇ ਹਾਂ, ਜਿਹੜੇ ਗੁਰਮੁਖ ਰੰਗੁ= ਪ੍ਰੇਮ ਸਹਿਤ ਹਰੀ ਨਾਮ ਨੂੰ ਰਾਵਣੇ= ਉਚਾਰਦੇ ਹਨ॥ ੨੨॥

## ਵੈਦਾ ਸੰਦਾ ਸੰਗੁ ਇਕਠਾ ਹੋਇਆ॥

**ਪਹਿਲਾ ਅਰਥ-** ਜਿਸ ਵੇਲੇ ਵੈਦਾ ਸੰਦਾ ਸੰਗੁ= ਵੈਦਾਂ ਦਾ ਸਮੁਦਾਅ ਬੀਮਾਰ ਦੇ ਪਾਸ ਆ ਕੇ ਇਕੱਠਾ ਹੋ ਗਿਆ, ਭਾਵ ਰੋਗੀ ਨੂੰ ਦੇਖਣ ਵਾਸਤੇ ਬਹੁਤ ਸਾਰੇ ਹਕੀਮ ਤੇ ਡਾਕਟਰ ਆ ਕੇ ਇਕੱਠੇ ਹੋ ਗਏ।

## ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥

ਉਸ ਵੇਲੇ ਉਹਨਾਂ ਵੈਦਾਂ ਦੇ ਅਉਖਦ= ਦਾਰੂ ਤੇ ਇਲਾਜ ਕੀਤੇ ਹੋਏ ਤਾਂ ਰਾਸ ਆਉਂਦੇ ਹਨ, ਜੇਕਰ ਆਪ ਪਰਮੇਸ਼ਰ ਵਿਚ ਆ ਕੇ ਖਲੋ ਜਾਵੇ ਭਾਵ ਸਹਾਇਤਾ ਕਰੇ।

**ਦੂਜਾ ਅਰਥ-** ***ਵੈਦਾ ਸੰਦਾ ਸੰਗੁ ਇਕਠਾ ਹੋਇਆ॥***

ਸੰਤਾਂ ਰੂਪ ਵੈਦਾਂ ਦਾ ਸੰਗ, ਰੋਗੀ ਜੋ ਜਗਿਆਸੂ ਹੈ ਉਸ ਦੇ ਪਾਸ ਆ ਕੇ ਇਕੱਠਾ ਹੋ ਗਿਆ ਕੋਈ ਸੰਤ ਰੂਪ ਵੈਦ ਤਾਂ ਮਹਾਂਵਾਕਾਂ ਰੂਪ ਦਵਾਈ ਦਸਦਾ ਹੈ ਤੇ ਕੋਈ ਜੋਗ ਕਰਨਾ ਦਸਦਾ ਹੈ, ਕੋਈ ਕਰਮ ਕਾਂਡ ਦਸਦਾ ਹੈ ਅਤੇ ਕੋਈ ਨਾਮ ਦੀ ਦਵਾਈ ਦਸਦਾ ਹੈ।

***ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥***

ਪਰ ਉਪਰਲੇ ਦੱਸੇ ਹੋਏ ਜਗਿਆਸੂ ਤਾਈਂ ਮਹਾਤਮਾਂ ਰੂਪ ਵੈਦਾਂ ਦੇ ਦਾਰੂ ਤਾਂ ਰਾਸ ਆਉਂਦੇ ਹਨ ਭਾਵ ਜਗਿਆਸੂ ਦੇ ਕੀਤੇ ਹੋਏ ਸਾਧਨ ਤਾਂ ਸਫਲ ਹੁੰਦੇ ਹਨ ਜੇਕਰ ਪਰਮਾਤਮਾ ਇਨ੍ਹਾਂ ਸਾਧਨਾਂ ਵਿਚ ਆਪ ਖਲੋ ਜਾਵੇ ਅਰਥਾਤ ਸਹਾਇਤਾ ਕਰੇ।

*ਅਥਵਾ:-* ਜਿਹੜੇ ਸੰਤ ਨਾਮ ਜਪਣ ਵਿਚ ਆਪ ਸਾਵਧਾਨ ਹੋ ਕੇ ਖੜੇ ਹਨ, ਉਹਨਾਂ ਸੰਤਾਂ ਦੇ ਦੱਸੇ ਹੋਏ ਸਾਧਨਾਂ ਰੂਪ ਦਾਰੂ ਪਰਮਾਤਮਾ ਦੀ ਸਹਾਇਤਾ ਵਿਚ ਹੋਣ ਕਰ ਕੇ ਰਾਸ ਆਏ ਹਨ।

## ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ॥

ਉਹਨਾਂ ਦੇ ਜਿਹੜੇ ਜਿਹੜੇ ਸਮਾਨ ਕਰਮ ਸਨ ਉਹ ਸਾਰੇ ਦੇ ਸਾਰੇ ਸ੍ਰੇਸ਼ਟ ਕਰਮ ਹੋ ਕੇ ਪਸਰਿਆ= ਫੈਲ ਗਏ ਹਨ।

ਉਹਨਾਂ ਸ੍ਰੇਸ਼ਟ ਕਰਮਾਂ ਕਰ ਕੇ ਹੀ ਉਸ ਗੁਰਮੁਖ ਦੀ ਸਾਰੇ ਸੰਸਾਰ ਵਿਚ ਮਾਨ ਪ੍ਰਤਿਸ਼ਟਾ ਫੈਲ ਜਾਂਦੀ ਹੈ ਅਤੇ ਰਿੱਧੀਆਂ ਸਿੱਧੀਆਂ, ਨਿੱਧੀਆਂ ਆਦਿ ਸਭ ਪਦਾਰਥ ਪ੍ਰਾਪਤ ਹੋ ਜਾਂਦੇ ਹਨ-

*ਯਥਾ-* ਹਾਸ ਕਰਤ ਜਬ ਹਾਥ ਉਠਾਵੈ। ਤਬ ਹੀ ਕਰ ਮੇ ਨਵ ਨਿਧਿ ਪਾਵੈ।

ਹਾਸੇ ਨਾਲ ਵੀ ਜਦ ਉਹ ਹੱਥ ਉਠਾਉਂਦਾ ਹੈ ਉਦੋਂ ਹੀ ਨੌਂ ਨਿੱਧੀਆਂ ਹੱਥ ਵਿਚ ਪ੍ਰਾਪਤ ਕਰ ਲੈਂਦਾ ਹੈ।

ਹਾਸ ਕਰਤ ਜੋ ਉਦਮ ਉਠੈਹੈ॥ ਨਵੋ ਨਿਧਿ ਤਿਨ ਕੇ ਘਰਿ ਐਹੈ॥ ੧੫॥

*(ਦਸਮ ਗ੍ਰੰਥ, ਬਚਿਤ੍ਰ ਨਾਟਕ ਅਧਿ ੧੩, ਪੰਨਾ ੭੨)*

## ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ॥ ੨੩॥

ਹੇ ਹਰਿਹਾਂ! ਉਸ ਦੇ ਦੁੱਖ, ਰੋਗ ਤੇ ਸਾਰੇ ਪਾਪਾਂ ਦਾ ਸਮੁਦਾਅ ਤਨ ਤੋਂ ਖਿਸਰਿਆ= ਅਭਾਵ ਹੋ ਗਿਆ ਹੈ।

*ਅਥਵਾ-* ਦੁੱਖ ਜਨਮ ਮਰਨ ਦਾ, ਰੋਗ ਅਗਿਆਨਤਾ ਦਾ, ਵਾ:- ਹੰਗਤਾ, ਮਮਤਾ ਦਾ, ਪਾਪ=

ਚਾਰ ਪ੍ਰਕਾਰ ਦਾ

੧) ਬ੍ਰਾਹਮਣ ਦਾ ਮਾਰਨਾ। ੨) ਕਾਲੀ ਗਊ ਦਾ ਮਾਰਨਾ।

੩) ਕੰਨਿਆ ਦਾ ਮਾਰਨਾ। ੪) ਅਣਚਾਰੀ ਭਾਵ ਵੇਸ਼ਵਾ ਦਾ ਧਾਨ ਖਾਣਾ।

ਇਹ ਸਾਰੇ ਪਾਪ ਉਸ ਦੇ ਨਾਸ ਹੋ ਜਾਂਦੇ ਹਨ॥ ੨੩॥

ਸਤਿਗੁਰੂ ਜੀ ਨੇ ਇਸ ਫੁਨਹੇ ਨਾਮੀ ਬਾਣੀ ਰਾਹੀਂ ਆਪਣੀ ਸਾਲੀ ਤੇ ਉਸ ਦੀਆਂ ਸਹੇਲੀਆਂ ਨੂੰ ਪ੍ਰਭੂ ਦੇ ਨਾਮ ਸਿਮਰਨ ਦਾ ਉਪਦੇਸ਼ ਦੇ ਕੇ ਆਪਣੇ ਮਹਿਲ "ਗੰਗਾ" ਜੀ ਦਾ ਡੋਲਾ ਲੈ ਕੇ ਵਾਪਸ ਸ੍ਰੀ ਅੰਮ੍ਰਿਤਸਰ ਪੁੱਜ ਗਏ।

-o-

ਦੋਹਿਰਾ-ਗਾਥਾ ਔਰ ਫੁਨਹੇ ਕਾ, ਤਿਲਕ ਭਇਓ ਹੈ ਪੂਰ।
ਬਖਸ਼ੇ ਸੰਤ ਸਮਾਜ ਸਭ, ਰਹੀ ਜੁ ਇਸ ਮੇ ਊਰ।

## ਫੁਨਹੇ ਸਮਾਪਤੰ

# ਚਉਬੋਲੇ

## ਚਉਬੋਲੇ ਮਹਲਾ ੫

### ੧ੴ ਸਤਿਗੁਰ ਪ੍ਰਸਾਦਿ॥

**ਚਉਬੋਲੇ** ਵਿਚ ਦੋ ਸ਼ਬਦ ਹਨ, ਚਉ ਅਤੇ ਬੋਲੇ।

ਚਉ ਗੁਰਮਤ ਸਾਹਿਤ ਵਿਚ ਕਈ ਅਰਥਾਂ ਵਿਚ ਵਰਤਿਆ ਗਿਆ ਹੈ, ਕਹਿਣਾ, ਚਾਅ ਨਾਲ ਬੋਲਣਾ, ਚਤੁਰ, ਚਾਰ।

ਬੋਲੇ-ਬਚਨ, ਨਿੱਗਰ ਗੱਲ, ਇਕਰਾਰ।

**ਚਉਬੋਲੇ-**

(ੳ) ਕਾਵ ਵਿਚ ਇਕ ਛੰਦ ਹੈ, ਜਿਸ ਦੇ ਚਾਰੇ ਤੁਕਾਂਤ ਵੱਖਰੇ-ਵੱਖਰੇ ਹੋਣ।

(ਅ) ਉਹ ਛੰਦ ਭੀ ਚਉਬੋਲੇ ਹੈ, ਜਿਸ ਦੀ ਅੰਤਲੀ ਤੁਕ ਵਿਚ ਇਕ ਸ਼ਬਦ ਅੜਿਲ ਛੰਦ ਵਾਂਗ ਸੰਬੋਧਨ ਕੀਤਾ ਹੋਵੇ।

(ੲ) ਉਹ ਕਵਿਤਾ ਭੀ ਚਉਬੋਲੇ ਹੈ, ਜਿਸ ਵਿਚ ਚਾਰ ਜਾਂ ਇਸ ਤੋਂ ਵਧ ਬੋਲੀਆਂ ਦੇ ਸ਼ਬਦ ਰਲੇ ਹੋਏ ਹੋਣ।

(ਸ) ਉਹ ਕਵਿਤਾ ਭੀ ਚਉਬੋਲੇ ਹੈ, ਜਿਸ ਵਿਚ ਚਾਰ ਕਵੀਆਂ ਦੀ ਕਵਿਤਾ ਹੋਵੇ। ਬਾਣੀ ਵਿਚ ਉਹ ਰਚਨਾ ਚਉਬੋਲੇ ਹੈ, ਜਿਸ ਵਿਚ ਚਾਰ ਪ੍ਰੇਮੀਆਂ ਦੇ ਬੋਲ ਹੋਣ।

ਸੰਗੀਤ ਵਿਚ ਚਤੁਰੰਗ ਜਾਂ ਚਉਬੋਲਾ ਉਸ ਨੂੰ ਕਹਿੰਦੇ ਹਨ ਜਿਸ ਵਿਚ ਗੀਤ, ਸਰਗਮ, ਤਰਾਨਾ ਅਤੇ ਮ੍ਰਿਦੰਗ ਦੇ ਬੋਲ ਹੋਣ।

ਚਉਬੋਲੇ ਵਿਚ ਚਾਰ ਭਗਤਾਂ ਦੇ ਨਾਮ ਹਨ, ਇਹ ਚਾਰੇ ਹੀ ਪ੍ਰੇਮੀ ਸਨ ਪਰ ਇਨ੍ਹਾਂ ਦੇ ਦੋ ਜੁੱਟ ਹਨ। ਇਕ ਜੁੱਟ ਪਿਉ ਪੁੱਤਰ ਦਾ ਹੈ, ਮੂਸਨ ਪਿਤਾ ਹੈ ਅਤੇ ਸੰਮਨ ਪੁੱਤਰ।

ਦੂਜਾ ਜੋੜਾ ਭੀ ਦੋ ਸੱਚੇ ਅਤੇ ਈਮਾਨਦਾਰ ਫ਼ਕੀਰਾਂ ਦਾ ਹੈ, ਜਿਨ੍ਹਾਂ ਵਿਚ 'ਪਤੰਗਾ' ਦ੍ਰਿੜ੍ਹ ਨਿਸਚੇ ਵਾਲਾ ਅਤੇ ਇਮਾਨਦਾਰ ਸ਼ਾਹੂਕਾਰ ਹੈ ਅਤੇ 'ਜਮਾਲ' ਭੀ ਸੱਚਾ ਹੈ ਪਰ ਦ੍ਰਿੜ੍ਹ ਨਿਸਚੇ ਵਾਲਾ ਨਹੀਂ ਹੈ।

## ਸੰਮਨ ਮੂਸਨ

ਸੰਮਨ ਅਤੇ ਮੂਸਨ, ਸ਼ਾਹਬਾਜ਼ ਪੁਰ ਦੇ ਵਸਨੀਕ ਸਨ ਚੋਟੀ ਦੇ ਕਾਰੀਗਰ ਹੋਣ ਕਰ ਕੇ ਲਾਹੌਰ ਸ਼ਹਿਰ ਵਿਚ ਕੰਮ ਧੰਧਾ ਕਰਦੇ ਸਨ। ਇਹ ਦੋਵੇਂ ਸਿਦਕੀ ਭੌਰੇ ਸਨ, ਨਾਮ, ਦਾਨ ਅਤੇ ਇਸ਼ਨਾਨ ਇਨ੍ਹਾਂ ਦਾ ਨਿੱਤਨੇਮ

ਸੀ। ਇਹਨਾਂ ਦੇ ਮਨ ਵਿਚ ਵਿਸ਼ਵਾਸ ਸੀ ਕਿ ਭਗਤਾਂ ਅਤੇ ਮਹਾਂ ਪੁਰਖਾਂ ਦੇ ਪ੍ਰਸ਼ਾਦ ਦੀ ਸੇਵਾ ਚੰਗੇ ਕਰਮਾਂ ਨਾਲ ਮਿਲਦੀ ਹੈ।

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਵਿਚ ਆਏ ਤਾਂ ਦੋਵੇਂ ਵੇਲੇ ਸ਼ਬਦ ਕੀਰਤਨ ਅਤੇ ਪ੍ਰਤੱਖ ਲੰਗਰ ਚਾਲੂ ਹੋ ਗਏ। ਗੁਰੂ ਦੇ ਅਨਿਨ ਭਗਤਾਂ ਨੇ ਆਪਣੇ ਦਸਾਂ ਨੌਹਾਂ ਦੀ ਕਮਾਈ ਸਫਲ ਕਰਨੀ ਸ਼ੁਰੂ ਕਰ ਦਿੱਤੀ।

ਜਦ ਇਹਨਾਂ ਪਿਉ ਪੁੱਤਰਾਂ ਨੂੰ ਪਤਾ ਲੱਗਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਵਿਚ ਆਏ ਹੋਏ ਹਨ ਤਾਂ ਇਹਨਾਂ ਦੇ ਮਨ ਵਿਚ ਬੜਾ ਉਤਸ਼ਾਹ ਹੋਇਆ। ਉਸੇ ਵੇਲੇ ਗੁਰੂ ਜੀ ਪਾਸ ਆਏ। ਜਥਾ ਸ਼ਕਤ ਭੇਟਾ ਰੱਖ ਕੇ ਨਮਸਕਾਰ ਕੀਤੀ ਤੇ ਲੰਗਰ ਲਈ ਅਰਦਾਸ ਕੀਤੀ। ਇਹਨਾਂ ਦੇ ਪ੍ਰੇਮ ਨੂੰ ਵੇਖ ਕੇ ਗੁਰੂ ਜੀ ਨੇ ਸੰਮਨ ਅਤੇ ਮੂਸਨ ਦੀ ਬੇਨਤੀ ਪਰਵਾਨ ਕਰ ਲਈ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਣੇ ਸੰਗਤਾਂ ਦੇ ਮੂਸਨ ਦੇ ਘਰ ਆਉਣਾ ਮੰਨ ਲਿਆ।

ਪੁਰਾਣੇ ਸਮਿਆਂ ਵਿਚ ਬੈਂਕ ਨਹੀਂ ਸਨ ਹੁੰਦੇ, ਲੋਕ ਈਮਾਨਦਾਰ ਸ਼ਾਹੂਕਾਰਾਂ ਕੋਲ ਆਪਣੇ ਰੁਪਏ ਜਮ੍ਹਾਂ ਕਰਵਾ ਛਡਦੇ ਸਨ ਅਤੇ ਲੋੜ ਪੈਣ ਤੇ ਉਥੋਂ ਲੈ ਲੈਂਦੇ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਚੰਦਨ ਦੇ ਬਾਗ ਸਨ। ਇਹਨਾਂ ਦੇ ਕੀਰਤਨ ਨਾਲ ਇਹਨਾਂ ਦੀ ਮਿੱਠੀ-ਮਿੱਠੀ ਉਪਦਸ਼ ਬਾਣੀ ਨਾਲ, ਇਹਨਾਂ ਦੇ ਉਚੇ ਸੁੱਚੇ ਜੀਵਨ ਨਾਲ, ਸਾਰਾ ਲਾਹੌਰ ਸ਼ਹਿਰ ਮਹਿਕ ਉਠਿਆ। ਸਵੇਰ ਵੇਲੇ ਖੂਹਾਂ ਤੇ ਡੋਲ ਖੜਕਣ ਲੱਗ ਪਏ ਅਤੇ ਸੁਖਮਨੀ ਸਾਹਿਬ ਦੀਆਂ ਅਸ਼ਟਪਦੀਆਂ ਪ੍ਰਭਾਤ ਵੇਲੇ ਗੂੰਜ-ਗੂੰਜ ਕੇ ਤਪਦੇ ਹਿਰਦਿਆਂ ਵਿਚ ਠੰਡ ਪਾਉਣ ਲੱਗ ਪਈਆਂ ਪਰ ਵਾਂਸ ਵਰਗੇ ਵਿਚੋਂ ਪੋਲੇ, ਕੁਟਲਤਾਈ ਦੀਆਂ ਗੰਢਾਂ ਨਾਲ ਭਰੇ ਹੋਏ ਅਤੇ ਉਪਰੋਂ ਪੀਡੇ ਚੰਦੂ ਦੇ ਮਨ ਵਿਚ ਈਰਖਾ ਦੀ ਅੱਗ ਭੜਕ ਉੱਠੀ। ਉਹ ਚਾਹੁੰਦਾ ਸੀ ਕਿ ਕਿਸੇ ਨਾ ਕਿਸੇ ਤਰ੍ਹਾਂ ਗੁਰੂ ਜੀ ਦਾ ਨਿਰਾਦਰ ਕਰਾਂ।

ਜਦੋਂ ਉਸ ਨੂੰ ਪਤਾ ਲੱਗਾ ਕਿ ਸ਼ਾਹੀ ਇਮਾਰਤਾਂ ਬਨਾਉਣ ਵਾਲੇ ਸੰਮਨ ਮੂਸਨ ਨੇ ਸਵੇਰ ਵੇਲੇ ਦੇ ਇਕ ਡੰਗ ਲੰਗਰ ਦੀ ਸੇਵਾ ਮੰਨ ਲਈ ਹੈ ਤਾਂ ਉਹ ਸਿੱਧਾ ਉਸ ਸ਼ਾਹੂਕਾਰ ਕੋਲ ਗਿਆ ਜਿਸ ਪਾਸੋਂ ਸੰਮਨ ਤੇ ਮੂਸਨ ਨੇ ਲੰਗਰ ਲਈ ਰੁਪਏ ਲੈਣੇ ਸਨ ਤੇ ਇੰਜ ਕਿਹਾ-

''ਜੇ ਆਪਣਾ ਭਲਾ ਚਾਹੁੰਦਾ ਹੈਂ ਤਾਂ ਸੰਮਨ ਮੂਸਨ ਦੀ ਰਕਮ ਵਾਪਸ ਨਾ ਕਰੀਂ।''

**ਸ਼ਾਹੂਕਾਰ-** ''ਪਰ ਹਜ਼ੂਰ! ਉਹ ਰਕਮ ਤੇ ਉਹਨਾਂ ਦੀ ਆਪਣੀ ਹੈ ਮੈਂ ਇਮਾਨਤ ਵਿਚ ਖਿਆਨਤ ਕਿਸ ਤਰ੍ਹਾਂ ਕਰਾਂ?''

**ਚੰਦੂ-** ''ਮੈਂ ਤੈਨੂੰ ਖਿਆਨਤ ਕਰਨ ਲਈ ਨਹੀਂ ਕਹਿੰਦਾ ਪਰ ਇਸ ਹਫਤੇ ਰਕਮ ਵਾਪਸ ਨਹੀਂ ਕਰਨੀ। ਹਾਂ, ਨਾਲੇ ਇਸ ਗੱਲ ਦਾ ਸੰਮਨ ਅਤੇ ਮੂਸਨ ਨੂੰ ਪਤਾ ਨਹੀਂ ਲਗਣਾ ਚਾਹੀਦਾ, ਉਹ ਏਹੋ ਸਮਝਣ ਕਿ ਤੁਸੀਂ ਰਕਮ ਦੇਣ ਤੋਂ ਮੁਕਰ ਗਏ ਹੋ। ਤੈਨੂੰ ਪਤਾ ਹੈ ਕਿ ਇਹਨਾਂ ਮੇਰੀ ਲੜਕੀ ਦਾ ਸਾਕ ਮੋੜ ਕੇ ਮੇਰਾ ਅਨਾਦਰ ਕੀਤਾ ਹੈ, ਮੈਂ ਇਹਨਾਂ ਦਾ ਨਿਰਾਦਰ ਕਰ ਕੇ ਇਹਨਾਂ ਤੋਂ ਬਦਲਾ ਲੈਣਾ ਹੈ। ਵੈਰੀ ਦਾ ਸੱਜਣ ਅਤੇ ਸਹਾਇਕ ਭੀ ਵੈਰੀ ਹੁੰਦਾ ਹੈ, ਮੈਨੂੰ ਯਕੀਨ ਹੈ ਕਿ ਤੁਸੀਂ ਕਦੇ ਭੀ ਸਰਕਾਰੀ ਬੰਦਿਆਂ ਦੇ ਵਿਰੋਧੀ ਬਣਨਾ ਪਸੰਦ ਨਹੀਂ ਕਰੋਗੇ।'' ਸ਼ਾਹੂਕਾਰ ਸੋਚੀਂ ਪੈ ਗਿਆ।

ਚੰਦੂ ਸ਼ਾਹੂਕਾਰ ਦੀ ਖਾਮੋਸ਼ੀ ਨੀਮ ਰਜ਼ਾ ਜਾਣ ਕੇ ਵਾਪਸ ਆ ਗਿਆ।

ਜਦੋਂ ਸੰਮਨ ਅਤੇ ਮੂਸਨ ਸਾਰਾ ਪ੍ਰਬੰਧ ਕਰ ਕੇ ਰਕਮ ਲੈਣ ਗਏ ਤਾਂ ਸ਼ਾਹੂਕਾਰ ਨੇ ਅੱਗੋਂ ਨਾਂਹ ਕਰ ਦਿੱਤੀ।

ਫੇਰ ਸੰਮਨ ਤੇ ਮੂਸਨ ਨੇ ਵਿਆਜ਼ੀ ਰੁਪਏ ਲੈਣ ਲਈ ਬੇਨਤੀ ਕੀਤੀ ਪਰ ਸ਼ਾਹੂਕਾਰ ਨੇ ਫਿਰ ਵੀ ਸਿਰ ਫੇਰ ਦਿੱਤਾ।

ਦੋਨੋਂ ਪਿਉ-ਪੁੱਤ ਨਿਰਾਸ਼ ਹੋ ਕੇ ਵਾਪਸ ਆ ਗਏ, ਰਾਹ ਵਿਚ ਆਉਂਦਿਆਂ ਪਿਤਾ ਨੇ ਆਪਣੇ ਪੁੱਤਰ ਸੰਮਨ ਨੂੰ ਕਿਹਾ ਕਿ ਗੁਰੂ ਜੀ ਦੇ ਲੰਗਰ ਲਈ ਰਸਦ ਪਾਣੀ ਬਜ਼ਾਰੋਂ ਉਧਾਰ ਲੈ ਆ। ਇਹ ਗੱਲ ਸੁਣ ਕੇ ਸੰਮਨ ਬਜ਼ਾਰ ਚਲਾ ਗਿਆ।

ਜਦੋਂ ਸੰਮਨ ਦੁਕਾਨਦਾਰਾਂ ਅਤੇ ਹਲਵਾਈਆਂ ਵਲੋਂ ਹੋ ਕੇ ਵਾਪਸ ਘਰ ਆਇਆ ਤਾਂ ਉਸ ਨੇ ਪਿਤਾ ਜੀ ਨੂੰ ਕਿਹਾ- ਸਾਰੇ ਦੁਕਾਨਦਾਰਾਂ ਕੋਲੋਂ ਲੋੜੀਂਦੀ ਸਮੱਗਰੀ ਮੈਂ ਤੁਲਵਾ ਕੇ ਬੰਨ੍ਹਵਾ ਆਇਆ ਹਾਂ, ਪਰ ਉਧਾਰ ਦੇਣੋਂ ਸਭ ਨੇ ਨਾਂਹ ਕਰ ਦਿੱਤੀ ਹੈ।'

ਉਸ ਵੇਲੇ ਪਿਤਾ ਨੇ ਲੰਮਾ ਹਉਕਾ ਭਰ ਕੇ ਕਿਹਾ, "ਉਹਨਾਂ ਤੇ ਭੀ ਕੋਈ ਭਾਣਾ ਵਰਤ ਗਿਆ ਹੈ ਮੈਨੂੰ ਤਾਂ ਸਾਰੀ ਕਰਤੂਤ ਉਸੇ ਗੁਰੂ ਦੋਖੀ ਚੰਦੂ ਦੀ ਲਗਦੀ ਹੈ।"

"ਪਰ ਪਿਤਾ ਜੀ! ਇਹਨਾਂ ਦੁਕਾਨਦਾਰਾਂ ਅਤੇ ਸ਼ਾਹੂਕਾਰਾਂ ਨੂੰ ਕੀ ਹੋ ਗਿਆ ਹੈ? ਇਹਨਾਂ ਦਾ ਵਤੀਰਾ ਏਡੀ ਛੇਤੀ ਏਨਾਂ ਰੁੱਖਾ ਕਿਉਂ ਹੋ ਗਿਆ ਹੈ?" ਸੰਮਨ ਨੇ ਕਿਹਾ।

"ਪੁੱਤਰ! ਵਣਜਾਰੇ ਅਤੇ ਸ਼ਾਹੂਕਾਰਾਂ ਨੂੰ ਪੈਸਾ ਬੜਾ ਪਿਆਰਾ ਹੁੰਦਾ ਹੈ, ਮਾਇਆ ਦਾ ਮੋਹ ਬੜਾ ਪਰਬਲ ਹੈ, ਇਹ ਸਰਕਾਰ ਨਾਲ ਵਿਰੋਧ ਨਹੀਂ ਪਾ ਸਕਦੇ। ਮੈਂ ਤਾਂ ਨਿਰਾਸ਼ ਹੋ ਗਿਆ ਹਾਂ, ਗੁਰੂ ਜੀ ਨੂੰ ਜਾ ਕੇ ਕਹਿ ਦਿੰਦਾ ਹਾਂ ਕਿ ਚੰਦੂ ਨੇ ਸਾਡੇ ਸਾਰੇ ਰਾਹ ਬੰਦ ਕਰ ਦਿੱਤੇ ਹਨ। ਤੂੰ ਦੁਕਾਨਦਾਰਾਂ ਕੋਲ ਸਮੱਗਰੀ ਬਨ੍ਹਾ ਕੇ ਕਿਉਂ ਰਖਵਾ ਆਇਆ ਏਂ?" ਮਸੂਨ ਨੇ ਕਿਹਾ।

ਸੰਮਨ ਨੇ ਕਿਹਾ-ਮੈਂ ਰਾਤ ਨੂੰ ਜਾ ਕੇ ਸ਼ਾਹੂਕਾਰ ਦੀ ਦੁਕਾਨ ਭੰਨ ਲੈਣੀ ਹੈ, ਉਥੋਂ ਪੈਸਾ ਲੈ ਕੇ ਦੁਕਾਨਦਾਰਾਂ ਨੂੰ ਦੇ ਦੇਵਾਂਗਾ, ਨਾਲੇ ਚੰਦੂ ਨੂੰ ਦੱਸ ਦੇਵਾਂਗਾ ਕਿ ਗੁਰੂ ਕੇ ਸਿੱਖ ਏਡੇ ਕਮਜ਼ੋਰ ਵੀ ਨਹੀਂ, ਉਹ ਆਪਣੇ ਬਚਨਾਂ ਨੂੰ ਤਾਕਤ ਨਾਲ ਵੀ ਪੂਰਾ ਕਰਨਾ ਜਾਣਦੇ ਹਨ। ਤਾਕਤ ਨੂੰ ਸੱਚ ਦੀ ਰਖਿਆ ਲਈ ਵਰਤਦੇ ਹਨ।

ਮੂਸਨ ਨੇ ਕਿਹਾ-ਪੁੱਤਰ! ਇਹ ਤਾਂ ਚੋਰੀ ਹੈ।

ਸੰਮਨ ਨੇ ਕਿਹਾ-ਪਿਤਾ ਜੀ ! ਚੋਰ ਅਸੀਂ ਨਹੀਂ, ਚੋਰ ਉਹ ਹੈ ਜਿਸ ਨੇ ਸਾਡਾ ਪੰਜ ਸੌ ਰੁਪਿਆ ਵਾਪਸ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਸੂਦ ਉੱਪਰ ਰੁਪਏ ਦੇਣ ਤੋਂ ਭੀ ਨਾਂਹ ਕਰ ਦਿੱਤੀ ਹੈ। ਮੈਂ ਰਾਤੀਂ ਜ਼ਰੂਰ ਜਾ ਕੇ ਉਸ ਦੀ ਦੁਕਾਨ ਦੇ ਮੁਘ ਰਾਹੀਂ ਹੇਠਾਂ ਉਤਰ ਕੇ ਪੰਜ ਸੌ ਰੁਪਇਆ ਲੈ ਆਉਣਾ ਹੈ।

ਪੁੱਤਰ ਦੀ ਗੱਲ ਪਿਤਾ ਨੂੰ ਜਚ ਗਈ ਅਤੇ ਉਹ ਅੱਧੀ ਰਾਤ ਦੇ ਹਨੇਰੇ ਵਿਚ ਅੱਖ ਬਚਾ ਕੇ ਕੋਠੇ ਉਪਰ ਜਾ ਚੜ੍ਹੇ। ਪੰਜ ਸੌ ਰੁਪਏ ਦੀ ਥੈਲੀ ਜੋ ਸ਼ਾਹੂਕਾਰ ਨੇ ਗਿਣ ਕੇ ਰੱਖੀ ਹੋਈ ਸੀ। ਉਹ ਥੈਲੀ ਸੰਮਨ ਦੇ ਹੱਥ ਆ ਗਈ ਅਤੇ ਉਸ ਨੇ ਮੁੱਘ ਰਾਹੀਂ ਪਿਤਾ ਦੇ ਹਵਾਲੇ ਕਰ ਦਿੱਤੀ ਪਰ ਆਪ ਬਾਹਰ ਨਾ ਨਿਕਲ ਸਕਿਆ।

ਉਸ ਵੇਲੇ ਪੁੱਤਰ ਨੇ ਕਿਹਾ- ਪਿਤਾ ਜੀ! ਉਪਰ ਆਇਆ ਨਹੀਂ ਜਾਂਦਾ ਤੇ ਤੁਸੀਂ ਮੇਰਾ ਸਿਰ ਤਲਵਾਰ ਨਾਲ ਵੱਢ ਕੇ ਛੇਤੀ-ਛੇਤੀ ਲੈ ਜਾਓ ਕਿਉਂਕਿ ਦਿਨ ਚੜ੍ਹਨ ਵਾਲਾ ਹੈ ਤਾਂ ਕਿ ਕਿਸੇ ਨੂੰ ਪਤਾ ਨਾ ਲੱਗ ਜਾਏ।

ਇਸ ਗੱਲ ਨੂੰ ਪਿਤਾ ਜੀ ਮੰਨਣ ਨਾ, ਪਰ ਸੰਮਨ ਨੇ ਆਪਣੇ ਬਚਨਾਂ ਰਾਹੀਂ ਪਿਤਾ ਨੂੰ ਆਪਣਾ ਸਿਰ ਵੱਢ ਕੇ ਲੈ ਜਾਣ ਲਈ ਮਜ਼ਬੂਰ ਕਰ ਦਿੱਤਾ।

ਆਖਰਕਾਰ ਪਿਤਾ ਜੀ ਪੁੱਤਰ ਦਾ ਸਿਰ ਵੱਢ ਕੇ ਲੈ ਆਏ ਅਤੇ ਘਰ ਦੇ ਪਿਛਲੇ ਕੋਠੇ ਵਿਚ ਮੰਜੇ ਪਰ

ਰੱਖ ਕੇ ਆਪ ਸੌਦੇ ਲਈ ਬਾਜ਼ਾਰ ਚਲੇ ਗਏ। ਦੁਕਾਨਦਾਰਾਂ ਨੂੰ ਰਕਮ ਦੇ ਕੇ ਉਹਨਾਂ ਤੋਂ ਸੌਦੇ ਚੁਕਵਾ ਕੇ ਅਤੇ ਹਲਵਾਈਆਂ ਨੂੰ ਬੁਲਾ ਕੇ ਜਦੋਂ ਮੂਸਨ ਵਾਪਸ ਘਰ ਆਇਆ ਤਾਂ ਅੱਗੇ ਉਹ ਘਬਰਾਇਆ ਹੋਇਆ ਸ਼ਾਹੂਕਾਰ ਬੈਠਾ ਵੇਖਿਆ। ਮੂਸਨ ਨੂੰ ਵੇਖਦੇ ਸਾਰ ਸ਼ਾਹੂਕਾਰ ਨੇ ਕਿਹਾ- ਮੈਂ ਪਾਪੀ ਹਾਂ, ਮੈਂ ਬੇਈਮਾਨ ਹਾਂ ਜਿਸ ਨੇ ਤੁਹਾਡੀ ਧਰਮ ਦੀ ਕਿਰਤ ਵਾਪਸ ਮੋੜਨ ਤੋਂ ਨਾਂਹ ਕਰ ਦਿਤੀ ਹੈ, ਮੈਨੂੰ ਉਸ ਦਾ ਫਲ ਮਿਲ ਗਿਆ ਹੈ, ਜੋ ਕਿ ਮੇਰੀ ਦੁਕਾਨ ਅੰਦਰ ਇਕ ਲੰਮੇ ਆਦਮੀ ਦਾ ਸਰੀਰ ਪਿਆ ਹੈ। ਜੇਕਰ ਉਹ ਪਿਆ ਰਿਹਾ ਤੇ ਕਿਸੇ ਨੂੰ ਪਤਾ ਲੱਗ ਗਿਆ ਤਾਂ ਮੇਰੇ ਸਿਰ 'ਤੇ ਕਤਲ ਦਾ ਮੁਕੱਦਮਾ ਬਣ ਜਾਏਗਾ, ਜਿਸ ਤੇ ਮੇਰਾ ਬਚਣਾ ਮੁਸ਼ਕਿਲ ਹੋ ਜਾਵੇਗਾ।

ਮੂਸਨ ਦੇ ਪੈਰਾਂ ਨੂੰ ਹੱਥ ਲਾ ਕੇ ਸ਼ਾਹੂਕਾਰ ਨੇ ਕਿਹਾ- "ਤੁਸੀਂ ਆਪਣੀ ਰਕਮ ਭੀ ਲੈ ਲਵੋ ਅਤੇ ਜਿੰਨੀ ਚਾਹੋ ਹੋਰ ਰਕਮ ਭੇਟਾ ਦੇ ਤੌਰ ਤੇ ਲੈ ਲਵੋ ਪਰ ਮੈਨੂੰ ਇਸ ਮੁਸੀਬਤ ਤੋਂ ਬਚਾ ਲਵੋ ਕਿਉਂਕਿ ਗੁਰੂ ਦੇ ਸਿੱਖ ਪਰਉਪਕਾਰੀ ਹੁੰਦੇ ਹਨ, ਉਹ ਆਪਣੀ ਜਾਨ ਜੋਖੋਂ ਵਿਚ ਪਾ ਕੇ ਭੀ ਲੋੜਵੰਦ ਦਾ ਭਲਾ ਕਰਦੇ ਹਨ।"

ਮੂਸਨ ਨੇ ਤਸੱਲੀ ਦਿਵਾਂਦਿਆਂ ਕਿਹਾ- "ਅਸੀਂ ਪਹਿਲਾਂ ਵਾਂਗ ਹੀ ਹਰ ਸੇਵਾ ਕਰਨ ਨੂੰ ਤਿਆਰ ਹਾਂ ਪਰ ਤੁਹਾਨੂੰ ਪਤਾ ਹੈ, ਸੇਵਾ ਪਿਆਰ ਨਾਲ ਹੁੰਦੀ ਹੈ, ਪੈਸਿਆਂ ਨਾਲ ਨੌਕਰੀ ਹੁੰਦੀ ਹੈ।" ਇਹ ਕਹਿ ਕੇ ਮੂਸਨ ਨਾਲ ਤੁਰ ਪਿਆ ਅਤੇ ਆਪਣੇ ਪੁੱਤਰ ਦੇ ਧੜ ਨੂੰ ਚੁੱਕ ਕੇ ਘਰ ਲਿਆ ਕੇ ਅੰਦਰਲੇ ਕਮਰੇ ਵਿਚ ਜਿਥੇ ਸਿਰ ਸੀ ਉਥੇ ਮੰਜੀ 'ਤੇ ਲਿਟਾ ਦਿੱਤਾ ਤੇ ਆਪ ਇਸ਼ਨਾਨ ਕਰ ਕੇ ਹਲਵਾਈਆਂ ਪਾਸੋਂ ਚੀਜ਼ਾਂ ਤਿਆਰ ਕਰਵਾਉਣ ਲੱਗ ਪਿਆ।

ਇਤਨੇ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਆ ਗਏ। ਅੰਤਰਯਾਮੀ ਸਤਿਗੁਰੂ ਜੀ ਨੇ ਮੂਸਨ ਨੂੰ ਲੱਕੜਾਂ ਪਾੜਦਿਆਂ ਵੇਖ, ਭਾਂਡੇ ਮਾਂਜਦਿਆਂ ਤੱਕ ਅਤੇ ਸੰਗਤਾਂ ਦੇ ਚਰਨ ਧੋਂਦੇ ਡਿੱਠਾ। ਗੁਰੂ ਜੀ ਨੇ ਸਿਦਕਵਾਨ ਮੂਸਨ ਨੂੰ ਆਪਣੇ ਕੋਲ ਸੱਦਿਆ ਤੇ ਕਿਹਾ-"ਮੂਸਨ! ਮੇਰਾ ਸੰਮਨ ਪੁੱਤਰ ਕਿਥੇ ਹੈ, ਮੈਂ ਹਮੇਸ਼ਾਂ ਤੁਹਾਨੂੰ ਦੋਹਾਂ ਨੂੰ ਵਧ-ਚੜ੍ਹ ਕੇ ਸੇਵਾ ਵਿਚ ਹਿੱਸਾ ਲੈਂਦਿਆਂ ਵੇਖਿਆ ਹੈ ਪਰ ਅੱਜ ਤੂੰ ਇਕੱਲਾ ਸੇਵਾ ਕਰ ਰਿਹਾ ਹੈਂ। ਉਹ ਕਿਧਰੇ ਗਿਆ ਹੈ?"

"ਹਜ਼ੂਰ! ਉਹ ਇਥੇ ਕਿਤੇ, ਅੰਦਰ ਬਾਹਰ ਹੋਣਾ ਹੈ।" ਮੂਸਨ ਨੇ ਕਿਹਾ-

"ਉਸ ਨੂੰ ਅਵਾਜ਼ ਮਾਰ ਕੇ ਬੁਲਾ ਭਈ।" ਗੁਰੂ ਜੀ ਨੇ ਕਿਹਾ-

"ਗਰੀਬ ਨਿਵਾਜ਼ ਜੀ! ਉਸ ਨੂੰ ਏਥੇ ਸੱਦਣ ਮੇਰੇ ਵਿਚ ਤਾਕਤ ਨਹੀਂ ਹੈ, ਤੁਸੀਂ ਆਪ ਹੀ ਸੱਦ ਲਵੋ।" ਮੂਸਨ ਨੇ ਕਿਹਾ-

ਇਹ ਗੱਲ ਸੁਣ ਕੇ ਗੁਰੂ ਜੀ ਜਲਾਲ ਵਿਚ ਆਏ ਹੋਏ ਉੱਚੀ-ਉੱਚੀ ਆਵਾਜ਼ਾਂ ਮਾਰਨ ਲੱਗ ਪਏ-"ਸੰਮਨ ਪੁੱਤਰ! ਛੇਤੀ ਆ, ਸੰਗਤਾਂ ਤੇਰੀ ਉਡੀਕ ਕਰ ਰਹੀਆਂ ਹਨ, ਜਿੰਨਾ ਚਿਰ ਤੂੰ ਆਪ ਆ ਕੇ ਹੱਥ ਨਹੀਂ ਧੁਆਏਂਗਾ, ਕਿਸੇ ਨੇ ਪ੍ਰਸ਼ਾਦ ਨਹੀਂ ਛਕਣਾ, ਛੇਤੀ ਆ ਲਾਲ! ਲੰਗਰ ਨੂੰ ਦੇਰ ਨਾ ਹੋ ਜਾਵੇ, ਤੇਰੇ ਆਉਣ ਤੋਂ ਪਹਿਲਾਂ ਭੋਗ ਨਹੀਂ ਲਗਣਾ।"

ਠੀਕ ਉਸ ਵੇਲੇ ਸੰਮਨ ਹੱਥ ਵਿਚ ਗੰਗਾ ਸਾਗਰ ਲੈ ਕੇ ਗੁਰੂ ਜੀ ਦੇ ਕੋਲ ਪੁੱਜ ਗਿਆ ਨਿੰਮ੍ਰਤਾ ਸਹਿਤ ਮੱਥਾ ਟੇਕ ਸਤਿਗੁਰਾਂ ਦੇ ਹੁਕਮ ਅਨੁਸਾਰ ਸਾਰੀਆਂ ਸੰਗਤਾਂ ਦੇ ਹੱਥ ਧੁਆ ਬੜੇ ਪ੍ਰੇਮ ਨਾਲ ਭੋਜਨ ਛਕਾਇਆ।

ਜਿਸ ਵੇਲੇ ਸਭ ਸੰਗਤਾਂ ਪ੍ਰਸ਼ਾਦ ਛਕ ਕੇ ਆਪੋ ਆਪਣੀ ਘਰੀਂ ਚਲੀਆਂ ਗਈਆਂ ਤਾਂ ਗੁਰੂ ਜੀ ਉਹਨਾਂ ਦੇ ਪਿਆਰ ਦੇ ਬਧੇ ਉਥੇ ਉਹਨਾਂ ਦੇ ਘਰ ਹੀ ਰਹਿ ਪਏ। ਉਹਨਾਂ ਨੇ ਸਤਿਗੁਰਾਂ ਵਾਸਤੇ ਇਕ ਵੱਖਰੇ ਕਮਰੇ ਵਿਚ ਪਲੰਘ ਵਿਛਾ ਦਿੱਤਾ।

ਲੰਗਰ ਦਾ ਕੰਮ ਸਮਾਪਤ ਕਰ ਕੇ ਜਦੋਂ ਪਿਓ ਪੁੱਤਰ ਪ੍ਰਸ਼ਾਦ ਛਕਣ ਲਈ ਦੂਸਰੇ ਕਮਰੇ ਵਿਚ ਬੈਠੇ ਤਾਂ

ਪ੍ਰਸ਼ਾਦ ਛਕਦਿਆਂ ਪਿਤਾ ਮੂਸਨ ਦੇ ਮਨ ਵਿਚ ਸੰਕਲਪ ਫੁਰਿਆ ਕਿ ਮਤਾਂ ਮੇਰੇ ਪੁੱਤਰ ਨੂੰ ਹੰਕਾਰ ਨਾ ਹੋ ਜਾਵੇ ਕਿ ਮੈਂ ਗੁਰੂ ਨਮਿੱਤ ਸਿਰ ਦਿੱਤਾ ਹੈ।

ਇਸ ਸੰਕਲਪ ਦੇ ਹੋਣ ਕਰ ਕੇ ਆਪਣੇ ਪੁੱਤਰ ਨੂੰ ਸਮਝਾਉਣ ਲਈ ਪਿਤਾ ਮੂਸਨ ਆਪਣੇ ਪੁੱਤਰ ਸੰਮਨ ਨੂੰ ਆਖਦਾ ਹੈ-

## ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਰਿਹੁ ਹੋਤੀ ਸਾਟ॥

**ਪਹਿਲਾ ਅਰਥ-**

ਹੇ ਸੰਮਨ (ਪੁੱਤਰ)! ਜੇਕਰ ਇਸ ਸਤਿਗੁਰਾਂ ਦੇ ਪ੍ਰੇਮ ਦਾ ਕ੍ਰਿਹੁ= ਕੁਝ ਦਮ= ਦਮੜਿਆਂ ਨਾਲ ਵੱਟਾ ਸੱਟਾ ਹੁੰਦਾ ਅਰਥਾਤ ਰੁਪਿਆਂ ਨਾਲ ਜੇਕਰ ਸਤਿਗੁਰਾਂ ਦਾ ਪ੍ਰੇਮ ਮਿਲ ਜਾਂਦਾ ਤਾਂ ਵਿਚਾਰ ਨਾਲ ਦੇਖ-

## ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥ ੧॥

ਰਾਵਣ ਇਕ ਰਾਜਾ ਸੀ, ਕੋਈ ਕੰਗਾਲ ਨਹੀਂ ਸੀ, ਜਿਸ ਦੀ ਸਾਰੀ ਲੰਕਾ ਸੋਨੇ ਦੀ ਸੀ, ਪਰ ਫਿਰ ਭੀ- ਜਿਸ ਰਾਵਣ ਨੇ ਆਪਣੇ ਗੁਰੂ ਸ਼ਿਵ ਜੀ ਦੀ ਪ੍ਰਸੰਨਤਾ ਲਈ ਦਸ ਸਿਰ ਕੱਟ ਕੇ ਦਿੱਤੇ ਸਨ। ਇਸ ਤੋਂ ਮਾਲੂਮ ਹੁੰਦਾ ਹੈ ਕਿ ਗੁਰੂ ਧਨ ਕਰ ਕੇ ਪ੍ਰਸੰਨ ਨਹੀਂ ਹੁੰਦਾ ਕੇਵਲ ਪ੍ਰੇਮ ਨਾਲ ਪ੍ਰਸੰਨ ਹੁੰਦਾ ਹੈ।

*ਯਥਾ-* ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ ੨੦॥ *(ਪੰਨਾ ੧੪੧੨)*

*ਤਥਾ-* ਤਨ ਗੰਦਗੀ ਦੀ ਕੋਠੜੀ, ਹਰਿ ਹੀਰਿਆਂ ਦੀ ਖਾਣ।
ਜੇ ਸਿਰ ਦਿਤਿਆਂ ਹਰਿ ਮਿਲੇ ਤਾਂ ਭੀ ਸਸਤਾ ਜਾਣ। *(ਭਾਈ ਮਨੀ ਸਿੰਘ ਜੀ ਵਾਕ)*

**ਦੂਜਾ ਅਰਥ-**

ਸੰਮਨ-ਸੰ= ਭਲੀ ਪ੍ਰਕਾਰ ਮਨ ਦੇ ਵਿਚ ਜਿਸ ਵੇਲੇ ਇਸ= ਈਸ਼੍ਰਰ ਦੇ ਪ੍ਰੇਮ-ਸਟ ਦੀ ਦਮਕ੍ਰਿਹੁ ਹੋਤੀ= ਦਮਕ ਭਾਵ ਪ੍ਰਕਾਸ਼ਤਾ ਹੁੰਦੀ ਹੈ, ਵਾ:-ਦਮਕ੍ਰਿਹੁ= ਰੰਚਕ ਮਾਤ੍ਰ ਭੀ ਸਟ ਹੁੰਦੀ ਹੈ ਤਾਂ ਰਾਵਨ ਹੁਤੇ= ਰਾਜਾ ਰੂਪ ਭਾਵ ਈਸ਼ਵਰ ਰੂਪ ਹੋ ਜਾਂਦਾ ਹੈ।

***ਸੁ ਰੰਕ ਨਹਿ:-*** ਕੰਗਾਲ ਰੂਪ ਭਾਵ ਜੀਵ ਰੂਪ ਨਹੀਂ ਹੁੰਦਾ।

***ਜਿਨਿ ਸਿਰ ਦੀਨੇ ਕਾਟਿ॥ ੧॥-*** ਪਰ ਜਿਸ ਨੇ ਆਪਣੇ ਅੰਦਰੋਂ ਜੋਬਨ ਦੇ ਹੰਕਾਰ ਨੂੰ, ਜ਼ਾਤੀ ਦੇ ਹੰਕਾਰ ਨੂੰ, ਵਿਦਿਆ ਦੇ ਹੰਕਾਰ ਨੂੰ, ਧਨ ਦੇ ਹੰਕਾਰ ਨੂੰ ਇਤਿਆਦਿਕ ਸਾਰੇ ਸਿਰ= ਹੰਕਾਰਾਂ ਨੂੰ ਕੱਟ ਦਿੱਤਾ ਹੈ॥ ੧॥

ਪਿਤਾ ਦੀਆਂ ਇਹ ਗੱਲਾਂ ਸੁਣ ਕੇ ਅੱਗੋਂ ਦੋ ਸਲੋਕਾਂ ਵਿਚ ਸੰਮਨ ਆਖਦਾ ਹੈ-

ਹੇ ਪਿਤਾ ਜੀ! ਗੁਰੂ ਨਮਿੱਤ ਸਿਰ ਦੇ ਕੇ ਮੈਂ ਕੋਈ ਹੰਕਾਰ ਨਹੀਂ ਕੀਤਾ, ਮੈਂ ਤਾਂ ਸਗੋਂ-

## ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ॥

ਤਨ ਕਰ ਕੇ ਪ੍ਰੇਮ ਦੀ ਪ੍ਰੀਤੀ ਵਿਚ ਖਚਿ ਰਹਿਆ= ਤਦਾਕਾਰ ਹੋ ਰਿਹਾ ਹਾਂ।

*ਅਥਵਾ-* ਤਨ ਮੇਰਾ ਪ੍ਰੀਤੀ ਵਿਖੇ ਅਤੇ ਮਨ ਪ੍ਰੇਮ ਵਿਖੇ ਤਦਾਕਾਰ ਹੋ ਰਿਹਾ ਹੈ।

ਬੀਚਾ= ਭਾਵ ਪੜਦਾ ਰਾਈ ਦੇ ਦਾਣੇ ਜਿਤਨਾਂ ਭੀ ਨਹੀਂ ਹੋ ਰਿਹਾ।

## ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗੁ॥ ੨॥

ਸਤਿਗੁਰੂ ਦੇ ਚਰਨ ਕੰਵਲਾਂ ਪਰ ਮੇਰਾ ਮਨ ਰੂਪ ਭੌਰਾ ਬੇਧਿਓ= ਤਦਾਕਾਰ ਹੋ ਰਿਹਾ ਹੈ।

ਸੁ ਰਤਿ= ਸ੍ਰੇਸ਼ਟ ਪ੍ਰੀਤੀ ਦੇ ਸੰਜੋਗ ਕਰ ਕੇ ਇਸ ਗੱਲ ਦਾ ਬੁਝਣਾ ਹੁੰਦਾ ਹੈ।

*ਅਥਵਾ-* ਵੇਦ ਦੀਆਂ ਸੁਰਤੀਆਂ ਦੇ ਸੰਜੋਗ ਕਰ ਕੇ ਅਰਥਾਤ ਵੇਦ ਸੁਰਤੀਆਂ ਦੇ ਸਿਧਾਂਤ ਜਾਣਨ ਨਾਲ ਇਸ ਗੱਲ ਦਾ ਬੁਝਣਾ ਹੁੰਦਾ ਹੈ।

*ਅਥਵਾ-* ਜਿਨ੍ਹਾ ਦੀ ਸੁਰਤ ਦਾ ਪਰਮੇਸ਼ਰ ਨਾਲ ਸੰਜੋਗ ਹੈ, ਅਰਥਾਤ ਭਜਨ ਨਾਲ ਜਿਨ੍ਹਾਂ ਦੀ ਸੁਰਤ ਜੁੜੀ ਹੋਈ ਹੈ, ਉਹ ਗੁਰਮੁਖ ਪੁਰਸ਼ ਇਸ ਗੱਲ ਨੂੰ ਬੁਝਦੇ ਹਨ।

*ਅਥਵਾ-* ਜਿਨ੍ਹਾਂ ਦਾ ਸ੍ਰੇਸ਼ਟ ਪ੍ਰੀਤੀ ਨਾਲ ਸੰਜੋਗ ਹੋਇਆ ਹੈ ਉਹ ਇਸ ਗੱਲ ਨੂੰ ਬੁਝਦੇ ਹਨ॥੨॥

ਅਗਲੇ ਸਲੋਕ ਵਿਚ ਭੀ ਸੰਮਨ ਆਖਦਾ ਹੈ- ਹੇ ਪਿਤਾ ਜੀ!

## [ਪੰਨਾ ੧੩੬੪]

## ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ॥

ਸੱਤੇ ਸਾਗਰ= ਸਮੁੰਦਰ, ਮੇਰ ਸੁਮੇਰ ਪਰਬਤ, ਉਦਿਆਨ= ਜੰਗਲਾਂ ਦੇ ਪੱਧਰੇ ਰਸਤੇ ਅਤੇ ਬਨ= ਬੀਆਬਾਨ ਉਜਾੜ ਭਾਵ ਸੰਘਣੇ ਜੰਗਲ, ਨਉ ਖੰਡਾਂ ਦੀ ਬਸੁਧਾ= ਪ੍ਰਿਥਵੀ ਪਰ ਭੀ ਚਾਹੇ ਫਿਰ ਆਵਾਂ। ਪਰ-

## ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ॥੩॥

ਹੇ ਮੂਸਨ (ਬਾਪ ਜੀ!) ਪਿਰੀ ਰੂਪ ਸਤਿਗੁਰੂ ਦੇ ਪ੍ਰੇਮ ਉਤੋਂ ਮੈਂ ਇਸ ਸਾਰੇ ਪੈਂਡੇ ਨੂੰ ਇਕ ਕਰਮ= ਕਦਮ ਕਰ ਕੇ ਗਿਣਦਾ ਹਾਂ॥੩॥

ਕਿਉਂਕਿ ਜਿਥੇ ਪ੍ਰੇਮ ਹੋਵੇ ਉਥੇ ਇਹ ਜੰਗਲ ਵਗੈਰਾ ਦੇ ਰਸਤੇ ਕੁਝ ਔਖੇ ਪ੍ਰਤੀਤ ਨਹੀਂ ਹੁੰਦੇ।

ਜਿਵੇਂ ਇਕ ਦਿਨ ਮਜਨੂੰ ਲਾਹੌਰੋਂ ਬਾਹਰ ਨਿਕਲਿਆ ਤਾਂ ਕੀ ਵੇਖਿਆ ਕਿ ਊਠਾਂ ਵਾਲੇ ਊਠਾਂ ਦਾ ਕਾਫਲਾ ਲਈ ਜਾ ਰਹੇ ਹਨ। ਉਹਨਾਂ ਦੇ ਪਾਸ ਆ ਕੇ ਮਜਨੂੰ ਨੇ ਪੁਛਿਆ- ਭਲਿਓ ਲੋਕੋ! ਤੁਸੀਂ ਕਿਥੇ ਜਾ ਰਹੇ ਹੋ? ਊਠਾਂ ਵਾਲਿਆਂ ਨੇ ਕਿਹਾ-ਅਸੀਂ ਦਿੱਲੀ ਜਾ ਰਹੇ ਹਾਂ।'' ਮਜਨੂੰ ਨੇ ਕਿਹਾ- ''ਉਥੇ ਮੇਰੀ ਪਿਆਰੀ ਲੈਲਾ ਰਹਿੰਦੀ ਹੈ ਮੇਰਾ ਇਕ ਸੰਦੇਸ਼ ਲਈ ਜਾਓ, ਉਸ ਨੂੰ ਜਾ ਕੇ ਦੇ ਦੇਣਾ।

ਊਠਾਂ ਵਾਲਿਆਂ ਨੇ ਕਿਹਾ-ਚੰਗਾ! ਪਰ ਮਜਨੂੰ* ਪ੍ਰੇਮ ਵਿਚ ਮਸਤ ਹੋਇਆ ਸੁਨੇਹੇ ਦੇਂਦਾ ਦੇਂਦਾ ਉਹਨਾਂ ਦੇ ਨਾਲ ਆਪ ਹੀ ਦਿੱਲੀ ਪੁੱਜ ਗਿਆ।

ਦੇਖੋ! ਇਸ ਤਰ੍ਹਾਂ ਪ੍ਰੇਮ ਦੀਆਂ ਗੱਲਾਂ ਕਰਨ ਨਾਲ ਮਜਨੂੰ ਨੂੰ ਕੁਝ ਪਤਾ ਨਾ ਲੱਗਾ ਕਿ ਮੈਂ ਕਿਤਨਾ ਪੈਂਡਾ

---

**ਲੈਲਾ ਮਜਨੂੰ ਦੇ ਪਿਆਰ ਵਿਚ ਇਕ ਕਵਿਤਾ ਹੈ-*

*ਪੂਛਤ ਸਹੇਲੀ ਲੇਲੀ ਲੇਲੀ ਸੇ ਬਾਰ ਬਾਰ ਆਛੋ ਮਿੱਤਰ ਕੀਨੋ ਦੇਖਿਓ ਭਲੇ ਆਜ ਸ਼ਾਨ ਮੇਂ।*
*ਹਾਥ ਮੇਂ ਪਿਆਲਾ ਰੰਗ ਕਾਲਾ ਮਤਵਾਲਾ ਜੈਸਾ, ਫਕੀਰੋਂ ਕੀ ਸ਼ਾਨ ਉਹ ਤੋਂ ਫਿਰਤਾ ਗੁਮਾਨ ਮੇਂ।*
*ਸੁਧ ਨ ਸਰੀਰ ਕੀ ਔ ਚੀਰ ਕੀ ਲੀਰ ਨਾਹੀ, ਸੂਕ ਗਇਓ ਪਿੰਜਰ ਚਿਤ ਪਰਿਓ ਚਿੰਤਾ ਖਾਨ ਮੇਂ।*
*ਆਪਣੀ ਅਕਲ ਦੇਖ, ਵਾਂ ਕੀ ਸ਼ਕਲ ਦੇਖ, ਮਜਨੂੰ ਕੀ ਯਾਰੀ ਸੇ ਅਪਜਸ ਜਹਾਨ ਮੇਂ।*

*ਹੁਣ ਲੇਲਾ ਉਤਰ ਦੇਂਦੀ ਹੈ-*

*ਭੋਲੀ ਅਰਬੇਲੀ ਨਖਰੇਲੀ ਸੁਣ ਬਾਤ ਮੇਰੀ, ਮੇਰੇ ਇਸ ਲਾਲ ਕੀ ਨ ਤੁਝ ਕੋ ਪਹਿਚਾਨ ਹੈ।*
*ਹੋਈ ਹਾਂ ਹੈਰਾਨ ਕਿਧਰ ਗਏ ਸੁਬਹਾਨ ਤੇਰੇ, ਮਜਨੂੰ ਕੁਰਾਨ ਮੇਰੋ ਦੀਨ ਔ ਈਮਾਨ ਹੈ।*
*ਸੁੰਦਰ ਸਰੂਪ ਉਹ ਤੋ ਭੂਪਨ ਕੋ ਮਹਾ ਭੂਪ, ਮਜਨੂੰ ਸਮਾਨ ਨਾ ਕੋਈ ਜਗ ਮੇਂ ਜਵਾਨ ਹੈ।*
*ਲੈ ਕੇ ਮੇਰੀ ਆਂਖ ਦੇਖ ਮਜਨੂੰ ਕਾ ਰੂਹਾਨੀ ਮੁਖ, ਸੂਰਤ ਇਨਸਾਨ, ਦਰ ਅਸਲ ਭਗਵਾਨ ਹੈ।*

ਕਰ ਆਇਆ ਹਾਂ। ਇਹਨਾਂ ਦੇ ਪ੍ਰੇਮ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ-

ਲੇਲੈ ਮਜਨੂੰ ਆਸ਼ਕੀ ਚਹੁ ਚਕੀ ਜਾਤੀ। ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ।
ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ। ਮੇਹੀਵਾਲ ਨੂੰ ਸੋਹਣੀ ਨੈ ਤਰਦੀ ਰਾਤੀ।
ਰਾਂਝਾ ਹੀਰ ਵਖਾਣੀਐ ਓਹੁ ਪਿਰਮ ਪਰਾਤੀ। ਪੀਰ ਮੁਰੀਦਾ ਪਿਰਹੜੀ ਗਾਵਨਿ ਪਰਭਾਤੀ॥ ੧॥

*(ਭਾਈ ਗੁਰਦਾਸ ਜੀ, ਵਾਰ ੨੭)*

ਹੁਣ ਮੂਸਨ ਪਿਤਾ ਕਥਨ ਕਰਦਾ ਹੈ- ਹੇ ਪੁੱਤਰ!

## ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ॥

**ਪਹਿਲਾ ਅਰਥ**-ਹਿਰਦੇ ਰੂਪ ਅੰਬਰ= ਅਕਾਸ਼ ਵਿਚ ਜੋ ਰਾਗ ਦ੍ਵੈਸ਼, ਵਾ:-ਅਵਿਦਿਆ ਰੂਪ ਕਾਈ ਛਾ ਰਹੀ ਹੈ, ਉਸ ਨੂੰ ਪ੍ਰੇਮ ਦੀ ਮਸਕਰ= ਕੂਚੀ ਨਾਲ ਮਸਕਰ= ਮਾਂਜਣਾ ਕਰ।

## ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ॥ ੪॥

ਜਿਵੇਂ ਭੌਰੇ ਕੰਵਲ ਫੁੱਲ ਦੇ ਕੰਡਿਆਂ ਨਾਲ ਬੀਧੇ= ਵਿੰਨ੍ਹੇ ਜਾਂਦੇ ਹਨ ਅਤੇ ਕੰਵਲ ਫੁੱਲ ਦੇ ਮੂੰਦੇ ਜਾਣ ਪਰ ਭੌਰੇ ਕੰਵਲ ਫੁੱਲ ਦੇ ਵਿਚ ਹੀ ਬਾਂਧੇ= ਬੰਨ੍ਹੇ ਜਾਂਦੇ ਹਨ ਭਾਵ ਕੈਦੀ ਹੋ ਜਾਂਦੇ ਹਨ। ਅਜੇਹੀ ਦਸ਼ਾ ਹੋਣ 'ਤੇ ਭੀ ਭੌਰੇ ਕੰਵਲ ਫੁੱਲਾਂ ਵਿਚ ਹੀ ਲੰਪਟ ਰਹਿੰਦੇ ਹਨ॥ ੪॥

ਇਸੇ ਪ੍ਰਕਾਰ ਸੰਤ ਜਨਾਂ ਰੂਪ ਭੌਰਿਆਂ ਨੂੰ ਚਾਹੇ ਕੋਈ ਬੀਧੇ= ਵਿੰਨ੍ਹ ਦੇਵੇ ਭਾਵ ਸੂਲੀ ਤੇ ਟੰਗ ਦੇਵੇ, ਚਾਹੇ ਕੋਈ ਕੈਦ ਵਿਚ ਬਾਂਧੇ= ਬੰਨ੍ਹ ਦੇਵੇ ਤਾਂ ਭੀ ਉਸੇ ਪ੍ਰੇਮ ਵਿਚ ਮਸਤੇ ਹੋਏ ਸੰਤਾਂ ਰੂਪੀ ਭੌਰੇ ਗੁਰੂ ਸਾਹਿਬ ਜੀ ਦੇ ਚਰਨਾਂ ਰੂਪ ਕੰਵਲਾਂ ਪਰ ਲੰਪਟ ਹੀ ਰਹਿੰਦੇ ਹਨ॥ ੪॥

**ਦੂਜਾ ਅਰਥ**- ਪਰੇਮ ਰੂਪ ਮਸ= ਚੰਦਰਮਾ ਦੀਆਂ ਉਪਦੇਸ਼ ਵਾ:-ਸ਼ਾਂਤੀ ਰੂਪ ਕਰ= ਕਿਰਣਾਂ ਜਿਨ੍ਹਾਂ ਦੇ ਹਿਰਦੇ ਰੂਪ ਅੰਬਰੁ= ਅਕਾਸ਼ ਵਿਚ ਛਾਇ= ਛਾ ਰਹੀਆਂ ਹਨ। ਉਹ ਭਾਈ ਮਨੀ ਸਿੰਘ ਜੀ ਵਾਂਗ ਵਿੰਨ੍ਹੇ ਹੋਏ ਭੀ ਅਤੇ ਭੌਰੇ ਦੀ ਨਿਆਂਈ ਬੱਝੇ ਹੋਏ ਭੀ ਗੁਰੂ ਸਾਹਿਬ ਜੀ ਦੇ ਚਰਨ ਕੰਵਲਾਂ ਵਿਚ ਲੰਪਟ ਰਹਿੰਦੇ ਹਨ।

ਮਨਸੂਰ ਵੱਲ ਵੇਖੋ, ਭਾਵੇਂ ਉਹ ਖਾਕ ਰੂਪ ਭੀ ਹੋ ਗਿਆ ਤਾਂ ਭੀ ਉਸ ਨੇ ਅਨਲਹਕ ਅਨਲਹਕ ਸ਼ਬਦ ਨਹੀਂ ਛਡਿਆ। ਸਮਸਤਬਰੇਜ਼ ਦੀ ਭਾਵੇਂ ਖੱਲ ਲਹਿ ਗਈ ਪਰ ਉਸ ਨੇ ਵੀ ਅਨਲਹੱਕ ਨਹੀਂ ਛਡਿਆ*।

## ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ॥

(ਸੰਮਨ ਪੁੱਤਰ ਆਖਦਾ ਹੈ-) ਮੰਤ੍ਰਾਂ ਦਾ ਜਾਪ ਕਰਨ ਰੂਪ ਜਪ, ਪੰਜ ਧੂਣੀਆਂ ਤਪਣ ਰੂਪ ਤਪ, ਸੰਜਮ= ਇੰਦ੍ਰੀਆਂ ਦਾ ਦਮਨ ਕਰਨਾ, ਹਰਖ= ਮਨ ਦੀ ਖੁਸ਼ੀ, ਸੰਸਾਰਕ ਪਦਾਰਥਾਂ ਦੀ ਪ੍ਰਾਪਤੀ ਰੂਪ ਸੁਖ, ਵਾ:-ਦੇਹ

---

*ਯਥਾ-ਸਾਰਸ ਦੇ ਤਨ ਕੀੜੇ ਪੈ ਗਏ, ਕਰਨ ਨ ਮਿਲੀ ਕਰੂਲੀ।
ਸਮਸਤਬਰੇਜ਼ ਦੀ ਖਲ ਲੁਹਾਈ ਮਨਸੂਰ ਚੜ੍ਹਾਇਓ ਸੂਲੀ।
ਸਿਲੇਮਾਨ ਤੋਂ ਭਾਠ ਝੁਲਕਾਇਓ ਭਠਿਆਰਨ ਕਰੀ ਕਬੂਲੀ।
ਪਾਂਡਵਾਂ ਨੂੰ ਬਨਵਾਸ ਦਿਵਾਇਓ ਕ੍ਰਿਸ਼ਨ ਸਦਾ ਅਨਕੂਲੀ।
ਆਖ ਗੁਆਲ ਅਜੇਹਾਂ ਨਾਲ ਅਜੇਹੀ ਹੋਈ ਤੂੰ ਕਿਹੜੇ ਬਾਗ ਦੀ ਮੂਲੀ।
ਇਨ੍ਹਾਂ ਦੀ ਸਾਖੀ ਸਟੀਕ ਭਗਤ ਬਾਣੀ ਪਹਿਲੇ ਹਿੱਸੇ ਦੂਜੀ ਐਡੀਸ਼ਨ ਦੇ ੨੩੯ ਪੰਨੇ ਤੇ ਪੜ੍ਹੋ।

ਅਰੋਗਤਾ ਰੂਪ ਸੁਖ, ਮਾਨ= ਸਨਮਾਨ (ਆਦਰ) ਦੀ ਪ੍ਰਾਪਤੀ, ਮਹਤ= ਮਰਾਤਬੇ ਦੀ ਪ੍ਰਾਪਤੀ, ਅਰੁ ਗਰਬ= ਪੁਨਾ ਅਤੀਗੌਰਵਤਾ ਅਰਥਾਤ ਵਿਸ਼ੇਸ਼ ਵਡਿਆਈ ਦੀ ਪ੍ਰਾਪਤੀ।

## ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥ ੫ ॥

ਹੇ ਮੂਸਨ (ਬਾਪ ਜੀ!) ਗੁਰੂ ਸਾਹਿਬ ਜੀ ਦੇ ਇਕ ਨਿਮਖ ਮਾਤ੍ਰ ਪ੍ਰੇਮ ਦੇ ਉਪਰੋਂ ਇਨ੍ਹਾਂ ਸਾਰਿਆਂ ਪਦਾਰਥਾਂ ਨੂੰ ਮੈਂ ਵਾਰਨੇ ਫੇਰਨੇ ਕਰ ਦੇਂਦਾ ਹਾਂ। ਅਰਥਾਤ ਇਨ੍ਹਾਂ ਚੀਜ਼ਾਂ ਦੇ ਬਦਲੇ ਜੇਕਰ ਗੁਰੂ ਸਾਹਿਬ ਜੀ ਦਾ ਪ੍ਰੇਮ ਮਿਲ ਜਾਵੇ ਤਾਂ ਮੈਂ ਸਭ ਪਦਾਰਥਾਂ ਨੂੰ ਅਰਪਣ ਕਰ ਦੇਂਦਾ ਹਾਂ॥ ੫॥

## ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥

ਮੂਸਨ (ਬਾਪ ਕਥਨ ਕਰਦਾ ਹੈ- ਹੇ ਪੁੱਤਰ!) ਇਹ ਜੀਵ ਪਰਮੇਸ਼ਰ ਪ੍ਰਾਪਤੀ ਦੇ ਮਰਮੁ= ਭੇਦ ਨੂੰ ਨਹੀਂ ਜਾਣਦੇ। ਇਹ ਸਾਰਾ ਸੰਸਾਰ ਮਰਦਾ ਹੋਇਆ ਹਿਰਤ= ਦੇਖਣ ਵਿਚ ਆ ਰਿਹਾ ਹੈ।

*ਅਥਵਾ-* ਇਹ ਸੰਸਾਰ ਜਨਮ ਤੇ ਮਰਤਹਿ= ਮਰਨ ਦੇ ਦੇਣ ਵਾਲੇ ਕਰਮਾਂ ਵਿਚ ਰਤ= ਪ੍ਰੀਤੀ ਕਰਦਾ ਹੈ।

*ਅਥਵਾ-* ਮਰਤਹਿ ਰਤ ਸੰਸਾਰ= ਇਹ ਜੀਵ, ਸੰਸਾਰੀ ਮਰਦਾਂ ਨਾਲ ਰਤ= ਪ੍ਰੀਤੀ ਕਰਦਾ ਹੈ। ਗੁਰੂ ਸਾਹਿਬ ਜੀ ਨਾਲ ਤੇ ਸੰਤਾਂ ਭਗਤਾਂ ਨਾਲ ਪ੍ਰੀਤੀ ਨਹੀਂ ਕਰਦਾ।

*ਅਥਵਾ-* ਸੰਸਾਰਕ ਪਦਾਰਥਾਂ ਵਿਚ ਰਤ= ਪ੍ਰੀਤੀ ਕਰ ਕੇ ਨਿਸਫਲ ਹੀ ਮਰਤਹਿ= ਮਰਦੇ ਹਨ।

## ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥ ੬ ॥

ਇਹ ਜੀਵ ਪਿਰੀ ਦੇ ਪ੍ਰੇਮ ਵਿਖੇ ਵਾ:-ਪਰਮੇਸ਼ਰ ਰੂਪ ਸਤਿਗੁਰਾਂ ਦੇ ਪ੍ਰੇਮ ਵਿਖੇ ਤਦਾਕਾਰ ਨਹੀਂ ਹੁੰਦਾ। ਮਿਥਿਆ ਅਰਥਾਤ ਝੂਠੇ ਵਿਹਾਰਾਂ ਵਿਚ ਉਰਝਿਓ= ਫਸਿਆ ਹੋਇਆ ਹੈ॥੬॥

## ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥

(ਸੰਮਨ ਆਖਦਾ ਹੈ- ਹੇ ਪਿਤਾ ਜੀ!) ਘਬੁ= ਘਰ ਤੇ ਦਬੁ= ਧਨ ਜਦ ਜਾਰੀਐ= ਸੜ ਜਾਵੇ ਤਾਂ ਇਤਨਾਂ ਦੁੱਖ ਮੈਨੂੰ ਨਹੀਂ ਹੁੰਦਾ। ਜਿਤਨਾ-ਕੁ ਸਤਿਗੁਰਾਂ ਦੇ ਪ੍ਰੇਮ ਤੋਂ ਵਿਛੜਨ ਕਰ ਕੇ ਬਿਹਾਲ= ਦੁੱਖ ਹੁੰਦਾ ਹੈ।

ਜਿਵੇਂ ਫਰੀਦ ਜੀ ਨੇ ਕਿਹਾ ਹੈ-

> ਜੋਬਨ ਜਾਂਦੇ ਨ ਡਰਾਂ ਜੇ ਸਹ ਪ੍ਰੀਤਿ ਨ ਜਾਇ॥
> ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥ ੩੪॥ *(ਪੰਨਾ ੧੩੭੯)*

## ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥ ੭ ॥

(ਹੇ) ਮੂਸਨ (ਬਾਪ ਜੀ) ! ਇਹ ਜੀਵ ਤਦ ਹੀ ਮੂਸੀਐ= ਲੁਟੇ ਜਾਂਦੇ ਹਨ, ਜਦ ਇਹਨਾਂ ਨੂੰ ਦਿਆਲੂ ਪੁਰਖ ਪਰਮਾਤਮਾ ਭੁੱਲ ਜਾਵੇ॥੭॥

ਗਰੀਬ ਨਿਵਾਜ਼ ਸਤਿਗੁਰੂ ਜੀ ਦੋਹਾਂ ਪਿਉ ਪੁੱਤਰਾਂ ਦੀਆਂ ਗੱਲਾਂ ਸੁਣ ਕੇ ਹੁਣ ਅੱਠਵੇਂ ਸਲੋਕ ਰਾਹੀਂ ਆਪਣੇ ਪਵਿਤ੍ਰ ਮੁਖਾਰਬਿੰਦ ਤੋਂ ਆਖਦੇ ਹਨ-

ਹੇ ਸੰਮਨ ਮੂਸਨ! ਪ੍ਰੇਮ ਐਸਾ ਹੀ ਹੋਣਾ ਚਾਹੀਦਾ ਹੈ, ਜਿਵੇਂ ਤੁਹਾਡੇ ਦੋਹਾਂ ਵਿਚ ਹੈ। ਹੁਣ ਪ੍ਰੇਮ ਦਾ ਫਲ ਸੁਣੋ-

## ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ॥

ਜਿਨ੍ਹਾਂ ਪ੍ਰੇਮੀਆਂ ਨੂੰ ਪਰਮੇਸ਼ਰ ਦੇ ਪ੍ਰੇਮ ਦਾ ਸੁਆਉ= ਸੁਆਦ ਜਾਂ ਰਸ ਆਇਆ ਹੈ।

*ਅਥਵਾ-* ਜਿਨ੍ਹਾਂ ਦਾ ਕੇਵਲ ਪ੍ਰੇਮ ਹੀ ਸੁਆਉ= ਪ੍ਰਯੋਜਨ ਹੈ ਅਤੇ ਆਪਣੇ ਮਨ ਵਿਚ ਗੁਰੂ ਸਾਹਿਬ ਜੀ ਦਿਆਂ ਚਰਨਾਂ ਨੂੰ ਚਿਤਵਦੇ ਹਨ ਅਤੇ-

## ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ॥ ੮॥

ਪਰੀਪੂਰਨ ਬ੍ਰਹਮ ਦੇ ਬਿਰਹੀ= ਪ੍ਰੇਮੀ ਹੋਏ ਹਨ, ਉਹ ਗੁਰਮੁਖ ਜਨ ਬ੍ਰਹਮ ਨੂੰ ਛਡ ਕੇ ਆਨ= ਹੋਰ ਕਿਸੇ ਦੇਵੀ ਦੇਵਤਿਆਂ ਵੱਲ ਨਹੀਂ ਜਾਂਦੇ। ਅਰਥਾਤ-ਉਹ ਸਾਰੀ ਉਮਰ ਇਕ ਬ੍ਰਹਮ ਦੇ ਹੀ ਉਪਾਸ਼ਕ ਬਣੇ ਰਹਿੰਦੇ ਹਨ। ਕਿਉਂਕਿ-

ਇਹ ਰਸ ਛਾਡੇ ਉਹ ਰਸੁ ਆਵਾ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥੩੫॥

*(ਗਉੜੀ ਬਾਵਨ ਅਖਰੀ ਕਬੀਰ, ਪੰਨਾ ੩੪੨)*

*ਅਥਵਾ-* ਉਹ ਗੁਰਮੁਖ ਜਨ ਆਨ= ਹੋਰ ਕਿਸੇ ਜੂਨ ਵਿਚ ਨਹੀਂ ਜਾਂਦੇ॥੮॥

ਅਗਲਾ ਨੌਵਾਂ ਸਲੋਕ ਜਮਾਲ ਸਾਈਂ ਕਥਨ ਕਰਦਾ ਹੈ-

## ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ॥

***ਪਹਿਲਾ ਅਰਥ-***

ਲੱਖਾਂ ਹੀ ਘਣੀਆਂ ਉੱਚੀਆਂ ਆਸਾਂ ਤ੍ਰਿਸ਼ਨਾ ਰੂਪੀ ਘਾਟੀਆਂ ਹਨ, ਇਹਨਾਂ ਆਸਾਂ ਤ੍ਰਿਸ਼ਨਾ ਆਦਿਕਾਂ ਵਿਚ ਲੱਗ ਕੇ ਜੀਵ ਦਾ ਚਿਤ ਚੰਚਲ ਅਤੇ ਬਿਹਾਲ= ਦੁਖੀ ਹੋ ਰਿਹਾ ਹੈ।

## ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ॥ ੯॥

ਜਿਵੇਂ ਕੀਚ= ਚਿੱਕੜ ਨੀਚ= ਨੀਵਾਂ ਹੁੰਦਾ ਹੈ ਤੇ ਉਸ ਦੀ ਕਰਨੀ ਨੂੰ ਦੇਖ ਕੇ ਜਮਾਲ ਸਾਈਂ ਜੀ ਆਖਦੇ ਹਨ ਤਿਸ ਵਿਖੇ ਜਮਾਲ= ਸਮੂਹ ਕੌਲ ਫੁੱਲ ਪੈਦਾ ਹੁੰਦੇ ਹਨ।

ਜਮਾਲ ਸਾਈਂ ਜੀ ਆਖਦੇ ਹਨ- ਤਿਵੇਂ ਚਿੱਕੜ ਦੀ ਨਿਆਈਂ ਨੀਵਾਂ ਹੋ ਕੇ ਘਣੀ ਨਿਮ੍ਰਤਾ ਨੂੰ ਧਾਰੇ ਤਾਂ ਇਸ ਕਰਨੀ ਕਰ ਕੇ ਇਸ ਦੇ ਹਿਰਦੇ ਵਿਚ ਜਮਾਲ= ਸਮੂਹ ਸ਼ੁਭ ਗੁਣਾਂ ਰੂਪ ਕੌਲ ਫੁੱਲ ਪੈਦਾ ਹੁੰਦੇ ਹਨ।

***ਦੂਜਾ ਅਰਥ-***

ਆਸਾਂ ਤ੍ਰਿਸ਼ਨਾ ਰੂਪ, ਲੱਖਾਂ ਘਾਟੀਆਂ ਹਨ ਅਤੇ ਰਾਗ ਦ੍ਵੈਸ਼, ਵਾ:-ਕਾਮ, ਕ੍ਰੋਧ, ਹੰਕਾਰ ਆਦਿਕ ਘਣੇ ਉੱਚੇ ਪਰਬਤ ਹਨ।

*ਅਥਵਾ-* ਅਗਿਆਨ ਰੂਪ ਘਣੇ ਉਚੇ ਪਰਬਤ ਹਨ, ਇਨ੍ਹਾਂ ਵਿਚ ਲੱਗ ਕੇ ਚੰਚਲ ਚਿਤ ਬਿਹਾਲ= ਦੁਖੀ ਹੋ ਰਿਹਾ ਹੈ। ਇਹਨਾਂ ਘਾਟੀਆਂ ਵਲੋਂ ਹਟ ਕੇ ਜੇ ਨੀਵੇਂ ਚਿੱਕੜ ਵਾਂਗ ਘਣੀ ਨਿੰਮ੍ਰਤਾ ਨੂੰ ਧਾਰ ਲਵੇ ਤਾਂ ਜਮਾਲ ਸਾਈਂ ਜੀ ਆਖਦੇ ਹਨ- ਉਸ ਦੀ ਬੁੱਧੀ ਰੂਪ ਭੂਮੀ ਪਰ ਜਮਾਲ= ਸੁੰਦਰ ਕਰਨੀ= ਨਿਸ਼ਕਾਮ ਕਰਮਾਂ ਰੂਪੀ ਕੰਵਲ ਫੁੱਲ ਪੈਦਾ ਹੁੰਦੇ ਹਨ ਅਤੇ ਉਸ ਮਨੁੱਖ ਦੀ ਆਪਣੀ ਸੁੰਦਰ ਕਰਨੀ ਕੌਲ ਫੁੱਲ ਵਾਂਗ ਹੋ ਜਾਂਦੀ ਹੈ। ਭਾਵ ਜਿਵੇਂ ਕੌਲ ਫੁੱਲ ਪਾਣੀ ਤੋਂ ਅਸੰਗ ਰਹਿੰਦਾ ਹੈ, ਤਿਵੇਂ ਉਹ ਸੰਸਾਰਕ ਪਦਾਰਥਾਂ ਤੋਂ ਨਿਰਲੇਪ ਰਹਿੰਦਾ ਹੈ।

*ਤੀਜਾ ਅਰਥ-*

*ਲਖ ਘਾਟੀਂ ਊਂਚੋ ਘਨੋ ਚੰਚਲ ਚੀਤ ਬਿਹਾਲ॥*

ਭਾਵੇਂ ਲੱਖਾਂ ਘਾਟੀਆਂ ਦੇ ਉਪਰ ਭੌਰਾ ਘਣਾ ਉੱਚਾ ਚੜ੍ਹ ਕੇ ਚੰਚਲ ਹੋ ਕੇ ਉਡਦਾ ਫਿਰੇ, ਪਰ ਸੁਗੰਧੀ ਦੀ ਨਾ ਪ੍ਰਾਪਤੀ ਹੋਣ ਕਰ ਕੇ ਉਸ ਦਾ ਚਿਤ ਬੜਾ ਬਿਹਾਲ= ਦੁਖੀ ਹੁੰਦਾ ਹੈ।

*ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ॥੯॥*

ਜੇਕਰ ਭੌਰਾ ਘਣੀ ਨਿੰਮ੍ਰਤਾ ਸਹਿਤ ਨੀਚ= ਨੀਵੇਂ ਉਤਰ ਕੇ ਕੀਚ= ਚਿੱਕੜ ਵਿਚ ਕੌਲ ਫੁੱਲ ਦੇ ਪਾਸ ਆ ਜਾਵੇ ਤਾਂ ਇਸ ਕਰਨੀ ਕਰ ਕੇ ਉਹ ਕੰਵਲ ਫੁੱਲ ਦੇ ਜਮਾਲ= ਚਿਹਰੇ ਨੂੰ ਦੇਖ ਲੈਂਦਾ ਹੈ।

ਇਸੇ ਤਰ੍ਹਾਂ ਜੀਵ ਰੂਪ ਭੌਰਾ ਲੱਖਾਂ ਘਾਟੀਆਂ= ਆਸਾਂ ਤ੍ਰਿਸ਼ਨਾ ਕਰ ਕੇ ਘਣਾ ਉੱਚਾ ਜੋ ਸੁਰਗ ਹੈ ਉਸ ਵਿਚ ਭੀ ਚਲਿਆ ਜਾਵੇ ਤਾਂ ਭੀ ਅਪੱਛਰਾਂ ਨੂੰ ਦੇਖ ਕੇ ਇਸ ਦਾ ਚਿਤ ਚੰਚਲ ਹੋ ਕੇ ਬਿਹਾਲ= ਦੁਖੀ ਹੁੰਦਾ ਹੈ।

ਜੇਕਰ ਨੀਚ= ਨੀਵੇਂ ਉਤਰ ਕੇ ਭਾਵ ਹੰਕਾਰ ਨੂੰ ਤਿਆਗ ਕੇ ਨੀਵਾਂ ਮਨ ਕਰ ਕੇ ਪ੍ਰੇਮ ਰੂਪ ਚਿੱਕੜ ਵਿਚ ਆ ਕੇ ਨਿਵਾਸ ਕਰੇ ਤੇ ਘਣੀ ਨਿੰਮ੍ਰਤਾ ਨੂੰ ਧਾਰੇ ਅਤੇ ਭਗਤੀ ਰੂਪ ਕਰਨੀ ਨੂੰ ਕਰੇ ਤਾਂ ਕੌਲ ਫੁੱਲ ਵਾਂਗ ਅਸੰਗ ਜੋ ਪਰਮਾਤਮਾ ਹੈ, ਉਸ ਦੇ ਜਮਾਲ= ਪ੍ਰਕਾਸ਼ ਨੂੰ ਵੇਖ ਲੈਂਦਾ ਹੈ॥੯॥

ਸੰਮਨ ਆਖਦਾ ਹੈ- ਹੇ ਪਿਤਾ ਜੀ!

## ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ॥

ਜਿਸ ਭਗਵਾਨ ਦੇ ਕੌਲ ਫੁੱਲ ਵਾਂਗ ਸੁੰਦਰ ਨੇਤਰ ਹਨ, (ਅੰਜਨ) ਸੁਰਮੇ ਵਰਗਾ ਸਿਆਮ ਰੰਗ ਹੈ। ਚੰਦ੍ਰਮਾ ਸਮਾਨ ਸੋਹਣਾ ਬਦਨ= ਮੂੰਹ ਹੈ ਅਤੇ ਜਿਸ ਦੀ ਚਿਤ= ਚਿਤਵਨੀ ਚਾਰ= ਸੁੰਦਰ ਹੈ। *ਅਥਵਾ-* ਜੋ ਚਿਤ ਨੂੰ ਚਾਰ= ਸੁੰਦਰ ਲੱਗ ਰਿਹਾ ਹੈ। ਵਾ:-ਜੋ ਚਿਤ ਨੂੰ ਚੁਰਾਉਂਦਾ ਹੈ।

## ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ॥੧੦॥

ਹੇ ਮੂਸਨ (ਪਿਤਾ ਜੀ!) ਉਸ ਪ੍ਰਭੂ ਦੀ ਪ੍ਰਾਪਤੀ ਦੇ ਮਰੰਮ ਸਿਉ= ਭੇਦ ਨਾਲ ਜੋ ਮਗਨ= ਮਸਤ ਹੋਏ ਹਨ- ਉਹਨਾਂ ਨੇ ਹਾਰ= ਅਹਾਰ ਨੂੰ ਭਾਵ ਭੋਜਨ ਨੂੰ ਖੰਡ-ਖੰਡ ਕਰਿ= ਟੁਕੜੇ ਟੁਕੜੇ ਕਰ ਦਿੱਤਾ ਹੈ। ਭਾਵ ਘਟਾ ਘਟਾ ਕੇ ਭੋਜਨ ਥੋਹੜਾ ਕਰ ਲਿਆ ਹੈ।

*ਯਥਾ-* ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥ *(ਦਸਮ ਗ੍ਰੰਥ)*

*ਅਥਵਾ-* ਭਗਤੀ ਰੂਪ ਖੰਡ ਨੂੰ ਖਾ ਕੇ ਅਰਥਾਤ ਭਗਤੀ ਕਰ ਕੇ, ਹੰਕਾਰ ਨੂੰ ਖੰਡ ਕੇ ਜਗਤ ਨੂੰ ਹਰਾ ਦਿੱਤਾ ਹੈ।

*ਅਥਵਾ-* ਗਿਆਨ ਰੂਪ ਖੰਡੇ ਕਰ ਕੇ ਕਾਮ ਆਦਿਕ ਸ਼ੱਤਰੂਆਂ ਨੂੰ ਖੰਡ ਕੇ ਹਰਾ ਦਿੱਤਾ ਹੈ।

ਵਾ:- ਗਿਆਨ ਰੂਪ ਖੰਡੇ ਨੂੰ ਲੈ ਕੇ ਕਾਮ ਆਦਿਕਾਂ ਦੇ ਖੰਡਨ ਵਾਲੇ ਭਾਵ ਨਾਸ਼ ਕਰਨ ਵਾਲੇ ਹੋਏ ਹਨ।

*ਅਥਵਾ-* ਅਸੀਂ ਉਹਨਾਂ ਦੇ ਉਪਰੋਂ ਆਪਣੇ ਆਪ ਨੂੰ ਖੰਡ-ਖੰਡ ਕੇ ਭਾਵ ਨਿਛਾਵਰ ਕਰ ਕੇ ਹਰਾ ਦਿੱਤਾ ਹੈ।

## ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ॥
## ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ॥੧੧॥

***ਪਹਿਲਾ ਅਰਥ-*** ਪਤੰਗ ਨਾਮੇ ਸਾਈਂ ਲੋਕ ਜੀ ਕਥਨ ਕਰਦੇ ਹਨ-ਜੋ ਪੁਰਸ਼ ਪਿਰੀ ਪ੍ਰਮਾਤਮਾ ਦੇ ਪ੍ਰੇਮ ਨਾਲ ਮਗਨੁ= ਮਸਤ ਹੋਇਆ ਹੈ, ਉਸ ਨੂੰ ਆਪਣੇ ਅੰਗਾਂ ਦੀ ਸਿਮਰਤੀ ਨਹੀਂ ਰਹਿੰਦੀ। ਜਿਵੇਂ ਸਾਰਿਆਂ ਤੋਂ ਅਧਮ= ਨੀਵਾਂ ਪਤੰਗਾ ਦੀਵੇ ਨਾਲ ਪ੍ਰੇਮ ਕਰਨ ਕਰ ਕੇ ਸਾਰੇ ਸੰਸਾਰ ਵਿਚ ਪ੍ਰਸਿਧ ਹੁੰਦਾ ਹੈ, ਤਿਵੇਂ ਉਹ ਪੁਰਸ਼ ਵੀ ਸਾਰੇ ਸੰਸਾਰ ਵਿਚ ਮਸ਼ਹੂਰ ਹੋ ਜਾਂਦਾ ਹੈ।

***ਦੂਜਾ ਅਰਥ-*** (ਦ੍ਰਿਸ਼ਟਾਂਤ) ਪਤੰਗ ਸਾਈਂ ਲੋਕ ਜੀ ਆਖਦੇ ਹਨ- ਲੌਕਿਕ ਦ੍ਰਿਸ਼ਟੀ ਵਿਚ ਸਾਰਿਆਂ ਤੋਂ ਅਧਮ= ਨੀਵਾਂ ਜੋ ਪਤੰਗਾ ਹੈ ਉਹ ਆਪਣੇ ਪਿਆਰੇ ਦੀਵੇ ਦੇ ਪ੍ਰੇਮ ਵਿਚ ਜਿਸ ਵੇਲੇ ਮਗਨ ਹੁੰਦਾ ਹੈ, ਤਿਸ ਵੇਲੇ ਦੀਵੇ ਦੀ ਸਿਮਰਤੀ 'ਚ ਉਸ ਨੂੰ ਆਪਣੇ ਅੰਗਾਂ ਦੀ ਸੂਧ= ਸੁੱਧ ਬੁੱਧ ਨਹੀਂ ਰਹਿੰਦੀ। ਉਸੇ ਉਪਰ ਆਪਣੇ ਆਪ ਨੂੰ ਨਿਛਾਵਰ ਕਰ ਕੇ ਸੜ ਮਰ ਜਾਂਦਾ ਹੈ। ਇਸ ਕਰ ਕੇ ਉਸ ਦਾ ਕੀਤਾ ਪ੍ਰੇਮ ਸਾਰਿਆਂ ਲੋਕਾਂ ਵਿਚ ਉਜਾਗਰ ਹੈ।

(ਦਾਦ੍ਰਿਸ਼ਟਾਂਤ) ਇਸੇ ਪ੍ਰਕਾਰ ਜੋ ਪੁਰਸ਼ ਆਪਣੇ ਪਿਰੀ ਪਰਮਾਤਮਾ ਦੇ ਸਿਮਰਨ ਦੇ ਪ੍ਰੇਮ ਨਾਲ ਮਸਤ ਹੋਇਆ ਹੈ, ਉਸ ਨੂੰ ਆਪਣੇ ਅੰਗਾਂ ਦੀ ਸੁੱਧ ਬੁੱਧ ਨਹੀਂ ਰਹਿੰਦੀ।

ਪਤੰਗ ਸਾਈਂ ਜੀ ਕਹਿੰਦੇ ਹਨ-ਚਾਹੇ ਉਹ ਸਾਰਿਆਂ ਵਿਚੋਂ ਅਧਮ= ਨੀਚ ਜਾਤੀ ਵਾਲਾ ਭੀ ਹੈ ਤਾਂ ਭੀ ਉਹ ਨਾਮ ਸਿਮਰਨ ਦੇ ਪ੍ਰਤਾਪ ਕਰ ਕੇ ਸਾਰਿਆਂ ਲੋਕਾਂ ਵਿਚ ਪਤੰਗ= ਸੂਰਜ ਦੀ ਤਰ੍ਹਾਂ ਪ੍ਰਗਟ ਹੋ ਜਾਂਦਾ ਹੈ॥੧੧॥

*ਯਥਾ-* ਜਿਸੁ ਨੀਚ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥ ੧॥

*(ਆਸਾ ਮਹਲਾ ੫, ਪੰਨਾ ੩੮੬)*

## ਸਾਖੀ—ਪਤੰਗ ਅਤੇ ਜਮਾਲ ਦੀ

ਲਾਹੌਰ ਸ਼ਹਿਰ ਵਿਚ ਇਕ ਪਤੰਗ ਨਾਮੇ ਧਨਾਢ ਸੀ। ਇਹ ਬੜਾ ਹੀ ਇਮਾਨਦਾਰ ਅਤੇ ਧਰਮਾਤਮਾ ਸੀ। ਇਸ ਪਾਸ ਲੋਕਾਂ ਦਾ ਧਨ ਅਤੇ ਅਮਾਨਤਾਂ ਪਈਆਂ ਰਹਿੰਦੀਆਂ ਸਨ। ਇਹ ਬੜਾ ਮਿੱਠਬੋਲਾ ਅਤੇ ਇਨਸਾਫ ਪਸੰਦ ਸੀ। ਸਰਕਾਰੇ ਦਰਬਾਰੇ ਭੀ ਇਸ ਦਾ ਬੜਾ ਮਾਣ-ਆਦਰ ਸੀ। ਕਿਸੇ ਵੇਲੇ ਅਦਾਲਤ ਵਿਚ ਵੀ ਜਾਂਦਾ ਸੀ ਤਾਂ ਇਸ ਨੂੰ ਕੁਰਸੀ 'ਤੇ ਬਿਠਾਇਆ ਜਾਂਦਾ। ਇਸ ਦੀ ਸਚਿਆਈ ਸਾਰੇ ਸ਼ਹਿਰ ਵਿਚ ਧੁੰਮੀ ਹੋਈ ਸੀ। ਹਰ ਇਕ ਨੂੰ ਇਕੋ ਅੱਖ ਨਾਲ ਵੇਖਦਾ ਸੀ, ਚਾਹੇ ਬਾਲ ਚਾਹੇ ਜੁਆਨ ਤੇ ਬ੍ਰਿਧ ਆ ਜਾਵੇ, ਨਾ ਝੂਠ ਬੋਲਦਾ ਸੀ ਅਤੇ ਨਾ ਹੀ ਘੱਟ ਤੋਲਦਾ ਸੀ।

ਲਾਹੌਰ ਸ਼ਹਿਰ ਵਿਚ ਇਕ ਜਮਾਲ ਨਾਮੇ ਪਠਾਣ ਰਹਿੰਦਾ ਸੀ, ਉਸ ਨੂੰ ਇਕ ਦਿਨ ਅਚਨਚੇਤ ਪਸ਼ੌਰ ਜਾਣ ਲਈ ਜ਼ਰੂਰੀ ਕੰਮ ਪੈ ਗਿਆ। ਜਾਣ ਲੱਗਿਆਂ ਆਪਣੇ ਦਿਲ ਵਿਚ ਸੋਚਦਾ ਹੈ ਕਿ ਮੇਰੇ ਘਰ ੭੦੦ ਮੋਹਰ ਹੈ, ਜੇ ਮੈਂ ਨਾਲ ਲਿਜਾਂਦਾ ਹਾਂ ਤਾਂ ਰਾਹ ਵਿਚ ਡਾਕੂਆਂ ਦਾ ਡਰ ਹੈ। ਜੇ ਉਹਨਾਂ ਨੂੰ ਪਤਾ ਲੱਗ ਗਿਆ ਕਿ ਇਸ ਦੇ ਪਾਸ ਮੋਹਰਾਂ ਹਨ ਤਾਂ ਉਹ ਖੋਹ ਲੈਣਗੇ। ਜੇਕਰ ਮੈਂ ਘਰ ਵਿਚ ਹੀ ਰੱਖ ਜਾਂਦਾ ਹਾਂ ਤਾਂ ਪਿਛੋਂ ਵੀ ਚੋਰਾਂ ਦਾ ਭੈ ਹੈ ਜੋ ਇਕੱਲਾ ਘਰ ਜਾਣ ਕੇ ਜੰਦਰੇ ਭੰਨ ਕੇ ਲੁੱਟ ਲੈ ਜਾਣਗੇ। ਕਿਉਂ ਨਾ ਹੋਵੇ ਕਿ ਮੈਂ ੭੦੦ ਮੋਹਰਾਂ ਪਤੰਗ ਨਾਮੇ ਸ਼ਾਹੂਕਾਰ ਪਾਸ ਰੱਖ ਜਾਵਾਂ।

ਇਹ ਗੱਲ ਸੋਚ ਕੇ ੭੦੦ ਮੋਹਰਾਂ ਲੈ ਕੇ ਸ਼ਾਹੂਕਾਰ ਦੀ ਦੁਕਾਨ 'ਤੇ ਆ ਗਿਆ, ਉਸ ਦੇ ਹੱਥ ਫੜਾ ਕੇ ਜਾਂਦਾ ਜਾਂਦਾ ਕਹਿ ਗਿਆ ਕਿ ਇਹ ਮੇਰੀ ਅਮਾਨਤ ਰੱਖ ਲੈ ਮੈਂ ਪਿਛੇ ਆਪਣੇ ਘਰ ਚਲਿਆ ਹਾਂ, ਫਿਰ ਵਾਪਸ ਆ ਕੇ ਲੈ ਲਵਾਂਗਾ।

ਏਨੀ ਗੱਲ ਕਹਿ ਕੇ ਆਪਣੇ ਘਰ ਚਲਿਆ ਗਿਆ। ਜਦੋਂ ਸੱਤ ਅੱਠ ਮਹੀਨੇ ਪਿਛੋਂ ਜਮਾਲ ਨੇ ਵਾਪਸ ਆ ਕੇ ਸੱਤ ਸੌ ਮੋਹਰ ਦੀ ਮੰਗ ਕੀਤੀ ਤਾਂ ਪਤੰਗ ਨੇ ਸਾਰੇ ਕਾਗਜ਼ ਦੇਖ-ਭਾਲ ਕੇ ਕਿਹਾ ਕਿ ਤੁਹਾਨੂੰ ਭੁਲੇਖਾ ਲੱਗਾ ਹੈ ਤੁਸੀਂ ਮੇਰੇ ਕੋਲ ਪੈਸੇ ਜਮ੍ਹਾਂ ਨਹੀਂ ਕਰਵਾਏ। ਜਮਾਲ ਨੇ ਬੜੇ ਠਰ੍ਹੰਮੇ ਨਾਲ ਰੁਮਾਲ ਦੀਆਂ ਨਿਸ਼ਾਨੀਆਂ ਦੱਸੀਆਂ, ਲਾਗੇ ਬੈਠੇ ਹੋਏ ਆਦਮੀਆਂ ਦਾ ਚੇਤਾ ਕਰਵਾਇਆ, ਪਰ ਸੇਠ ਪਤੰਗ ਨੇ ਫਿਰ ਪਹਿਲੇ ਵਾਕ ਦੁਹਰਾ ਦਿੱਤੇ।

ਜਮਾਲ ਨੇ ਗੁੱਸੇ ਵਿਚ ਆ ਕੇ ਕਈ ਅਯੋਗ ਸ਼ਬਦ ਸੇਠ ਪਤੰਗ ਦੀ ਸ਼ਾਨ ਵਿਚ ਆਖ ਕੇ ਉਸ ਦਾ ਨਿਰਾਦਰ ਕੀਤਾ। ਸੇਠ ਨੇ ਦੂਜੀ ਵਾਰ ਫਿਰ ਕਾਗਜ਼ ਤਸੱਲੀ ਨਾਲ ਵੇਖ ਕੇ ਕਿਹਾ ਕਿ ਤੁਹਾਡੀ ਕੋਈ ਰਕਮ ਮੇਰੇ ਪਾਸ ਜਮ੍ਹਾਂ ਨਹੀਂ ਹੈ।

ਜਮਾਲ ਨੇ ਅਦਾਲਤ ਵਿਚ ਜਾ ਕੇ ਮੁਕੱਦਮਾ ਕਰ ਦਿੱਤਾ। ਦੋਹਾਂ ਪਾਸਿਆਂ ਤੋਂ ਗਵਾਹੀਆਂ ਭੁਗਤੀਆਂ। ਹਾਕਮ ਨੂੰ ਦੋਵੇਂ ਸੱਚੇ ਜਾਪੇ ਅਤੇ ਅੰਤ ਨੂੰ ਉਸ ਨੇ ਕਿਹਾ ਕਿ ਮੈਂ ਤੁਹਾਡੀ ਦੋਹਾਂ ਦੀ ਸਚਿਆਈ ਦੀ ਪ੍ਰੀਖਿਆ ਤੇਲ ਦੇ ਗਰਮ ਕੜਾਹੇ ਵਿਚ ਹੱਥ ਪਵਾ ਕੇ ਕਰਨੀ ਹੈ। ਇਸ ਪਰਖ ਲਈ ਦੋਵੇਂ ਹੀ ਤਿਆਰ ਹੋ ਗਏ। ਪਤੰਗ ਨੂੰ ਆਪਣੇ ਆਪ 'ਤੇ ਬੜਾ ਭਰੋਸਾ ਸੀ ਅਤੇ ਜਮਾਲ ਨੂੰ ਆਪਣੀ ਸਚਿਆਈ ਤੇ ਬੜਾ ਮਾਣ ਸੀ। ਦੋਵੇਂ ਇਕ ਦੂਜੇ ਨੂੰ ਬੜੇ ਧਿਆਨ ਨਾਲ ਵੇਖ ਰਹੇ ਸਨ। ਜਦੋਂ ਤੇਲ ਵਿਚ ਦੋਹਾਂ ਨੇ ਹੱਥ ਪਾਏ ਤਾਂ ਜਮਾਲ ਦਾ ਹੱਥ ਸੜ ਗਿਆ ਪਰ ਪਤੰਗ ਦੇ ਹੱਥ ਨੂੰ ਆਂਚ ਨਾ ਲੱਗੀ।

ਜਮਾਲ ਬੜਾ ਪਰੇਸ਼ਾਨ ਸੀ, ਉਸ ਦਾ ਭਰੋਸਾ ਸੱਚ ਤੋਂ ਉਠ ਰਿਹਾ ਸੀ। ਪਤੰਗ ਨੇ ਦੁਕਾਨ ਤੇ ਆ ਕੇ ਫਿਰ ਸਾਰੇ ਖਾਨੇ ਅਤੇ ਟਿਕਾਣੇ ਵੇਖੇ, ਰਕਮਾਂ ਦੀ ਗਿਣਤੀ ਕੀਤੀ ਤਾਂ ਵਾਕਿਆ ਹੀ ਸੱਤ ਸੌ ਮੋਹਰਾਂ ਵੱਧ ਨਿਕਲੀਆਂ। ਉਹ ਉਸੇ ਵੇਲੇ ਮੋਹਰਾਂ ਲੈ ਕੇ ਜਮਾਲ ਦੇ ਘਰ ਆਇਆ ਅਤੇ ਕਹਿਣ ਲੱਗਾ, 'ਤੂੰ ਸੱਚਾ ਸੈਂ ਤੇਰੀਆਂ ਮੋਹਰਾਂ ਲੱਭ ਪਈਆਂ ਹਨ।'

ਜਮਾਲ ਨੇ ਕਿਹਾ, 'ਇਹ ਕੈਸਾ ਕਲਜੁਗ ਹੈ, ਸੱਚਿਆਂ ਦੇ ਹੱਥ ਸੜ ਰਹੇ ਹਨ ਤੇ ਝੂਠਿਆਂ ਦੇ ਹੱਥ ਪਾਣ 'ਤੇ ਕੜਾਹੇ ਠੰਡੇ ਹੋ ਰਹੇ ਹਨ।' ਪਤੰਗ ਨੇ ਕਿਹਾ- 'ਮੈਨੂੰ ਇਹ ਇਲਮ ਨਹੀਂ ਸੀ ਕਿ ਤੁਹਾਡੀ ਰਕਮ ਮੇਰੇ ਕੋਲ ਜਮ੍ਹਾਂ ਹੈ ਕਿਉਂਕਿ ਜਿਸ ਵੇਲੇ ਤੂੰ ਮੇਰੇ ਪਾਸ ਆਪਣੀ ਰਕਮ ਅਮਾਨਤ ਰੱਖਣ ਵਾਸਤੇ ਆਇਆ ਸੈਂ, ਉਸ ਵੇਲੇ ਮੇਰੇ ਪਾਸ ਅਮਾਨਤੀਆਂ ਦੀ ਬਹੁਤੀ ਭੀੜ ਹੋਣ ਕਰ ਕੇ ਤੇਰੇ ਵੱਲ ਬਹੁਤਾ ਖਿਆਲ ਨਹੀਂ ਦੇ ਸਕਿਆ ਤੈਨੂੰ ਵੀ ਕਾਹਲੀ ਹੋਣ ਕਰਕੇ ਤੂੰ ਮੇਰੇ ਵਿਸ਼ਵਾਸ 'ਤੇ ਰਕਮ ਲਿਖਵਾਏ ਬਗੈਰ ਰੱਖ ਕੇ ਚਲਾ ਗਿਆ ਅਤੇ ਮੈਨੂੰ ਵੀ ਰੋਜ਼ਨਾਮਚੇ ਵਿਚ ਲਿਖਣੀ ਯਾਦ ਨਾ ਰਹੀ। ਇਸ ਕਰ ਕੇ ਦਿਲੋਂ ਮੈਂ ਭੀ ਸੱਚਾ ਸਾਂ, ਮੇਰੀ ਲੱਜਿਆ ਤਾਂ ਮੇਰੇ ਜਾਣੀ ਜਾਣ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰੱਖੀ ਹੈ।' ਇਹ ਗੱਲ ਸੁਣ ਕੇ ਜਮਾਲ ਦੇ ਮਨ ਵਿਚ ਸ਼ਰਧਾ ਪੈਦਾ ਹੋਈ ਜਿਸ ਕਰ ਕੇ ਦਰਸ਼ਨ ਦੀ ਅਭਿਲਾਖਾ ਰਖਦਿਆਂ ਹੋਇਆ ਜਮਾਲ ਨੇ ਕਿਹਾ ਕਿ ਮੈਂ ਤੁਹਾਡੇ ਪੀਰ ਦੇ ਦਰਸ਼ਨ ਕਰਨੇ ਚਾਹੁੰਦਾ ਹਾਂ।

ਜਮਾਲ ਦਾ ਨਿਸਚਾ ਵੇਖ ਕੇ ਪਤੰਗ ਜਮਾਲ ਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਪੁੱਜਾ। ਉਸ ਵੇਲੇ ਮੰਜੀ ਸਾਹਿਬ ਦੇ ਅਸਥਾਨ 'ਤੇ ਦੀਵਾਨ ਲੱਗਾ ਹੋਇਆ ਸੀ। ਦੋਹਾਂ ਨੇ ਪਾਸ ਜਾ ਕੇ ਬੜੇ ਆਦਰ-ਮਾਣ ਨਾਲ ਗੁਰੂ ਜੀ ਅੱਗੇ ਮੱਥਾ ਟੇਕਿਆ। ਗੁਰੂ ਜੀ ਨੇ ਅਸ਼ੀਰਵਾਦ ਦੇ ਕੇ ਪੁਛਿਆ- ਭਾਈ! ਤੁਸੀਂ ਕਿਵੇਂ ਆਏ ਹੋ? ਜਮਾਲ ਨੇ ਆਪਣੀ ਹੱਡ ਬੀਤੀ ਸਾਰੀ ਕਹਾਣੀ ਸੁਣਾਈ ਤੇ ਪੁੱਛਿਆ-'ਗਰੀਬ ਨਿਵਾਜ਼ ਜੀਓ! ਜਦ ਕਿ ਮੈਂ ਸੱਚਾ ਸਾਂ ਤਾਂ ਮੇਰਾ ਹੱਥ ਤੱਤੇ ਤੇਲ ਵਿਚ ਕਿਉਂ ਸੜਿਆ ਤੇ ਪਤੰਗ ਝੂਠਾ ਹੋਣ ਦੇ ਬਾਵਜੂਦ ਵੀ ਬਚ ਗਿਆ, ਕਿਰਪਾ

ਕਰ ਕੇ ਇਸ ਦਾ ਕਾਰਨ ਦੱਸੋ?'

ਉਸ ਨੂੰ ਪੂਰਾ ਪੂਰਾ ਵਿਸ਼ਵਾਸ ਕਰਾਉਣ ਲਈ ਗੁਰੂ ਜੀ ਨੇ ਕਿਹਾ ਕਿ ਹੇ ਭਾਈ! ਤੁਸੀਂ ਹੈਗੇ ਤਾਂ ਦੋਵੇਂ ਸੱਚੇ ਸੀ। ਤੂੰ ਇਸ ਲਈ ਸੱਚਾ ਸੈਂ ਕਿ ਤੂੰ ਜਾਣ ਲੱਗਿਆਂ ਇਸ ਦੇ ਪਾਸ ੭੦੦ ਮੋਹਰਾਂ ਰੱਖ ਗਿਆ ਸੈਂ, ਪਰ ਇਸ ਨੇ ਤੇਰੀ ਰਕਮ ਕੋਈ ਜਾਣ ਬੁੱਝ ਕੇ ਆਪਣੇ ਪਾਸ ਦਬਾਈ ਨਹੀਂ ਸੀ ਅਤੇ ਨਾ ਹੀ ਇਸ ਨੂੰ ਕੋਈ ਲਾਲਚ ਸੀ, ਇਸ ਲਈ ਇਹ ਭੀ ਸੱਚਾ ਸੀ ਪਰ ਇਸ ਨੇ ਇਕ ਮਨ ਅਤੇ ਪੂਰੇ ਵਿਸ਼ਵਾਸ ਨਾਲ ਗੁਰੂ ਨਾਨਕ ਸਾਹਿਬ ਨੂੰ ਯਾਦ ਕੀਤਾ ਸੀ। ਗੁਰੂ ਸਾਹਿਬ ਨੇ ਇਸ ਦੀ ਇੱਜ਼ਤ ਰੱਖ ਲਈ ਤੇ ਤੂੰ ਉਤਨੇ ਸਮੇਂ ਵਿਚ ਹੀ ਕਈ ਪੀਰਾਂ ਫਕੀਰਾਂ ਨੂੰ ਮਨਾਉਣਾ ਕੀਤਾ ਹੈ। ਤੇਰਾ ਇਕ ਉਪਰ ਅਟੱਲ ਨਿਸਚਾ ਨਾ ਹੋਣ ਕਰ ਕੇ ਤੇਰੀ ਕਿਸੇ ਪੀਰ ਫਕੀਰ ਨੇ ਸਹਾਇਤਾ ਨਾ ਕੀਤੀ ਤੇ ਤੇਰਾ ਹੱਥ ਸੜ ਗਿਆ ਹੈ।

ਗੁਰੂ ਜੀ ਨੇ ਕਿਹਾ-ਭਗਤਾ! ਸਿਦਕ ਦੇ ਬਹੁਤੇ ਪੈਰ ਨਹੀਂ ਹੁੰਦੇ, ਸਿਦਕ ਦੀਆਂ ਬਹੁਤੀਆਂ ਅੱਖਾਂ ਨਹੀਂ ਹੁੰਦੀਆਂ, ਸਿਦਕ ਦੇ ਕਈ ਘਰ ਨਹੀਂ ਹੁੰਦੇ। ਸਾਦਿਕ ਕੇਵਲ ਇਕ ਨੂੰ ਮੰਨਣ ਵਾਲੇ ਹੁੰਦੇ ਹਨ, ਪਤੰਗ ਦੀ ਸਿਦਕ ਦਿਲੀ ਨੇ ਇਸ ਨੂੰ ਸੇਕ ਤਕ ਨਹੀਂ ਲੱਗਣ ਦਿੱਤਾ ਅਤੇ ਤੇਰੀ ਬੇ-ਭਰੋਸਗੀ ਨੇ ਤੇਰਾ ਹੱਥ ਸਾੜ ਦਿੱਤਾ ਹੈ। ਇਸ ਵਿਚ ਕਿਸੇ ਗੁਰੂ ਪੀਰ ਦਾ ਉਤਨਾਂ ਹਿੱਸਾ ਨਹੀਂ, ਜਿੰਨਾਂ ਆਪਣੀ ਸ਼ਰਧਾ ਦਾ ਹੈ। ਇਹ ਗੱਲ ਸੁਣ ਕੇ ਜਮਾਲ ਗੁਰੂ ਜੀ ਦੇ ਚਰਨਾਂ ਉਪਰ ਢਹਿ ਪਿਆ ਤੇ ਗੁਰੂ ਜੀ ਦਾ ਸਾਦਿਕ ਮੁਰੀਦ ਬਣ ਗਿਆ। ਉਸ ਦਿਨ ਤੋਂ ਪਤੰਗ ਅਤੇ ਜਮਾਲ ਦੋਵੇਂ 'ਗੁਰ ਭਾਈ' ਬਣ ਕੇ ਲਾਹੌਰ ਵਿਚ ਰਹਿੰਦੇ ਹੋਏ ਗੁਰੂ ਜੀ ਦਾ ਜਸ ਕਰਦੇ ਰਹੇ।

ਚਉਬੋਲਿਆਂ ਵਿਖੇ ਸਾਰੇ ੧੧ ਸਲੋਕ ਹਨ।

੧. ਸੱਤਾਂ ਸਲੋਕਾਂ ਵਿਚ ਪਿਉ ਪੁੱਤਰਾਂ ਦਾ ਸੰਬਾਦ ਹੈ।

੨. ਅੱਠਵਾਂ ਸਲੋਕ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਆਪ ਉਚਾਰ ਕੇ ਦੋਹਾਂ ਪਿਉ ਪੁੱਤਰਾਂ ਨੂੰ ਅਸ਼ੀਰਵਾਦ ਦਿੱਤੀ ਹੈ।

੩. ਨੌਵਾਂ ਸਲੋਕ ਜਮਾਲ ਸਾਈਂ ਨੇ ਕਿਹਾ ਹੈ।

੪. ਦਸਵਾਂ ਸਲੋਕ ਸੰਮਨ ਨੇ ਫਿਰ ਆਪਣੇ ਪਿਤਾ ਮੂਸਨ ਤਾਈਂ ਉਚਾਰਿਆ ਹੈ।

੫. ਯਾਰਵਾਂ ਸਲੋਕ ਪਤੰਗ ਸਾਈਂ ਨੇ ਉਚਾਰਿਆ ਹੈ।

ਦੋਹਰਾ- ਸੰਮਨ ਮੂਸਨ ਸੁਤ ਪਿਤਾ, ਪਤੰਗ ਅਤੇ ਜਮਾਲ।
ਚਾਰੋਂ ਕੇ ਸੰਬਾਦ ਕੋ, ਇਤੀ ਕੀਓ ਗੁਰ ਦਯਾਲ।

## ॥ ਚਉਬੋਲੇ ਸਮਾਪਤੰ ॥

# ਸਲੋਕ ਭਗਤ ਕਬੀਰ ਜੀ

**ਕਬੀਰ**-ਭਾਰਤ ਦੇ ਪ੍ਰਸਿੱਧ ਭਗਤ ਜੀ ਹਨ, ਜਿਨ੍ਹਾਂ ਦਾ ਜਨਮ ਇਕ ਵਿਧਵਾ ਬ੍ਰਾਹਮਣੀ ਦੇ ਉਦਰ ਤੋਂ ਜੇਠ ਸੁਦੀ ੧੫ ਸੰਮਤ ੧੪੫੫ ਨੂੰ ਹੋਇਆ, ਇਨ੍ਹਾਂ ਦੀ ਮਾਤਾ ਨੇ ਬਨਾਰਸ ਕੋਲ ਲਹਿਰ ਤਲਾਉ ਦੇ ਪਾਸ ਨਵ ਜਨਮੇ ਬਾਲਕ ਨੂੰ ਰੱਖ ਦਿੱਤਾ, ਜਿਸ ਨੂੰ ਅਲੀ (ਨੀਰੂ) ਜੁਲਾਹੇ ਨੇ ਕ੍ਰਿਪਾ ਕਰ ਕੇ ਘਰ ਲੈ ਆਂਦਾ ਅਤੇ ਉਸ ਦੀ ਇਸਤ੍ਰੀ ਨੀਮਾ ਨੇ ਪੁਤਰ ਮੰਨ ਕੇ ਪਾਲਿਆ।

ਯੋਗਾਜ ਸਮੇਂ ਮੁਸਲਮਾਨੀ ਮੱਤ ਅਨੁਸਾਰ ਕਬੀਰ ਨਾਉਂ ਰਖਿਆ ਗਿਆ ਅਤੇ ਇਸਲਾਮ ਦੀ ਸਿਖਿਆ ਦਿੱਤੀ ਗਈ, ਪਰ ਕਬੀਰ ਜੀ ਦਾ ਝੁਕਾਅ ਸੁਭਾਵਿਕ ਹਿੰਦੂ ਮੱਤ ਵੱਲ ਸੀ, ਯੁਵਾ ਅਵਸਥਾ ਹੋਣ ਪਰ ਆਪ ਦੀ ਸ਼ਾਦੀ ਲੋਈ ਨਾਲ ਹੋਈ ਜਿਸ ਤੋਂ ਕਮਾਲ ਪੁੱਤਰ ਉਪਜਿਆ।

ਕਬੀਰ ਜੀ ਨੇ ਰਾਮਾਨੰਦ ਜੀ ਤੋਂ ਰਾਮਨਾਮ ਦਾ ਉਪਦੇਸ਼ ਲੈ ਕੇ ਵੈਸ਼ਨਵ ਮੱਤ ਧਾਰਨ ਕੀਤਾ, ਕਾਸ਼ੀ ਵਿਦਵਾਨਾਂ ਦਾ ਅਸਥਾਨ ਹੋਣ ਕਰ ਕੇ ਕਬੀਰ ਜੀ ਨੂੰ ਮੱਤ ਮਤਾਂਤਰਾਂ ਦੇ ਨਿਯਮ ਜਾਣਨ ਅਤੇ ਚਰਚਾ ਕਰਨ ਦਾ ਚੰਗਾ ਮੌਕਾ ਮਿਲਿਆ ਅਤੇ ਤੀਖਣ ਬੁੱਧੀ ਹੋਣ ਕਰ ਕੇ ਏਹ ਖੰਡਨ ਮੰਡਨ ਵਿਚ ਵੱਡੇ ਨਿਪੁੰਨ ਹੋ ਗਏ, ਬਹੁਤ ਚਿਰ ਪੂਰਨ ਗਯਾਨੀਆਂ ਦੀ ਸੰਗਤਿ ਕਰ ਕੇ ਆਪ ਤਤ੍ਵ ਗਜਾਨੀ ਹੋਏ ਅਤੇ ਆਪਣੀ ਸੰਗਤਿ ਤੋਂ ਅਨੇਕਾਂ ਨੂੰ ਲਾਭ ਪਹੁੰਚਾਇਆ। ਸਿਕੰਦਰ ਲੋਦੀ ਜਦ ਸੰਮਤ ੧੫੪੭ ਵਿਚ ਬਨਾਰਸ ਆਇਆ ਤਦ ਕਬੀਰ ਜੀ ਨੂੰ ਮਤਾਂਧ ਮੁਸਲਮਾਨਾਂ ਦੀ ਕ੍ਰਿਪਾ ਕਰ ਕੇ ਬਹੁਤ ਕਲੇਸ਼ ਪਹੁੰਚਿਆ, ਜਿਸ ਦਾ ਜ਼ਿਕਰ ਕਬੀਰ ਜੀ ਨੇ ਆਪਣੇ ਸ਼ਬਦ ਵਿਚ ਕੀਤਾ ਹੈ:-

ਭੁਜਾ ਬਾਂਧਿ ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥
ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ॥੧॥
ਆਹਿ ਮੇਰੇ ਠਾਕੁਰ ਤੁਮਰਾ ਜੋਰੁ॥ ਕਾਜੀ ਬਕਿਬੋ ਹਸਤੀ ਤੋਰੁ॥੧॥ ਰਹਾਉ॥
ਰੇ ਮਹਾਵਤ ਤੁਝੁ ਡਾਰਉ ਕਾਟਿ॥ ਇਸਹਿ ਤੁਰਾਵਹੁ ਘਾਲਹੁ ਸਾਟਿ॥
ਹਸਤਿ ਨ ਤੋਰੈ ਧਰੈ ਧਿਆਨੁ॥ ਵਾ ਕੈ ਰਿਦੈ ਬਸੈ ਭਗਵਾਨੁ॥ ੨॥ *(ਪੰਨਾ ੮੭੦)*

ਪਰ ਅੰਤ ਨੂੰ ਇਨ੍ਹਾਂ ਦੀ ਬਜ਼ੁਰਗੀ ਦਾ ਅਸਰ ਬਾਦਸ਼ਾਹ ਦੇ ਚਿਤ ਉਤੇ ਹੋਇਆ। ੧੫੬੩ ਸੰਮਤ ਵਿਚ ਜਦ ਗੁਰੂ ਜੀ ਕਾਸ਼ੀ ਗਏ ਤਾਂ ਕਬੀਰ ਜੀ ਕਿਸੇ ਪ੍ਰੇਮੀ ਵੱਲ ਗਏ ਹੋਏ ਸਨ, ਇਧਰੋਂ ਗੁਰੂ ਜੀ ਚਲੇ ਉਧਰੋਂ ਕਬੀਰ ਜੀ ਚੱਲ ਪਏ ਰਸਤੇ ਵਿਚ ਦੋਹਾਂ ਦਾ ਮਿਲਾਪ* ਹੋ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਕਬੀਰ

**ਕਈ ਲੋਕ ਆਖਦੇ ਹਨ ਕਬੀਰ ਜੀ ਪਹਿਲੇ ਹੋ ਚੁੱਕੇ ਹਨ ਕਬੀਰ ਜੀ ਦਾ ਮਿਲਾਪ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਨਹੀਂ ਹੋਇਆ ਹੈ, ਪਰ ਹੋਇਆ ਜ਼ਰੂਰ ਹੈ।*

ਜੀ ਸਰਗੁਣ ਤੋਂ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਵਾਲੇ ਹੋ ਗਏ।

ਲੋਕਾਂ ਨੇ ਕਿਹਾ- ਕਾਸ਼ੀ ਵਿਚ ਮਰਨ ਕਰ ਕੇ ਮੁਕਤੀ ਦੀ ਪ੍ਰਾਪਤੀ ਹੈ। ਮਗਹਰ ਵਿਚ ਮਰਨ ਕਰ ਕੇ ਪੁਰਸ਼ ਬੇਗਤਾ ਜਾਂਦਾ ਹੈ (ਨਰਕਾਂ ਵਿਚ ਪੈਂਦਾ ਹੈ)। ਕਬੀਰ ਜੀ ਨੇ ਕਿਹਾ- ***"ਕਾਸੀ ਮਗਹਰ ਸਮ ਬੀਚਾਰੀ"*** ਮੈਂ ਤਾਂ ਇਨ੍ਹਾਂ ਦੋਨਾਂ ਪੁਰੀਆਂ ਨੂੰ ਇਕ ਸਮਾਨ ਵਿਚਾਰਨਾ ਕੀਤਾ ਹੈ ਇਸ ਬਚਨ ਦੇ ਪੂਰਿਆਂ ਕਰਨ ਵਾਸਤੇ ਦੇਹਾਂਤ ਤੋਂ ਕੁਝ ਕਾਲ ਪਹਿਲਾਂ ਮਗਹਰ (ਜੋ ਗੋਰਖ ਪੁਰ ਤੋਂ ਪੱਛਮ ਵੱਲ ੧੫ ਮੀਲ ਪਰ ਹੈ) ਉਥੇ ਜਾ ਰਹੇ ਤੇ ਬਿਨਸਨਹਾਰ ਸੰਸਾਰ ਤੋਂ ਸੰਮਤ ੧੫੭੫ ਵਿਚ ਅੰਤ੍ਰ ਧਿਆਨ ਹੋ ਗਏ।

ਕਾਸ਼ੀ ਵਿਚ ਕਬੀਰ ਜੀ ਦਾ ਅਸਥਾਨ "ਕਬੀਰ ਚੌਰਾ" ਨਾਉਂ ਤੋਂ ਪ੍ਰਸਿੱਧ ਹੈ ਇਕ ਮੰਦਰ ਵਿਚ ਬ੍ਰਿਧ ਅਵਸਥਾ ਵਾਲੀ ਵੱਡੀ ਸਾਰੀ ਮੂਰਤੀ ਬਣੀ ਹੋਈ ਹੈ। ਦੂਜੇ ਮੰਦਰ ਵਿਚ ਛੋਟੀ ਅਵਸਥਾ ਵਾਲੀ ਮੂਰਤੀ ਬਣੀ ਹੋਈ ਹੈ ਅਤੇ ਲਹਿਰ ਤਲਾਉ ਤੇ ਭੀ ਕਬੀਰ ਜੀ ਦਾ ਮੰਦਰ ਬਣਿਆ ਹੋਇਆ ਹੈ। ਕਬੀਰ ਜੀ ਦੀ ਬਾਣੀ ਦਾ ਸੰਗ੍ਰਹਿ ਜੋ ਧਰਮ ਦਾਸ ਅਤੇ ਸੂਰਤ ਗੋਪਾਲ ਆਦਿ ਚੇਲਿਆਂ ਨੇ ਕੀਤਾ ਹੈ ਉਸ ਦਾ ਨਾਉਂ "ਕਬੀਰ ਬੀਜਕ" ਹੈ। ਰਿਆਸਤ ਰੀਵਾ ਵਿਚ "ਕਬੀਰ ਬੀਜਕ" ਧਰਮ ਦਾਸ ਦਾ ਲਿਖਿਆ ਹੋਇਆ ਦਸਿਆ ਜਾਂਦਾ ਹੈ।

*(ਗੁਰਸ਼ਬਦ ਰਤਨਾਕਰ )*

ਸ੍ਰੀ ਗੁਰੂ ਨਾਨਕ ਦੇਵ ਜੀ ਦੇਸ਼ਾਂ ਦੇਸ਼ਾਂਤਰਾਂ ਵਿਚ ਨਾਮ ਬਾਣੀ ਦਾ ਉਪਦੇਸ਼ ਦੇਂਦੇ ਹੋਏ ਜਿਸ ਵੇਲੇ ਬਨਾਰਸ ਪਹੁੰਚੇ ਤੇ ਮਰਦਾਨੇ ਪਾਸੋਂ ਰਬਾਬ ਵਜਾ ਕੇ ਸ਼ਬਦ ਗਾਵਿਆ, ਤਾਂ ਬਹੁਤ ਸਾਰੇ ਲੋਕ ਪ੍ਰਸੰਨ ਹੋ ਕੇ ਪਾਸ ਆ ਕੇ ਸੁਣਦੇ ਰਹੇ। ਨਾਮਦੇਵ, ਰਵਿਦਾਸ, ਤ੍ਰਿਲੋਚਨ ਆਦਿਕ ਬਹੁਤ ਸਾਰੇ ਭਗਤ ਵੀ ਸੋਭਾ ਸੁਣ ਕੇ ਆਏ, ਜੋ ਜੋ ਪ੍ਰਸ਼ਨ ਕੀਤੇ ਸਭਨਾਂ ਨੂੰ ਉਤਰ ਦਿੱਤੇ।

ਪੰਦਰਾਂ ਦਿਨ ਗੁਰੂ ਜੀ ਉਥੇ ਰਹੇ ਬਹੁਤ ਲੋਕ ਸਤਸੰਗੀ ਹੋ ਗਏ। ਉਸ ਸਮੇਂ ਕਬੀਰ ਜੀ ਕਾਸ਼ੀ ਵਿਚ ਨਹੀਂ ਸਨ, ਰਘੁਨਾਥ ਪੁਰੇ ਵਿਚ ਜੋ ਬਿਜਲੀ ਖਾਂ ਨਵਾਬ ਉਨ੍ਹਾਂ ਦਾ ਸੇਵਕ ਸੀ ਉਥੇ ਗਏ ਹੋਏ ਸਨ। ਜਿਸ ਵੇਲੇ ਗੁਰੂ ਜੀ ਕਬੀਰ ਜੀ ਨੂੰ ਮਿਲਣ ਵਾਸਤੇ ਕਾਸ਼ੀਓਂ ਤੁਰੇ ਹਨ, ਤਾਂ ਅੱਗੋਂ ਕਬੀਰ ਜੀ ਵੀ ਤੁਰੇ ਆਉਂਦੇ ਸਨ, ਰਸਤੇ ਵਿਚ ਪੂਸੇ ਪਿੰਡ ਪਾਸ ੨੭ ਅੱਸੂ ਸੰਮਤ ੧੫੬੩ ਨੂੰ ਦੋਨਾਂ ਦਾ ਮੇਲ* ਹੋ ਗਿਆ। ਪਰਸਪਰ ਸ਼ਬਦ ਸੁਣ ਸੁਣਾ ਕੇ ਬਹੁਤ ਖੁਸ਼ ਹੋਏ।

---

**ਇਸ ਕਥਾ ਦੇ ਸ਼ਬਦ ਨਾਨਕ ਪ੍ਰਬੋਧ ਪੋਥੀ ਵਿਚ ਕਬੀਰ ਜੀ ਦੇ ਚੇਲੇ ਧਰਮ ਦਾਸ ਨੇ ਲਿਖੇ ਹਨ। ਕਈ ਅਨਜਾਣ ਲੋਕ ਆਖਿਆ ਕਰਦੇ ਹਨ ਕਬੀਰ ਬਾਬੇ ਨਾਨਕ ਜੀ ਤੋਂ ਪਹਿਲਾਂ ਹੋ ਚੁੱਕਾ ਹੈ ਇਸ ਕਰ ਕੇ ਸਾਰੇ ਸੰਮਤ ਲਿਖ ਕੇ ਦਿਖਾਉਂਦੇ ਹਾਂ, ਸੰਮਤ ੧੪੫੫ ਜੇਠ ਸੁਦੀ ੧੫ ਸੋਮਵਾਰ ਕਾਸ਼ੀ ਦੇ ੧੨ ਕੋਸ ਭਰ ਜੁਲਹਾ ਪੁਰ ਵਿਚ ਲਹਿਰ ਤਲਾਵ ਦੇ ਕਿਨਾਰੇ ਗੁਦੜੀ ਵਿਚ ਲਿਪਟੇ ਪੜੇ ਦੋ ਪਹਿਰ ਦੇ ਜੰਮੇ ਹੋਏ ਨੀਰੂ ਜੁਲਾਹੇ ਮੁਸਲਮਾਨ ਨੂੰ ਲੱਭੇ, ਉਸ ਨੇ ਆਪਣਾ ਪੁਤਰ ਮੰਨ ਕੇ ਪਾਲੇ। ਸੰਮਤ ਬ੍ਰਿਕਮੀ ੧੪੬੨ ਹਾੜ ਦੇ ਮਹੀਨੇ ਗੰਗਾ ਕਿਨਾਰੇ ਬਰੇਤੀ ਵਿਚ ਸੁੱਤੇ ਪਏ ਕਬੀਰ ਨੂੰ "ਰਾਮਾਨੰਦ" ਦੇ ਪਊਏ ਦੀ ਠੋਕਰ ਲੱਗੀ ਤਾਂ ਕਬੀਰ ਸਤ ਬਰਸ ਦਾ ਬਾਲਕ ਸੀ ਰੋਣ ਲੱਗਾ, ਰਾਮਾਨੰਦ ਜੀ ਨੇ ਸਿਰ 'ਤੇ ਹੱਥ ਫੇਰ ਕੇ ਆਖਿਆ : ਬੱਚਾ ਰੋਇ ਨਹੀਂ, ਰਾਮ ਰਾਮ ਕਹੁ, ਏਹੀ ਉਪਦੇਸ਼ ਕਬੀਰ ਜੀ ਨੂੰ ਭਇਆ।*

*੧੪੭੧ ਬਿਕ੍ਰਮੀ ਵਿਚ ਕਬੀਰ ਜੀ ਦੀ ਸ਼ਾਦੀ ਨੇਤੀ ਜੁਲਾਹੇ ਦੀ ਬੇਟੀ ਲੋਈ ਨਾਲ ਹੋਈ।*

*੧੪੮੧ ਬਿਕ੍ਰਮੀ ਵਿਚ ਕਮਾਲਾ ਜੰਮਿਆ। ੧੪੮੫ ਬਿਕ੍ਰਮੀ ਵਿਚ ਕਮਾਲੀ ਜੰਮੀ।*

*੧੪੯੨ ਬਿਕ੍ਰਮੀ ਵਿਚ ਕਬੀਰ ਜੀ ਦਾ ਜਗ ਪ੍ਰਭੂ ਨੇ ਕਬੀਰ ਦਾ ਰੂਪ ਧਾਰ ਕੇ ਪੂਰਾ ਕੀਤਾ।*

*੧੫੪੭ ਬਿਕ੍ਰਮੀ ਵਿਚ ਮਾਘ ਦੇ ਮਹੀਨੇ ਸਿਕੰਦਰ ਬਾਦਸ਼ਾਹ ਨੇ ਕਰਾਮਾਤ ਵੇਖਣ ਵਾਸਤੇ ਕਬੀਰ ਜੀ ਦੇ ਹੱਥ ਪੈਰ ਬੰਨ੍ਹ ਕੇ ਗੰਗਾ ਵਿਚ ਸੁਟਿਆ। ੧੫੭੫ ਬਿਕ੍ਰਮੀ ਵਿਚ ਮੱਘਰ ਸੁਦੀ ੧੧ ਕਬੀਰ ਜੀ ਪ੍ਰਲੋਕ ਗਵਨੇ। ਗੋਰਖਪੁਰ ਦੇ ਜ਼ਿਲ੍ਹੇ ਮਗਹਰ ਪਿੰਡ ਵਿਚ ਕਬੀਰ ਜੀ ਦੀ ਕਬਰ ਤੇ ਸਮਾਧ ਦੋਵੇਂ ਹਨ। ਇਸ ਦੀ ਸਬੂਤੀ ਵਿਚ ਏਹ ਬਚਨ ਧਰਮਦਾਸ ਦਾ ਕਬੀਰ ਦੀ ਜਨਮਸਾਖੀ ਵਿਚ ਲਿਖਿਆ ਹੈ:*

*ਯਥਾ- ਚੌਦਾਂ ਸੌ ਪਚਪਨ ਮੈਂ ਭਾਈ। ਜੇਠ ਸੁਦੀ ਪੰਦ੍ਰਸ ਸੁਖਦਾਈ। ਪ੍ਰਗਟੇ ਪ੍ਰਭੁ ਕਬੀਰ ਗੁਸਾਈ। ਕਲਿਜੁਗ ਜੀਵ ਤਰਾਵਨ ਆਈ।*

*ਪੁਨਾ- ਪੰਦ੍ਰਾਂ ਸਏ ਪਛੜ੍ਹੇ ਕੀਆ ਮਗਹਰ ਕੋ ਗੌਨ। ਮਘਰ ਸੁਦੀ ਇਕਾਦਸੀ ਮਿਲੀ ਪੌਨ ਮੇ ਪੌਨ।*

*(ਤਵਾਰੀਖ ਗੁਰੂ ਖਾਲਸਾ, ਸਫਾ ੮੧)*

# ਸਲੋਕ ਭਗਤ ਕਬੀਰ ਜੀਉ ਕੇ ੧ੴ ਸਤਿਗੁਰ ਪ੍ਰਸਾਦਿ॥

ਜਿਸ ਤਰ੍ਹਾਂ ਪਿਛੇ ਮਰਯਾਦਾ ਰਖਦੇ ਆਏ ਹਨ, ਹਰ ਇਕ ਰਾਗ ਵਿਚ ਪਹਿਲੇ ਗੁਰਬਾਣੀ ਤੇ ਫਿਰ ਭਗਤ ਬਾਣੀ, ਉਸੇ ਮਰਯਾਦਾ ਅਨੁਸਾਰ ਪਹਿਲੇ ਸਹਸਕ੍ਰਿਤੀ ਕਥਨ ਕੀਤੀ ਹੈ ਤੇ ਹੁਣ ਕਬੀਰ ਜੀ ਦੇ ਸਲੋਕ ਵਰਣਨ ਕਰਦੇ ਹਨ। ਪਰ ਇਹ ਸਲੋਕ ਸਾਰੇ ਵੱਖੋ ਵੱਖ ਉਪਦੇਸ਼ ਵਾਲੇ ਆਉਣਗੇ, ਕਿਉਂਕਿ ਕੋਈ ਸਲੋਕ ਕਿਸੇ ਪ੍ਰਥਾਇ ਕੋਈ ਕਿਸੇ ਦੇ ਪ੍ਰਥਾਇ ਉਚਾਰਨ ਕੀਤਾ ਹੈ। ਇਹ ਸਲੋਕ ਕਈ ਤੇ ਦੋਹਰੇ ਦੀ ਚਾਲ ਅਨੁਸਾਰ ਹਨ ਤੇ ਕਈ ਦੋਹਰੇ ਤੋਂ ਬਾਹਰ ਭੀ ਹਨ।

**ਉਥਾਨਕਾ-** ਇਕ ਸਮੇਂ ਕਾਂਸ਼ੀ ਨਿਵਾਸੀ ਕਿਸੇ ਮੁਖੀ ਪੰਡਿਤ ਨੇ ਵਿਚਾਰਿਆ ਕਿ ਕਬੀਰ ਭਗਤ ਦਾ ਪ੍ਰਤਾਪ ਬੜਾ ਵੱਧ ਗਿਆ ਹੈ, ਇਸ ਦੀ ਸਿੱਖੀ ਸੇਵਕੀ ਵੀ ਬਹੁਤ ਹੋ ਗਈ ਹੈ, ਜੇਕਰ ਇਹ ਮੇਰਾ ਚੇਲਾ ਬਣ ਜਾਵੇ ਤਾਂ ਸਾਰੇ ਲੋਕ ਆਪੇ ਹੀ ਮੇਰੇ ਸੇਵਕ ਹੋ ਜਾਣਗੇ।

ਇਸ ਵਿਚਾਰ ਨੂੰ ਮੁੱਖ ਰੱਖ ਕੇ ਉਸ ਪੰਡਿਤ ਨੇ ਕਬੀਰ ਜੀ ਨੂੰ ਆ ਕੇ ਕਿਹਾ-ਭਗਤ ਜੀ! ਤੁਸੀਂ ਸਾਡੇ ਪਾਸੋਂ ਮਾਲਾ ਲੈ ਲਓ ਤੇ ਇਸ ਨੂੰ ਫੇਰਿਆ ਕਰੋ (ਕਿਉਂਕਿ ਪਿਛਲੇ ਸਮੇਂ ਦਾ ਇਹ ਰਿਵਾਜ ਸੀ ਕਿ ਜਿਹੜਾ ਕੋਈ ਕਿਸੇ ਨੂੰ ਮਾਲਾ ਫੜਾਉਂਦਾ ਸੀ ਉਹ ਗੁਰੂ ਅਖਵਾਉਂਦਾ ਸੀ ਤੇ ਲੈਣ ਵਾਲਾ ਚੇਲਾ, ਨਾਲੇ ਮਾਲਾ ਦੁਆਰੇ ਸਿਮਰਨ ਦਾ ਚੌਥਾ ਹਿੱਸਾ ਫਲ ਮਾਲਾ ਦੇਣ ਵਾਲੇ ਨੂੰ ਮਿਲਦਾ ਮੰਨਿਆਂ ਜਾਂਦਾ ਸੀ।)

ਇਸ ਪ੍ਰਕਾਰ ਜਦ ਬ੍ਰਾਹਮਣ ਨੇ ਕਬੀਰ ਜੀ ਨੂੰ ਮਾਲਾ ਲੈਣ ਵਾਸਤੇ ਬਹੁਤ ਵਾਰੀ ਕਿਹਾ ਤਾਂ ਅੱਗੋਂ ਕਬੀਰ ਜੀ ਨੇ ਆਖਿਆ-

## ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥

ਹੇ ਪੰਡਿਤ ਜੀ! ਮੇਰੀ ਸਿਮਰਨੀ* = ਮਾਲਾ** ਤਾਂ ਅੱਗੇ ਹੀ ਮੇਰੇ ਪਾਸ ਹੈ, ਜੋ ਜ਼ਬਾਨ ਉਪਰ ਅੱਠੇ ਪਹਿਰ ਰਾਮ ਨਾਮ ਜਪਣਾ ਹੈ।

*ਯਥਾ-* ਹਰਿ ਹਰਿ ਅਖਰ ਦੁਇ ਇਹ ਮਾਲਾ॥ ਜਪਤ ਜਪਤ ਭਏ ਦੀਨ ਦਇਆਲਾ॥੧॥

*(ਆਸਾ ਮਹਲਾ ੫, ਪੰਨਾ ੩੮੮)*

*ਅਥਵਾ-* ਰਸਨਾ ਊਪਰਿ= ਰਸਨਾ ਆਦਿਕ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਜੋ ਉਪ੍ਰਾਮ ਹੋਣਾ ਹੈ, ਏਹੀ ਰਾਮ

---

**ਸੰਪ੍ਰਦਾਈ ਗਿਆਨੀ ਸਿਮਰਨੀ ਦਾ ਅਰਥ ਮਾਲਾ ਕਰਦੇ ਆਏ ਹਨ, ਪਰ ਕਈ ਲੋਕ ਅਠੋਤਰੀ ਮਾਲਾ ਦੇ ਚੌਥੇ ਹਿੱਸੇ ਨੂੰ ਭਾਵ ੨੭ ਮਣਕਿਆਂ ਵਾਲੇ ਨੂੰ ਸਿਮਰਨੀ ਆਖਦੇ ਹਨ। ਜਿਵੇਂ ਆਮ ਲੋਕ ੨੭ ਮਣਕਿਆਂ ਵਾਲੇ ਨੂੰ ਸਿਮਰਨਾ ਕਹਿੰਦੇ ਹਨ। (ਰਹੋ ਵਿਚਾਰ)*

***ਬਾਹਰਲੀ ਮਾਲਾ ਕਿਆ ਹੈ? ਇਸ ਸਬੰਧੀ ਜੱਲ੍ਹਣ ਨੇ ਇਸ ਤਰ੍ਹਾਂ ਲਿਖਿਆ ਹੈ-*

*ਨਿੱਕੇ ਹੋਏ ਢੱਗੇ ਚਾਰੇ, ਵੱਡੇ ਹੋਏ ਹਲ ਵਾਹਿਆ।*
*ਬੁੱਢੇ ਹੋਏ ਮਾਲਾ ਫੜ ਲਈ, ਰੱਬ ਦਾ ਉਲਾਂਭਾ ਲਾਹਿਆ।*
*ਵੱਡਾ ਕਿੱਕਰ ਵੱਢ ਕੇ, ਜਪਮਾਲ ਬਣਾਯਾ।*
*ਉੱਚੇ ਟਿੱਬੇ ਬੈਠ ਕੇ, ਠਾਹ ਠਾਹ ਵਜਾਯਾ।*
*ਲੋਕਾਂ ਦੀਆਂ ਜਪਮਾਲੀਆਂ, ਜੱਲ੍ਹਣ ਦਾ ਜਪਮਾਲ।*
*ਸਾਰੀ ਉਮਰ ਜਪੇਦਿਆਂ, ਇਕ ਨਾ ਖੁਥਾ ਵਾਲ।*

*(ਹੰਸ ਚੋਗ ਵਿਚ ਲਿਖਿਆ ਹੈ: ਪਰਮੇਸ਼ਰ ਵਿਚ ਮਾਯਾ ਵਾਲ ਦੀ ਤਰ੍ਹਾਂ ਹੈ, ਉਸ ਮਾਯਾ ਦੀ ਇੱਛਾ ਨਾ ਮੋਈ। ਫੇਰ ਇਹ ਭੀ ਕਿਹਾ ਹੈ- ਕਿਆਂ ਕਰੂੰ ਤਸਬੀ, ਕਿਆ ਕਰੂੰ ਮਾਲਾ। ਮਨ ਮਾਲਾ ਭਇਓ ਹੈ ਮੇਰਾ।*

ਨਾਮ ਨੂੰ ਸਿਮਰਨ ਵਾਲੀ ਜਪ ਮਾਲਾ ਹੈ। ਅਥਵਾ- ਰਸਨਾ= ਰਸਾਂ ਤੋਂ ਜਿਹੜਾ ਉਪ੍ਰਾਮ ਹੋਣਾ ਹੈ ਤੇ ਜੋ ਰਾਮ ਰਾਮ ਜਪਣਾ ਹੈ, ਏਹੀ ਮਾਲਾ ਹੈ। ਇਸ ਤਰ੍ਹਾਂ ਦੀ ਮਾਲਾ-

## ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥ ੧ ॥

ਪ੍ਰਭੂ ਦੇ ਜੋ ਸਾਰੇ ਭਗਤ ਜਨ ਹਨ ਤਾ ਕੋ= ਉਨ੍ਹਾਂ ਨੂੰ ਆਦਿ ਜੁਗਾਦੀ= ਸਦਾ ਸਦਾ ਸੁਖਾਂ ਵਿਚ ਬਿਸ੍ਰਾਮੁ= ਇਸਥਿਤ ਕਰਨ ਵਾਲੀ ਹੈ।

ਅਥਵਾ-ਆਦਿ ਜੁਗਾਦੀ= ਆਦਲਾ ਜੁਗੁ-ਸਤਜੁਗ ਵਿਚ ਧਰੂਅ ਪ੍ਰਹਿਲਾਦ, ਤਰੇਤੇ ਵਿਚ ਹੰਨੂੰਮਾਨ, ਦੁਆਪੁਰ ਵਿਚ ਬਿਦਰ ਆਦਿ ਤੇ ਕਲਜੁਗ ਵਿਚ ਨਾਮਦੇਵ ਆਦਿਕ ਜੋ ਭਗਤ ਹੋਏ ਹਨ ਉਨ੍ਹਾਂ ਸਾਰਿਆਂ ਭਗਤਾਂ ਨੂੰ ਇਹ ਸਿਮਰਨੀ* ਸੁਖਾਂ ਵਿਚ ਇਸਥਿਤ ਕਰਨ ਵਾਲੀ ਹੈ॥੧॥

## ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥

ਕਬੀਰ ਜੀ ਆਖਦੇ ਹਨ-ਇਸ ਵਿਚ ਕੋਈ ਝੂਠ ਨਹੀਂ, ਸਚਮੁੱਚ ਹੀ ਮੇਰੀ ਜੁਲਾਹਾ ਜਾਤੀ ਕਉ= ਨੂੰ ਸਭ ਕੋਈ ਹੱਸਣ ਵਾਲਾ ਹੈ। ਭਾਵ ਜਿਨ੍ਹਾਂ ਵੇਦਾਂਤੀਆਂ ਨੇ ਦਸ ਜੁਲਾਹਿਆਂ ਦੀ ਮਾਰੂ ਥਲ ਦੀ ਨਦੀ ਤੋਂ ਪਾਰ ਹੋਣ ਦੀ ਸਾਖੀ ਦੁਆਰਾ ਸੰਸਾਰ ਨੂੰ ਤਿੰਨ ਕਾਲ ਅਸੱਤ ਮੰਨਿਆਂ ਹੈ, ਉਹ ਵੇਦਾਂਤੀ ਲੋਕ ਹੱਸਣ ਵਾਲੇ ਹਨ।

---

*ਨੋਟ- ੨੭ ਨਛੱਤ੍ਰਾਂ ਤੋਂ ੨੭ ਮਣਕਿਆਂ ਦਾ ਸਿਮਰਨਾ ਬਣਿਆ ਅਤੇ ਇਕ ਇਕ ਨਛੱਤ੍ਰ ਦੇ ਚਾਰ ਚਾਰ ਭਾਗ ਹਨ। ਸਤਾਈ ਚੌਕਾ ੧੦੮ ਹੈ ਏਸੇ ਕਰਕੇ ੧੦੮ ਮਣਕਿਆਂ ਦੀ ਅਠੋਤਰੀ ਮਾਲਾ ਬਣੀ ਹੈ।*

*ਅਥਵਾ- ਬਾਰਾਂ ਰਾਸਾਂ ਹਨ, ਇਕ ਇਕ ਰਾਸ ਦੇ ਨੌਂ ਨੌਂ ਅੱਖਰ ਹਨ। ਬਾਰੋ ਨਾਇਆਂ ੧੦੮ ਹੁੰਦਾ ਹੈ ਉਸ ਤੋਂ ੧੦੮ ਮਣਕਿਆਂ ਦੀ ਮਾਲਾ ਬਣੀ ਹੈ।*

*ਮੁਸਲਮਾਨਾਂ ਦੀ ਮਾਲਾ (ਤਸਬੀ) ਖੁਦਾ ਦੇ ੯੯ ਗੁਣ ਵਾਚਕ ਹੈ ਤੇ ਇਕ ਖਾਸ ਨਾਉਂ ਅੱਲਾ ਜਪਣ ਲਈ ੧੦੦ ਮਣਕਿਆਂ ਦੀ ਮਾਲਾ (ਤਸਬੀ) ਹੋਇਆ ਕਰਦੀ ਹੈ। ਗੁਣਾਂ ਦਾ ਵੇਰਵਾ ਮਹਾਨ ਕੋਸ਼ ਦੇ ੪੨੬ ਪੰਨੇ ਤੋਂ ਪੜ੍ਹੋ।*

*ਮਾਲਾ ਤਸਬੀ ਤੋੜਿ ਕੈ ਜਿਉ ਸਉ ਤਿਵੈ ਅਠੋਤਰੁ ਲਾਇਆ। (ਭਾਈ ਗੁਰਦਾਸ, ਵਾਰ ੩੯/੧੧)*

*ਕਈ ਮੁਸਲਮਾਨ ਇਮਾਮ (ਮੇਰੂ) ਮਣਕੇ ਸਮੇਤ ੧੦੧ ਮਣਕੇ ਦੀ ਤਸਬੀ ਰੱਖਦੇ ਹਨ।*

*ਈਸਾਈਆਂ ਦੀ ਮਾਲਾ "ਰੋਜਰੀ" ਡੇਢ ਸੌ ਕਾਠ ਦੇ ਮਣਕਿਆਂ ਦੀ ਹੁੰਦੀ ਹੈ, ਹਰ ਇਕ ਦਸ ਛੋਟੇ ਮਣਕਿਆਂ ਪਿਛੋਂ ਇਕ ਵੱਡਾ ਮਣਕਾ ਹੁੰਦਾ ਹੈ। ਇਸ ਤਰ੍ਹਾਂ ੧੩੫ ਛੋਟੇ ਅਤੇ ੧੫ ਵੱਡੇ ਮਣਕੇ ਹੁੰਦੇ ਹਨ। ਛੋਟੇ ਮਣਕਿਆਂ ਤੇ "ਧਨਜ ਮੇਰੀ" ਅਤੇ ਵੱਡੇ ਮਣਕਿਆਂ ਉਤੇ "ਸਾਡਾ ਪਿਤਾ" ਜਾਪ ਹੁੰਦਾ ਹੈ।*

*ਪਚਵੰਜਾ ਮਣਕੇ ਦੀ ਮਾਲਾ ਭੀ ਈਸਾਈ ਰਖਦੇ ਹਨ, ਜਿਸ ਦਾ ਨਾਮ ਚੈਪਲੇਟ ਹੈ, ਇਸ ਵਿਚ ਪੰਜਾਹ ਛੋਟੇ ਤੇ ਪੰਜ ਵੱਡੇ ਮਣਕੇ ਹੁੰਦੇ ਹਨ। ਉਨ੍ਹਾਂ ਉਤੇ ਨਾਮ ਸਿਮਰਨ ਦੀ ਉਹੀ ਰੀਤੀ ਹੈ ਜੋ ਡੇਢ ਸੌ ਮਣਕੇ ਦੀ ਮਾਲਾ ਪਰ ਹੈ। ਰੋਮਨ ਕੈਥੋਲਿਕ ਮਤ ਦੇ ਈਸਾਈਆਂ ਵਿਚ ਜਪਮਾਲਾ ਦਾ ਵਿਸ਼ੇਸ਼ ਪ੍ਰਚਾਰ ਹੈ।*

*ਜੈਨੀਆਂ ਦੀ ਮਾਲਾ ੧੧੧ ਮਣਕਿਆਂ ਦੀ ਹੁੰਦੀ ਹੈ।*

*ਸਿੱਖ ਧਰਮ ਵਿਚ ਗਿਣਤੀ ਦੀ ਕੋਈ ਲੋੜ ਨਹੀਂ, ਹਿਰਦੇ ਵਿਚ ਜਪੇ।*

*ਯਥਾ- ਹਰਿ ਮਾਲਾ ਉਰ ਅੰਤਰਿ ਧਾਰੈ॥ ਜਨਮ ਮਰਣ ਕਾ ਦੂਖੁ ਨਿਵਾਰੈ॥੨॥*
*ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ॥ ਸੋ ਜਨੁ ਇਤ ਉਤ ਕਤਹਿ ਨ ਡੋਲੈ॥੩॥ (ਪੰਨਾ ੩੮੮)*

*ਤਥਾ- ਹਿਰਦੈਂ ਜਪਨੀ ਜਪਉ ਗੁਣਤਾਸਾ॥ (ਪੰਨਾ ੮੪੧)*

*ਤਥਾ- ਜਪਿ ਜਨੁ ਸਦਾ ਸਦਾ ਦਿਨੁ ਰੈਣੀ॥*
*ਸਭ ਤੇ ਊਚ ਨਿਰਮਲ ਇਹ ਕਰਣੀ॥ (ਪੰਨਾ ੨੮੩)*

*ਹਜ਼ਰਤ ਮੁਹੰਮਦ ਸਾਹਿਬ ਨੇ ਤਸਬੀ ਕਦੇ ਨਹੀਂ ਵਰਤੀ, ਮੁਸਲਮਾਨਾਂ ਵਿਚ ਇਸ ਦਾ ਪ੍ਰਚਾਰ ਬੋਧ ਮੱਤ ਦੇ ਫਕੀਰਾਂ ਤੋਂ ਚੱਲਿਆ ਹੈ। ਵਹਾਬੀ ਮੁਸਲਮਾਨ ਹੁਣ ਭੀ ਤਸਬੀ ਨਹੀਂ ਰੱਖਦੇ, ਉਹ ਉਂਗਲੀਆਂ ਉਪਰ ਖੁਦਾ ਦੇ ਨਾਮ ਗਿਣ ਲੈਂਦੇ ਹਨ।*

## ਪਹਿਲੀ ਸਾਖੀ— ਦਸ ਜੁਲਾਹਿਆਂ ਦੀ

ਇਕ ਪਿੰਡ ਵਿਚ ਦਸ ਜੁਲਾਹੇ ਰਹਿੰਦੇ ਸਨ, ਉਹਨਾਂ ਨੂੰ ਉਂਜ ਵੀ ਕੁਝ ਕੰਮ-ਕਾਰ ਦਾ ਘਾਟਾ ਹੀ ਰਹਿੰਦਾ ਸੀ, ਪਰ ਬਾਰਸ਼ ਦੇ ਦਿਨਾਂ ਵਿਚ ਤਾਂ ਖੱਡੀਆਂ ਪਾਣੀ ਨਾਲ ਭਰ ਜਾਣ ਕਾਰਨ ਉੱਕੇ ਹੀ ਭੁੱਖੇ ਮਰਨ ਲੱਗ ਪਏ। ਸਾਰਿਆਂ ਨੇ ਸਲਾਹ ਕਰ ਕੇ ਕੰਮ-ਕਾਰ ਦੀ ਭਾਲ ਵਿਚ ਬਾਹਰ ਜਾਣ ਦੀ ਤਿਆਰੀ ਕਰ ਲਈ। ਅੱਗੇ ਇਕ ਰੇਤੇ ਦੀ ਨਦੀ ਮਾਰੂ ਅਸਥਲ ਦੇ ਕਾਰਨ ਪਾਣੀ ਵਾਂਗ ਚਮਕਣ ਲੱਗੀ ਦੂਰੋਂ ਹੀ ਦੇਖ ਕੇ ਇਹਨਾਂ ਆਪਸ ਵਿਚ ਵਿਚਾਰ ਕਰ ਕੇ ਆਪੋ ਆਪਣੇ ਕੱਪੜੇ ਲਾਹ ਲਏ ਅਤੇ ਡੁੱਬ ਜਾਣ ਦਾ ਭੈ ਕਰ ਕੇ ਇਕ ਦੂਜੇ ਦਾ ਹੱਥ ਫੜ ਕੇ ਪਾਰ ਹੋਣ ਲੱਗੇ। ਪਰ ਫੇਰ ਵੀ ਦੂਜੇ ਪਾਸੇ ਜਾ ਕੇ ਇਨ੍ਹਾਂ ਵਿਚਾਰ ਕੀਤੀ ਕਿ ਆਪਾਂ ਆਪਣੇ ਬੰਦੇ ਤਾਂ ਗਿਣ ਲਈਏ, ਮਤਾਂ ਕੋਈ ਏਸ ਵਿਚ ਡੁੱਬ ਤਾਂ ਨਹੀਂ ਗਿਆ?

ਜਦੋਂ ਸਾਰੇ ਹੀ ਵਾਰੋ ਵਾਰੀ ਗਿਣਨ ਲੱਗੇ ਪਰ ਆਪਣੇ ਆਪ ਨੂੰ ਕੋਈ ਨਾ ਗਿਣੇ ਇਸ ਕਰ ਕੇ ਗਿਣਤੀ ਵਿਚ ਨੌਂ ਹੀ ਨਿਕਲਨ ਇਹ ਨਿਸਚਾ ਕਰਕੇ ਕਿ ਸਾਡਾ ਇਕ ਸਾਥੀ ਇਸ ਨਦੀ ਵਿਚ ਡੁੱਬ ਗਿਆ ਹੈ ਸਾਰੇ ਹੀ ਰੋਣ ਪਿੱਟਣ ਲੱਗ ਪਏ। ਪਾਸ ਹੀ ਇਕ ਜ਼ਿਮੀਂਦਾਰ ਖੇਤ ਵਿਚ ਹਲ ਚਲਾਉਂਦਾ ਸੀ, ਇਹਨਾਂ ਦੇ ਰੋਣ ਦੀ ਅਵਾਜ਼ ਨੂੰ ਸੁਣ ਕੇ ਉਸ ਨੇ ਕੋਲ ਆ ਕੇ ਰੋਣ ਦਾ ਕਾਰਨ ਪੁਛਿਆ ਤਾਂ ਇਹਨਾਂ ਨੇ ਆਪਣੇ ਇਕ ਸਾਥੀ ਦੇ ਡੁੱਬ ਜਾਣ ਦਾ ਕਾਰਨ ਦੱਸਿਆ। ਜੱਟ ਨੇ ਕਿਹਾ- "ਜੇ ਕੋਈ ਤੁਹਾਡੇ ਦਸ ਆਦਮੀ ਪੂਰੇ ਕਰ ਦੇਵੇ ਤਾਂ ਇਸ ਦੇ ਬਦਲੇ ਵਿਚ ਤੁਸੀਂ ਉਸ ਨੂੰ ਕੀ ਦੇਵੋਗੇ?" ਉਹ ਕਹਿਣ ਲੱਗੇ- ਅਸੀਂ ਸਾਰੇ ਉਸ ਦਾ ਇਕ ਮਹੀਨਾ ਬਿਨਾਂ ਮਜ਼ਦੂਰੀ ਦੇ ਕੰਮ ਕਰਾਂਗੇ ਤਾਂ ਉਸ ਜ਼ਿਮੀਂਦਾਰ ਨੇ ਉਹਨਾਂ ਦਸਾਂ ਨੂੰ ਇਕ ਪਾਲ ਵਿਚ ਬਿਠਾ ਕੇ ਉਹੋ ਹੀ ਬਲਦ ਹੱਕਣ ਵਾਲਾ ਛਾਂਟਾ ਹੱਥ ਵਿਚ ਲੈ ਕੇ ਪਹਿਲੇ ਦੀ ਪਿੱਠ ਵਿਚ ਮਾਰ ਕੇ ਕਿਹਾ- ਇਕ।"ਫੇਰ ਦੂਜੇ ਦੇ ਮਾਰ ਕੇ ਕਿਹਾ- ਦੋ।' ਇਸੇ ਤਰ੍ਹਾਂ ਦਸਵੇਂ ਦੇ ਮਾਰ ਕੇ ਕਿਹਾ- ਦਸ।' ਉਹ ਬੜੇ ਖੁਸ਼ ਹੋਏ ਕਿ ਸਾਡੇ ਸਾਰੇ ਬੰਦੇ ਪੂਰੇ ਹੋ ਗਏ ਹਨ ਸੋ ਉਹ ਆਪਣੇ ਕੀਤੇ ਇਕਰਾਰ ਅਨੁਸਾਰ ਜ਼ਿਮੀਂਦਾਰ ਦੇ ਨਾਲ ਚੱਲ ਪਏ।

ਜ਼ਿਮੀਦਾਰ ਨੇ ਘਰ ਲਿਜਾ ਕੇ ਉਹਨਾਂ ਦਸਾਂ ਨੂੰ ਰੰਬੇ ਦੇ ਕੇ ਕਪਾਹ ਦੀ ਗੋਡੀ ਕਰਨ ਵਾਸਤੇ ਬਾਹਰ ਖੇਤ ਵਿਚ ਭੇਜ ਦਿੱਤਾ। ਕਪਾਹ ਦੇ ਪੱਤੇ ਦੇਖ ਕੇ ਜੁਲਾਹੇ ਬੜੇ ਹੈਰਾਨ ਹੋਏ, ਉਸ ਜਗ੍ਹਾ ਡੀਲਾ, ਖੱਬਲ ਤੇ ਕਾਹੀ ਆਦਿਕ ਘਾਹ ਹੀ ਖੜਾ ਸੀ। ਉਹਨਾਂ ਨੇ ਕਿਹਾ- ਡੀਲਾ ਸਾਡਾ ਕਬੀਲਾ, ਕਾਹੀ ਸਾਡੀ ਜੁਲਾਹੀ, ਖੱਬਲ ਸਾਡਾ ਟੱਬਰ, ਪਰ ਇਹ ਪੱਤਿਆਂ ਵਾਲੀ ਕਿਉਂ ਆਈ? ਭਾਵ ਪੱਤਿਆਂ ਵਾਲੀ ਕਪਾਹ ਕਿਉਂ ਆਈ ਹੈ।

ਇਹ ਆਖ ਕੇ ਘਾਹ ਦੀ ਬਜਾਏ ਸਾਰੀ ਕਪਾਹ ਪੁੱਟ ਸੁੱਟੀ। ਜਦੋਂ ਜ਼ਿਮੀਂਦਾਰ ਉਨ੍ਹਾਂ ਪਾਸ ਪੁੱਜਾ ਤਾਂ ਇਹ ਤੱਕ ਕੇ ਬੜਾ ਹੈਰਾਨ ਹੋ, ਗੁੱਸੇ ਨਾਲ ਪੁੱਛਣ ਲੱਗਾ, ਉਏ ਪਾਵਲੀਓ! ਇਹ ਕੀ ਕੀਤਾ ਜੇ? ਤਾਂ ਉਹਨਾਂ ਏਹੋ ਹੀ ਉਤਰ ਦਿੱਤਾ :-ਕਾਹੀ ਸਾਡੀ ਜੁਲਾਹੀ, ਖੱਬਲ ਸਾਡਾ ਟੱਬਰ, ਡੀਲਾ ਸਾਡਾ ਕਬੀਲਾ, ਪਰ ਇਹ ਪੱਤਿਆਂ ਵਾਲੀ ਕਿਉਂ ਆਈ? ਜ਼ਿਮੀਂਦਾਰ ਸਬਰ ਤੇ ਗੁੱਸੇ ਦਾ ਘੁੱਟ ਭਰ ਕੇ ਚੁੱਪ ਕਰ ਰਿਹਾ। ਫੇਰ ਦੂਜੇ ਦਿਨ ਉਸ ਨੇ ਇਹਨਾਂ ਨੂੰ ਬਾਲਣ ਲਿਆਉਣ ਵਾਸਤੇ ਇਕ ਗੱਡਾ ਦਿੱਤਾ। ਸਾਰੇ ਗੱਡੇ ਵਿਚ ਬੈਠ ਕੇ ਚੱਲ ਪਏ। ਰਾਹ ਵਿਚ ਗੱਡਾ ਰੀਂ ਰੀਂ ਕਰਨ ਲੱਗਿਆ ਤੇ ਧੁੱਪ ਨਾਲ ਕਿੱਲ, ਪਤੀਆਂ ਤੱਤੇ ਹੋ ਗਏ। ਉਹਨਾਂ ਵਿਚਾਰ ਕੀਤੀ ਕਿ ਗੱਡੇ ਨੂੰ ਬੁਖਾਰ ਹੋ ਗਿਆ ਹੈ, ਇਸ ਕਰ ਕੇ ਵਿਚਾਰਾ ਰੋਂਦਾ ਹੈ।

ਥੋੜੀ ਦੂਰ ਜਾ ਕੇ ਰੀਂ ਰੀਂ ਦੀ ਅਵਾਜ਼ ਬੰਦ ਹੋ ਗਈ ਤਾਂ ਉਹਨਾਂ ਜਾਤਾ ਹੁਣ ਗੱਡਾ ਮਰ ਗਿਆ ਹੈ। ਇਹ ਵਿਚਾਰ ਕੇ ਉਹਨਾਂ ਨੇ ਬਾਲਣ ਇੱਕਠਾ ਕਰ ਕੇ ਉਸ ਗੱਡੇ ਦੇ ਉਪਰ ਪਾ ਕੇ ਉਸ ਨੂੰ ਅੱਗ ਲਾ ਦਿੱਤੀ, ਜਦ ਉਹ ਸੜ ਕੇ ਸੁਆਹ ਹੋ ਗਿਆ ਤਾਂ ਕੁਝ ਚਿਰ ਤੋਂ ਪਿਛੋਂ ਉਸ ਦੇ ਕਿੱਲ ਪੱਤੀਆਂ ਕੱਪੜੇ ਵਿਚ ਬੰਨ੍ਹ ਕੇ

ਜੱਟ ਦੇ ਘਰ ਨੂੰ ਰੋਂਦੇ ਤੁਰ ਪਏ।

ਅੱਗੇ ਜ਼ਿਮੀਂਦਾਰ ਬੂਹੇ ਵਿਚ ਖੜਾ ਬਾਲਣ ਦੀ ਉਡੀਕ ਕਰ ਰਿਹਾ ਸੀ, ਰੋਂਦੇ ਆਉਂਦਿਆਂ ਨੂੰ ਦੇਖ ਕੇ ਪੁਛਿਆ, ਗੱਡਾ ਕਿਥੇ ਹੈ? ਇਹਨਾਂ ਵਿਚੋਂ ਇਕ ਬੋਲਿਆ- ਚੌਧਰੀ ਜੀ! ਕੀ ਦੱਸੀਏ ਰਸਤੇ ਵਿਚ ਜਾਂਦਿਆਂ ਜਾਂਦਿਆਂ ਗੱਡੇ ਨੂੰ ਬੁਖਾਰ ਹੋ ਗਿਆ ਸੀ, ਵਿਚਾਰ ਥੋੜਾ ਚਿਰ ਰੋਂਦਾ ਰਿਹਾ ਫਿਰ ਉਸ ਦਾ ਦੇਹਾਂਤ ਹੋ ਗਿਆ, ਪਰ ਤੁਸੀਂ ਕੋਈ ਫ਼ਿਕਰ ਨਾ ਕਰਨਾ ਅਸੀਂ ਉਸ ਦਾ ਸਸਕਾਰ ਵੀ ਕਰ ਦਿੱਤਾ ਹੈ ਤੇ ਫੁੱਲ ਵੀ ਚੁਣ ਲਿਆਂਦੇ ਹਨ ਆਪ ਜੀ ਨੇ ਉਹਨਾਂ ਨੂੰ ਗੰਗਾ ਜੀ ਵਿਖੇ ਪੁਚਾਉਣ ਦੀ ਖੇਚਲ ਕਰਨੀ ਤਕਦੀਰ ਅੱਗੇ ਤਦਬੀਰ ਦਾ ਕੋਈ ਜ਼ੋਰ ਨਹੀਂ ਚਲਦਾ। ਪੰਜਾਂ ਦਸਾਂ ਰੁਪਿਆ ਦਾ ਕੋਈ ਖਿਆਲ ਨਾ ਕਰਨਾ। ਇਸ ਸੁਣ ਕੇ ਜੱਟ ਨੂੰ ਬੜਾ ਗੁੱਸਾ ਆਇਆ ਤੇ ਕਹਿਣ ਲੱਗਾ ਮੰਦ ਭਾਗੀਓ! ਇਸੀ ਵੇਲੇ ਹੀ ਮੇਰੇ ਘਰੋਂ ਨਿਕਲ ਜਾਉ। ਮੈਨੂੰ ਏਹੋ ਜਿਹੇ ਨੌਕਰਾਂ ਦੀ ਕੋਈ ਲੋੜ ਨਹੀਂ। ਇਸ ਤਰ੍ਹਾਂ ਦੀਆਂ ਗੱਲਾਂ ਕਰਨ ਕਰ ਕੇ ਜੁਲਾਹਿਆਂ ਨੂੰ ਸਭ ਕੋਈ ਹੱਸਦਾ ਹੈ।

## ਦੂਜੀ ਸਾਖੀ—ਜੁਲਾਹੇ ਦੀ ਜੋ ਪਠਾਣ ਪਾਸ ਨੌਕਰ ਸੀ

ਇਕ ਜੁਲਾਹਾ ਕਿਸੇ ਅਮੀਰ ਪਠਾਣ ਦਾ ਨੌਕਰ ਸੀ, ਉਹ ਆਪਣੇ ਮਾਲਕ ਨਾਲ ਗਰਮੀ ਦੀ ਮੌਸਮ ਵਿਚ ਉਸ ਦੇ ਸੌਹਰੇ ਘਰ ਗਿਆ ਅੱਗੇ ਉਹਨਾਂ ਆਪਣੇ ਜਵਾਤਰੇ ਪਠਾਣ ਦਾ ਬੜਾ ਸੁਆਗਤ ਕੀਤਾ। ਰਾਤ ਨੂੰ ਮਕਾਨ ਦੀ ਛੱਤ ਉਪਰ ਪਾਣੀ ਛਿਣਕਾ ਕੇ ਉਪਰ ਨਿਵਾਰੀ ਪਲੰਘ ਵਿਛਾ ਦਿੱਤਾ। ਮੱਛਰ ਦਾਨੀ ਲਾ ਕੇ ਮਲਮਲ ਦੀ ਚਾਦਰ ਪਾਸ ਰੱਖ ਦਿੱਤੀ ਤੇ ਜੁਲਾਹੇ ਵਾਸਤੇ ਮੁੰਝ ਦੀ ਟੁੱਟੀ ਜਿਹੀ ਮੰਜੀ ਪਠਾਣ ਤੋਂ ਕੁਝ ਦੂਰੀ 'ਤੇ ਡਾਹ ਦਿੱਤੀ। ਗਰਮੀ ਹੋਣ ਦੇ ਕਾਰਨ ਪਠਾਣ ਨੇ ਇਸ ਨੂੰ ਪੱਖਾ ਕਰਨ ਵਾਸਤੇ ਪਾਸ ਸੱਦਿਆ। ਇਹ ਦਿਨ ਦਾ ਥਕਿਆ ਤੇ ਗਰਮੀ ਦਾ ਸਤਾਇਆ ਉਪਰੋਂ ਨੀਂਦਰ ਨੇ ਡਾਢਾ ਜ਼ੋਰ ਪਾਇਆ ਪਰ ਨਾਂਹ ਨਾ ਕਰ ਸਕਿਆ, ਮਜਬੂਰਨ ਪੱਖਾ ਲੈ ਕੇ ਪਠਾਣ ਨੂੰ ਝੱਲਣ ਲੱਗਾ। ਠੰਢੀਂ ਹਵਾ ਦੇ ਰੁਮਕੇ ਨਾਲ ਥੱਕੇ ਪਠਾਣ ਨੂੰ ਗਾਹੜੀ ਨੀਂਦਰ ਆ ਗਈ ਏਧਰੋਂ ਵਿਚਾਰਾ ਜੁਲਾਹਾ ਬੜਾ ਸੋਚੀਂ ਪਿਆ ਪੱਖਾ ਕਰੀ ਜਾਂਦਾ ਹੈ, ਕਿ ਦੇਖੋ ਅਲਾ ਤਾਅਲਾ ਵੀ ਬੜਾ ਡਾਢਾ ਹੈ ਇਸ ਨੂੰ ਕਿਤਨੇ ਸੁਖ ਬਖਸ਼ੇ ਹਨ ਤੇ ਮੈਂ ਕਿਤਨਾ ਗਰੀਬ ਤੇ ਮੁਥਾਜ ਹਾਂ।

ਕਦੇ ਏਹੋ ਜੇਹਾ ਦਿਨ ਮੇਰੇ ਤੇ ਵੀ ਖੁਦਾ ਲਿਆਵੇਗਾ, ਜਦ ਮੈਂ ਵੀ ਆਪਣੇ ਸੌਹਰੇ ਘਰ ਮਕਾਨ ਤੇ ਛਿੜਕੇ ਥਾਂ ਵਿਚ ਮੰਜਾ ਡਾਹ ਕੇ ਸੌਂਵਾਂਗਾ। ਏਹੋ ਜਿਹੀ ਲੰਮੀ ਵਿਚਾਰ ਵਿਚ ਬਾਰਾਂ ਵੱਜ ਗਏ। ਖੁਦਾ ਨੇ ਇਸ ਦੀ ਮਦਦ ਕੀਤੀ, ਹਵਾ ਚਲ ਪਈ। ਇਸ ਨੇ ਵੀ ਸੱਖ ਦਾ ਸਾਹ ਲਿਆ ਤੇ ਆਪਣੀ ਟੁੱਟੀ ਮੰਜੀ ਤੇ ਜਾ ਸੁੱਤਾ।

ਪਠਾਣ ਵਾਂਗੂ ਇਹ ਵੀ ਆਪਣੇ ਸੌਹਰੇ ਘਰ ਜਾ ਕੇ ਏਹੋ ਜੇਹੀ ਖਾਤਰ ਕਰਵਾਣੀ ਚਾਹੁੰਦਾ ਹੈ ਸੋ ਸਮਾਂ ਬੀਤਦਿਆਂ ਦੇਰ ਨਹੀਂ ਲੱਗਦੀ। ਅਗਲੇ ਚੜ੍ਹਦੇ ਸਿਆਲ ਇਸ ਦੀ ਮੰਗਣੀ ਹੋ ਗਈ ਤੇ ਨਾਲ ਹੀ ਨਿਕਾਹ ਪੜ੍ਹਿਆ ਗਿਆ, ਦੂਜੀ ਵਾਰ ਚੜ੍ਹਦੇ ਪੋਹ ਵਹੁਟੀ ਲੈਣ ਵਾਸਤੇ ਜਦ ਇਹ ਸੌਹਰੀਂ ਗਿਆ ਤੇ ਇਸ ਦੇ ਮਨ ਵਿਚ ਪਠਾਣ ਵਾਂਗੂ ਪਾਣੀ ਨਾਲ ਤਰ ਕੀਤੀ ਛੱਤ ਤੇ ਰਾਤ ਨੂੰ ਸੌਣ ਵਾਸਤੇ ਕਾਫੀ ਚਿਰ ਤੋਂ ਹੀ ਤਾਂਘ ਲੱਗੀ ਹੋਈ ਸੀ, ਪਰ ਅੱਜ ਸੌਹਰੇ ਘਰ ਦੇ ਨਿੱਘੇ ਸੁਆਗਤ ਨੇ ਉਸ ਪਠਾਣ ਦੀ ਯਾਦ ਅੱਗੇ ਲੈ ਆਂਦੀ। ਸਰਦੀ ਕਰ ਕੇ ਸੌਹਰਿਆਂ ਨੇ ਰਾਤ ਨੂੰ ਪਿਛਲੀ ਕੋਠੜੀ ਵਿਚ ਇਸ ਦਾ ਮੰਜਾ ਡਾਹ ਕੇ ਉਪਰ ਲੇਫ ਰਖਵਾ ਦਿੱਤਾ, ਪਰ ਇਹ ਦੇਖ ਕੇ ਕਹਿਣ ਲੱਗਾ ਕਿ ਮੈਂ ਤਾਂ ਬਾਹਰ ਛੱਤ ਉਪਰ ਸੌਣਾ ਹੈ।

ਘਰ ਵਾਲੇ ਕਹਿਣ ਲੱਗੇ ਸਰਦੀ ਬੜੀ ਹੈ ਤੁਸੀਂ ਬਾਹਰ ਨਾ ਸੌਵੋਂ ਪਰ ਇਸ ਨੇ ਜ਼ਿਦ ਕੀਤੀ ਤੇ ਕਿਹਾ ਮੈਂ ਬਾਹਰ ਹੀ ਸੌਣਾ ਹੈ ਤੁਸੀਂ ਮੇਰਾ ਮੰਜਾ ਬਾਹਰ ਵਿਛਾ ਦਿਓ ਅਰ ਪਹਿਲਾਂ ਪਾਣੀ ਤਰੌਂਕ ਦੇਣਾ। ਇਸ ਦੀਆਂ ਗੱਲਾਂ ਸੁਣ ਕੇ ਉਹ ਸੋਚਣ ਲੱਗੇ ਅੱਜ ਇਹਨੂੰ ਕੀ ਹੋ ਗਿਆ ਹੈ ਕਿਤੇ ਪਾਗਲਪਨ ਦਾ ਦੌਰਾ ਤਾਂ ਨਹੀਂ ਪੈ

ਗਿਆ ਪਰ ਇਸ ਦੇ ਬਹੁਤ ਕਹਿਣ ਤੇ ਉਹਨਾਂ ਨੇ ਪਾਣੀ ਤਰੌਂਕ ਕੇ ਉਪਰ ਮੰਜਾ ਡਾਹ ਹੀ ਦਿੱਤਾ ਕਿ ਜਦੋਂ ਠੰਢ ਲੱਗੂ ਆਪੇ ਹੇਠਾਂ ਭੱਜਾ ਆਊ ਪਰ ਇਹ ਸਰਦੀ ਹੋਣ ਦੇ ਬਾਵਜੂਦ ਵੀ ਚਾਦਰ ਹੀ ਤਾਣ ਕੇ ਸੁੱਤਾ ਰਿਹਾ। ਭਾਵੇਂ ਇਸ ਦਾ ਸਾਲਾ ਵੀ ਭਾਰਾ ਕੱਪੜਾ ਲੈ ਕੇ ਇਸ ਦੇ ਪਾਸ ਹੀ ਸੁੱਤਾ ਸੀ ਪਰ ਉਸ ਨੂੰ ਪੈਂਦਿਆਂ ਹੀ ਨੀਂਦ ਆ ਗਈ ਤੇ ਇਹ ਜੁਲਾਹਾ ਸੌਣ ਦੀ ਬੜੀ ਕੋਸ਼ਿਸ਼ ਕਰਦਾ ਹੈ ਪਰ ਸਰਦੀ ਦੇ ਕਾਰਨ ਨੀਂਦ ਇਸ ਦੇ ਲਾਗੇ ਨਹੀਂ ਢੁੱਕਦੀ। ਅਖੀਰ ਨੂੰ ਠੰਢ ਨੇ ਤੰਗ ਕੀਤਾ ਤੇ ਸਰੀਰ ਸੁੰਨ ਹੋ ਗਿਆ ਪਰ ਉਪਰ ਕਪੜਾ ਨਾ ਲਵੇ ਮੁਕਦੀ ਗੱਲ ਇਹ ਕਿ ਸਵੇਰ ਤਕ ਠੰਢ ਨਾਲ ਬੇਹੋਸ਼ ਹੋ ਕੇ ਸਰੀਰ ਚਾਕੂ ਵਾਂਗੂ ਕੱਠਾ ਹੋ ਗਿਆ ਜਦ ਸਵੇਰੇ ਇਸ ਦੀ ਘਰ ਵਾਲੀ ਉਪਰ ਜਗਾਉਣ ਆਈ ਤਾਂ ਇਹ ਕੱਸੀ ਹੋਈ ਢੋਲਕੀ ਵਾਂਗੂ ਆਕੜਿਆ ਤਕਿਆ ਤੇ ਦੰਦੀਆਂ ਬਾਹਰ ਨਿਕਲੀਆਂ ਦੇਖ ਕੇ ਕਹਿਣ ਲੱਗੀ ਅੱਲਾ ਮਾਰਿਆ ਹੱਸਦਾ ਹੈ ਪਰ ਜਦ ਪਾਸ ਗਈ ਤਾਂ ਦੇਖਿਆ ਕਿ ਅੱਲਾ ਕੋਲ ਹੀ ਪੁੱਜ ਚੁੱਕਾ ਹੈ। ਇਹ ਹੈ ਇਹਨਾਂ ਜੁਲਾਹਿਆਂ ਦੀ ਨਾ-ਸਮਝੀ ਭਰੀ ਦਸ਼ਾ, ਜਿਸ ਕਰ ਕੇ ਕਬੀਰ ਜੀ ਨੇ ਕਿਹਾ ਹੈ ਕਿ ਮੇਰੀ ਜਾਤ ਨੂੰ ਸਭ ਕੋਈ ਹੱਸਣ ਵਾਲਾ ਹੈ।

## ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥੨॥

ਪਰੰਤੂ ਮੈਂ ਇਸ ਜੁਲਾਹਾ ਜਾਤੀ ਤੋਂ ਬਲਿਹਾਰੀ= ਕੁਰਬਾਨ ਜਾਂਦਾ ਹਾਂ, ਜਿਸ ਜੁਲਾਹਾ ਜਾਤੀ ਵਿਚ ਪੈਦਾ ਹੋ ਕੇ ਮੈਂ ਸਿਰਜਨਹਾਰੁ= ਪਰਮੇਸ਼ਰ ਨੂੰ ਜਪਣਾ ਕੀਤਾ ਹੈ।

*ਅਥਵਾ*- ਮੇਰੀ ਇਸ ਮੋਟੀ ਜਾਤਿ ਬੁੱਧੀ ਨੂੰ ਸਭ ਕੋਈ ਪੰਡਿਤ ਵਗੈਰਾ ਹਸਣ ਵਾਲਾ ਹੈ, ਪਰ ਇਸ ਜਾਤਿ= ਮੋਟੀ ਬੁੱਧੀ ਤੋਂ ਮੈਂ ਬਲਿਹਾਰ ਜਾਂਦਾ ਹਾਂ, ਜਿਸ ਬੁੱਧੀ ਕਰ ਕੇ ਮੈਂ ਸਿਰਜਣਹਾਰ ਨੂੰ ਜਪਿਆ ਹੈ॥ ੨॥

***ਉਥਾਨਕਾ***- ਕੋਈ ਮਨੁੱਖ ਪਹਿਲੇ ਤਾਂ ਈਸ਼ਵਰ ਦੀ ਉਪਾਸਨਾ ਕਰਦਾ ਸੀ, ਫਿਰ ਕੁਸੰਗ ਦੇ ਹੋਣ ਤੇ ਟੱਲੀਆਂ ਖੜਕਾਉਂਦਾ ਤੇ ਆਸਤਾ-ਆਸਤਾ ਸ਼ਿਵ ਜੀ ਦੀ ਉਪਾਸਨਾ ਕਰਨ ਲੱਗ ਪਿਆ ਤੇ ਉਸ ਦਾ ਮਨ ਡਾਵਾਂ-ਡੋਲ ਹੁੰਦਾ ਵੇਖ ਕੇ ਉਸ ਨੂੰ ਸਮਝਾਉਂਦੇ ਹਨ-

## ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥

ਕਬੀਰ ਜੀ ਕਥਨ ਕਰਦੇ ਹਨ- ਹੇ ਪੁਰਸ਼ਾਂ! ਤੂੰ ਕਿਸ ਵਾਸਤੇ ਆਪਣੇ ਚਿਤ ਨੂੰ ਮਾਇਆ ਵਾਸਤੇ ਡਗਮਗ= ਡਾਵਾਂ-ਡੋਲ ਕਰਦਾ ਹੈਂ ਮਾਇਆ ਤਾਂ ਬ੍ਰਿਛ ਦੀ ਛਾਂ ਵਾਗੂੰ ਚਲਾਏਮਾਨ (ਬਦਲ ਜਾਣ ਵਾਲੀ) ਹੈ ਤੂੰ ਕਿਸ ਵਾਸਤੇ ਆਪਣੇ ਜੀਅ ਨੂੰ ਡੁਲਾਉਂਦਾ ਹੈਂ ਜੋ ਕਦੇ ਈਸ਼ਵਰ ਦੀ ਉਪਾਸਨਾ ਕਰਦਾ ਹੈਂ ਤੇ ਕਦੀ ਸ਼ਿਵ ਜੀ ਦੀ ਉਪਾਸਨਾ ਕਰਦਾ ਹੈ।

## ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਉ ॥੩॥

ਤੈਨੂੰ ਚਾਹੀਦਾ ਹੈ, ਸਾਰਿਆਂ ਸੁਖਾਂ ਦਾ ਨਾਇਕੋ= ਸੁਆਮੀ ਜੋ ਰਾਮ ਹੈ ਤਿਸ ਦੇ ਨਾਮ ਅੰਮ੍ਰਿਤ ਨੂੰ ਰਸੁ= ਪ੍ਰੇਮ ਸਹਿਤ ਪੀਣਾ ਕਰ॥੩॥*

*ਯਥਾ*- ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ॥

*(ਬਿਲਾਵਲੁ ਮਹਲਾ ੫, ਪੰਨਾ ੮੦੨)*

---

**ਤਥਾ- ਦਰਬ ਸੋਈ ਜਾਂ ਸੋ ਦਾਨ ਕਰੇ ਨਿਤ, ਰੂਪ ਸੋਈ ਜੁ ਗੁਮਾਨ ਨਿਵਾਰੇ।*
*ਤਾਣ ਸੋਈ ਜੋ ਦੁਖਾਵੇ ਨ ਕਾਹੂੰ ਕੋ, ਜਾਂ ਸੋ ਅਧੀਨ ਕਾ ਕਾਜ ਸਵਾਰੇ।*
*ਬੁਧਿ ਸੋਈ ਜੋ ਨ ਰਾਖੇ ਲੁਕਾਇ ਕੇ, ਭੀਰ ਮੈ ਧੀਰ ਧਰੇ, ਨਹੀ ਹਾਰੇ।*
*ਆਵਤ ਜਾਵਤ ਹੋਇ ਸੁਖੀ ਨਰ, ਆਠੋ ਹੀ ਜਾਮ ਮੈ ਰਾਮ ਚਿਤਾਰੇ।*

**ਉਥਾਨਕਾ-** ਕੋਈ ਹੰਕਾਰੀ ਪੁਰਸ਼ ਕੰਨਾਂ ਵਿਚ ਸੋਨੇ ਦੇ ਕੁੰਡਲ (ਵਾਲੇ) ਪਾ ਕੇ ਕਬੀਰ ਜੀ ਦੇ ਪਾਸ ਆਇਆ, ਉਸ ਨੂੰ ਬਹੁਤ ਹੰਕਾਰ ਸਹਿਤ ਵੇਖ ਕੇ ਉਪਦੇਸ਼ ਦਿੰਦੇ ਹਨ:-

**ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ॥**

ਕਬੀਰ ਜੀ ਆਖਦੇ ਹਨ- ਜਦਪਿ ਕੰਚਨ= ਸੋਨੇ ਕੇ ਕੁੰਡਲ= ਵਾਲੇ ਵੀ ਕੰਨਾਂ ਵਿਚ ਬਣੇ ਹੋਏ ਭਾਵ ਪਾਏ ਹੋਏ ਹਨ, ਜਿਨ੍ਹਾਂ ਵਾਲਿਆਂ ਦੇ ਉਪਰ ਬੜੇ ਸੁੰਦਰ ਲਾਲ ਜੜਾਉ-ਜੜਤਕਾਰੀ ਕੀਤੇ ਹੋਏ ਹਨ।

**ਦੀਸਹਿ ਦਾਧੇ ਕਾਨ ਜਿਉ ਜਿਨ੍ ਮਨਿ ਨਾਹੀ ਨਾਉ ॥ ੪ ॥**

ਪਰ ਜਿਨ੍ਹਾਂ ਪੁਰਸ਼ਾਂ ਦੇ ਮਨ ਵਿਚ ਭਗਵੰਤ ਦਾ ਨਾਮ ਨਹੀਂ ਹੈ, ਉਹ ਪੁਰਸ਼ ਦਾਧੇ= ਸੜੇ ਹੋਏ ਕਾਨ= ਕਾਨੇ ਵਾਂਗੂੰ ਦੀਸਹਿ= ਨਿਗ੍ਹਾ ਆਉਂਦੇ ਹਨ ਜਿਸ ਤਰ੍ਹਾਂ ਕਾਨਾ ਅੰਦਰੋਂ ਸੜਿਆ ਹੋਇਆ ਸੁਆਹ ਰੂਪ ਹੁੰਦਾ ਹੈ ਤੇ ਉਪਰੋਂ ਬੜਾ ਲਿਸ਼ਕਦਾ ਹੈ ਐਸੇ ਹੀ ਉਹ ਪੁਰਸ਼ ਅੰਦਰੋਂ ਤ੍ਰਿਸ਼ਨਾ ਅਤੇ ਵਿਸ਼ੇ ਵਿਕਾਰਾਂ ਦੀ ਅੱਗ ਕਰ ਕੇ ਸੜੇ ਹੋਏ ਸੁਆਹ ਰੂਪ ਹਨ ਤੇ ਬਾਹਰੋਂ ਸੁੰਦਰ ਬਸਤ੍ਰ ਭੂਸ਼ਨ ਪਾ ਕੇ ਲਿਸ਼ਕਦੇ ਹਨ। ਦੂਜਾ ਭਾਵ ਇਹ ਭੀ ਕਾਨੇ ਦਾ ਹੈ ਕਿ ਜਿਸ ਤਰ੍ਹਾਂ ਕਾਨਾ ਅੰਦਰੋਂ ਕਠੋਰ ਰਹਿੰਦਾ ਹੈ ਤੇ ਬਾਹਰੋਂ ਚਮਕਦਾ ਹੈ, ਇਸੇ ਤਰ੍ਹਾਂ ਸਾਕਤ ਪੁਰਸ਼ ਬਾਹਰੋਂ ਤਾਂ ਸੁੰਦਰ ਪ੍ਰਤੀਤ ਹੁੰਦੇ ਹਨ ਪਰ ਅੰਦਰੋਂ ਦਿਲ ਦੇ ਬੜੇ ਕਠੋਰ ਹੁੰਦੇ ਹਨ।

*ਅਥਵਾ-* ਉਹ ਮਨਮੁਖ ਪੁਰਸ਼ ਸੜੇ ਹੋਏ ਕਾਨ= ਜੰਗਲ ਦੀ ਨਜਾਈਂ ਹਨ ॥੪ ॥

**ਕਬੀਰ ਐਸਾ ਏਕੁ ਆਧੁ ਜੋ ਜੀਵਤ ਮ੍ਰਿਤਕੁ ਹੋਇ ॥**

ਕਬੀਰ ਜੀ ਆਖਦੇ ਹਨ- ਐਸਾ ਗੁਰਮੁਖ ਜਨ ਕੋਈ ਇਕ ਅੱਧਾ ਹੀ ਹੈ ਭਾਵ ਦੁਰਲਭ ਹੈ, ਜੋ ਜੀਵਤ ਭਾਵ ਤੋਂ ਮ੍ਰਿਤਕ ਹੁੰਦਾ ਹੈ। ਪਾਠਾਂਤ੍ਰ:- 'ਮਿਰਤਕੁ' ਪਾਠ ਭੀ ਹੈ।

*ਯਥਾ-* ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥

*(ਗੂਜਰੀ ਵਾਰ, ਪੰਨਾ ੫੧੭)*

*ਤਥਾ-* ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥

*(ਗਉੜੀ ਮਹਲਾ ੯, ਪੰਨਾ ੨੧੯)*

*ਤਥਾ-* ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨ ॥

*(ਵਾਰਾਂ ਤੇ ਵਧੀਕ, ਪੰਨਾ ੧੪੧੧)*

*ਅਥਵਾ-* ਇਕ ਗਿਆਨਵਾਨ ਤੇ ਅੱਧਾ ਜਗਿਆਸੂ ਹੈ ਜੋ ਜੀਵਤ ਭਾਵ ਤੋਂ ਮਰਦਾ ਹੈ।

**ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ ॥ ੫ ॥**

ਜੋ ਪੁਰਸ਼ ਨਿਰਖੌਫ ਹੋ ਕੇ ਵਾਹਿਗੁਰੂ ਦੇ ਗੁਣਾਂ ਨੂੰ ਰਵੈ= ਉਚਾਰਦਾ ਹੈ, ਉਹ ਪੁਰਸ਼ ਫਿਰ ਜਤ= ਜਿਧਰ ਦ੍ਰਿਸ਼ਟੀ ਕਰ ਕੇ ਦੇਖਦਾ ਹੈ ਤਤ= ਓਸੇ ਤਰਫ ਉਸ ਵਾਹਿਗੁਰੂ ਨੂੰ ਹੀ ਨਿਸਚੇ ਕਰਦਾ ਹੈ।

ਇਸੇ ਸਲੋਕ ਦਾ ਦੂਜਾ ਭਾਵ- ਜੋ ਇਕ ਗਿਆਨਵਾਨ ਹੈ ਉਹ ਤਾਂ ਜਤ ਪੇਖਉ ਤਤ ਸੋਇ= ਜਿਧਰ ਵੇਖਦਾ ਹੈ ਉਧਰ ਉਸ ਪ੍ਰਮਾਤਮਾ ਨੂੰ ਵੇਖਦਾ ਹੈ ਅਤੇ ਜੋ ਅੱਧਾ ਜਗਿਆਸੂ ਹੈ ਉਹ ਨਿਰਭੈ ਹੋਇ ਕੈ ਗੁਨ ਗਵੈ= ਨਿਡਰ ਹੋ ਕੇ ਅਕਾਲ ਪੁਰਖ ਦੇ ਗੁਣਾਂ ਨੂੰ ਰਵੈ= ਉਚਾਰਦਾ ਹੈ ॥੫ ॥

*ਪ੍ਰਸ਼ਨ-* ਆਪ ਨੂੰ ਅਨੰਦ ਕਿਸ ਤਰ੍ਹਾਂ ਪ੍ਰਾਪਤ ਹੋਇਆ ਹੈ? ਉੱਤਰ-

## ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ॥

ਕਬੀਰ ਜੀ ਆਖਦੇ ਹਨ-ਜਾ ਦਿਨੁ= ਜਿਸ ਦਿਨ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਦੇ ਹੋਣ ਕਰ ਕੇ ਮੇਰੇ ਚਿਤ ਵਿਚੋਂ ਹਉ ਮੂਆ= ਹੰਕਾਰ ਮਰ ਗਿਆ, ਤਾਂ ਹੰਕਾਰ ਦੇ ਨਵਿਰਤ ਹੋਏ ਤੋਂ ਪਿਛੋਂ ਮੈਨੂੰ ਬਹੁਤ ਹੀ ਅਨੰਦ ਆ ਕੇ ਪ੍ਰਾਪਤ ਹੋਇਆ।

## ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋੁਬਿੰਦੁ॥੬॥

ਮੋਹਿ= ਮੈਨੂੰ ਆਪਣਾ ਪ੍ਰਭੂ-ਪ੍ਰਮਾਤਮਾ ਮਿਲਿਆ ਹੈ ਭਾਵ ਉਸ ਦੇ ਸਾਖਿਆਤ ਦਰਸ਼ਨ ਹੋਏ ਹਨ ਅਤੇ ਨਾਲ ਦੇ ਰਹਿਣ ਵਾਲੇ ਜੋ ਪ੍ਰਤੱਖ ਸਾਥੀ ਹਨ ਉਹ ਵੀ ਗੋਬਿੰਦ ਨੂੰ ਭਜਦੇ ਹਨ। ਅਥਵਾ-ਨਾਲ ਦੇ ਸੰਗੀ ਜੋ ਇੰਦ੍ਰੀਏ ਹਨ ਉਹ ਜੀਵਨ ਮੁਕਤੀ ਦੇ ਅਨੰਦ ਲੈਣ ਵਾਸਤੇ ਵਾਹਿਗੁਰੂ ਨੂੰ ਭਜਦੇ ਹਨ।

**ਦੂਜਾ ਅਰਥ-**

***ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ॥***

ਕਬੀਰ ਜੀ ਆਖਦੇ ਹਨ-ਜਿਸ ਦਿਨ ਪ੍ਰਾਣਾਂ ਦੇ ਅੰਤ ਹੋਣ ਪਰ ਮੈਂ ਮਰ ਗਿਆ, ਤਾਂ ਪਿਛੋਂ ਵਿਦੇਹ ਮੁਕਤੀ ਕਾਲ ਵਿਚ ਬਹੁਤ ਹੀ ਅਨੰਦ ਪ੍ਰਾਪਤ ਹੋਣਾ ਹੈ।

***ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋੁਬਿੰਦੁ॥ ੬॥***

ਕਿਉਂਕਿ ਪ੍ਰਾਣਾਂ ਦੇ ਅੰਤ ਹੋਣ ਤੇ ਮੋਹਿ= ਮੈਂ ਆਪਣੇ ਪ੍ਰਭੂ ਨੂੰ ਮਿਲਾਂਗਾ ਅਤੇ ਜੋ ਮੇਰੇ ਹਮੇਸ਼ਾਂ ਦੇ ਸੰਗੀ ਗੋਬਿੰਦ ਨੂੰ ਭਜਦੇ ਹਨ ਉਹ ਵੀ ਬ੍ਰਹਮ ਦੇ ਨਾਲ ਹੀ ਮਿਲ ਜਾਣਗੇ॥ ੬॥

(ਏਹ ਅਰਥ ਕਬੀਰ ਨੇ ਆਪਣੀ ਅੰਤ ਦਸ਼ਾ ਦਾ ਪਹਿਲੇ ਹੀ ਆਖ ਦਿੱਤਾ ਹੈ, ਤਾਂ ਤੇ ਸੰਕਾ ਕੋਈ ਨਾ ਕਰੇ)

*ਪ੍ਰਸ਼ਨ-* ਸੰਸਾਰ ਵਿਚ ਕਿਸ ਤਰ੍ਹਾਂ ਰਹਿਣਾ ਚਾਹੀਦਾ ਹੈ? *ਉੱਤਰ-*

## ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥

ਕਬੀਰ ਜੀ ਆਖਦੇ ਹਨ- ਐਸੇ ਨਿਸਚੇ ਕਰੇ, ਕਿ ਸਾਰਿਆਂ ਪੁਰਸ਼ਾਂ ਤੋਂ ਅਸੀਂ ਬੁਰੇ ਹਾਂ ਮੈਨੂੰ ਛੱਡ ਕੇ ਹੋਰ ਸਭ ਕੋਈ ਭਲਾ ਹੈ।

*ਯਥਾ-* ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥੪॥੭॥

*(ਮਾਰੂ ਮਹਲਾ ੧, ਪੰਨਾ ੯੯੧)*

*ਤਥਾ-* ਹਮ ਨਹੀ ਚੰਗੇ ਬੁਰਾ ਨਹੀ ਕੋਇ॥
ਪ੍ਰਣਵਤਿ ਨਾਨਕੁ ਤਾਰੇ ਸੋਇ॥ ੪॥ ੧॥ *(ਪੰਨਾ ੭੨੮)*

*ਅਥਵਾ-* ਕਬੀਰ ਜੀ ਕਥਨ ਕਰਦੇ ਹਨ-ਸਾਰਿਆਂ ਨਾਲੋਂ ਹਮ ਹੰਗਤਾ ਮਮਤਾ ਵਾਲੇ ਪੁਰਸ਼ ਬੁਰੇ ਹਨ, ਹਮ= ਹੰਗਤਾ ਮਮਤਾ ਵਾਲਿਆਂ ਨੂੰ ਛੱਡ ਕੇ ਹੋਰ ਸਭ ਕੋਈ ਭਲਾ ਹੈ। ਵਾ:-ਜਿਨ੍ਹਾਂ ਨੇ ਹੰਗਤਾ ਮਮਤਾ ਨੂੰ ਤਿਆਗਿਆ ਹੈ, ਉਹ ਸਭ ਕੋਈ ਭਲਾ ਹੈ।

## ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥

ਕਬੀਰ ਜੀ ਆਖਦੇ ਹਨ- ਜਿਨ੍ਹਾਂ ਨੇ ਐਸਾ ਵਿਚਾਰ ਆਪਣੇ ਚਿਤ ਵਿਚ ਬੁਝਿਆ ਹੈ, ਉਹ ਪੁਰਸ਼ ਸਾਡਾ ਅਸਲੀ ਮਿੱਤਰ ਹੈ॥ ੭॥

*ਪ੍ਰਸ਼ਨ*- ਆਪ ਜੀ ਦਾ ਮਾਇਆ ਤੋਂ ਬਚਾਅ ਕਿਸ ਤਰ੍ਹਾਂ ਹੋਇਆ ਹੈ? *ਉੱਤਰ*-

## ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ॥

ਕਬੀਰ ਜੀ ਆਖਦੇ ਹਨ- ਇਕ ਸਮੇਂ ਮਾਇਆ ਮੁਝਹਿ ਪਹਿ= ਮੇਰੇ ਪਾਸ ਚੱਲ ਕੇ ਆਈ, ਪਰ ਆਪਣੇ ਸਰੀਰ ਉਪਰ ਅਨੇਕ ਤਰ੍ਹਾਂ ਦੇ (ਭੇਸ) ਲਿਬਾਸ ਧਾਰਨ ਕਰ ਕੇ ਆਈ। ਜਦ ਸ਼ਾਹਣੀ ਦਾ ਰੂਪ ਧਾਰ ਕੇ ਤਾਣੀ ਉਣਾਣ ਵਾਸਤੇ ਆਈ ਤਾਂ ਆ ਕੇ ਕਿਹਾ ਅਰੇ ਜੁਲਾਹੇ! ਮੈਨੂੰ ਇਕ ਤਾਣੀ ਛੇਤੀ ਛੇਤੀ ਬੁਣ ਦੇ। ਜੋ ਲੋਕਾਂ ਪਾਸੋਂ ਲੈਂਦਾ ਹੈਂ ਮੇਰੇ ਪਾਸੋਂ ਉਸ ਨਾਲੋਂ ਦੂਣੀ ਮਜ਼ੂਰੀ ਲੈ ਲੈ ਪਰ ਮੇਰਾ ਕੰਮ ਛੇਤੀ ਛੇਤੀ ਕਰ ਦੇ। ਇਹ ਗੱਲ ਸੁਣ ਕੇ ਜਦ ਮੈਂ ਇਨਕਾਰ ਕੀਤਾ ਤਾਂ ਉਸ ਨੇ ਸਾਰੀਆਂ ਤਾਣੀ ਵਾਲੀਆਂ ਨਲੀਆਂ ਸੋਨੇ ਦੀਆਂ ਕਰ ਦਿੱਤੀਆਂ ਜਿਸ ਤੋਂ ਪਤਾ ਲੱਗਾ ਕਿ ਇਹ ਮਾਇਆ ਹੈ, ਤਾਂ ਕਮਾਲੇ ਦੇ ਪਾਸੋਂ ਛੁਰਾ ਮੰਗਵਾ ਕੇ ਉਸ ਮਾਇਆ ਦਾ ਨੱਕ ਕੰਨ ਵੱਢ ਦਿੱਤਾ।

*ਯਥਾ*- ਨਾਕਹੁ ਕਾਟੀ ਕਾਨਹੁ ਕਾਟੀ...॥ *(ਪੰਨਾ ੪੭੬)*

ਤਾਂ ਉਹ ਮਾਇਆ ਮੈਨੂੰ ਆਦੇਸ਼ ਕਰ ਕੇ ਚਲੀ ਗਈ।

## ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ॥੮॥

ਉਸ ਵੇਲੇ ਮੈਨੂੰ ਆਪਣੇ ਗੁਰੂ (ਰਾਮਾਨੰਦ ਜੀ) ਨੇ ਕਿਰਪਾ ਕਰ ਕੇ ਮਾਇਆ ਦੇ ਛਲ ਤੋਂ ਰੱਖ ਲਿਆ, ਤੇ ਉਸ ਮਾਇਆ ਨੇ ਮੈਨੂੰ ਆਦੇਸੁ= ਨਮਸਕਾਰ ਕਰ ਦਿੱਤੀ ਤੇ ਚਲੀ ਗਈ।

*ਯਥਾ*- ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਿਤੁ ਦਿਖਾਇਆ॥
ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ॥੪॥

*(ਧਨਾਸਰੀ ਮਹਲਾ ੫, ਪੰਨਾ ੬੭੩)*

*ਅਥਵਾ*- ***ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ॥***

ਅੰਨਵੇ-ਕਬੀਰ ਜੀ ਆਖਦੇ ਹਨ- ਜਿਸ ਵੇਲੇ ਉਹਨਾਂ ਗੁਰੂ ਦੇ ਚਰਨਾਂ ਤੇ ਜਾ ਕੇ ਮੈਂ ਆਦੇਸੁ= ਨਮਸਕਾਰ ਕੀਤੀ ਭਾਵ ਗੁਰੂ ਦੇ ਚਰਨਾਂ ਦੀ ਸ਼ਰਨ ਲਈ ਤਾਂ ਉਸ ਮਾਇਆ ਦੀ ਤਰਫੋਂ ਮੈਨੂੰ ਆਪਣੇ ਗੁਰੂ ਨੇ ਰੱਖ ਲਿਆ।

*ਯਥਾ*-ਕਾਰਤਕ ਜੈਸੇ ਦੀਪਮਾਲਕਾ ਰਜਨੀ ਸਮੈ,
ਦੀਪ ਜੋਤਿ ਕੋ ਉਦੋਤ ਹੋਤ ਹੀ ਬਿਲਾਤਿ ਹੈ।
ਬਰਖਾ ਸਮੈ ਜੈਸੇ ਤਉ ਬੁਦਬੁਦਾ ਕੋ ਪ੍ਰਗਾਸ,
ਤਾਸ ਨਾਮ ਪਲਕ ਮੈ ਨਾ ਠਹਿਰਾਤ ਹੈ।
ਗ੍ਰੀਖਮ ਸਮੇ ਜੈਸੇ ਤਉ ਮ੍ਰਿਗਤ੍ਰਿਸਨਾ ਚਰਿਤ੍ਰ,
ਝਾਈ ਸੀ ਦਿਖਾਈ ਦੇਤ ਉਪਜਿ ਸਮਾਤਿ ਹੈ।
ਤੈਸੇ ਮੋਹ ਮਾਇਆ ਛਾਇਆ ਬਿਰਖ ਚਪਲ ਛਲ,
ਛਲੈ ਛੈਲ ਸ੍ਰੀ ਗੁਰ ਚਰਨ ਲਪਟਾਤ ਹੈ।

*(ਭਾ. ਗੁਰਦਾਸ ਜੀ, ਕਬਿੱਤ ੩੧੧)*

---

*ਇਸ ਸਾਰੇ ਪ੍ਰਸੰਗ ਨੂੰ ਪੜ੍ਹਨਾ ਹੋਵੇ ਤਾਂ ਇਸੇ ਭਗਤ ਬਾਣੀ ਦੇ ਪਹਿਲੇ ਭਾਗ ਦੇ ੨੬੬ ਪੰਨੇ ਪਰ ਪੜ੍ਹੋ।*

ਇਸ ਕੱਬਿਤ ਦੀਆਂ ਤਿੰਨ ਪੰਗਤੀਆਂ ਵਿਚ ਭਾਈ ਸਾਹਿਬ ਜੀ ਨੇ ਦ੍ਰਿਸ਼ਟਾਂਤ ਦਿੱਤਾ ਕਿ

੧. ਜਿਸ ਤਰ੍ਹਾਂ (ਕਾਰਤਕ)-ਕੱਤਕ ਦੇ ਮਹੀਨੇ ਵਿਚ ਦੀਪਮਾਲਾ ਦੀ ਰਾਤ ਨੂੰ ਦੀਵਿਆਂ ਦੀ ਜੋਤ ਦਾ ਪ੍ਰਕਾਸ਼ ਹੁੰਦਿਆਂ ਹੀ ਬਿਲਾਤ= ਨਾਸ ਹੋ ਜਾਂਦਾ ਹੈ।

੨. ਬਰਖਾ ਸਮੇਂ ਬੁਦਬੁਦਿਆਂ ਦਾ ਪ੍ਰਕਾਸ਼ ਹੁੰਦਾ ਹੈ ਪਰ ਤਿਨ੍ਹਾਂ ਦਾ ਨਾਮ ਇਕ ਪਲ ਵੀ ਨਹੀਂ ਠਹਿਰਦਾ।

੩. ਜਿਸ ਤਰ੍ਹਾਂ ਗ੍ਰੀਖਮ ਰੁਤ ਵਿਚ ਮ੍ਰਿਗ ਤ੍ਰਿਸ਼ਨਾ ਦੇ ਜਲ ਦਾ ਚਰਿਤ੍ਰ ਝਾਈ= ਪ੍ਰਤੀਤ ਹੁੰਦਾ ਹੈ ਪਰ ਮ੍ਰਿਗ ਦੇ ਅੱਗੇ-ਅੱਗੇ ਜਾਣ ਤੇ ਉਹ ਉਪਜ ਕੇ ਨਾਸ ਹੋਈ ਜਾਂਦਾ ਹੈ।

੪. ਤੈਸੇ ਹੀ ਜੋ ਸਿੱਖ ਗੁਰੂ ਦੇ ਚਰਨਾਂ ਵਿਚ ਲੰਪਟ ਹੁੰਦੇ ਹਨ ਉਹ ਸਿੱਖ ਮਾਇਆ ਨੂੰ ਛਲ ਲੈਂਦੇ ਹਨ ਜੋ ਮਾਯਾ ਬ੍ਰਿਛ ਦੀ ਛਾਯਾ ਵਾਂਗ ਚੰਚਲ ਹੈ ਤੇ ਮਾਇਆ ਦਾ ਮੋਹ ਵੀ ਛਲ ਰੂਪ ਹੈ।

**ਉਥਾਨਕਾ-** ਕੋਈ ਪਾਂਧਾ ਸਕੂਲ ਵਿਚ ਪੜ੍ਹਾਉਂਦਾ ਹੋਇਆ ਲੜਕਿਆਂ ਨੂੰ ਮਾਰ ਰਿਹਾ ਸੀ ਤੇ ਕਬੀਰ ਜੀ ਨੇ ਬਾਹਰ ਜਾਂਦਿਆਂ ਹੋਇਆਂ ਵੇਖ ਕੇ ਉਸ ਨੂੰ ਐਸੇ ਕਿਹਾ।

**ਦੂਜੀ ਉਥਾਨਕਾ-** ਕੋਈ ਪੁਰਸ਼ ਬੱਕਰੇ ਨੂੰ ਮਾਰ ਰਿਹਾ ਸੀ, ਉਸ ਨੂੰ ਭੀ ਸਮਝਾਉਂਦੇ ਹਨ-

## ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ॥

ਕਬੀਰ ਜੀ ਆਖਦੇ ਹਨ- ਹੇ ਭਲਿਆ ਲੋਕਾ! ਸੋਈ ਮਾਰੀਐ= ਉਸ (ਮਨ) ਨੂੰ ਮਾਰਨਾ ਕਰੀਏ, ਜਿਸ (ਮਨ) ਦੇ ਮਰ ਜਾਣ ਨਾਲ ਸੁਖ ਦੀ ਪ੍ਰਾਪਤੀ ਹੋਵੇ।

*ਅਥਵਾ-* ਉਸ ਅਗਿਆਨ ਨੂੰ ਮਾਰਨਾ ਕਰੀਏ ਜਿਸ ਅਗਿਆਨ ਦੇ ਮਰਨ ਤੇ ਆਤਮਕ ਸੁਖ ਪ੍ਰਾਪਤ ਹੋਵੇ। *ਅਥਵਾ-* ਉਸ ਹੰਕਾਰ ਨੂੰ ਮਾਰਨਾ ਕਰੀਏ, ਜਿਸ ਹੰਕਾਰ ਦੇ ਮਰਨ ਤੇ ਸੁਖ ਦੀ ਪ੍ਰਾਪਤੀ ਹੋਵੇ।

## ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ॥ ੯॥

ਜਿਸ ਤੇ ਐ ਮਨੁੱਖ! ਤੈਨੂੰ ਸਭ ਕੋਈ ਭਲੋ ਭਲੋ= ਚੰਗਾ ਚੰਗਾ ਕਹੇ ਅਤੇ ਕੋਈ ਵੀ ਬੁਰਾ ਨਾ ਮੰਨਣਾ ਕਰੇ॥ ੯॥

## ਕਬੀਰ ਰਾਤੀ ਹੋਵਹਿ ਕਾਰੀਆ

***ਪਹਿਲਾ ਅਰਥ-***

(ਦ੍ਰਿਸ਼ਟਾਂਤ-) ਕਬੀਰ ਜੀ ਆਖਦੇ ਹਨ- ਜਿਸ ਵੇਲੇ ਕ੍ਰਿਸ਼ਨਾ ਪਖ ਵਿਚ ਰਾਤਾਂ ਕਾਲੀਆਂ ਹੋ ਜਾਂਦੀਆਂ ਹਨ।

## ਕਾਰੇ ਊਭੇ ਜੰਤ॥

ਉਸ ਵੇਲੇ ਕਾਲੇ ਮਨ ਵਾਲੇ ਜੰਤ, ਚੋਰ ਪੁਰਸ਼ ਚੋਰੀ ਕਰਨ ਵਿਚ ਊਭੇ= ਖੜੇ ਹੋ ਜਾਂਦੇ ਹਨ ਭਾਵ ਕਮਰ-ਕੱਸੇ ਕਰ ਕੇ (ਖੂਬ ਤਿਆਰੀਆਂ ਕਰ ਕੇ ਚੋਰੀ ਕਰਨ ਤੁਰ ਪੈਂਦੇ ਹਨ)। ਕਿਉਂਕਿ-

*ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥ ੩॥*

*(ਆਸਾ ਮਹਲਾ ੧, ਪੰਨਾ ੪੧੭)*

[ਪੰਨਾ ੧੩੬੫]

## ਲੈ ਫਾਹੇ ਉਠਿ ਧਾਵਤੇ

ਫਾਹਾਂ ਨੂੰ ਲੈ ਕੇ ਘਰ ਵਿਚੋਂ ਉੱਠ ਕੇ ਚੋਰੀ ਕਰਨ ਵਾਸਤੇ ਧਾਵਤੇ= ਦੌੜਦੇ ਹਨ।

## ਸਿ ਜਾਨਿ ਮਾਰੇ ਭਗਵੰਤ ॥ ੧੦ ॥

ਜਾਣਨਾ ਕਰੋ ਸਿ= ਉਹਨਾਂ ਚੋਰਾਂ ਨੂੰ ਭਗਵੰਤ= ਪਰਮਾਤਮਾ ਅੰਤ ਸਮੇਂ ਮਾਰਦਾ ਹੈ। *ਅਥਵਾ-* ਜਾਣਨਾ ਕਰੋ ਕਿ ਸਿ= ਉਹ ਪੁਰਸ਼ ਭਗਵੰਤ ਦੇ ਮਾਰੇ ਹੋਏ ਹਨ।

*ਯਥਾ-* ਸੋ ਮੂਆ ਜਿਸੁ ਮਨਹੁ ਬਿਸਾਰੈ॥ *(ਗਉੜੀ ਸੁਖਮਨੀ ਮ: ੫, ਪੰਨਾ ੨੯੨)*

***ਦੂਜਾ ਅਰਥ-***

***ਕਬੀਰ ਰਾਤੀ ਹੋਵਹਿ ਕਾਰੀਆ***

(ਦਾਦ੍ਰਿਸ਼ਟਾਂਤ) ਕਬੀਰ ਜੀ ਆਖਦੇ ਹਨ- ਜਿਨ੍ਹਾਂ ਪੁਰਸ਼ਾਂ ਦੀਆਂ ਅਵਸਥਾ ਰੂਪ ਰਾਤਾਂ ਅਵਿਦਿਆ, ਵਾ:-ਪਾਪਾਂ ਕਰ ਕੇ ਕਾਰੀਆ= ਕਾਲੀਆਂ ਹੋ ਰਹੀਆਂ ਹਨ। ਭਾਵ ਜਿਨ੍ਹਾਂ ਮਨੁੱਖਾਂ ਨੇ ਆਪਣੀਆਂ ਸਾਰੀਆਂ ਅਵਸਥਾਂ-(ਬਾਲਕ, ਜੋਬਨ, ਅਧਖੜ, ਬ੍ਰਿਧ) ਪਾਪ ਕਰਮ ਕਰਦਿਆਂ ਬਤੀਤ ਕੀਤੀਆਂ ਹਨ। ਅਤੇ-

***ਕਾਰੇ ਊਭੇ ਜੰਤ॥***

ਹਿਰਦੇ ਵਿਚ ਮਨ ਨੂੰ ਕਾਲਿਆਂ ਕਰਨ ਵਾਲੇ ਕਾਮ ਕ੍ਰੋਧ ਆਦਿਕ ਜੰਤ ਊਭੇ= ਖੜੇ ਹੋ ਰਹੇ ਹਨ। ਭਾਵ ਉਹਨਾਂ ਪੁਰਸ਼ਾਂ ਨੂੰ ਆਪਣੇ ਵਸ ਕਰਨ ਵਾਸਤੇ ਕਾਮ ਆਦਿਕ ਸਾਵਧਾਨ ਹੋ ਰਹੇ ਹਨ। ਅਤੇ-

***ਲੈ ਫਾਹੇ ਉਠਿ ਧਾਵਤੇ***

ਜੋ ਪੁਰਸ਼ (ਸੰਕਲਪਾਂ ਵਿਕਲਪਾਂ ਰੂਪ) ਫਾਹਾਂ ਨੂੰ ਲੈ ਕੇ ਘਰ 'ਚੋਂ ਉਠ ਕੇ ਪਾਪ ਰੂਪ ਧੰਧਿਆਂ ਦੇ ਕਰਨ ਵਿਚ ਦੌੜਦੇ ਹਨ।

***ਸਿ ਜਾਨਿ ਮਾਰੇ ਭਗਵੰਤ॥੧੦॥***

ਜਾਣਨਾ ਕਰੋ ਸਿ= ਉਹ ਪੁਰਸ਼ ਭਗਵਾਨ ਨੇ ਜਾਣੋ ਹੀ ਮਾਰ ਦੇਣਾ ਕੀਤੇ ਹਨ ਅਤੇ ਉਹਨਾਂ ਪਾਪੀਆਂ ਵਾਸਤੇ ਜਮਦੂਤ ਪ੍ਰਤੱਖ ਫਾਹਾਂ ਨੂੰ ਲੈ ਕੇ ਦੌੜਦੇ ਆਉਂਦੇ ਹਨ ਤੇ ਬੰਨ੍ਹ ਕੇ ਲੈ ਜਾਂਦੇ ਹਨ॥੧੦॥

*ਯਥਾ-* ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥
ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥
ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ॥
ਕਰਮੀ ਆਪੋ ਆਪਣੀ ਆਪੇ ਪਛੁਤਾਣੀ॥
ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥੨੭॥

*(ਗਉੜੀ ਕੀ ਵਾਰ ਮ: ੫, ਪਉੜੀ, ਪੰਨਾ ੩੧੫)*

*ਤਥਾ-*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥

ਨਾਨਕ ਜਿਉ ਮਥਨਿ ਮਾਧਾਣੀਆਂ ਤਿਉ ਮਥੇ ਧ੍ਰਮਰਾਇ॥੯॥

*(ਸਲੋਕ ਵਾਰਾਂ ਤੇ ਵਧੀਕ ਮਹਲਾ ੫, ਪੰਨਾ ੧੪੨੫)*

## ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥

***ਪਹਿਲਾ ਅਰਥ-***

(ਦ੍ਰਿਸ਼ਟਾਂਤ) ਕਬੀਰ ਜੀ ਆਖਦੇ ਹਨ- ਚੰਦਨ* ਦਾ ਬਿਰਵਾ= ਬੂਟਾ ਹੋਰ ਸਾਰਿਆਂ ਬ੍ਰਿਛਾਂ ਨਾਲੋਂ ਭਲਾ= ਚੰਗਾ ਹੈ, ਜੋ ਨਰ ਮਾਦੀ ਢਕ ਪਲਾਸਾਂ ਕਰ ਕੇ ਬੇੜ੍ਹਿਓ= ਘਿਰਿਆ ਹੋਇਆ ਹੈ। *ਅਥਵਾ*-ਜੋ ਢਾਕ= ਸਮੂਹ ਪਲਾਸ= ਛਛਰਿਆਂ ਕਰ ਕੇ ਘਿਰਿਆ ਹੋਇਆ ਹੈ।

*ਅਥਵਾ*- ਜੋ ਚੰਦਨ ਢਾਕ ਪਲਾਸ= ਪਲਾਹ ਦੇ ਪੱਤਿਆਂ ਨਾਲ ਘੇਰਿਆ ਹੋਇਆ ਹੈ।

## ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥੧੧॥

ਅਠਾਰਾਂ ਭਾਰ ਬਨਾਸਪਤੀ ਵਿਚੋਂ ਜਿਹੜੇ ਵੀ ਬ੍ਰਿਛ ਚੰਦਨ ਦੇ ਪਾਸਿ= ਆਲੇ ਦੁਆਲੇ ਵਸਦੇ ਹਨ, ਉਹ ਵੀ ਚੰਦਨ ਦਾ ਰੂਪ ਹੋ ਰਹਿੰਦੇ ਹਨ॥੧੧॥

*ਯਥਾ*- ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ॥
ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ॥੨॥

*(ਪ੍ਰਭਾਤੀ ਨਾਮਦੇਉ, ਪੰਨਾ ੧੩੫੧)*

***ਦੂਜਾ ਅਰਥ-***

***ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥***

(ਦਾ ਦ੍ਰਿਸ਼ਟਾਂਤ) ਕਬੀਰ ਜੀ ਆਖਦੇ ਹਨ- ਤੈਸੇ ਹੀ ਪੂਰਨ ਮਹਾਤਮਾ ਵੀ ਇਕ ਚੰਦਨ ਦੇ ਬੂਟੇ ਸਮਾਨ ਉਤਮ ਹੈ, ਜੋ ਮਹਾਤਮਾ ਰੂਪ ਚੰਦਨ ਦਾ ਬੂਟਾ ਉਤਮ ਤੇ ਮਧਿਮ ਜਗਿਆਸੂਆਂ ਰੂਪ ਢਕ ਪਲਾਸ ਨਾਲ ਘੇਰਿਆ ਹੋਇਆ ਹੈ।

*ਅਥਵਾ*- ਇਸਤ੍ਰੀਆਂ ਦੇ ਸਰੀਰ ਢਕ ਤੇ ਪਲਾਹ ਦੀ ਤਰ੍ਹਾਂ ਪੁਰਸ਼ਾਂ ਦੇ ਸਰੀਰ, ਇਹਨਾਂ ਕਰ ਕੇ ਮਹਾਤਮਾ ਰੂਪ ਚੰਦਨ ਦਾ ਬੂਟਾ ਘੇਰਿਆ ਹੋਇਆ ਹੈ।

***ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥ ੧੧॥***

ਅਠਾਰਾਂ ਵਰਨਾਂ 'ਚੋਂ ਜੋ ਵੀ ਮਨੁੱਖ ਸ਼ਰਧਾ ਭਾਵ ਨਾਲ ਚੰਦਨ= ਮਹਾਤਮਾ ਦੇ ਪਾਸ ਆ ਕੇ ਵਸੇ ਹਨ, ਉਸ ਪੁਰਸ਼ ਚੰਦਨ= ਮਹਾਤਮਾ ਦਾ ਰੂਪ ਹੀ ਹੋ ਰਹੇ ਹਨ ਅਰਥਾਤ ਭਗਤੀ ਰੂਪ ਸੁਗੰਧੀ ਦੇ ਸਹਿਤ ਹੋ ਰਹੇ ਹਨ॥ ੧੧॥

ਕੋਈ ਸ਼ਾਹੂਕਾਰ ਆਪਣੀ ਵਡਿਆਈ ਦੇ ਮਦ ਵਿਚ ਮਸਤ ਸੀ ਉਸ ਨੂੰ ਦੇਖ ਕੇ ਕਥਨ ਕਰਦੇ ਹਨ-

---

**ਚੰਦਨ ਦਾ ਬੂਟਾ ੫੨ ਉਂਗਲ ਉੱਚਾ ਮੰਨ੍ਹਿਆਂ ਹੈ। ਮੈਸੂਰ ਦੇ ਇਲਾਕੇ ਅਤੇ ਮਦਰਾਸ ਦੇ ਦੱਖਣੀ ਭਾਗ ਵਿਚ ਬਹੁਤ ਹੁੰਦਾ ਹੈ। ਇਸ ਦੀ ਤਾਸੀਰ ਸਰਦ ਤਰ ਹੈ ਚੰਦਨ ਦੇ ਕਾਠ ਤੋਂ ਕੱਢਿਆ ਤੇਲ ਬਹੁਤ ਸੁਗੰਧ ਵਾਲਾ ਹੁੰਦਾ ਹੈ ਇਸ ਤੋਂ ਬਹੁਤ ਸਾਰੇ ਅਤਰ ਬਣਾਏ ਜਾਂਦੇ ਹਨ। ਚੰਦਨ ਘਸਾ ਕੇ ਦੇਵਤਿਆਂ ਨੂੰ ਚੜ੍ਹਾਇਆ ਜਾਂਦਾ ਹੈ। ਪਹਿਲੇ ਅਰਥ ਵਿਚ ਢਕਾਂ ਅਤੇ ਪਲਾਸਾਂ ਕਰ ਕੇ ਘਿਰਿਆ ਦਸਿਆ ਹੈ। ਸੋ ਢਕ ਦਾ ਨਾਮ ਭੀ ਛਛਰਾ ਹੈ ਤੇ ਪਲਾਸ ਦਾ ਅਰਥ ਭੀ ਛਛਰਾ ਹੈ। ਨਰ ਮਾਦੀ ਛਛਰੇ ਸਮਝ ਲੈਣੇ।*

# ਕਬੀਰ ਬਾਂਸੁ ਬਡਾਈ ਬੂਡਿਆ

*ਪਹਿਲਾ ਅਰਥ–*

(ਦ੍ਰਿਸ਼ਟਾਂਤ) ਕਬੀਰ ਜੀ ਆਖਦੇ ਹਨ– ਜਿਸ ਤਰ੍ਹਾਂ ਬਾਂਸ ਚੰਦਨ ਦੇ ਪਾਸ ਵਸਦਾ ਹੋਇਆ ਭੀ ਆਪਣੀ ਵਡਿਆਈ ਵਿਚ ਬੂਡਿਆ= ਡੁੱਬਾ ਰਹਿੰਦਾ ਹੈ ਭਾਵ ਚੰਦਨ ਨਾਲੋਂ ਬਹੁਤ ਉੱਚਾ ਹੋਣ ਦੇ ਕਾਰਣ ਸੁੰਗਧੀ ਤੋਂ ਹੀਣ ਰਹਿੰਦਾ ਹੈ।

## ਇਉ ਮਤ ਡੂਬਹੁ ਕੋਇ॥

ਇਸ ਤਰ੍ਹਾਂ ਕਰ ਕੇ ਹੇ ਭਾਈ! ਤੁਹਾਡੇ ਵਿਚੋਂ ਮਤਾਂ ਕੋਈ ਡੁੱਬਣਾ ਕਰੇ।

## ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥੧੨॥

ਚੰਦਨ ਦੇ ਨੇੜੇ ਵਸਣ ਤੇ ਭੀ ਪੰਜ ਔਗੁਣਾਂ ਦੇ ਹੋਣ ਕਰ ਕੇ ਬਾਂਸ ਸੁਗੰਧੀ ਵਾਲਾ ਨਹੀਂ ਹੁੰਦਾ।

ਬਾਂਸ ਵਿਚ ਪੰਜ ਔਗੁਣ ਇਹ ਹਨ–

ਇਕ) ਉੱਚਾ ਹੁੰਦਾ ਹੈ। ਦੂਜਾ) ਗੰਢਾਂ ਵਾਲਾ ਹੁੰਦਾ ਹੈ।

ਤੀਜਾ) ਵਿਚੋਂ ਪੋਲਾ ਹੁੰਦਾ ਹੈ। ਚੌਥਾ) ਕੁਲ ਘਾਤੀ ਹੁੰਦਾ ਹੈ।

ਪੰਜਵਾਂ) ਛਿਲਦਰਾਂ ਵਾਲਾ ਹੁੰਦਾ ਹੈ।

*ਯਥਾ–* ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ॥
ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ॥੫॥

*(ਮਹਲਾ ੫ ਗਾਥਾ, ਪੰਨਾ ੧੩੬੦)*

*ਦੂਜਾ ਅਰਥ–*

***ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥***

ਕਬੀਰ ਜੀ ਆਖਦੇ ਹਨ– ਹੇ ਪਿਆਰੇ! ਬਾਂਸ ਦੇ ਸਦਰਸ਼ ਹੰਕਾਰੀ ਪੁਰਸ਼ ਆਪਣੀ ਬਡਾਈ= ਮਾਨਤਾ ਕਰਾਉਣ ਵਿਚ ਡੁਬਿਆ ਹੋਇਆ ਹੈ। ਇਸ ਪ੍ਰਕਾਰ ਤੁਸੀਂ ਮਤਾਂ ਕੋਈ ਡੁੱਬਣਾ ਕਰੋ, ਕਿਉਂਕਿ ਹੰਕਾਰ ਵਿਚ ਆ ਕੇ ਕੋਈ ਗੱਲ ਦੂਸ਼ਨ ਵਾਲੀ ਦੂਸਰੇ ਨੂੰ ਕਹੀ ਜਾਂਦੀ ਹੈ ਜਿਸ ਤੇ ਫਿਰ ਤਰਨਾ ਮੁਸ਼ਕਲ ਹੋ ਜਾਂਦਾ ਹੈ।

*ਯਥਾ–*ਬਿਰਖ ਬਲੀ ਮਿਲਾਪ ਸਫਲ ਸਘਨ ਛਾਇਆ, ਬਾਂਸ ਤਉ ਬਰਨ ਦੋਖੀ ਮਿਲੈ ਜਰੈ ਜਾਰਿ ਹੈ।
ਸਫਲ ਹੁਇ ਤਰਹਰਿ ਝੁਕਤ ਸਕਲ ਤਰੁ, ਬਾਂਸ ਤਉ ਬਡਾਈ ਬੂਡਿਓ ਆਪਨੁ ਸਮਾਰਿ ਹੈ।
ਸਕਲ ਬਨਾਸਪਤੀ ਸੁਧਿ ਰਿਦੈ ਮੋਨਿ ਗਹੇ, ਬਾਂਸ ਤਉ ਰੀਤੋ ਗਠੀਲੋ ਬਾਜੇ ਧਾਰਿ ਮਾਰਿ ਹੈ।
ਚੰਦਨ ਸਮੀਪ ਹੀ ਅਛਤ ਨਿਰਗੰਧ ਰਹੇ, ਗੁਰਸਿਖ ਦੋਖੀ ਬਜਰ ਪ੍ਰਾਨੀ ਨ ਉਧਾਰ ਹੈ।

*(ਭਾਈ ਗੁਰਦਾਸ ਜੀ ਕਬਿੱਤ ੩੦੮)*

***ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥੧੨॥***

ਮਹਾਤਮਾ ਰੂਪ ਚੰਦਨ ਦੇ ਬੂਟੇ ਪਾਸ ਵਸਣ ਤੇ ਭੀ ਬਾਂਸ ਦੀ ਨਜਾਈਂ ਜੋ ਹੰਕਾਰੀ ਪੁਰਸ਼ ਹੈ, ਤਿਸ ਨੂੰ ਭਗਤੀ ਰੂਪ ਸੁਗੰਧੀ ਦੀ ਪ੍ਰਾਪਤੀ ਨਹੀਂ ਹੁੰਦੀ ਕਿਉਂਕਿ ਬਾਂਸ ਦੀ ਤਰ੍ਹਾਂ ਹੰਕਾਰੀ ਪੁਰਸ਼ ਵਿਚ ਵੀ ਪੰਜ ਔਗੁਣ ਹਨ :

੧. ਹੰਕਾਰੀ ਪੁਰਸ਼ ਵਿਚ ਆਪਣੀ ਕੁਲ ਮਾਇਆ ਤੇ ਜੋਬਨ ਦਾ ਹੰਕਾਰ ਹੁੰਦਾ ਹੈ, ਇਸ ਲਈ ਹੰਕਾਰ ਰੂਪ ਉਚਪਣੇ ਦੇ ਸਹਿਤ ਹੈ।

੨. ਵਰਨ ਆਸ਼੍ਰਮਾਂ ਦੀਆਂ ਹੰਗਤਾਂ ਰੂਪ ਗੰਢਾਂ ਵਾਲਾ ਹੁੰਦਾ ਹੈ।

੩. ਸ਼ੁਭ ਗੁਣਾਂ ਤੋਂ ਰਹਿਤ ਹੋਣਾ, ਇਹ ਉਸ ਵਿਚ ਪੋਲਾ-ਪਨ ਹੈ।

੪. ਆਪਣੇ ਸੰਗੀਆਂ ਨੂੰ ਆਪਣੇ ਵਰਗਾ ਬਣਾ ਲੈਂਦਾ ਹੈ।

*ਯਥਾ*-ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ॥ *(ਆਸਾ ਮਹਲਾ ੫, ਪੰਨਾ ੩੭੩)*

ਇਸ ਕਰ ਕੇ ਕੁਲ ਘਾਤੀ ਹੈ। *ਅਥਵਾ*-ਸ਼ੁਭ ਗੁਣਾਂ ਰੂਪੀ ਕੁਲ ਨੂੰ ਨਾਸ ਕਰਦਾ ਹੈ।

੫. ਈਰਖਾ ਬਖੀਲੀ ਰੂਪ ਛਿਲਦਰਾਂ ਵਾਲਾ ਹੁੰਦਾ ਹੈ। ਇਸ ਪ੍ਰਕਾਰ ਦੇ ਪੰਜ ਦੂਸ਼ਣਾਂ ਵਾਲਾ ਹੋਣ ਕਰ ਕੇ ਹੰਕਾਰੀ ਪੁਰਸ਼ ਮਹਾਂ ਪੁਰਸ਼ਾਂ ਦੀ ਸੰਗਤ ਵਿਚ ਜਾ ਕੇ ਕੁਝ ਲਾਭ ਨਹੀਂ ਉਠਾ ਸਕਦਾ॥੧੨॥

## ਕਬੀਰ ਦੀਨੁ ਗਵਾਇਆ ਦੁਨੀ ਸਿਉ

ਕਬੀਰ ਜੀ ਆਖਦੇ ਹਨ- ਹੇ ਪਿਆਰਿਓ! ਜਿਸ ਦੁਨੀ= ਮਾਇਆ ਦੀ ਪ੍ਰੀਤੀ ਨਾਲ ਲੱਗ ਕੇ ਸੰਸਾਰੀ ਪੁਰਸ਼ਾਂ ਨੇ ਆਪਣਾ ਦੀਨੁ= ਧਰਮ ਗਵਾ ਲਿਆ ਹੈ।

ਜਿਸ ਤਰ੍ਹਾਂ ਪਾਕਿਸਤਾਨ ਤੇ ਹਿੰਦੁਸਤਾਨ ਦੀ ਵੰਡ ਵੇਲੇ ਮੁਰੱਬਿਆਂ ਦੇ ਲਾਲਚ ਕਰ ਕੇ ਕਈ ਹਿੰਦੂ ਸਿੱਖ ਮੁਸਲਮਾਨ ਬਣ ਗਏ ਅਤੇ ਮੁਸਲਮਾਨ ਸਿੱਖ ਬਣ ਗਏ। ਅਜੇ ਵੀ ਕਈ ਮਨੁੱਖ ਕੇਸ ਮੁਨਾ ਕੇ ਔਹਦੇ ਲੈਂਦੇ ਫਿਰਦੇ ਹਨ, ਮਾਇਆ ਪਿਛੇ ਆਪਣੇ ਧਰਮ ਦੀ ਪ੍ਰਵਾਹ ਨਹੀਂ ਕਰਦੇ।

*ਯਥਾ*-ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ॥
ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ॥੧॥
*(ਮਾਰੂ ਕਬੀਰ ਜੀ, ਪੰਨਾ ੧੧੦੫)*

## ਦੁਨੀ ਨ ਚਾਲੀ ਸਾਥਿ॥

ਉਹ ਦੁਨੀ= ਮਾਇਆ ਕਿਸੇ ਦੇ ਨਾਲ ਵੀ ਨਹੀਂ ਚਲਦੀ।

*ਯਥਾ*- ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ॥
ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ॥੧॥
*(ਜੈਤਸਰੀ ਦੀ ਵਾਰ ਮ: ੫, ਪੰਨਾ ੭੦੮)*

*ਤਥਾ*- ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ॥
ਅਢੁ ਨ ਲਹਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ॥੨॥
*(ਜੈਤਸਰੀ ਦੀ ਵਾਰ ਮ:੫, ਪੰਨਾ ੭੦੮)*

*ਤਥਾ*- ਮਾਇਆ ਮਾਇਆ ਕਰਿ ਮੂਏ ਮਾਇਆ ਕਿਸੈ ਨ ਸਾਥਿ॥
*(ਰਾਮਕਲੀ ਦਖਣੀ ਓਅੰਕਾਰੁ, ਪੰਨਾ ੯੩੫)*

*ਤਥਾ*- ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥
ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥ ੧੪੪॥ *(ਸਲੋਕ ਕਬੀਰ ਜੀ, ਪੰਨਾ ੧੩੭੨)*

## ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ॥ ੧੩ ॥

ਪਰ ਇਸ ਜੀਵ ਨੇ ਆਪਣੀ ਹੱਥੀਂ ਆਪ ਹੀ ਆਪਣੇ ਮਨ ਰੂਪ ਪਾਇ= ਪੈਰਾਂ ਉਪਰ ਗਾਫਲਤਾ ਰੂਪ ਕੁਹਾੜਾ ਵਾ ਲੋਭ ਰੂਪ ਕੁਹਾੜਾ ਮਾਰਿਆ ਹੈ। *ਅਥਵਾ*-ਇਸ ਪ੍ਰਮਾਦੀ ਪੁਰਸ਼ ਨੇ ਆਪਣੇ ਮਨ ਰੂਪ ਹੱਥ ਨਾਲ ਆਪਣੀ ਜ਼ਿੰਦਗੀ ਰੂਪ ਪੈਰਾਂ ਤੇ ਗਾਫਲਤਾ ਰੂਪ ਕੁਹਾੜਾ ਮਾਰ ਲਿਆ ਹੈ॥੧੩॥

**ਉਥਾਨਕਾ-** ਇਕ ਸਮੇਂ ਕਾਂਸ਼ੀ ਤੋਂ ਬਾਹਰ **ਬ੍ਰਹਮ-ਠਾਂ** ਤੇ ਮੇਲਾ ਲੱਗਾ, ਰਾਮਾਨੰਦ ਜੀ ਦੇ ਸਾਰੇ ਚੇਲੇ ਕਬੀਰ ਸਮੇਤ ਆਗਿਆ ਲੈ ਕੇ ਦੇਖਣ ਵਾਸਤੇ ਚਲੇ ਗਏ। ਜਿਸ ਵੇਲੇ ਮੇਲਾ ਵੇਖ ਕੇ ਵਾਪਸ ਆਏ ਤਾਂ ਰਾਮਾਨੰਦ ਜੀ ਨੇ ਸਰਿਆਂ ਤੋਂ ਪੁਛਿਆ ਕਿ ਮੇਲੇ ਵਿਚ ਕੀ ਵੇਖ ਕੇ ਆਏ ਹੋ? ਤਾਂ ਸਾਰਿਆਂ ਨੇ ਆਪੋ ਆਪਣੇ ਖਿਆਲਾਂ ਅਨੁਸਾਰ ਜੋ ਵੇਖਿਆ ਸੀ ਉਹ ਦਸ ਦਿੱਤਾ। ਜਦ ਕਬੀਰ ਜੀ ਤੋਂ ਪੁਛਿਆ ਤਾਂ ਕਬੀਰ ਜੀ ਨੇ ਇਹ ਸਲੋਕ ਉਚਾਰਿਆ-

## ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ॥

ਕਬੀਰ ਜੀ ਆਖਦੇ ਹਨ--ਜਿਥੇ ਜਿਥੇ ਹਉ= ਮੈਂ ਮੇਲੇ ਦੇ ਸਮੇਂ ਫਿਰਿਆ ਹਾਂ, ਬਸ ਫਿਰ ਕੇ ਏਹੋ ਦੇਖਿਆ ਹੈ ਕਿ ਠਾਓ ਠਾਇ= ਹਰੇਕ ਜਗ੍ਹਾ ਠੱਗਣ ਵਾਸਤੇ ਕਉਤਕ= ਤਮਾਸ਼ੇ ਹੀ ਹੋ ਰਹੇ ਹਨ।

## ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ॥ ੧੪ ॥

ਉਥੇ ਇਕਾਂਤ ਸਥਾਨ 'ਤੇ ਇਕ ਰੱਬ ਦਾ ਪਿਆਰਾ ਮੈਨੂੰ ਮਿਲਿਆ ਸੀ, ਉਸ ਨਾਲ ਮਿਲ ਕੇ ਮੈਂ ਰੱਬ ਦੀਆਂ ਗੱਲਾਂ ਕੀਤੀਆਂ ਤਾਂ ਮੈਂ ਅਨੰਦ ਹੋਇਆ, ਪ੍ਰੰਤੂ ਇਕ ਰਾਮ ਦੇ ਸਨੇਹੀ= ਪਿਆਰਿਆਂ ਦੇ ਦਰਸ਼ਨ ਕੀਤੇ ਤੋਂ ਬਿਨਾਂ ਮੇਰੇ ਭਾਂਇ= ਭਾਣੇ ਤਾਂ ਸਾਰਾ ਮੇਲਾ ਉਜਾੜ ਹੀ ਸੀ॥ ੧੪॥

## ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ॥

***ਪਹਿਲਾ ਅਰਥ-***

ਕਬੀਰ ਜੀ ਆਖਦੇ ਹਨ- ਵਾਹਿਗੁਰੂ ਦੇ ਪਿਆਰੇ, ਸੰਤ ਜਨਾਂ ਦੇ ਰਹਿਣ ਵਾਲੀ ਝੁੰਗੀਆਂ= ਕੱਖਾਂ ਦੀ ਕੁਟੀਆ ਚੰਗੀ ਹੈ ਤੇ ਕੁਸਤੀ= ਖੋਟਿਆਂ ਪੁਰਸ਼ਾਂ ਦਾ ਚਾਹੇ ਆਪਣਾ ਸਾਰਾ ਗਾਉ= ਪਿੰਡ ਪੱਕਾ ਵੀ ਹੈ ਤਾਂ ਭੀ ਉਹ ਭਠਿ= ਸੁਆਹ ਰੂਪ ਹੈ। ਵਾ:-ਭੱਠ ਦੇ ਸਦਰਸ ਸੜ ਰਿਹਾ ਜਾਣੋ।

*ਯਥਾ-* ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥

ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ॥੧॥

*(ਸੂਹੀ ਮਹਲਾ ੫, ਪੰਨਾ ੭੪੫)*

## ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ॥ ੧੫ ॥

ਤਿਹ ਧਉਲਹਰ= ਉਨ੍ਹਾਂ ਉਚੇ ਮੰਦਰਾਂ ਨੂੰ ਅੱਗ ਲੱਗ ਜਾਵੇ ਤਾਂ ਠੀਕ ਹੈ, ਜਿਨ੍ਹਾਂ ਮੰਦਰਾਂ ਵਿਚ ਹਰੀ ਨਾਮ ਦਾ ਚਿੰਤਨ ਨਹੀਂ ਹੈ॥੧੫॥

***ਦੂਜਾ ਅਰਥ-***

***ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ॥***

ਕਬੀਰ ਜੀ ਆਖਦੇ ਹਨ— ਸੰਤਾਂ ਦਾ ਸਰੀਰ ਭਾਵੇਂ ਝੁੱਗੀ ਦੀ ਨਿਆਈ ਕਮਜ਼ੋਰ ਭੀ ਹੈ, ਤਾਂ ਭੀ ਉਹ ਚੰਗਾ ਹੈ ਅਤੇ ਕੁਸਤੀ= ਖੋਟੇ ਪੁਰਸ਼ ਦਾ ਸਰੀਰ ਭਾਵੇਂ ਨਗਰ ਦੀ ਤਰ੍ਹਾਂ ਮੋਟਾ ਭਾਰੀ ਭੀ ਹੋਵੇ ਤਾਂ ਭੀ ਉਹ ਵਿਸ਼ਿਆਂ ਰੂਪੀ ਭੱਠੀ ਕਰ ਕੇ ਅੰਦਰੋਂ ਸੜਦਾ ਰਹਿੰਦਾ ਹੈ।

***ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ॥ ੧੫॥***

ਜਿਸ ਦੇ ਸਰੀਰ ਰੂਪ ਮੰਦਰ ਵਿਚ ਪ੍ਰਭੂ ਦਾ ਨਾਮ ਨਹੀਂ ਹੈ, ਉਸ ਦੇ ਸਰੀਰ ਰੂਪ ਧਉਲਹਰ= ਮੰਦਰ ਨੂੰ ਅੱਗ ਲੱਗ ਜਾਵੇ ਤਾਂ ਚੰਗੀ ਹੈ॥੧੫॥

***ਉਥਾਨਕਾ***- ਕੋਈ ਪੂਰਨ ਮਹਾਤਮਾ ਆਪਣੀ ਸੰਸਾਰਕ ਯਾਤਰਾ ਸਮਾਪਤ ਕਰ ਕੇ ਵਾਹਿਗੁਰੂ ਦੇ ਭਾਣੇ ਵਿਚ ਇਸ ਸੰਸਾਰ ਤੋਂ ਕੂਚ ਕਰ ਗਿਆ। ਉਨ੍ਹਾਂ ਦੇ ਵਿਛੋੜੇ ਦਾ ਦੁੱਖ ਬਹੁਤ ਸਾਰਾ ਚਿਤ ਵਿਚ ਮੰਨ ਕੇ ਕਈਆਂ ਲੋਕਾਂ ਨੇ ਰੋਣਾ ਸ਼ੁਰੂ ਕਰ ਦਿੱਤਾ, ਉਨ੍ਹਾਂ ਦੀ ਦਸ਼ਾ ਦੇਖ ਕੇ ਕਬੀਰ ਜੀ ਉਹਨਾਂ ਪ੍ਰਤੀ ਆਖਦੇ ਹਨ।

***ਦੂਜਾ ਉਥਾਨਕਾ***- ਜਿਸ ਵੇਲੇ ਰਾਮਾਨੰਦ ਜੀ ਸੰਸਾਰਕ ਯਾਤਰਾ ਪੂਰੀ ਕਰ ਕੇ ਪੰਚ ਭੌਤਕ ਸਰੀਰ ਨੂੰ ਛੱਡ ਗਏ ਤਾਂ ਉਸ ਵੇਲੇ ਲੋਕ ਰੋਣ ਲੱਗ ਪਏ ਤਾਂ ਕਬੀਰ ਜੀ ਸਿਖਿਆ ਦੇਂਦੇ ਹਨ ਕਿ--

***ਸੰਤ ਮੂਏ ਕਿਆ ਰੋਈਐ***

ਮਹਾਂ ਪੁਰਸ਼ਾਂ ਦੇ ਸਰੀਰ ਅੰਤ ਹੋਣ ਤੇ ਜਗਿਆਸੂਆਂ ਨੂੰ ਘਾਟਾ ਤਾਂ ਬੜਾ ਪੈਂਦਾ ਹੈ ਤੇ ਬੇਅੰਤ ਪੁਰਸ਼ਾਂ ਨੂੰ ਵੈਰਾਗ ਭੀ ਹੋ ਜਾਂਦਾ ਹੈ, ਜੋ ਉਹਨਾਂ ਦੇ ਗੁਣਾਂ ਨੂੰ ਯਾਦ ਕਰ ਕਰ ਕੇ ਤਰ ਜਾਂਦੇ ਹਨ। ਇਸ ਵਾਸਤੇ ਮਹਾਂ ਪੁਰਸ਼ ਰੋਣ ਯੋਗ ਨਹੀਂ ਹਨ।

## ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥

ਕਬੀਰ ਜੀ ਆਖਦੇ ਹਨ:- ਹੇ ਭਾਈ ! ਸੰਤਾਂ ਦੇ ਮਰ ਜਾਣ ਤੇ ਭਲਾ ਕਿਸ ਵਾਸਤੇ ਰੋਣਾ ਹੈ, ਜੋ ਮਹਾਤਮਾ ਆਪਣੇ ਸਰੂਪ ਰੂਪ ਘਰ ਵਿਚ ਚਲੇ ਗਏ ਹਨ।

## ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ।੧੬॥

ਬਾਪੁਰੇ= ਵਿਚਾਰੇ ਸਾਕਤ= ਦੁਸ਼ਟ ਪੁਰਸ਼ਾਂ ਨੂੰ ਰੋਣਾ ਕਰੋ, ਜੋ ਆਪਣੇ ਅਮੋਲਕ ਸਵਾਸਾਂ ਰੂਪ ਪੂੰਜੀ ਨੂੰ ਨਿਸਫਲ ਗਵਾ ਕੇ ਚੌਦਾਂ ਭਵਨ ਰੂਪ ਬਜ਼ਾਰ ਦੀ ਚੁਰਾਸੀ ਲੱਖ ਜੂਨ ਰੂਪ ਹੱਟ ਹੱਟ ਉਪਰ ਵਿਕਦੇ ਹਨ, ਭਾਵ ਚੁਰਾਸੀ ਲੱਖ ਜੂਨ ਦਾ ਦੁੱਖ ਭੋਗਦੇ ਹਨ।

ਗੁਰੂ ਅਰਜਨ ਸਾਹਿਬ ਜਦ ਗੋਇੰਦਵਾਲ ਤੋਂ ਪੋਥੀਆਂ ਲੈ ਕੇ ਵਾਪਿਸ ਆਉਂਣ ਲੱਗੇ ਤਾਂ ਅੱਗੋਂ ਮੋਹਰੀ ਜੀ ਮਿਲੇ ਉਹ ਗੁਰੂ ਸਾਹਿਬ ਨੂੰ ਘਰ ਲੈ ਗਏ। ਮੋਹਰੀ ਜੀ ਦੇ ਪਰਿਵਾਰ ਨੇ ਬੜਾ ਹੀ ਆਦਰ-ਮਾਣ ਕੀਤਾ। ਪ੍ਰਸ਼ਾਦ ਪਾਣੀ ਛਕਾਉਣ ਤੋਂ ਬਾਅਦ ਜਦ ਸਾਰਾ ਪਰਿਵਾਰ ਰਲ ਕੇ ਇਕੱਠੇ ਬੈਠੇ ਤਾਂ ਮੋਹਰੀ ਜੀ ਦੀ ਪਤਨੀ ਨੇ ਗੁਰੂ ਰਾਮਦਾਸ ਜੀ ਤੇ ਬੀਬੀ ਭਾਨੀ ਜੀ ਦੇ ਅਕਾਲ ਚਲਾਣੇ 'ਤੇ ਅਫਸੋਸ ਪ੍ਰਗਟ ਕੀਤਾ ਤੇ ਅੱਖਾਂ ਭਰ ਲਈਆਂ ਗੁਰੂ ਸਾਹਿਬ ਤਾਂ ਚੁੱਪ ਰਹੇ ਪਰ ਮੋਹਰੀ ਜੀ ਉਨ੍ਹਾਂ ਨੂੰ ਸਮਝਾਇਆ ਕਿ ਅਫਸੋਸ ਨਹੀਂ ਕਰਨਾ। ਓਸ ਗੱਲ-ਬਾਤ ਨੂੰ ਕਵੀ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਇੰਜ ਲਿਖਿਆ ਹੈ।

ਅਪਨੇ ਸਦਨ ਬਿਕੁੰਠ ਸਿਧਾਰੇ। ਸੋਚਨਿ ਜੋਗ ਨ ਸੋ ਸੁਖ ਭਾਰੇ।
ਮਨਮਤਿ ਉਰਝੇ ਭਗਤਿ ਬਿਹੀਨੇ। ਕਬਹੁੰ ਨ ਪ੍ਰਭੁ ਕੋ ਸਿਮਰਨਿ ਕੀਨੇ।

ਸੋ ਸੋਚਨਿ ਕੇ ਜੋਗ ਮਹਾਨਾ। ਧਰਮ ਤਜਾਗ ਜਿਨ ਕਿਯ ਅਘ ਨਾਨਾ।
ਨਹਿੰ ਸਤਿਗੁਰ ਕੀ ਸੇਵ ਕਮਾਈ। ਸਤਿਗੁਰ ਗਿਰਾ ਨ ਰਿਦੈ ਬਸਾਈ॥ ੩੦॥
ਨਿਸ ਦਿਨ ਪਚੀ ਕੁਟੰਬ ਮਝਾਰੇ। ਕੂੜ ਬੋਲਿ ਸੰਚਹਿ ਧਨ ਭਾਰੇ।
ਤਪ ਤੀਰਥ ਜਿਨ ਕੀਨਿ ਨ ਕੋਊ। ਸੋਚਨਿ ਜੋਗ ਜਾਨੀਯਹਿ ਸੋਊ॥ ੩੧॥
ਸੁਪਨਹਿ ਕਬਿ ਸਤਿਸੰਗ ਨ ਸੇਵਾ। ਗੁਨ ਬਿਹੀਨ ਅਫਰੇ ਅਹੰਮੇਵਾ।
ਰਿਦੇ ਦਯਾ ਨਹਿੰ ਦੀਨਹੁ ਦਾਨਾ। ਸੇ ਸੋਚਨਿ ਕੇ ਜੋਗ ਮਹਾਨਾ॥ ੩੨॥

*(ਗੁਰ ਪ੍ਰਤਾਪ ਸੂਰਜ, ਰਾਸਿ ੩ ਅੰਸੂ ੩੬)*

## ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ॥

ਕਬੀਰ ਜੀ ਆਖਦੇ ਹਨ- ਹੇ ਪਿਆਰਿਓ! ਸਾਕਤੁ= ਦੁਸ਼ਟ ਪੁਰਸ਼ ਐਸਾ ਨਖਿਧ ਹੈ, ਜਿਸ ਤਰ੍ਹਾਂ ਲਸਨ= ਥੋਮ ਦੀ ਖਾਣ ਹੁੰਦੀ ਹੈ। *ਅਥਵਾ*-ਜਿਸ ਤਰ੍ਹਾਂ ਲਸਨ ਦੀ ਫਾੜੀ ਖਾਨਿ= ਖਾਧੀ ਜਾਵੇ।

## ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ॥੧੭॥

ਭਾਵੇਂ ਥੋਮ ਨੂੰ ਲੁਕਾਉਣ ਵਾਸਤੇ ਘਰ ਦੇ ਕਿਸੇ ਕੋਨੇ= ਨੁੱਕਰ ਵਿਚ ਬੈਠ ਕੇ ਖਾਈਏ, ਤਾਂ ਭੀ ਨਿਦਾਨਿ= ਅੰਤ ਨੂੰ ਉਸ ਥੋਮ ਦੀ ਦੁਰਗੰਧੀ ਪ੍ਰਗਟ ਹੋ ਜਾਂਦੀ ਹੈ।

*ਯਥਾ*- ਜੈਸੇ ਤਉ ਲਸਨ ਖਾਏ ਮੋਨਿ ਕੈ ਸਭਾ ਮੈ ਬੈਠੇ, ਪ੍ਰਗਟੈ ਦੁਰਗੰਧਿ ਨਾਹਿ ਦੁਰਤਿ ਦੁਰਾਈਐ।

*(ਭਾਈ ਗੁਰਦਾਸ ਜੀ, ਕਬਿੱਤ ੫੧੭)*

ਤੈਸੇ ਹੀ ਮਨਮੁਖ ਸਾਕਤ ਦੀ ਕਿਰਿਆ ਹੈ, ਚਾਹੇ ਮਨਮੁਖ ਪੁਰਸ਼ ਕਿਤਨਾ ਹੀ ਛਿਪਾ ਕੇ ਮੰਦ ਕਰਮ ਕਰੇ ਪਰ ਅੰਤ ਨੂੰ ਜ਼ਰੂਰ ਹੀ ਪ੍ਰਗਟ ਹੋ ਜਾਂਦੇ ਹਨ।

*ਯਥਾ*- ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥

*(ਵਾਰ ਮਾਝ, ਪੰਨਾ ੧੩੮)*

*ਤਥਾ*- ਅਨਿਕ ਪੜਦੇ ਮਹਿ ਕਮਾਵੈ ਵਿਕਾਰ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ॥੩॥

*(ਗਉੜੀ ਮਹਲਾ ੫, ਪੰਨਾ ੧੯੪)*

*ਤਥਾ*- ਅੰਦਰਿ ਕਮਾਣਾ ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ॥੧੭॥

*(ਗਉੜੀ ਵਾਰ ਮ: ੪, ਪੰਨਾ ੩੧੬)*

**ਉਥਾਨਕਾ**- ਇਸ ਸੰਸਾਰ ਵਿਚ ਵਾਹਿਗੁਰੂ ਦੇ ਪਿਆਰੇ ਸੰਤ ਜਨ ਹੀ ਲਾਭ ਲੈ ਸਕਦੇ ਹਨ, ਹੋਰ ਕੋਈ ਨਹੀਂ ਲੈ ਸਕਦਾ, ਏਹ ਵਾਰਤਾ ਹੁਣ ਆਖਦੇ ਹਨ—

## ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ॥

ਕਬੀਰ ਜੀ ਆਖਦੇ ਹਨ- ਮਾਇਆ ਰਚਿਤ ਜੋ ਅਸਥੂਲ ਦੇਹ ਹੈ ਏਹੀ ਇਕ ਡੋਲਨੀ= ਮੱਟੀ, ਭਾਵ ਚਾਟੀ ਹੈ। ਇਸ ਵਿਚ ਜੋ ਪਵਨੁ= ਸਵਾਸ ਚਲ ਰਹੇ ਹਨ ਏਹੀ ਇਕ ਝਕੋਲਨਹਾਰੁ= ਹਿਲਾਉਣ ਵਾਲੀ ਭਾਵ ਦੁੱਧ ਰਿੜਕਨ ਵਾਲੀ ਮਧਾਣੀ ਹੈ। ਇਸ ਦੁਆਰੇ ਨਿਸ਼ਕਾਮ ਕਰਮਾਂ ਰੂਪ ਦੁੱਧ, ਉਪਾਸ਼ਨਾ ਰੂਪ ਦਹੀਂ ਨੂੰ ਰਿੜਕ ਕੇ-

## ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥ ੧੮ ॥

ਵਾਹਿਗੁਰੂ ਦੇ ਪਿਆਰੇ ਸੰਤਾਂ ਨੇ ਤਾਂ ਬ੍ਰਹਮ ਗਿਆਨ ਰੂਪ ਮੱਖਣ ਖਾਣਾ ਕੀਤਾ ਹੈ, ਪਰ ਸੰਸਾਰੀ ਜੀਵ ਕੇਵਲ ਨਾਸਵੰਤ ਪਦਾਰਥ, ਵਾ ਵਿਸ਼ੇ ਸੁਖ ਰੂਪ ਛਾਛਿ= ਲੱਸੀ ਨੂੰ ਪੀਂਦੇ ਹਨ॥੧੮॥

ਉਪਰ ਕਹੇ ਪ੍ਰਸੰਗ ਨੂੰ ਫੇਰ ਸਪੱਸ਼ਟ ਕਰਦੇ ਹਨ—

## ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ* ਧਾਰ ॥

ਕਬੀਰ ਜੀ ਆਖਦੇ ਹਨ- ਮਾਇਆ ਰਚਿਤ ਅਸਥੂਲ ਦੇਹ ਤਾਂ ਇਕ ਡੋਲਨੀ= ਚਾਟੀ ਹੈ ਤੇ ਹਿਵ ਧਾਰ= ਬਰਫ ਦੀ ਧਾਰਾ ਵਾਂਗ ਸੀਤਲ ਕਰਨ ਵਾਲੇ ਭਾਵ ਭਜਨ ਸਿਮਰਨ ਨਾਲ ਮਿਲੇ ਹੋਏ ਜੋ ਪਵਨੁ= ਸਵਾਸ ਵਹੈ= ਚਲ ਰਹੇ ਹਨ, ਇਹੋ ਇਕ ਮਧਾਣੀ ਹੈ। ਇਸ ਦੁਆਰਾ--

## ਜਿਨਿ ਬਿਲੋਇਆ ਤਿਨਿ ਖਾਇਆ

ਜਿਸ ਨੇ ਨਿਸ਼ਕਾਮ ਕਰਮਾਂ ਰੂਪ ਦੁੱਧ ਤੇ ਉਪਾਸ਼ਨਾ ਰੂਪ ਦਹੀਂ ਨੂੰ ਬਿਲੋਇਆ= ਰਿੜਕਿਆ ਹੈ, ਓਸੇ ਨੇ ਬ੍ਰਹਮਾਨੰਦ ਰੂਪ ਮੱਖਣ ਖਾਣਾ ਕੀਤਾ ਹੈ। ਐਸੇ ਮਹਾਤਮਾ ਦੁਆਰਾ-

## ਅਵਰ ਬਿਲੋਵਨਹਾਰ ॥ ੧੯ ॥

ਹੋਰ ਵੀ ਗੁਰਮੁਖ ਜਗਿਆਸੂ ਜਨ ਨਿਸ਼ਕਾਮ ਕਰਮਾਂ ਰੂਪ ਦੁੱਧ ਤੇ ਉਪਾਸ਼ਨਾ ਰੂਪ ਦਹੀਂ ਦੇ ਬਿਲੋਵਨਹਾਰ= ਰਿੜਕਣ ਵਾਲੇ ਹੋ ਰਹੇ ਹਨ। *ਅਥਵਾ*-ਹੋਰ ਜੋ ਸੰਸਾਰੀ ਪੁਰਸ਼ ਸ਼ਕਾਮ ਕਰਮਾਂ ਦੇ ਕਰਨ ਵਾਲੇ ਹਨ, ਉਹਨਾਂ ਨੂੰ ਕੇਵਲ ਸੰਸਾਰਕ ਸੁਖ ਰੂਪੀ ਲੱਸੀ ਹੀ ਮਿਲਦੀ ਹੈ।

*ਅਥਵਾ*- ਨਿਸ਼ਕਾਮ ਕਰਮਾਂ ਰੂਪ ਦੁੱਧ ਤੋਂ ਬਿਨਾਂ-

***ਅਵਰ ਬਿਲੋਵਨਹਾਰ ॥***

ਅਵਰ= ਹੋਰ ਸ਼ਕਾਮ ਕਰਮਾਂ ਰੂਪ ਪਾਣੀ ਹੈ, ਪਰ ਜੋ ਪੁਰਸ਼ ਸ਼ਕਾਮ ਕਰਮਾਂ ਰੂਪ ਪਾਣੀ ਨੂੰ ਰਿੜਕਣਵਾਲਾ ਹੈ, ਉਹ ਮਨੁੱਖ ਵਿਸ਼ੇ ਅਨੰਦ ਰੂਪੀ ਝੱਗ ਨੂੰ ਹੀ ਪ੍ਰਾਪਤ ਕਰਦਾ ਹੈ। ਕਿਉਂਕਿ ਪਾਣੀ ਦੇ ਰਿੜਕਣ ਨਾਲ ਝੱਗ ਹੀ ਦਿਸਦੀ ਹੈ ਪਰ ਮੱਖਣ ਨਹੀਂ ਨਿਕਲਦਾ। ਜਿਸ ਤਰ੍ਹਾਂ ਪੰਜਾ ਸਾਹਿਬ ਗਰਮੀ ਦੀ ਰੁੱਤ ਵਿਚ ਲੋਕ ਸੋਮੇ ਦਾ ਠੰਢਾ ਪਾਣੀ ਪਾ ਕੇ ਦਹੀਂ ਰਿੜਕ ਕੇ ਮੱਖਣ ਕੱਢ ਕੇ ਘਰ ਨੂੰ ਲੈ ਜਾਂਦੇ ਹਨ। ਇਸ਼ਨਾਨ ਅਤੇ ਦਰਸ਼ਨ ਆਦਿ ਵੀ ਕਰ ਜਾਂਦੇ ਹਨ। ਇਕ ਪੋਠੋਹਾਰ ਦੀ ਮਾਈ ਆਈ, ਉਸ ਨੇ ਪੁੱਛਿਆ- ਇਹ ਕੀ ਕਾਰਨ ਹੈ ਜੋ ਤੁਸੀਂ ਸਾਰੀਆਂ ਇਥੇ ਚਾਟੀਆਂ ਲਿਆ ਕੇ ਰਿੜਕਦੀਆਂ ਹੋ? ਤਾਂ ਅੱਗੋਂ ਉਨ੍ਹਾਂ ਔਰਤਾਂ ਨੇ ਕਿਹਾ ਕਿ ਅਸੀਂ ਇਸ ਵਾਸਤੇ ਇਥੇ ਚਾਟੀਆਂ ਲਿਆ ਕੇ ਰਿੜਕਦੀਆਂ ਹਾਂ, ਕਿ ਬਾਬਾ ਮੱਖਣ ਦੇਂਦਾ ਹੈ। ਇਹ ਗੱਲ ਸੁਣ ਕੇ ਉਸ ਨੇ ਭੀ ਚਾਟੀ ਅਤੇ ਮਧਾਣੀ ਖਰੀਦੀ ਤੇ ਉਹ ਵੀ ਉਥੇ ਆ ਕੇ ਪਾਣੀ ਪਾ ਕੇ ਰਿੜਕਣ ਲੱਗ ਪਈ, ਪਰ ਮੱਖਣ ਨਾ ਆਇਆ। ਬੜੀ ਹੈਰਾਨ ਹੋ ਕੇ ਥੱਕ ਕੇ ਬੈਠ ਗਈ ਤਾਂ ਨਾਲ ਦੀਆਂ ਮਾਈਆਂ ਨੇ ਕਿਹਾ- ਦੁੱਧ ਪਾ ਕੇ

---

**ਜੋ ਹਿਮਾਲੇ ਪਰਬਤ ਦੀ ਧਾਰਾ ਨਾਲ ਹਵਾ ਛੋਹ ਕੇ ਲੰਘਦੀ ਹੈ, ਉਹ ਸੀਤਲ ਹੋ ਜਾਂਦੀ ਹੈ। ਇਸੇ ਤਰ੍ਹਾਂ ਹਿਮਾਲੇ ਪਰਬਤ ਦੀ ਧਾਰਾ ਵਾਂਗੂ ਗੁਰੂ ਸਾਹਿਬ ਜੀ ਹਨ।*

*ਯਥਾ-ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥ (ਵਾਰ ਮਾਝ, ਪੰਨਾ ੧੩੭)*

*ਐਸੇ ਗੁਰੂ ਦੀ ਆਗਿਆ ਨਾਲ ਮਿਲ ਕੇ ਜੋ ਸਿੱਖ ਦੇ ਸੀਤਲ ਸਵਾਸ ਚਲਦੇ ਹਨ, ਉਹ ਭੀ ਇਕ ਹਿਮਾਲੇ ਦੀ ਧਾਰਾ ਵਾਂਗ ਹਨ।*

ਰਿੜਕ ਤਾਂ ਮੱਖਣ ਆਵੇਗਾ। ਦੁੱਧ ਤੋਂ ਬਗੈਰ ਕਿਵੇਂ ਮੱਖਣ ਆ ਸਕਦਾ ਹੈ? ਇਥੋਂ ਦੀ ਇਹ ਖੂਬੀ ਹੈ ਕਿ ਇਸ ਸੋਮੇ ਦਾ ਪਾਣੀ ਠੰਡਾ ਹੈ ਇਸ ਕਰ ਕੇ ਅਸੀਂ ਇਥੇ ਆ ਕੇ ਦਹੀਂ ਰਿੜਕਦੀਆਂ ਹਾਂ ਤੇ ਮੱਖਣ ਛੇਤੀ ਨਿਕਲ ਆਉਂਦਾ ਹੈ, ਹੋਰ ਥਾਵਾਂ ਦਾ ਪਾਣੀ ਤੱਤਾ ਹੋਣ ਕਰ ਕੇ ਮੱਖਣ ਵਿਚੇ ਮਿਲ ਜਾਂਦਾ ਹੈ। ਇਸ ਸਾਖੀ ਤੋਂ ਇਹ ਭਾਵ ਪ੍ਰਗਟ ਹੁੰਦਾ ਹੈ ਕਿ ਨਿਰੇ ਪਾਣੀ ਦੇ ਰਿੜਕਣ ਨਾਲ ਮੱਖਣ ਨਹੀਂ ਨਿਕਲਦਾ।

*ਯਥਾ*- ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ॥ *(ਸਾਰਗ ਮਹਲਾ ੫, ਪੰਨਾ ੧੨੦੭)*

*ਤਥਾ*- ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ॥

ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ॥੪੧॥

*(ਸੋਰਠਿ ਮਹਲਾ ੧, ਅਸਟਪਦੀਆ, ਪੰਨਾ ੬੩੫)*

*ਪ੍ਰਸ਼ਨ*- ਜਿਸ ਮਾਇਆ ਕਰ ਕੇ ਇਹ ਦੇਹ ਰਚੀ ਗਈ ਹੈ, ਉਹ ਮਾਇਆਂ ਕੈਸੀ ਹੈ? *ਉੱਤਰ*-

## ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ॥

ਕਬੀਰ ਜੀ ਆਖਦੇ ਹਨ- ਇਹ ਮਾਇਆ ਚੋਰਟੀ= ਚੋਰਨੀ ਹੈ, ਜੋ ਜੀਵਾਂ ਨੂੰ ਮੁਸਿ ਮੁਸਿ= ਮੋਹ ਮੋਹ ਕੇ ਹਾਟਿ= ਵਿਸ਼ੇ ਵਿਕਾਰਾਂ ਦੀ ਤਰਫ ਲਾਵੈ= ਲਾਉਂਦੀ ਹੈ।

*ਅਥਵਾ*- ਜੋ ਮਾਇਆ ਹਾਟਿ= ਇੰਦ੍ਰੀਆਂ ਨੂੰ ਈਸ਼ਵਰ ਦੀ ਤਰਫੋਂ ਮੁਸਿ ਮੁਸਿ= ਖੋਹ ਹੀ ਖੋਹ ਲੈਂਦੀ ਹੈ। ਭਾਵ ਇੰਦ੍ਰੀਆਂ ਨੂੰ ਚੰਗੇ ਪਾਸੇ ਨਹੀਂ ਲੱਗਣ ਦੇਂਦੀ। *ਅਥਵਾ*-

***ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ॥***

ਕਬੀਰ ਜੀ ਆਖਦੇ ਹਨ- ਇਹ ਮਾਇਆ ਚੋਰਟੀ= ਚੋਰਾਂ ਦੀ ਮਾਂ ਵਾਂਗੂੰ ਹੈ, ਜੋ ਹਿਰਦੇ ਰੂਪ ਹਾਟਿ= ਦੁਕਾਨ ਵਿਚੋਂ ਸ਼ੁਭ ਗੁਣਾਂ ਰੂਪ ਧਨ ਨੂੰ ਮੁਸਿ ਮੁਸਿ= ਲੁੱਟ ਹੀ ਲੁੱਟ ਲੈਂਦੀ ਹੈ।

## ਸਾਖੀ—ਚੋਰਾਂ ਦੀ ਮਾਂ ਦੀ

ਇਕ ਚੋਰਾਂ ਦੀ ਮਾਂ ਸੀ, ਉਹ ਇਸ ਗੱਲ ਦਾ ਬੜਾ ਖਿਆਲ ਰੱਖਦੀ ਸੀ ਕਿ ਜਦ ਕਿਸੇ ਦੇ ਘਰ ਨਵੀਂ ਨੂੰਹ ਵਿਆਹੀ ਆਵੇ ਤਾਂ ਉਹ ਉਸ ਦੇ ਘਰ ਚਲੀ ਜਾਂਦੀ, ਉਸ ਨਵੀਂ ਵਿਆਹੀ ਦੁਲਹਨ ਨਾਲ ਬੜਾ ਪਿਆਰ ਕਰਦੀ। ਉਹ ਲੜਕੀ ਸ਼ਾਮ ਨੂੰ ਜਿਥੇ ਗਹਿਣੇ ਲਾਹ ਕੇ ਰੱਖਦੀ ਇਹ ਚੋਰਾਂ ਦੀ ਵੇਖਦੀ ਰਹਿੰਦੀ। ਫੇਰ ਕਿਸੇ ਆਨੇ ਬਹਾਨੇ ਉਸ ਜੰਦਰੇ ਨੂੰ ਹਿੰਗ ਲਾ ਆਉਂਦੀ ਤੇ ਆਪਣੇ ਘਰ ਆ ਕੇ ਆਪਣੇ ਪੁੱਤਰਾਂ ਨੂੰ ਕਹਿ ਦੇਂਦੀ ਕਿ ਜਿਸ ਜੰਦਰੇ ਨਾਲ ਹਿੰਗ ਲੱਗੀ ਹੋਵੇ ਉਥੇ ਗਹਿਣੇ ਪਏ ਹੋਏ ਹਨ ਤੁਸੀਂ ਕੱਢ ਲਿਆਓ। ਉਹ ਪੰਜੇ ਪੁੱਤਰ ਉਸੇ ਤਰ੍ਹਾਂ ਹੀ ਕਰਨ। ਰਾਤ ਨੂੰ ਲੋਕਾਂ ਦੇ ਘਰ ਜਾ ਕੇ ਜਿਥੇ ਵੀ ਹਿੰਗ ਦੀ ਖੁਸ਼ਬੋ ਆਵੇ ਉਥੋਂ ਗਹਿਣੇ ਕੱਢ ਲਿਆਉਣ।

ਇਸੇ ਤਰ੍ਹਾਂ ਇਹ ਮਇਆ ਚੋਰਟੀ ਹੈ ਭਾਵ ਚੋਰਾਂ ਦੀ ਮਾਂ ਵਾਂਗੂੰ ਹੈ ਜੋ ਹੰਗਤਾ ਰੂਪ ਹਿੰਗ ਜੀਵਾਂ ਨੂੰ ਲਗਾ ਦੇਂਦੀ ਹੈ। ਫੇਰ ਇਸ ਮਾਇਆ ਦੇ ਪੰਜ ਪੁੱਤਰਾਂ (ਪੰਜ ਕਾਮ ਕ੍ਰੋਧ ਆਦਿਕ) ਨੂੰ ਭੇਜ ਦਿੰਦੀ ਹੈ। ਸੋ ਹੰਗਤਾ ਵਾਲੇ ਪੁਰਸ਼ਾਂ ਪਾਸ ਆ ਕੇ ਸ਼ੁਭ ਗੁਣਾਂ ਰੂਪੀ ਧਨ ਲੁੱਟ ਕੇ ਲੈ ਜਾਂਦੇ ਹਨ।

ਭਾਵ-ਜਦ ਜੀਵ ਪਾਸ ਮਾਇਆ ਆਉਂਦੀ ਹੈ ਤਾਂ ਹੰਗਤਾ ਭੀ ਨਾਲ ਲੱਗ ਜਾਂਦੀ ਹੈ। ਫਿਰ ਇਹ ਜੀਵ ਹੰਗਤਾ ਕਰ ਕੇ ਵਿਸ਼ਿਆਂ ਵਿਚ ਲੱਗ ਜਾਂਦਾ ਹੈ। ਤਦ ਕਾਮ ਆਦਿਕ ਚੋਰ ਇਸ ਦੇ ਸ਼ੁਭ ਗੁਣਾਂ ਰੂਪ ਗਹਿਣਿਆਂ ਨੂੰ ਲੁੱਟ ਲੈਂਦੇ ਹਨ।

## ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ॥ ੨੦॥

ਕਬੀਰ ਜੀ ਆਖਦੇ ਹਨ- ਇਕ ਮੈਂ ਨਹੀਂ ਮੁਸੈ= ਲੁਟਿਆ ਗਿਆ ਕਿਉਂਕਿ ਮੈਂ ਇਸ ਮਾਇਆ ਨੂੰ ਬਾਰਹ ਬਾਟ= ਬਾਰਾਂ ਥਾਈਂ ਵੰਡ ਦਿੱਤਾ ਹੈ, ਭਾਵ ਇਸ ਦੇ ਬਾਰਾਂ ਟੋਟੇ ਕਰ ਦਿੱਤੇ ਹਨ। ਵਾ:-ਜਿਨਿ= ਮੈਂ ਇਸ ਮਾਇਆ ਨੂੰ ਬਾਰਹ ਬਾਟ= ਵਿਪਤਾ ਵਿਚ ਪਾ ਦਿੱਤਾ ਹੈ। *ਅਥਵਾ*-ਬਾਹਰੋਂ ਆਉਂਦੀ ਨੂੰ ਹੀ ਮੈਂ ਬਾਟ= ਰਸਤੇ ਵਿਚ ਪਾ ਦਿੱਤਾ ਹੈ। *ਅਥਵਾ*- ***ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ॥੨੦॥***

ਕਬੀਰ ਜੀ ਆਖਦੇ ਹਨ- ਇਕ ਉਹ ਪੁਰਸ਼ ਨਹੀਂ ਲੁਟੀਂਦਾ, ਜਿਸ ਨੇ ਦਸਾਂ ਇੰਦ੍ਰੀਆਂ ਦੇ ਵਿਸ਼ੇ ਛੱਡ ਦਿੱਤੇ ਹਨ, ਯਾਰਵਾਂ ਮਨ ਦਾ ਸੰਕਲਪ ਅਤੇ ਬਾਰ੍ਹਵੀਂ ਬੁੱਧੀ ਦੀ ਸਿਆਣਪ, ਇਹਨਾਂ ਬਾਰਾਂ ਦਾ ਤਿਆਗ ਰੂਪ ਬਾਰਾਂ ਟੁਕੜੇ ਕੀਤੇ ਹਨ॥ ੨੦॥

**ਉਥਾਨਕਾ**- ਕੋਈ ਮਨੁੱਖ ਆਪਣੇ ਸੁਖ ਵਾਸਤੇ ਬਹੁਤ ਸਾਰੇ ਸੰਸਾਰੀ ਮਨੁੱਖਾਂ ਨੂੰ, ਵਾ-ਦੇਵੀ ਦੇਵਤਿਆਂ ਨੂੰ ਆਪਣਾ ਮਿੱਤਰ ਬਣਾਉਂਦਾ ਪਿਆ ਸੀ ਤੇ ਪ੍ਰਭੂ ਦਾ ਚਿੰਤਨ ਨਹੀਂ ਸੀ ਕਰਦਾ। ਇਕ ਦਿਨ ਕਬੀਰ ਜੀ ਪਾਸ ਚੱਲ ਕੇ ਆ ਗਿਆ ਤੇ ਪੁੱਛਦਾ ਹੈ ਭਗਤ ਜੀ! ਸੁਖ ਕਿਸ ਤਰ੍ਹਾਂ ਪ੍ਰਾਪਤ ਹੁੰਦਾ ਹੈ? ਉੱਤਰ-

## ਕਬੀਰ ਸੂਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ॥

ਕਬੀਰ ਜੀ ਆਖਦੇ ਹਨ- ਹੇ ਭਾਈ! ਇਸ ਕਲਜੁਗ ਵਿਚ ਜਿਹੜੇ ਬਹੁਤ ਸੰਸਾਰਕ ਮਿੱਤਰ ਬਣਾਉਣੇ ਹਨ ਜਾਂ ਬਹੁਤੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨੀ ਹੈ, ਤਿਨ੍ਹਾਂ ਕਰਕੇ ਸੁਖ ਦੀ ਪ੍ਰਾਪਤੀ ਨਹੀਂ ਹੈ।

ਜੈਸੇ ਕੋਈ ਸ਼ਿਵ ਜੀ ਦੀ ਪੂਜਾ ਕਰਦਾ ਸੀ ਉਸ ਨੂੰ ਵੇਖ ਕੇ ਭਗਤ ਨਾਮਦੇਵ ਜੀ ਨੇ ਕਿਹਾ-

ਆਜੁ ਨਾਮੇ ਬੀਠਲੁ ਦੇਖਿਆ ਮੂਰਖੁ ਕੋ ਸਮਝਾਊ ਰੇ॥ ਰਹਾਉ॥

..... ..... .....

ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ॥ ੨॥

ਇਹ ਗੱਲ ਸੁਣ ਕੇ ਝੱਟ ਮੁੱਕਰ ਗਿਆ ਤੇ ਆਖਣ ਲੱਗਾ ਕਿ ਮੈਂ ਤਾਂ ਰਾਮ ਦਾ ਉਪਾਸ਼ਕ ਹਾਂ! ਫਿਰ ਭਗਤ ਨਾਮਦੇਵ ਜੀ ਨੇ ਕਿਹਾ-

ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ॥੩॥

ਇਹ ਗੱਲ ਸੁਣ ਕੇ ਉਹ ਕਹਿਣ ਲੱਗਾ ਕਿ ਮੈਂ ਤਾਂ ਕ੍ਰਿਸ਼ਨ ਦਾ ਉਪਾਸ਼ਕ ਹਾਂ। ਕੁਝ ਸਮੇਂ ਤੋਂ ਮਗਰੋਂ ਫਿਰ ਕਹਿੰਦਾ ਹੈ ਮੈਂ ਤਾਂ ਗਣੇਸ਼ ਦਾ ਉਪਾਸ਼ਕ ਹਾਂ। ਇਸ ਤਰ੍ਹਾਂ ਕਹਿ ਕਹਿ ਕੇ ਆਖਿਰ ਬਿਲਕੁਲ ਹੀ ਮੁੱਕਰ ਗਿਆ ਕਿ ਮੈਂ ਕਿਸੇ ਦਾ ਵੀ ਸੇਵਕ ਨਹੀਂ ਹਾਂ ਤਾਂ ਅਖੀਰ ਤੇ ਭਗਤ ਨਾਮਦੇਵ ਜੀ ਨੂੰ ਇਹ ਕਹਿਣਾ ਹੀ ਪਿਆ ਕਿ-

ਹਿੰਦੂ ਅੰਨ੍ਹਾਂ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥

(ਬਿਲਾਵਲੁ ਨਾਮਦੇਉ, ਪੰਨਾ ੮੭੫)

## ਸਾਖੀ—ਵੈਸ਼ਨਵ ਦੀ

ਇਕ ਵੈਸ਼ਨਵ ਬਾਹਰ ਜੰਗਲ ਵਿਚ ਝੁੱਗੀ ਬਣਾ ਕੇ ਰਹਿੰਦਾ ਸੀ। ਦੇਵਨੇਤ ਨਾਲ ਉਸ ਵੈਸ਼ਨਵ ਦੀ ਝੁੱਗੀ ਨੂੰ ਅੱਗ ਲੱਗ ਗਈ। ਅੱਗ ਬੁਝਾਉਣ ਦੇ ਯਤਨ ਤਾਂ ਬਹੁਤ ਕੀਤੇ ਪਰ ਅੱਗ ਨਾ ਬੁਝੀ, ਹਾਰ ਕੇ ਪਹਿਲੇ ਉਸ ਨੇ ਗਣੇਸ਼ ਨੂੰ ਆਰਾਧਿਆ ਕਿ ਮੇਰੀ ਸਹਾਇਤਾ ਕਰੋ ਪਰ ਜਿਸ ਵੇਲੇ ਕੁਝ ਸਮਾਂ ਬਤੀਤ ਹੋ ਗਿਆ ਤਾਂ ਗਣੇਸ਼ ਵਲੋਂ ਨਿਰਾਸ ਹੋ ਕੇ ਫਿਰ ਸ਼ਿਵ ਜੀ ਨੂੰ ਆਰਾਧਿਆ। ਕੁਝ ਸਮੇਂ ਮਗਰੋਂ ਫਿਰ ਬ੍ਰਹਮਾ ਦਾ ਅਰਾਧਨ ਕੀਤਾ। ਮੁੱਕਦੀ ਗੱਲ ਕੀ ਕਿ ਥੋੜੇ ਸਮੇਂ ਵਿਚ ਬਹੁਤ ਹੀ ਦੇਵੀ ਦੇਵਤਿਆਂ ਨੂੰ ਸਹਾਇਤਾ ਵਾਸਤੇ ਯਾਦ ਕੀਤਾ ਪਰ ਕਿਸੇ ਨੇ ਭੀ ਸਹਾਇਤਾ ਨਾ ਕੀਤੀ ਤੇ ਝੁੱਗੀ ਸੜ ਗਈ। ਇਸੇ ਵਾਸਤੇ ਕਬੀਰ ਜੀ ਕਹਿੰਦੇ ਹਨ ਕਿ ਦੇਵੀ ਦੇਵਤਿਆਂ ਨੂੰ ਮਿੱਤਰ ਬਣਾਉਣ ਤੇ ਸੁਖ ਦੀ ਪ੍ਰਾਪਤੀ ਨਹੀਂ ਹੈ।

*ਪ੍ਰਸ਼ਨ*- ਫਿਰ ਸੁਖ ਕਿਸ ਨੂੰ ਪ੍ਰਾਪਤ ਹੁੰਦਾ ਹੈ? *ਉੱਤਰ*-

## ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ॥ ੨੧॥

ਜਿਹੜੇ ਪੁਰਸ਼ ਇਕ ਵਾਹਿਗੁਰੂ ਨਾਲ ਆਪਣੇ ਚਿਤ ਨੂੰ ਜੋੜੀ ਰੱਖਦੇ ਹਨ ਤੇ= ਉਹ ਪੁਰਸ਼ ਨੀਤ= ਨਿਤਾ ਪ੍ਰਤੀ ਸੁਖ ਪਾਉਂਦੇ ਹਨ॥੨੧॥

*ਯਥਾ*- ਨਾਮ ਵਿਹੂਣੇ ਭਰਮਸਹਿ ਆਵਹਿ ਜਾਵਹਿ ਨੀਤ॥
ਇਕਿ ਬਾਂਧੇ ਇਕਿ ਢੀਲਿਆ ਇਕਿ ਸੁਖੀਏ ਹਰਿ ਪ੍ਰੀਤਿ॥

*(ਮਾਰੂ ਕੀ ਵਾਰ, ਮ: ੪, ਪੰਨਾ ੧੦੮੭)*

**ਉਥਾਨਕਾ**- ਇਕ ਵਾਰ ਕਾਂਸ਼ੀ ਪੁਰੀ ਵਿਚ ਹੈਜ਼ੇ ਦੀ ਬੀਮਾਰੀ ਫੈਲ ਗਈ, ਉਸ ਬੀਮਾਰੀ ਦੇ ਡਰ ਕਰ ਕੇ ਸਭ ਲੋਕ ਬਾਹਰ ਨੂੰ ਦੌੜਨ ਲੱਗ ਪਏ ਤੇ ਕਬੀਰ ਜੀ ਨੂੰ ਵੀ ਕਈ ਲੋਕ ਆ ਕੇ ਕਹਿਣ ਲੱਗੇ ਕਿ ਭਗਤ ਜੀ! ਸ਼ਹਿਰ ਵਿਚ ਡਾਕੀ ਦੀ ਬੀਮਾਰੀ ਬੜਾ ਜ਼ੋਰ ਪਾ ਰਹੀ ਹੈ ਇਸ ਵਾਸਤੇ ਆਪ ਵੀ ਜਲਦੀ ਨਾਲ ਕਾਂਸ਼ੀ ਪੁਰੀ ਤੋਂ ਬਾਹਰ ਨਿਕਲ ਚਲੋ।

ਇਹ ਗੱਲ ਸੁਣ ਕੇ ਕਬੀਰ ਜੀ ਕਹਿਣ ਲੱਗੇ- ਭਾਈ! ਤੁਸੀਂ ਤਾਂ ਕਹਿੰਦੇ ਹੋ ਕਾਂਸ਼ੀ ਵਿਚ ਮਰਨ ਤੇ ਮੁਕਤ ਹੋਈਦਾ ਹੈ ਤੇ ਹੁਣ ਬਾਹਰ ਕਿਉਂ ਨਿਕਲਦੇ ਹੋ? ਤਾਂ ਉਹਨਾਂ ਲੋਕਾਂ ਨੇ ਕਿਹਾ- ਤੁਹਾਨੂੰ ਮੌਤ ਦਾ ਡਰ ਨਹੀਂ ਹੈ?

ਇਹ ਗੱਲ ਸੁਣ ਕੇ ਭਗਤ ਕਬੀਰ ਜੀ ਆਪਣਾ ਨਿਸਚਾ ਪ੍ਰਗਟ ਕਰਦੇ ਹੋਏ ਕਹਿੰਦੇ ਹਨ-

## ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥

**ਪਹਿਲਾ ਅਰਥ**-

ਕਬੀਰ ਜੀ ਆਖਦੇ- ਜਿਸ ਮੌਤ ਤੋਂ ਸਾਰਾ ਸੰਸਾਰ ਡਰਦਾ ਹੈ (ਅਤੇ ਹੁਣ ਜਿਸ ਮਰਨ ਦੇ ਡਰ ਕਰ ਕੇ ਕਾਂਸ਼ੀ ਪੁਰੀ ਨੂੰ ਲੋਕ ਛੱਡ ਕੇ ਬਾਹਰ ਦੌੜੇ ਜਾ ਰਹੇ ਹਨ) ਉਸ ਮਰਨ ਨੂੰ ਸੁਣ ਕੇ ਮੇਰੇ ਮਨ ਵਿਚ ਤਾਂ ਅਨੰਦ ਹੁੰਦਾ ਹੈ। ਕਿਉਂਕਿ-

ਜਿਹ ਮਰਨੈ ਸਭੁ ਜਗਤੁ ਤਰਾਸਿਆ॥ ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥ ੧॥

*(ਗਉੜੀ ਕਬੀਰ ਜੀ, ਪੰਨਾ ੩੨੭)*

## ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥ ੨੨ ॥

ਵਿਦੇਹ ਮੁਕਤੀ ਦੇ ਅਨੰਦ ਲੈਣ ਵਾਸਤੇ ਮਰ ਜਾਣ ਤੇ ਹੀ ਪੂਰਨ ਪਰਮਾਨੰਦ ਵਿਖੇ ਅਭੇਦ ਹੋਣਾ ਪਾਈਦਾ ਹੈ॥ ੨੨॥

**ਦੂਜਾ ਅਰਥ-**

***ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥***

ਜਿਸ ਜੀਵਤ ਭਾਵ ਦੇ ਮਰਨ ਵਲੋਂ ਸਾਰਾ ਸੰਸਾਰ ਡਰ ਰਿਹਾ ਹੈ, ਉਸ ਜੀਵਤ ਭਾਵ ਤੋਂ ਮਰਨ ਨਾਲ ਮੇਰੇ ਮਨ ਵਿਚ ਅਨੰਦ ਹੈ। ਕਿਉਂਕਿ-

***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥੨੨॥***

ਜੀਵਤ ਭਾਵ ਤੋਂ ਮਰਨ ਨਾਲ ਹੀ ਪੂਰਨ ਪਰਮਾਨੰਦ ਸਰੂਪ ਜੋ ਪ੍ਰਭੂ ਹੈ, ਉਸ ਨੂੰ ਪਾਈਦਾ ਹੈ॥੨੨॥

**ਉਥਾਨਕਾ-** ਕੋਈ ਸਾਧੂ ਅਨਅਧਿਕਾਰੀ ਪੁਰਸ਼ ਨੂੰ ਉਪਦੇਸ਼ ਕਰ ਰਿਹਾ ਸੀ, ਉਸ ਪ੍ਰਤੀ ਕਹਿੰਦੇ ਹਨ ਕਿ ਜਣੇ-ਖਣੇ ਨੂੰ ਉਪਦੇਸ਼ ਨਹੀਂ ਦੇਣਾ ਚਾਹੀਦਾ। ਨੀਤੀ ਵਿਚ ਕਥਨ ਕੀਤਾ ਹੈ-

*ਯਥਾ-* ਜੈਸੇ ਕੈਸੇ ਪੁਰਖ ਕੋ ਦੈ ਉਪਦੇਸ਼ ਨ ਸੰਤ।
ਮੂਰਖ ਕਪਿ ਬਿਨੁ ਗ੍ਰਿਹਿ ਕਰੀ ਚਟਿਕਾ ਜੋ ਗ੍ਰਹਿਵੰਤ॥੧੬॥

*(ਸਾਰੁਕਤਾਵਲੀ, ਧਿਆਇ ੧੩)*

## ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ ॥

ਕਬੀਰ ਜੀ ਆਖਦੇ ਹਨ- ਹੇ ਸੰਤ ਜੀ! ਰਾਮ ਰੂਪ ਰਤਨ ਪਦਾਰਥ ਨੂੰ ਪ੍ਰਾਪਤ ਕਰ ਕੇ ਬੁੱਧੀ ਰੂਪ ਗੰਢ ਨੂੰ, ਵਾ:-ਰਸਨਾ ਰੂਪ ਗੰਢ ਨੂੰ ਐਵੇਂ ਨਾ ਖੋਲ੍ਹ ਭਾਵ ਅਨਅਧਿਕਾਰੀ ਪੁਰਸ਼ ਨੂੰ ਉਪਦੇਸ਼ ਨਾ ਦੇਣਾ ਕਰ।

## ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥ ੨੩ ॥

ਕਿਉਂਕਿ ਇਸ ਜਗ੍ਹਾ ਤੇ ਨਾ ਸਤਿਸੰਗ ਰੂਪ ਪਟਣੁ= ਸ਼ਹਿਰ ਹੈ, ਨਾ ਹੀ ਕੋਈ ਤਤਵੇਤਾ ਮਹਾਤਮਾ ਰੂਪ ਪਰਖਊਆ ਹੈ, ਨਾ ਹੀ ਉਤਮ ਅਧਿਕਾਰੀ ਜਗਿਆਸੂ ਰੂਪ ਗਾਹਕ ਹੈ ਅਤੇ ਇਸ ਰਤਨ ਪਦਾਰਥ ਦਾ ਉਸ ਪਾਸ ਸ਼ਰਧਾ ਰੂਪ *ਅਥਵਾ* ਤਨ, ਮਨ, ਧਨ ਦਾ ਅਰਪਣ ਰੂਪ ਮੋਲੁ= ਮੁੱਲ ਵੀ ਨਹੀਂ ਹੈ। ਇਸ ਵਾਸਤੇ ਰਾਮ ਰੂਪ ਰਤਨ ਪਦਾਰਥ ਨੂੰ ਬੁੱਧੀ ਰੂਪ ਗੰਢ ਵਿਚੋਂ ਨਾ ਖੋਲ੍ਹ॥ ੨੩॥ ਕਿਉਂਕਿ-

ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ॥
ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ॥

*(ਮਾਰੂ ਵਾਰ, ਮ: ੧, ਪੰਨਾ ੧੦੮੬)*

**ਉਥਾਨਕਾ-** ਇਕ ਮਨੁੱਖ ਕਬੀਰ ਜੀ ਦਾ ਸਤਿਸੰਗੀ ਪਹਿਲੇ ਰੋਜ਼ ਆਇਆ ਕਰਦਾ ਸੀ। ਜਦ ਉਹ ਕਈ ਮਹੀਨਿਆਂ ਤੋਂ ਮਗਰੋਂ ਆਇਆ ਤਾਂ ਕਬੀਰ ਜੀ ਨੇ ਪੁੱਛਿਆ, ਕੀ ਕਾਰਨ ਹੈ ਅੱਗੇ ਤੂੰ ਰੋਜ਼ ਆਉਂਦਾ ਸੈਂ ਹੁਣ ਬਹੁਤ ਦੇਰ ਮਗਰੋਂ ਆਇਆ ਹੈਂ? ਤਾਂ ਉਸ ਪ੍ਰੇਮੀ ਨੇ ਕਿਹਾ-ਮਹਾਰਾਜ! ਬੜੇ-ਬੜੇ ਰਾਜਿਆਂ ਅਤੇ ਪੰਡਤਾਂ ਨਾਲ ਮਿਲਵਰਤਨ ਹੋਣ ਕਰ ਕੇ ਟਾਈਮ ਹੀ ਨਹੀਂ ਮਿਲਦਾ। ਇਹ ਗੱਲ ਸੁਣ ਕੇ-

## ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ॥

ਕਬੀਰ ਜੀ ਆਖਦੇ ਹਨ- ਹੇ ਪਿਆਰੇ! ਉਹਨਾਂ ਮਹਾਤਮਾਂ ਨਾਲ ਪ੍ਰੀਤੀ ਕਰ, ਜਿਨ੍ਹਾਂ ਨੇ ਰਾਮ ਨੂੰ ਆਪਣਾ ਠਾਕੁਰੁ= ਸੁਆਮੀ ਬਣਾਇਆ ਹੈ।

## ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ॥੨੪॥

ਬੜੇ-ਬੜੇ ਵਿਦਵਾਨ ਪੰਡਿਤ ਤੇ ਭੂਪਤੀ= ਪ੍ਰਿਥਵੀ ਦੇ ਮਾਲਕ ਜੋ ਰਾਜੇ ਲੋਕ ਹਨ, ਇਹ ਭਲਾ ਕਉਨੇ= ਕਿਸ ਕੰਮ ਆਉਣ ਵਾਲੇ ਹਨ, ਇਨ੍ਹਾਂ ਦਾ ਕੋਈ ਭਰੋਸਾ ਨਹੀਂ।

*ਯਥਾ-* ਪ੍ਰੀਤ ਕੀਚੀਏ ਤਿਨ੍ਹਾਂ ਸੰਗ ਜੋ ਪਹੁਚਾਵਨ ਤੋੜ।
ਤਿਨ ਸਿਉ ਪ੍ਰੀਤਿ ਨ ਕੀਚਈ ਜੋ ਵੰਞਨ ਇਥਾਹੀ ਛੋੜ।

*ਅਥਵਾ-* ਰਾਜੇ= ਰਜਵਾੜੇ, ਭੂ ਪਤੀ= ਜ਼ਿਮੀਦਾਰ, ਵਾ:-ਚਕ੍ਰਵਰਤੀ ਪਾਤਿਸ਼ਾਹ ਤੇ ਪੰਡਿਤ= ਰਾਹੂ ਕੇਤੂ ਆਦਿ ਗ੍ਰਹਿ ਦੱਸਣ ਵਾਲੇ ਜੋਤਸ਼ੀ ਇਹ ਅੰਤ ਸਮੇਂ ਕਿਸ ਕੰਮ ਆਉਣ ਵਾਲੇ ਹਨ ਭਾਵ ਇਹਨਾਂ ਵਿਚੋਂ ਕਿਸੇ ਨੇ ਸਹਾਇਤਾ ਨਹੀਂ ਕਰਨੀ॥ ੨੪॥

**ਉਥਾਨਕਾ-** ਕਬੀਰ ਜੀ ਪਾਸ ਦੋ ਆਦਮੀ ਆਏ, ਇਕ ਕਹਿੰਦਾ ਸੀ ਪ੍ਰਵਿਰਤੀ ਪੱਖ ਦੇ ਗ੍ਰਹਿਣ ਕਰਨ ਤੇ ਮੁਕਤੀ ਮਿਲਦੀ ਹੈ, ਦੂਜਾ ਕਹਿੰਦਾ ਸੀ ਨਵਿਰਤੀ ਪੱਖ ਦੇ ਗ੍ਰਹਿਣ ਕਰਨ ਨਾਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।ਇਉਂ ਦੋਹਾਂ ਦੇ ਵਿਚਾਰਾਂ ਨੂੰ ਸੁਣ ਕੇ ਭਗਤ ਕਬੀਰ ਜੀ ਕਹਿੰਦੇ ਹਨ-

## ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ॥

ਕਬੀਰ ਜੀ ਆਖਦੇ ਹਨ- ਹੇ ਭਾਈ! ਇਕ ਵਾਹਿਗੁਰੂ ਨਾਲ ਪ੍ਰੀਤੀ ਕਰਨ ਨਾਲ ਆਨ= ਹੋਰ ਸਰਬ ਪ੍ਰਕਾਰ ਦੀ ਦੁਬਿਧਾ ਚਲੀ ਜਾਂਦੀ ਹੈ। *ਅਥਵਾ-* ਇਕ ਨਾਲ ਪ੍ਰੀਤੀ ਕਰਨ ਨਾਲ ਜੀਵ ਦਾ ਮਨ ਆਨਦੁ ਬਿਧਾ ਜਾਇ= ਅਨੰਦ ਵਿਚ ਵਿੰਨ੍ਹਿਆਂ ਜਾਂਦਾ ਹੈ। (ਸੰਪ੍ਰਦਾਈ ਪਾਠ ਪਹਿਲਾ ਠੀਕ ਹੈ : ਆਨ ਦੁਬਿਧਾ ਜਾਇ।)

## ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ॥੨੫॥

ਵਾਹਿਗੁਰੂ ਦੇ ਨਾਮ ਵਿਚ ਪ੍ਰੀਤੀ ਕੀਤੇ ਤੋਂ ਬਿਨਾਂ ਲੰਬੇ ਕੇਸ* ਰੱਖ ਲਵੇ, ਤੇ ਚਾਹੇ ਉਸਤਰੇ ਨਾਲ ਘਰਰਿ= ਘਸਾ ਕੇ ਸਿਰ ਦੇ ਵਾਲ ਮੁਨਾ ਦੇਵੇ ਅਰਥਾਤ ਸਿਰ ਦਾ ਵਾਲ ਕੋਈ ਨਾ ਰਹਿਣ ਦੇਵੇ। *ਅਥਵਾ-* **ਭਾਵੈ ਲਾਂਬੇ ਕੇਸ ਕਰੁ:** ਪ੍ਰਵਿਰਤੀ ਵਧਾ ਲਵੇ ਤੇ ਚਾਹੇ **ਘਰਰਿ ਮੁਡਾਇ=** ਨਵਿਰਤੀ ਪੱਖ ਨੂੰ ਗ੍ਰਹਿਣ ਕਰ ਲਵੇ। ਵਾ:-**ਭਾਵੈ ਲਾਂਬੇ ਕੇਸ** = ਬ੍ਰਹਮਚਾਰੀ ਹੋ ਜਾਵੇ ਤੇ ਭਾਵੇਂ **ਘਰਰਿ ਮੁਡਾਇ=** ਸੰਨਿਆਸੀ ਹੋ ਜਾਵੇ। *ਅਥਵਾ-* ਭਾਵੇਂ ਜੰਗਲਾਂ ਦੇ **ਲੰਬੇ ਕੇਸ=** ਰਸਤੇ ਵਿਚ ਪੈ ਜਾਵੇ ਤੇ ਭਾਵੇਂ ਘਰ ਨੂੰ ਮੁੜ ਆਵੇ। ਇਸ ਪ੍ਰਕਾਰ ਕਰ ਲਵੇ ਤਾਂ ਭੀ ਇਨ੍ਹਾਂ ਭੇਖਾਂ ਦੇ ਧਾਰਨ ਕਰਨ ਤੇ ਮਨ ਵਿਚੋਂ ਦੁਬਿਧਾ ਨਹੀਂ ਜਾਂਦੀ॥ ੨੫॥

## ਕਬੀਰ ਜਗੁ ਕਾਜਲ ਕੀ ਕੋਠਰੀ

ਕਬੀਰ ਜੀ ਆਖਦੇ ਹਨ- ਹੇ ਪਿਆਰਿਓ! ਇਹ ਸੰਸਾਰ ਤਾਂ ਵਿਕਾਰਾਂ ਰੂਪ, ਵਾ:-ਪਾਪਾਂ ਰੂਪ ਕਾਜਲ= ਕਾਲਖ ਦੀ ਕੋਠੀ ਹੈ, ਜੋ ਜੀਆਂ ਨੂੰ ਕਲੰਕਤ ਕਰਨ ਵਾਲੀ ਹੈ।

---

**ਕੇਸ ਧਰੇ ਪਾਹੁਲ ਬਿਨਾ ਭੇਖੀ ਮੂਰਖ ਸਿਖ। ਮੇਰੋ ਦਰਸ਼ਨ ਨਾਹਿ ਤਿਸ ਪਾਪੀ ਤਿਆਗੇ ਭਿਖ। (ਰਹਿਤਨਾਮਾ)*

## ਅੰਧ ਪਰੇ ਤਿਸ ਮਾਹਿ॥

ਅੰਧੇ= ਅਗਿਆਨੀ ਜੀਵ ਤਿਸ ਐਸੀ ਕਾਲਖ ਦੀ ਕੋਠੀ ਵਿਚ ਪਰੇ= ਪ੍ਰਵੇਸ਼ ਕਰ ਰਹੇ ਹਨ।

## ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ॥੨੬॥

ਅਸੀਂ ਉਹਨਾਂ ਪੁਰਸ਼ਾਂ ਤੋਂ ਕੁਰਬਾਨ ਜਾਂਦੇ ਹਾਂ ਜਿਹੜੇ ਗੁਰਮੁਖ ਇਸ ਕੱਜਲ ਦੀ ਕੋਠੀ ਸੰਸਾਰ ਵਿਚ ਪੈਸਿ= ਪ੍ਰਵੇਸ਼ ਕਰ ਕੇ ਭਾਵ ਜਨਮ ਲੈ ਕੇ ਫਿਰ ਨਿਸਕਲੰਕ ਹੋ ਕੇ ਸਿਮਰਨ ਦੇ ਪ੍ਰਤਾਪ ਕਰ ਕੇ ਬਾਹਰ ਨਿਕਲ ਜਾਂਦੇ ਹਨ।

*ਯਥਾ-* ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ॥
ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ॥

*(ਦੇਵਗੰਧਾਰੀ ਮਹਲਾ ੫, ਪੰਨਾ ੪੩੫)*

*ਤਥਾ-* ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ॥

*(ਆਸਾ ਮਹਲਾ ੫, ਪੰਨਾ ੩੮੪)*

ਛੇਵੇਂ ਪਾਤਿਸ਼ਾਹ ਜੀ ਦੀ ਉਸਤਤਿ ਵਿਚ ਕਵੀ ਸੰਤੋਖ ਸਿੰਘ ਜੀ ਨੇ ਲਿਖਿਆ ਹੈ-

*ਯਥਾ-* ਬਾਸਹਿਂ ਸਾਗਰ ਮਹਿਂ ਦਿਨ ਰੈਨ। ਪਟ ਪਾਲੋ ਭੀ ਆਲੋ* ਹੈ ਨ।
ਕਾਜਰ ਕੋ ਕੋਠਾ ਬਡ ਕਾਰੋ। ਕਰਹਿਂ ਕਾਰ ਵਿਚ ਸੰਝ ਸਕਾਰੋ॥੬॥
ਤਊ ਸ਼ਜਾਮਤਾ ਛੁਈ ਨ ਲੇਸ਼। ਉੱਜਲ ਪੋਸ਼ਿਸ਼ ਰਹੇ ਹਮੇਸ਼।

*(ਗੁਰਪ੍ਰਤਾਪ ਸੂਰਜ ਰਾਸ ੫ ਅੰਸੂ ੫੫)*

**ਉਥਾਨਕਾ-** ਕੋਈ ਮਨੁੱਖ ਮਾਇਆ ਦੇ ਧੰਧਿਆਂ ਵਿਚ ਖੱਚਤ ਹੋ ਰਿਹਾ ਸੀ, ਉਸ ਨੂੰ ਕਹਿੰਦੇ ਹਨ-

## ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥

ਕਬੀਰ ਜੀ ਆਖਦੇ ਹਨ- ਹੇ ਭਾਈ! ਇਹ ਤੇਰਾ ਅਮੋਲਕ ਮਨੁੱਖਾ ਜਨਮ ਮਾਇਆ ਦੇ ਇਕੱਠਿਆਂ ਕਰਨ ਵਿਚ ਹੀ ਨਿਸਫਲ ਚਲਿਆ ਜਾਵੇਗਾ। ਜੇਕਰ ਬਹੋਰਿ= ਮੋੜ ਸਕਦੇ ਹੋ ਤਾਂ ਮੋੜ ਲਵੋ ਅਰਥਾਤ ਜੇ ਸਫਲ ਕਰ ਸਕਦੇ ਹੋ ਤਾਂ ਸਫਲਾ ਕਰ ਲਓ। ਤੂੰ ਭਲਾ ਕਿਤਨੀ ਕੁ ਮਾਇਆ ਇਕੱਠੀ ਕਰ ਲਏਂਗਾ? ਦੇਖ!

## ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ॥੨੭॥

ਜਿਨ੍ਹਾਂ ਰਾਜਿਆਂ ਮਹਾਰਾਜਿਆਂ ਦੇ ਪਾਸ ਲੱਖਾਂ ਕ੍ਰੋੜਾਂ ਰੁਪਏ ਜਮ੍ਹਾਂ ਸਨ ਤੇ= ਉਹ ਧਨਾਢ ਰਾਜੇ ਮਹਾਰਾਜੇ ਵੀ ਨੰਗੇ ਪੈਰੀਂ ਚਲੇ ਗਏ ਹਨ॥੨੭॥

*ਯਥਾ-* ਲੰਕਾ ਗੜੁ ਸੋਨੇ ਕਾ ਭਇਆ॥ ਮੂਰਖੁ ਰਾਵਨੁ ਕਿਆ ਲੇ ਗਇਆ॥੩॥

*(ਭੈਰਉ ਕਬੀਰ ਜੀਉ, ਪੰਨਾ ੧੧੫੮)*

## ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ॥

ਕਬੀਰ ਜੀ ਆਖਦੇ ਹਨ- ਹੇ ਭਾਈ! ਇਸ ਸਰੀਰ ਨੇ ਤਾਂ ਨਿਸਫਲ ਚਲਿਆਂ ਹੀ ਜਾਣਾ ਹੈ, ਇਸ ਲਈ

---

**ਆਲੋ=ਗਿੱਲਾ ਨਹੀਂ ਹੁੰਦਾ।*

ਤੂੰ ਇਸ ਨੂੰ ਸਫਲ ਕਰਨ ਵਾਸਤੇ ਕਵਨੈ ਮਾਰਗਿ= ਕਿਸੇ ਚੰਗੇ ਰਸਤੇ ਲਾਇ= ਲਗਾਉਣਾ ਕਰ।

ਤੁਕ ਦੇ ਵਿਚ ਹੀ ਸੇਵਕ ਪ੍ਰਸ਼ਨ ਕਰਦੇ ਹਨ— ਭਗਤ ਜੀ ! ਇਸ ਸਰੀਰ ਨੇ ਤਾਂ ਠੀਕ ਚਲਿਆਂ ਜਾਣਾ ਹੈ, ਇਸ ਨੂੰ ਫਿਰ ਕਵਨੈ= ਕਿਸ ਰਸਤੇ ਲਗਾਉਣਾ ਕਰੀਏ? *ਉੱਤਰ-*

## ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ॥੨੮॥

ਹੇ ਭਾਈ! ਕੈ= ਜਾਂ ਤਾਂ ਵਾਹਿਗੁਰੂ ਦੇ ਪਿਆਰੇ ਸੰਤਾਂ ਦੀ ਸਤਿ ਸੰਗਤ ਕਰ, ਕੈ= *ਅਥਵਾ* ਹਰੀ ਦੇ ਗੁਣ ਗਾਉਣਾ ਕਰ। ਅਰਥਾਤ ਸੰਤਾਂ ਦੀ ਸੰਗਤ ਕਰ ਕੇ ਹਰੀ ਦੇ ਗੁਣ ਗਾਉਣਾ ਕਰ ਤਾਂ ਸਰੀਰ ਸਫਲ ਹੋਵੇਗਾ॥ ੨੮॥

**ਉਥਾਨਕਾ**- ਜਿਸ ਜਗ੍ਹਾ ਭਗਤ ਕਬੀਰ ਜੀ ਰਹਿੰਦੇ ਸਨ, ਨਾਲ ਹੀ ਕਿਸੇ ਗਵਾਂਢੀ ਦੇ ਘਰ ਵਿਚ ਬੀਮਾਰੀ ਪੈਣ ਕਰ ਕੇ ਕਈ ਜੀਵ ਮਰ ਗਏ, ਉਨ੍ਹਾਂ ਦੇ ਮਰਨ ਨੂੰ ਦੇਖ ਕੇ ਭਗਤ ਜੀ ਕਹਿੰਦੇ ਹਨ-

## ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ॥

***ਪਹਿਲਾ ਅਰਥ-***

ਕਬੀਰ ਜੀ ਆਖਦੇ ਹਨ- ਹੇ ਮਨਾ! ਮਰਦਾ ਮਰਦਾ ਸਾਰਾ ਜਗਤ ਹੀ ਮਰ ਰਿਹਾ ਹੈ, ਪ੍ਰੰਤੂ ਅਸਲ ਵਿਚ ਮਰਨਾ ਕਿਸੇ ਨੇ ਜਾਣਿਆ ਨਹੀਂ ਹੈ ਅਰਥਾਤ ਮਰਨ ਦੀ ਕਿਸੇ ਨੂੰ ਜਾਚ ਨਹੀਂ ਆਈ।

[ਪੰਨਾ ੧੩੬੬]

## ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ॥੨੯॥

ਜਿਸ ਤਰ੍ਹਾਂ ਮਹਾਤਮਾ ਜੀਵਤ ਭਾਵ ਤੋਂ ਮਰੇ ਹਨ, ਐਸੇ= ਇਸ ਤਰ੍ਹਾਂ ਜੋ ਜੀਵਤ ਭਾਵ ਤੋਂ ਮਰ ਕੇ ਅੰਤ ਨੂੰ ਮਰਦੇ ਹਨ, ਤਿਨ੍ਹਾਂ ਗੁਰਮੁਖਾਂ ਦਾ ਬਹੁਰਿ= ਫਿਰ ਮਰਨਾ ਨਹੀਂ ਹੁੰਦਾ। *ਅਥਵਾ*- ਮਰਨ ਵਾਲੇ ਹੋ ਕੇ ਜੋ ਐਸੇ= ਐਸ਼ਾਂ ਦੀ ਤਰਫੋਂ ਮਰੇ ਹਨ, ਉਹਨਾਂ ਦਾ ਫਿਰ ਨਿਸਫਲ ਮਰਨਾ ਨਹੀਂ ਹੁੰਦਾ।

**ਦੂਜਾ ਅਰਥ-**

***ਕਬੀਰ ਮਰਤਾ ਮਰਤਾ ਜਗੁ ਮੂਆ***

ਕਈ ਪੁਰਸ਼ ਕਹਿੰਦੇ ਹਨ ਕਿ ਮੈਂ ਮਸਾਂ ਮਰ ਕੇ ਹਲ ਵਾਹਿਆ ਹੈ, ਮੈਂ ਅੱਜ ਮਸਾਂ ਮਰ ਕੇ ਸਾਵਣੀ ਬੀਜੀ ਹੈ, ਮੈਂ ਅੱਜ ਮਸਾਂ ਮਰ ਕੇ ਹਾੜ੍ਹੀ ਬੀਜੀ ਹੈ। ਇਹੋ ਜਿਹੀਆਂ ਗੱਲਾਂ ਸੁਣ ਕੇ ਭਗਤ ਕਬੀਰ ਜੀ ਕਹਿੰਦੇ ਹਨ- ਐਵੇਂ ਮਰਦਾ ਮਰਦਾ ਕਹਿ ਕੇ ਸਾਰਾ ਸੰਸਾਰ ਹੀ ਮਰ ਰਿਹਾ ਹੈ।

***ਮਰਿ ਭੀ ਨ ਜਾਨਿਆ ਕੋਇ॥***

ਅਸਲੀ ਮਰਨਾ ਕਿਸੇ ਨੇ ਜਾਣਿਆ ਨਹੀਂ ਹੈ।

***ਐਸੇ ਮਰਨੇ ਜੋ ਮਰੈ***

ਇਸ ਪ੍ਰਕਾਰ ਦੀ ਮੌਤੇ ਜਿਹੜਾ ਮਰਦਾ ਹੈ। ਜੈਸੇ ਕਿਹਾ ਹੈ-

ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥

*(ਗੂਜਰੀ ਤ੍ਰਿਲੋਚਨ, ਪੰਨਾ ੫੨੬)*

ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਬਿਹਾਗੜੇ ਦੀ ਵਾਰ ਵਿਚ ਕਿਹਾ ਹੈ-

ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥

*ਉੱਤਰ-*

ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥

ਉਸ ਦਾ ਫਿਰ ਨਿਸਫਲ ਮਰਨਾ ਨਹੀਂ ਹੁੰਦਾ॥ ੨੯॥

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥**

ਕਬੀਰ ਜੀ ਆਖਦੇ ਹਨ- ਹੇ ਭਾਈ! ਦੂਜੀ ਵਾਰ ਮਨੁੱਖਾ ਜਨਮ ਪ੍ਰਾਪਤ ਹੋਣਾ ਬੜਾ ਦੁਲੰਭੁ= ਮੁਸ਼ਕਲ ਹੈ, ਕਿਉਂਕਿ ਇਹ ਮਨੁੱਖਾ ਜਨਮ ਬਾਰੈ ਬਾਰ=.ਵਾਰ-ਵਾਰ ਪ੍ਰਾਪਤ ਨਹੀਂ ਹੁੰਦਾ।

**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥ ੩੦॥**

ਜਿਸ ਤਰ੍ਹਾਂ ਬਨ= ਬ੍ਰਿਛਾਂ ਨਾਲ ਫਲ ਪੱਕ ਕੇ ਭੁਇ= ਧਰਤੀ ਉਪਰਿ ਗਿਰਹਿ= ਡਿੱਗ ਪੈਣ ਤਾਂ ਉਹ ਫਲ ਬਹੁਰਿ= ਫਿਰ ਡਾਰ= ਟਾਹਣੀ ਨਾਲ ਨਹੀਂ ਲੱਗਦੇ। ਇਸੇ ਤਰ੍ਹਾਂ ਸੰਸਾਰ ਰੂਪ ਦਰੱਖ਼ਤ ਹੈ, ਮਨੁੱਖਾ ਦੇਹ ਇਕ ਫਲ ਦੇ ਸਮਾਨ ਹੈ। ਇਹ ਫਲ ਪੱਕ ਕੇ ਭਾਵ ਬ੍ਰਿਧ ਅਵਸਥਾ ਦੇ ਸਹਿਤ ਹੋ ਕੇ ਧਰਤੀ ਤੇ ਡਿੱਗ ਪਵੇ ਤਾਂ ਸਬੰਧੀਆਂ ਰੂਪ ਟਾਹਣੀਆਂ ਨਾਲ ਫਿਰ ਨਹੀਂ ਲੱਗਦੇ ਅਰਥਤ ਇਕ ਵਾਰ ਮਨੁੱਖਾ ਜਨਮ ਹੱਥੋਂ ਗਿਆ ਮੁੜ ਪ੍ਰਾਪਤ ਹੋਣਾ ਬੜਾ ਕਠਿਨ ਹੈ॥੩੦॥

**ਉਥਾਨਕਾ-** ਕੋਈ ਹੰਕਾਰੀ ਪੁਰਸ਼ ਕਬੀਰ ਜੀ ਦਾ ਪ੍ਰਤਾਪ ਸੁਣ ਕੇ ਕਾਂਸ਼ੀ ਵਿਚ ਆਇਆ ਤੇ ਘਰ ਦਾ ਪਤਾ ਪੁੱਛਦਾ ਪੁੱਛਦਾ ਕਬੀਰ ਜੀ ਦੇ ਪਾਸ ਪਹੁੰਚ ਗਿਆ ਤੇ ਇਸ ਤਰ੍ਹਾਂ ਕਿਹਾ-

**ਕਬੀਰਾ ਤੁਹੀ**

**ਪਹਿਲਾ ਅਰਥ-**

ਕਬੀਰ ਤੂੰ ਹੀ ਹੈਂ?

ਤਾਂ ਅੱਗੋਂ ਕਬੀਰ ਜੀ ਨੇ ਆਖਿਆ--

**ਕਬੀਰੁ ਤੂ**

ਵੱਡਾ ਹੰਕਾਰੀ ਤਾਂ ਤੂੰ ਹੈਂ।

ਤਦ ਕੁਛਕੁ ਨਿਮ੍ਰਤਾਵਾਨ ਹੋ ਕੇ ਉਸ ਪੁਰਸ਼ ਨੇ ਕਿਹਾ ਕਿ ਹੇ ਮਹਾਰਾਜ-

---

*ਵਾ:-ਮਰਤਾ ਮਰਤਾ= ਮੌਤ ਦਾ ਮਾਰਿਆ ਹੋਇਆ ਸਾਰਾ ਜਗਤ ਮਰ ਰਿਹਾ ਹੈ। ਪਰ ਜੀਵਤ ਭਾਵ ਤੋਂ ਮਰਨਾ ਕਿਸੇ ਨੇ ਜਾਣਿਆ ਨਹੀਂ ਹੈ। ਅਥਵਾ-ਸਰੀਰ ਰੂਪ ਬ੍ਰਿਛ ਹੈ, ਨਾੜੀਆਂ ਰੂਪ ਟਾਹਣੀਆਂ ਹਨ, ਸਵਾਸਾਂ ਰੂਪ ਫਲ ਹਨ। ਜਿਸ ਵੇਲੇ ਸਵਾਸ ਨਿਕਲ ਜਾਂਦੇ ਹਨ, ਤਾਂ ਫੇਰ ਨਾੜੀਆਂ ਰੂਪ ਟਾਹਣੀਆਂ ਨਾਲ ਨਹੀਂ ਲੱਗਦੇ। ਇਸ ਵਾਸਤੇ ਇਸ ਮਨੁੱਖਾ ਜਨਮ ਵਿਚ ਭਜਨ ਕਰਨਾ ਹੀ ਅਤੀ ਸ੍ਰੇਸ਼ਟ ਹੈ।*

*ਯਥਾ- ਫਫਾ ਫਿਰਤ ਫਿਰਤ ਤੂੰ ਆਇਆ॥ ਦੂਲਭ ਦੇਹ ਕਲਿਜੁਗ ਮਹਿ ਪਾਇਆ॥*
*ਫਿਰਿ ਇਆ ਅਉਸਰੁ ਚਰੈ ਨ ਹਾਥਾ॥ ਨਾਮੁ ਜਪਹੁ ਤਉ ਕਟੀਅਹਿ ਫਾਸਾ॥*

*(ਗਉੜੀ ਬਾਵਨ ਅਖਰੀ ਮਹਲਾ ੫, ਪੰਨਾ ੨੫੮)*

## ਤੇਰੋ ਨਾਉ ਕਬੀਰੁ ॥

ਮੈਂ ਤਾਂ ਤੇਰੋ= ਆਪ ਜੀ ਦਾ ਨਾਮ ਕਬੀਰ ਸੁਣਿਆ ਹੈ।

ਤਾਂ ਕਬੀਰ ਜੀ ਨੇ ਕਿਹਾ- ਹੱਛਾ! ਜੇਕਰ ਤੂੰ ਮੇਰਾ ਹੀ ਨਾਂ ਕਬੀਰ ਸੁਣਿਆ ਹੈ, ਤਾਂ ਦਸ ਫਿਰ ਤੂੰ ਕੀ ਕਹਿੰਦਾ ਹੈਂ?

ਤਦ ਉਸ ਨੇ ਕਿਹਾ- ਭਗਤ ਜੀ! ਇਹ ਕ੍ਰਿਪਾ ਕਰ ਕੇ ਦੱਸੋ ਕਿ ਰਾਮ ਰੂਪ ਰਤਨ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ? *ਉੱਤਰ-*

## ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥ ੩੧ ॥

ਰਾਮ ਰੂਪ ਰਤਨ ਤਦ ਪ੍ਰਾਪਤ ਹੁੰਦਾ ਹੈ, ਜੇਕਰ ਪਹਿਲੇ ਆਪਣੇ ਸਰੀਰ ਨੂੰ ਤਿਆਗ ਦੇਵੇ ਭਾਵ ਦੇਹ ਅਧਿਆਸ ਤੋਂ ਰਹਿਤ ਹੋ ਜਾਵੇ।

**ਦੂਜਾ ਅਰਥ-**

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ:-

***ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ ॥***

ਹੇ ਅਕਾਲ ਪੁਰਖ! ਪਿਛੇ ਵੀ ਤੂੰ ਸਾਰਿਆਂ ਨਾਲੋਂ ਕਬੀਰਾ= ਵੱਡਾ ਸੀ, ਹੁਣ ਵੀ ਤੂੰ ਸਭ ਤੋਂ ਕਬੀਰੁ= ਵੱਡਾ ਹੈਂ, ਅੱਗੇ ਵੀ ਤੇਰਾ ਨਾਮ ਸਭ ਤੋਂ ਕਬੀਰੁ= ਵੱਡਾ ਹੋਵੇਗਾ।

***ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥ ੩੧ ॥***

ਹੇ ਰਤਨ ਵਤ ਬੇਕੀਮਤੇ ਰਾਮ! ਤੂੰ ਪ੍ਰਾਪਤ ਤਾਂ ਹੁੰਦਾ ਹੈਂ, ਜੇਕਰ ਇਹ ਪੁਰਸ਼ ਪਹਿਲੇ ਆਪਣੇ ਸਰੀਰ ਦੇ ਹੰਕਾਰ ਨੂੰ ਤਿਆਗ ਦੇਵੇ ॥੩੧ ॥

**ਉਥਾਨਕਾ-** ਕੋਈ ਮਨੁੱਖ ਪ੍ਰਭੂ ਵਿਚ ਦੂਸ਼ਨ ਅਰੋਪ ਰਿਹਾ ਸੀ ਕਿ ਭਗਵਾਨ ਨੇ ਮੇਰੇ ਪੁੱਤਰ ਮਾਰ ਦਿੱਤੇ ਹਨ, ਮੇਰੇ ਕੰਮ ਵਿਚ ਘਾਟਾ ਪਾ ਦਿੱਤਾ ਹੈ। ਇਸ ਪ੍ਰਕਾਰ ਦੇ ਬਚਨ ਸੁਣ ਕੇ ਇਸ ਸਲੋਕ ਰਾਹੀਂ ਉਸ ਨੂੰ ਸਮਝਾਉਂਦੇ ਹਨ-

## ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ ॥

ਕਬੀਰ ਜੀ ਆਖਦੇ ਹਨ- ਹੇ ਭਾਈ! ਪਰਮਾਤਮਾ ਵਿਚ ਦੂਸ਼ਣ ਅਰੋਪਣ ਰੂਪ ਝੰਖੁ ਨ ਝੰਖੀਐ= ਗੱਪਾਂ ਨਾ ਮਾਰਨਾ ਕਰ, ਕਿਉਂਕਿ ਤੇਰੇ ਕਹਿਣ ਤੇ ਕੁਝ ਵੀ ਨਹੀਂ ਹੋ ਸਕਦਾ।

## ਕਰਮ ਕਰੀਮ ਜੁ ਕਰਿ ਰਹੇ

ਉਹ ਕਰੀਮ= ਕ੍ਰਿਪਾਲੂ ਪਰਮਾਤਮਾ ਜੋ ਵੀ ਕਰਮ= ਕਰਤਬ ਕਰ ਰਿਹਾ ਹੈ। *ਅਥਵਾ-* ਕਰੀਮ= ਕਿਰਪਾਲੂ ਪਰਮਾਤਮਾ ਤੇਰੇ ਕਰਮਾਂ ਅਨੁਸਾਰ ਜੋ ਕਰ ਰਿਹਾ ਹੈ।

## ਮੇਟਿ ਨ ਸਾਕੈ ਕੋਇ ॥ ੩੨ ॥

ਉਸ ਨੂੰ ਭੋਗੇ ਬਿਨਾਂ ਕੋਈ ਵੀ ਮੇਟਿ= ਹਟਾ ਨਹੀਂ ਸਕਦਾ ॥ ੩੨ ॥

*ਯਥਾ-*ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥ *(ਦਖਣੀ ਓਅੰਕਾਰੁ, ਪੰਨਾ ੯੩੭)*

## ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥

ਕਬੀਰ ਜੀ ਆਖਦੇ ਹਨ- ਰਾਮ ਦੀ ਜੋ ਭਗਤੀ ਰੂਪ ਕਸਵੱਟੀ ਹੈ, ਉਸ ਉਪਰ ਕੋਈ ਝੂਠਾ ਪੁਰਸ਼ ਟਿਕ ਨਹੀਂ ਸਕਦਾ।

*ਯਥਾ*-ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ॥

*(ਸਲੋਕ ਮਹਲਾ ੫, ਪੰਨਾ ੧੪੨੪)*

ਜਿਸ ਤਰ੍ਹਾਂ ਸ੍ਰੀ ਦਸਮੇਸ਼ ਜੀ ਦੇ ਨਿਸ਼ਾਨੇ ਲਈ ਡੱਲੇ ਦੀ ਭਾਰੀ ਤੇ ਬਲਵਾਨ ਫੌਜ ਵਿਚੋਂ ਇਕ ਭੀ ਸੂਰਮਾ ਅੱਗੇ ਨਾ ਆਇਆ।*

## ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥ ੩੩ ॥+

ਰਾਮ ਦੀ ਭਗਤੀ ਰੂਪ ਵਾ-ਕਠਿਨ ਤਪ ਰੂਪ ਕਸਵੱਟੀ ਨੂੰ ਸੋ= ਓਹੀ ਪੁਰਸ਼ ਸਹੈ= ਸਹਾਰ ਸਕਦਾ ਹੈ, ਜੋ ਮਰਿਜੀਵਾ= ਮਰਜੀਵੜਾ ਹੋਵੇ ਭਾਵ ਜੀਵਤ ਭਾਵ ਤੋਂ ਮਰਨ ਵਾਲਾ ਹੋਵੇ॥੩੩॥

(੧) ਪਰਖ ਰੂਪ ਕਸਵੱਟੀ ਤੇ ਭਾਈ ਲਹਿਣਾ ਜੀ ਹੀ ਪੂਰੇ ਉਤਰੇ ਸਨ-ਜਦ ਕਿਹਾ ਸੀ "ਖਾਹ ਮੁਰਦਾ!"

(੨) ਫਿਰ ਭਾਈ ਭਿਖਾਰੀ ਜੀ ਨੇ ਪਰਖ ਰੂਪ ਕਸਵੱਟੀ ਸਹਾਰੀ ਸੀ।

(੩) ਜਾਂ ਦਸਮ ਪਾਤਸ਼ਾਹ ਜੀ ਵੇਲੇ ਪੰਜਾਂ ਪਿਆਰਿਆਂ ਨੇ ਪਰਖ ਰੂਪ ਕਸਵੱਟੀ ਸਹਾਰੀ ਸੀ।

**ਉਥਾਨਕਾ-** ਕੋਈ ਵਿਸ਼ਈ ਪੁਰਸ਼ ਚਿੱਟੇ ਕੱਪੜੇ ਪਾ ਕੇ ਪਾਨਾਂ ਦੇ ਬੀੜੇ ਖਾਂਦਾ ਹੋਇਆ ਜਾ ਰਿਹਾ ਸੀ, ਉਸ ਨੂੰ ਵੇਖ ਕੇ ਕਹਿੰਦੇ ਹਨ-

## ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ॥

ਕਬੀਰ ਜੀ ਆਖਦੇ ਹਨ--ਜਿਹੜੇ ਪੁਰਸ਼ ਬੜੇ ਚਿੱਟੇ ਚਿੱਟੇ ਕਪੜੇ ਸਰੀਰ ਤੇ ਪਾ ਕੇ ਮੂੰਹ ਵਿਚ ਪਾਨਾਂ ਦੇ ਬੀੜਿਆਂ ਨੂੰ (ਮਲੱਠੀ) ਸੁਪਾਰੀਆਂ ਦੇ ਸਹਿਤ ਖਾਹਿ= ਖਾਂਦੇ ਹਨ।

*ਅਥਵਾ*- ਧਾਰਨਾ ਤੋਂ ਬਿਨਾਂ ਜੋ ਮਨੁੱਖ ਮਹਾਂਵਾਕਾਂ ਦੇ ਉਚਾਰਨ ਰੂਪ ਪਾਨਾਂ ਦੇ ਬੀੜਿਆਂ ਨੂੰ ਅਤੇ ਸਿੰਮ੍ਰਿਤੀਆਂ ਦੇ ਪੜ੍ਹਨ ਰੂਪ ਸੁਪਾਰੀਆਂ ਨੂੰ ਖਾਂਦੇ ਹਨ ਤੇ ਵਿਸ਼ੇ ਵਿਕਾਰਾਂ ਨੂੰ ਭੋਗਦੇ ਹਨ। ਭਗਤ ਜੀ ਕਹਿੰਦੇ ਹਨ-

## ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ ਜਾਂਹਿ॥ ੩੪ ॥

ਇਕ ਵਾਹਿਗੁਰੂ ਨਾਮ ਚਿੰਤਨ ਕੀਤੇ ਤੋਂ ਬਿਨਾਂ ਉਹ ਪੁਰਸ਼ ਫਿਰ ਜਮਾਂ ਦੇ ਬੱਧੇ ਹੋਏ ਜਮਪੁਰੀ ਵਿਚ ਜਾਂਦੇ

---

**ਸਾਬੋ ਕੀ ਤਲਵੰਡੀ ਦਾ ਜੱਟ ਸਰਦਾਰ ਜਿਸ ਨੇ ਸੰਮਤ ੧੭੬੨-੬੩ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਪ੍ਰੇਮ ਨਾਲ ਆਪਣੇ ਪਿੰਡ ਠਹਿਰਾਇਆ ਅਤੇ ਪੂਰੀ ਸੇਵਾ ਕੀਤੀ। ਜਿੱਥੇ ਦਸ਼ਮੇਸ਼ ਵਿਰਾਜੇ ਹਨ ਉਸ ਗੁਰਦੁਆਰੇ ਦਾ ਨਾਮ ਦਮਦਮਾ ਸਾਹਿਬ ਹੈ।' ਡੱਲੇ ਨੂੰ ਸੰਬੋਧਨ ਕਰ ਕੇ ਕਲਗੀਧਰ ਨੇ ਮਾਲਵੇ ਨੂੰ ਵਰਦਾਨ ਦਿੱਤਾ ਸੀ ਕਿ ਇਸ ਭੂਮੀ ਵਿਚ ਨਹਿਰਾਂ ਚੱਲਣਗੀਆਂ, ਅੰਬ ਲੱਗਣਗੇ ਕਣਕ ਪੈਦਾ ਹੋਵੇਗੀ ਆਦਿਕ। ਇਸ ਅਨੰਨ ਸੇਵਕ ਨੇ ਦਸ਼ਮੇਸ਼ ਤੋਂ ਅੰਮ੍ਰਿਤ ਛਕਿਆ ਅਤੇ ਡੱਲਾ ਸਿੰਘ ਪ੍ਰਸਿੱਧ ਹੋਇਆ। (ਮਹਾਨ ਕੋਸ਼)*

*+ਇਹ ਸਲੋਕ ਸ੍ਰੀ ਗੁਰੂ ਜੀ ਨੇ ਰਾਮਕਲੀ ਦੀ ਪਹਿਲੀ ਵਾਰ ਦੇ ਚੋਥੇ ਸਲੋਕ ਦੇ ਆਰੰਭ ਵਿਚ ਵੀ ਅੰਕਿਤ ਕੀਤਾ ਹੈ। (ਪੰਨਾ ੯੪੮)*

ਹਨ॥ ੩੪॥

*ਯਥਾ-* ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ॥

ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ॥ *(ਤਿਲੰਗ ਮਹਲਾ ੪, ਪੰਨਾ ੭੨੬)*

*ਤਥਾ-* ਰਾਤਿ ਜਿ ਸੋਵਹਿ ਦਿਨ ਕਰਹਿ ਕਾਮ॥ ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ॥ ੨॥

ਹਾਥਿਤ ਡੋਰ ਮੁਖਿ ਖਾਇਓ ਤੰਬੋਰ॥ ਮਰਤੀ ਬਾਰ ਕਸਿ ਬਾਧਿਓ ਚੋਰ॥੩॥

*(ਗਉੜੀ ਕਬੀਰ ਜੀ, ਪੰਨਾ ੩੨੬)*

**ਉਥਾਨਕਾ-** ਇਕ ਦਿਨ ਕਬੀਰ ਜੀ ਨੇ ਦਰਿਆ ਦੇ ਕੰਢੇ ਜਾ ਕੇ ਵੇਖਿਆ ਕਿ ਇਕ ਬੜਾ ਪੁਰਾਣਾ ਬੇੜਾ ਦਰਿਆ ਵਿਚ ਜਾ ਰਿਹਾ ਸੀ, ਉਸ ਵਿਚ ਨਿੱਕੇ-ਨਿੱਕੇ ਹਜ਼ਾਰਾਂ ਹੀ ਛੇਕ ਸਨ, ਜਦ ਪਾਣੀ ਪੈ ਕੇ ਡੁੱਬ ਗਿਆ ਤਾਂ ਹਲਕੇ ਆਦਮੀ ਤਾਂ ਤਰ ਗਏ ਤੇ ਜਿਨ੍ਹਾਂ ਦੇ ਸਿਰ 'ਤੇ ਬਹੁਤ ਭਾਰ ਸੀ ਉਹ ਵਿਚੇ ਹੀ ਡੁੱਬ ਗਏ।

ਇਸ ਦੁਰਘਟਨਾ ਨੂੰ ਵੇਖ ਕੇ ਕਬੀਰ ਜੀ ਨੇ ਇਹ ਸਲੋਕ ਉਚਾਰਿਆ-

## ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥

ਕਬੀਰ ਜੀ ਆਪਣੇ ਨਾਲ ਦੇ ਸਾਥੀਆਂ ਨੂੰ ਕਹਿੰਦੇ ਹਨ-ਹੇ ਪਿਆਰਿਓ! ਪ੍ਰਤੱਖ ਬੇੜੇ ਦੀ ਨਯਾਈਂ ਇਹ ਸਰੀਰ ਰੂਪ ਬੇੜਾ ਜਰਜਰਾ= ਪੁਰਾਣਾ ਹੈ ਅਰਥਾਤ ਬ੍ਰਿਧ ਅਵਸਥਾ ਆ ਗਈ ਹੈ, ਇਸ ਸਰੀਰ ਰੂਪ ਬੇੜੇ ਵਿਚ ਹਜ਼ਾਰਾਂ ਹੀ ਦੋਸ਼ਾਂ ਰੂਪੀ ਛੇਕ ਛੁਟ ਰਹੇ ਹਨ, ਭਾਵ ਇਸ ਸਰੀਰ ਵਿਚ ਹਜ਼ਾਰਾਂ ਹੀ ਦੋਸ਼ ਹਨ। *ਅਥਵਾ-* ਰੋਮਾਂ ਰੂਪ ਹਜ਼ਾਰਾਂ ਛੇਕ, ਵਾ-੨੪ ਹਜ਼ਾਰ ਜੋ ਰੋਜ਼ਾਨਾ ਸਵਾਸ ਨਿਕਲਦੇ ਹਨ ਏਹੀ ਹਜ਼ਾਰਾਂ ਛੇਕ ਹਨ। ਜਿਸ ਵੇਲੇ ਪਦਾਰਥਾਂ ਰੂਪ ਵਾ-ਸੰਸਕਾਰਾਂ ਰੂਪ ਪਾਣੀ ਇਸ ਵਿਚ ਭਰ ਗਿਆ ਤਾਂ ਡੁੱਬ ਜਾਂਦਾ ਹੈ।

## ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥ ੩੫॥

ਜੇਹੜੇ ਤਾਂ ਹਰੂਏ ਹਰੂਏ= ਹੌਲੇ-ਹੌਲੇ ਮਨੁੱਖ ਸਨ, ਭਾਵ ਜੋ ਪਾਪਾਂ ਰੂਪ ਬੋਝ ਤੋਂ ਰਹਿਤ ਸਨ, ਉਹ ਤਾਂ ਸੰਸਾਰ ਰੂਪ ਸਮੁੰਦਰ ਤੋਂ ਤਿਰਿ= ਤਰ ਗਏ ਹਨ ਤੇ ਜਿਨ੍ਹਾਂ ਦੇ ਸਿਰ ਪਾਪਾਂ ਰੂਪ ਬੋਝ ਨਾਲ ਭਾਰੇ ਸਨ ਉਹ ਵਿਚ ਹੀ ਡੁੱਬ ਗਏ ਹਨ, ਇਸ ਤੇ ਜੀਵ ਨੂੰ ਪਾਪ ਕਰਮਾਂ ਤੋਂ ਰਹਿਤ ਹੋਣਾ ਚਾਹੀਦਾ ਹੈ॥੩੫॥

**ਉਥਾਨਕਾ-** ਕਾਸ਼ੀ ਪੁਰੀ ਵਿਚ ਜਦ ਵੀ ਕੋਈ ਪ੍ਰਾਣੀ ਚਲਾਣਾ ਕਰ ਜਾਂਦਾ ਸੀ ਤਾਂ ਕਬੀਰ ਜੀ ਸ਼ਮਸ਼ਾਨਾਂ ਤੱਕ ਨਾਲ ਜਾਂਦੇ ਸਨ। ਇਕ ਵਾਰੀ ਜਦ ਗਏ ਤਾਂ ਮੁਰਦੇ ਨੂੰ ਸੜਦਿਆਂ ਵੇਖ ਕੇ ਨਾਲ ਦੇ ਸਾਥੀਆਂ ਨੂੰ ਇਸ ਸਲੋਕ ਦਵਾਰਾ ਵੈਰਾਗ ਜਨਕ ਉਪਦੇਸ਼ ਦੇਂਦੇ ਹਨ-

## ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ॥

ਕਬੀਰ ਜੀ ਆਖਦੇ ਹਨ- ਹੇ ਭਾਈ! ਇਸ ਦੇਹ ਦਾ ਕੀ ਹੰਕਾਰ ਕਰਨਾ ਹੈ ਕਿਉਂਕਿ ਮਰਨ ਦੇ ਪਿਛੋਂ ਜਦ ਇਸ ਨੂੰ ਮਸਾਣਾਂ ਵਿਚ ਲੈ ਜਾਂਦੇ ਹਨ ਉਸ ਵੇਲੇ ਹੱਡ ਤਾਂ ਲਾਕਰੀ= ਲੱਕੜ ਦੀ ਨਿਆਈਂ ਜਰੇ= ਸੜਦੇ ਹਨ ਅਤੇ ਰੋਮ ਘਾਹ ਵਾਂਗ ਸੜਦੇ ਹਨ।

*ਯਥਾ-* ਹਾਡ ਜਲੇ ਜੈਸੇ ਲਕਰੀ ਕਾ ਤੂਲਾ॥ ਕੇਸ ਜਲੇ ਜੈਸੇ ਘਾਸ ਕਾ ਪੂਲਾ॥ ੨॥

*(ਗੋਂਡ ਕਬੀਰ ਜੀ, ਪੰਨਾ ੮੭੦)*

## ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ॥ ੩੬॥

ਕਬੀਰ ਜੀ ਕਹਿੰਦੇ ਹਨ- ਇੰਜ ਇਸ ਸੰਸਾਰ ਨੂੰ ਜਰਤਾ= ਸੜਦਾ ਹੋਇਆ ਵੇਖ ਕੇ ਮੈਂ ਸੰਸਾਰ ਤੋਂ ਉਦਾਸ

ਹੋ ਗਿਆ ਹਾਂ॥ ੩੬॥

**ਉਥਾਨਕਾ**- ਇਸ ਸਲੋਕ ਦੁਆਰਾ ਪਹਿਲਾਂ ਕਹੇ ਪ੍ਰਸੰਗ ਅਨੁਸਾਰ ਦੇਹ ਹੰਗਤਾ ਦੀ ਨਵਿਰਤੀ ਦਾ ਉਪਦੇਸ਼ ਦਿੰਦੇ ਹਨ-

## ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥

ਕਬੀਰ ਜੀ ਆਖਦੇ ਹਨ- ਹੇ ਭਾਈ! ਇਸ ਦੇਹ ਦਾ ਹੰਕਾਰ ਨਹੀਂ ਕਰਨਾ ਚਾਹੀਦਾ, ਕਿਉਂਕਿ ਇਹ ਸਰੀਰ ਲਹੂ ਹੱਡ ਮਾਸ ਨਾਲ ਪੂਰਤ ਹੈ ਤੇ ਉਪਰੋਂ ਚਮੜੇ ਨਾਲ ਲਪੇਟਿਆ ਹੋਇਆ ਹੈ।

*ਅਥਵਾ*- ਹੱਡਾਂ ਉਪਰ ਚੰਮ ਦਾ ਪੋਚਾ ਦਿੱਤਾ ਗਿਆ ਹੈ।*

## ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ॥ ੩੭॥

ਹੈਵਰ= ਸ੍ਰੇਸ਼ਟ ਦਰਿਆਈ ਘੋੜਿਆਂ ਉਪਰ ਚੜ੍ਹਨ ਵਾਲੇ ਅਤੇ ਸੁੰਦਰ ਛਤਰਾਂ ਦੀ ਛਾਇਆਂ ਤਰ= ਤਲੇ ਜੋ ਫਿਰਨ ਵਾਲੇ ਰਾਜੇ ਮਹਾਰਾਜੇ ਸਨ ਤੇ= ਉਹ ਵੀ ਫੁਨਿ= ਫਿਰ ਇਸ ਧਰਤੀ ਵਿਚ ਯਤੀਮਾਂ ਵਾਂਗ ਗਾਡ= ਗੱਡੇ ਗਏ ਹਨ॥ ੩੭॥

## ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ॥

ਕਬੀਰ ਜੀ ਆਖਦੇ ਹਨ- ਹੇ ਪੁਰਸ਼ਾ! ਤੂੰ ਆਪਣੇ ਉਚੇ ਤੇ ਖ਼ੂਬਸੂਰਤ ਅਵਾਸੁ= ਘਰ ਨੂੰ ਵੇਖ ਕੇ ਗਰਬੁ= ਹੰਕਾਰ ਨਾ ਕਰ ਕਿਉਂਕਿ-

## ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ॥ ੩੮॥

ਅੱਜ *ਅਥਵਾ* ਕਲ੍ਹ ਨੂੰ ਪ੍ਰਾਣਾਂ ਦੇ ਨਿਕਲ ਜਾਣ ਤੇ ਭੁਇ= ਧਰਤੀ ਪਰ ਲੇਟਣਾ ਹੋਵੇਗਾ, ਉਸ ਵੇਲੇ ਉਪਰ ਘਾਸ ਜਾਮੈ= ਉਗ ਪਵੇਗਾ॥੩੮॥

(ਕਿਉਂਕਿ ਮੀਂਹ ਦੇ ਪੈਣ ਕਰ ਕੇ ਚਿਖਾ ਵਾ ਕਬਰਾਂ ਵਾਲੀ ਜਗ੍ਹਾ ਤੇ ਘਾਹ ਜੰਮ ਪੈਂਦਾ ਹੈ।)+

## ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥

ਕਬੀਰ ਜੀ ਆਖਦੇ ਹਨ-ਹੇ ਭਾਈ! ਹੰਕਾਰ ਨਾ ਕਰੀਏ ਅਤੇ ਕਿਸੇ ਰੰਕੁ= ਗਰੀਬ ਨੂੰ ਵੇਖ ਕੇ ਹੱਸੀਏ ਵੀ ਨਾ। ਕਿਉਂਕਿ-

## ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥ ੩੯॥

ਅਜੇ ਤਾਂ ਤੇਰੀ ਦੇਹ ਰੂਪ ਨਾਉ= ਬੇੜੀ ਸੰਸਾਰ ਰੂਪ ਸਮੁੰਦਰ ਵਿਚ ਪਈ ਹੋਈ ਹੈ ਕੀ ਪਤਾ ਇਹ ਸਹੀ-ਸਲਾਮਤ ਕੰਢੇ ਲੱਗਦੀ ਹੈ ਕਿ ਵਿਚੇ ਡੁੱਬ ਜਾਂਦੀ ਹੈ। ਅਜੇ ਕੁਝ ਪਤਾ ਨਹੀਂ ਕਿ ਸੰਸਾਰ ਵਿਚ ਅਖੀਰ ਜ਼ਿੰਦਗੀ ਤਕ ਮਨੁੱਖ ਦਾ ਕੀ ਹਾਲ ਹੋਣਾ ਹੈ।

---

* *ਯਥਾ—ਉਤੋਂ ਚਿਟੇ ਪੋਚੇ ਨਾਲ ਪੋਚਿਆ ਮੁਨਾਰਾ ਸੋਹਣਾ,*
*ਅੰਦਰ ਲਹੂ ਪਾਕ ਮਲ ਮੂਤ ਭਰ ਗੰਦਾ ਹੇ।*

\+ *ਯਥਾ— ਸਾਵਾ ਘਾਹ ਇਉਂ ਪੈਰਾਂ ਹੇਠੋਂ ਆਖਣ ਲਗਾ ਮੈਨੂੰ।*
*ਤਕ ਕੇ ਤੁਰ ਓਇ ਜਾਵਣ ਵਾਲੇ ਦਿਸਦਾ ਕੁਝ ਨਹੀਂ ਤੈਨੂੰ।*
*ਅਜ ਤੂੰ ਨਸ਼ੇ ਜਵਾਨੀ ਦੇ ਵਿਚ ਮੈਨੂੰ ਪਿਆ ਲਿਤਾੜੇਂ,*
*ਭਲਕੇ ਤੇਰੀ ਮਿਟੀ ਉਤੇ ਰਬ ਪੈਦਾ ਕਰਸੀ ਮੈਨੂੰ।*

## ਸਾਖੀ ਬੀਤ-ਰਾਗ ਸੰਤਾਂ ਦੀ

ਇਕ ਬਾਤ-ਰਾਗ ਤਪਸਵੀ ਮਹਾਤਮਾ ਬੜੇ ਸੰਘਣੇ ਜੰਗਲ ਵਿਚ ਤਪਸਿਆ ਕਰਦੇ ਸਨ। ਸਿਰਫ ਅੱਠਾਂ ਪਹਿਰਾਂ ਵਿਚ ਇਕੋ ਵੇਲੇ ਦੁਪਹਿਰ ਨੂੰ ਸ਼ਹਿਰ ਵਿਚ ਭਿਖਿਆ ਲੈਣ ਵਾਸਤੇ ਆਉਂਦੇ ਤਾਂ ਬਾਕੀ ਸਮਾਂ ਉਸੇ ਹੀ ਜੰਗਲ ਵਿਚ ਬਿਤਾਇਆ ਕਰਦੇ ਸਨ। ਰੋਜ਼ ਹੀ ਇਕ ਵੇਸਵਾ ਉਸੇ ਰਸਤੇ 'ਤੇ ਸੰਤਾਂ ਦੇ ਆਉਣ ਤੋਂ ਪਹਿਲਾਂ ਹੀ ਆ ਕੇ ਖਲੋ ਜਾਇਆ ਕਰੇ ਸੰਤਾਂ ਅੱਗੇ ਸਵਾਲ ਕਰੇ ਕਿ ਮਹਾਰਾਜ ਜੀ! ਤੁਹਾਡਾ ਦਾਹੜਾ ਚੰਗਾ ਹੈ ਜਾਂ ਮੇਰੇ ਇਸ ਕੁੱਤੇ ਦੀ ਪੂਛ?

ਦੀਰਘ ਦ੍ਰਿਸ਼ਟੀ ਭੂਤ ਭਵਿੱਖਤ ਦੇ ਜਾਣੂ ਮਹਾਤਮਾ ਇਨ੍ਹਾਂ ਬਚਨਾਂ ਦੁਆਰਾ ਟਾਲ ਦਿਆ ਕਰਦੇ ਸਨ, ਬੀਬੀ! ਇਸ ਗੱਲ ਦਾ ਉੱਤਰ ਫਿਰ ਕਦੇ ਦਿਆਂਗੇ। ਇਉਂ ਸਮਾਂ ਲੰਘਦਾ ਗਿਆ, ਉਹ ਰੋਜ਼ ਪੁੱਛਦੀ ਗਈ ਪਰ ਮਹਾਤਮਾ ਟਾਲਦੇ ਗਏ। ਆਖਰ ਨੂੰ ਮਹਾਤਮਾ ਦਾ ਅੰਤ ਸਮਾਂ ਆ ਗਿਆ। ਜਿਸ ਵੇਲੇ ਜੀਵਨ ਦੇ ਕੁਝ ਕੁ ਸਵਾਸ ਬਾਕੀ ਰਹਿ ਗਏ ਤਾਂ ਅੱਧੀ ਰਾਤ ਦੇ ਸਮੇਂ ਇਕ ਸੇਵਕ ਨੂੰ ਭੇਜ ਕੇ ਉਸ ਵੇਸਵਾ ਨੂੰ ਪਾਸ ਬੁਲਾ ਲਿਆ।

ਉਸ ਵੇਲੇ ਕੁਝ ਮਨਚਲੇ ਕਹਿਣ ਲੱਗੇ ਦੇਖੋ ਜੀ! ਇਹ ਸੰਤ ਅੰਤ ਸਮੇਂ ਵੇਸਵਾ ਨੂੰ ਯਾਦ ਕਰ ਰਿਹਾ ਹੈ। ਵੇਖ ਲਈ ਹੈ, ਅਸੀਂ ਇਸ ਦੀ ਫਕੀਰੀ ਇਹ ਤਾਂ ਕੋਈ ਪਖੰਡੀ ਹੈ ਪਰ ਸ਼ਰਧਾਲੂਆਂ ਨੂੰ ਇਹ ਨਿਸਚਾ ਸੀ ਕਿ ਇਹ ਵੀ ਮਹਾਂ ਪੁਰਸ਼ਾਂ ਦਾ ਜਗਿਆਸੂਆਂ ਦੀ ਸਿਖਿਆ ਲਈ ਕੋਈ ਕੌਤਕ ਹੈ।

ਜਿਸ ਵੇਲੇ ਵੇਸਵਾ ਸੰਤਾਂ ਦੇ ਪਾਸ ਆਈ ਤੇ ਨਮਸਕਾਰ ਕਰ ਕੇ ਬੈਠ ਗਈ ਤਾਂ ਸੰਤਾਂ ਨੇ ਇਸ ਵੱਲ ਤੱਕ ਕੇ ਆਪਣੇ ਦਾਹੜੇ 'ਤੇ ਹੱਥ ਫੇਰਦਿਆਂ ਕਿਹਾ- "ਬੱਚੀ! ਅੱਜ ਮੇਰਾ ਦਾਹੜਾ ਤੇਰੇ ਕੁੱਤੇ ਦੀ ਪੂਛ ਨਾਲੋਂ ਚੰਗਾ ਹੈ। ਵੇਸਵਾ ਨੇ ਕਿਹਾ- "ਮਹਾਰਾਜ! ਇਹ ਬਚਨ ਤੁਸੀਂ ਉਸ ਵੇਲੇ ਕਿਉਂ ਨਾ ਕਿਹਾ, ਇਤਨਾ ਸਮਾਂ ਐਵੇਂ ਕਿਉਂ ਲੰਘਾ ਦਿੱਤਾ? ਸੰਤਾਂ ਆਖਿਆ- "ਬੱਚੀ! ਉਸ ਵੇਲੇ ਜ਼ਿੰਦਗੀ ਦੇ ਸਵਾਸ ਬਾਕੀ ਰਹਿੰਦੇ ਸਨ ਅਤੇ ਜ਼ਿੰਦਗੀ ਵਿਚ ਇਹ ਕੁਝ ਨਹੀਂ ਪਤਾ ਲੱਗਦਾ ਕਿ ਆਉਣ ਵਾਲਾ ਸਮਾਂ ਕਿਸ ਤਰ੍ਹਾਂ ਦਾ ਗੁਜ਼ਰਨਾ ਹੈ। ਇਸ ਵਾਸਤੇ ਤੈਨੂੰ ਕੁਝ ਨਹੀਂ ਸੀ ਕਿਹਾ। ਹੁਣ ਸਰੀਰ ਸ਼ਾਂਤ ਹੋਣ ਲੱਗਾ ਹੈ ਤਾਂ ਤੈਨੂੰ ਬੁਲਾ ਕੇ ਕਿਹਾ ਹੈ ਕਿ ਤੇਰੇ ਕੁੱਤੇ ਦੀ ਪੂਛ ਨਾਲੋਂ ਮੇਰਾ ਦਾਹੜਾ ਚੰਗਾ ਹੈ।

ਮਹਾਂ ਪੁਰਸ਼ਾਂ ਤੋਂ ਇਸ ਤਰ੍ਹਾਂ ਦੇ ਅਮੋਲਕ ਬਚਨ ਸੁਣ ਕੇ ਵੇਸਵਾ ਦਾ ਮਨ ਸ਼ਾਂਤ ਹੋ ਗਿਆ ਅਤੇ ਅੰਤ ਦਾ ਸਮਾਂ ਜਾਣ ਕੇ ਨੇਤਰਾਂ ਵਿਚੋਂ ਜਲ ਵਹਿ ਤੁਰਿਆ। ਘਿਘਿਆ ਕੇ ਬੇਨਤੀ ਕੀਤੀ- "ਬਾਬਾ ਜੀ! ਇਹ ਤੁਹਾਡਾ ਦਾਹੜਾ ਤਾਂ ਪਹਿਲਾਂ ਹੀ ਮੇਰੇ ਕੁੱਤੇ ਦੀ ਪੂਛ ਨਾਲੋਂ ਚੰਗਾ ਸੀ ਪਰ ਮੈਂ ਤੁਹਾਨੂੰ ਮਖੌਲ ਹੀ ਕਰਦੀ ਸਾਂ, ਜਿਵੇਂ ਜਾਣੋ ਮੈਨੂੰ ਬਖਸ਼ ਲਓ।"

ਸੰਤਾਂ ਨੇ ਪਿਆਰ ਭਰਿਆ ਸਿਰ ਤੇ ਹੱਥ ਫੇਰਦੇ ਹੋਏ ਕਿਹਾ- "ਬੱਚੀਏ! ਅੱਗੇ ਤੋਂ ਕਿਸੇ ਵੀ ਸਾਧੂ ਨਾਲ ਮਖੌਲ ਨਹੀਂ ਕਰਨਾ। ਹਰ ਵੇਲੇ ਰੱਬ ਤੋਂ ਡਰਦਿਆਂ ਰਹਿਣਾ ਚਾਹੀਦਾ ਹੈ, ਇਹ ਕੋਈ ਪਤਾ ਨਹੀਂ ਕਿ ਮਨੁੱਖ ਤੇ ਕਿਸ ਵੇਲੇ ਬਿਪਤਾ ਦਾ ਸਮਾਂ ਆ ਜਾਣਾ ਹੈ।

ਸੰਤਾਂ ਦੇ ਬਚਨ ਸੁਣ ਕੇ ਵੇਸ਼ਵਾ ਦਾ ਮਨ ਪਾਪਾਂ ਵਲੋਂ ਹਟ ਕੇ ਪ੍ਰਭੂ-ਚਰਨਾਂ ਵਿਚ ਜੁੜ ਗਿਆ ਕਿਉਂਕਿ ਸੰਤਾਂ ਦਾ ਮਿਲਾਪ ਖਾਲੀ ਨਹੀਂ ਜਾਂਦਾ :

ਬਿਰਥਾ ਨ ਸਾਧ ਮਿਲਾਪ॥

## ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ॥

ਕਬੀਰ ਜੀ ਆਖਦੇ ਹਨ- ਹੇ ਪਿਆਰੇ! ਆਪਣੀ ਦੇਹੀ ਦਾ ਸੋਹਣਾ ਅਤੇ ਗੋਰਾ ਰੰਗ ਵੇਖ ਕੇ ਗਰਬੁ= ਹੰਕਾਰ ਨਹੀਂ ਕਰਨਾ ਚਾਹੀਦਾ। ਕਿਉਂਕਿ-

## ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥੪੦॥

ਅੱਜ ਯਾਂ ਕਲ੍ਹ ਇਸ ਦੇਹ ਨੂੰ ਇਸ ਤਰ੍ਹਾਂ ਤਿਆਗ ਜਾਉਗੇ, ਜਿਉ= ਜਿਸ ਤਰ੍ਹਾਂ ਭੁਯੰਗ= ਸੱਪ ਕਾਂਚੁਰੀ= ਕੁੰਜ ਨੂੰ ਤਿਆਗ ਦੇਂਦਾ ਹੈ॥੪੦॥

*ਯਥਾ-* ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ॥
ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ॥੩॥

*(ਰਾਮਕਲੀ ਵਾਰ, ਪੰਨਾ ੯੫੬)*

**ਉਥਾਨਕਾ-** ਇਕ ਵਾਰ ਕਾਂਸ਼ੀ ਪੁਰੀ ਵਿਚ ਲੁੱਟ ਪੈ ਗਈ ਤੇ ਸਾਰੇ ਲੋਕ ਲੁੱਟਣ ਤੁਰ ਪਏ ਪਰ ਕਬੀਰ ਜੀ ਨਾ ਗਏ। ਕਿਸੇ ਪ੍ਰੇਮੀ ਨੇ ਆ ਕੇ ਕਬੀਰ ਜੀ ਨੂੰ ਕਿਹਾ- ਭਗਤ ਜੀ! ਆਪ ਵੀ ਕੁਝ ਹੱਥ ਰੰਗ ਲਵੋ ਜਿਸ ਨਾਲ ਆਪ ਜੀ ਦਾ ਗੁਜ਼ਾਰਾ ਚੰਗਾ ਚਲ ਪਵੇਗਾ। ਇਤਨੀ ਗੱਲ ਸੁਣ ਕੇ ਕਹਿੰਦੇ ਹਨ-

## ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥

ਕਬੀਰ ਜੀ ਆਖਦੇ ਹਨ- ਹੇ ਭਾਈ! ਬਾਹਰਲੀ ਲੁੱਟ ਵਿਚ ਕੀ ਲੁੱਟਣਾ ਹੈ, ਸਤਿਸੰਗ ਰੂਪ ਸ਼ਹਿਰ ਵਿਚ ਰਾਮ ਨਾਮ ਦੀ ਲੁੱਟ ਪੈ ਰਹੀ ਹੈ ਜੇ ਲੁੱਟਣਾ ਹੈ ਤਾਂ ਰਾਮ ਨਾਮ ਨੂੰ ਲੁੱਟੋ (ਅਨਿੱਤ ਪਦਾਰਥਾਂ ਦੀ ਲੁੱਟ ਨਾਲੋਂ ਨਿੱਤ ਅਤੇ ਅਮਰ ਪਦਾਰਥਾਂ ਦੀ ਲੁੱਟ ਲੁੱਟਣਾ ਕਰੋ)।

## ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥੪੧॥

ਹੇ ਭਾਈ! ਜਿਸ ਵੇਲੇ ਸਰੀਰ 'ਚੋਂ ਪ੍ਰਾਣ ਛੁਟ ਜਾਣਗੇ ਤਾਂ ਫਿਰ ਪਿਛੋਂ ਪਸਚਾਤਾਪ ਕਰਦੇ ਰਹਿ ਜਾਉਗੇ ਪਰ ਫਿਰ ਤੁਹਾਡੇ ਪਾਸੋਂ ਹੋਣਾ ਕੁਝ ਨਹੀਂ॥ ੪੧॥

*ਯਥਾ-* ਜੈਸੇ ਘਰਿ ਲਾਗੈ ਆਗਿ ਜਾਗਿ ਕੂਆ ਖੋਦਿਓ ਚਾਹੈ,
ਕਾਰਜੁ ਨ ਸਿਧਿ ਹੋਇ ਰੋਇ ਪਛੁਤਾਈਐ।
ਜੈਸੇ ਤਉ ਸੰਗ੍ਰਾਮ ਸਮੈ ਸੀਖਿਓ ਚਾਹੈ ਬੀਰ ਬਿਦਿਆ,
ਅਨਿਥਾ ਉਦਮ ਜੈਤ ਪਦਵੀ ਨ ਪਾਈਐ।
ਜੈਸੇ ਨਿਸਿ ਸੋਵਤ ਸੰਗਾਤੀ ਚਲਿ ਜਾਤਿ ਪਾਛੈ,
ਭੋਰ ਭਏ ਭਾਰ ਬਾਂਧ ਚਲੇ ਕਤ ਜਾਈਐ।
ਤੈਸੇ ਮਾਇਆ ਧੰਧ ਅੰਧ ਅਵਧਿ ਬਿਹਾਇ ਜਾਇ,
ਅੰਤਿ ਕਾਲ ਕੈਸੇ ਹਰਿ ਨਾਮ ਲਿਵ ਲਾਈਐ। *(ਭਾਈ ਗੁਰਦਾਸ ਜੀ, ਕਬਿੱਤ ੪੯੫)*

## ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ॥

ਕਬੀਰ ਜੀ ਆਖਦੇ ਹਨ- ਦੁਨੀਆਂ ਵਿਚ ਅਜਿਹਾ ਕੋਈ ਪੁਰਸ਼ ਨਹੀਂ ਜੰਮਿਆਂ ਜੋ ਆਪਣੇ ਘਰ ਨੂੰ ਆਪ

ਹੀ ਅੱਗ ਲਗਾ ਦੇਵੇ। ਅਤੇ-

## ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥ ੪੨ ॥

ਪੰਜ ਸਤ ਲੜਕਿਆਂ ਨੂੰ ਜਾਰਿ ਕੈ= ਸਾੜ ਕੇ ਰਾਮ ਨਾਮ ਵਿਚ ਲਿਵ ਲਗਾ ਰਹਿਣਾ ਕਰੇ।

*ਅਥਵਾ- **ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ ॥***

ਕਬੀਰ ਜੀ ਆਖਦੇ ਹਨ- ਸੰਸਾਰ ਵਿਚ ਅਜਿਹਾ ਕੋਈ ਮਨੁੱਖ ਪੈਦਾ ਨਹੀਂ ਹੋਇਆ ਜੋ ਸੰਸਾਰ ਵਲੋਂ ਹਟ ਕੇ ਆਪਣੇ ਅੰਤਹਕਰਨ ਰੂਪ ਘਰ ਵਿਖੇ ਬ੍ਰਹਮ ਦ੍ਰਿਸ਼ਟੀ ਰੂਪ ਅੱਗ ਨੂੰ ਲਾਉਣਾ ਕਰੇ ਅਤੇ-

***ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥ ੪੨ ॥***

ਪੰਜ ਕਾਮ ਆਦਿਕ ਰੂਪ ਲੜਕਿਆਂ ਨੂੰ ਜਾਰਿ ਕੈ= ਸਾੜ ਕੇ ਵਾਹਿਗੁਰੂ ਵਿਚ ਲਿਵ ਲਗਾ ਰਹਿਣਾ ਕਰੇ॥ ੪੨ ॥

**ਉਥਾਨਕਾ-** ਭਗਤ ਕਬੀਰ ਜੀ ਦਾ ਪੁੱਤਰ ਕਮਾਲਾ ਤੇ ਲੜਕੀ ਕਮਾਲੀ ਜਦ ਦੋਵੇਂ ਵਿਆਹੁਣ ਦੇ ਯੋਗ ਹੋ ਗਏ ਤਾਂ ਕਬੀਰ ਜੀ ਨੇ ਵਿਚਾਰ ਕੀਤਾ ਕਿ ਆਮ ਦੁਨੀਆਂ ਦੇ ਲੋਕਾਂ ਵਾਂਗ ਕਿਸ ਵਾਸਤੇ ਐਵੇਂ ਸਮਾਂ ਬਤੀਤ ਕਰਨਾ ਹੈ। ਵਰ ਤੇ ਲੜਕੀ ਲੱਭਦਿਆਂ ਪਰਮੇਸ਼ਰ ਦੇ ਸਿਮਰਨ ਵਿਚ ਬੜਾ ਵਿਘਨ ਪਏਗਾ ਅਤੇ ਖੇਚਲ ਭੀ ਬੜੀ ਹੋਵੇਗੀ। ਇਹਨਾਂ ਗੱਲਾਂ ਨੂੰ ਮੁੱਖ ਰਖਦਿਆਂ ਹੋਇਆਂ ਭਗਤ ਜੀ ਨੇ ਇਕ ਦਿਨ ਕਥਾ ਕਰਦਿਆਂ ਹੋਇਆਂ ਸੰਗਤ ਦੇ ਵਿਚ ਹੀ ਕਹਿ ਦਿੱਤਾ ਕਿ-

## ਕੋ ਹੈ ਲਰਿਕਾ ਬੇਚਈ

ਹੇ ਪਿਆਰਿਓ! ਤੁਹਾਡੇ ਵਿਚੋਂ ਐਸਾ ਕੋਈ ਹੈ ਜੋ ਮੇਰੇ ਪਾਸ ਆਪਣਾ ਲੜਕਾ ਵੇਚੇ? ਭਾਵ ਲੜਕੇ ਦਾ ਸਾਕ ਕਰਨਾ ਚਾਹੇ ਤਾਂ ਮੈਂ ਉਸ ਨੂੰ ਆਪਣੀ ਲੜਕੀ ਕਮਾਲੀ ਦੇ ਦੇਂਦਾ ਹਾਂ। ਅਤੇ-

## ਲਰਿਕੀ ਬੇਚੈ ਕੋਇ ॥

ਅਤੇ ਜੋ ਕੋਈ ਆਪਣੀ ਲੜਕੀ ਵੇਚਣ ਵਾਲਾ ਹੈ। ਭਾਵ ਲੜਕੀ ਦਾ ਸਾਕ ਕਰਨਾ ਚਹੁੰਦਾ ਹੈ ਤਾਂ ਉਸ ਨੂੰ ਮੈਂ ਆਪਣਾ ਲੜਕਾ ਕਮਾਲਾ ਦੇਂਦਾ ਹਾਂ। ਭਾਵ ਆਪਸ ਵਿਚ ਇਕ ਦੂਜੇ ਦੀ ਸ਼ਾਦੀ ਕਰ ਦੇਂਦੇ ਹਾਂ।

## ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ॥ ੪੩ ॥

ਕਬੀਰ ਜੀ ਆਖਦੇ ਹਨ- ਇਸ ਤਰ੍ਹਾਂ ਦੀ ਜੋ ਮੇਰੇ ਨਾਲ ਸਾਝਾ= ਭਾਈਵਾਲੀ ਕਰੇਗਾ, ਉਹ ਹਰੀ ਨਾਲ ਵਣਜ ਕਰੇਗਾ। ਭਾਵ ਦੋਹਾਂ ਤਰ੍ਹਾਂ ਨਾਲ ਨਾਮ ਜਪ ਕੇ ਲਾਭ ਉਠਾ ਲਵੇਗਾ॥ ੪੩ ॥

*ਅਥਵਾ- **ਕੋ ਹੈ ਲਰਿਕਾ ਬੇਚਈ***

ਭਗਤ ਜੀ ਆਖਦੇ ਹਨ- ਜਿਹੜਾ ਕੋਈ ਮੇਰੇ ਕੋਲ ਆਪਣੇ ਮਨ ਰੂਪ ਲੜਕੇ ਨੂੰ ਵੇਚੇਗਾ, ਭਾਵ ਮਨ ਅਰਪਣ ਕਰੇਗਾ, ਉਸ ਨੂੰ ਮੈਂ ਬ੍ਰਹਮ ਵਿਦਿਆ ਰੂਪ ਲੜਕੀ ਦੇ ਦੇਵਾਂਗਾ। ਤੇ

***ਲਰਿਕੀ ਬੇਚੈ ਕੋਇ ॥***

ਜਿਹੜਾ ਕੋਈ ਆਪਣੀ ਬੁੱਧੀ ਰੂਪ ਲੜਕੀ ਮੇਰੇ ਕੋਲ ਵੇਚੇਗਾ ਭਾਵ ਦੇਵੇਗਾ, ਤਾਂ ਮੈਂ ਉਸ ਨੂੰ ਬ੍ਰਹਮ ਗਿਆਨ ਰੂਪ ਲੜਕਾ ਦੇਵਾਂਗਾ।

***ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ॥ ੪੩ ॥***

ਕਬੀਰ ਜੀ ਆਖਦੇ ਹਨ- ਇਸ ਪ੍ਰਕਾਰ ਮੇਰੇ ਨਾਲ ਜੋ ਸਾਝਾ= ਭਾਈਵਾਲੀ ਕਰੇਗਾ, ਉਹ ਹਮੇਸ਼ਾਂ ਲਈ

ਹਰੀ ਨਾਲ ਅਭੇਦਤਾ ਰੂਪੀ ਵਣਜ ਕਰੇਗਾ॥੪੩॥

**ਉਥਾਨਕਾ-** ਕੋਈ ਵਿਸ਼ਈ ਪੁਰਸ਼ ਭੋਗਾਂ ਦੀ ਵਡਿਆਈ ਕਰ ਰਿਹਾ ਸੀ ਕਿ ਭੋਗਾਂ ਵਿਚ ਬੜਾ ਸੁਖ ਹੈ, ਇਹ ਗੱਲ ਸੁਣ ਕੇ ਉਸ ਨੂੰ ਸਮਝਾਉਂਦੇ ਹਨ-

## ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ॥

ਕਬੀਰ ਜੀ ਆਖਦੇ ਹਨ- ਹੇ ਭਾਈ! ਇਹ ਗੱਲ ਤੈਨੂੰ ਅਸੀਂ ਚੇਤਾਵਨੀ= ਯਾਦ ਕਰਾਉਂਦੇ ਹਾਂ, ਮਤਾਂ ਤੇਰੇ ਮਨ ਵਿਚ ਕੋਈ ਸਹਸਾ= ਸੰਸਾ ਰਹਿ ਜਾਵੇ ਕਿ ਮੈਨੂੰ ਤਾਂ ਕਿਸੇ ਨੇ ਸਮਝਾਇਆ ਹੀ ਨਹੀਂ।

## ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ॥੪੪॥

ਪਰਮੇਸ਼ਰ ਨੂੰ ਭੁਲਾ ਕੇ ਜੋ ਅੱਜ ਤੋਂ ਪਹਿਲਾਂ ਪਹਿਲਾਂ ਤੂੰ ਭੋਗ ਭੋਗੇ ਹਨ, ਉਨ੍ਹਾਂ ਦੇ ਬਦਲੇ ਹੇ ਪੁਰਸ਼ਾ! ਤੂੰ ਬਜ਼ਾਰ 'ਚੋਂ ਥੋੜ੍ਹਾ ਜਿਹਾ ਗੁੜ ਤਾਂ ਲੈ ਕੇ ਖਾ ਕੇ ਦਸ।

*ਭਾਵਾਰਥ-* ਇਹਨਾਂ ਵਿਸ਼ਿਆਂ ਦੇ ਭੋਗਣ ਕਰ ਕੇ ਰੰਚਕ ਮਾਤ੍ਰ ਗੁੜ ਮੰਗਿਆ ਵੀ ਨਹੀਂ ਮਿਲਦਾ ਅਤੇ ਵਾਹਿਗੁਰੂ ਦਾ ਨਾਮ ਚਿੰਤਨ ਕਰਨ ਨਾਲ ਅਨੇਕਾਂ ਪਦਾਰਥ ਮਗਰ-ਮਗਰ ਫਿਰਦੇ ਹਨ। ਇਸ ਤੇ ਜੀਵ ਨੂੰ ਚਾਹੀਦਾ ਹੈ ਕਿ ਵਿਸ਼ਿਆਂ ਦਾ ਤਿਆਗ ਕਰ ਕੇ ਪਰਮੇਸ਼ਰ ਨੂੰ ਯਾਦ ਕਰੇ।

*ਅਥਵਾ-* ***ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ॥***

ਹੇ ਪੁਰਸ਼ਾ! ਜਿਨ੍ਹਾਂ ਇੰਦ੍ਰੀਆਂ ਦੇ ਪਿੱਛੇ ਲੱਗ ਕੇ ਤੂੰ ਵਿਸ਼ੇ ਭੋਗਾਂ ਨੂੰ ਭੋਗਿਆ ਹੈ, ਉਨ੍ਹਾਂ ਇੰਦ੍ਰੀਆਂ ਦਾ ਗੁੜੁ= ਗੁਰੂ ਜੋ ਮਨ ਹੈ, ਤਿਸ ਮਨ ਨੂੰ ਖਾਹਿ= ਖਾਣਾ ਕਰ ਭਾਵ ਮਨ ਨੂੰ ਵਸੀਕਾਰ ਕਰ।

*ਅਥਵਾ-* ***ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ॥***

ਕਬੀਰ ਜੀ ਆਖਦੇ ਹਨ-ਹੇ ਪੁਰਸ਼ਾ! ਇਹ ਚੇਤਾਵਨੀ ਤੈਨੂੰ ਕਰਵਾਈ ਹੈ, ਮਤਾਂ ਤੇਰੇ ਅੰਦਰ *ਪ੍ਰਮਾਣਗਤ ਸੰਸਾ ਅਤੇ ਪ੍ਰਮੇਯ ਗਤ ਸੰਸਾ ਰਹਿ ਜਾਵੇ।

***ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ॥੪੪॥***

ਹੇ ਭਾਈ! ਅੱਜ ਤੋਂ ਪਹਿਲਾਂ ਜੋ ਭੋਗ ਭੋਗੇ ਹਨ, ਇਹ ਹੈ ਕੁੜੱਤਣ, ਇਸ ਕੁੜੱਤਣਤਾ ਦੀ ਨਵਿਰਤੀ ਵਾਸਤੇ ਗੁਰੂ ਪਾਸੋਂ ਨਾਮ ਗਿਆਨ ਰੂਪ ਗੁੜ ਲੈ ਕੇ ਖਾਣਾ ਕਰ॥੪੪॥

*ਯਥਾ-* ਬਿਖੈ ਕਉੜਤਣਿ ਸਗਲ ਮਾਹਿ ਜਗਤਿ ਰਹੀ ਲਪਟਾਇ॥
ਨਾਨਕ ਜਨਿ ਵੀਚਾਰਿਆ ਮੀਠਾ ਹਰਿ ਕਾ ਨਾਉ॥੨॥

*(ਗਉੜੀ ਕੀ ਵਾਰ ਮ: ੫, ਪੰਨਾ ੩੨੦)*

**ਉਥਾਨਕਾ-** ਕਬੀਰ ਜੀ ਪਾਸ ਤਿੰਨ ਪੁਰਸ਼ ਚਲ ਕੇ ਆਏ-ਅਨਪੜ੍ਹ, ਪੜ੍ਹਿਆ ਹੋਇਆ ਅਤੇ ਜੋਗੀ।

੧- ਅਨਪੜ੍ਹ ਨੇ ਕਿਹਾ- ਪੜ੍ਹਨਾ ਚੰਗਾ ਨਹੀਂ, ਕਿਉਂਕਿ ਪੜ੍ਹਨ ਕਰ ਕੇ ਜਿਵੇਂ ਅੱਖਰ ਕਾਲੇ ਹੁੰਦੇ ਹਨ ਤਿਵੇਂ ਮਨ ਭੀ ਕਾਲਾ ਹੋ ਜਾਂਦਾ ਹੈ।

---

**ਪ੍ਰਮਾਣ ਗਤ ਸੰਸਾ ਉਸ ਨੂੰ ਕਹਿੰਦੇ ਹਨ ਜੋ ਮਨ ਵਿਚ ਇਸ ਤਰ੍ਹਾਂ ਦੀ ਭਾਵਨਾ ਬਣੀ ਰਹਿਣੀ ਕਿ ਵੇਦਾਂਤ ਵਾਕ ਇਕ ਅਦੁਤੀ ਬ੍ਰਹਮ ਦੇ ਪ੍ਰਤਿ ਪਾਦਕ ਹਨ ਜਾਂ ਸੰਸਾਰ ਅਨਰਥ ਦੇ ਪ੍ਰਤਿਪਾਦਕ ਹਨ। ਪ੍ਰਮੇਯ ਗਤ ਸੰਸਾ ਉਸ ਨੂੰ ਕਹਿੰਦੇ ਹਨ ਕਿ ਜੀਵ ਬ੍ਰਹਮ ਦਾ ਅਭੇਦ ਸੱਤ ਹੈ ਜਾਂ ਭੇਦ ਸੱਤ ਹੈ।*

੨-ਪੜ੍ਹੇ ਹੋਏ ਨੇ ਕਿਹਾ- ਪੜ੍ਹਨਾ ਚੰਗਾ ਹੈ।

੩-ਜੋਗੀ ਨੇ ਕਿਹਾ-ਜੋਗ ਧਾਰਨਾ ਹੀ ਸਭ ਤੋਂ ਸ੍ਰੇਸ਼ਟ ਹੈ।

ਹੁਣ ਕਬੀਰ ਜੀ ਤਿੰਨਾਂ ਨੂੰ ਇਸ ਸਲੋਕ ਦੁਆਰਾ ਸਮਝਾਉਂਦੇ ਹਨ- ਪਹਿਲੇ ਅਨਪੜ੍ਹ ਨੂੰ ਕਹਿੰਦੇ ਹਨ ਕਿ ਭਾਈ! ਅਨਪੜ੍ਹ ਆਦਮੀ ਤਾਂ ਕਿਸੇ ਕੰਮ ਦਾ ਨਹੀਂ ਹੁੰਦਾ।

*ਯਥਾ*- ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥ ੫॥ *(ਪੰਨਾ ੩੪੦)*

ਇਹ ਗੱਲ ਸੁਣ ਕੇ ਪੜ੍ਹਿਆ ਹੋਇਆ ਬੜਾ ਖੁਸ਼ ਹੋਇਆ। ਹੁਣ ਉਸ ਨੂੰ ਹੰਕਾਰੀ ਹੋਇਆ ਵੇਖ ਕੇ ਪੜ੍ਹਾਕੂ ਨੂੰ ਸਮਝਾਉਂਦੇ ਹਨ-

**ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ॥**

ਕਬੀਰ ਜੀ ਆਖਦੇ ਹਨ-ਹੇ ਭਾਈ! ਪਹਿਲੇ ਮੈਂ ਇਹ ਜਾਣਿਆਂ ਸੀ ਕਿ ਪੜ੍ਹਨਾ ਚੰਗਾ ਹੈ, ਪਰ ਪੜ੍ਹਨ ਨਾਲ ਹੰਕਾਰ ਹੋ ਜਾਂਦਾ ਹੈ।

*ਯਥਾ*- ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥ *(ਪੰਨਾ ੪੬੭)*

ਇਸ ਵਾਸਤੇ ਪੜ੍ਹਨ ਨਾਲੋਂ ਜੋਗ ਕਰਨਾ ਭਲਾ ਹੈ, ਇਹ ਵਾਰਤਾ ਸੁਣ ਕੇ ਜੋਗੀ ਖੁਸ਼ ਹੋ ਗਿਆ, ਤਾਂ ਜੋਗੀ ਨੂੰ ਕਹਿੰਦੇ ਹਨ- ਇਸ ਕਲਜੁਗ ਦੇ ਸਮੇਂ ਵਿਚ ਜੋਗ ਕਰਨਾ ਬੜਾ ਕਠਿਨ ਹੈ ਇਸ ਤੇ ਭਗਤੀ ਚੰਗੀ ਹੈ।

**ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ॥ ੪੫॥**

ਭਾਵੇਂ ਲੋਕ ਮੈਨੂੰ ਅਨਪੜ੍ਹ ਸਮਝ ਕੇ ਮੇਰੀ ਨਿੰਦਿਆ ਵੀ ਕਰਦੇ ਰਹਿਣ ਪਰ ਮੈਂ ਰਾਮ ਦੀ ਭਗਤੀ ਕਰਨੀ ਨਹੀਂ ਛੱਡ ਸਕਦਾ। ਕਿਉਂਕਿ ਮੈਨੂੰ ਇਹ ਪੱਕਾ ਨਿਸਚਾ ਹੈ ਕਿ ਰਾਮ ਦੀ ਭਗਤੀ ਕਰ ਕੇ ਹੀ ਸਾਰੇ ਸਾਧਨ* ਸਫਲ ਹੁੰਦੇ ਹਨ॥ ੪੫॥

*ਯਥਾ*- ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ॥੨॥

*(ਗਉੜੀ ਕਬੀਰ ਜੀ, ਪੰਨਾ ੩੩੭)*

*ਤਥਾ*-ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ॥੧੩॥

*(ਮਾਰੂ ਸੋਲਹੇ ਮਹਲਾ ੫, ਪੰਨਾ ੧੦੮੩)*

---

**ਨਾਮ ਲੀਆ ਹਰਿ ਕਾ ਜਿਸ ਨੇ, ਤਿਨ ਔਰ ਕਾ ਨਾਮ ਲੀਆ ਨ ਲੀਆ।*
*ਪਸ਼ੂ ਪੰਛੀ ਸਭ ਜਗ ਜੀਵਨ ਕੋ, ਜਿਸ ਨੇ ਅਪਨੇ ਸਮ ਜਾਨ ਸਦਾ,*
*ਸਭ ਕਾ ਪ੍ਰਤਿਪਾਲਨ ਨਿਤ ਕੀਆ, ਤਿਨ ਬਿਪ੍ਰਨ ਦਾਨ ਦੀਆ ਨ ਦੀਆ।*
*ਜਿਨ ਕੇ ਘਰ ਮੇ ਪ੍ਰਭੁ ਕੀ ਚਰਚਾ, ਨਿਤ ਹੋਵਤ ਹੈ ਦਿਨ ਰਾਤ ਸਦਾ,*
*ਸੰਤ ਸੰਗ ਕਥਾ ਅੰਮ੍ਰਿਤ ਪਾਨ ਕੀਆ, ਤਿਨ ਤੀਰਥ ਨੀਰ ਪੀਆ ਨ ਪੀਆ।*
*ਜਿਨ ਕਰਮ ਕੀਏ ਪ੍ਰਮਾਰਥ ਕੇ, ਤਨ ਸੇ ਮਨ ਸੇ ਧਨ ਸੇ ਕਰ ਕੇ,*
*ਜਗ ਅੰਦਰ ਕੀਰਤ ਛਾਇ ਰਹੀ, ਦਿਨ ਚਾਰ ਵਿਸ਼ੇਸ਼ ਜੀਆ ਨ ਜੀਆ।*
*ਗੁਰ ਕੇ ਉਪਦੇਸ਼ ਸਮਾਗਮ ਸੇ, ਜਿਸ ਨੇ ਅਪਨੇ ਘਟ ਮੇ ਭਗਤੀ ਕੇ ਅਨੰਦ ਕੋ ਜਾਨ ਲੀਆ,*
*ਤਿਨ ਸਾਧਨ ਯੋਗ ਕੀਆ ਨ ਕੀਆ।*

ਫੇਰ ਪੜ੍ਹੇ ਹੋਏ ਪੰਡਿਤ ਨੇ ਕਿਹਾ ਕਿ ਪੜ੍ਹਾਈ ਤੋਂ ਬਿਨ੍ਹਾਂ ਲੋਕ ਬਹੁਤ ਸਾਰੇ ਠੱਠੇ ਮਖੌਲ ਤੇ ਨਿੰਦਿਆ ਕਰਦੇ ਹਨ। ਉਸ ਪਰ ਕਹਿੰਦੇ ਹਨ-

**ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ ॥**

ਕਬੀਰ ਜੀ ਆਖਦੇ ਹਨ- ਹੇ ਪੰਡਤ ਜੀ! ਲੋਕ ਬਪੁੜਾ= ਵਿਚਾਰਾ ਕੀ ਮੇਰੀ ਨਿੰਦਿਆ ਕਰ ਸਕਦਾ ਹੈ, ਜਿਸ ਦੇ ਮਨ ਵਿਚ ਕੁਛ ਗਿਆਨ ਹੀ ਨਹੀਂ ਕਿ ਨਿੰਦਣ ਯੋਗ ਕਿਹੜਾ ਹੈ ਤੇ ਨਾ ਨਿੰਦਿਆ ਕਰਨ ਯੋਗ ਕਿਹੜਾ ਹੈ?

*ਅਥਵਾ-* ਜਿਨ੍ਹਾਂ ਲੋਕਾਂ ਦੇ ਮਨ ਵਿਚ ਸਰੂਪ ਦਾ ਗਿਆਨ ਹੀ ਨਹੀਂ ਹੈ, ਉਹਨਾਂ ਵਿਚਾਰੇ ਲੋਕਾਂ ਨੇ ਕੀ ਨਿੰਦਿਆ ਕਰਨੀ ਹੈ?

**ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ ॥ ੪੬ ॥**

ਕਬੀਰ ਜੀ ਆਖਦੇ ਹਨ ਕਿ ਅਸੀਂ ਤਾਂ ਕੇਵਲ ਇਕ ਵਾਹਿਗੁਰੂ ਦੇ ਨਾਮ ਨੂੰ ਰਵਿ ਰਹੇ= ਉਚਾਰਨ ਕਰ ਰਹੇ ਹਾਂ। *ਅਥਵਾ-* ਰਾਮ ਨਾਲ ਰਵਿ ਰਹੇ= ਮਿਲ ਰਹੇ ਹਾਂ। ਵਾਹਿਗੁਰੂ ਨਾਮ ਤੋਂ ਬਿਨਾਂ ਅਵਰ= ਹੋਰ ਦੁਨੀਆਂ ਦੇ ਸਭ ਕੰਮ ਕਰਨੇ ਤਿਆਗ ਦਿੱਤੇ ਹਨ॥੪੬॥

**ਉਥਾਨਕਾ-** ਕਿਸੇ ਪਾਪੀ ਦੀ ਦੇਹ ਚਿਖਾ ਵਿਚ ਸੜ ਰਹੀ ਸੀ, ਉਸ ਨੂੰ ਵੇਖ ਕੇ ਇਸ ਸਲੋਕ ਦੁਆਰਾ ਉਪਦੇਸ਼ ਦਿੰਦੇ ਹਨ-

**ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ ॥**

ਕਬੀਰ ਜੀ ਆਖਦੇ ਹਨ-ਸਰੂਪ ਦੇਸ਼ ਤੋਂ ਪਰੇ ਹੋਣ ਕਰ ਕੇ ਪਰਦੇਸੀ= ਜੀਵ ਦੇ ਸਰੀਰ ਰੂਪ ਘਾਘਰੈ= ਚੋਲੇ ਨੂੰ ਚਹੁ ਦਿਸਿ= ਚੁਤਰਫੋਂ ਪ੍ਰਤੱਖ ਅੱਗ ਲੱਗ ਰਹੀ ਹੈ।

**ਖਿੰਥਾ ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ ॥ ੪੭ ॥**

ਖਿੰਥਾ= ਦੇਹ ਤਾਂ ਪ੍ਰਤੱਖ ਅੱਗ ਵਿਚ ਜਲਿ= ਸੜ ਕੇ ਕੋਇਲਾ= ਸਵਾਹ ਰੂਪ ਹੋ ਗਈ ਪਰ ਤਾਗੇ= ਚੇਤਨ ਨੂੰ ਕੋਈ ਭੀ ਆਂਚ= ਸੇਕ ਭਾਵ ਦੁੱਖ ਨਹੀਂ ਲੱਗਦਾ। *ਅਥਵਾ-*

***ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ ॥***

ਕਬੀਰ ਜੀ ਆਖਦੇ ਹਨ- ਪਰਦੇਸੀ= ਜੀਵ ਦੇ ਸਰੀਰ ਰੂਪ ਘਾਘਰੈ= ਚੋਲੇ ਨੂੰ ਚੁਤਰਫੋਂ ਹੀ ਕਾਲ ਰੂਪ ਅੱਗ ਲੱਗ ਰਹੀ ਹੈ।

*ਯਥਾ-* ਅਉਧ ਅਨਲ ਤਨੁ ਤਿਨ ਕੋ ਮੰਦਰੁ ਚਹੁ ਦਿਸ ਠਾਟੁ ਠਇਓ ॥

*(ਗਉੜੀ ਕਬੀਰ ਜੀ, ਪੰਨਾ ੩੩੬)*

*ਤਥਾ-* ***ਚਾਰ ਕੁੰਟ ਕਾਲ ਕੇ ਵਸ। ਕਹਾਂ ਜਾਈਐ ਕਾਲ ਤੇ ਨਸ।***

***ਖਿੰਥਾ ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ ॥ ੪੭ ॥***

ਇਸ ਕਰ ਕੇ ਖਿੰਥਾ ਜਲਿ= ਦੇਹ ਸੜ ਕੇ ਕੋਲਾ ਹੋ ਗਈ ਹੈ, ਪਰੰਤੂ ਤਾਗੇ= ਸੂਖਮ ਸਰੀਰ ਨੂੰ ਕੋਈ ਕਾਲ ਰੂਪ ਅਗਨੀ ਦਾ ਆਂਚ= ਸੇਕ ਨਹੀਂ ਲੱਗਦਾ ॥ ੪੭ ॥ ਫਿਰ ਕਹੇ ਨੂੰ ਸਪੱਸ਼ਟ ਕਰਦੇ ਹਨ-

## ਕਬੀਰ ਖਿੰਥਾ ਜਲਿ ਕੋਇਲਾ ਭਈ ਖਾਪਰੁ ਫੂਟ ਮਫੂਟ॥

ਕਬੀਰ ਜੀ ਆਖਦੇ ਹਨ-ਖਿੰ-ਥਾ= ਅਕਾਸ਼ ਤੇ ਧਰਤੀ, ਜਲ ਤੇ ਕੋਇਲਾ= ਅਗਨੀ ਅਤੇ ਪੌਣ ਦਾ ਅਧਿਆਹਾਰ ਕਰ ਲੈਣਾ ਇਨ੍ਹਾਂ ਪੰਜਾਂ ਤੱਤਾਂ ਕਰ ਕੇ ਜੋ ਦੇਹ ਉਤਪਤ ਹੋਈ ਹੈ ਇਸ ਦੇਹ ਰੂਪ ਖਾਪਰੁ= ਖੱਪਰ ਨੇ ਫੁੱਟ ਜਾਣਾ ਹੈ, ਪਰ ਇਸ ਨੂੰ ਪ੍ਰਮਾਦੀ ਜੀਵ ਨੇ ਮਫੂਟ= ਅਫੁਟ ਜਾਣਿਆ ਹੈ।

## ਜੋਗੀ ਬਪੁੜਾ ਖੇਲਿਓ

ਜਿਸ ਵੇਲੇ ਬਪੁੜਾ= ਵਿਚਾਰਾ ਜੋਗੀ= ਜੀਵਾਤਮਾ ਸੰਸਾਰ ਤੋਂ ਖੇਲ ਗਿਆ ਭਾਵ ਮਰ ਗਿਆ। ਤਾਂ-

## ਆਸਨਿ ਰਹੀ ਬਿਭੂਤਿ॥੪੮॥

ਬਿਭੂਤਿ= ਸੁਆਹ ਆਸਣ ਦੇ ਉਪਰ ਹੀ ਪਈ ਰਹੀ। *ਅਥਵਾ-* ਜੋ ਸੇਵਕ-ਲੋਕਾਂ ਨੇ ਭੇਟਾ ਚੜ੍ਹਾਈ ਹੋਈ ਸੀ, ਉਹ ਬਿਭੂਤਿ= ਮਾਇਆ ਆਸਣ ਦੇ ਤਲੇ ਹੀ ਪਈ ਰਹੀ।

*ਅਥਵਾ-* ਹਿਰਦੇ ਰੂਪ ਆਸਣ ਵਿਚ ਬਿਭੂਤਿ= ਮਾਇਆ ਦੀ ਇੱਛਾ ਬਣੀ ਰਹੀ। ਇਸ ਕਰ ਕੇ ਵਿਚਾਰਾ ਜੋਗੀ= ਜੀਵਾਤਮਾ ਵਾਸ਼ਨਾ ਦੇ ਅਨੁਸਾਰ ਹੋਰ ਜੂਨਾਂ ਵਿਚ ਜਾ ਖੇਲਿਆ ਭਾਵ ਅਨੇਕ ਪ੍ਰਕਾਰ ਦੀਆਂ ਜੂਨਾਂ ਧਾਰਦਾ ਹੋਇਆ ॥ ੪੮॥

**ਉਥਾਨਕਾ-** ਇਕ ਦਿਨ ਕਬੀਰ ਜੀ ਸੈਰ ਕਰ ਕੇ ਵਾਪਸ ਆ ਰਹੇ ਸਨ ਤੇ ਰਸਤੇ ਵਿਚ ਇਕ ਛੋਟੇ ਜਿਹੇ ਤਲਾਵ ਤੇ ਝੀਵਰ ਨੂੰ ਮੱਛੀਆਂ ਫੜਦਿਆਂ ਵੇਖ ਇਹ ਸਲੋਕ ਉਚਾਰਿਆ-

[ਪੰਨਾ ੧੩੬੭]

## ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ॥

ਕਬੀਰ ਜੀ ਆਖਦੇ ਹਨ- ਹੇ ਮਛੁਲੀਓ! ਥੋਹੜੇ ਪਾਣੀ ਵਿਚ ਰਹਿਣ ਕਰ ਕੇ ਤੁਹਾਨੂੰ ਝੀਵਰ ਨੇ ਆਪਣੇ ਜਾਲ ਵਿਚ ਮੇਲਿਓ= ਫਸਾ ਲਿਆ ਹੈ। ਇਸ ਤੇ ਇਹ ਨਿਸਚੇ ਕਰੋ ਕਿ-

## ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ॥੪੯॥

ਇਹਨਾਂ ਟੋਘਨੈ= ਛੱਪੜੀਆਂ ਵਿਚ ਰਹਿਣ ਕਰਕੇ ਤੁਹਾਡਾ ਛੂਟਸਹਿ= ਛੁਟਕਾਰਾ ਨਹੀਂ ਹੋਵੇਗਾ, ਤੁਹਾਨੂੰ ਆਪਣੇ ਬਚਾਅ ਵਾਸਤੇ ਚਾਹੀਦਾ ਹੈ ਕਿ ਫਿਰ ਕਰ ਕੇ ਸਮੁੰਦਰ ਨੂੰ ਯਾਦ ਕਰੋ। *ਅਥਵਾ-* ਸਮੁੰਦ੍ਰ ਵਿਚ ਫਿਰਨਾ ਸੰਭਾਲਨਾ ਕਰੋ॥੪੯॥

ਜੇ ਮੱਛੀਆਂ ਕਹਿਣ ਕਿ ਸਮੁੰਦਰ ਤਾਂ ਖਾਰਾ ਹੈ ਇਸ ਕਰ ਕੇ ਉਸ ਵਿਚ ਸਾਡਾ ਰਹਿਣਾ ਮੁਸ਼ਕਿਲ ਹੈ ਤਾਂ ਕਹਿੰਦੇ ਹਨ-

## ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ॥

ਕਬੀਰ ਜੀ ਆਖਦੇ ਹਨ- ਸਮੁੰਦ੍ਰ ਨੂੰ ਕਦੇ ਵੀ ਨਾ ਛਡੀਏ ਜੇਕਰ ਅਤਿ= ਬਹੁਤ ਖਾਰਾ ਵੀ ਹੋਵੇ। ਕਿਉਂਕਿ-

## ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ॥੫੦॥

ਪੋਖਰਿ ਪੋਖਰਿ= ਛੱਪੜ-ਛੱਪੜ ਦੀ ਢੂਢਤੇ= ਭਾਲ ਕਰਨ ਨਾਲ ਭਾਵ ਛੱਪੜ ਵਿਚ ਰਹਿਣ ਕਰ ਕੇ ਕੋਈ

ਵੀ ਪੁਰਸ਼ ਤੁਹਾਨੂੰ ਚੰਗਾ ਨਹੀਂ ਕਹੇਗਾ॥੫੦॥

*ਦੂਜਾ ਅਰਥ-*

***ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ॥***

ਕਬੀਰ ਜੀ ਆਖਦੇ ਹਨ- ਹੇ ਭਾਈ! ਪਦਾਰਥਾਂ ਰੂਪ ਥੋਰੈ= ਤੁਛ ਜਲ ਵਿਚ ਰਹਿਣ ਕਰ ਕੇ ਜੀਵ ਰੂਪ ਮੱਛੀ ਨੂੰ, ਜਮ ਰੂਪ ਝੀਵਰ ਆਪਣੇ ਜਾਲ ਵਿਚ ਫਸਾ ਲੈਂਦਾ ਹੈ।

***ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ॥੪੯॥***

ਇਹਨਾਂ ਦੇਵੀ ਦੇਵਤਿਆਂ ਦੀ ਉਪਾਸਨਾ ਰੂਪ ਟੋਘਨ= ਛੱਪੜਾਂ ਵਿਚ ਰਹਿਣ ਕਰ ਕੇ ਛੁਟਕਾਰਾ ਨਹੀਂ ਹੁੰਦਾ। ਇਸ ਵਾਸਤੇ ਇਹਨਾਂ ਦੀ ਉਪਾਸਨਾ ਵਲੋਂ ਫਿਰਿ ਕਰਿ= ਹਟ ਕੇ ਬ੍ਰਹਮ ਰੂਪ ਸਮੁੰਦ੍ਰ ਦੀ ਸੰਭਾਲ ਕਰ। *ਅਥਵਾ*- ਬ੍ਰਹਮ ਰੂਪ ਸਮੁੰਦ੍ਰ ਵਿਚ ਫਿਰਨਾ ਕਰ॥ ੪੯॥

*ਤੀਜਾ ਅਰਥ-*

***ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ॥***

ਕਬੀਰ ਜੀ ਆਖਦੇ ਹਨ- ਹੇ ਭਾਈ! ਬ੍ਰਹਮ ਰੂਪ ਸਮੁੰਦਰ ਨੂੰ ਛੱਡਣਾ ਨਹੀਂ ਚਾਹੀਦਾ, ਜਉ= ਚਾਹੇ ਅਤਿਅੰਤ ਖਾਰੋ= ਦੁੱਖ ਵੀ ਆ ਕੇ ਪ੍ਰਾਪਤ ਹੋਵੇ। *ਅਥਵਾ*- ਵਿਸ਼ੇ ਸੁਖਾਂ ਦੇ ਤਿਆਗ ਰੂਪ ਚਾਹੇ ਖਾਰਾਪਣ ਭੀ ਹੋਵੇ। *ਅਥਵਾ*-ਭਾਣੇ ਦੇ ਮੰਨਣ ਰੂਪ ਚਾਹੇ ਖਾਰਾਪਣ ਭੀ ਹੋਵੇ ਤਾਂ ਭੀ ਪ੍ਰਭੂ ਦਾ ਤਿਆਗ ਨਹੀਂ ਕਰਨਾ ਚਾਹੀਦਾ।

***ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ॥੫੦॥***

ਹੇ ਭਾਈ! ਦੇਵੀ ਦੇਵਤਿਆਂ ਦੀ ਉਪਾਸਨਾ ਕਰਨ ਰੂਪ ਛੱਪੜ-ਛੱਪੜ ਦੀ ਭਾਲ ਕਰਨ ਤੇ ਤੁਹਾਨੂੰ ਕੋਈ ਮਹਾਤਮਾਂ ਪੁਰਸ਼, ਭਲਾ ਨਹੀਂ ਕਹੇਗਾ॥੫੦॥

ਹੁਣ ਨਿਗੁਰਿਆਂ ਦੀ ਹਾਲਤ ਕਹਿੰਦੇ ਹਨ-

## ਕਬੀਰ ਨਿਗੁਸਾਂਏਂ ਬਹਿ ਗਏ ਥਾਂਘੀ ਨਾਹੀ ਕੋਇ॥

ਕਬੀਰ ਜੀ ਆਖਦੇ ਹਨ- ਜੋ ਪੁਰਸ਼ ਗੁਰ ਗੁਸਾਈਂ ਤੋਂ ਨਿ= ਰਹਿਤ ਹਨ ਭਾਵ ਜਿਨ੍ਹਾਂ ਨੇ ਆਪਣਾ ਕੋਈ ਗੁਰੂ ਧਾਰਨ ਨਹੀਂ ਕੀਤਾ, ਉਹ ਸੰਸਾਰ-ਸਮੁੰਦਰ ਦੇ ਪ੍ਰਵਾਹ ਵਿਚ ਹੀ ਬਹਿ ਗਏ= ਰੁੜ੍ਹ ਗਏ ਹਨ। ਉਨ੍ਹਾਂ ਨੂੰ ਭਗਤੀ ਰੂਪ ਦਸਤ ਪੰਜਾ ਦੇ ਕੇ ਥਾਂਘੀ= ਥੰਮਣ ਵਾਲਾ ਭਾਵ ਰੋਕਣ ਵਾਲਾ ਹੋਰ ਕੋਈ ਨਹੀਂ ਹੈ।

*ਤਥਾ*- ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥
ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥੩॥

*(ਸਿਰੀਰਾਗੁ ਮਹਲਾ ੩, ਪੰਨਾ ੨੬)*

*ਤਥਾ*- ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ॥
ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ॥
ਮਨਿ ਖੋਟੇ ਦਯਿ ਵਿਛੋੜੇ॥ ੧੧॥

*(ਗਉੜੀ ਕੀ ਵਾਰ, ਪੰਨਾ ੩੦੬)*

ਤਥਾ- ਸਿਰ[1] ਤਲਵਾਏ ਪਾਈਐ ਚਮਗਿਦੜ ਜੂਹੈ[2]।
ਮੜੀ ਮਸਾਣੀ ਜੇ ਮਿਲੈ ਵਿਚਿ ਖੁਡਾਂ ਚੂਹੈ।
ਮਿਲੈ ਨ ਵਡੀ ਆਰਜਾ ਬਿਸੀਅਰੁ ਵਿਹੁ ਲੂਹੈ।
ਹੋਇ ਕੁਚੀਲਾ ਵਰਤੀਐ ਖਰ ਸੂਰ ਭਸੂਹੈ[3]।
ਕੰਦ ਮੂਲ ਚਿਤੁ ਲਾਈਐ [4]ਅਈਅੜ ਵਣ ਧੂਹੈ।
[5]ਵਿਣੁ ਗੁਰ ਮੁਕਤਿ ਨ ਹੋਵਈ ਜਿਉਂ ਘਰੁ ਵਿਣੁ ਬੂਹੈ॥੧੩॥

*(ਭਾਈ ਗੁਰਦਾਸ ਜੀ ਵਾਰ, ੩੬)*

## ਦੀਨ ਗਰੀਬੀ ਆਪੁਨੀ ਕਰਤੇ ਹੋਇ ਸੁ ਹੋਇ॥ ੫੧॥

ਜਿਨ੍ਹਾਂ ਪੁਰਸ਼ਾਂ ਨੂੰ ਕਰਤੇ= ਵਾਹਿਗੁਰੂ ਨੇ ਆਪਣੇ ਦਰਬਾਰੋਂ ਗਰੀਬੀ ਬਖਸ਼ੀ ਹੈ, ਉਹਨਾਂ ਦੀ ਦ੍ਰਿਸ਼ਟੀ ਵਿਚ ਜੋ ਹੋਣਾ ਹੈ ਸੋ ਹੁੰਦਾ ਰਹਿੰਦਾ ਹੈ ਪਰ ਉਹ ਹਰ ਹਾਲਤ ਵਿਚ ਅਨੰਦ ਰਹਿੰਦੇ ਹਨ। *ਅਥਵਾ*- ਦੀਨੁ= ਧਰਮ ਅਤੇ ਗਰੀਬੀ ਆਪਣੀ ਤਰਫੋਂ ਜਿਨ੍ਹਾਂ ਨੂੰ ਦਿੱਤੀ ਹੈ ਉਹ ਐਸੇ ਸਮਝਦੇ ਹਨ ਕਿ ਕਰਤਾ ਵਾਹਿਗੁਰੂ ਜੋ ਪਿੱਛੇ ਕਰਦਾ ਸੀ ਉਹ ਹੁੰਦਾ ਸੀ ਅਤੇ ਜੋ ਅੱਗੇ ਕਰੇਗਾ ਉਹ ਹੋਵੇਗਾ।

*ਅਥਵਾ*- ਦੀਨ= ਪ੍ਰਲੋਕ ਵਾਸਤੇ ਜਿਨ੍ਹਾਂ ਨੂੰ ਨਿਰੰਕਾਰ ਨੇ ਆਪਣੇ ਪਾਸੋਂ ਗਰੀਬੀ= ਨਿੰਮ੍ਰਤਾ ਆਦਿ ਸ਼ੁਭ ਗੁਣ ਦਿੱਤੇ ਹਨ, ਉਹ ਕਰਤੇ ਦਾ ਨਾਮ ਜਪਦੇ ਹੋਏ ਕਰਤੇ ਦਾ ਰੂਪ ਹੀ ਹੋ ਗਏ ਹਨ॥੫੧॥

*ਯਥਾ*- ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥੧॥ *(ਗਉੜੀ ਸੁਖਮਨੀ ਮਹਲਾ ੫, ਪੰਨਾ ੨੭੮)*

ਇਸ ਅਗਲੇ ਸਲੋਕ ਵਿਚ ਪ੍ਰਭੂ ਦੇ ਨਾਮ ਦੀ ਵਿਸ਼ੇਸ਼ਤਾ ਵਰਣਨ ਕਰਦੇ ਹਨ-

## ਕਬੀਰ ਬੈਸਨਉ ਕੀ ਕੂਕਰਿ ਭਲੀ

ਕਬੀਰ ਜੀ ਆਖਦੇ ਹਨ- ਬੈਸਨਉ= ਵਿਸ਼ਨ ਉਪਾਸ਼ਕ ਜੋ ਗੁਰਮੁਖ ਪੁਰਸ਼ ਹਨ, ਉਨ੍ਹਾਂ ਦੀ ਕੂਕਰਿ= ਕੁੱਤੀ ਵੀ ਚੰਗੀ ਹੈ। ਅਤੇ-

## ਸਾਕਤ ਕੀ ਬੁਰੀ ਮਾਇ॥

ਸਾਕਤ= ਦੁਸ਼ਟ ਪੁਰਸ਼ ਦੀ ਮਾਇ= ਮਾਂ ਵੀ ਬੁਰੀ ਹੈ।

*ਪ੍ਰਸ਼ਨ*- ਦੁਸ਼ਟ ਦੀ ਮਾਂ ਕਿਉਂ ਬੁਰੀ ਹੈ? ਅਤੇ ਸੰਤਾਂ ਦੀ ਕੁੱਤੀ ਕਿਉਂ ਚੰਗੀ ਹੈ? *ਉੱਤਰ*-

## ਓਹ ਨਿਤ ਸੁਨੈ ਹਰਿ ਨਾਮ ਜਸੁ

ਮਹਾਤਮਾ ਦੀ ਕੁੱਤੀ ਇਸ ਵਾਸਤੇ ਭਲੀ ਹੈ ਜੋ ਕਿ ਮਹਾਤਮਾ ਦੇ ਪਾਸ ਰਹਿ ਕੇ ਹਰੀ ਨਾਮ-ਜਸ ਨੂੰ ਨਿਤਾਪ੍ਰਤੀ ਸੁਣਦੀ ਰਹਿੰਦੀ ਹੈ। ਅਤੇ-

## ਉਹ ਪਾਪ ਬਿਸਾਹਨ ਜਾਇ॥ ੫੨॥

---

*੧. ਨੀਵਾਂ ਕਰ ਕੇ। ੨ ਉਜਾੜ। ੩ ਭਸ ਵਿਚ ਰੁਲਦੇ ਹਨ। ੪ ਬੱਕਰੀਆਂ ਦਾ ਇੱਜੜ ਦਰਖਤਾਂ ਨੂੰ ਧੂੰਹਦਾ ਹੈ। ੫. ਜਿਵੇਂ ਬੂਹੇ ਤੋਂ ਬਿਨਾਂ ਘਰ ਅੰਦਰ ਨਹੀਂ ਜਾ ਸਕੀਦਾ, ਇੰਜ ਗੁਰੂ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ।*

(ਦੁਸ਼ਟ ਪੁਰਸ਼ ਦੀ ਮਾਂ ਇਸ ਵਾਸਤੇ ਬੁਰੀ ਕਹੀ ਹੈ, ਕਿਉਂਕਿ) ਉਹ ਹਮੇਸ਼ਾਂ ਪਾਪਾਂ ਨੂੰ ਹੀ ਬਿਸਾਹਨ= ਖਰੀਦਣ ਜਾਂਦੀ ਹੈ॥੫੨॥

*ਅਥਵਾ-* ਬੈਸਨਉ= ਵਿਸ਼ਨ ਉਪਾਸ਼ਕ ਜੋ ਮਹਾਤਮਾ ਹਨ, ਉਹਨਾਂ ਦੀ ਕੂਕਰਿ= ਦਾਸੀ ਬਣ ਕੇ ਰਹਿਣਾ ਜੰਗਾ ਹੈ ਪਰ ਸਾਕਤਾਂ ਦੀ ਮਾਂ ਬਣ ਕੇ ਰਹਿਣਾ ਬੁਰਾ ਹੈ।

## ਸਾਖੀ – ਇਕ ਧਾੜਵੀ ਪੁਰਸ਼ ਦੀ

ਇਕ ਧਾੜਵੀ ਨੇ ਆਪਣੀ ਮਾਤਾ ਤੋਂ ਪਿਤਾ ਪੁਰਖੀ ਕੰਮ ਨੂੰ ਪੁੱਛ ਕੇ ਧਾੜੇ ਤੇ ਰਾਹ ਮਾਰ ਕਰਨੀ ਸ਼ੁਰੂ ਦਿੱਤੀ। ਆਏ ਗਏ ਮੁਸਾਫਰ ਨੂੰ ਅੱਗੋਂ ਘੇਰ ਕੇ ਪਹਿਲਾਂ ਉਸ ਨੂੰ ਜਾਨੋ ਮਾਰ ਦੇਣਾ, ਫੇਰ ਉਸ ਦੇ ਬਸਤਰ ਫਰੋਲ ਕੇ ਜੋ ਕੁਝ ਵੀ ਲੱਭਦਾ ਉਹ ਲੈ ਲੈਣਾ।

ਇਸ ਤਰ੍ਹਾਂ ਸਮਾਂ ਬਤੀਤ ਹੁੰਦਾ ਗਿਆ, ਇਕ ਦਿਨ ਸੋਹਣਾ ਸੁਨੱਖਾ ਨੌਜੁਆਨ ਲੜਕਾ ਜੰਗਲ ਉਸ ਧਾੜਵੀ ਪੁਰਸ਼ ਦੇ ਕਾਬੂ ਆ ਗਿਆ। ਧਾੜਵੀ ਪੁਰਸ਼ ਨੇ ਆਪਣੇ ਸੁਭਾਅ ਅਨੁਸਾਰ ਇਸ ਨੂੰ ਲਾਠੀ ਕੱਢ ਮਾਰੀ ਪਰ ਰੱਬ ਦੀ ਮਰਜ਼ੀ ਲਾਠੀ ਸਿਰ 'ਚ ਅਜੇਹੀ ਜਗ੍ਹਾ ਵੱਜੀ ਕਿ ਪਹਿਲੀ ਲਾਠੀ ਨਾਲ ਹੀ ਉਹ ਡਿੱਗ ਪਿਆ ਤੇ ਉਸੇ ਵੇਲੇ ਉਹਦੀ ਮੌਤ ਹੋ ਗਈ ਜਦੋਂ ਉਸ ਦੇ ਕੱਪੜੇ ਫਰੋਲੇ ਤਾਂ ਉਨ੍ਹਾਂ ਵਿਚੋਂ ਸਿਰਫ, ਇਕ ਦਮੜੀ ਹੀ ਨਿਕਲੀ।

ਇਹ ਦੇਖ ਕੇ ਧਾੜਵੀ ਪੁਰਸ਼ ਦੇ ਮਨ 'ਤੇ ਬੜੀ ਸੱਟ ਵੱਜੀ ਤੇ ਮੁਰਝਾਏ ਮਨ ਨਾਲ ਘਰ ਪੁੱਜਾ! ਮਾਂ ਦੇ ਸਾਹਮਣੇ ਹਥਿਆਰ ਸੁੱਟ ਕੇ ਕਹਿਣ ਲੱਗਾ- "ਮਾਂ! ਮੈਂ ਅੱਜ ਤੋਂ ਬਾਅਦ ਇਹੋ ਜਿਹਾ ਪਾਪ ਕਰਮ ਨਹੀਂ ਕਰਾਂਗਾ। ਅੱਜ ਇਕ ਦਮੜੀ ਪਿਛੇ ਇਕ ਬੜੀ ਸੋਹਣੀ ਜਿੰਦੜੀ ਦਾ ਨਾਸ ਕਰ ਦਿੱਤਾ ਹੈ। ਉਸ ਦੇ ਗ਼ਮ ਵਿਚ ਅੱਜ ਉਸ ਦੀ ਮਾਂ ਵੀ ਮਰ ਜਾਵੇਗੀ।"

ਧਾੜਵੀ ਦੀ ਮਾਂ ਨੇ ਉਹ ਦਮੜੀ ਫੜ ਕੇ ਝੀਵਰ ਤੋਂ ਮੱਛੀਆਂ ਦੇ ਨਿੱਕੇ-ਨਿੱਕੇ ਕਈ ਬੱਚੇ (ਪੂੰਗ) ਲੈ ਆਂਦੇ ਅਤੇ ਪੁੱਤਰ ਨੂੰ ਦਿਖਾ ਕੇ ਕਿਹਾ- ਦੇਖ, ਪੁੱਤ! ਝੀਵਰ ਨੇ ਇਕ ਦਮੜੀ ਵਾਸਤੇ ਕਿਤਨਾ ਪਾਪ ਕੀਤਾ ਹੈ ਤੇ ਜੇ ਤੂੰ ਇਕ ਨੂੰ ਮਾਰ ਆਇਆ ਹੈਂ ਤਾਂ ਕੀ ਹੋ ਗਿਆ? ਫਿਰ ਤੂੰ ਕਹਿੰਦਾ ਸੈਂ ਇਸ ਇਕ ਦਮੜੀ ਦਾ ਕੀ ਆਉਣਾ ਹੈ? ਵੇਖ! ਤੇਰੇ ਸਾਹਮਣੇ ਕਿਤਨੀਆਂ ਮੱਛੀਆਂ ਆ ਗਈਆਂ ਹਨ, ਜਿਸ ਨਾਲ ਸਾਰੇ ਟੱਬਰ ਦਾ ਗੁਜ਼ਾਰਾ ਹੋ ਜਾਣਾ ਹੈ। ਇਉਂ ਕਹਿ ਕੇ ਉਹ ਮੱਛੀ ਦੇ ਪੂੰਗ ਭਾਂਡੇ ਵਿਚ ਰਿੰਨ੍ਹ ਕੇ ਸਾਰੇ ਟੱਬਰ ਨੂੰ ਖਵਾਏ। ਇਸ ਤਰ੍ਹਾਂ ਪਾਪਣ ਮਾਂ ਨੇ ਧਾੜਵੀ ਨੂੰ ਫਿਰ ਪਾਪ ਕਰਨ ਵਿਚ ਜੋੜ ਦਿੱਤਾ।

**ਉਥਾਨਕਾ-** ਹਰੀ ਨਾਮ ਤੋਂ ਬਿਨਾਂ ਇਸ ਜੀਵ ਦੇ ਸਾਰੇ ਵੈਰੀ ਹਨ।

## ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ॥

ਅੰਨਵੇ--ਕਬੀਰ ਜੀ ਆਖਦੇ ਹਨ- ਹੇ ਭਾਈ! ਇਹ ਸੰਸਾਰ ਰੂਪੀ ਤਲਾਬ ਜੋ ਵਿਸ਼ਿਆਂ ਦੀ ਹਰੀਆਰਾ= ਹਰਿਆਵਲਤਾ ਕਰ ਕੇ ਹਰਿਆ ਹੈ, ਇਸ ਵਿਚ ਇਹ ਜੀਵ ਰੂਪ ਹਰਨ ਅਗਿਆਨ ਦੇ ਪ੍ਰਤਾਪ ਕਰ ਕੇ ਦੂਬਲਾ= ਕਮਜ਼ੋਰ ਹੋ ਰਿਹਾ ਹੈ।

## ਲਾਖ ਅਹੇਰੀ ਏਕੁ ਜੀਉ

ਨਿਮਾਣਾ ਜੀਵ ਇਕ ਹੈ ਤੇ ਇਸ ਨੂੰ ਮਾਰਨ ਵਾਲੇ ਲੱਖਾਂ ਹੀ ਅਹੇਰੀ= ਸ਼ਿਕਾਰੀ ਹਨ- (ਸੱਪ, ਕੰਨ ਖਜੂਰਾ, ਠੂਹੇਂ ਆਦਿਕ) *ਅਥਵਾ-* ਜੀਵ ਵਿਚਾਰਾ ਇਕ ਹੈ ਤੇ ਇਸ ਦੇ ਮਾਰਨ ਵਾਲੇ ਲੱਖਾਂ ਹੀ ਅਹੇਰੀ= ਸ਼ਿਕਾਰੀ ਕਾਮਾਦਿਕ ਹਨ। ਜੇਕਰ ਇਹਨਾਂ ਤੋਂ ਬਚ ਗਿਆ ਤਾਂ-

**ਕੇਤਾ ਬੰਚਉ ਕਾਲੁ ॥ ੫੩ ॥**

ਕਾਲ ਭਗਵਾਨ ਤੋਂ ਭਲਾ ਕੇਤਾ ਬੰਚਉ= ਕਿੰਨਾ ਚਿਰ ਬਚੇਗਾ, ਉਸ ਨੇ ਤਾਂ ਛੱਡਣਾ ਹੀ ਨਹੀਂ* ॥੫੩ ॥

**ਉਥਾਨਕਾ-** ਇਕ ਵੈਰਾਗੀ ਕਾਂਸ਼ੀ ਵਿਚ ਗੰਗਾ ਦੇ ਕਿਨਾਰੇ ਘਰ ਬਣਾ ਕੇ ਆਪ ਮੁਹਾਰਾ ਕਹਿ ਰਿਹਾ ਸੀ ਕਿ ਗੰਗਾ ਜੀ ਦੇ ਕਿਨਾਰੇ ਪਰ ਵੱਸਣ ਤੇ ਹੀ ਮੋਖ ਹੈ। ਉਸ ਦੇ ਕਹਿਣੇ ਨੂੰ ਸੁਣ ਕੇ ਉੱਤਰ ਦੇਂਦੇ ਹਨ-

**ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥**

ਕਬੀਰ ਜੀ ਆਖਦੇ ਹਨ- ਜੋ ਪੁਰਸ਼ ਗੰਗਾ ਜੀ ਦੇ ਕਿਨਾਰੇ ਤੇ ਘਰ ਬਣਾਵਉਣਾ ਕਰਦਾ ਹੈ ਅਤੇ ਹਮੇਸ਼ਾਂ ਹੀ ਗੰਗਾ ਜੀ ਦੇ ਉਜਲ ਪਾਣੀ ਨੂੰ ਪੀਂਵਦਾ ਹੈ। ਪ੍ਰੰਤੂ--

**ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ ॥ ੫੪ ॥**

ਹਰੀ ਦੀ ਭਗਤੀ ਕੀਤੇ ਬਿਨਾਂ ਉਸ ਨੂੰ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਪ੍ਰਕਾਰ ਕਹਿ ਕੇ ਕਬੀਰ ਜੀ ਜਲਦੀ ਨਾਲ ਉਥੋਂ ਅੱਗੇ ਨੂੰ ਰਮੇ= ਤੁਰ ਪਏ ਤਾਂ ਕਿ ਵੈਰਾਗੀ ਚਿੜ੍ਹ ਕੇ ਲੜ ਹੀ ਨਾ ਪਵੇ।

*ਅਥਵਾ-* ਇਉਂ ਕਹਿ= ਇਸ ਤਰ੍ਹਾਂ ਵੈਰਾਗੀ ਨੂੰ ਕਹਿ ਕੇ ਕਬੀਰ ਜੀ ਆਪ ਵਾਹਿਗੁਰੂ ਨਾਮ ਨੂੰ ਰਮੇ=

---

*ਜੋ ਜੰਮਿਆ ਤਿਸ ਨੇ ਮਰ ਜਾਣਾ, ਕਿਆ ਅਦਨਾ ਕਿਆ ਆਲਾ ਜੀ।
ਤਨ ਦੇ ਕਪੜੇ ਸਭ ਲੈ ਲਾਹਸਨ, ਉਪਰ ਕਾ ਦੁਸ਼ਾਲਾ ਜੀ।
ਬਾਹੁ ਲਾਹਸਨ ਚੂੜੀਆਂ ਚੂੜੇ, ਕੰਨੋ ਮੁੰਦ੍ਰਾਂ ਵਾਲਾ ਜੀ।
'ਦੇਵੀਦਾਸਾ' ਮੌਤ ਨ ਛੋਡੇ, ਭਾਵੇਂ ਰਾਣੀ ਖਾਂ ਦਾ ਸਾਲਾ ਜੀ।

ਤਥਾ- ਭੀਮ ਸੈਨ ਜੈਸੇ ਬਲੀ ਬਲਕਾਰ ਕਾਂਪ ਗਏ, ਸੁਧ ਬੁਧ ਗਈ ਦੇਖ ਕਾਲ ਬਿਕ੍ਰਾਲ ਕੋ।
ਨਾਦਿਰ, ਸਿਕੰਦ੍ਰ ਔਰ ਦਾਰਾ ਅਕਬਰ ਸ਼ਾਹਿ, ਚਲੇ ਹਾਥ ਖਾਲੀ ਤਜਾਗ ਮਾਲ ਇਕਬਾਲ ਕੋ।
ਬਿਕ੍ਰਮ ਦਤ ਜੈਸੇ ਨਿਆਂਕਾਰੀ ਉਪਕਾਰੀ, ਵਹੁ ਭੀ ਨ ਨਿਕਾਲ ਸਾਕੇ ਆਇ ਪਾਸ ਕਾਲ ਕੋ।
'ਧਰਮਦਾਸ' ਜਪੀ ਤਪੀ ਰਿਖੀ ਮੁਨੀ ਸਿਧ ਸਾਧ, ਕਾਹੂੰ ਕੋ ਨ ਛੋੜੇ ਖਾਏ ਜਵਾਨ ਬ੍ਰਿਧ ਬਾਲ ਕੋ।
(ਅਨੰਦ ਸਰੋਵਰ ਗ੍ਰੰਥ ਦਾ ੯੪ਵੇਂ ਛੰਦ)

ਤਥਾ- ਮਾਮਾ ਜਿਸ ਕਾ ਕ੍ਰਿਸ਼ਨ ਜੀ ਪਿਤਾ ਧਨੰਜੇ ਬੀਰ।
ਵੋਹ ਭੀ ਹੂਆ ਕਾਲ ਵਸ ਲਗੇ ਮ੍ਰਿਤ ਕੇ ਤੀਰ।

ਤਥਾ- ਬਲੀ ਕਾਲ ਭਗਵਾਨ ਅਪਾਰਾ। ਭੱਖਤਿ ਹੈ ਸਗਰੋ ਸੰਸਾਰਾ।
ਸੁਰ ਬ੍ਰਹਮਾਦਿਕ ਤੇ ਹੈਂ ਜੇਤੇ। ਪੰਨਗ ਮਾਨਵ ਦਾਨਵ ਕੇਤੇ॥ ੪੭॥
ਅਪਰ ਸਮਰਥ ਸਰਬ ਬਿਧਿ ਜੋਊ। ਤਿਹ ਤੇ ਆਗੇ ਛੁਟੈ ਨ ਕੋਊ॥
ਜਿਉਂ ਦਾਨੇ ਕੋ ਚਾਬਤਿ ਚਾਕੀ। ਤਿਉਂ ਨ ਬਚੈ ਕੁ ਅਗਾਰੀ ਵਾਂ ਕੀ॥ ੪੮॥
(ਨਾਨਕ ਪ੍ਰਕਾਸ਼ ਉਤ੍ਰਾਰਧ ਧਿਆਇ ੧੯)

ਤਥਾ- ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ॥
ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ॥੧॥ ਰਹਾਉ॥
ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈਹੈ ਰੇ॥
ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ॥੧॥
ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ॥
ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ॥
(ਬਿਲਾਵਲੁ ਕਬੀਰ, ਪੰਨਾ ੮੫੫)*

ਉਚਾਰਦੇ ਹੋਏ॥ ੫੪॥

## ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥

ਕਬੀਰ ਜੀ ਆਖਦੇ ਹਨ- ਸਾਡਾ ਮਨ ਐਸੇ ਉੱਜਲ ਹੋਇਆ ਹੈ, ਜਿਵੇਂ ਗੰਗਾ ਦਾ ਜਲ ਨਿਰਮਲ ਹੁੰਦਾ ਹੈ।

## ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥ ੫੫॥

ਕਬੀਰ ਜੀ ਕਹਿੰਦੇ ਹਨ- ਹੁਣ ਤਾਂ ਨਾਮ ਦੇ ਪ੍ਰਤਾਪ ਕਰ ਕੇ ਕਬੀਰ= ਸਭ ਤੋਂ ਵੱਡਾ ਜੋ ਹਰੀ ਹੈ, ਸੋ ਮੇਰੇ ਪਿਛੇ ਲੱਗਾ ਫਿਰਦਾ ਹੈ। ਜਿਸ ਤਰ੍ਹਾਂ ਮਾਂ ਬੱਚੇ ਦੇ ਪਿੱਛੇ-ਪਿੱਛੇ ਤੁਰੀ-ਫਿਰਦੀ ਹੈ॥੫॥

## ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ॥

**ਪਹਿਲਾ ਅਰਥ-**

ਕਬੀਰ ਜੀ ਆਖਦੇ ਹਨ- ਜਿਸ ਤਰ੍ਹਾਂ ਹਰਦੀ= ਹਲਦੀ ਪੀਅਰੀ= ਪੀਲੀ ਹੁੰਦੀ ਹੈ ਤੇ ਚੂਨੇ ਦਾ ਭਾਇ= ਰੰਗ ਊਜਲ= ਚਿੱਟਾ ਹੁੰਦਾ ਹੈ। ਪ੍ਰੰਤੂ—

## ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ॥ ੫੬॥

ਰਾਮ ਸਨੇਹੀ= ਲਾਲ ਰੰਗ ਤਾਂ ਮਿਲਦਾ ਹੈ, ਜੇਕਰ ਉਹਨਾਂ ਦੋਨਾਂ ਦਾ ਵੱਖੋ-ਵੱਖ ਬਰਨ= ਰੰਗ ਗਵਾ ਦੇਵੇ॥ ੫੬॥

ਪਹਿਲੇ ਪ੍ਰਸੰਗ ਨੂੰ ਫਿਰ ਸਪੱਸ਼ਟ ਕਰਦੇ ਹਨ-

## ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ॥

ਕਬੀਰ ਜੀ ਆਖਦੇ ਹਨ- ਹਲਦੀ ਦੀ ਪੀਰਤਨੁ= ਪੀਲੱਤਣਤਾ ਨੂੰ ਹਰੈ= ਨਾਸ ਕਰ ਦੇਵੇ ਤੇ ਚੂਨੇ ਦੇ ਚਿੱਟੇ ਰੰਗ ਦੇ ਚਿਹਨੁ= ਨਿਸ਼ਾਨ ਨੂੰ ਨਾ ਰਹਿਣ ਦੇਵੇ।

## ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ॥ ੫੭॥

ਇਹ ਪ੍ਰੀਤਿ= ਇਸ ਲਾਲ ਰੰਗ ਤੋਂ ਅਸੀਂ ਬਲਿਹਾਰੀ ਜਾਂਦੇ ਹਾਂ, ਜਿਸ ਕਰ ਕੇ ਜਾਤਿ ਬਰਨੁ= ਹਲਦੀ ਦੀ ਪੀਲੱਤਣਤਾ ਅਤੇ ਕੁਲੁ ਜਾਇ= ਚੂਨੇ ਦਾ ਚਿੱਟਾ ਪਨ ਚਲਿਆ ਜਾਂਦਾ ਹੈ॥ ੫੭॥

**ਦੂਜਾ ਅਰਥ-**

*ਕਬੀਰ ਹਰਦੀ ਪੀਅਰੀ*

ਕਬੀਰ ਜੀ ਆਖਦੇ ਹਨ- ਹਰਦੀ ਪੀਅਰੀ= ਗੁਰੂ ਵਿਚ ਜੋ ਦੋਖ ਦ੍ਰਿਸ਼ਟੀ ਕਰਨੀ ਹੈ ਕਿ ਗੁਰੂ ਦੀ ਜਾਤਿ ਛੋਟੀ (ਨੀਵੀਂ) ਹੈ ਅਤੇ ਵਿਦਿਆ ਵਿਚ ਵੀ ਘਟ (ਕਮਜ਼ੋਰ) ਹੈ।

*ਚੂੰਨਾਂ ਊਜਲ ਭਾਇ॥*

ਆਪਣੀ ਉੱਚੀ ਜ਼ਾਤੀ ਦਾ ਹੰਕਾਰ ਹੋਣਾ ਜਾਂ ਵਿਦਿਆ ਦਾ ਹੰਕਾਰ ਹੋਣਾ ਹੈ।

*ਰਾਮ ਸਨੇਹੀ ਤਉ ਮਿਲੈ*

ਸਨੇਹੀ= ਪਿਆਰਾ ਜੋ ਰਾਮ ਹੈ ਉਹ ਤਾਂ ਆ ਕੇ ਪ੍ਰਾਪਤ ਹੁੰਦਾ ਹੈ।

***ਦੋਨਉ ਬਰਨ ਗਵਾਇ॥ ੫੬॥***

ਜੇਕਰ ਦੋਹਾਂ ਹੀ ਬਰਨ= ਰੰਗਾਂ ਨੂੰ ਗਵਾ ਦੇਵੇ ਭਾਵ ਗੁਰੂ ਵਿਚ (ਨੀਵੀਂ ਜ਼ਾਤਿ ਸਮਝ ਕੇ) ਜੋ ਦੋਖ ਦ੍ਰਿਸ਼ਟੀ ਕਰਨੀ ਹੈ ਤੇ ਆਪਣੀ ਜ਼ਾਤਿ ਉੱਚੀ ਸਮਝ ਕੇ ਜੋ ਜ਼ਾਤਿ ਦਾ ਹੰਕਾਰ ਕਰਨਾ ਹੈ, ਇਨ੍ਹਾਂ ਦੋਨਾਂ ਦਾ ਤਿਆਗ ਕਰ ਦੇਵੇ।

*ਅਥਵਾ-* ਗੁਰੂ ਨੂੰ ਅਨਪੜ੍ਹ ਮੰਨਣਾ ਅਤੇ ਆਪਣੇ ਆਪ ਨੂੰ ਪੜ੍ਹਿਆ ਹੋਇਆ ਵਿਦਵਾਨ ਮੰਨਣਾ ਇਹ ਦੋਨੋਂ ਰੰਗ ਗਵਾ ਦੇਵੇ ਤਾਂ ਪਿਆਰਾ ਰਾਮ ਮਿਲਦਾ ਹੈ॥੫੬॥

ਉਪ੍ਰੋਕਤ ਪ੍ਰਸੰਗ ਨੂੰ ਫੇਰ ਸਪੱਸ਼ਟ ਕਰਦੇ ਹੁਨ-

***ਕਬੀਰ ਹਰਦੀ ਪੀਰਤਨੁ ਹਰੈ***

ਕਬੀਰ ਜੀ ਆਖਦੇ ਹਨ- ਹਰਦੀ ਪੀਰਤਨੁ= ਗੁਰੂ ਵਿਚ ਜੋ ਦੋਖ ਦ੍ਰਿਸ਼ਟੀ ਕਰਨੀ ਹੈ, ਇਸ ਨੂੰ ਹਰੈ= ਤਿਆਗਣਾ ਕਰੇ।

***ਚੂਨ ਚਿਹਨੁ ਨ ਰਹਾਇ॥***

ਅਤੇ ਆਪਣੀ ਉੱਚੀ ਜ਼ਾਤਿ ਦੀ ਹੰਗਤਾ ਭੀ ਨਾ ਰਹਿਣ ਦੇਵੇ।

***ਬਲਿਹਾਰੀ ਇਹ ਪ੍ਰੀਤਿ ਕਉ***

ਇਸ ਪ੍ਰਕਾਰ ਦੀ ਪ੍ਰੀਤੀ ਉਪਰੋਂ ਅਸੀਂ ਕੁਰਬਾਨ ਜਾਂਦੇ ਹਾਂ।

***ਜਿਹ ਜਾਤਿ ਬਰਨੁ ਕੁਲੁ ਜਾਇ॥ ੫੭॥***

ਜਿਸ ਪ੍ਰੀਤੀ ਕਰ ਕੇ ਜ਼ਾਤਿ ਵਰਨ ਤੇ ਕੁਲ ਦਾ ਅਭਿਮਾਨ ਚਲਿਆ ਜਾਂਦਾ ਹੈ॥ ੫੭॥

*ਅਥਵਾ-*

***ਕਬੀਰ ਹਰਦੀ ਪੀਅਰੀ***

ਕਬੀਰ ਜੀ ਆਖਦੇ ਹਨ- ਪੀਲੀ ਹਲਦੀ ਦੀ ਨਯਾਈਂ ਜੀਵ ਵਿਚ ਖਟ ਵਿਕਾਰ ਹਨ:

ਜੰਮਣਾ, ਮਰਣਾ, ਭੁੱਖ, ਤ੍ਰੇਹ, ਹਰਖ ਸੋਗ।

*ਅਥਵਾ-* ਖਟ ਵਿਕਾਰ-

ਜਨਮ, ਅਸਤ ਅਰ ਬ੍ਰਿਧ ਪੁਨ, ਬਿਪ੍ਰਨ ਛੈ ਤਨ ਨਾਸ।
ਖਟ ਵਿਕਾਰ ਹੈਂ ਦੇਹ ਕੇ ਆਤਮ ਸੂੰ ਪ੍ਰਕਾਸ਼। *(ਅਧਿਆਤਮ ਪ੍ਰਕਾਸ਼)*

***ਚੂੰਨਾਂ ਊਜਲ ਭਾਇ॥***

ਸਤੋਗੁਣ ਦੇ ਪ੍ਰਭਾਵ ਕਰ ਕੇ ਈਸ਼ਵਰ ਵਿਚ ਚੂਨੇ ਵਰਗੇ ਚਿੱਟੇ ਗੁਣ ਹਨ-ਉਤਪਤੀ ਪਾਲਣਾ, ਲੈਤਾ ਅਤੇ ਅੰਤਰਜਾਮਤਾ ਆਦਿਕ।

***ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ॥ ੫੬॥***

ਇਹਨਾਂ ਦੋਹਾਂ ਬਰਨ= ਰੰਗਾਂ ਨੂੰ ਗਵਾ ਦੇਵੇ ਤਾਂ ਪਿਆਰਾ ਰਾਮ ਮਿਲਦਾ ਹੈ॥ ੫੬॥

*ਅਥਵਾ-* **ਹਰਦੀ ਪੀਅਰੀ**= ਜੀਵ ਦੀ ਅਲਪੱਗਤਾ।

**ਚੂੰਨਾਂ ਊਜਲ ਭਾਇ**= ਈਸ਼ਵਰ ਦੀ ਸਰਬੱਗਤਾ।

ਜੇ ਇਹਨਾਂ ਦੋਨਾਂ ਰੰਗਾਂ ਨੂੰ ਗੁਆ ਦੇਵੇ ਭਾਵ ਜੀਵ ਦੀ ਅਲਪੱਗਤਾ ਨੂੰ ਤੇ ਈਸ਼ੂਰ ਦੀ ਸਰਬੱਗਤਾ ਨੂੰ ਛੱਡ ਦੇਵੇ ਤਾਂ ਹੀ ਪਿਆਰਾ ਰਾਮ ਪ੍ਰਭੂ ਮਿਲਦਾ ਹੈ।

ਫੇਰ ਕਹੇ ਨੂੰ ਸਪੱਸ਼ਟ ਕਰਦੇ ਹਨ-

***ਕਬੀਰ ਹਰਦੀ ਪੀਰਤਨੁ ਹਰੈ***

ਜੀਵ ਦੇ ਜੀਵਤ ਭਾਵ ਨੂੰ ਦੂਰ ਕਰੇ ਅਰਥਾਤ ਜੀਵ ਦੀ ਅਲਪੱਗਤਾ ਦੂਰ ਕਰ ਦੇਵੇ ਅਤੇ-

***ਚੂਨ ਚਿਹਨੁ ਨ ਰਹਾਇ॥***

ਈਸ਼ਵਰ ਦੇ ਈਸ਼ੂਰਤ ਭਾਵ ਨੂੰ ਵੀ ਨਾ ਰਹਿਣ ਦੇਵੇ ਭਾਵ ਈਸ਼ੂਰ ਦੀ ਸਰਬੱਗਤਾ ਨੂੰ ਵੀ ਛੱਡ ਦੇਵੇ।

***ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ॥ ੫੭॥***

ਐਸੀ ਪ੍ਰੀਤੀ ਉਪਰੋਂ ਅਸੀਂ ਬਲਿਹਾਰ ਜਾਂਦੇ ਹਾਂ, ਜਿਸ ਕਰਕੇ ਜ਼ਾਤਿ, ਵਰਨ ਤੇ ਕੁਲ ਦਾ ਹੰਕਾਰ ਚਲਿਆ ਜਾਂਦਾ ਹੈ॥ ੫੭॥

*ਅਥਵਾ-*

***ਕਬੀਰ ਹਰਦੀ ਪੀਅਰੀ***

ਕਬੀਰ ਜੀ ਕਹਿੰਦੇ ਹਨ- ਜੀਵ ਦੀ ਉਪਾਧੀ ਜੋ ਅਵਿਦਿਆ ਹੈ।

***ਚੂੰਨਾਂ ਊਜਲ ਭਾਇ॥***

ਈਸ਼ੂਰ ਦੀ ਉਪਾਧੀ ਜੋ ਸ਼ੁੱਧ ਮਾਇਆ ਹੈ।

***ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ॥੫੬॥***

ਇਹਨਾਂ ਦੋਨਾਂ ਰੰਗਾਂ ਨੂੰ ਗੁਆ ਦੇਵੇ ਭਾਵ ਦੋਨਾਂ ਉਪਾਧੀਆਂ ਨੂੰ ਦੂਰ ਕਰ ਦੇਵੇ ਤਾਂ ਪਿਆਰਾ ਰਾਮ ਮਿਲਦਾ ਹੈ॥ ੫੬॥

ਕਹੇ ਪ੍ਰਸੰਗ ਨੂੰ ਫਿਰ ਸਪੱਸ਼ਟ ਕਰਦੇ ਹਨ-

***ਕਬੀਰ ਹਰਦੀ ਪੀਰਤਨੁ ਹਰੈ***

ਕਬੀਰ ਜੀ ਆਖਦੇ ਹਨ- ਜੀਵ ਦੀ ਅਵਿਦਿਆ ਉਪਾਧੀ ਨੂੰ ਦੂਰ ਕਰੇ ਤੇ-

***ਚੂਨ ਚਿਹਨੁ ਨ ਰਹਾਇ॥***

ਈਸ਼ੂਰ ਦੀ ਮਾਇਆ ਉਪਾਧੀ ਨੂੰ ਰਹਿਣ ਦੇਵੇ।

***ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ॥੫੭॥***

ਇਸ ਪ੍ਰੀਤੀ ਤੋਂ ਅਸੀਂ ਬਲਿਹਾਰ ਜਾਂਦੇ ਹਾਂ, ਜਿਸ ਕਰਕੇ ਜ਼ਾਤਿ ਵਰਨ ਤੇ ਕੁਲ ਦਾ ਅਭਿਮਾਨ ਦੂਰ ਹੋ ਜਾਂਦਾ ਹੈ॥ ੫੭॥

## ਕਬੀਰ ਮੁਕਤਿ ਦੁਆਰਾ ਸੰਕੁਰਾ

ਕਬੀਰ ਜੀ ਆਖਦੇ ਹਨ- ਹੇ ਭਾਈ! ਮੁਕਤੀ ਦੀ ਪ੍ਰਾਪਤੀ ਦਾ ਦੁਆਰਾ= ਦਰਵਾਜ਼ਾ ਜੋ ਬ੍ਰਹਮ ਗਿਆਨ ਹੈ, ਉਹ ਬਹੁਤ ਹੀ ਸੰਕੁਰਾ= ਭੀੜਾ ਹੈ।

**ਰਾਈ ਦਸਏਂ ਭਾਇ॥**

ਰਾਈ ਦਾ ਜੋ ਦਾਣਾ ਹੈ ਉਸ ਦੇ ਦਸਵੇਂ ਭਾਇ= ਹਿੱਸੇ ਦੇ ਬਰਾਬਰ ਹੈ। ਪਰ-

**ਮਨੁ ਤਉ ਮੈਗਲੁ ਹੋਇ ਰਹਿਓ**

ਹੰਕਾਰ ਕਰ ਕੇ ਜੀਵ ਦਾ ਮਨ ਮੈਗਲੁ= ਹਾਥੀ ਦੀ ਤਰ੍ਹਾਂ ਮੋਟਾ ਹੋ ਰਿਹਾ ਹੈ।

**ਨਿਕਸੋ ਕਿਉ ਕੈ ਜਾਇ॥ ੫੮॥**

ਭਲਾ ਇਤਨੇ ਬਾਰੀਕ (ਨਿੱਕੇ ਜਿਹੇ) ਬ੍ਰਹਮ ਗਿਆਨ ਰੂਪ ਦਰਵਾਜੇ 'ਚੋਂ ਕਿਵੇਂ ਨਿਕਲਿਆ ਜਾ ਸਕਦਾ ਹੈ॥ ੫੮॥

*ਯਥਾ-* ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ॥

*(ਵਾਰ ਗੂਜਰੀ ਮਹਲਾ ੩, ਪੰਨਾ ੫੦੯)*

*ਪ੍ਰਸ਼ਨ-*ਕਿਸੇ ਤਰੀਕੇ ਨਾਲ ਉਸ ਦਰਵਾਜ਼ੇ ਵਿਚੋਂ ਨਿਕਲ ਸਕਦਾ ਹੈ ਜਾਂ ਨਹੀਂ? *ਉੱਤਰ-*

**ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ॥**

ਕਬੀਰ ਜੀ ਆਖਦੇ ਹਨ- (ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤੀ, ਅਜਿਹਾ ਸਤਿਗੁਰੂ ਦਾ ਜੇਕਰ ਦਰਸ਼ਨ ਮਿਲੈ= ਪ੍ਰਾਪਤ ਹੋ ਜਾਵੇ ਤੇ ਉਹ ਤੁਠਾ= ਪ੍ਰਸੰਨ ਹੋ ਕੇ ਆਪਣੀ ਸ਼ੁਭ ਸਿਖਿਆ ਰੂਪ ਪਸਾਉ= ਦਾਤ ਦੇਣੀ ਕਰੇ ਤਾਂ-

**ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ॥ ੫੯॥**

ਮੁਕਤੀ ਦਾ ਦੁਆਰਾ= ਦਰਵਾਜ਼ਾ ਜੋ ਬ੍ਰਹਮ ਗਿਆਨ ਹੈ, ਉਸ ਵਿਖੇ ਮੋਕਲਾ= ਖੁਲ੍ਹਮ-ਖੁਲ੍ਹਾ ਸਹਜੇ= ਸੁਭਾਵਕ ਹੀ ਆਉਂਦਾ ਜਾਂਦਾ ਹੈ।*

*ਅਥਵਾ-* ਉਸ ਦਾ ਆਉਣਾ ਜਾਣਾ ਭਾਵ ਜੰਮਣਾ ਮਰਨਾ ਸਹਜੇ= ਸ਼ਾਂਤ ਭਾਵ ਨਸ਼ਟ ਹੋ ਜਾਂਦਾ ਹੈ॥੫੯॥

*ਪ੍ਰਸ਼ਨ-* ਸੱਚੇ ਸਤਿਗੁਰੂ ਦੇ ਕੀ ਲੱਛਣ ਹੁੰਦੇ ਹਨ? *ਉੱਤਰ-*

ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ॥
ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ॥

*(ਪ੍ਰਭਾਤੀ ਮਹਲਾ ੧, ਪੰਨਾ ੧੩੨੯)*

*ਤਥਾ-* ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥ ੧॥

*(ਗਉੜੀ ਮਹਲਾ ੪, ਪੰਨਾ ੧੬੮)*

**ਉਥਾਨਕਾ-** ਇਕ ਸਮੇਂ ਕਬੀਰ ਜੀ ਦੀ ਛੰਨ ਟੁੱਟ ਗਈ ਪਰ ਭਗਤ ਜੀ ਨੇ ਕੋਈ ਨਾ ਬਣਾਈ। ਰੜੇ

---

**ਇਹ ਸਲੋਕ ਗੂਜਰੀ ਦੀ ਪਹਿਲੀ ਵਾਰ ਵਿਚ ਵੀ ਥੋੜੇ ਜਿਹੇ ਫਰਕ ਨਾਲ ਆ ਚੁੱਕੇ ਹਨ।*

*ਸਲੋਕੁ॥ ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ॥*
*ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ॥*
*ਐਸਾ ਸਤਿਗੁਰ ਜੇ ਮਿਲੈ ਤੁਠਾ ਕਰੇ ਪਸਾਉ॥*
*ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ॥੧॥੩॥*

ਮੈਦਾਨ ਵਿਚ ਕਬੀਰ ਜੀ ਨੂੰ ਬੈਠਿਆਂ ਵੇਖ ਕੇ, ਪ੍ਰੇਮੀਆਂ ਨੇ ਆਖਿਆ ਕਿ ਆਪ ਛੰਨ ਬਣਾ ਲਓ। ਤਾਂ ਕਬੀਰ ਜੀ ਨੇ ਕਿਹਾ- ਜੇਕਰ ਛੰਨ ਬਣਾ ਲਈ ਤਾਂ ਹੰਕਾਰ ਹੋ ਜਾਵੇਗਾ, ਇਸ ਕਰ ਕੇ ਮੈਂ ਇਥੇ ਹੀ ਚੰਗਾ ਹਾਂ।

## ਕਬੀਰ ਨਾ ਮੋੁਹਿ ਛਾਨਿ ਨ ਛਾਪਰੀ ਨਾ ਮੋੁਹਿ ਘਰੁ ਨਹੀ ਗਾਉ ॥

ਕਬੀਰ ਜੀ ਆਖਦੇ ਹਨ ਕਿ ਨਾ ਕੋਈ ਮੇਰੀ ਛੰਨ ਹੈਂ, ਨਾ ਛੱਪਰੀ, ਨਾ ਕੋਈ ਮੇਰਾ ਘਰ ਹੈ, ਨਾ ਕੋਈ ਮੇਰਾ ਗਾਉ= ਪਿੰਡ, ਕਿਉਂਕਿ ਜੇ ਇਨ੍ਹਾਂ ਦੀ ਮਮਤਾ ਪਾ ਕੇ ਬੈਠ ਜਾਂਦਾ। ਤਾਂ-

## ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ ॥੬੦॥

ਮਤਾਂ ਹਰੀ ਆ ਕੇ ਪੁੱਛ ਲੈਂਦਾ ਕਿ ਤੂੰ ਕੌਣ ਹੈਂ? ਤਾਂ ਫਿਰ ਮੈਂ ਕੀ ਜਵਾਬ ਦੇਂਦਾ ਕਿਉਂਕਿ ਨਾ ਮੇਰੀ (ਉਚੀ) ਜ਼ਾਤੀ ਹੈ ਤੇ ਨਾ ਹੀ ਮੇਰਾ ਨਾਮ (ਮਸ਼ਹੂਰ) ਹੈ॥ ੬੦॥

*ਅਥਵਾ-* ***ਕਬੀਰ ਨਾ ਮੋੁਹਿ ਛਾਨਿ ਨ ਛਾਪਰੀ...***

ਕਬੀਰ ਜੀ ਆਖਦੇ ਹਨ- ਨਾ ਮੇਰੀ ਤ੍ਰਿਸ਼ਨਾ ਰੂਪੀ ਛੰਨ ਹੈ, ਨਾ ਹੀ ਆਸਾ ਰੂਪੀ ਛੱਪਰੀ ਹੈ।

***ਨਾ ਮੋੁਹਿ ਘਰੁ ਨਹੀ ਗਾਉ॥***

ਨਾ ਮੇਰਾ ਘਰੁ= ਸੂਖਮ ਸਰੀਰ ਹੈ ਅਤੇ ਨਾ ਹੀ ਮੇਰਾ ਗਾਉ= ਅਸਥੂਲ ਸਰੀਰ ਹੈ।

***ਮਤ ਹਰਿ ਪੂਛੈ ਕਉਨੁ ਹੈ ਮੇਰੇ***

ਹਰੀ ਸਰੂਪ ਸਤਿਗੁਰਾਂ ਦੇ ਪਾਸ ਜਾ ਕੇ ਇਹ ਮਤ= ਸਿਖਿਆ ਪੁੱਛੇ ਕਿ ਮੇਰਾ ਸਰੂਪ ਕਿਹੜਾ ਹੈ? ਉੱਤਰ

***ਜਾਤਿ ਨ ਨਾਉ॥ ੬੦॥***

ਤਾਂ ਅੱਗੋਂ ਗੁਰਦੇਵ ਜੀ ਇਹ ਉੱਤਰ ਦੇਂਦੇ ਹਨ ਕਿ ਹੇ ਜਗਿਆਸੂ! ਤੇਰੇ ਸਰੂਪ ਦੀ ਨਾ ਕੋਈ ਜ਼ਾਤੀ ਹੈ, ਨਾ ਕੋਈ ਨਾਮ ਹੈ, ਨਾ ਚੱਕ੍ਰ ਹੈ, ਨਾ ਚਿੰਨ੍ਹ ਹੈ॥ ੬੦॥

*ਯਥਾ-*ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥

*(ਦਸਮ ਗ੍ਰੰਥ, ਪੰਨਾ ੧)*

*ਅਥਵਾ-* ਗੁਣਾਂ ਨੂੰ ਪਾ ਕੇ ਨਿਰਹੰਕਾਰ ਹੋਵੇ ਤੇ ਪ੍ਰਭੂ ਅੱਗੇ ਇਸ ਤਰ੍ਹਾਂ ਬੇਨਤੀਆਂ ਕਰੇ ਕਿ-

***ਕਬੀਰ ਨਾ ਮੋੁਹਿ ਛਾਨਿ ਨ ਛਾਪਰੀ***

ਹੇ ਸਾਰਿਆਂ ਤੋਂ ਕਬੀਰ= ਵੱਡੇ ਪ੍ਰਮਾਤਮਾ! ਨਾ ਮੇਰੇ ਵਿਚ ਛਾਨਿ= ਖਿਮਾ ਹੈ, ਨਾ ਹੀ ਮੇਰੇ ਵਿਚ ਛਾਪਰੀ= ਸ਼ਾਂਤੀ ਹੈ। ਵਾ-ਨਾ ਮੇਰੇ ਵਿਚ ਛਾਨਿ= ਸ਼ਰਧਾ ਹੈ, ਨਾ ਹੀ ਮੇਰੇ ਵਿਚ ਛਾਪਰੀ ਹੈ= ਭਗਤੀ ਹੈ। ਵਾ- ਨਾ ਮੇਰੇ ਵਿਚ ਛਾਨਿ= ਭਗਤੀ ਹੈ, ਨਾ ਹੀ ਮੇਰੇ ਵਿਚ ਛਾਪਰੀ= ਸ਼ਾਂਤੀ ਹੈ।

***ਨਾ ਮੋੁਹਿ ਘਰੁ ਨਹੀ ਗਾਉ॥***

ਨਾ ਮੈਨੂੰ ਘਰੁ= ਸਰੂਪ ਦੀ ਪ੍ਰਾਪਤੀ ਹੈ, ਨਾ ਹੀ ਮੈਨੂੰ ਗਾਉ= ਸਤਿਸੰਗ ਦੀ ਪ੍ਰਾਪਤੀ ਹੈ।

***ਮਤ ਹਰਿ ਪੂਛੈ ਕਉਨੁ ਹੈ***

ਇਸ ਪ੍ਰਕਾਰ ਦੀ ਨਿੰਮ੍ਰਤਾ ਦੇਖ ਕੇ ਮਤ= ਸ਼ਾਇਦ ਹਰੀ ਆ ਕੇ ਮੈਨੂੰ ਪੁੱਛ ਲਵੇ ਕਿ ਤੂੰ ਕੌਣ ਹੈਂ? ਇਤਨੇ ਵਿਚ ਹੀ ਨਿਹਾਲ ਹੋ ਜਾਵਾਂ, ਇਹ ਭਗਵਾਨ ਦੀ ਕ੍ਰਿਪਾ ਹੈ। ਕਿਉਂਕਿ-

*ਮੇਰੇ ਜਾਤਿ ਨ ਨਾਉ॥ ੬੦॥*

ਨਾ ਤਾਂ ਮੇਰੀ ਬ੍ਰਹਮ ਗਿਆਨੀਆਂ ਵਾਲੀ ਉੱਚੀ ਅਚੁਤ ਜਾਤੀ ਹੈ ਤੇ ਨਾ ਹੀ ਮੇਰਾ (ਭਗਤ ਜਾਂ ਗਿਆਨਵਾਨ) ਨਾਮ ਹੈ॥ ੬੦॥

## ਕਬੀਰ ਮੁਹਿ ਮਰਨੇ ਕਾ ਚਾਉ ਹੈ

ਕਬੀਰ ਜੀ ਆਖਦੇ ਹਨ- ਹੇ ਭਾਈ! ਮੈਨੂੰ ਮਰਨ ਦਾ ਬਹੁਤ ਹੀ ਉਤਸ਼ਾਹ ਹੋ ਰਿਹਾ ਹੈ। ਇਸ ਲਈ-

## ਮਰਉ ਤ ਹਰਿ ਕੈ ਦੁਆਰ॥

ਜਦ ਵੀ ਮੈਂ ਮਰਾਂ ਤਾਂ ਹਰੀ ਦੇ ਦੁਆਰੇ ਸਤਿਸੰਗ ਵਿਚ ਹੀ ਮਰਾਂ, ਕਿਉਂਕਿ ਸਤਿ ਸੰਗ ਰੂਪ ਦੁਆਰੇ ਤੇ ਮਰਨ ਕਰ ਕੇ-

## ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ॥ ੬੧॥

ਮਤ= ਸ਼ਾਇਦ ਹਰੀ ਆ ਕੇ ਪੁੱਛ ਲਵੇ ਕਿ ਤੂੰ ਕਿਹੜਾ ਹੈਂ, ਜੋ ਸਾਡੇ ਬਾਰ= ਦਰਵਾਜ਼ੇ ਅੱਗੇ ਪਿਆ ਹੋਇਆ ਹੈਂ ਤਾਂ ਬਸ ਮੈਂ ਇਤਨੇ ਵਿਚ ਹੀ ਨਿਹਾਲ ਹੋ ਜਾਵਾਂਗਾ॥ ੬੧॥

**ਉਥਾਨਕਾ-** ਕਾਂਸ਼ੀ ਸ਼ਹਿਰ ਵਿਚ ਕਬੀਰ ਜੀ ਦੀ ਬਹੁਤ ਸਾਰੀ ਪ੍ਰਭੁਤਾ ਵਧਦੀ ਦੇਖ ਕੇ ਜ਼ਾਤਿ ਅਭਿਮਾਨੀ ਈਰਖਾਲੂ ਬ੍ਰਾਹਮਣਾਂ ਨੇ ਕਬੀਰ ਦੀ ਬਦਨਾਮੀ ਕਰਨ ਵਾਸਤੇ ਇਕ ਗੋਂਦ ਗੁੰਦੀ ਤੇ ਕਬੀਰ ਜੀ ਦੇ ਨਾਂ ਉੱਤੇ ਚਿੱਠੀਆਂ ਲਿਖ ਕੇ ਜਗ੍ਹਾ ਜਗ੍ਹਾ ਸਾਧੂ, ਬ੍ਰਾਹਮਣਾਂ, ਬ੍ਰਹਮਚਾਰੀਆਂ, ਵੈਰਾਗੀਆਂ ਨੂੰ ਪਹੁੰਚਾ ਦਿੱਤੀਆਂ ਕਿ ਫਲਾਣੇ ਦਿਨ ਯੱਗ ਹੈ ਤੁਸੀਂ ਸੰਤ ਮੰਡਲੀ ਸਮੇਤ ਜ਼ਰੂਰ ਪੁੱਜਣਾ। ਚਿੱਠੀਆਂ ਪੁੱਜਣ ਦੀ ਦੇਰ ਹੀ ਸੀ ਕਿ ਨਿਯਤ ਕੀਤੀ ਹੋਈ ਤਰੀਕ ਤੋਂ ਕਈ ਦਿਨ ਪਹਿਲਾਂ ਹੀ ਸੰਤਾਂ ਦੀਆਂ ਜਮਾਤਾਂ, ਵੈਰਾਗੀਆਂ ਦੇ ਟੋਲੇ ਵਹੀਰਾਂ ਘੱਤ ਕੇ ਕਬੀਰ ਜੀ ਦੇ ਘਰ ਪੁੱਜਣ ਲੱਗ ਪਈਆਂ।

ਜਦ ਕਬੀਰ ਜੀ ਨੇ ਉਹਨਾਂ ਪਾਸੋਂ ਆਉਣ ਦਾ ਕਾਰਨ ਪੁੱਛਿਆ ਤਾਂ ਉਹਨਾਂ ਨੇ ਕਬੀਰ ਜੀ ਵਲੋਂ ਲਿਖੀਆਂ ਹੋਈਆਂ ਚਿੱਠੀਆਂ ਵਿਖਾ ਕੇ ਕਿਹਾ ਕਿ ਅਸੀਂ ਤੁਹਾਡੇ ਸੱਦੇ 'ਤੇ ਹੀ ਪਹੁੰਚੇ ਹਾਂ। ਕਬੀਰ ਜੀ ਬ੍ਰਾਹਮਣਾਂ ਦੀ ਸ਼ਰਾਰਤ ਜਾਣ ਕੇ ਸੋਚੀਂ ਪੈ ਗਏ ਕਿ ਹੁਣ ਕੀ ਬਣੇਗਾ? ਸਾਰੇ ਲੋਕ ਤੇ ਸਾਧੂ ਸਾਡੀ ਭੰਡੀ ਕਰਨਗੇ ਪਰ ਇਸ ਗੱਲ ਦਾ ਲੁਕਣ ਤੋਂ ਬਗੈਰ ਹੋਰ ਕੋਈ ਤਰੀਕਾ ਨਾ ਸੁਝਿਆ। ਇਸ ਲਈ ਸਹਿਤ ਪ੍ਰਵਾਰ ਸਵੇਰ ਸਾਰ ਹੀ ਘਰੋਂ ਨਿਕਲ ਤੁਰੇ ਤੇ ਬਾਹਰ ਜੰਗਲ ਵਿਚ ਜਾ ਕੇ ਝਾੜੀਆਂ ਓਹਲੇ ਜਾ ਛੁਪੇ ਕਿ ਮੇਰੇ ਮਗਰੋਂ ਆਪੇ ਹੀ ਸਾਰੇ ਮੁੜ ਜਾਣਗੇ।

ਏਧਰੋਂ ਕੁਝ ਤਾਂ ਸਾਧੂ ਰਾਤ ਦੇ ਆਏ ਹੋਏ ਸਨ, ਕੁਝ ਸਵੇਰੇ ਆ ਗਏ ਪਰ ਕਬੀਰ ਜੀ ਘਰ ਨਹੀਂ ਸਨ, ਸਾਰੇ ਹੀ ਆਏ ਹੋਏ ਮਹਾਤਮਾ ਭੁੱਖੇ ਸਨ। ਕੋਈ ਤਾਂ ਕਬੀਰ ਜੀ ਦਾ ਜਸ ਕਰਦਾ ਹੈ ਕਿ ਇਤਨਾ ਵੱਡਾ ਕੰਮ ਰਾਜੇ ਮਹਾਰਾਜਿਆਂ ਵਾਲਾ ਏਹੋ ਜਿਹੇ ਭਗਤਾਂ ਬਗੈਰ ਕੌਣ ਕਰ ਸਕਦਾ ਹੈ ਤੇ ਕਈ ਕਾਹਲੇ ਮਨ ਵਾਲੇ ਕਬੀਰ ਜੀ ਦੀ ਸ਼ਾਨ ਦੇ ਖਿਲਾਫ ਬੋਲਣ ਲੱਗ ਪਏ ਕਿ ਸਵੇਰ ਦੇ ਭੁੱਖੇ ਭਾਣੇ ਬੈਠੇ ਹਾਂ, ਹੁਣ ਤਕ ਕਿਸੇ ਨੇ ਸਾਡੀ ਸਾਰ ਨਹੀਂ ਲਈ, ਜੇ ਇਸੇ ਤਰ੍ਹਾਂ ਕਰਨਾ ਸੀ ਤਾਂ ਕਾਹਨੂੰ ਚਿਠੀਆਂ ਪਾ ਕੇ ਫੋਕੀ ਵਡਿਆਈ ਹਾਸਲ ਕਰਨੀ ਸੀ। ਗੱਲ ਕੀ ਜੋ ਮੂੰਹ ਆਉਂਦਾ ਓਹ ਬੋਲੀ ਜਾਂਦਾ।

ਏਧਰੋਂ ਅੰਤਰਜਾਮੀ ਪਰਮੇਸ਼ਰ ਨੇ ਵਿਚਾਰਿਆ ਕਿ ਮੇਰੇ ਭਗਤ ਦੀ ਜੋ ਨਿੰਦਿਆ ਹੋ ਰਹੀ ਹੈ, ਇਸ ਵਿਚ ਮੇਰੀ ਹੀ ਬਦਨਾਮੀ ਹੈ।

ਇਹ ਵਿਚਾਰ ਕੇ ਉਸੇ ਵੇਲੇ ਇਕ ਪਾਸੇ ਤਾਂ ਭਗਵਾਨ ਨੇ ਕਬੀਰ ਦਾ ਰੂਪ ਧਾਰ ਲਿਆ ਤੇ ਲਛਮੀ ਨੂੰ ਲੋਈ ਬਣਾ ਲਿਆ ਅਤੇ ਦੂਜੇ ਪਾਸੇ ਸ਼ਾਹੂਕਾਰ ਦਾ ਰੂਪ ਧਾਰ ਕੇ ਰਸਦਾਂ ਦੇ ਗੱਡੇ ਲਿਆਉਣੇ ਸ਼ੁਰੂ ਕਰ ਦਿੱਤੇ। ਦੇਵਤੇ ਮਨੁੱਖੀ-ਸਰੀਰ ਵਿਚ ਕੜਾਹੇ ਚਾੜ੍ਹ ਕੇ ਪਕਵਾਨ ਤਿਆਰ ਕਰਨ ਲੱਗ ਪਏ। ਜਿਸ ਵੇਲੇ ਭੋਜਨ ਤਿਆਰ ਹੋ ਗਿਆ ਤਾਂ ਪੰਗਤਾਂ ਲਗਵਾ ਕੇ ਹੱਥ ਧੁਵਾ ਕੇ ਸੋਨੇ ਦੇ ਥਾਲ ਤੇ ਕੌਲੀਆਂ ਵਿਚ ਸਾਰਿਆਂ ਨੂੰ ਭੋਜਨ ਪਰੋਸ ਕੇ ਛਕਾ ਦਿੱਤਾ।

ਜਦ ਸਾਰੇ ਭੋਜਨ ਛਕ ਚੁੱਕੇ ਤਾਂ ਵਿਸ਼ਨੂੰ ਭਗਵਾਨ ਜੀ ਨੇ ਦੱਛਣਾ ਦੇ ਕੇ ਕਿਹਾ ਇਹ ਆਪੋ ਆਪਣੇ ਸੋਨੇ ਦੇ ਬਰਤਨ ਵੀ ਤੁਸੀਂ ਨਾਲ ਲਈ ਜਾਓ ਇਹ ਵੀ ਤੁਹਾਨੂੰ ਸੌਂਪੇਂ।

ਸਾਰੇ ਬ੍ਰਾਹਮਣ ਤੇ ਸਾਧੂ ਇਹ ਬਚਨ ਸੁਣ ਕੇ ਬੜੇ ਪ੍ਰਸੰਨ ਹੋਏ ਤੇ 'ਧੰਨ ਕਬੀਰ', 'ਧੰਨ ਕਬੀਰ' ਕਹਿੰਦੇ ਆਪੋ ਆਪਣੇ ਰਾਹੇ ਤੁਰ ਪਏ।

ਜਿਸ ਝਾੜੀ ਓਹਲੇ ਕਬੀਰ ਜੀ ਬੈਠੇ ਸਨ ਜਦ ਉਥੋਂ ਕੁਝ ਕੁ ਸਾਧੂ ਲੰਘੇ ਤਾਂ ਉਨ੍ਹਾਂ ਨੇ ਉਸ ਨੂੰ ਵੇਖ ਕੇ ਕਿਹਾ ਕਿ ਤੁਸੀਂ ਇਥੇ ਕਿਉਂ ਬੈਠੇ ਹੋ? ਭਗਤ ਕਬੀਰ ਨੇ ਬੜਾ ਵੱਡਾ ਭੰਡਾਰਾ ਕੀਤਾ ਹੈ ਭੋਜਨ ਬੜਾ ਉਤਮ ਛਕਾ ਕੇ ਸੋਨੇ ਦੇ ਭਾਂਡਿਆਂ ਸਹਿਤ ਦੱਛਣਾ ਵਗੈਰਾ ਦੇ ਕੇ ਸਾਰਿਆਂ ਨੂੰ ਵਿਦਾ ਕੀਤਾ ਹੈ। ਤੁਸੀਂ ਭੀ ਜਾਓ! ਭੰਡਾਰਾ ਛੱਕ ਕੇ ਦੱਛਣਾ ਲੈ ਆਓ।

ਇਹ ਗੱਲ ਸੁਣ ਕੇ ਕਬੀਰ ਜੀ ਨੇ ਵਿਚਾਰਿਆ ਕਿ ਇਹ ਸਾਰਾ ਕੰਮ ਅੰਤਰਜਾਮੀ ਭਗਵਾਨ ਦਾ ਹੈ, ਉਸੇ ਨੇ ਹੀ ਆ ਕੇ ਏਨਾ ਵੱਡਾ ਯੱਗ ਕੀਤਾ ਹੋਣਾ ਹੈ।

ਇਸ ਤਰ੍ਹਾਂ ਦਾ ਮਨ ਵਿਚ ਧੰਨਵਾਦ ਕਰਦੇ ਹੋਏ ਆਪਣੇ ਘਰ ਪੁੱਜੇ ਤਾਂ ਭਗਵਾਨ ਦਾ ਦਰਸ਼ਨ ਕਰ ਕੇ ਬੜੇ ਪ੍ਰਸੰਨ ਹੋਏ। ਉਸ ਵੇਲੇ ਭਗਵਾਨ ਜੀ ਦਰਸ਼ਨ ਦੇ ਕੇ ਚਲੇ ਗਏ ਫਿਰ ਲੋਕਾਂ ਨੇ ਕਬੀਰ ਜੀ ਦੀ ਬੜੀ ਉਸਤਤੀ ਕੀਤੀ ਕਿ ਮਹਾਰਾਜ! ਜਿਹੋ ਜਿਹਾ ਭੰਡਾਰਾ ਆਪ ਨੇ ਕੀਤਾ ਹੈ, ਇਸ ਤਰ੍ਹਾਂ ਦਾ ਕਿਸੇ ਹੋਰ ਨੇ ਨਹੀਂ ਕਦੇ ਕੀਤਾ। ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ-

**ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥**

ਕਬੀਰ ਜੀ ਆਖਦੇ ਹਨ ਕਿ ਨਾ ਤਾਂ ਮੈਂ ਪਿਛੇ ਕੋਈ ਐਸਾ ਕੰਮ ਕੀਤਾ ਹੈ ਤੇ ਨਾ ਮੈਂ ਅੱਗੇ ਅਜੇਹਾ ਕੰਮ ਕਰ ਸਕਾਂਗਾ ਅਤੇ ਨਾ ਹੀ ਮੈਂ ਵਰਤਮਾਨ ਸਮੇਂ ਵਿਚ ਇਸ ਸਰੀਰ ਨਾਲ ਅਜੇਹਾ ਕੰਮ ਕਰ ਸਕਦਾ ਹਾਂ ਕਿਉਂਕਿ ਇਹੋ ਜਿਹੇ ਵੱਡੇ ਕੰਮ ਵੱਡੇ ਬੰਦੇ ਹੀ ਕਰ ਸਕਦੇ ਹਨ।

**ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥ ੬੨ ॥**

ਕਿਆ ਜਾਣੀਏ ਜੋ ਹਰੀ ਨੇ ਕੀ ਕੁਝ ਕੀਤਾ ਹੈ, ਜਿਸ ਕਰ ਕੇ ਮੇਰਾ ਨਾਮ ਤਾਂ ਐਵੇਂ ਹੀ ਸਾਰੇ ਪ੍ਰਸਿੱਧ ਹੋ ਗਿਆ ਹੈ ਜੋ ਸਾਰੇ ਲੋਕ 'ਧੰਨ ਕਬੀਰ' ਧੰਨ ਕਬੀਰ' ਐਸੇ ਉਚਾਰਦੇ ਹਨ॥ ੬੨ ॥

**ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥**

ਕਬੀਰ ਜੀ ਆਖਦੇ ਹਨ- ਜਾਗ੍ਰਤ ਦੀ ਗੱਲ ਤਾਂ ਵਖਰੀ ਰਹੀ, ਸੁਪਨੇ ਵਿਚ ਬਰੜਾ ਕੇ ਵੀ ਜਿਸ ਪੁਰਸ਼ ਦੇ ਮੂੰਹੋਂ ਰਾਮ ਰਾਮ ਨਿਕਲਦਾ ਹੈ।

## ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥ ੬੩ ॥

ਤਾ ਕੇ= ਤਿਸ ਗੁਰਮੁਖ ਪਿਆਰੇ ਦੇ, ਪਗ ਕੀ= ਚਰਨਾਂ ਦੀ ਪਾਨਹੀ= ਜੁੱਤੀ, ਮੇਰੇ ਤਨ ਕੋ= ਸਰੀਰ ਦੇ ਚਮੜੇ ਦੀ ਹੋਣੀ ਚਾਹੀਦੀ ਹੈ॥ ੬੩ ॥

*ਯਥਾ*-ਵਿਚਿ ਸਨਾਤੀ ਸੇਵਕੁ ਹੋਇ॥ ਨਾਨਕ ਪਣ੍ਹੀਆ ਪਹਿਰੈ ਸੋਇ॥੪॥

*(ਮਲਾਰ ਮਹਲਾ ੧, ਪੰਨਾ ੧੨੫੬)*

*ਤਥਾ*- ਸਿਰ ਉਚਾ ਨੀਵੇਂ ਚਰਣ ਸਿਰਿ ਪੈਰੀ ਪਾਂਦੇ।
ਮੁਹੁ ਅਖੀ ਨਕੁ ਕੰਨ ਹਥ ਦੇਹ ਭਾਰ ਉਚਾਂਦੇ।
ਸਭ ਚਿਹਨ ਛਡਿ ਪੂਜੀਅਨਿ ਕਉਣੁ ਕਰਮ ਕਮਾਂਦੇ।
ਗੁਰ ਸਰਣੀ ਸਾਧ ਸੰਗਤੀ ਨਿਤ ਚਲਿ ਚਲਿ ਜਾਂਦੇ।
ਵਤਨਿ ਪਰਉਪਕਾਰ ਨੋ ਕਰਿ ਪਾਰਿ ਵਸਾਂਦੇ।
ਮੇਰੀ ਖਲਹੁ ਮੌਜੜੇ ਗੁਰਸਿਖ ਹੰਢਾਂਦੇ।
ਮਸਤਕ ਲਗੇ ਸਾਧ ਰੇਣੁ ਵਡਭਾਗ ਜਿਨ੍ਹਾਂ ਦੇ॥੧੮॥

*(ਭਾਈ ਗੁਰਦਾਸ ਜੀ, ਵਾਰ ੯)*

ਜੇ ਇਤਨੀ ਸ਼ਰਧਾ ਸੱਚੇ ਦਿਲੋਂ ਹੋਵੇ ਤਾਂ ਸੰਸਾਰ-ਸਾਗਰ ਤੋਂ ਨਿਸਤਾਰਾ ਹੋ ਸਕਦਾ ਹੈ।

ਇਸ ਸਲੋਕ ਦੁਆਰਾ ਵੈਰਾਗ ਜਨਕ ਉਪਦੇਸ਼ ਦਿੰਦੇ ਹਨ-

## ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਉ ਨਾਉ ॥

ਕਬੀਰ ਜੀ ਆਖਦੇ ਹਨ- ਹੇ ਭਾਈ! ਹਮ= ਤਮਾਮ ਜੀਵ ਪੰਜਾਂ ਤੱਤਾਂ ਦੀ ਮਿੱਟੀ ਦੇ ਪੂਤਰੇ= ਪੁਤਲੇ ਹਨ, ਪ੍ਰੰਤੂ ਇਨ੍ਹਾਂ ਪੁਤਲਿਆਂ ਦਾ ਨਾਮ ਮਨੁੱਖ ਰੱਖਣਾ ਕੀਤਾ ਹੈ।

## ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ ॥ ੬੪ ॥

ਉਂਜ ਤਾਂ ਸਾਰੇ ਜੀਵ ਚਾਰ ਦਿਨਾਂ ਦੇ ਪਾਹੁਨੇ= ਪ੍ਰਾਹੁਣੇ ਹਨ ਪਰ ਬੜੇ ਬੜੇ ਠਾਉ= ਅਸਥਾਨ ਰੂੰਧਹਿ= ਰੋਕ ਕੇ ਭਾਵ ਮਲਕੀਅਤਾਂ ਬਣਾ ਕੇ ਬੈਠੇ ਹੋਏ ਹਨ॥ ੬੪ ॥

## ਕਬੀਰ ਮਹਿਦੀ ਕਰਿ ਘਾਲਿਆ

ਕਬੀਰ ਜੀ ਆਖਦੇ ਹਨ- ਹੇ ਭਾਈ! ਮੈਂ ਆਪਣੇ ਆਪ ਨੂੰ ਮਹਿੰਦੀ (ਦੀ ਤਰ੍ਹਾਂ ਬਰੀਕ) ਕਰ ਘਾਲਿਆ= ਪਾਇਆ ਹੈ, ਭਾਵ ਸਰੀਰ ਨੂੰ ਸੂਖਸ਼ਮ ਤੇ ਕਮਜ਼ੋਰ ਕਰ ਲਿਆ ਹੈ।

## ਆਪੁ ਪੀਸਾਇ ਪੀਸਾਇ ॥

ਸਾਧਨਾਂ ਰੂਪ ਚੱਕੀ ਦੁਆਰਾ ਆਪਣੇ ਆਪ ਨੂੰ ਪਿਸਾ ਪਿਸਾ ਕੇ ਭਾਵ ਸੂਖਸ਼ਮ ਵਾਸ਼ਨਾ ਦਾ ਅਭਾਵ ਕਰ ਕੇ ਅਤੇ ਅਸਥੂਲ ਵਾਸ਼ਨਾ ਦਾ ਅਭਾਵ ਕਰ ਕੇ।

*ਅਥਵਾ*- ਸਾਧਨਾਂ ਰੂਪ ਚੱਕੀ ਦੁਆਰਾ ਇੰਦ੍ਰੀਆਂ ਨੂੰ ਪੀਸ ਪੀਸ ਕੇ ਭਾਵ ਦਮਨ ਕਰ ਕੇ ਮੈਂ ਆਪਣੀ

ਬਿਰਤੀ ਨੂੰ ਮਹਿੰਦੀ ਵਾਂਗ ਬਰੀਕ ਕਰ ਪਾਇਆ ਹੈ।* ਪਰ-

## ਤੈ ਸਹ ਬਾਤ ਨ ਪੂਛੀਐ ਕਬਹੁ ਨ ਲਾਈ ਪਾਇ ॥ ੬੫ ॥

ਤੈ ਸਹ= ਤਿਸ ਪ੍ਰਮਾਤਮਾ ਨੇ ਸਰਗੁਣ ਰੂਪ ਹੋ ਕੇ ਵੀ ਕੋਈ ਗੱਲ ਬਾਤ ਨਹੀਂ ਪੁੱਛੀ ਅਤੇ ਨਿਰਗੁਣ ਬ੍ਰਹਮ ਰੂਪ ਹੋ ਕੇ ਵੀ ਆਪਣੇ ਵਿਖੇ ਨਾ ਪਾ ਲੀਤੀ ਭਾਵ ਆਪਣੇ ਵਿਖੇ ਅਭੇਦ ਨਾ ਕੀਤੀ, ਕਿਉਂਕਿ ਕਿਸੀ ਸਾਧਨ ਦੀ ਨਯੂਨਤਾ ਕਰ ਕੇ ਜਾਂ ਸਾਧਨਾ ਦਾ ਹੰਕਾਰ ਹੋਣ ਕਰ ਕੇ॥ ੬੫ ॥+

## ਕਬੀਰ ਜਿਹ ਦਰ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥

ਕਬੀਰ ਜੀ ਆਖਦੇ ਹਨ--ਹੇ ਭਾਈ! ਜਿਸ ਸਤਿਸੰਗਤ ਰੂਪ ਦਰਵਾਜ਼ੇ ਵਿਚੋਂ ਆਉਂਦਿਆਂ ਜਾਂਦਿਆਂ ਨੂੰ ਕੋਈ ਹਟਕੈ= ਹਟਾਉਂਦਾ ਨਹੀਂ ਹੈ, ਚਾਹੇ ਰਾਜਾ ਆਵੇ ਚਾਹੇ ਕੰਗਾਲ।

## ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥ ੬੬ ॥

ਉਹ ਐਸਾ ਸਤਿਸੰਗਤ ਰੂਪ ਦਰੁ= ਦਰਵਾਜ਼ਾ ਕਿਸ ਤਰ੍ਹਾਂ ਛਡੀਏ ਅਰਥਾਤ ਨਹੀਂ ਛਡਿਆ ਜਾਂਦਾ, ਜੋ ਸਤਿਸੰਗ ਰੂਪ ਦਰਵਾਜ਼ਾ ਐਸਾ ਖੁਲ੍ਹਾ ਤੇ ਸਰੇਸ਼ਟ ਹੋਵੇ॥ ੬੬ ॥

## ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ ॥

ਕਬੀਰ ਜੀ ਆਖਦੇ ਹਨ- ਪਹਿਲੇ ਅਗਿਆਨ ਸਮੇਂ ਤਿੰਨਾਂ ਗੁਣਾਂ ਰੂਪ ਲਹਿਰ ਦੀ ਝਬਕਿ= ਉਛਾਲ ਦੇ ਆਉਣ ਕਰਕੇ ਮੈਂ ਸੰਸਾਰ ਰੂਪ ਸਮੁੰਦਰ ਵਿਚ ਡੁੱਬ ਰਿਹਾ ਸੀ, ਪੈ= ਬਹੁੜੋਂ ਜਿਸ ਵੇਲੇ ਸ਼ੁਭ ਗੁਣਾਂ ਰੂਪ ਲਹਿਰ ਦੀ ਝਬਕਿ= ਉਛਾਲ ਆਈ ਤਾਂ ਸੰਸਾਰ ਰੂਪ ਸਮੁੰਦਰ ਤੋਂ ਮੈਂ ਉਬਰਿਓ= ਬਚ ਗਿਆ।

[ਪੰਨਾ ੧੩੬੮]

## ਜਬ ਦੇਖਿਓ ਬੇੜਾ ਜਰਜਰਾ ਤਬ ਉਤਰਿ ਪਰਿਓ ਹਉ ਫਰਕਿ ॥ ੬੭ ॥

ਜਿਸ ਵੇਲੇ ਸਤਿਸੰਗ ਦੇ ਪ੍ਰਤਾਪ ਕਰ ਕੇ ਸਰੀਰ ਰੂਪ ਬੇੜਾ ਦਿਨ ਰਾਤ ਦੇ ਸਬੰਧ ਕਰ ਕੇ ਜਰਜਰਾ=

---

*ਅਥਵਾ- *ਨਿਸਚੇ ਰੂਪ ਦੌਰੀ (ਕੂੰਡਾ) ਤੇ ਅਭਿਆਸ ਰੂਪ ਘੋਟਣਾ ਲੈ ਕੇ ਘਾਲਿਆ=ਸ਼ੁਭ ਕਮਾਈ ਕਰਨ ਰੂਪ ਮੈਂ ਆਪਣੇ ਆਪ ਨੂੰ ਰਗੜਿਆ ਹੈ ਅਤੇ* ***ਆਪੁ ਪੀਸਾਇ ਪੀਸਾਇ॥***

*ਸ੍ਰਵਣ ਕਰਕੇ ਸਥੂਲ ਵਾਸ਼ਨਾ ਨੂੰ ਤੇ ਮਨਨ ਦੁਆਰੇ ਸੂਖਸ਼ਮ ਵਾਸ਼ਨਾ ਨੂੰ ਪੀਸਿਆ ਹੈ।*

*+ਨੋਟ-ਏਹੋ ਕਬੀਰ ਜੀ ਦਾ ਸਲੋਕ ਹਜ਼ੂਰ ਨੇ ਰਾਮਕਲੀ ਦੀ ਪਹਿਲੀ ਵਾਰ ਦੇ ਦੂਜੇ ਸਲੋਕ ਦੇ ਅਰੰਭ ਵਿਚ ਵੀ ਲਿਖਿਆ ਹੈ ਅਤੇ ਇਸ ਸਲੋਕ ਵਿਚ ਸਾਧਨਾਂ ਦੀ ਨਿਸਫਲਤਾ ਵਿਖੇ ਸ਼ੰਕਾ ਵਾਦੀਆਂ ਦਾ ਸ਼ੰਕਾ ਦੂਰ ਕਰਨ ਵਾਸਤੇ ਅੱਗੇ ਤੀਜੀ ਪਾਤਸ਼ਾਹੀ ਜੀ ਦਾ ਮਹਲਾ ਰੱਖ ਕੇ ਸ਼ੰਕਾ ਦੂਰ ਕੀਤਾ ਹੈ:*

*ਸਲੋਕ॥ ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ॥*
*ਤੈ ਸਹ ਬਾਤ ਨ ਪੁਛੀਆ ਕਬਹੂ ਨ ਲਾਈ ਪਾਇ॥੧॥*
*ਮ: ੩॥ ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ॥*
*ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ॥*
*ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥ ੨॥*

*(ਰਾਮਕਲੀ ਕੀ ਵਾਰ, ਪੰਨਾ ੯੪੭)*

ਕ੍ਰਿਸ ਭਾਵ ਕਮਜ਼ੋਰ ਹੁੰਦਾ ਵੇਖਿਆ, ਓਸੇ ਵੇਲੇ ਮੈਂ ਇਸ ਸਰੀਰ ਤੋਂ ਫਰਕਿ= ਫਾਰਗ ਹੋ ਕੇ ਅਰਥਾਤ ਦੇਹ ਅਧਿਆਸ ਨੂੰ ਤਿਆਗ ਕੇ ਝਟ ਸੰਸਾਰ-ਸਮੁੰਦਰ ਤੋਂ ਪਾਰ ਉਤਰ ਪਿਆ॥ ੬੭॥

## ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ॥

ਕਬੀਰ ਜੀ ਆਖਦੇ ਹਨ- ਪਾਪੀ ਪੁਰਸ਼ ਨੂੰ ਵਾਹਿਗੁਰੂ ਦੀ ਭਗਤੀ ਕਰਨੀ ਭਾਉਂਦੀ ਨਹੀਂ ਅਤੇ- ਨਾ ਹੀ ਹਰੀ ਦੀ ਪੂਜਾ ਕਰਨੀ ਸੁਹਾਇ= ਚੰਗੀ ਲਗਦੀ ਹੈ। ਤਿਨ੍ਹਾਂ ਪਾਪੀਂ ਪੁਰਸ਼ਾਂ ਦਾ ਮੱਖੀ ਵਾਲਾ ਨਿਕੰਮਾ ਸੁਭਾਅ ਹੈ, ਕਿਉਂਕਿ-

## ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ॥ ੬੮॥

ਮੱਖੀ ਚੰਦਨ ਦੀ ਖੁਸ਼ਬੋ ਪਰਹਰੈ= ਤਿਆਗ ਕਰ ਕੇ ਜਿਥੇ ਬਿਗੰਧਿ= ਦੁਰਗੰਧੀ ਆਉਂਦੀ ਹੋਵੇ ਓਥੇ ਜਾ ਕੇ ਬੈਠਦੀ ਹੈ। ਓਵੇਂ ਹੀ ਪਾਪੀ ਜੀਵ ਰੂਪ ਮੱਖੀ, ਚੰਦਨ ਰੂਪ ਮਹਾਤਮਾ ਦੇ ਸੰਗ ਨੂੰ ਛੱਡ ਕੇ ਜਿਥੇ ਸਾਕਤਾਂ ਪਾਸੋਂ ਵਿਸ਼ਿਆਂ ਰੂਪ ਦੁਰਗੰਧੀ ਆਉਂਦੀ ਹੋਵੇ, ਤਿਨ੍ਹਾਂ ਸਾਕਤਾਂ ਦੇ ਪਾਸ ਜਾ ਕੇ ਬੈਠਦੇ ਹਨ॥ ੬੮॥*

**ਉਥਾਨਕਾ-** ਕਿਸੇ ਪੁਰਸ਼ ਨੇ ਆ ਕੇ ਭਗਤ ਕਬੀਰ ਜੀ ਦੇ ਪਾਸ ਕਿਹਾ ਕਿ ਮਹਾਰਾਜ! ਫਲਾਣਾ ਵੈਦ ਜੋ ਬੜਾ ਸਿਆਣਾ ਸੀ, ਜਿਸ ਪਾਸੋਂ ਬਹੁਤਿਆਂ ਨੂੰ ਅਰਾਮ ਆ ਜਾਂਦਾ ਸੀ, ਉਸ ਦੇ ਮਰ ਜਾਣ ਕਰ ਕੇ ਸਾਰੇ ਲੋਕ ਰੋਂਦੇ ਪਏ ਹਨ। ਇਤਨੀ ਗੱਲ ਸੁਣ ਕੇ ਭਗਤ ਜੀ ਨੇ ਕਿਹਾ-

## ਕਬੀਰ ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰੁ॥

ਕਬੀਰ ਜੀ ਆਖਦੇ ਹਨ- ਹੇ ਭਾਈ! ਜਿਸ ਤਰ੍ਹਾਂ ਅੱਜ ਵੈਦ ਗਿਆ ਹੈ, ਤੈਸੇ ਕੁਝ ਸਮੇਂ ਪਿਛੋਂ ਰੋਗੀ ਨੂੰ ਵੀ ਮਰਿਆ ਜਾਣੋ, ਹੋਰ ਭਲਾ ਕੀ ਕਹਿਣਾ ਹੈ ਸਾਰਾ ਸੰਸਾਰ ਹੀ ਮਰਿਆ ਜਾਣਨਾ ਕਰੋ, ਕਿਉਂਕਿ ਇਸ ਦੇ ਨਾਸ ਹੁੰਦਿਆਂ ਕੋਈ ਦੇਰ ਨਹੀਂ ਲੱਗਦੀ। ਪਰ-

## ਏਕੁ ਕਬੀਰਾ ਨਾ ਮੂਆ ਜਿਹ ਨਾਹੀ ਰੋਵਨਹਾਰੁ॥ ੬੯॥

ਕਬੀਰਾ= ਸਭ ਤੋਂ ਵੱਡਾ ਜੋ ਇਕ ਪਰਮਾਤਮਾ ਹੈ, ਉਹ ਨਾ ਪਿੱਛੇ ਮੋਇਆ ਹੈ, ਨਾ ਉਸ ਨੇ ਅੱਗੋਂ ਮਰਨਾ ਹੈ, ਜਿਸ ਪ੍ਰਮਾਤਮਾ ਨੂੰ ਕੋਈ ਰੋਣ ਵਾਲਾ ਨਹੀਂ ਹੈ। *ਅਥਵਾ-* ਇਕ ਮੈਂ ਕਬੀਰ ਨੇ ਨਹੀਂ ਮਰਨਾ, ਕਿਉਂਕਿ ਜਿਸ (ਕਬੀਰ) ਨੂੰ ਰੋਣ ਵਾਲਾ ਕੋਈ ਵੀ ਨਹੀਂ ਹੈ॥ ੬੯॥

## ਕਬੀਰ ਰਾਮੁ ਨ ਧਿਆਇਓ ਮੋਟੀ ਲਾਗੀ ਖੋਰਿ॥

ਕਬੀਰ ਜੀ ਆਖਦੇ ਹਨ- ਇਹਨਾਂ ਸੰਸਾਰੀ ਜੀਵਾਂ ਨੇ ਰਾਮ ਨੂੰ ਨਹੀਂ ਧਿਆਉਣਾ ਕੀਤਾ, ਇਸੀ ਤੇ ਇਸ ਸੰਸਾਰ ਨੂੰ ਮੋਟੀ= ਬੜੀ ਭਾਰੀ ਕਾਲ ਰੂਪੀ ਖੋਰਿ= ਘਾਰੀ ਲੱਗ ਰਹੀ ਹੈ।

*ਅਥਵਾ-* ਇਹਨਾਂ ਜੀਵਾਂ ਨੂੰ ਦੇਹ ਰੂਪੀ ਖੋਰਿ= ਖੁੱਡ ਬਹੁਤ ਹੀ ਮੋਟੀ= ਪਿਆਰੀ ਲੱਗ ਰਹੀ ਹੈ। ਵਾ:- ਪਰ ਇਸਤ੍ਰੀ ਰੂਪ ਖੁੱਡ ਮੋਟੀ= ਪਿਆਰੀ ਲੱਗ ਰਹੀ ਹੈ।

*ਅਥਵਾ-* ਰਾਜਿਆਂ ਲੋਕਾਂ ਦੀ ਖੋਰੀ ਹੋਈ ਅਰਥਾਤ ਭੋਗੀ ਹੋਈ ਮਾਇਆ, ਇਸ ਜੀਵ ਨੂੰ ਮੋਟੀ= ਪਿਆਰੀ

---

*ਯਥਾ-ਪਾਪੀ ਭਗਤ ਨ ਭਾਵਈ ਹਰਿ ਜਸੁ ਸੁਨਿਓ ਨ ਜਾਇ।*
*ਨਾਰਾਇਣ-ਮਾਖੀ ਚੰਦਨ ਪਰਹਰੈ ਜਹਿਂ ਦੁਰਗੰਧ ਤਹ ਜਾਇ।* *(ਮਹਾਤਮਾ ਰੱਜਬ ਦਾ ੧੦੮ਵਾਂ ਛਪਯ)*

ਲੱਗ ਰਹੀ ਹੈ। *ਅਥਵਾ-* ਰਾਮ ਦੇ ਨਾ ਧਿਆਉਣ ਕਰਕੇ ਮੋਟੀ= ਭੈੜੀ ਖੋਰਿ= ਵਾਦੀ ਲੱਗ ਰਹੀ ਹੈ।

**ਕਾਇਆ ਹਾਂਡੀ ਕਾਠ ਕੀ**

ਏਹ ਕਾਇਆ= ਮਨੁੱਖਾ ਦੇਹ ਕਾਠ= ਲੱਕੜ ਦੀ ਹਾਂਡੀ= ਤਉੜੀ ਦੇ ਸਮਾਨ ਹੈ।

**ਨਾ ਓਹੁ ਚਰੈ ਬਹੋਰਿ ॥ ੭੦ ॥**

ਜਿਸ ਤਰ੍ਹਾਂ ਕਾਠ ਦੀ ਤਉੜੀ ਇਕ ਵਾਰ ਚੁਲ੍ਹੇ ਉਪਰ ਚੜ੍ਹ ਜਾਵੇ ਤਾਂ ਉਹ ਤਉੜੀ ਬਹੋਰਿ= ਮੁੜ ਕੇ ਦੂਜੀ ਵਾਰ ਚੁਲ੍ਹੇ ਤੇ ਨਹੀਂ ਚਰੈ= ਚੜ੍ਹਦੀ। ਇਸੀ ਤਰ੍ਹਾਂ ਇਕ ਵਾਰ ਪ੍ਰਾਪਤ ਹੋਈ ਹੋਈ ਮਨੁੱਖਾ ਦੇਹ ਮੁੜ ਕੇ ਦੂਜੀ ਵਾਰ ਨਹੀਂ ਮਿਲਦੀ।

*ਯਥਾ-* ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥

*(ਸਲੋਕ ਕਬੀਰ ਜੀ, ਪੰਨਾ ੧੩੬੬)*

*ਅਥਵਾ-* ਸੰਸਾਰ ਰੂਪ ਚੁੱਲ੍ਹਾ ਹੈ ਦੇਹ ਰੂਪੀ ਹਾਂਡੀ, ਪੰਜਾਂ ਤੱਤਾਂ ਰੂਪੀ ਕਾਠ= ਲੱਕੜ ਦੀ ਬਣੀ ਹੋਈ ਹੈ, ਕਾਲ ਰੂਪ ਅੱਗ ਹੈ, ਇਕ ਵਾਰ ਸੰਸਾਰ ਰੂਪ ਚੁੱਲ੍ਹੇ ਤੇ ਚੜ੍ਹ ਕੇ ਫੇਰ ਨਹੀਂ ਚੜ੍ਹਦੀ ਭਾਵ ਫੇਰ ਉਸ ਘਰ ਵਿਚ ਜਨਮ ਨਹੀਂ ਹੁੰਦਾ॥ ੭੦ ॥*

**ਉਥਾਨਕਾ-** ਕੋਈ ਪੁਰਸ਼ ਖੁਸ਼ੀ ਨਾਲ ਪਹਿਲੇ ਤਾਂ ਫਕੀਰ ਬਣ ਗਿਆ ਪਰ ਫਕੀਰੀ ਨੂੰ ਨਿਭਾ ਨਾ ਸਕਿਆ ਫਕੀਰੀ ਤੋਂ ਡਿਗਦਿਆਂ ਵੇਖ ਕੇ ਉਸ ਨੂੰ ਇਸ ਸਲੋਕ ਰਾਹੀਂ ਉਪਦੇਸ਼ ਦਿੰਦੇ ਹਨ:

**ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ ॥**

ਕਬੀਰ ਜੀ ਆਖਦੇ ਹਨ- ਹੇ ਭਾਈ! ਜੇਕਰ ਐਸੀ ਵਾਰਤਾ ਹੋ ਪਈ ਹੈ, ਜੋ ਤੂੰ ਮਨ ਕੋ ਭਾਵਤੁ ਕੀਨੁ= ਮਨ ਮਰਜ਼ੀ ਅਨੁਸਾਰ ਫਕੀਰੀ ਧਾਰਨ ਕੀਤੀ ਹੈ ਤਾਂ ਫਿਰ ਹੁਣ ਤੂੰ ਡਰਦਾ ਕਿਉਂ ਹੈਂ? ਯਾਦ ਰੱਖ, ਜੇਕਰ ਹੁਣ ਤੂੰ ਫਕੀਰੀ ਨੂੰ ਛੱਡ ਦਿੱਤਾ ਤਾਂ ਤੈਨੂੰ ਸਖਤ ਸਜ਼ਾ ਮਿਲੇਗੀ, ਜਿਸ ਤਰ੍ਹਾਂ-

**ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥ ੭੧ ॥**

ਪਤੀ ਦੇ ਮਰ ਜਾਣ ਪਿਛੋਂ ਘਰੋਂ ਚਲਣ ਵੇਲੇ ਸਤੀ ਹੋਣ ਦਾ ਸੰਕਲਪ ਧਾਰ ਕੇ ਜਦ ਇਸਤ੍ਰੀ ਨੇ ਆਪਣੇ ਹਾਥਿ= ਹੱਥ ਵਿਚ ਸਿਧਉਰਾ= ਨਰੀਏਲ ਫਲ ਫੜ ਲਿਆ, ਤਦ ਫਿਰ ਸੜ ਮਰਨ ਤੋਂ ਕੀ ਡਰਨਾ ਹੈ? ਕਿਉਂਕਿ ਜੇ ਉਹ ਸ਼ਮਸ਼ਾਣਾਂ ਵਿਚ ਆ ਕੇ ਪਤੀ ਨਾਲ ਸੜਨ ਤੋਂ ਡਰ ਜਾਵੇ ਤਾਂ ਉਹ ਇਸਤ੍ਰੀ ਚੰਡਾਲਾਂ ਦੇ ਹਵਾਲੇ ਕੀਤੀ ਜਾਂਦੀ ਹੈ॥ ੭੧ ॥ ਇਸੀ ਪ੍ਰਕਾਰ-

*ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ॥ ੭੧ ॥*

ਜਦ ਹੱਥ ਵਿਚ ਭੇਖ ਰੂਪੀ ਨਰੀਏਲ ਫਲ ਫੜ ਲਿਆ ਤਾਂ ਜੀਵਤ ਭਾਵ ਦੇ ਮਰਨ ਤੋਂ ਕੀ ਡਰਨਾ ਹੈ

*ਅਥਵਾ-***ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥੭੧॥**

ਜਿਵੇਂ ਸੂਰਮੇ ਨੇ ਜੰਗ ਕਰਨ ਵਾਸਤੇ ਜਦ ਹੱਥ ਵਿਚ ਸਿਧਉਰਾ= ਖੰਡਾ ਫੜ ਲਿਆ ਤਾਂ ਫਿਰ ਯੁੱਧ ਭੂਮੀ ਵਿਚ ਜਾ ਕੇ ਮਰਨ ਤੋਂ ਕੀ ਡਰਨਾ ਹੈ, ਫਿਰ ਤਾਂ ਨਿਸ਼ੰਕ ਹੋ ਕੇ ਮਰਨ ਮਾਰਨ ਕਰੇ, ਤਾਂ ਮੋਖਸ਼ ਹੁੰਦੀ ਹੈ। ਜੇਕਰ

*ਮਿੱਟੀ ਦੀ ਭੀ ਹਾਂਡੀ ਹੁੰਦੀ ਹੈ। ਯਥਾ-ਕੁੰਭਾਰ ਕੇ ਘਰ ਹਾਂਡੀ ਆਛੈ... ॥ (ਪੰਨਾ ੭੧੮)

ਕਾਇਰ ਬਣ ਕੇ ਡਰ ਕੇ ਪਿੱਠ ਦੇ ਜਾਵੇ ਤਾਂ ਨਰਕਾਂ ਵਿਚ ਜਾਂਦਾ ਹੈ। ਤੈਸੇ ਹੀ-ਜਿਸ ਗਿਆਨਵਾਨ ਨੇ ਮਨ ਰੂਪ ਹੱਥ ਵਿਚ ਗਿਆਨ ਰੂਪ ਖੰਡਾ ਫੜਨਾ ਕੀਤਾ ਹੈ, ਤਾਂ ਉਸ ਨੇ ਮਰਨ ਵਲੋਂ ਕੀ ਡਰਨਾ ਹੈ? ॥੭੧॥

*ਯਥਾ-* ਮਨ ਰੇ ਛਾਡਹੁ ਭਰਮੁ ਪ੍ਰਗਟੁ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ॥
ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ॥ ੧॥
ਡਗਮਗ ਛਾਡਿ ਰੇ ਮਨ ਬਉਰਾ॥ ਅਬ ਤਉ ਜਰੇ ਮਰੇ ਸਿਧਿ ਪਾਈਐ
ਲੀਨੋ ਹਾਥਿ ਸੰਧਉਰਾ॥ ੧॥ *(ਗਉੜੀ ਕਬੀਰ ਜੀ, ਪੰਨਾ ੩੩੮)*

## ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ॥

ਕਬੀਰ ਜੀ ਆਖਦੇ ਹਨ- ਹੇ ਭਾਈ!ਆਤਮ-ਰਸ ਨਾਲ ਭਰੇ ਹੋਏ ਜੋ ਮਹਾਤਮਾ ਰੂਪ ਗਾਂਡੋ= ਗੰਨੇ ਹਨ, ਉਨ੍ਹਾਂ ਨੂੰ ਚੂਸੀਐ= ਚੂਸਣਾ ਕਰੀਏ ਭਾਵ ਉਹਨਾਂ ਵਿਚੋਂ ਸ਼ੁਭ ਗੁਣ ਗ੍ਰਹਿਣ ਕਰੀਏ। ਜੇਕਰ ਉਹ ਮਹਾਤਮਾ ਸ਼ੁਭ ਗੁਣ ਨਾ ਦੇਣ ਤਾਂ ਸ਼ੁਭ ਗੁਣਾਂ ਰੂਪ ਰਸ ਦੇ ਲੈਣ ਵਾਸਤੇ ਰੋ ਰੋ ਕੇ ਮਰ ਜਾਈਏ ਭਾਵ ਪੂਰਾ-ਪੂਰਾ ਜਤਨ ਕਰ ਕੇ ਗੁਣਾਂ ਨੂੰ ਗ੍ਰਹਿਣ ਕਰੀਏ ਜਿਸ ਤੇ ਸਭ ਕੋਈ ਭਲਾ ਭਲਾ ਕਹੇ। ਕਿਉਂਕਿ-

## ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ॥ ੭੨॥

ਅਉਗੁਣਾਂ ਦਾ ਆਰੇ= ਘਰ ਜੋ ਪਾਪੀ ਮਾਨਸੈ= ਮਨੁੱਖ ਹਨ, ਉਨ੍ਹਾਂ ਨੂੰ ਕੋਈ ਵੀ ਭਲੋ= ਚੰਗਾ ਨਹੀਂ ਕਹਿੰਦਾ ਹੈ॥ ੭੨॥

## ਕਬੀਰ ਗਾਗਰਿ ਜਲ ਭਰੀ ਆਜੁ ਕਾਲ੍ਹਿ ਜੈਹੈ ਫੂਟਿ॥

ਕਬੀਰ ਜੀ ਆਖਦੇ ਹਨ- ਹੇ ਭਾਈ! ਦੇਹ ਰੂਪ ਗਾਗਰ ਜੋ ਸਵਾਸਾਂ ਰੂਪ ਪਾਣੀ ਨਾਲ ਭਰੀ ਹੋਈ ਹੈ, ਇਹ ਅੱਜ ਜਾਂ ਕਲ੍ਹ ਨੂੰ ਫੁੱਟ ਜੈਹੈ= ਜਾਵੇਗੀ।

## ਗੁਰੁ ਜੁ ਨ ਚੇਤਹਿ ਆਪਨੋ ਅਧਮਾਝਿ ਲੀਜਹਿਗੇ ਲੂਟਿ॥ ੭੩॥

ਇਸ ਮਨੁੱਖਾ ਦੇਹ ਕਰ ਕੇ ਜੋ ਪੁਰਸ਼ ਆਪਣੇ ਗੁਰੂ ਨੂੰ ਨਹੀਂ ਯਾਦ ਕਰਨਗੇ, ਭਾਵ ਗੁਰੂ ਤੋਂ ਬੇਮੁਖ ਰਹਿਣਗੇ। ਉਹਨਾਂ ਪਾਪੀਆਂ ਨੂੰ ਜਮਦੂਤ-ਅਧਮਾਝਿ= ਅਧ-ਵਿਚਾਲੇ ਭਾਵ ਪ੍ਰਲੋਕ ਰਸਤੇ ਵਿਚ ਹੀ ਲੁਟ ਲੈਣਗੇ॥ ੭੩॥

*ਯਥਾ-* ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥

*(ਸੂਹੀ ਮਹਲਾ ੫, ਪੰਨਾ ੭੪੭)*

## ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥

ਕਬੀਰ ਜੀ ਆਖਦੇ ਹਨ-ਹੇ ਭਾਈ! ਮੈਂ ਰਾਮ ਦੇ ਦਰ ਦਾ ਕੂਕਰੁ= ਕੁੱਤਾ ਹਾਂ ਤੇ ਮੁਤੀਆ= ਮੋਤੀ ਮੇਰਾ ਨਾਮ ਹੈ।

*ਯਥਾ-*ਹਮ ਕੂਕਰ ਤੇਰੇ ਦਰਬਾਰਿ॥ ਭਉਕਹਿ ਆਗੈ ਬਦਨੁ ਪਸਾਰਿ॥

*(ਰਾਮਕਲੀ ਕਬੀਰ ਜੀ, ਪੰਨਾ ੯੬੯)*

## ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥ ੭੪॥

ਮੇਰੇ ਗਲ ਵਿਚ ਜੇਵਰੀ= ਰੱਸੀ ਬੱਧੀ ਹੋਈ ਹੈ, ਜਿੱਧਰ ਰਾਮ ਖਿੱਚਦਾ ਹੈ, ਉਸੇ ਪਾਸੇ ਮੈਂ ਜਾਂਦਾ ਹਾਂ।

ਅਥਵਾ-**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥**

ਕਬੀਰ ਜੀ ਆਖਦੇ ਹਨ-ਮੈਂ-ਰਾਮ ਦਾ ਕੂਕਰੁ= ਸੇਵਕ ਹਾਂ, ਮੁਤੀਆ= ਆਗਿਆ ਦੇ ਮੰਨਣ ਵਾਲਾ ਮੇਰਾ ਨਾਮ ਹੈ।

*ਯਥਾ-* ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ॥
ਤੁਹੀ ਦਰਿਆ ਤੁਹੀ ਕਰੀਆ ਤੁਝੈ ਤੇ ਨਿਸਤਾਰ॥੧॥

*(ਗਉੜੀ ਕਬੀਰ ਜੀ, ਪੰਨਾ ੩੩੮)*

***ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥੭੪॥***

ਸਾਡੇ ਗਲ ਵਿਚ ਪ੍ਰਾਰਬਧ ਰੂਪ ਵਾ:-ਹੁਕਮ ਰੂਪੀ ਜੇਵਰੀ= ਰੱਸੀ ਹੈ, ਜਿਸ ਤਰਫ ਪ੍ਰਾਰਬਧ ਅਨੁਸਾਰ ਰਾਮ ਖਿੱਚਦਾ ਹੈ, ਉਸੇ ਤਰਫ ਅਸੀਂ ਜਾਂਦੇ ਹਾਂ॥੭੪॥

*ਯਥਾ-*ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ॥
ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ॥

*(ਸੋਰਠਿ ਮਹਲਾ ੪, ਪੰਨਾ ੬੦੬)*

**ਉਥਾਨਕਾ-** ਕੋਈ ਪੁਰਸ਼ ਆਪਣੀ ਪੂਜਾ ਪ੍ਰਤਿਸ਼ਟਾ ਕਰਾਉਣ ਵਾਸਤੇ ਪਖੰਡ ਸਹਿਤ ਰੁਦ੍ਰਾਖ ਦੀ ਮਾਲਾ ਲੈ ਕੇ ਰਸਤੇ ਵਿਚ ਬੈਠਾ ਫੇਰ ਰਿਹਾ ਸੀ ਕਿ ਲੋਕ ਜਾਣਨ ਇਹ ਬੜਾ ਭਗਤ ਹੈ, ਤਿਸ ਦੇ ਪਖੰਡ ਨੂੰ ਦੇਖ ਕੇ-

## ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ॥

ਕਬੀਰ ਜੀ ਆਖਦੇ ਹਨ- ਹੇ ਭਾਈ! ਕਾਠ= ਰੁਦ੍ਰਾਖ ਦੀ ਜਪਨੀ= ਮਾਲਾ ਹੱਥਾਂ ਵਿਚ ਲੈ ਕੇ ਤੂੰ ਕਿਸ ਵਾਸਤੇ ਲੋਕਾਂ ਨੂੰ ਦਿਖਾਉਂਦਾ ਹੈਂ।

## ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ॥ ੭੫॥

ਤੂੰ ਆਪਣੇ ਹਿਰਦੇ ਵਿਚ ਨਿਸਚੇ ਸਹਿਤ ਰਾਮ ਨੂੰ ਤਾਂ ਯਾਦ ਨਹੀਂ ਕਰਦਾ ਤੇ ਇਹ ਪ੍ਰਤੱਖ ਰੁਦ੍ਰਾਖ ਦੀਆਂ ਮਾਲਾ ਫੇਰਨ ਕਰ ਕੇ ਤੈਨੂੰ ਭਲਾ ਕੀ ਫਲ ਪ੍ਰਾਪਤ ਹੋਣਾ ਹੈ॥ ੭੫॥*

**ਉਥਾਨਕਾ**-ਇਸ ਸਲੋਕ ਦੁਆਰਾ ਪ੍ਰੇਮ ਦੀ ਅਵਸਥਾ ਕਥਨ ਕਰਦੇ ਹੋਏ ਉਪਦੇਸ਼ ਦਿੰਦੇ ਹਨ-

## ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥

ਕਬੀਰ ਜੀ ਆਖਦੇ ਹਨ- ਜਿਸ ਗੁਰਮੁਖ ਪੁਰਸ਼ ਦੇ ਮਨ ਵਿਚ ਵਾਹਿਗੁਰੂ ਦਾ ਬਿਰਹੁ= ਪ੍ਰੇਮ ਰੂਪੀ ਭੁਯੰਗਮੁ= ਸੱਪ ਵਸਦਾ ਹੈ, ਉਹ ਗੁਰਮੁਖ ਜਨ ਫਿਰ ਹੋਰ ਕਿਸੀ ਦੂਸਰੇ ਦੇ ਮੰਤ੍ਰ ਨੂੰ ਨਹੀਂ ਮੰਨਦਾ।

## ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥ ੭੬॥

ਉਹ ਪ੍ਰੇਮੀ ਪੁਰਸ਼ ਰਾਮ ਤੋਂ ਬਿਓਗੀ= ਵਿਛੁੜ ਕੇ ਨਹੀਂ ਜਿਉਂਦਾ। ਜੇਕਰ ਪ੍ਰਾਰਬਧ ਦੇ ਅਨੁਸਾਰ ਜਿਊਣਾ ਵੀ ਕਰੇ ਤਾਂ ਸੰਸਾਰ ਵਲੋਂ ਬਉਰਾ= ਝੱਲਾ ਹੋ ਕੇ ਜਿਉਂਦਾ ਹੈ॥ ੭੬॥

ਸੰਤਾਂ ਦੇ ਸੰਗ ਕਰ ਕੇ ਹੀ ਲਾਭ ਹੁੰਦਾ ਹੈ-

---

**ਯਥਾ- ਮਾਲਾ ਫਿਰਤੀ ਹਾਥ ਮੇਂ ਜੀਭ ਫਿਰੇ ਮੁਖ ਮਾਂਹਿ।*
*ਠੌਰ ਠੌਰ ਮਨੂਆ ਫਿਰੈ ਇਹ ਭਜਨ ਕਛੁ ਨਾਹਿ।*

## ਕਬੀਰ ਪਾਰਸ ਚੰਦਨੈ ਤਿਨ੍ ਹੈ ਏਕ ਸੁਗੰਧ॥

ਕਬੀਰ ਜੀ ਆਖਦੇ ਹਨ- ਹੇ ਭਾਈ! ਜਿਸ ਤਰ੍ਹਾਂ ਪਾਰਸ ਤੇ ਚੰਦਨ ਇਹਨਾਂ ਦੋਹਾਂ ਦਾ ਇਕ ਹੀ ਸੁਗੰਧ= ਸੁਭਾਅ ਹੈ।

## ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ॥ ੭੭॥

ਉਸ ਪਾਰਸ ਨਾਲ ਮਿਲ ਕੇ ਤੇਊ= ਉਹ ਕਾਲਾ ਲੋਹਾ ਉਤਮ ਸੋਨਾ ਹੋ ਜਾਂਦਾ ਹੈ ਤੇ ਉਸ ਦਿਨ ਨਾਲ ਮਿਲ ਕੇ ਨਿਰਗੰਧ= ਸੁਗੰਧੀ ਤੋਂ ਰਹਿਤ ਜੋ ਲੱਕੜ ਹੈ, ਉਹ ਚੰਦਨ ਰੂਪ ਹੋ ਜਾਂਦੀ ਹੈ।

ਤੈਸੇ ਹੀ ਪਾਰਸ ਤੇ ਚੰਦਨ ਦੇ ਸਮਾਨ ਜੋ ਸੰਤਾਂ ਦਾ ਸਤਿਸੰਗ ਹੈ ਉਨ੍ਹਾਂ ਨਾਲ ਮਿਲ ਕੇ ਲੋਹੇ ਵਤ ਜੋ ਪਾਪੀ ਜੀਵ ਹੈ ਓਹ ਸੋਨੇ ਵਾਂਗ ਸ਼ੁੱਧ ਹੋ ਜਾਂਦਾ ਹੈ ਤੇ ਕਾਠ ਵਾਂਗ ਜੋ ਭਗਤੀ ਤੋਂ ਰਹਿਤ ਪੁਰਸ਼ ਹੈ ਉਹ ਭੀ ਭਗਤੀ ਰੂਪ ਸੁਗੰਧੀ ਦੇ ਸਹਿਤ ਹੋ ਜਾਂਦਾ ਹੈ॥ ੭੭॥

## ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ॥

ਕਬੀਰ ਜੀ ਆਖਦੇ ਹਨ- ਹੇ ਭਾਈ! ਜਮਾਂ ਦਾ ਠੇਂਗਾ*= ਸੋਟਾ (ਡੰਡਾ) ਬਹੁਤ ਬੁਰਾ ਹੈ, ਉਹ ਕਿਸੇ ਪਾਸੋਂ ਵੀ ਸਹਿਆ= ਸਹਾਰਿਆ ਨਹੀਂ ਜਾਂਦਾ।

## ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨਿ੍ ਲੀਆ ਅੰਚਲਿ ਲਾਇ॥ ੭੮॥

ਇਕ ਸਾਧੂ ਜੋ (ਰਾਮਾਨੰਦ ਜੀ) ਹਨ, ਉਹ ਜਿਸ ਵੇਲੇ ਮੈਨੂੰ ਮਿਲੇ ਤਾਂ ਉਨ੍ਹਾਂ ਨੇ ਮੈਨੂੰ ਆਪਣੇ ਉਪਦੇਸ਼ ਰੂਪ ਅੰਚਲਿ= ਪੱਲੇ ਨਾਲ ਲਗਾ ਲਿਆ ਉਸ ਕਰ ਕੇ ਮੈਂ ਜਮਾਂ ਤੋਂ ਬਚ ਗਿਆ ਹਾਂ॥੭੮॥

*ਅਥਵਾ-* ***ਏਕੁ ਜੁ ਸਾਧੂ ਮੋੁਹਿ ਮਿਲਿਓ***

ਇਕ ਸਾਧੂ= ਸਰੇਸ਼ਟ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਮੈਨੂੰ ਮਿਲੇ ਤਾਂ ਉਹਨਾਂ ਨੇ ਨਾਮ ਰੂਪ ਪੱਲੇ ਨਾਲ ਲਗਾ ਲਿਆ॥ ੭੮॥+

## ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ॥

ਕਬੀਰ ਜੀ ਆਖਦੇ ਹਨ- ਵੈਦ ਤਾਂ ਕਹਿੰਦਾ ਹੈ ਇਕ ਮੈਂ ਹੀ ਸਾਰਿਆਂ ਨਾਲੋਂ ਭਲਾ= ਚੰਗਾ ਹਾਂ, ਜੋ ਸਾਰੇ ਦੁੱਖਾਂ ਨੂੰ ਹਟਾ ਦੇਂਦਾ ਹਾਂ ਅਤੇ ਸਾਰੇ ਦਾਰੂ ਮੇਰੇ ਵਸਿ= ਅਧੀਨ ਹਨ। ਪਰੰਤੂ ਇਹ ਗੱਲ ਨਹੀਂ

---

**ਯਥਾ :- ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ॥ (ਗੂਜਰੀ, ਪੰਨਾ ੫੨੪)*

*ਤਥਾ :- ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ॥ (ਪੰਨਾ ੬੭੮)*

*+ਨੋਟ-ਕਬੀਰ ਪੰਥੀ ਇਕ ਲਹਿਣਾ ਸਿੰਘ ਹੋਇਆ ਹੈ, ਜਿਸ ਨੇ ਸਾਰਿਆਂ ਭਗਤਾਂ ਦਾ ਜੀਵਨ ਲਿਖਿਆ ਹੈ। ਉਸ ਨੇ ਕਬੀਰ ਜੀ ਦੇ ਜੀਵਨ ਵਿਚ ਲਿਖਿਆ ਹੈ ਕਿ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਕਾਂਸ਼ੀ ਵਿਚ ਗਏ ਸਨ ਤਾਂ ਉਨ੍ਹਾਂ ਨੂੰ ਬਹੁਤ ਸਾਰੇ ਭਗਤ ਮਿਲੇ ਸਨ ਪਰ ਕਬੀਰ ਜੀ ਨਹੀਂ ਮਿਲੇ, ਕਿਉਂਕਿ ਇਹ ਬਾਹਰ ਗਏ ਹੋਏ ਸਨ। ਰਾਹ ਦੇ ਵਿਚ ਪੰਜ ਕੋਸ਼ੀ ਤੋਂ ਆਉਂਦੇ ਹੋਏ ਗੁਰੂ ਜੀ ਨੂੰ ਮਿਲੇ ਹਨ। ਉਸ ਵੇਲੇ ਕਬੀਰ ਦੀ ਉਮਰ ੧੦੬ ਬਰਸ ਦੀ ਲਿਖੀ ਦੱਸੀ ਹੈ। ਪਹਿਲੇ ਭਗਤ ਕਬੀਰ ਜੀ ਸਰਗੁਣ ਦੇ ਉਪਾਸ਼ਕ ਸਨ ਪਰ ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਿਲੇ ਤੇ ਉਹਨਾਂ ਪਾਸੋਂ ਕਬੀਰ ਜੀ ਨੇ ਉਪਦੇਸ਼ ਲਿਆ। ਉਸ ਦਿਨ ਤੋਂ ਕਬੀਰ ਜੀ ਨਿਰਗੁਣ ਬ੍ਰਹਮ ਦੇ ਉਪਾਸ਼ਕ ਬਣ ਗਏ। ਇਸ ਵਾਸਤੇ ਕਬੀਰ ਜੀ ਨੇ ਉਹ ਧੁਨ ਜਣਾਈ ਹੈ ਕਿ ਜਦ ਇਕ ਸਾਧੂ ਸ੍ਰੀ ਗੁਰੂ ਨਾਨਕ ਦੇਵ ਜੀ ਮਿਲੇ ਤਾਂ ਮੈਨੂੰ ਉਹਨਾਂ ਨੇ ਆਪਣੇ ਨਾਮ-ਉਪਦੇਸ਼ ਰੂਪ ਪੱਲੇ ਨਾਲ ਲਾ ਲਿਆ।*

ਜਾਣਦਾ ਕਿ-

## ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ ॥ ੭੯ ॥

ਇਹ ਪ੍ਰਾਨਾਂ ਰੂਪ ਵਸਤੂ (ਪੂੰਜੀ) ਤਾਂ ਗੁਪਾਲ ਦੀ ਆਪਣੀ ਹੀ ਦਿੱਤੀ ਹੋਈ ਹੈ, ਜਿਸ ਵੇਲੇ ਉਹ ਭਾਵੈ= ਚਾਹੁੰਦਾ ਹੈ ਉਸੀ ਵੇਲੇ ਖਸਿ= ਖੋਹ ਲੈਂਦਾ ਹੈ-ਭਾਵ ਪ੍ਰਾਣ ਕੱਢ ਲੈਂਦਾ ਹੈ॥ ੭੯ ॥

*ਯਥਾ-* ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥

*(ਗਉੜੀ ਬਾਵਨ ਅਖਰੀ, ਪੰਨਾ ੨੫੪)*

*ਤਥਾ-* ਜੜੀ ਬੂਟੀ ਜੇ ਜੀਵੀਐ ਕਿਉ ਮਰੈ ਧਨੰਤਰੁ।

*(ਭਾਈ ਗੁਰਦਾਸ ਜੀ, ਵਾਰ ੩੬ ਪੌ: ੧੫)*

**ਉਥਾਨਕਾ-** ਇਸ ਸਲੋਕ ਦੁਆਰਾ ਸਮਝਾਉਂਦੇ ਹਨ ਕਿ ਸੰਸਾਰ ਵਿਚ ਮੁੜ ਸਬੰਧੀਆਂ ਨਾਲ ਮਿਲਾਪ ਨਹੀਂ ਹੋਣਾ-

## ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ ॥

ਕਬੀਰ ਜੀ ਆਖਦੇ ਹਨ- ਹੇ ਭਾਈ! ਆਪਣੀ ਹੁਕਮ ਰੂਪ ਨੌਬਤ ਨੂੰ ਦਸ ਵੀਹ ਦਿਨ ਵਜਾ ਲੈਣਾ ਕਰੋ ਭਾਵ ਦਸ ਵੀਹ ਦਿਨ ਆਪਣਾ ਹੁਕਮ ਹਾਸਲ ਜੇਹੜਾ ਕਰਨਾ ਹੈ ਕਰ ਲਵੋ, ਕਿਉਂਕਿ ਫੇਰ ਸਬੰਧੀਆਂ ਨਾਲ ਮਿਲਾਪ ਨਹੀਂ ਹੋਣਾ।

*ਅਥਵਾ-* ਦੇਹ ਰੂਪ ਨੌਬਤ ਨੂੰ ਦਸ ਕੁ ਦਿਨ ਭਾਵ ਜਿਤਨਾ ਚਿਰ ਆਪਣੀ ਜ਼ਿੰਦਗੀ ਹੈ ਉਤਨਾ ਚਿਰ ਵਜਾ ਲਉ। ਨਾਮ ਰੂਪ ਚੋਬਾਂ ਨੂੰ ਮਾਰ ਕੇ ਤੇ ਪ੍ਰੇਮ ਰੂਪ ਗੂੰਜ ਪਾ ਕੇ ਭਜਨ ਕਰਨਾ ਇਹ ਵਜਾਉਣਾ ਹੈ ਕਿਉਂਕਿ ਫੇਰ ਇਹ ਰੂਪ ਨੌਬਤ ਦੀ ਪ੍ਰਾਪਤੀ ਨਹੀਂ ਹੋਣੀ।

## ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਹੈ ਆਇ ॥ ੮੦ ॥

ਜਿਸ ਤਰ੍ਹਾਂ ਨਦੀ ਪਰ ਨਾਵ= ਨਉਕਾ ਦੇ ਵਿਚ ਜਿਨ੍ਹਾਂ ਪੁਰਸ਼ਾਂ ਦਾ ਸੰਜੋਗ= ਮਿਲਾਪ ਹੁੰਦਾ ਹੈ, ਉਹ ਸਾਰੇ ਪੁਰਸ਼ ਆ ਕੇ ਫਿਰ ਨਹੀਂ ਮਿਲਦੇ। *ਅਥਵਾ-*ਨਦੀ ਵਿਚ ਜਿਸ ਜਲ ਨਾਲ ਨਉਕਾ ਦਾ ਸੰਜੋਗ ਹੋਇਆ ਹੈ ਉਹ ਜਲ ਫਿਰ ਨਉਕਾ ਨਾਲ ਆ ਕੇ ਨਹੀਂ ਮਿਲਦਾ। ਤੈਸੇ ਹੀ ਫਿਰ ਕੁਟੰਬੀਆਂ ਨਾਲ ਆ ਕੇ ਜੀਵ ਦਾ ਮਿਲਾਪ ਨਹੀਂ ਹੁੰਦਾ॥ ੮੦ ॥

*ਯਥਾ-* ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥

*(ਆਸਾ ਮਹਲਾ ੧ ਛੰਤ, ਪੰਨਾ ੪੩੯)*

*ਤਥਾ-*ਸੁਪਨ ਚਰਿਤ੍ਰ ਚਿਤ੍ਰ ਜਾਗਤ ਨ ਦੇਖੀਅਤ,
ਤਾਰਕਾ ਮੰਡਲ ਪਰਭਾਤਿ ਨ ਦਿਖਾਈਐ।
ਤਰਵਰ ਵਾਸਾ ਲਘੁ ਦੀਰਘ ਚਪਲ ਬਲ,
ਤੀਰਥ ਪੁਰਬ ਜਾਤ੍ਰਾ ਥਿਰ ਨ ਰਹਾਈਐ।
ਨਦੀ ਨਾਵ ਕੋ ਸੰਜੋਗ ਲੋਗ ਬਹੁਰਯੋ ਨ ਮਿਲੈ
ਗੰਧਰਬ ਨਗਰ ਮ੍ਰਿਗ ਤ੍ਰਿਸ਼ਨਾ ਬਿਲਾਈਐ। *(ਭਾਈ ਗੁਰਦਾਸ ਜੀ, ਕਬਿਤ ੧੧੭)*

**ਉਥਾਨਕਾ**- ਇਸ ਸਲੋਕ ਦੁਆਰਾ ਪ੍ਰਭੂ ਦੀ ਬਿਅੰਤਤਾ ਦੱਸਦੇ ਹੋਏ ਜੀਵਾਂ ਨੂੰ ਉਪਦੇਸ਼ ਦਿੰਦੇ ਹਨ-

## ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥

ਕਬੀਰ ਜੀ ਆਖਦੇ ਹਨ- ਸਤਾਂ ਸਮੁੰਦਰਾਂ ਦੀ ਚਾਹੇ ਮਸੁ= ਸਿਆਹੀ ਕਰ ਲਈਏ ਤੇ ਸਾਰੀ ਅਠਾਰਾਂ ਭਾਰ ਬਨਰਾਇ= ਬਨਸਪਤੀ ਦੀਆਂ ਕਲਮ= ਕਲਮਾਂ ਲਿਖਣ ਵਾਸਤੇ ਬਣਾ ਲਈਏ।

## ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥ ੮੧ ॥

(ਅਤੇ ੪੯ ਕ੍ਰੋੜ ਜੋਜਨ ਸਾਰੀ) ਬਸੁਧਾ= ਧਰਤੀ ਨੂੰ ਚਾਹੇ ਕਾਗਜ਼ ਬਣਾ ਲਈਏ, ਤਾਂ ਭੀ ਹਰੀ ਦਾ ਸੰਪੂਰਨ ਜਸ ਲਿਖਿਆ ਨਹੀਂ ਜਾਂਦਾ।

*ਯਥਾ*- ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥
ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੪॥੨॥

*(ਸਿਰੀ ਰਾਗੁ ਮਹਲਾ ੧, ਪੰਨਾ ੧੫)*

*ਤਥਾ*- ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਹੋ ॥
ਕਾਟ ਬਨਾਸਪਤੀ ਸਗਰੀ ਲਿਖਬੇ ਹੂੰ ਕੇ੍ਲੇਖਨ ਕਾਜ ਬਨੈ ਹੋ ॥
ਸਾਰਸੁਤੀ ਬਕਤਾ ਕਰਿ ਕੈ ਜੁਗ ਕੋਟ ਗਨੇਸ ਕੇ ਹਾਥ ਲਿਖੈ ਹੋ ॥
ਕਾਲ ਕ੍ਰਿਪਾਲ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੋ ॥ ੧੦੧ ॥

*(ਬਚਿੱਤ੍ਰ ਨਾਟਕ ਦਸਮ ਗ੍ਰੰਥ)*

**ਉਥਾਨਕਾ**- ਕਿਸੇ ਪੰਡਿਤ ਨੇ ਭਗਤ ਜੀ ਨੂੰ ਆ ਕੇ ਕਿਹਾ- ਕਬੀਰ! ਚਾਹੇ ਤੂੰ ਕਿਤਨਾ ਕੁਝ ਕਰ ਲੈ ਪਰ ਤੂੰ ਜੁਲਾਹਾ ਜ਼ਾਤੀ ਦਾ ਹੋਣ ਕਰ ਕੇ ਤਰਨਾ ਨਹੀਂ ਹੈ। ਇਸ ਤਰ੍ਹਾਂ ਦੇ ਬਚਨ ਕਹਿਣ ਵਾਲੇ ਨੂੰ ਕਬੀਰ ਜੀ ਸਮਝਾਉਂਦੇ ਹਨ-

## ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ ॥

ਕਬੀਰ ਜੀ ਆਖਦੇ ਹਨ- ਹੇ ਭਾਈ! ਜੁਲਾਹਾ ਜਾਤੀ ਭਲਾ ਕੀ ਵਿਗਾੜ ਕਰ ਸਕਦੀ ਹੈ? ਜਦ-ਗੁਪਾਲ ਦਾ ਨਾਮ ਮੇਰੇ ਹਿਰਦੇ ਵਿਚ ਵਸ ਰਿਹਾ ਹੈ। *ਅਥਵਾ*- ਜੁਲਾਹਿਆਂ ਵਾਲੀ ਜਾਤਿ= ਬੁੱਧੀ ਮੇਰਾ ਕੀ ਵਿਗਾੜ ਕਰ ਸਕਦੀ ਹੈ? ਜਦ ਮੈਂ ਲਾਭ ਵਾਲੇ ਆਤਮ ਪਦ ਨੂੰ ਜਾਤਿ= ਜਾਣ ਲਿਆ ਹੈ।

## ਕਬੀਰ ਰਮਈਆ ਕੰਠਿ ਮਿਲੁ ਚੂਕਹਿ ਸਰਬ ਜੰਜਾਲ ॥ ੮੨ ॥

ਕਬੀਰ ਜੀ ਆਖਦੇ ਹਨ- ਵਾਹਿਗੁਰੂ ਦੇ ਕੰਠਿ= ਗਲ ਨਾਲ ਮਿਲਣ ਕਰ ਕੇ ਸਾਰੇ ਜੰਜਾਲ= ਧੰਦੇ ਚੂਕਹਿ= ਦੂਰ ਹੋ ਜਾਂਦੇ ਹਨ। ਵਾ:-ਨਿਸਚੇ ਰੂਪ ਗਲੇ ਨਾਲ ਮਿਲਣ ਕਰ ਕੇ ਮੇਰੇ ਸਾਰੇ ਧੰਦੇ ਚੁੱਕ ਗਏ ਹਨ॥ ੮੨ ॥

**ਉਥਾਨਕਾ**- ਇਸ ਸਲੋਕ ਦੁਆਰਾ ਵਾਹਿਗੁਰੂ ਦੇ ਉਪਾਸ਼ਕਾਂ ਦੀ ਦੁਰਲੱਭਤਾ ਵਰਣਨ ਕਰਦੇ ਹਨ-

## ਕਬੀਰ ਐਸਾ ਕੋ ਨਹੀ ਮੰਦਰੁ ਦੇਇ ਜਰਾਇ ॥

ਕਬੀਰ ਜੀ ਆਖਦੇ ਹਨ- ਦੁਨੀਆਂ ਵਿਚ ਅਜੇਹਾ ਕੋਈ ਪੁਰਸ਼ ਨਹੀਂ ਜੋ ਆਪਣੇ ਮੰਦਰ ਨੂੰ ਆਪ ਹੀ

ਜਰਾਇ= ਸਾੜ ਦੇਵੇ। ਅਤੇ-

## ਪਾਂਚਉ ਲਰਿਕੇ ਮਾਰਿ ਕੈ ਰਹੈ ਰਾਮ ਲਿਉ ਲਾਇ॥ ੮੩ ॥

ਆਪਣੇ ਪੰਜ ਸਤ ਲੜਕਿਆਂ ਨੂੰ ਮਾਰ ਕੇ ਭਾਵ ਤਿਆਗ ਕੇ ਰਾਮ ਵਿਚ ਲਿਉ= ਬਿਰਤੀ ਲਗਾ ਰਹਿਣਾ ਕਰੇ।

ਅਥਵਾ- ***ਕਬੀਰ ਐਸਾ ਕੋ ਨਹੀ ਮੰਦਰੁ ਦੇਇ ਜਰਾਇ॥***

ਕਬੀਰ ਜੀ ਆਖਦੇ ਹਨ- ਅਜੇਹਾ ਕੋਈ ਪੁਰਸ਼ ਨਹੀਂ ਜੋ ਆਪਣੇ ਸਰੀਰ ਰੂਪ ਮੰਦਰ ਨੂੰ ਸਾੜ ਦੇਵੇ, ਭਾਵ ਦੇਹ ਅਧਿਆਸ ਨੂੰ ਤਿਆਗਣਾ ਕਰੇ। ਅਤੇ-

***ਪਾਂਚਉ ਲਰਿਕੇ ਮਾਰਿ ਕੈ ਰਹੈ ਰਾਮ ਲਿਉ ਲਾਇ॥੮੩॥***

ਪੰਜ ਲੜਕੇ ਕਾਮ ਆਦਿਕਾਂ ਨੂੰ ਮਾਰ ਕੇ ਪਰਮਾਤਮਾ ਵਿਚ ਬਿਰਤੀ ਲਗਾ ਰਹੇ॥੮੩॥

ਪਹਿਲੇ ਕਹੇ ਪ੍ਰਸੰਗ ਨੂੰ ਫਿਰ ਸਪਸ਼ਟ ਕਰਦੇ ਹਨ-

## ਕਬੀਰ ਐਸਾ ਕੋ ਨਹੀ ਇਹੁ ਤਨੁ ਦੇਵੈ ਫੂਕਿ॥

ਕਬੀਰ ਜੀ ਆਖਦੇ ਹਨ- ਸੰਸਾਰ ਵਿਚ ਐਸਾ ਕੋਈ ਪੁਰਸ਼ ਨਹੀਂ ਹੈ, ਜੋ ਇਸ ਆਪਣੇ ਸਰੀਰ ਨੂੰ ਫੂਕ ਦੇਵੇ, ਅਰਥਾਤ ਗਿਆਨ-ਅਗਨੀ ਕਰ ਕੇ ਦੇਹ ਅਧਿਆਸ ਨੂੰ ਸਾੜ ਦੇਵੇ।

## ਅੰਧਾ ਲੋਗੁ ਨ ਜਾਨਈ ਰਹਿਓ ਕਬੀਰਾ ਕੂਕਿ॥ ੮੪ ॥

ਕਬੀਰ ਜੀ ਆਖਦੇ ਹਨ- ਇਹ ਅੰਧਾ ਅਗਿਆਨੀ ਜੀਵ ਜਾਣਦਾ ਨਹੀਂ ਹੈ, ਕਿ ਮੈਂ ਤਾਂ ਬਥੇਰਾ ਕੂਕਿ= ਪੁਕਾਰ ਕੇ ਕਹਿ ਰਿਹਾ ਹਾਂ (ਪਰ ਸਮਝਦਾ ਕੋਈ ਨਹੀਂ ਹੈ)॥ ੮੪॥

**ਉਥਾਨਕਾ-** ਕੋਈ ਪੁਰਸ਼ ਚਲਾਣਾ ਕਰ ਗਿਆ ਸੀ, ਉਸ ਨੂੰ ਲੋਕ ਮਸਾਣ ਭੂਮਿਕਾ ਵਿਚ ਲੈ ਗਏ। ਕਬੀਰ ਜੀ ਭੀ ਆਪਣੇ ਸਾਥੀਆਂ ਸਹਿਤ ਗਏ ਹੋਏ ਸਨ। ਜਿਹੜਾ ਮਨੁੱਖ ਮਰ ਗਿਆ ਸੀ ਉਸ ਦੇ ਘਰ ਵਾਲੀ ਆਪਣੇ ਪਤੀ ਦੇ ਨਾਲ ਸਤੀ ਹੋਣ ਵੇਲੇ ਉੱਚੀ ਬਾਂਹ ਕਰ ਕੇ ਸ਼ਮਸ਼ਾਣਾਂ ਵਿਚ ਆਏ ਹੋਏ ਲੋਕਾਂ ਨੂੰ ਕੁਝ ਕਹਿ ਰਹੀ ਸੀ ਪਰ ਲੋਕਾਂ ਨੂੰ ਕੁਝ ਪਤਾ ਨਾ ਲੱਗਾ, ਤਾਂ ਲੋਕਾਂ ਨੇ ਭਗਤ ਕਬੀਰ ਜੀ ਪਾਸੋਂ ਪੁਛਿਆ ਕਿ ਇਹ ਔਰਤ ਕੀ ਕਹਿ ਰਹੀ ਹੈ?

ਕਬੀਰ ਜੀ ਇਸ ਸਲੋਕ ਦੁਆਰਾ ਉਸ ਦਾ ਭਾਵ ਸਮਝਾਉਂਦੇ ਹਨ-

## ਕਬੀਰ ਸਤੀ ਪੁਕਾਰੈ ਚਿਹ ਚੜੀ ਸੁਨੁ ਹੋ ਬੀਰ ਮਸਾਨ॥

ਕਬੀਰ ਜੀ ਆਖਦੇ ਹਨ- ਹੇ ਪਿਆਰਿਓ! ਇਹ ਸਤੀ ਚਿਹ= ਚਿਖਾ ਉਪਰ ਚੜ੍ਹੀ ਹੋਈ ਪੁਕਾਰ ਕੇ ਕਹਿ ਰਹੀ ਹੈ ਕਿ ਹੇ ਮਸਾਣ ਭੂਮਿਕਾ ਵਿਚ ਆਏ ਹੋਏ ਬੀਰ= ਵੀਰੋ! ਤੁਸੀਂ ਸੁਣਨਾ ਕਰੋ-

## ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ॥ ੮੫ ॥

ਸਭ ਲੋਕਾਂ ਦਾ ਸਮੁਦਾਇ ਪਿਛੇ ਚਲਾ ਗਿਆ ਭਾਵ ਮਰ ਖਪ ਗਿਆ ਹੈ ਤੇ ਹੁਣ ਹਮ= ਮੈਂ ਭੀ ਤੁਹਾਡੇ ਸਾਹਮਣੇ ਚਲੀ ਹਾਂ ਅਤੇ ਤੁਹਾਡਾ ਵੀ ਨਿਦਾਨ= ਅੰਤ ਨੂੰ ਇਸੀ ਜਗ੍ਹਾ ਪਰ ਆਉਣ ਦਾ ਕੰਮ ਹੈ। ਇਸ ਲਈ ਮੌਤ ਤੋਂ ਡਰਨਾ ਨਾ॥੮੫॥

*ਅਥਵਾ-* **ਕਬੀਰ ਸਤੀ ਪੁਕਾਰੈ ਚਿਹ ਚੜੀ ਸੁਨੁ ਹੋ ਬੀਰ ਮਸਾਨ॥**

ਜਿਨ੍ਹਾਂ ਨੂੰ ਗਿਆਨ ਵੈਰਾਗ ਰੂਪ ਚਿਹ= ਰੰਗਤ ਚੜ੍ਹੀ ਹੋਈ ਹੈ ਉਹ ਸਤੀ= ਸਤਵਾਦੀ ਗੁਰਮੁਖ ਜਨ ਪੁਕਾਰਦੇ ਹਨ ਕਿ ਹੇ ਪਿਆਰਿਓ ਵੀਰੋ ਸੁਣੋ! ਨਾਮ ਤੋਂ ਬਿਨਾਂ ਤੁਸੀਂ ਮਸਾਨ= ਭੂਤਨੇ ਹੋ ਰਹੇ ਹੋ।

*ਯਥਾ-* ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥੧੯੨॥

*(ਸਲੋਕ ਕਬੀਰ ਜੀ, ਪੰਨਾ ੧੩੭੪)*

*ਤਥਾ-* ਕਲੀ ਅੰਦਰਿ ਨਾਨਕਾ ਜਿੰਨਾ ਦਾ ਅਉਤਾਰੁ॥
ਪੁਤੁ ਜਿੰਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥

*(ਬਿਹਾਗੜਾ ਵਾਰ ਸਲੋਕ ੨੦, ਪੰਨਾ ੫੫੬)*

***ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ॥੮੫॥***

ਹੰਗਤਾ ਮਮਤਾ ਕਰ ਕੇ ਸਾਰਾ ਸੰਸਾਰ ਚਲਾ ਗਿਆ ਹੈ, ਜੋ ਹੰਗਤਾ ਮਮਤਾ ਦਾ ਕਰਨਾ ਹੈ, ਇਹ ਨਿਦਾਨ= ਮੂਰਖਾਂ ਦਾ ਕੰਮ ਹੈ॥੮੫॥

[ਪੰਨਾ ੧੩੬੯]

## ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥

ਕਬੀਰ ਜੀ ਆਖਦੇ ਹਨ- ਏਹ ਚੰਚਲ ਮਨ ਪੰਛੀ ਵਾਂਗ ਉਡਾਰੂ ਹੋ ਕੇ ਉਡ-ਉਡ ਕੇ ਭਾਵ ਭਟਕ-ਭਟਕ ਦੇ ਦਸੋਂ ਦਿਸ਼ਾਂ ਵਿਚ ਜਾਂਦਾ ਹੈ।

## ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥ ੮੬॥

ਇਹ ਜੋ ਚੰਚਲ ਮਨ ਹੈ ਇਸ ਨੂੰ ਜੈਸੀ= ਜੇਹੋ ਜੇਹੀ ਸੰਗਤ ਮਿਲਦੀ ਹੈ ਸੋ= ਉਸ ਸੰਗਤ ਦੇ ਅਨੁਸਾਰ ਤੈਸਾ ਹੀ ਫਲ ਖਾਂਦਾ ਹੈ। ਚੰਗੀ ਸੰਗਤ ਹੋਣ ਨਾਲ ਚੰਗਾ ਫਲ ਭਾਵ ਸੁਖ ਮਿਲਦਾ ਹੈ, ਬੁਰੀ ਸੰਗਤ ਮਿਲਣ ਨਾਲ ਬੁਰਾ ਫਲ ਭਾਵ ਦੁੱਖ ਮਿਲਦਾ ਹੈ॥ ੮੬॥

*ਯਥਾ-* ਅੰਤ ਕਾਲ ਏਕ ਘਰੀ ਨਿਗ੍ਰਹ ਕੈ ਸਤੀ ਹੋਇ, ਧੰਨਜ ਧੰਨਜ ਕਹਿਤ ਹੈ ਸਕਲ ਸੰਸਾਰ ਜੀ।
ਅੰਤ ਕਾਲ ਏਕ ਘਰੀ ਨਿਗ੍ਰਹ ਕੈ ਜੋਧਾ ਜੂਝੈ, ਇਤ ਉਤ ਜਤ ਕਤ ਹੋਤ ਜੈ ਜੈਕਾਰ ਜੀ।
ਅੰਤ ਕਾਲ ਏਕ ਘਰੀ ਨਿਗ੍ਰਹ ਕੈ ਚੋਰ ਮਰੈ, ਫਾਸੀ ਕੈ ਸੂਰੀ ਚਢਾਏ ਜਗ ਮੈਂ ਧਿਕਾਰ ਜੀ।
ਤੈਸੇ ਦੁਰਮਤਿ ਗੁਰਮਤਿ ਕੈ ਅਸਾਧ ਸਾਧ, ਸੰਗਤਿ ਸੁਭਾਵ ਗਤਿ ਮਾਨਸ ਔਤਾਰ ਜੀ।

*(ਭਾਈ ਗੁਰਦਾਸ ਜੀ, ਕਬਿੱਤ ੭੦)*

## ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ॥

ਕਬੀਰ ਜੀ ਆਖਦੇ ਹਨ- ਹੇ ਪਿਆਰਿਓ! ਜਾ ਕਉ= ਜਿਸ ਅਕਾਲ ਪੁਰਖ ਨੂੰ ਤੀਰਥਾਂ 'ਤੇ ਖੋਜਦੇ ਫਿਰਦੇ ਸੀ, ਉਸ ਨੂੰ ਹੁਣ ਸਤਸੰਗ ਦੁਆਰਾ ਅਸੀਂ ਰਿਦੇ ਰੂਪ ਠਉਰੁ= ਥਾਂ 'ਚੋਂ ਪਾ ਲੀਤਾ ਹੈ।

## ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥ ੮੭॥

'ਮੈਂ' 'ਤੂੰ' ਦੀ ਤਰਫੋਂ ਫਿਰਿ ਕੈ= ਹਟ ਕੇ ਸੋਈ= ਉਸ ਅਕਾਲ ਪੁਰਖ ਦਾ ਸਰੂਪ ਭਇਆ= ਹੋ ਗਿਆ

ਹਾਂ, ਜਾ ਕਉ= ਜਿਸ ਨੂੰ ਅਸੀਂ ਅਉਰ= ਹੋਰ ਹੀ ਭਾਵ ਆਪਣੇ ਤੋਂ ਵੱਖਰਾ ਕਹਿੰਦੇ ਸਾਂ॥੮੭॥

**ਉਥਾਨਕਾ-** ਇਸ ਸਲੋਕ ਵਿਚ ਕੇਲੇ ਤੇ ਬੇਰੀ ਦੇ ਦਰੱਖਤ ਦਾ ਦ੍ਰਿਸ਼ਟਾਂਤ ਦੇ ਕੇ ਕੁਸੰਗਤ ਦੇ ਤਿਆਗਣ ਦਾ ਉਪਦੇਸ਼ ਦੇਂਦੇ ਹਨ-

## ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥

ਕਬੀਰ ਜੀ ਆਖਦੇ ਹਨ- ਕੁਸੰਗਤ ਦੀ ਮਾਰੀ ਹੋਈ ਸਾਰੀ ਸ੍ਰਿਸ਼ਟੀ ਮਰ ਰਹੀ ਹੈ, ਜਿਵੇਂ ਕੇਲੇ ਦੇ ਪਾਸ ਬੇਰੀ ਹੁੰਦੀ ਹੈ। ਉਸ ਦਾ ਦ੍ਰਿਸ਼ਟਾਂਤ ਸੁਣੋ-

## ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥ ੮੮॥

ਉਹ ਕੇਲੇ ਦੇ ਪੱਤੇ ਤਾਂ ਉਸ ਨੂੰ ਹਵਾ ਝੁਲਾਉਂਦੇ ਹਨ ਪਰ ਉਹ ਬੇਰੀ ਉਸ ਦੇ ਉਪਕਾਰ ਨੂੰ ਨਾ ਸਮਝਦੀ ਹੋਈ ਉਸ ਨੂੰ ਚੀਰ ਸੁਟਦੀ ਹੈ। ਤੈਸੇ ਬੇਰੀ ਵਾਂਗ ਦੁਸ਼ਟ ਪੁਰਸ਼ ਹਨ ਤੇ ਕੇਲੇ ਸਮਾਨ ਗੁਰਮੁਖ ਹਨ। ਗੁਰਮੁਖ ਤਾਂ ਸੁਖ ਦੇਂਦੇ ਹਨ ਪਰ ਬੇਰੀ ਵਾਂਗ ਦੁਸ਼ਟ ਪੁਰਸ਼ ਕੋਮਲ ਚਿਤ ਵਾਲੇ ਜਗਿਆਸੂ ਨੂੰ ਸੇਵਾ ਕਰਦਿਆਂ ਵੇਖ ਕੇ ਕਹਿੰਦੇ ਹਨ ਕਿ ਇਸ ਨੇ ਜ਼ਰੂਰ ਕੋਈ ਗੁਨਾਹ ਕੀਤਾ ਹੈ, ਜਿਸ ਕਰ ਕੇ ਹੁਣ ਸੇਵਾ ਕਰਦਾ ਫਿਰਦਾ ਹੈ। ਏਸੁ ਤਰ੍ਹਾਂ ਦੀਆਂ ਕੁਤਰਕਾਂ ਰੂਪੀ ਕੰਡੇ ਮਾਰ ਕੇ ਉਸ ਦੇ ਕੋਮਲ ਚਿਤ ਨੂੰ ਚੀਰ ਦੇਂਦੇ ਹਨ। ਇਸ ਤੇ ਜਿਤਨਾ ਚਾਰਾ ਲੱਗੇ ਜੀਵ ਨੂੰ ਚਾਹੀਦਾ ਹੈ ਦੁਸ਼ਟਾਂ* ਦੇ ਸੰਗ ਨੂੰ ਨਹੇਰਿ= ਨਾ ਦੇਖਣਾ ਕਰੇ॥ ੮੮॥

**ਉਥਾਨਕਾ-** ਕੋਈ ਪਖੰਡੀ ਪੁਰਸ਼ ਗੁਰੂ ਬਣ ਕੇ ਉਪਦੇਸ਼ ਦੇ ਕੇ ਲੋਕਾਂ ਨੂੰ ਆਪਣੇ ਚੇਲੇ ਬਣਾ ਰਿਹਾ ਸੀ, ਉਸ ਨੂੰ ਇਸ ਸਲੋਕ ਦੁਆਰਾ ਸਮਝਾਉਂਦੇ ਹਨ-

## ਕਬੀਰ ਭਾਰ ਪਰਾਈ ਸਿਰਿ ਚਰੈ ਚਲਿਓ ਚਾਹੈ ਬਾਟ॥

ਕਬੀਰ ਜੀ ਆਖਦੇ ਹਨ- ਜਿਵੇਂ ਕਿਸੇ ਅੰਨ੍ਹੇ ਪੁਰਸ਼ ਪਾਸ ਆਪਣਾ ਵੀ ਬੋਝ ਹੈ ਅਤੇ ਪਰਾਈ= ਦੂਜੇ ਦਾ ਭਾਰ ਵੀ ਆਪਣੇ ਸਿਰ ਉਤੇ ਚਰੈ= ਚੁਕਿਆ ਹੋਇਆ ਹੈ, ਫਿਰ ਬਾਟ= ਰਸਤੇ ਵਿਚ ਚਲਣਾ ਚਾਹੁੰਦਾ ਹੈ।

## ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ॥ ੮੯॥

ਆਪਣੇ ਭਾਰ ਤੋਂ ਤਾਂ ਡਰਦਾ ਨਹੀਂ ਹੈ ਪਰ ਅੱਗੋਂ ਬੜੇ ਬੜੇ ਅਉਘਟ= ਕਠਿਨ ਘਾਟ= ਪਰਬਤ ਹਨ, ਉਹਨਾਂ ਨੂੰ ਕਿਵੇਂ ਲੰਘੇਗਾ, ਭਾਵ ਨਹੀਂ ਲੰਘ ਸਕਦਾ। ਇਸੇ ਤਰ੍ਹਾਂ ਪੁੰਨਾਂ ਰੂਪ ਅੱਖਾਂ ਤੋਂ ਰਹਿਤ ਹੋਣ ਕਰ ਕੇ ਤੂੰ ਅੰਧਾ ਹੈਂ ਤੇ ਸਿਰ ਉਪਰ ਤੂੰ ਆਪਣਾ ਵੀ ਪਾਪਾਂ ਰੂਪ ਭਾਰ ਲੱਦਿਆ ਹੋਇਆ ਹੈ ਅਤੇ ਹੁਣ ਤੂੰ ਚੇਲੇ ਬਣਾ ਕੇ ਦੂਜਿਆਂ ਦੇ ਭਾਰ ਨੂੰ ਵੀ ਆਪਣੇ ਸਿਰ 'ਤੇ ਚੁੱਕ ਰਿਹਾ ਹੈਂ ਜਦ ਅੰਤ ਨੂੰ ਪ੍ਰਾਣਾਂ ਦੇ ਵਿਜੋਗ ਨਾਲ ਜਮ

---

*ਰਾਮ ਸਿੰਘ ਕਵੀ ਨੇ ਜਿਵੇਂ ਲਿਖਿਆ ਹੈ-

*ਅਹਿ ਕਾਟੈ ਕਾਟੇ ਭਲੋ, ਵਿਛੂਆ ਨਿਸੰਗ ਕਾਟੈ, ਅਗਨੀ ਜਲਾਇ ਤਉ ਨਿਸੰਗ ਜਲ ਜਾਈਏ।*
*ਸਿੰਘ ਪੇਟ ਫਾੜ ਕੇ ਅਘਾਇ ਨਿਜ ਪੇਟ ਭਰੇ, ਜਲ ਮਾਹਿ ਡੂਬਤ ਨ ਦੇਰ ਕੋ ਲਗਾਈਏ।*
*ਗਿਰ ਤਰ ਗਿਰ ਮਰ ਬਾਰਨ ਕੇ ਝੁੰਡ ਪਰ, ਸੰਖੀਆ ਬਦਨ ਧਰ ਮਰ ਭਲੋ ਜਾਈਏ।*
*ਦਸਰਥ ਸੁਤ ਪਤਿ ਮ੍ਰਿਗਨੇ ਕਹਿਤ ਕਵੀ, ਖੋਟਨ ਕੀ ਸੰਗਤ ਨ ਸੁਪਨੈ ਹੀ ਮਹਿ ਪਾਈਏ।*
*ਤਥਾ-ਸਿੰਘਨ ਕੇ ਬਨ ਮੇਂ ਬਸੀਏ, ਧਸੀਏ ਜਲ ਮਹਿ, ਬਿਛੂਆ ਗਹਿ ਲੀਜੈ।*
*ਗਿਰ ਤੋਂ ਗਿਰੀਏ, ਅੱਗ ਮਹਿ ਜਰੀਏ, ਸਾਂਪ ਕੇ ਮੁਖ ਮੈ ਆਂਗੁਲ ਦੀਜੈ।*
*ਕੰਨੇ ਖਜੂਰਾ ਪ੍ਰਵੇਸ ਕਰੈ ਆਰੀ ਕੇ ਸਾਥ ਨਿਜ ਤਨ ਚਰੀਜੈ।*
*ਏਤੇ ਸੰਕਟ ਸੀਸ ਸਹੋ, ਪਰ ਮੂਰਖ ਮਿਤ੍ਰ ਕੋ ਸੰਗ ਨ ਕੀਜੈ।*

ਰਸਤੇ ਵਿਚ ਚਲੇਂਗਾ ਉਸ ਵੇਲੇ ਅੱਗੇ ਬੜੇ ਬੜੇ ਕਠਿਨ ਦੁਖਦਾਈ ਘਾਟ ਆਉਣਗੇ। ਇਕ ਲੱਖ ਜੋਜਨ ਜਮ ਰਸਤੇ ਦੀ ਲੰਬਾਈ ਦਸੀਦੀ ਹੈ, ਕਈ ੮੬ ਹਜ਼ਾਰ ਜੋਜਨ ਦਸਦੇ ਹਨ। ਤੂੰ ਆਪਣੇ ਮਨ ਵਿਚ ਵਿਚਾਰ ਕਿ ਉਹਨਾਂ ਤੋਂ ਕਿਵੇਂ ਲੰਘੇਂਗਾ ?॥੮੯॥

**ਉਥਾਨਕਾ-** ਇਕ ਦਿਨ ਭਗਤ ਕਬੀਰ ਜੀ ਪ੍ਰੇਮ ਵਿਚ ਮਸਤ ਹੋਏ ਹੋਏ ਸੰਸਾਰ ਵਲੋਂ ਹਟ ਕੇ ਕੋਈ ਵਿਚਾਰ ਕਰ ਰਹੇ ਸਨ ਤਾਂ ਕਿਸੇ ਨੇ ਆ ਕੇ ਪੁੱਛਿਆ ਮਹਾਰਾਜ! ਅੱਜ ਕਿਸ ਵਿਚਾਰ ਵਿਚ ਬੈਠੇ ਹੋ? ਤਾਂ ਉੱਤਰ ਦਿੱਤਾ-

## ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ॥

ਕਬੀਰ ਜੀ ਆਖਦੇ ਹਨ- ਹੇ ਭਾਈ! ਜਿਵੇਂ ਬਨ= ਜੰਗਲ ਦੀ ਇਕ ਵਾਰੀ ਦਾਧੀ= ਸੜੀ ਹੋਈ ਲਾਕਰੀ= ਲੱਕੜ ਠਾਢੀ= ਖਲੋਤੀ ਹੋਈ ਪੁਕਾਰਾਂ ਕਰਦੀ ਹੈ ਕਿ-

## ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ॥੯੦॥

ਇਕ ਵੇਰ ਮੈਂ ਸੜ ਕੇ ਕੋਇਲੇ ਤਾਂ ਹੋ ਗਈ ਹਾਂ ਪਰੰਤੂ ਹੁਣ ਮੈਂ ਲੁਹਾਰ ਦੇ ਵਸ ਵਿਚ ਮਤਿ ਪਰਉ= ਨਾ ਪਵਾਂ ਜੋ ਫੇਰ ਦੂਜੀ ਵਾਰ ਮੈਨੂੰ ਜਾਰੈ= ਸਾੜਨਾ ਕਰੇ॥੯੦॥

ਕਬੀਰ ਜੀ ਆਖਦੇ ਹਨ- ਇਸੇ ਤਰ੍ਹਾਂ ਸੰਸਾਰ ਰੂਪ ਜੰਗਲ ਦੀ ਕਾਮ ਆਦਿਕ ਵਾ ਤ੍ਰਿਸ਼ਨਾ ਰੂਪ ਅੱਗ ਦੀ ਸੜੀ ਹੋਈ ਜੀਵ ਰੂਪ ਲੱਕੜੀ ਖੜੀ ਹੋਈ ਪੁਕਾਰਾਂ ਕਰਦੀ ਹੈ। ਮਤਾਂ ਮੈਂ ਜਮ ਰੂਪ ਲੁਹਾਰ ਦੇ ਵਸ ਵਿਚ ਪੈ ਜਾਵਾਂ, ਜੋ ਫਿਰ ਦੂਜੀ ਵਾਰ ਨਰਕ ਰੂਪ ਅਗਨੀ ਵਿਚ, ਵਾ- ਮਾਤਾ ਦੇ ਪੇਟ ਵਿਚ ਸਾੜਨਾ ਕਰੇ॥ ੯੦॥

ਹੁਣ ਕਾਲ ਦੀ ਗਤੀ ਅਗਾਧ ਕਥਨ ਕਰਦੇ ਹਨ-

ਜਿਸ ਤਰ੍ਹਾਂ ਕਲਗੀਧਰ ਦਸਮੇਸ਼ ਪਿਤਾ ਜੀ ਨੇ ਅਨੰਦਪੁਰ ਸਾਹਿਬ ਤੇ ਊਨੇ ਸਾਹਿਬ ਦੇ ਵਿਚਕਾਰ ਸਤਿਲੁਜ ਦਰਿਆ ਦੇ ਕਿਨਾਰੇ, ਜੋ ਗੁਰਦੁਆਰਾ ਬਿਭੌਰ ਸਾਹਿਬ ਹੈ ਉਥੇ ਬੈਠ ਕੇ ਕਾਲ ਦਾ ਕੌਤਕ ਵੇਖ ਕੇ ਇਹ ਪੰਗਤੀ ਉਚਾਰੀ -

ਜਲ ਕਹਾਂ ਥਲ ਕਹਾਂ ਗਗਨ ਕੇ ਗਉਨ ਕਹਾਂ
ਕਾਲ ਕੇ ਬਨਾਇ ਸਬੈ ਕਾਲ ਹੀ ਚਬਾਇ ਹੈਂ॥੧੮॥੮੮॥*

*(ਅਕਾਲ ਉਸਤਤ)*

## ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ॥

**(ਪਹਿਲਾ ਅਰਥ)** ਕਬੀਰ ਜੀ ਆਖਦੇ ਹਨ- ਇਕ ਹਰਨੀ ਦੇ ਮਰਨੇ ਤੇ ਦੁਇ ਮੂਏ= ਦੂਸਰਾ ਨਾਲ ਬੱਚਾ ਵੀ ਮਰ ਗਿਆ। ਇਹਨਾਂ ਦੋਹਾਂ ਦੇ ਮਰਨ ਤੇ ਦੋ ਹੋਰ ਮਰ ਗਏ ਸੱਪ ਅਤੇ ਸ਼ਿਕਾਰੀ ਸਾਰੇ ਚਾਰ ਹੋ ਗਏ।

## ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ॥੯੧॥

ਇਹਨਾਂ ਚਹੁੰਆਂ ਦੇ ਮਰਨ ਤੇ ਦੋ ਹੋਰ ਮਰ ਗਏ; ਸ਼ਿਕਾਰੀ ਦੇ ਘਰ ਵਾਲੀ ਤੇ ਘਰ ਵਾਲੀ ਦੇ ਨਾਲ ਹੀ ਉਹਦਾ ਬੱਚਾ ਮਰ ਗਿਆ ਕਿਉਂਕਿ ਇਹ ਵੀ ਗਰਭਵਤੀ ਸੀ, ਸਾਰੇ ਛੇ ਮਰ ਗਏ। ਇਹਨਾਂ ਛੇਆਂ ਵਿਚੋਂ ਚਾਰ ਤਾਂ ਪੁਰਸ਼ ਹਨ ਤੇ ਦੋ ਔਰਤਾਂ।

---

**ਊਨੇ ਸਾਹਿਬ ਦਾ ਇਹ ਬਿਭੌਰ ਪਿੰਡ ਹੈ ਕਲਗੀਧਰ ਜੀ ਇਥੇ ਕਾਫੀ ਸਮਾਂ ਠਹਿਰੇ ਹਨ, ਕਈ ਆਖਦੇ ਹਨ- ਮਹਾਰਾਜ ਜੀ ਨੇ ਚੌਪਈ ਏਥੇ ਹੀ ਉਚਾਰੀ ਹੈ। ਗੁਰਦੁਆਰੇ ਦੇ ਨਾਉਂ ੧੭ ਘੁਮਾਓਂ ਜ਼ਮੀਨ ਹੈ।*

(੧) ਹਰਨੀ ਦਾ ਬੱਚਾ। (੨) ਸ਼ਿਕਾਰੀ।

(੩) ਸੱਪ। (੪) ਸ਼ਿਕਾਰਨ ਦੇ ਪੇਟ ਦਾ ਬੱਚਾ।

ਇਹ ਚਾਰੇ ਪੁਰਸ਼ ਹਨ, ਸ਼ਿਕਾਰੀ ਦੀ ਘਰ ਵਾਲੀ ਤੇ ਹਰਨੀ ਇਹ ਦੋ ਔਰਤਾਂ ਹਨ।

ਇਸ ਦੀ ਸਾਖੀ ਇਸ ਤਰ੍ਹਾਂ ਹੈ ਕਿ ਜਿਸ ਵੇਲੇ ਸ਼ਿਕਾਰੀ ਆਪਣੇ ਘਰ ਵਿਚੋਂ ਨਿਕਲ ਕੇ ਬਾਹਰ ਸ਼ਿਕਾਰ ਖੇਡਣ ਗਿਆ ਤਾਂ ਅੱਗੋਂ ਹੀ ਇਕੰ ਗਰਭ ਵਾਲੀ ਹਰਨੀ ਮਿਲ ਗਈ। ਤਿਸ ਵੇਲੇ ਸ਼ਿਕਾਰੀ ਨੇ ਖਿਚ ਕੇ ਨਿਸ਼ਾਨਾ ਚਲਾਇਆ, ਉਸੀ ਵੇਲੇ ਹਰਨੀ ਮਰ ਗਈ ਤੇ ਨਾਲ ਹੀ ਉਸ ਦਾ ਬੱਚਾ ਮਰ ਗਿਆ। ਇਤਨੇ ਨੂੰ ਜਿਥੇ ਸ਼ਿਕਾਰੀ ਖਲੋਤਾ ਸੀ, ਉਸ ਜਗ੍ਹਾ ਸੱਪ ਦੀ ਖੁੱਡ ਸੀ, ਸੱਪ ਨੇ ਖੁੱਡ ਵਿਚੋਂ ਨਿਕਲ ਕੇ ਸ਼ਿਕਾਰੀ ਨੂੰ ਐਸਾ ਡੰਗ ਮਾਰਿਆ ਜੋ ਸ਼ਿਕਾਰੀ ਤਾਂ ਹਿੱਲਣ ਜੋਗਾ ਹੀ ਨਾ ਰਿਹਾ। ਸੱਪ ਦੀ ਵਿਹੁ ਨਾਲ ਸ਼ਿਕਾਰੀ ਮਰ ਗਿਆ ਤੇ ਸ਼ਿਕਾਰੀ ਦੀ ਵਿਹੁ ਨਾਲ ਸੱਪ ਮਰ ਗਿਆ।

ਜਦ ਕੁਝ ਚਿਰ ਤੋਂ ਮਗਰੋਂ ਸ਼ਿਕਾਰੀ ਦੀ ਔਰਤ ਰੋਟੀ ਲੈ ਕੇ ਆਈ ਤਾਂ ਉਸ ਨੇ ਆਪਣਾ ਪਤੀ ਮਰਿਆ ਵੇਖ ਕੇ ਟੱਕਰਾਂ ਮਾਰ-ਮਾਰ ਕੇ ਉਹ ਵੀ ਮਰ ਗਈ। ਇਹ ਵੀ ਗਰਭਵਤੀ ਸੀ ਭਾਵ ਇਸ ਦੇ ਪੇਟ ਵਿਚ ਲੜਕਾ ਸੀ, ਔਰਤ ਦੇ ਮਰਨ ਨਾਲ ਉਹ ਬੱਚਾ ਵੀ ਨਾਲ ਹੀ ਮਰ ਗਿਆ। ਗੁਰੂ ਕਲਗੀਧਰ ਜੀ ਫੁਰਮਾਉਂਦੇ ਹਨ ਕਿ ਇਸ ਕਾਲ ਨੇ ਤਾਂ ਵੱਡਿਆਂ ਵੱਡਿਆਂ ਨੂੰ ਨਹੀਂ ਛੱਡਿਆ :

ਕਟੀ ਮੇਟ ਡਾਰੇ ਉਸਾਰੇ ਬਨਾਏ॥ ਉਪਾਰੇ ਗੜੇ ਫੇਰ ਮੇਟੇ ਉਪਾਏ॥
ਕ੍ਰਿਆ ਕਾਲ ਜੂ ਕੀ ਕਿਨੂ ਨ ਪਛਾਨੀ॥ ਘਨਿਯੋ ਪੈ ਬਿਹੈ ਹੈ, ਘਨਿਯੋ ਪੈ ਬਿਹਾਨੀ॥ ੨੬॥
ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ॥ ਕਿਤੇ ਰਾਮ ਸੇ ਮੇਟਿ ਡਾਰੇ ਉਪਾਏ॥
ਮਹਾਂਦੀਨ ਕੇਤੇ ਪ੍ਰਿਥੀ ਮਾਝ ਹੂਏ॥ ਸਮੈ ਆਪਨੀ ਆਪਨੀ ਅੰਤਿ ਮੂਏ॥ ੨੭॥
ਜਿਤੇ ਅਉਲੀਆ ਅੰਬੀਆ ਹੋਇ ਬੀਤੇ॥ ਤਿਤਿਯੋ ਕਾਲ ਜੀਤਾ ਨ ਤੇ ਕਾਲ ਜੀਤੇ॥
ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨ ਆਏ॥ ਤਿਤਿਯੋ ਕਾਲ ਖਾਪਿਓ ਨ ਤੇ ਕਾਲ ਘਾਏ॥ ੨੮॥
ਜਿਤੇ ਇੰਦ੍ਰ ਸੇ ਚੰਦ੍ਰ ਸੇ ਹੋਤ ਆਏ॥ ਤਿਤਿਯੋ ਕਾਲ ਖਾਪਾ ਨ ਤੇ ਕਾਲ ਘਾਏ॥
ਜਿਤੇ ਅਉਲੀਆ ਅੰਬੀਆ ਗਉਸ ਹ੍ਵੈ ਹੈਂ॥ ਸਭੈ ਕਾਲ ਕੇ ਅੰਤ ਦਾੜ੍ਹਾ ਤਲੈ ਹੈਂ॥ ੨੯॥
ਜਿਤੇ ਮਾਨਧਾਤਾਦਿ ਰਾਜਾ ਸੁਹਾਏ॥ ਸਭੈ ਬਾਂਧ ਕੈ ਕਾਲ ਜੇਲੈ ਚਲਾਏ॥ ੩੦॥*

*(ਦਸਮ ਗ੍ਰੰਥ ਬਚਿੱਤ੍ਰ ਨਾਟਕ)*

ਦੂਜਾ ਅਰਥ- **ਕਬੀਰ ਏਕ ਮਰੰਤੇ ਦੁਇ ਮੂਏ**

ਇਕ ਇਸ ਲੋਕ ਦੇ ਪਦਾਰਥਾਂ ਦਾ ਸੰਕਲਪ ਮਰਨ ਨਾਲ ਦੂਜੇ ਪਤਾਲ ਲੋਕ ਦੇ ਪਦਾਰਥਾਂ ਦਾ ਸੰਕਲਪ ਮਰ ਗਿਆ।

**ਦੋਇ ਮਰੰਤਹ ਚਾਰਿ॥**

ਇਨ੍ਹਾਂ ਦੋਹਾਂ ਦੇ ਮਰਨ ਨਾਲ ਦੋ ਹੋਰ ਮਰ ਗਏ, ਸਵਰਗ ਲੋਕ ਦੇ ਪਦਾਰਥਾਂ ਦਾ ਸੰਕਲਪ ਤੇ ਬ੍ਰਹਮ

---

**ਯਥਾ-ਕਬਿੱਤ॥**

**ਮਨੂ ਮਾਨਧਾਤਾ ਤੇ ਦਿਲੀਪ ਪ੍ਰਿਥੁ ਰਘੂ ਅੱਜ, ਦਸ੍ਰਥ ਸੁਤ ਰਾਮ ਰਾਵਨ ਦੇਹ ਦਲੀ ਹੈ।*
*ਮਾਰਕੰਡੇ ਲੋਮਸ ਅਗਸਤ ਦੁਰਬਾਸ਼ਾ ਰਿਖ, ਕੌਸ਼ਕ ਵਸ਼ਿਸ਼ਟ ਬਜਾਸ ਕਥਾ ਜਾ ਕੀ ਚਲੀ ਹੈ।*
*ਜੀਵਨ ਮ੍ਰਿਗੰਦੇ ਜੋਗੀ ਜਨਕ ਜਗ ਜਾਨਤ ਹੈ, ਗੋਰਖ ਕੇ ਮੁੰਡੇ ਮਰ ਦੇਹ ਖਾਕ ਮੈ ਰਲੀ ਹੈ।*
*ਕਾਲ ਮਹਾਂਬਲੀ ਹਲਚਲੀ ਮੇਲੀ ਗਲੀ ਗਲੀ, ਹਾਰੇ ਛਲੀ ਬਲੀ ਦਾਲ ਕਾਹੂ ਕੀ ਨ ਗਲੀ ਹੈ।*

ਲੋਕ ਦੇ ਪਦਾਰਥਾਂ ਦਾ ਸੰਕਲਪ ਸਾਰੇ ਚਾਰ ਹੋ ਗਏ।

**ਚਾਰਿ ਮਰੰਤਹ ਛਹ ਮੂਏ**

ਇਹਨਾਂ ਚਹੁੰਆਂ ਦੇ ਮਰਨ ਨਾਲ ਦੋ ਹੋਰ ਮਰ ਗਏ, ਉਸਤਤੀ ਨਿੰਦਿਆਂ ਸਾਰੇ ਛੇ ਮਰ ਗਏ ਜਿਨ੍ਹਾਂ ਵਿਚੋਂ

**ਚਾਰਿ ਪੁਰਖ ਦੁਇ ਨਾਰਿ॥ ੯੧॥**

ਚਾਰੇ ਲੋਕਾਂ ਦੇ ਸੰਕਲਪ ਰੂਪ ਚਾਰ ਪੁਰਸ਼ ਹਨ ਤੇ ਉਸਤਤੀ ਨਿੰਦਿਆ ਰੂਪ ਦੋ ਨਾਰੀਆ ਹਨ।

ਤੀਜਾ ਅਰਥ- **ਕਬੀਰ ਏਕ ਮਰੰਤੇ ਦੁਇ ਮੂਏ**

ਕਬੀਰ ਜੀ ਕਥਨ ਕਰਦੇ ਹਨ- ਇਕ ਰਾਗ ਦੇ ਮਰਨ ਨਾਲ ਦੂਜਾ ਦ੍ਵੈਸ਼ ਮਰ ਗਿਆ।

**ਦੋਇ ਮਰੰਤਹ ਚਾਰਿ॥**

ਇਹਨਾਂ ਦੋਹਾਂ ਦੇ ਮਰਨ ਨਾਲ ਦੋ ਹੋਰ ਮਰ ਗਏ ਆਸਾ ਤ੍ਰਿਸ਼ਨਾ ਸਾਰੇ ਛੇ ਮਰ ਗਏ। ਜਿਹਨਾਂ ਵਿਚੋਂ

**ਚਾਰਿ ਪੁਰਖ ਦੁਇ ਨਾਰਿ॥ ੯੧॥**

ਰਾਗ, ਦ੍ਵੈਸ਼, ਸੁਖ, ਦੁੱਖ ਇਹ ਚਾਰ ਪੁਰਸ਼ ਹਨ, ਆਸਾ ਤੇ ਤ੍ਰਿਸ਼ਨਾ ਇਹ ਦੋ ਨਾਰੀਆਂ ਹਨ॥੯੧॥

ਇਥੋਂ ਤਕ ਪਹਿਲੇ ਦ੍ਰਿਸ਼ਟਾਂਤ ਅਨੁਸਾਰ ਦੋਵੇਂ ਅਰਥ ਦਾ ਦ੍ਰਿਸ਼ਟਾਂਤ ਦੇ ਰੂਪ ਵਿਚ ਕਥਨ ਕੀਤੇ ਹਨ। ਹੁਣ ਚੌਥਾ ਅਰਥ ਵਿਲੱਖਣ ਹੈ-

**ਕਬੀਰ ਏਕ ਮਰੰਤੇ ਦੁਇ ਮੂਏ**

ਇਕ ਅਗਜਾਨ ਵਸ਼ਿਸ਼ਟ ਹੰਕਾਰ ਦੇ ਮਰਨ ਤੇ ਦੋ ਰਾਗ ਦ੍ਵੈਸ਼ ਮਰ ਗਏ।

**ਦੋਇ ਮਰੰਤਹ ਚਾਰਿ॥**

ਇਹਨਾਂ ਦੋਹਾਂ ਦੇ ਮਰਨ ਨਾਲ ਚਾਰ ਹੋਰ ਮਰ ਗਏ ਕਾਮ ਕ੍ਰੋਧ ਲੋਭ ਮੋਹ।

**ਚਾਰਿ ਮਰੰਤਹ ਛਹ ਮੂਏ**

ਇਹਨਾਂ ਚਹੁੰਆਂ ਦੇ ਮਰਨ ਨਾਲ ਛੇ ਹੋਰ ਮਰ ਗਏ ਪੰਜ ਗਿਆਨ ਇੰਦ੍ਰੀਏ, ਇਕ ਮਨ।

**ਚਾਰਿ ਪੁਰਖ ਦੁਇ ਨਾਰਿ॥**

ਚਾਰ ਪੁਰਖ ਹੋਰ ਮਰ ਗਏ-ਹਰਖ, ਸੋਕ, ਜੰਮਣਾ, ਮਰਨਾ ਤੇ ਦੋ ਨਾਰੀਆਂ ਮਰ ਗਈਆਂ-ਭੁੱਖ ਪਿਆਸ॥੯੧॥

ਪੰਜਵਾਂ ਅਰਥ- **ਕਬੀਰ ਏਕ ਮਰੰਤੇ**

ਕਬੀਰ ਜੀ ਕਥਨ ਕਰਦੇ ਹਨ- ਬ੍ਰਹਮ ਗਿਆਨ ਦੇ ਪ੍ਰਾਪਤ ਹੋਣ ਨਾਲ ਇਕ ਅਵਿਦਿਆ ਮਰ ਗਈ।

**ਦੁਇ ਮੂਏ**

ਫੇਰ-ਦੋ ਹੋਰ ਮਰ ਗਈਆਂ ਸੰਸੇ ਭ੍ਰਾਂਤੀ ਤੇ ਵਿਪਰਜੇ ਭ੍ਰਾਂਤੀ।

**ਦੋਇ ਮਰੰਤਹ ਚਾਰਿ॥**

ਇਹਨਾਂ ਦੋ ਭ੍ਰਾਂਤੀਆਂ ਦੇ ਮਰਨ ਨਾਲ ਚਾਰ ਹੋਰ ਮਰ ਗਏ, ਭਲੇ ਬੁਰੇ ਦਾ ਅਧਿਆਸ ਤੇ ਭਲੇ ਬੁਰੇ ਅਧਿਆਸ ਦਾ ਕਾਰਜ ਰਾਗ ਦ੍ਵੈਸ਼।

**ਚਾਰਿ ਮਰੰਤਹ ਛਹ ਮੂਏ**

ਇਹਨਾਂ ਚਹੁੰ ਦੇ ਮਰਨ ਨਾਲ ਛੇ ਹੋਰ ਮਰ ਗਏ ਰਾਜਸੀ, ਸਾਂਤਕੀ ਤੇ ਤਾਮਸੀ ਕਰਮ ਅਤੇ ਇਹਨਾਂ ਤਿੰਨ

ਪ੍ਰਕਾਰ ਦੇ ਕਰਮਾਂ ਦੇ ਕਰਨ ਵਾਲੇ ਤਿੰਨ ਹੀ ਪ੍ਰਕਾਰ ਦੇ ਪੁਰਸ਼ ਦੇਵਤਾ, ਦੈਂਤ, ਮਨੁੱਖ ਵਾ ਉੱਤਮ ਮਧਿਮ, ਕਨਿਸ਼ਟ ਇਹ ਛੇ ਮਰ ਗਏ।

*ਚਾਰਿ ਪੁਰਖ ਦੁਇ ਨਾਰਿ॥ ੯੧॥*

ਇਹਨਾਂ ਵਿਚੋਂ ਚਾਰ ਪੁਰਸ਼ ਹਨ-

੧. ਭਲਾ ਬੁਰਾ ਅਧਿਆਸ।

੨. ਭਲੇ ਬੁਰੇ ਅਧਿਆਸ ਦਾ ਕਾਰਜ ਰਾਗ ਦ੍ਵੈਸ਼।

੩. ਤਿੰਨ ਪ੍ਰਕਾਰ ਦੇ ਕਰਮ। (ਪਰ ਗਿਣਤੀ ਕੇਵਲ ਕਰਮ ਦੀ ਹੈ)

੪. ਤਿੰਨ ਪ੍ਰਕਾਰ ਦੇ ਪੁਰਸ਼। (ਪਰ ਗਿਣਤੀ ਇਕ ਪੁਰਸ਼ ਮਾਤ੍ਰ ਦੀ ਹੈ) ਦੋ ਨਾਰੀਆਂ ਅਵਿਦਿਆ ਤੇ ਭ੍ਰਾਂਤੀ॥੯੧॥

## ਕਬੀਰ ਦੇਖਿ ਦੇਖਿ ਜਗੁ ਢੂੰਢਿਆ ਕਹੂੰ ਨ ਪਾਇਆ ਠਉਰੁ॥

ਕਬੀਰ ਜੀ ਆਖਦੇ ਹਨ- ਸਾਰੇ ਵੇਖ-ਵੇਖ ਕੇ ਸੰਸਾਰ ਵਿਚ ਢੂੰਢਿਆਂ= ਖੋਜਿਆ ਹੈ। *ਅਥਵਾ*-ਸ਼ਾਸਤ੍ਰ ਦੁਆਰਾ ਵੀ ਵੇਖਿਆ ਹੈ ਤੇ ਆਪਣੇ ਅਨੁਭਵ ਦੁਆਰਾ ਵੀ ਵੇਖਿਆ ਹੈ ਪਰ ਕਹੂੰ= ਕਿਸੀ ਅਸਥਾਨ ਤੇ ਵੀ ਭਾਵ ਸੁਰਗ ਆਦਿਕਾਂ ਤੇ ਵੀ ਕਿਸੇ ਨੇ ਰਹਿਣਾ ਨਹੀਂ ਪਾਇਆ।

## ਜਿਨਿ ਹਰਿ ਕਾ ਨਾਮੁ ਨ ਚੇਤਿਓ ਕਹਾ ਭੁਲਾਨੇ ਅਉਰ॥ ੯੨॥

ਜਿਨ੍ਹਾਂ ਪੁਰਸ਼ਾਂ ਨੇ ਵਾਹਿਗੁਰੂ ਦੇ ਨਾਮ ਨੂੰ ਯਾਦ ਨਹੀਂ ਕੀਤਾ ਉਹਨਾਂ ਤੋਂ ਇਲਾਵਾ ਅਉਰ= ਹੋਰ ਕੋਈ ਕਹਾ= ਕੈਸੇ ਭੁੱਲੇ ਹੋਏ ਨਿਸਚੇ ਕਰੀਏ ਭਾਵ ਅਸਲੀਅਤ ਵਿਚ ਓਹੀ ਪੁਰਸ਼ ਭੁੱਲੇ ਹੋਏ ਹਨ ਜੋ ਵਾਹਿਗੁਰੂ ਨੂੰ ਯਾਦ ਨਹੀਂ ਕਰਦੇ *ਅਥਵਾ*- ਉਹ ਹੋਰਨਾਂ ਕਰਮਾਂ ਵਿਚ ਕਿਸ ਲਈ ਭੁੱਲੇ ਹੋਏ ਹਨ? ॥੯੨॥

## ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥

ਕਬੀਰ ਜੀ ਆਖਦੇ ਹਨ- ਹੇ ਭਾਈ! ਵਾਹਿਗੁਰੂ ਦੇ ਪਿਆਰਿਆਂ ਸੰਤਾਂ ਦੀ ਸੰਗਤ ਹਮੇਸ਼ਾਂ ਕਰੀਏ ਜੋ ਅੰਤ ਤਕ ਨਾਲ ਨਿਰਬਾਹੁ= ਇੰਤਜਾਮ ਕਰਦੇ ਹਨ। ਵਾ : ਪਾਲਣਾ ਕਰਦੇ ਹਨ।

*ਯਥਾ*- ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥੧॥ *(ਸੂਹੀ ਮ: ੧, ਪੰਨਾ ੭੨੯)*

*ਤਥਾ*- ਨਹੀਂ ਦਦਸਾਰ ਪਿਤਾ ਪਿਤਾਮਾ ਪਰਪਿਤਾਮਾ, ਸਜਨ ਕੁਟੰਬ ਸੁਤ ਬਾਂਧਵ ਨ ਭ੍ਰਾਤਾ ਹੈ।
ਨਹੀਂ ਨਨਸਾਰ ਮਾਤਾ ਪਰਮਾਤਾ ਬ੍ਰਿਧਮਾਤਾ, ਮਾਮੂ ਮਾਮੀ ਮਾਸੀ ਮੌਸਾ ਬਿਬਧਿ ਬਿਖਯਾਤਾ ਹੈ।
ਨਹੀ ਸਸੁਰਾਰ ਸਾਸ ਸਸੁਰ ਸਾਰੋ ਔ ਸਾਰੀ, ਨਹੀਂ ਵਿਰਤੀਸਰ ਔ ਜਾਚਕ ਨ ਦਾਤਾ ਹੈ।
ਅਸਨ ਬਸਨ ਧਨ ਧਾਮ ਕਾਹੂੰ ਮੈਂ ਨ ਦੇਖਿਯੋ, ਜੈਸੋ ਗੁਰਸਿੱਖ ਸਾਧ ਸੰਗਤ ਕੋ ਨਾਤਾ ਹੈ।
*(ਭਾਈ ਗੁਰਦਾਸ ਜੀ, ਕਬਿੱਤ ੧੦੦)*

*ਤਥਾ*- ਸਾਹੁਰੁ ਪੀਹਰੁ ਪਖ ਤ੍ਰੈ, ਘਰੁ ਨਾਨੇਹਾਲਾ। ਸਹੁਰਾ ਸੱਸ ਵਖਾਣੀਐ, ਸਾਲੀ ਤੈ ਸਾਲਾ।
ਮਾਂ ਪਿਉ ਭੈਣਾ ਭਾਇਰਾ, ਪਰਵਾਰੁ ਦੁਰਾਲਾ। ਨਾਨੀ ਨਾਨੀ ਮਾਸੀਆ, ਮਾਮੇ ਜੰਜਾਲਾ।
ਸੁਇਨਾ ਰੁਪਾ ਸੰਜੀਐ ਹੀਰਾ ਪਰਵਾਲਾ। ਪੀਰ ਮੁਰੀਦਾਂ ਪਿਰਹੜੀ ਏਹੁ ਸਾਕੁ ਸੁਖਾਲਾ।
*(ਭਾਈ ਗੁਰਦਾਸ ਜੀ ਵਾਰ ੨੭, ਪਉੜੀ ੭)*

## ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥ ੯੩ ॥

ਜਿਤਨਾ ਵਸ ਚਲੇ ਉਤਨਾ ਹੀ ਦੁਸ਼ਟਾਂ ਦਾ ਸੰਗ ਨਾ ਕਰੀਏ ਜਾ ਤੇ= ਜਿਨ੍ਹਾਂ ਦੁਸ਼ਟਾਂ ਦੇ ਸੰਗ ਕਰ ਕੇ ਸਰੀਰ ਦਾ, ਵਾ:- ਲੋਕ ਪ੍ਰਲੋਕ ਦੇ ਸੁਖ ਦਾ ਬਿਨਾਹੁ= ਨਾਸ ਹੁੰਦਾ ਹੈ॥ ੯੩ ॥

*ਯਥਾ*-ਨਾਨਕ ਕਚੜਿਆ ਸਿਉ ਤੋੜ ਢੂੰਢ ਸਜਣ ਸੰਤ ਪਕਿਆ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥

ਸਾਕਤ ਭਾਵੇਂ ਮਿੱਤਰ ਦੀ ਬਣ ਜਾਵੇ ਤਾਂ ਭੀ ਭਰੋਸਾ ਨਾ ਕਰੇ:

ਸ਼ਤ੍ਰੁ ਹੋਇ ਕੈ ਜੋ ਕਰੈ ਮਿਤ੍ਰਾਈ ਕੀ ਬਾਤ॥
ਤਿਹ ਵਿਸ਼ਵਾਸ ਨ ਕੀਜੀਐ ਅੰਤ ਕਰੈ ਵਹੁ ਘਾਤ॥ ੯੩ ॥

**ਉਥਾਨਕਾ-** ਨਾਮਹੀਨ ਪੁਰਸ਼ਾਂ ਦੀ ਨਿਸਫਲਤਾ ਦਿਖਾਉਂਦੇ ਹਨ-

## ਕਬੀਰ ਜਗ ਮਹਿ ਚੇਤਿਓ ਜਾਨਿ ਕੈ ਜਗ ਮਹਿ ਰਹਿਓ ਸਮਾਇ॥

ਕਬੀਰ ਜੀ ਆਖਦੇ ਹਨ- ਉਸ ਵਾਹਿਗੁਰੂ ਨੂੰ ਸਭ ਦਾ ਕਰਤਾ ਜਾਣ ਕੇ ਅਸੀਂ ਜਗਤ ਵਿਚ ਚੇਤਨਾ ਕੀਤਾ ਹੈ, ਜੋ ਸਾਰੇ ਸੰਸਾਰ ਵਿਚ ਸਮਾਇ= ਮਿਲ ਰਿਹਾ ਹੈ।

ਵਾ:- ਜਿਸ ਨੇ ਜਗਤ ਵਿਚ ਪੂਰਨ ਜਾਣ ਕੇ ਪਰਮੇਸ਼ਰ ਨੂੰ ਚੇਤਿਆ ਹੈ, ਉਸ ਦਾ ਜਸ ਸਾਰੇ ਜਗਤ ਵਿਚ ਸਮਾ ਰਿਹਾ ਹੈ।

ਵਾ :- ਜਿਨ੍ਹਾਂ ਨੇ ਹਿਰਦੇ ਵਿਚ ਜਗਤ ਨੂੰ ਸਚਾ ਜਾਣ ਕੇ ਚੇਤਿਆ ਹੈ, ਭਾਵ ਸਿਮਰਨ ਕੀਤਾ ਹੈ, ਉਹ ਜਗਤ ਦੀਆਂ ਜੂਨਾਂ ਵਿਚ ਹੀ ਸਮਾ ਰਹਿੰਦਾ ਹੈ।

## ਜਿਨ ਹਰਿ ਕਾ ਨਾਮੁ ਨ ਚੇਤਿਓ ਬਾਦਹਿ ਜਨਮੇਂ ਆਇ॥ ੯੪ ॥

ਜਿਨ੍ਹਾਂ ਨੇ ਉਸ ਵਾਹਿਗੁਰੂ ਦੇ ਨਾਮ ਨੂੰ ਚੇਤਨਾ ਨਹੀਂ ਕੀਤਾ, ਉਹਨਾਂ ਦਾ ਜੰਮ ਕੇ ਸੰਸਾਰ ਵਿਚ ਆਉਣਾ ਬਾਦਹਿ= ਨਿਸਫਲ ਹੈ॥੯੪॥

*ਯਥਾ*- ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥

*(ਆਸਾ ਮਹਲਾ ੪, ਪੰਨਾ ੪੫੦)*

*ਤਥਾ*- ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ॥
ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ॥

*(ਮਾਰੂ ਮਹਲਾ ੧, ਪੰਨਾ ੧੦੧੦)*

## ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ॥

ਕਬੀਰ ਜੀ ਆਖਦੇ ਹਨ- ਹੇ ਜੀਵ! ਇਕ ਰਾਮ ਦੀ ਆਸਾ ਕਰੀਏ ਆਸਾਂ ਤੋਂ ਨਿਰਾਸ ਹੋ ਕੇ। ਵਾ :- ਸਭ ਕੰਮਾਂ ਦੇ ਅਰੰਭ ਵਿਖੇ ਇਕ ਰਾਮ ਦੀ ਆਸਾ ਕਰੀਏ ਤੇ ਹੋਰ ਕਰਮਾਂ ਦੀ ਆਸ ਤੋਂ ਨਿਰਾਸ ਹੋ ਰਹੀਏ।

## ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ॥ ੯੫ ॥

ਤੇ= ਓਹ, ਮਾਨਈ= ਪੁਰਸ਼ ਨਰਕਾਂ ਵਿਚ ਪਰਹਿ= ਪੈਣਾ ਕਰਦੇ ਹਨ।

ਵਾ- ਤੇ= ਉਹ ਪੁਰਸ਼ ਨਰਕਾਂ ਵਿਚ ਪਏ ਹੋਇ *ਮਾਨਈ= ਮੰਨਣਾ ਕਰੋ, ਜਿਹੜੇ ਹਰੀ ਨਾਮ ਜਪਣ ਵਲੋਂ ਉਦਾਸੀਨ ਹਨ।

*ਅਥਵਾ*- ਜਿਹੜੇ ਪੁਰਸ਼ ਸੰਸਾਰ ਵਲੋਂ ਉਦਾਸੀਨ ਹੋ ਕੇ ਹਰੀ ਨਾਮ ਦਾ ਚਿੰਤਨ ਕਰਦੇ ਹਨ ਤੇ ਮਾਨਈ= ਉਹ ਪੁਰਸ਼ ਨਰਕਾਂ ਤੋਂ ਪਰੇ ਰਹਿੰਦੇ ਹਨ॥ ੯੫॥

## ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ॥

ਕਬੀਰ ਜੀ ਆਖਦੇ ਹਨ- ਹੇ ਪੁਰਸ਼ਾ! ਤੂੰ ਆਪਣੇ ਸਿਖ ਸਾਖਾ= ਚੇਲੇ ਤੇ ਪੋਤਰੇ ਚੇਲੇ ਬਹੁਤ ਬਨਾਉਣਾ ਕੀਤੇ ਹਨ ਪਰੰਤੂ ਕੇਸੋ= ਵਾਹਿਗੁਰੂ ਨੂੰ ਤੂੰ ਮਿੱਤਰ ਨਹੀਂ ਕੀਤਾ ਬਣਾਇਆ।

## ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ॥ ੯੬॥

ਤੁਸੀਂ ਲੋਕ ਚਲੇ ਤਾਂ ਹਰੀ ਨੂੰ ਮਿਲਣ ਵਾਸਤੇ ਸੀ ਭਾਵ ਗ੍ਰਿਹਸਤ ਨੂੰ ਛੱਡ ਕੇ ਸਾਧੂਆਂ ਵਾਲੇ ਭੇਖ ਨੂੰ ਧਾਰ ਕੇ ਹਰੀ ਪ੍ਰਮਾਤਮਾ ਨਾਲ ਮਿਲਣ ਵਾਸਤੇ ਚਲੇ ਸੀ ਪਰ ਚੇਲਿਆਂ ਦੇ ਵਿਚ ਹੀ ਤੁਹਾਡਾ ਚਿਤ ਅਟਕਿਓ= ਰੁਕ ਗਿਆ ਹੈ॥੯੬॥

**ਉਥਾਨਕਾ**- ਹੁਣ ਇਹ ਗੱਲ ਆਖਦੇ ਹਨ ਕਿ ਵਾਹਿਗੁਰੂ ਦੀ ਸਹਾਇਤਾ ਤੋਂ ਬਿਨਾਂ ਆਪਣੇ ਜਤਨਾਂ ਨਾਲ ਕੋਈ ਕੰਮ ਸਿਰੇ ਨਹੀਂ ਚੜ੍ਹਦਾ-

## ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ॥

ਕਬੀਰ ਜੀ ਆਖਦੇ ਹਨ- ਕਰਮਾਂ ਦੇ ਕਾਰਨੁ= ਕਰਨ ਵਾਲਾ ਜੋ ਬਪੁਰਾ= ਵਿਚਾਰਾ ਜੀਵ ਹੈ, ਇਹ ਆਪਣੇ ਆਪ ਭਲਾ ਕੀ ਕੁਝ ਕਰ ਸਕਦਾ ਹੈ? ਜੇਕਰ ਰਾਮ ਇਸ ਦੀ ਸਹਾਇਤਾ ਨਾ ਕਰੇ।

## ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ॥ ੯੭॥

ਇਹ ਜੀਵ ਜਿਸ ਜਿਸ ਵਿਵਹਾਰ ਰੂਪੀ ਡਾਲੀ ਉਤੇ ਪੈਰ ਧਰਦਾ ਹੈ, ਰਾਮ ਦੀ ਸਹਾਇਤਾ ਤੋਂ ਬਿਨਾਂ ਓਹੀ ਡਾਲੀ ਪਿਛੇ ਨੂੰ ਮੁੜ-ਮੁੜ ਜਾਂਦੀ ਹੈ, ਭਾਵ ਜਿਸ ਵੀ ਕੰਮ ਨੂੰ ਸ਼ੁਰੂ ਕਰਦਾ ਹੈ, ਉਸੇ ਵਿਚ ਘਾਟਾ ਪੈ ਜਾਂਦਾ ਹੈ।

*ਯਥਾ*- ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ॥ *(ਪੰਨਾ ੩੦੭)*

*ਅਥਵਾ*- ਜਗਿਆਸੂ ਜਿਸ ਜਿਸ ਸਾਧਨਾ ਰੂਪੀ ਡਾਲੀ ਉਪਰ ਮਨ ਰੂਪੀ ਪੈਰ ਧਰਦਾ ਹੈ, ਰਾਮ ਦੀ ਕਿਰਪਾ ਬਿਨਾਂ ਓਹੀ ਡਾਲੀ ਮੁੜ ਮੁੜ ਜਾਂਦੀ ਹੈ ਭਾਵ ਸਿਮਰਨ ਤੋਂ ਬਿਨਾਂ ਸਭ ਸਾਧਨ ਨਿਸਫਲ ਚਲੇ ਜਾਂਦੇ ਹਨ॥੯੭॥

**ਉਥਾਨਕਾ**- ਕੋਈ ਪੁਰਸ਼ ਆਪ ਤਾਂ ਵਿਸ਼ੇ-ਵਿਕਾਰਾਂ ਵਿਚ ਫਸਿਆ ਹੋਇਆ ਸੀ, ਪਰ ਹੋਰਨਾਂ ਨੂੰ ਨਾਮ ਸਿਮਰਨ ਦਾ ਉਪਦੇਸ਼ ਕਰਦਾ ਸੀ, ਉਸ ਦੇ ਪ੍ਰਤੀ ਉਚਾਰਦੇ ਹਨ-

## ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥

ਕਬੀਰ ਜੀ ਆਖਦੇ ਹਨ- ਜਿਹੜੇ ਪੁਰਸ਼ ਅਵਰਹ= ਹੋਰਨਾਂ ਨੂੰ ਉਪਦੇਸ਼ ਕਰਦੇ ਹਨ ਤੇ ਆਪ ਨਹੀਂ

---

**ਮਾਨਈ=ਪੁਰਸ਼ ਇਹ ਕਾਂਸ਼ੀ ਦੀ ਬੋਲੀ ਹੈ।*

ਧਾਰਦੇ ਉਹਨਾਂ ਦੇ ਮੂੰਹ ਵਿਚ *ਫਲਗੂ ਦੀ ਮੋਟੀ ਰੇਤ ਪੈਂਦੀ ਹੈ। ਵਾ- ਲਾਹਨਤਾਂ ਰੂਪੀ ਰੇਤ ਪੈਂਦੀ ਹੈ।

## ਰਾਸਿ ਬਿਰਾਨੀ ਰਾਖਤੇ

ਉਹ ਉਪਦੇਸ਼ਕ ਬਿਰਾਨੀ= ਦੂਜਿਆਂ ਦੀ ਤਾਂ ਸਵਾਸਾਂ ਰੂਪੀ ਰਾਸਿ= ਪੂੰਜੀ ਰੱਖਦੇ ਹਨ ਭਾਵ ਨਾਮ ਜਪਵਾ ਕੇ ਸਵਾਸ ਸਫਲ ਕਰਾਉਂਦੇ ਹਨ। ਪਰ-

## ਖਾਯਾ ਘਰ ਕਾ ਖੇਤੁ ॥ ੯੮ ॥

ਵਿਸ਼ਈ ਹੋਣ ਕਰ ਕੇ ਆਪਣੇ ਘਰ ਦਾ ਸਵਾਸਾਂ ਰੂਪੀ ਖੇਤ ਕਾਮ ਆਦਿਕਾਂ ਰੂਪ ਬੈਲਾਂ ਪਾਸੋਂ ਖਵਾ ਦਿੱਤਾ।

*ਅਥਵਾ-* ਦੂਜਿਆਂ ਦੀ ਰਾਸਿ= ਮਾਇਆ ਰੱਖ ਲੈਂਦੇ ਹਨ। ਭਾਵ ਦਾਨ ਕਰਵਾ ਕੇ ਸਫਲ ਕਰਦੇ ਹਨ ਪਰ ਸੂਮ ਬਣ ਕੇ ਆਪਣੇ ਘਰ ਦਾ ਖੇਤ ਭਾਵ ਆਪਣਾ ਪ੍ਰਤੱਖ ਵਾ ਸ਼ੁਭ ਗੁਣਾਂ ਰੂਪੀ ਧਨ ਨਿਸਫਲ ਗਵਾ ਲੈਂਦੇ ਹਨ॥ ੯੮॥

## ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥

ਕਬੀਰ ਜੀ ਆਖਦੇ ਹਨ- ਸੰਤਾਂ ਦੀ ਸਤਿਸੰਗਤ ਵਿਚ ਜ਼ਰੂਰ ਰਹਿਣਾ ਕਰੋ, ਉਥੇ ਜੇਕਰ ਕਣਕ ਦੀ ਰੋਟੀ ਨਾ ਮਿਲੇ। ਤਾਂ ਜਉ= ਜਵਾਂ ਦੇ ਭੂਸੀ= ਭੌਂ (ਛਿਲਕੇ) ਦੀ ਰੋਟੀ ਖਾਣਾ ਕਰੋ ਭਾਵ ਸੰਤੋਖ ਧਾਰਨਾ ਕਰੋ ਪਰ ਸਤਿਸੰਗਤ ਨਾ ਛੱਡੋ।

*ਯਥਾ-* ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥

*(ਬਿਲਾਵਲੁ ਮਹਲਾ ੫, ਪੰਨਾ ੮੧੧)*

## ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ ॥ ੯੯ ॥

ਸਰੀਰ ਨਾਲ ਜੋ ਹੋਨਹਾਰੁ= ਭਾਵੀ ਹੋਣੀ ਹੈ ਉਹ ਤਾਂ ਹੋ ਕੇ ਹੀ ਰਹਿਣੀ ਹੈ, ਚਾਹੇ ਕਿਧਰੇ ਰਹੋ। ਇਸ ਵਾਸਤੇ ਦੁੱਖਾਂ ਤੋਂ ਨਾ ਡਰੋ। ਪ੍ਰਾਰਬਧ ਕਰਮ ਦਾ ਭੋਗ ਜਾਣ ਕੇ ਸਤਿਸੰਗ ਵਿਚ ਹੀ ਰਹੋ। ਪਰ ਦੁਸ਼ਟਾਂ ਦੇ ਨਾਲ ਨਾ ਜਾਣਾ ਕਰੋ ਭਾਵ ਸਾਕਤਾਂ ਦੀ ਸੰਗਤ ਵਿਚ ਨਾ ਜਾਉ॥੯੯॥

## ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥

ਕਬੀਰ ਜੀ ਆਖਦੇ ਹਨ- ਪੂਰਨ ਸੰਤਾਂ ਦੀ ਸੰਗਤ ਵਿਚ ਦਿਨ ਦਿਨ= ਦਿਨ-ਬ-ਦਿਨ ਭਾਵ ਹਰ ਰੋਜ਼ ਆਪਣੇ ਚਿਤ ਦਾ ਦੂਣਾ ਹੇਤੁ= ਪ੍ਰੇਮ ਵਧਾਉਣਾ ਕਰੋ ਤਾਂ ਤੁਹਾਡਾ ਮਨ ਉੱਜਲਾ ਹੋ ਜਾਵੇਗਾ। ਵਾ : ਸੰਤਾਂ ਦੀ ਸੰਗਤ ਕਰਨ ਨਾਲ ਪਹਿਲੇ ਦੂਣਾ ਪ੍ਰੇਮ ਸੰਤਾਂ ਨਾਲ ਹੁੰਦਾ ਹੈ, ਫੇਰ ਗੁਰਬਾਣੀ ਨਾਲ ਦੂਣਾ ਪ੍ਰੇਮ, ਫੇਰ ਸੇਵਾ ਵਿਚ ਦੂਣਾ ਪ੍ਰੇਮ, ਫੇਰ ਪ੍ਰਭੂ ਨਾਲ ਦੂਣਾ ਪ੍ਰੇਮ ਹੁੰਦਾ ਹੈ।

## ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥ ੧੦੦ ॥

ਸਾਕਤਾਂ ਦੇ ਆਪਣੇ ਮਨ ਤਾਂ ਕਾਲੀ ਕੰਬਲੀ ਵਤ ਕਾਲੇ ਹਨ। ਜਿਵੇਂ ਕਾਲੀ ਕੰਬਲੀ ਧੋਤਿਆਂ ਹੋਇਆਂ ਕਦੇ ਵੀ ਸੇਤੁ= ਚਿੱਟੀ ਨਹੀਂ ਹੁੰਦੀ, ਐਸੇ ਸਾਕਤਾਂ ਦੇ ਸੰਗ ਕਰ ਕੇ ਕਦੇ ਵੀ ਮਨ ਸਾਫ ਨਹੀਂ ਹੁੰਦਾ॥੧੦੦॥

**ਫਲਗੂ ਬਿਹਾਰ ਦੇਸ਼ ਦੀ ਇਕ ਨਦੀ, ਜਿਸ ਦੇ ਕਿਨਾਰੇ **ਗਯਾ ਤੀਰਥ** ਹੈ ਇਸ ਦਾ ਨਾਮ **ਲੀਲਾ ਜਾਨ** ਭੀ ਲਿਖਿਆ ਹੈ। ਇਸ ਫਲਗੂ ਨਾਮ ਦਾ ਇਕ ਤੀਰਥ ਪੰਜਾਬ ਅੰਦਰ ਕੁਰੂਛੇਤ੍ਰ ਭੂਮੀ ਵਿਚ ਪਹੋਏ ਪਾਸ ਭੀ ਹੈ, ਇਥੇ ਭੀ ਗਯਾ ਵਾਂਗ ਲੋਕ ਪਿਤਰਾਂ ਨਮਿੱਤ ਪਿੰਡ ਦਾਨ ਕਰਦੇ ਹਨ।*

**ਉਥਾਨਕਾ-** ਕੋਈ ਸਿਰ ਮੂੰਹ ਦੇ ਵਾਲ ਮੁਨਾ ਕੇ ਪਰਮ ਹੰਸ ਸੰਨਿਆਸੀ ਬਣ ਕੇ ਭਗਤ ਜੀ ਪਾਸ ਆ ਕੇ ਬੜੀ ਖੁਸ਼ੀ ਨਾਲ ਆਖਦਾ ਹੈ ਕਿ ਮੈਂ ਅੱਜ ਸਿਰ ਮੂੰਹ ਮੁਨਾ ਕੇ ਪਰਮ ਹੰਸ ਬਣ ਗਿਆ ਹਾਂ। ਇਹ ਗੱਲ ਸੁਣ ਕੇ ਕਬੀਰ ਜੀ ਕਹਿਣ ਲੱਗੇ-

**ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ॥**

ਕਬੀਰ ਜੀ ਆਖਦੇ ਹਨ- ਹੇ ਪੁਰਸ਼ਾ! ਤੂੰ ਆਪਣੇ ਮਨ ਦੇ ਸਕਲਪਾਂ ਵਿਕਲਪਾਂ ਰੂਪ ਕੇਸਾਂ ਨੂੰ ਤਾਂ ਵਿਚਾਰ ਰੂਪ ਉਸਤਰੇ ਨਾਲ ਮੁੰਨਿਆ ਹੀ ਨਹੀਂ ਤੇ ਪ੍ਰਤਖ ਕੇਸ, ਕਾਂਇ= ਕਿਸ ਵਾਸਤੇ ਮਨਾਉਣਾ ਕੀਤੇ ਹਨ। *ਅਥਵਾ-* ਮਨ ਤਾਂ ਵਿਸ਼ਿਆਂ ਵਲੋਂ ਮੁੰਨਿਆਂ= ਰੋਕਿਆ ਨਹੀਂ ਤੇ ਪ੍ਰਤੱਖ ਕੇਸ ਕਿਸ ਵਾਸਤੇ ਮੁਨਾਏ ਹਨ?

**ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ॥੧੦੧॥**

ਜੋ ਕੁਝ ਵਿਗਾੜ ਕੀਤਾ ਹੈ ਉਹ ਤਾਂ ਮਨ ਨੇ ਹੀ ਕੀਤਾ ਹੈ, ਇਹ ਜਿਹੜਾ ਮੂੰਡੁ= ਸਿਰ ਮੂੰਡਾ= ਮੁਨਾਉਣਾ ਕੀਤਾ ਹੈ, ਇਹ ਤੂੰ ਅਜਾਂਇ= ਨਿਸਫਲ ਹੀ ਕੰਮ ਕੀਤਾ ਹੈ॥੧੦੧॥

*ਯਥਾ-* ਸਾਬਤ ਸੂਰਤ ਰਬ ਦੀ ਭੰਨੇ ਬੇਈਮਾਨ॥

ਨੋਟ-ਪਿਛਲੇ ਸਮੇਂ ਵਿਚ ਜੇ ਕਿਸੇ ਅਪਰਾਧੀ ਮਨੁੱਖ ਨੂੰ ਬਹੁਤ ਭਾਰੀ ਦੰਡ ਦੇਣ ਦਾ ਹੁਕਮ ਹੁੰਦਾ ਸੀ ਤਾਂ ਸਿਰ ਵੱਢਣ ਦੀ ਬਜਾਏ ਸਿਰ ਦੇ ਵਾਲ ਕੱਟ ਦੇਂਦੇ ਸਨ।

**ਉਥਾਨਕਾ-** ਇਸ ਅਗਲੇ ਸਲੋਕ ਵਿਚ ਇਹ ਉਪਦੇਸ਼ ਦੇਂਦੇ ਹਨ ਕਿ ਜੇ ਕਿਧਰੇ ਸਰਬੰਸ ਜਾਂਦਾ ਹੋਵੇ ਤਾਂ ਬੇਸ਼ੱਕ ਜਾਣ ਦੇਵੇ ਪਰ ਨਾਮ ਸਿਮਰਨ ਨਾ ਛੱਡੇ-

**ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤ ਜਾਉ॥**

ਕਬੀਰ ਜੀ ਆਖਦੇ ਹਨ- ਹੇ ਭਾਈ! ਜੇ ਕਰਮਾਂ ਅਨੁਸਾਰ ਤਨ ਧਨ ਜਾਂਦਾ ਹੈ ਤਾਂ ਭਾਵੇਂ ਚਲਾ ਜਾਵੇ ਪਰ ਰਾਮ ਨਾਮ ਦਾ ਚਿੰਤਨ ਕਰਨਾ ਨਾ ਛਡੀਏ।

**ਚਰਨ ਕਮਲ ਚਿਤੁ ਬੇਧਿਆ ਰਾਮਹਿ ਨਾਮਿ ਸਮਾਉ॥੧੦੨॥**

ਜਿਸ ਪੁਰਸ਼ ਦਾ ਚਿਤ ਭਗਵਾਨ ਦੇ ਚਰਨ ਕੰਵਲਾਂ ਦੇ ਨਾਲ ਬੇਧਿਆ= ਵਿੰਨ੍ਹਿਆਂ ਗਿਆ ਹੈ, ਉਹ ਪੁਰਸ਼ ਰਾਮ ਹੈ ਨਾਮ ਜਿਸ ਦਾ ਉਸ ਵਾਹਿਗੁਰੂ ਵਿਚ ਸਮਾਉ= ਅਭੇਦ ਹੁੰਦਾ ਹੈ॥੧੦੨॥

**ਉਥਾਨਕਾ-** ਪਹਿਲੀ ਅਵਸਥਾ ਵਿਚ ਕਬੀਰ ਜੀ ਸੰਧਿਆ ਵੇਲੇ ਹਮੇਸ਼ਾਂ ਸਾਰੰਗੀ ਵਜਾਉਂਦੇ ਹੁੰਦੇ ਸਨ ਤੇ ਸੰਗਤਾਂ ਆ ਕੇ ਪ੍ਰਭੂ ਦਾ ਜਸ ਸੁਣਦੀਆਂ ਸਨ। ਇਕ ਦਿਨ ਭਗਤ ਜੀ ਸਾਰੰਗੀ ਵਜਾਉਣੀ ਛੱਡ ਕੇ ਚੁੱਪ-ਚਾਪ ਲੰਮੇ ਪੈ ਰਹੇ। ਜਿਸ ਵੇਲੇ ਲੋਕ ਆਪਣੇ ਨੇਮ ਅਨੁਸਾਰ ਆਏ ਤਾਂ ਉਹਨਾਂ ਨੇ ਚੁੱਪ-ਚਾਪ ਪਿਆਂ ਨੂੰ ਵੇਖ ਕੇ ਕਬੀਰ ਜੀ ਪਾਸੋਂ ਪੁਛਿਆ:- ਮਹਾਰਾਜ! ਅੱਜ ਕੀ ਸਬੱਬ ਹੈ ਸਾਰੰਗੀ ਨਹੀਂ ਵਜਾਈ? ਉੱਤਰ-

**ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ॥**

ਕਬੀਰ ਜੀ ਆਖਦੇ ਹਨ- ਹੇ ਪਿਆਰਿਓ! ਜਿਹੜਾ ਜੰਤੁ= ਵਾਜਾ ਅਸੀਂ ਵਜਾਉਂਦੇ ਸੀ, ਉਸ ਦੀਆਂ ਸਭ ਤਾਰਾਂ ਟੁੱਟ ਗਈਆਂ ਹਨ। ਇਸ ਵਾਸਤੇ-

**ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ॥੧੦੩॥**

ਹੁਣ ਵਿਚਾਰਾਂ ਜੰਤੁ= ਵਾਜਾ ਕੀ ਕਰ ਸਕਦਾ ਹੈ ਕਿਉਂਕਿ ਵਾਜੇ ਦੇ ਵਜਾਉਣ ਵਾਲਾ ਮਨ ਜੋ ਚਲਿਆ

ਗਿਆ। *ਅਥਵਾ-* ਜਦ ਇਸ ਵਾਜੇ ਦੇ ਵਜਾਉਣ ਵਾਲੇ ਅਸੀਂ ਇਸ ਤੋਂ ਉਪਰਾਮ ਹੋ ਚਲੇ ਹਾਂ। ਜੇਕਰ ਅਸੀਂ ਇਸ ਤੋਂ ਉਪਰਾਮ ਨਾ ਹੁੰਦੇ ਤਾਂ ਹੋਰ ਤਾਰਾਂ ਪਾ ਕੇ ਭੀ ਵਜਾ ਸਕਦੇ ਸੀ। ਪਰ ਇਹਨਾਂ ਵਾਜੇ ਆਦਿਕਾਂ ਨੂੰ ਪਰਮੇਸ਼ਰ ਦੇ ਸਿਮਰਨ ਵਿਚ ਵਿਘਨ ਰੂਪ ਸਮਝ ਕੇ ਤਿਆਗ ਦਿੱਤਾ ਹੈ।

*ਯਥਾ-* ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ॥
ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ॥ ੧॥
ਮੇਰੈ ਮਨਿ ਐਸੀ ਭਗਤਿ ਬਨਿ ਆਈ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਜਲ
ਬਿਨੁ ਮੀਨੁ ਮਰਿ ਜਾਈ॥ ੧॥ ਰਹਾਉ॥
ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ॥
ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ
ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ॥ ੨॥ *(ਆਸਾ ਮਹਲਾ ੪, ਪੰਨਾ ੩੬੮)*

ਅਥਵਾ- ***ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ॥***

ਕਬੀਰ ਜੀ ਆਖਦੇ ਹਨ- ਜੋ ਅਸੀਂ ਸਰੀਰ ਰੂਪ ਜੰਤੁ= ਵਾਜੇ ਨੂੰ ਵਜਾਉਂਦੇ ਸੀ, ਭਾਵ ਦੇਹ ਅਧਿਆਸ ਕਰਦੇ ਸੀ ਉਸ ਦੀਆਂ ਸਾਰੀਆਂ ਵਾਸ਼ਨਾਂ ਰੂਪ ਤਾਰਾਂ ਟੁੱਟ ਗਈਆ ਹਨ।

***ਜੰਤੁ ਵਿਚਾਰਾ ਕਿਆ ਕਰੈ ਚਲੇ ਬਜਾਵਨਹਾਰ॥ ੧੦੩॥***

ਸਰੀਰ ਰੂਪ ਵਾਜਾ ਅਰਥਾਤ ਦੇਹ ਅਧਿਆਸ ਰੂਪ ਵਾਜਾ ਵਿਚਾਰਾ ਕੀ ਕਰ ਸਕਦਾ ਹੈ, ਕਿਉਂਕਿ ਇਸ ਵਾਜੇ ਦੇ ਵਜਾਉਣ ਵਾਲਾ ਭਾਵ ਦੇਹ ਅਧਿਆਸ ਕਰਨ ਵਾਲਾ ਅਗਿਆਨ ਜੋ ਚਲਿਆ ਗਿਆ ਹੈ, ਕਿਉਂਕਿ ਅਗਿਆਨ ਕਰ ਕੇ ਹੀ ਇਹ ਮਨੁੱਖ ਦੇਹ ਨੂੰ ਪਾਲਦਾ ਪੋਸਦਾ ਹੈ।

*ਅਥਵਾ-* ਜੋ ਹੰਗਤਾ ਰੂਪ ਵਾਜੇ ਨੂੰ ਅਸੀਂ ਅਗਿਆਨ ਕਾਲ ਵਿਖੇ ਵਜਾਉਂਦੇ ਸੀ, ਉਸ ਦੀਆਂ ਸੰਸਾਰਾਕਾਰ ਬ੍ਰਿਤੀਆਂ ਰੂਪ ਤਾਰਾਂ ਸਭ ਟੁੱਟ ਗਈਆਂ ਹਨ। ਹੁਣ ਹੰਗਤਾ ਰੂਪ ਵਾਜਾ ਕੀ ਕਰ ਸਕਦਾ ਹੈ, ਜਦ ਇਸ ਦੇ ਵਜਾਉਣ ਵਾਲੇ ਅਸੀਂ ਤੁਰੀਆ ਅਵਸਥਾ ਵਿਚ ਚਲੇ ਗਏ ਹਾਂ॥ ੧੦੩॥

**ਉਥਾਨਕਾ-** ਕਿਸੇ ਪੁਰਸ਼ ਨੇ ਭਗਤ ਜੀ ਦੇ ਪਾਸ ਆ ਕੇ ਕਿਹਾ ਕਿ ਮੈਂ ਗ੍ਰੰਥ ਵੀ ਬਹੁਤ ਪੜ੍ਹੇ ਹਨ ਅਤੇ ਗੁਰੂ ਭੀ ਧਾਰਨ ਕੀਤਾ ਹੈ ਪਰੰਤੂ ਮੇਰੇ ਅੰਦਰੋਂ ਭਰਮ ਨਵਿਰਤ ਨਹੀਂ ਹੋਇਆ।

ਇਹ ਗੱਲ ਸੁਣ ਕੇ ਉਸ ਨੂੰ ਇਸ ਸਲੋਕ ਦੁਆਰਾ ਸਮਝਾਉਂਦੇ ਹਨ-

## [ਪੰਨਾ ੧੩੭੦]

## ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥

ਕਬੀਰ ਜੀ ਆਖਦੇ ਹਨ- ਹੇ ਭਾਈ! ਓਸ ਅਜਿਹੇ ਗੁਰੂ ਦੀ ਮਾਇ= ਮਾਂ ਦਾ ਸਿਰ ਮੁੰਨ ਦੇਵੋ ਜਾ ਤੇ=

ਜਿਸ ਗੁਰੂ ਦੇ ਪਾਸੋਂ ਭਰਮ ਨਵਿਰਤ ਨਹੀਂ ਹੁੰਦਾ।*

## ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥ ੧੦੪॥

ਜੋ ਗੁਰੂ ਆਪ ਚਾਰ ਵੇਦਾਂ ਦੇ ਕਰਮ ਕਾਂਡ ਵਿਚ ਡੁੱਬੇ ਹੁੰਦੇ ਹਨ ਅਤੇ ਚੇਲਿਆਂ ਨੂੰ ਵੀ ਕਰਮ ਕਾਂਡ ਕਰਨ ਵਿਚ ਬਹਾਇ= ਰੋੜ੍ਹ ਦੇਂਦੇ ਹਨ॥ ੧੦੪॥ *ਅਥਵਾ-*

***ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥***

ਅੰਨਵੇ= ਜਾ ਤੇ ਭਰਮਨ ਜਾਇ= ਜਿਸ ਦੀ ਕਿਰਪਾ ਨਾਲ ਭਰਮ ਦੂਰ ਹੋ ਜਾਂਦਾ ਹੈ ਤੇ ਜਿਸ ਗੁਰੂ ਦੀ ਆਪਣੀ ਮਾਇ= ਮਾਇਆ ਮੁੰਡਤ ਹੋਈ ਹੋਈ ਹੈ ਭਾਵ ਜੋ ਗੁਰੂ ਮਾਇਆ ਦੇ ਮੋਹ ਤੋਂ ਰਹਿਤ ਹੈ,

ਉਸ ਗੁਰੂ ਨੂੰ ਮਾਇ= ਹੇ ਭਾਈ! ਤੁਸੀਂ ਆਪਣਾ ਮੂੰਡਉ= ਸਿਰ ਅਰਪਣ ਕਰ ਦੇਵੋ।

(ਅਰਥ ਵਾਸਤੇ 'ਭਰਮਨ' ਪਾਠ ਇਕੱਠਾ ਕੀਤਾ ਹੈ, ਅਸਲ ਪਾਠ 'ਭਰਮੁ ਨ ਜਾਇ' ਹੈ।)

***ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥ ੧੦੪॥***

ਜੋ ਗੁਰੂ ਆਪ ਚਾਰ ਵੇਦਾਂ ਦੇ ਸਿਧਾਂਤ ਗ੍ਰਹਿਣ ਕਰਨ ਵਿਚ ਡੁੱਬੇ ਹੋਏ ਹਨ ਤੇ ਆਪਣੇ ਚੇਲੇ ਵੀ ਜਿਨ੍ਹਾਂ ਨੇ ਵੇਦਾਂ ਦੇ ਸਿਧਾਂਤ ਗ੍ਰਹਿਣ ਕਰਨ ਵਿਚ ਰੋੜ੍ਹ ਦਿੱਤੇ ਹਨ, ਉਨ੍ਹਾਂ ਨੂੰ ਸਭ ਕੁਝ ਅਰਪਨ ਕਰ ਦਿਓ।

## ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ॥

ਕਬੀਰ ਜੀ ਆਖਦੇ ਹਨ- ਇਸ ਪੁਰਸ਼ ਨੇ ਜਿਤਨੇ ਵੀ ਪਾਪ ਕਰਮ ਕੀਤੇ ਹਨ ਸੋ ਸਾਰੇ ਹੀ ਆਪਣੇ ਚਿਤ ਦੇ ਤਲੈ ਦੁਰਾਇ= ਛਿਪਾ ਕੇ ਰੱਖੇ ਹਨ। *ਅਥਵਾ-* ਜਿਤਨੇ ਕੁ ਪਾਪ ਕੀਤੇ ਹਨ ਸੋ ਇਸ ਜੀਵ ਨੇ ਝੂਠ ਤੇ ਤਲੇ ਦਬਾ ਕੇ ਰੱਖੇ ਹਨ ਕਿਉਂਕਿ ਪਾਪ ਕਰ ਕੇ ਫਿਰ ਝੂਠ ਬੋਲ ਕੇ ਮੁੱਕਰ ਜਾਂਦਾ ਹੈ ਕਿ ਮੈਂ ਤਾਂ ਇਹ ਪਾਪ ਕੀਤਾ ਹੀ ਨਹੀਂ। ਜੇ ਉਸ ਨੂੰ ਕਹੀਏ ਕਿ ਭਲਿਆ ਲੋਕਾ! ਤੈਨੂੰ ਅੱਗੇ ਲੇਖਾ ਦੇਣਾ ਪਵੇਗਾ, ਤਾਂ ਉਹ ਅੱਗੋਂ ਕਹਿੰਦਾ ਹੈ ਕਿ- 'ਆਹ ਜਗ ਮਿਠਾ। ਅਗਲਾ ਕਿਨ ਡਿਠਾ।'

## ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ॥ ੧੦੫॥

ਪਰੰਤੂ ਜਿਸ ਵੇਲੇ ਧਰਮ ਰਾਜਾ ਨੇ ਪੁਛਣਾ ਕੀਤਾ ਤਾਂ ਨਿਦਾਨ= ਅੰਤ ਨੂੰ ਸਾਰੇ ਪਾਪ ਕਰਮ ਕੀਤੇ ਹੋਏ ਪ੍ਰਗਟ ਹੋ ਗਏ॥ ੧੦੫॥

## ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਪਾਲਿਓ ਬਹੁਤੁ ਕੁਟੰਬੁ॥

ਕਬੀਰ ਜੀ ਆਖਦੇ ਹਨ- ਇਸ ਪ੍ਰਮਾਦੀ ਜੀਵ ਨੇ ਹਰੀ ਅਕਾਲ ਪੁਰਖ ਦਾ ਸਿਮਰਨ ਕਰਨਾ ਤਿਆਗ

---

**ਮਾਈ ਮੂੰਡਾ=ਇਹ ਇਕ ਤਰ੍ਹਾਂ ਦੀ ਜੋਗੀਆਂ ਦੇ ਮਤ ਵਿਚ ਗਾਲ੍ਹ ਹੈ। ਕਬੀਰ ਜੀ ਉਸ ਨੂੰ ਗਾਲ੍ਹ ਦੇਂਦੇ ਹਨ।*

*ਅਥਵਾ- ਜਿਸ ਤਰ੍ਹਾਂ ਪੂਰਬ ਵੱਲ ਜਦ ਔਰਤ ਰੰਡੀ ਹੋ ਜਾਂਦੀ ਹੈ ਤਾਂ ਉਸ ਦਾ ਸਿਰ ਮੁੰਨ ਦੇਂਦੇ ਹਨ। ਐਸੇ ਹੀ ਭਗਤ ਜੀ ਦੇ ਕਹਿਣ ਦਾ ਤਾਤਪਰਜ ਇਹ ਹੈ ਕਿ ਉਸ ਗੁਰੂ ਦੀ ਮਾਂ ਦਾ ਸਿਰ ਮੁੰਨ ਦੇਣਾ ਚਾਹੀਦਾ ਹੈ ਭਾਵ ਉਹ ਰੰਡੀ ਹੋ ਜਾਵੇ ਤਾਂ ਚੰਗੀ ਹੈ ਤਾਂ ਕਿ ਅੱਗੋਂ ਵਾਸਤੇ ਇਹੋ ਜਿਹਾ ਪਾਖੰਡੀ ਗੁਰੂ ਤਾਂ ਨਾ ਪੈਦਾ ਕਰੇ। ਕਿਉਂਕਿ-ਪਾਖੰਡੀ ਗੁਰੂ ਮੁਕਤੀ ਦੀ ਦਾਤ ਨਹੀਂ ਦੇ ਸਕਦਾ।*

*ਯਥਾ- ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥*

*(ਵਾਰ ਰਾਮਕਲੀ, ਪੰਨਾ ੯੫੧)*

ਕੇ ਬਹੁਤ ਚਿਰ ਆਪਣੇ ਕੁਟੰਬੁ= ਪਰਵਾਰ ਨੂੰ ਹੀ ਪਾਲਣਾ ਪੋਸਨਾ ਕੀਤਾ।

## ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ॥ ੧੦੬॥

ਜਿਸ ਵੇਲੇ ਧੰਧਿਆਂ ਨੂੰ ਕਰਦਿਆਂ ਹੋਇਆਂ ਰਹਿ ਗਿਆ= ਹਾਰ ਗਿਆ ਭਾਵ ਮਰ ਗਿਆ, ਓਸ ਵੇਲੇ ਨਾ ਤਾਂ ਭਾਈ ਤੇ ਨਾ ਹੀ ਹੋਰ ਕੋਈ ਸੰਬੰਧੀ ਸਹਾਇਤਾ ਕਰਨ ਨੂੰ ਰਿਹਾ, ਕਿਉਂਕਿ ਸੰਬੰਧੀ ਸਾਰੇ ਮਤਲਬ ਦੇ ਹੀ ਹੁੰਦੇ ਹਨ*॥ ੧੦੬॥

**ਉਥਾਨਕਾ**- ਇਕ ਔਰਤ ਉਲਾਦ ਦੀ ਇੱਛਾ ਰੱਖ ਕੇ ਰਾਤ ਨੂੰ ਮਸਾਣਾਂ ਵਿਚ ਦੀਵੇ ਜਗਾਉਣ ਜਾਂਦੀ ਸੀ ਉਸ ਦੇ ਇਸ ਕਰਤੱਬ ਨੂੰ ਵੇਖ ਕੇ ਕਹਿੰਦੇ ਹਨ-

## ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ॥

ਕਬੀਰ ਜੀ ਆਖਦੇ ਹਨ- ਜੋ ਨਾਰੀਆਂ ਹਰਿ= ਅਕਾਲ ਪੁਰਖ ਦਾ ਸਿਮਰਨ ਕਰਨਾ ਤਿਆਗ ਕੇ ਰਾਤ ਨੂੰ ਮਸਾਣ ਜਗਾਉਣ ਵਾਸਤੇ ਜਾਂਦੀਆਂ ਹਨ ਅਤੇ ਕਈ ਤਰ੍ਹਾਂ ਦੇ ਟੂਣੇ ਕਰ ਕੇ ਪ੍ਰਾਈ ਔਰਤਾਂ ਦੇ ਜਾਏ ਹੋਏ ਬੱਚਿਆਂ ਨੂੰ ਖਾਂਦੀਆਂ ਭਾਵ ਮਾਰਦੀਆਂ ਹਨ।

## ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ॥ ੧੦੭॥

ਉਹ ਔਰਤਾਂ ਅਗਲੀ ਜੂਨ ਸੱਪਣੀਆਂ ਹੋ ਕੇ ਉਤਰਦੀਆਂ ਹਨ ਅਤੇ ਆਪਣੇ ਹੀ ਜਾਏ ਹੋਏ ਬੱਚਿਆਂ ਨੂੰ ਖਾ ਜਾਂਦੀਆਂ ਹਨ, ਕਿਉਂਕਿ ਸੱਪਣੀ ਕੁੰਡਲ ਮਾਰ ਕੇ ਬੱਚੇ ਦੇਂਦੀ ਹੈ। ਆਪਣੇ ਵਲੋਂ ਤਾਂ ਪ੍ਰੇਮ ਨਾਲ ਚੱਟਦੀ ਹੈ ਪਰ ਚੱਟਦੀ ਚੱਟਦੀ ਉਹਨਾਂ ਨੂੰ ਅੰਦਰ ਲੰਘਾਈ ਜਾਂਦੀ ਹੈ, ਜਿਹੜਾ ਬੱਚਾ ਕੁੰਡਲ 'ਚੋਂ ਬਾਹਰ ਨਿਕਲ ਜਾਂਦਾ ਹੈ, ਉਹੋ ਹੀ ਬਚਦਾ ਹੈ। *ਅਥਵਾ-*

***ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ॥***

ਕਬੀਰ ਜੀ ਆਖਦੇ ਹਨ- ਹਰੀ ਦਾ ਸਿਮਰਨ ਛੱਡ ਕੇ ਜਿਹੜੀਆਂ ਔਰਤਾਂ ਰਾਤ ਨੂੰ ਦੂਜਿਆਂ ਦੇ ਘਰਾਂ ਵਿਚ ਜਾ ਕੇ ਹੋਰਨਾਂ ਨੂੰ ਜਗਾਉਣ ਵਾਸਤੇ ਜਾਂਦੀਆਂ ਹਨ। ਭਾਵ ਜਿਸ ਔਰਤ ਦੇ ਘਰ ਬੱਚਾ ਨਹੀਂ ਪੈਦਾ ਹੁੰਦਾ ਉਹ ਔਰਤ ਜਿਸ ਦੇ ਬੱਚਾ ਪੈਦਾ ਹੋਇਆ ਹੋਵੇ, ਉਸ ਦੇ ਘਰ ਵਿਚ ਜਾਕੇ ਬੂਹਾ ਖੜਕਾਉਂਦੀ ਹੈ। ਜਿਸ ਔਰਤ ਨੂੰ ਬੱਚਾ ਪੈਦਾ ਹੋਇਆ ਹੈ ਜੇਕਰ ਉਹ ਅੱਗੋਂ ਆਪ ਬੋਲ ਪਵੇ ਕਿ ਤੂੰ ਕੌਣ ਹੈਂ? ਤਾਂ ਬੇ-ਉਲਾਦੀ ਔਰਤ ਕੁਝ ਪੜ੍ਹ ਕੇ ਕਹਿੰਦੀ ਹੈ-'ਤੇਰੇ ਗਿਆ ਤੇ ਮੇਰੇ ਆਇਆ' ਇਤਨੇ ਵਿਚ ਉਸ ਦਾ ਬੱਚਾ ਮਰ ਜਾਂਦਾ ਹੈ ਤੇ ਉਸ ਦੇ

---

* ਯਥਾ- *ਜਿਨ੍ਹਾਂ ਲਈ ਤੂੰ ਪਾਪ ਕਮਾਵੇਂ, ਕਿਥੇ ਨੀ ਓਹ ਅੱਜ ਤੇਰੇ ਘਰ ਦੇ।*
*ਪੈਰ ਪਸਾਰ ਪਇਓਂ ਵਿਚ ਵਿਹੜੇ, ਹੱਥ ਨ ਲਾਵਨ ਡਰਦੇ।*
*ਮਿੱਟੀ ਦੀ ਕੂੰਨੀ ਜਵਾਂ ਦੀ ਪਿੰਨੀ, ਤੇਰੇ ਲਿਆ ਸਿਰ੍ਹਾਣੇ ਧਰਦੇ।*
*ਲਕੜੀਆਂ ਇਕੱਠੀਆਂ ਕਰ ਕੇ ਪਿਆਰੇ, ਸਨਬੰਧੀ ਸਾਰੇ ਘਰ ਦੇ।*
*ਰਲ ਮਿਲ ਸਾਰੇ ਲਾਵਣ ਮੁਆਤਾ, ਉਜਰ ਨ ਕੋਈ ਕਰਦੇ।*
*ਉਸ ਵੇਲੇ ਤੇਰਾ ਕੋਈ ਨ ਬਣਸੀ, ਤੈਨੂੰ ਕਰਨ ਹਵਾਲੇ ਜਮ ਦੇ।*

*(ਆਸਾਵਰੀਆ 'ਚੋਂ)*

ਆਪਣੇ ਘਰ ਹੋ ਜਾਂਦਾ ਹੈ, ਇਹੋ ਜੇਹੇ ਟੂਣੇ* ਕਰਨ ਵਾਲੀਆਂ ਜੇਹੜੀਆਂ ਔਰਤਾਂ ਹਨ-

***ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ॥੧੦੭॥***

ਉਹ ਦੂਜੇ ਜਨਮ ਵਿਚ ਸੱਪਣੀਆਂ ਬਣ ਕੇ ਉਤਰਦੀਆਂ ਹਨ, ਪੁਨਾ ਆਪਣੇ ਹੀ ਜਾਏ ਹੋਏ ਬੱਚਿਆਂ ਨੂੰ ਖਾ ਜਾਂਦੀਆਂ ਹਨ॥੧੦੭॥ ਕਿਉਂਕਿ-

*ਯਥਾ-* ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ॥ *(ਵਾਰ ਜੈਤਸਰੀ, ਪੰਨਾ ੭੦੬)*

*ਤਥਾ-* ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ *(ਬਾਰਹਮਾਹਾ ਮਾਝ ਮਹਲਾ ੫, ਪੰਨਾ ੧੩੪)*

## ਕਬੀਰਾ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ॥

ਕਬੀਰ ਜੀ ਆਖਦੇ ਹਨ- ਹਰੀ ਦੇ ਸਿਮਰਨ ਨੂੰ ਛੱਡ ਕੇ ਜੋ ਔਰਤਾਂ ਅਹੋਈ+ ਦੇ ਵਰਤ ਨੂੰ ਰੱਖਦੀਆਂ ਹਨ। ਇਹ ਅਹੋਈ ਵਰਤ ਸੀਤਲਾ ਦੇਵੀ ਦਾ ਹੈ। ਇਹ ਵਰਤ ਕੱਤਕ ਦੇ ਮਹੀਨੇ ਦੀਵਾਲੀ ਤੋਂ ਪਹਿਲੇ ਆਉਂਦਾ ਹੈ।

## ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ॥ ੧੦੮॥

ਉਹ ਫਿਰ ਗਧੀਆਂ ਹੋ ਉਤਰਦੀਆਂ ਹਨ (ਕਿਉਂਕਿ ਸੀਤਲਾ ਦੇਵੀ ਦਾ ਵਾਹਨ ਗਧਾ ਹੈ) ਤੇ ਚਾਰ ਮਣ ਪੱਕਾ ਭਾਰ ਸਹਾਰਦੀਆਂ ਹਨ।

*ਯਥਾ-* ਭੈਰਉ ਭੂਤ ਸੀਤਲਾ ਧਾਵੈ॥ ਖਰ ਬਾਹਨੁ ਉਹੁ ਛਾਰੁ ਉਡਾਵੈ॥ *(ਪੰਨਾ ੮੭੪)*

*ਅਥਵਾ-* ***ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ॥***

ਕਬੀਰ ਜੀ ਆਖਦੇ ਹਨ- ਜੋ ਪੁਰਸ਼ ਹਰੀ ਦਾ ਸਿਮਰਨ ਕਰਨਾ ਛੱਡ ਕੇ ਅਹੋਈ= ਵਿਵਾਹੀ ਤੋਂ ਬਿਨਾਂ ਭਾਵ ਜ਼ਬਰਦਸਤੀ ਪਰਾਈ ਔਰਤ ਨੂੰ ਚੁਰਾ ਕੇ ਰੱਖਦੇ ਹਨ।

***ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ॥ ੧੦੮॥***

ਉਹ ਪੁਰਸ਼ ਫਿਰ ਗਧਾ ਰੂਪ ਹੋ ਕੇ ਉਤਰਦੇ ਹਨ ਤੇ ਚਾਰ ਮਣ ਪੱਕੇ ਭਾਰ ਨੂੰ ਸਹਾਰਦੇ ਹਨ। ਅਥਵਾ- ਜੋ ਪੁਰਸ਼ ਹਰੀ ਦੇ ਸਿਮਰਨ ਨੂੰ ਛੱਡ ਕੇ ਅਹੋਈ= ਅਣਹੋਈ ਨਾਰੀ ਜੋ ਮਾਇਆ ਹੈ ਉਸ ਮਾਇਆ ਨੂੰ ਆਪਣੀ ਬਣਾ ਕੇ ਰੱਖਦੇ ਹਨ ਉਹ ਮਨੁੱਖ ਗਧਾ ਰੂਪ ਹੋ ਕੇ ਉਤਰਦੇ ਹਨ ਤੇ ਚਾਰ ਮਣ ਪੱਕੇ ਭਾਰ ਨੂੰ ਸਹਾਰਦੇ ਹਨ॥ ੧੦੮॥

## ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ॥

---

**ਕਈ ਔਰਤਾਂ ਖੂਹ ਆਦਿਕਾਂ ਵਿਚ ਮੰਜੇ ਤੇ ਬੈਠ ਕੇ ਰੋਟੀ ਆਦਿ ਪਕਾ ਕੇ ਖਾਂਦੀਆਂ ਹਨ ਜਿਸ ਨਾਲ ਵੈਰ ਭਾਵ ਹੋਵੇ ਉਸ ਦਾ ਪੁੱਤਰ ਮਾਰ ਕੇ ਆਪਣੇ ਘਰ ਪੈਦਾ ਕਰਨ ਦੀ ਖਾਤਰ ਇਸ ਤਰ੍ਹਾਂ ਦੇ ਯਤਨ ਕਰਦੀਆਂ ਹਨ, ਪਰ ਉਹਨਾਂ ਦੇ ਘਰ ਵੀ ਨਖਿਧ ਉਲਾਦ ਹੋ ਕੇ ਥੋੜ੍ਹੇ ਚਿਰ ਪਿਛੋਂ ਮਰ ਜਾਂਦੀ ਹੈ। ਵਾ:- ਦੁੱਖ ਦਿੰਦੀ ਹੈ।*

*+**ਅਹੋਈ ਦਾ ਵਰਤ:-** ਅਹੋਈ ਇਕ ਦੇਵੀ ਹੈ। ਕੁਆਰੀਆਂ ਲੜਕੀਆਂ ਇਸ ਦਾ ਪੂਜਨ ਕਰਦੀਆਂ ਹਨ। ਅੱਸੂ ਦੇ ਨੌਰਾਤਿਆਂ ਵਿਚ ਕੁਆਰੀਆਂ ਲੜਕੀਆਂ ਇਸ ਦੇਵੀ ਦੀ ਮਿੱਟੀ ਦੀ ਮੂਰਤੀ ਬਣਾ ਕੇ ਕੰਧ ਉਪਰ ਲਾਉਂਦੀਆਂ ਹਨ। ਅਸ਼ਟਮੀ ਦਾ ਵਰਤ ਰੱਖ ਕੇ ਧੂਪ ਦੀਪ ਨਾਲ ਮੂਰਤੀ ਦਾ ਪੂਜਨ ਕਰਦੀਆਂ ਹਨ। ਕੱਤਕ ਦੀ ਚਾਨਣੀ ਏਕਮ ਨੂੰ ਮੂਰਤੀ ਜਲ ਪ੍ਰਵਾਹ ਕਰ ਦੇਂਦੀਆਂ ਹਨ। ਮਥਰਾ ਦੇ ਜਿਲੇ ਰਾਧਾ ਕੁੰਡ ਪੁਰ ਕੱਤਕ ਵਦੀ ੮ ਨੂੰ ਅਹੋਈ ਦਾ ਬੜਾ ਭਾਰੀ ਮੇਲਾ ਲਗਦਾ ਹੈ ਪਰ ਭਗਤ ਜੀ ਨੇ ਇਹਨਾਂ ਸਾਰਿਆਂ ਨਾਲੋਂ ਹਰੀ ਦੇ ਸਿਮਰਨ ਨੂੰ ਮੁਖ ਰਖਿਆ ਹੈ।*

ਕਬੀਰ ਜੀ ਆਖਦੇ ਹਨ- ਉਹ ਚਤੁਰਾਈ ਅਤਸੈ ਕਰ ਕੇ ਘਨੀ = ਸ੍ਰੇਸ਼ਟ ਹੈ, ਜਿਸ ਦੀ ਚਤੁਰਾਈ ਦੁਆਰੇ ਹਿਰਦੇ ਵਿਚ ਹਰੀ ਦਾ ਜਾਪ ਕਰਨਾ ਹੈ।

**ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ ॥ ੧੦੯ ॥**

ਹਰੀ ਨਾਮ ਦਾ ਚਿੰਤਨ ਕਰਨਾ ਅਜਿਹਾ ਹੈ ਜਿਵੇਂ ਸੂਰੀ= ਸੂਲੀ ਉਪਰ ਖੇਡਣਾ ਕਠਿਨ ਹੁੰਦਾ ਹੈ। ਇਸ ਵਾਸਤੇ ਭਗਤ ਕਬੀਰ ਜੀ ਆਖਦੇ ਹਨ ਕਿ ਹਰੀ ਦੇ ਸਿਮਰਨ ਵਾਸਤੇ ਬੜੀ ਚਤੁਰਾਈ ਦੀ ਲੋੜ ਹੈ ਕਿਉਂਕਿ ਸਰਬ ਤਰ੍ਹਾਂ ਕਰ ਕੇ ਸਾਵਧਾਨ ਹੋ ਕੇ ਵਿਕਾਰਾਂ ਨੂੰ ਜਿੱਤਣਾ ਪੈਂਦਾ ਹੈ।*

ਜਿਵੇਂ ਸੂਲੀ 'ਤੇ ਚੜ੍ਹ ਕੇ ਖੇਲਣਾ ਭਾਵ ਨਾਚ ਕਰਨਾ ਬੜਾ ਔਖਾ ਹੈ। ਜੇ ਸੂਲੀ ਤੋਂ ਡਿਗ ਪਵੇ ਤਾਂ ਵੱਖੀਆਂ ਆਦਿ ਪਾਟ ਜਾਂਦੀਆਂ ਹਨ, ਇਸੇ ਤਰ੍ਹਾਂ ਜੇ ਫਕੀਰੀ ਵਲੋਂ ਡਿੱਗ ਪਵੇ ਤਾਂ ਠਹਿਰਨ ਨੂੰ ਕੋਈ ਜਗ੍ਹਾ ਨਹੀਂ ਮਿਲਦੀ ਅਤੇ ਹਰ ਥਾਂ ਤੇ ਅਪਜਸ ਹੀ ਅਪਜਸ ਹੁੰਦਾ ਹੈ।

*ਯਥਾ*-ਫਕੀਰਾ ਫਕੀਰੀ ਦੂਰ ਹੈ, ਜਿਤਨੀ ਕੁ ਲੰਮੀ ਖਜੂਰ ਹੈ।
ਚੜ੍ਹ ਜਾਏ ਤਾਂ ਖਾਏਂ ਅਮਰ ਫਲ, ਗਿਰ ਜਾਏਂ ਤਾਂ ਚਕਨਾਚੂਰ ਹੈ।

**ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ॥**

ਕਬੀਰ ਜੀ ਆਖਦੇ ਹਨ— ਉਹ ਮੁਖ ਧੰਨਤਾ ਯੋਗ ਹੈ ਜਿਸ ਮੁਖ ਨਾਲ ਰਾਮ ਨਾਮ ਕਹੀਦਾ ਹੈ।

**ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ ॥ ੧੧੦ ॥**

ਬਾਪੁਰੀ= ਵਿਚਾਰੀ ਦੇਹ ਕਿਸ ਦੀ ਹੈ ਜੋ ਪਵਿਤ੍ਰ ਨਾ ਹੋਵੇ, ਰਾਮ ਨਾਮ ਜਪਣ ਕਰ ਕੇ ਹੋਰ ਭਲਾ ਕੀ ਕਹਿਣਾ ਹੈ, ਜਿਸ ਪਿੰਡ ਵਿਚ ਉਹ ਭਗਤ ਰਹਿੰਦਾ ਹੈ, ਉਹ ਸਾਰਾ ਗ੍ਰਾਮੁ= ਪਿੰਡ ਹੀ ਪਵਿੱਤ੍ਰ ਹੋ ਜਾਂਦਾ ਹੈ॥੧੧੦॥

**ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ ॥**

ਕਬੀਰ ਜੀ ਆਖਦੇ ਹਨ- ਉਹ ਕੁਲ ਸਭ ਤੋ ਚੰਗੀ ਹੈ ਜਿਸ ਕੁਲ ਵਿਚ ਹਰੀ ਦਾ ਸੇਵਕ ਪੈਦਾ ਹੁੰਦਾ ਹੈ।

**ਜਿਹ ਕੁਲ ਦਾਸੁ ਨ ਊਪਜੈ ਸੋ ਕੁਲ ਢਾਕੁ ਪਲਾਸੁ ॥ ੧੧੧ ॥**

ਜਿਸ ਕੁਲ ਵਿਚੋਂ ਕੋਈ ਹਰੀ ਦਾ ਸੇਵਕ ਪੈਦਾ ਨਹੀਂ ਹੁੰਦਾ, ਉਹ ਕੁਲ ਤਾਂ ਢਾਕੁ = ਸਮੂਹ ਪਲਾਸੁ = ਛਛਰਿਆਂ ਵਾਂਗ ਨਿਸਫਲ ਹੈ॥੧੧੧॥

*ਯਥਾ*- ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥੧॥
ਜਿਹ ਨਰ ਰਾਮ ਭਗਤਿ ਨਹਿ ਸਾਧੀ॥ ਜਨਮਤ ਕਸ ਨ ਮੁਓ ਅਪਰਾਧੀ॥੧॥

*(ਗਉੜੀ ਕਬੀਰ ਜੀ, ਪੰਨਾ ੩੨੮*

---

**ਸੌ ਆਦਮੀ ਦੀ ਚਤੁਰਾਈ ਇਕ ਸ਼ਾਹੂਕਾਰ ਵਿਚ ਮੰਨੀ ਹੈ ਤੇ*
*ਸੌ ਬਾਣੀਏ ਜਿਤਨੀ ਚਤੁਰਾਈ ਇਕ ਸੁਨਿਆਰੇ ਵਿਚ ਮੰਨੀ ਹੈ।*
*ਸੌ ਸੁਨਿਆਰੇ ਜਿਤਨੀ ਚਤੁਰਾਈ ਇਕ ਵੇਸਵਾ ਦੇ ਪੁੱਤਰ ਵਿਚ ਮੰਨੀ ਹੈ।*
*ਸੌ ਵੇਸਵਾ ਦੇ ਪੁੱਤਰ ਜਿਤਨੀ ਚਤੁਰਾਈ ਇਕ ਰਾਜੇ ਵਿਚ ਮੰਨੀ ਹੈ।*
*ਸੌ ਰਾਜੇ ਜਿਤਨੀ ਚਤੁਰਾਈ ਇਕ ਪਰਮੇਸ਼ਰ ਦੀ ਬੰਦਗੀ ਕਰਨ ਵਾਲੇ ਭਗਤ ਵਿਚ ਮੰਨੀ ਹੈ।*
*ਇਸ ਵਾਸਤੇ ਘਣੀ ਚਤੁਰਾਈ ਦੀ ਲੋੜ ਹੈ।*

*ਤਥਾ*- ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ, ਤਿਸਕੈ ਕੁਲਿ ਲਾਗੀ ਗਾਰੀ॥
ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ॥

*(ਮਲਾਰ ਮ: ੪, ਪੰਨਾ ੧੨੬੫)*

*ਤਥਾ*- ਜਨਨੀ ਜਨੈ ਤ ਭਗਤ ਜਨ, ਕੈ ਦਾਤਾ ਕੈ ਸੂਰ।
ਨਾਹਿ ਤਾਂ ਜਨਨੀ ਬਾਂਝ ਰਹਿ, ਕਾਹਿ ਗਵਾਵੈ ਨੂਰ।

*(ਨਾਭਾ ਭਗਤ ਮਾਲ ਸਟੀਕ)*

## ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ॥

ਕਬੀਰ ਜੀ ਆਖਦੇ ਹਨ- ਹੈ= ਘੋੜੇ, ਗਇ= ਹਾਥੀ ਤੇ ਅਸਵਾਰੀ ਕਰਨ ਵਾਸਤੇ ਚਾਹੇ ਹੋਰ ਵੀ ਸਘਨ ਘਨ= ਬਹੁਤ ਸਾਰੇ ਵਾਹਨ ਹੋਣ ਤੇ ਚਾਹੇ ਲੱਖਾਂ ਹੀ ਧਜਾ= ਝੰਡੇ ਫਹਰਾਇ= ਝੂਲਦੇ ਹੋਣ।

*ਅਥਵਾ*- ਚਾਹੇ ਘਰ ਵਿਚ ਹੈ= ਘੋੜੇ ਤੇ ਗਇ= ਹਾਥੀ ਆਦਿ ਅਸਵਾਰੀਆਂ ਭੀ ਹਨ ਤੇ ਸਘਨ= ਬਹੁਤ ਸਾਰੀਆਂ ਫੌਜਾਂ ਭੀ ਹਨ ਅਤੇ ਘਣੇ ਪਦਾਰਥ ਵੀ ਹਨ ਤੇ ਜਿਥੇ ਲੱਖਾਂ ਰੁਪਏ ਧਰਤੀ ਵਿਚ ਦੱਬੇ ਹੋਏ ਹਨ, ਉਹਨਾਂ ਉਪਰ ਚਾਹੇ ਧ੍ਵਜਾਂ ਵੀ ਫਰਕਦੀਆਂ ਹਨ। ਪਰੰਤੂ ਜੇ ਪ੍ਰਭੂ ਦਾ ਨਾਮ ਨਹੀਂ ਜਪਦਾ ਤਾਂ-

## ਇਆ ਸੁਖ ਤੇ ਭਿਖ੍ਯਾ ਭਲੀ, ਜਉ ਹਰਿ ਸਿਮਰਤ ਦਿਨ ਜਾਹਿ ॥੧੧੨॥

ਉਸ ਪਾਤਸ਼ਾਹੀ ਸੁਖ ਨਾਲੋਂ ਭਿਖਿਆ ਮੰਗ ਕੇ ਖਾ ਲੈਣੀ ਚੰਗੀ ਹੈ, ਜਉ= ਜੇਕਰ ਹਰੀ ਨੂੰ ਸਿਮਰਦਿਆਂ ਹੋਇਆਂ ਸਾਰਾ ਦਿਨ ਬਤੀਤ ਹੋ ਜਾਵੇ॥ ੧੧੨॥

## ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ॥

ਕਬੀਰ ਜੀ ਆਖਦੇ ਹਨ— ਹੇ ਭਾਈ! ਮੈਂ ਸਾਰੇ ਸੰਸਾਰ ਵਿਚ ਫਿਰਿਆ ਹਾਂ, ਵੇਦਾਂ ਦੇ ਸਿਧਾਂਤ ਰੂਪ ਮਾਂਦਲੁ= ਢੋਲ ਨੂੰ ਸੰਕਲਪਾਂ ਰੂਪ ਕੰਧ= ਮੋਢੇ ਉਪਰ ਚੜ੍ਹਾ ਕੇ ਭਾਵ ਵੇਦਾਂ ਨੂੰ ਵਿਚਾਰ ਕੇ ਇਹ ਨਿਸਚੇ ਕੀਤਾ ਹੈ ਕਿ-

## ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥੧੧੩॥

ਕੋਈ ਵੀ ਕਾਹੂ ਕੋ = ਕਿਸੀ ਦਾ ਸਹਾਇਕ ਨਹੀਂ ਹੈ, ਇਹ ਗਲ ਮੈਂ ਸਾਰੇ ਠੋਕਿ ਬਜਾਇ= ਨਿਰਣੇ ਕਰ ਕੇ ਵੇਖ ਲਈ ਹੈ।

*ਅਥਵਾ*- ਜਿਵੇਂ ਘੜੇ ਨੂੰ ਠੋਕਿ= ਠੋਲਾ ਮਾਰ ਕੇ ਚੰਗਾ ਮਾੜਾ ਵੇਖੀਦਾ ਹੈ ਤੇ ਢੋਲ ਨੂੰ ਵਜਾ ਕੇ ਵੇਖੀਦਾ ਹੈ, ਤਿਵੇਂ ਮੈ ਬਜਾਇ= ਹਰ ਇਕ ਜਗ੍ਹਾ ਜਾ ਕੇ ਬੜੀ ਗੌਰ ਨਾਲ ਵੇਖਿਆ ਹੈ, ਪਿੱਛੇ ਵੀ ਕੋਈ ਕਿਸੇ ਦਾ ਨਹੀਂ ਸੀ, ਹੁਣ ਵੀ ਕੋਈ ਕਿਸੇ ਦਾ ਨਹੀਂ ਹੈ।

*ਯਥਾ*- ਪ੍ਰੀਤਮ ਜਾਨਿ ਲੇਹੁ ਮਨ ਮਾਹੀ॥ ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ
ਕੋ ਨਾਹੀ ॥੧॥ ਰਹਾਉ॥ ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ
ਦਿਸਿ ਘੇਰੈ॥ ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥੧॥

*(ਸੋਰਠਿ ਮ: ੯ ਪੰਨਾ ੬੩੪)*

**ਉਥਾਨਕਾ**- ਹੁਣ ਕਰਮਾਂ ਦੀ ਅਗਾਧ ਗਤੀ ਦਸੱਦੇ ਹਨ ਕਿ ਜੀਵ ਨੂੰ ਕਰਮਾਂ ਤੋਂ ਬਿਨਾਂ ਕੁਝ ਨਹੀਂ ਮਿਲਦਾ।

---

*ਢਾਕ ਤੇ ਪਲਾਸ ਦਾ ਨਿਰਣਾ ਪਿਛੇ ਕਬੀਰ ਜੀ ਦੇ ੧੧ਵੇਂ ਸਲੋਕ ਵਿਚ ਹੋ ਚੁੱਕਾ ਹੈ ਉਥੋਂ ਪੜ੍ਹ ਲਓ।*

# ਸਾਖੀ- ਮੂਰਖ ਪੁਰਸ਼ ਦੀ

ਇਕ ਸੰਘਣੇ ਜੰਗਲ ਵਿਚ ਕੋਈ ਗਰੀਬ ਲੱਕੜਹਾਰਾ ਲੱਕੜਾਂ ਚੁਗਣ ਵਾਸਤੇ ਫਿਰ ਰਿਹਾ ਸੀ, ਦੇਵਨੇਤ ਨਾਲ ਉਸੇ ਹੀ ਜੰਗਲ ਵਿਚ ਸ਼ਿਵ ਜੀ ਤੇ ਪਾਰਬਤੀ ਆ ਨਿਕਲੇ। ਪਾਰਬਤੀ ਦੀ ਇਸ ਗਰੀਬ ਲੱਕੜਹਾਰੇ ਤੇ ਨਿਗਾਹ ਪਈ , ਉਸ ਤੇ ਤਰਸ ਕਰ ਕੇ ਸ਼ਿਵ ਜੀ ਮਹਾਰਾਜ ਪਾਸ ਬੇਨਤੀ ਕੀਤੀ- ਸੁਆਮੀ ਜੀ! ਤੁਹਾਡੇ ਖਜ਼ਾਨੇ ਵਿਚ ਕਿਸ ਪਦਾਰਥ ਦਾ ਘਾਟਾ ਹੈ। ਦੇਖੋ ਖਾਂ, ਇਹ ਗਰੀਬ ਲਕੜਹਾਰੇ ਦੀ ਹਾਲਤ! ਇਸ ਦੇ ਸਰੀਰ ਪਰ ਨਾ ਬਸਤ੍ਰ ਹੈ, ਨਾ ਪੈਰਾਂ ਵਿਚ ਜੁੱਤੀ, ਵਿਚਾਰਾ ਸਰਦੀ ਨਾਲ ਠਰੂੰ ਠਰੂੰ ਕਰ ਰਿਹਾ ਹੈ, ਇਸ ਉਤੇ ਮੇਹਰ ਦੀ ਨਿਗਾਹ ਕਰੋ ਜੋ ਰਹਿੰਦੀ ਜ਼ਿੰਦਗੀ ਦੇ ਚਾਰ ਦਿਨ ਤਾਂ ਵਿਚਾਰਾ ਚੰਗੇ ਕੱਟ ਲਵੇ।

ਸ਼ਿਵ ਜੀ ਮਹਾਰਾਜ ਕਹਿਣ ਲੱਗੇ—ਪਾਰਬਤੀ! ਇਸ ਦੇ ਕਰਮਾਂ ਵਿਚ ਮਾਇਆ ਦਾ ਸੁਖ ਨਹੀਂ ਹੈ। ਪਾਰਬਤੀ ਨੇ ਕਿਹਾ- ਤੁਸੀਂ ਦਿਓ ਤਾਂ ਸਹੀ, ਵੇਖ ਲੈਂਦੇ ਹਾਂ ਕਰਮ ਕਿਵੇਂ ਰੋਕ ਪਾਉਂਦੇ ਹਨ?

ਪਾਰਬਤੀ ਦੀ ਇਹ ਗੱਲ ਸੁਣ ਕੇ ਸ਼ਿਵ ਜੀ ਨੇ ਆਪਣੀ ਸ਼ਕਤੀ ਨਾਲ ਉਸ ਦੇ ਰਾਹ ਵਿਚ ਮੋਤੀ ਆਦਿ ਖਿਲਾਰ ਦਿਤੇ ਅਤੇ ਆਪ ਲੁਕ ਕੇ ਬੈਠ ਗਏ। ਏਧਰੋਂ ਜਦ ਲੱਕੜਹਾਰਾ ਉਹਨਾਂ ਮੋਤੀ ਆਦਿਕਾਂ ਦੇ ਪਾਸ ਪੁੱਜਾ ਤਾਂ ਕਰਮਾਂ ਨੇ ਇਸ ਦੇ ਮਨ ਵਿਚ ਇਹ ਸੰਕਲਪ ਪੈਦਾ ਕਰ ਦਿੱਤਾ ਕਿ ਦੇਖੀਏ ਤਾਂ ਸਹੀ ਅੰਨ੍ਹੇ ਪੁਰਸ਼ ਕਿਵੇਂ ਤੁਰਦੇ ਹਨ? ਉਸ ਵੇਲੇ ਉਹ ਆਪਣੀਆਂ ਦੋਵੇਂ ਅੱਖਾਂ ਬੰਦ ਕਰ ਕੇ ਸਾਰੇ ਹੀ ਹੀਰੇ ਜਵਾਹਰਾਤ ਮੋਤੀ ਆਦਿਕਾਂ ਨੂੰ ਲੰਘ ਗਿਆ। ਕੁਝ ਅੱਗੇ ਜਾ ਕੇ ਜਦ ਅੱਖਾਂ ਖੋਲ੍ਹੀਆਂ ਤੇ ਸੋਚਦਾ ਹੈ ਕਿ ਵਿਚਾਰੇ ਅੰਨ੍ਹੇ ਬੜੇ ਦੁਖੀ ਹੁੰਦੇ ਹੋਣਗੇ, ਜਿਵੇਂ ਹੁਣ ਮੇਰੇ ਪੈਰਾਂ ਵਿਚ ਰੋੜ੍ਹ ਚੁਭਦੇ ਸਨ ਉਹਨਾਂ ਦੇ ਵੀ ਇਸੇ ਤਰ੍ਹਾਂ ਰੋੜ੍ਹ ਆਦਿ ਚੁਭਦੇ ਹੋਣਗੇ। ਸ਼ਿਵ ਜੀ ਨੇ ਕਿਹਾ- ਪਾਰਬਤੀ! ਵੇਖ ਲਿਆ, ਜੋ ਮੈਂ ਕਿਹਾ ਸੀ ਓਹੀ ਗੱਲ ਪੂਰੀ ਹੋਈ ਹੈ ਕਿ ਇਸ ਦੇ ਕਰਮਾਂ ਵਿਚ ਕੁਝ ਵੀ ਨਹੀਂ ਹੈ।

*ਯਥਾ- ...ਵਿਣੁ ਕਰਮਾ ਕਿ ਮਿਲੈ ਲਈ॥* *(ਜਪੁ ਜੀ, ਪੰਨਾ ੨)*

ਓਹੀ ਪ੍ਰਸੰਗ ਹੁਣ ਕਬੀਰ ਜੀ ਸੁਣਾਉਂਦੇ ਹਨ-

## ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ॥

ਕਬੀਰ ਜੀ ਆਖਦੇ ਹਨ- ਹੇ ਭਾਈ! ਪਾਰਬਤੀ ਦੇ ਕਹਿਣ ਤੇ ਸ਼ਿਵ ਜੀ ਦੇ ਖਿਲਾਰੇ ਹੋਏ ਸੁੱਚੇ ਮੋਤੀ ਮਾਰਗਿ= ਰਸਤੇ ਦੇ ਵਿਚ ਹੀ ਬੀਥਰੇ= ਖਿੰਡੇ ਪਏ ਸਨ। ਪਰ ਕਰਮਾਂ ਦੀ ਕਮਜ਼ੋਰੀ ਕਰ ਕੇ-

ਇਕ ਗਰੀਬ ਲੱਕੜਹਾਰਾ ਪੁਰਸ਼ ਅੰਨ੍ਹਾਂ ਹੋ ਕੇ, ਭਾਵ ਅੱਖਾਂ ਮੀਟ ਕੇ ਉਸ ਜਗ੍ਹਾ ਤੋਂ ਆ ਨਿਕਲਿਆ, ਭਾਵ ਲੰਘ ਗਿਆ।

## ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥੧੧੪॥

ਜਗਤ ਦੇ ਮਾਲਕ ਜੋਤੀ ਪਰਮਾਤਮਾ ਦੀ ਕਿਰਪਾ ਤੋਂ ਬਿਨਾਂ ਜਗਤ ਵਿਚ ਸੁਖ ਦੇਣ ਵਾਲੇ ਜੋ ਮੋਤੀ ਸਨ, ਉਹਨਾਂ ਨੂੰ ਅੰਨ੍ਹਾਂ ਬਣ ਕੇ ਲੰਘ ਕੇ ਚਲਾ ਗਿਆ॥ ੧੧੪॥ *ਅਥਵਾ-*

***ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ॥***

ਵੇਦ ਸ਼ਾਸਤ੍ਰ ਰੂਪ ਮਾਰਗ ਵਿਖੇ ਸ਼ੁਭ ਗੁਣਾਂ ਰੂਪ ਮੋਤੀ ਬੀਥਰੇ= ਖਿਲਰੇ ਹੋਏ ਹਨ, ਅੰਧਾ= ਅਗਿਆਨੀ ਪੁਰਸ਼ ਉਹਨਾਂ ਵੇਦਾਂ ਸ਼ਾਸਤ੍ਰਾਂ ਰੂਪ ਰਸਤੇ ਵਿਖੇ ਆ ਕੇ ਨਿਕਲਿਆ ਵੀ ਸਹੀ, ਭਾਵ ਵੇਦਾਂ ਸ਼ਾਸਤ੍ਰਾਂ ਨੂੰ ਪੜ੍ਹਨਾ

ਵੀ ਕੀਤਾ ਪਰੰਤੂ-

*ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥ ੧੧੪॥*

ਜਗਦੀਸ= ਜਗਤ ਦੇ ਮਾਲਕ ਅਕਾਲ ਪੁਰਖ ਵਿਚ ਆਪਣੀ ਜੋਤਿ= ਗਿਆਤ ਦਿਤੇ ਤੋਂ ਬਿਨਾਂ ਹੀ ਜਗਤ ਵਿਚ ਉਨ੍ਹਾਂ ਸ਼ੁਭ ਗੁਣਾਂ ਨੂੰ ਉਲੰਘ ਜਾਂਦਾ ਹੋਇਆ ਪਰ ਇਕ ਵੀ ਸ਼ੁਭ ਗੁਣ ਧਾਰਨ ਨਾ ਕੀਤਾ॥ ੧੧੪॥

ਅਥਵਾ— *ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ॥*

ਸਤਸੰਗ ਰੂਪ ਮਾਰਗ ਵਿਚ ਗਿਆਨ ਵੈਰਾਗ ਰੂਪ ਮੋਤੀ ਖਿਲਰੇ ਹੋਏ ਹਨ, ਪਰ ਅੰਧੇ ਅਗਿਆਨੀ ਪੁਰਸ਼ ਦਾ ਸਮਾਂ ਸਤਸੰਗ ਵਿਚ ਆ ਕੇ ਵੀ ਧਾਰਨ ਕੀਤੇ ਬਗੈਰ ਐਵੇਂ ਨਿਸਫਲ* ਨਿਕਲ ਗਿਆ। ਭਾਵ ਬਤੀਤ ਹੋ ਗਿਆ।

*ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥ ੧੧੪॥*

ਜਗਦੀਸ= ਜਗਤ ਦੇ ਮਾਲਕ ਈਸ਼ਵਰ ਦੀ ਜੋਤਿ= ਗਿਆਤ ਪ੍ਰਾਪਤ ਹੋਏ ਤੋਂ ਬਿਨਾਂ, ਸਾਰਾ ਜਗਤ ਸਾਧਨਾ ਰੂਪੀ ਮੋਤੀਆਂ ਨੂੰ ਉਲੰਘੀ ਜਾ ਰਿਹਾ ਹੈ॥ ੧੧੪॥

**ਉਥਾਨਕਾ-** ਕਬੀਰ ਜੀ ਦੇ ਪੁੱਤਰ ਕਮਾਲੇ ਨੇ ਜਦ ਇਕ ਵਾਰ ਬਾਹਰ ਜਾ ਕੇ ਕਥਾ ਸੁਣਾ ਕੇ ਬਹੁਤ ਸਾਰਾ ਧਨ ਇਕੱਠਾ ਕਰ ਕੇ ਘਰ ਵਿਚ ਲਿਆਂਦਾ ਤਾਂ ਭਗਤ ਜੀ ਨੇ ਵੇਖ ਕੇ ਏਹ ਸਲੋਕ ਉਚਾਰਿਆ-

**ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥**

ਕਬੀਰ ਜੀ ਆਖਦੇ ਹਨ- ਇਸ ਕਮਾਲੇ ਪੁੱਤਰ ਦੇ ਉਤਪਤ ਹੋਣ ਕਰ ਕੇ ਮੇਰਾ ਤਾਂ ਵੰਸ ਹੀ ਡੁਬ ਗਿਆ ਹੈ। ਕਿਉਂਕਿ-

**ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ॥ ੧੧੫॥**

ਹਰੀ ਅਕਾਲ ਪੁਰਖ ਦਾ ਸਿਮਰਨਾ ਕਰਨਾ ਛੱਡ ਕੇ, ਲਾਲਚੀ ਬਣ ਕੇ ਘਰ ਵਿਚ ਮਾਲੁ= ਧਨ ਲੈ ਕੇ ਆਇਆ ਹੈ। ਅਥਵਾ-

*ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥*

ਜਿਸ ਵੇਲੇ ਗੁਰਾਂ ਦੀ ਕਿਰਪਾ ਦੁਆਰਾ ਬੁਧੀ ਵਿਖੇ, ਕਮਾਲੁ= ਸੁੰਦਰ ਗਿਆਨ ਰੂਪ ਲੜਕਾ ਪੈਦਾ ਹੋਇਆ, ਤਾਂ ਉਸ ਵੇਲੇ ਕਬੀਰ= ਜੀਵ ਦਾ ਆਸੁਰੀ ਸੰਪਦਾ ਰੂਪ ਵੰਸ ਡੁੱਬ ਗਿਆ। ਅਤੇ-

*ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ॥ ੧੧੫॥*

ਮਾਲ ਧਨ ਨੂੰ ਛੱਡ ਕੇ ਹਰੀ ਦਾ ਭਜਨ ਸਿਮਰਨ ਆਪਣੇ ਸਰੀਰ ਰੂਪ ਘਰ ਵਿਚ ਲੈ ਆਇਆ ਹੈ॥ ੧੧੫॥

**ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥**

ਕਬੀਰ ਜੀ ਆਖਦੇ ਹਨ- ਹੇ ਭਾਈ! ਜਦ ਵਾਹਿਗੁਰੂ ਦੇ ਪਿਆਰੇ ਸੰਤਾਂ ਕਉ= ਨੂੰ ਮਿਲਣ ਵਾਸਤੇ ਜਾਈਏ ਤਾਂ ਵਿਪ੍ਰੀਤ ਰਸਤੇ ਲੈ ਜਾਣ ਦੀ ਸਲਾਹ ਦੇਣ ਵਾਲੇ ਹੋਰ ਕਿਸੇ ਪੁਰਸ਼ ਨੂੰ ਆਪਣੇ ਨਾਲ ਨਾ ਲਈਏ।

ਇਕ ਦਿਨ ਸ੍ਰੀ ਅਨੰਦ ਪੁਰ ਸਾਹਿਬ ਦੇ ਬਾਹਰ ਵਾਰ ਇਕ ਪੂਰਨ ਸੰਤ ਆਏ। ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਬਾਹਰ ਫਲਾਣੀ ਜਗ੍ਹਾ ਪਰ ਮਹਾਤਮਾ ਆਏ ਹੋਏ ਹਨ ਦਰਸ਼ਨ ਜ਼ਰੂਰ ਕਰਨੇ ਚਾਹੀਦੇ ਹਨ।

---

*ਯਥਾ- *ਤੁਲਸੀ ਪੂਰਬ ਪਾਪ ਤੇ ਹਰਿ ਜਸ ਸੁਨਿਓ ਨ ਜਾਇ।*
*ਕੈ ਊਂਘੈ ਕੈ ਲਰ ਪਰੈ ਕੈ ਘਰ ਕੋ ਉਠ ਜਾਇ।*

ਸਾਰੇ ਸਿੱਖ ਹੋ ਆਏ ਹਨ, ਇਕਾਂਤ ਦਾ ਸਮਾਂ ਦੇਖ ਕੇ ਗਰੀਬ ਨਿਵਾਜ਼ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸ਼ਾਮ ਨੂੰ ਸੈਰ ਕਰਦੇ ਹੋਏ ਉਸ ਮਹਾਤਮਾ ਪਾਸ ਚਲੇ ਗਏ ਤੇ ਸੁਥਰਾ ਵੀ ਨਾਲ ਤੁਰ ਪਿਆ। ਜਦ ਮਹਾਤਮਾ ਪਾਸ ਬੈਠ ਕੇ ਹਜ਼ੂਰ ਦੇ ਬਚਨ-ਬਿਲਾਸ ਕਰਨ ਲੱਗ ਪਏ, ਤਾਂ ਸੁਥਰਾ ਹਜ਼ੂਰ ਦੇ ਪਿੱਛੇ ਖੜ੍ਹਾ ਹੋ ਗਿਆ ਉਸ ਸਾਧੂ ਵੱਲ ਇਕ ਹੱਥ ਦੀ ਉਂਗਲ ਹਿਲਾ ਕੇ ਮਸ਼ਕਰੀ ਕਰ ਦੇਵੇ। ਪਹਿਲੇ ਤਾਂ ਸਾਧੂ ਨੇ ਕੁਝ ਨਾ ਕਿਹਾ ਕਿਤਨੇ ਵਾਰ ਜਦ ਇਸ ਤਰ੍ਹਾਂ ਕੀਤਾ ਫੇਰ ਉਹ ਹੱਥ ਵਾਲਾ ਚਿਮਟਾ ਲੈ ਕੇ ਸੁਥਰੇ ਨੂੰ ਮਾਰਨ ਵਾਸਤੇ ਮਗਰ ਦੌੜ ਪਿਆ। ਹਜ਼ੂਰ ਜਾਣੀ ਜਾਣ ਸੁਥਰੇ ਦੀ ਗਲਤੀ ਸਮਝ ਗਏ ਅਤੇ ਉਸ ਦਿਨ ਤੋਂ ਪੱਕਾ ਇਰਾਦਾ ਕਰ ਲਿਆ ਕਿ ਜਦ ਵੀ ਕਿਸੇ ਪੂਰਨ ਮਹਾਤਮਾ ਨੂੰ ਮਿਲਣ ਜਾਣਾ ਹੋਵੇ ਤਾਂ ਕਿਸੇ ਨੂੰ ਨਾਲ ਲੈ ਕੇ ਨਹੀਂ ਜਾਣਾ ਚਾਹੀਦਾ। ਜੇ ਸੁਥਰਾ ਨਾਲ ਨਾ ਹੁੰਦਾ ਤਾਂ ਕੁਝ ਚਿਰ ਆਪਸ ਵਿਚ ਪ੍ਰਮਾਰਥ ਦੇ ਬਚਨ-ਬਿਲਾਸ ਹੁੰਦੇ ਰਹਿਣੇ ਸਨ। ਇਸ ਵਾਸਤੇ ਭਗਤ ਜੀ ਨੇ ਕਿਹਾ ਹੈ ਕਿ ਜਦ ਮਹਾਤਮਾ ਦੇ ਪਾਸ ਜਾਓ ਤਾਂ ਅਜਿਹਾ ਅਗਿਆਨੀ ਪੁਰਸ਼ ਕੋਈ ਨਾਲ ਨਾ ਲਉ ਜੇਹੜਾ ਉਥੇ ਜਾ ਕੇ ਵਿਘਨ ਪਾਵੇ।

## ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ ॥੧੧੬॥

(ਜਦ ਘਰੋਂ ਸੰਤਾਂ ਦੇ ਦਰਸ਼ਨ ਕਰਨ ਨੂੰ ਤੁਰ ਪਵੇ ਤਾਂ) ਫਿਰ ਪਾਉ= ਪੈਰਾਂ ਨੂੰ ਪਿੱਛੇ ਨਾ ਦੇਵੇ, ਅੱਗੇ ਹੀ ਤੁਰਨਾ ਕਰੇ, ਕਿਉਂਕਿ ਜੋ ਕੁਝ ਦੁੱਖ ਯਾਂ ਸੁਖ ਹੋਣਾ ਹੈ ਸੋ ਤਾਂ ਅਵੱਸ਼ ਹੋ ਕੇ ਹੀ ਰਹਿਣਾ ਹੈ॥ ੧੧੬॥

*ਅਥਵਾ-*

***ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥***

ਕਬੀਰ ਜੀ ਆਖਦੇ ਹਨ- ਹੇ ਭਾਈ! ਜਿਸ ਵੇਲੇ ਦਰਸ਼ਨਾਂ ਵਾਸਤੇ ਸੰਤਾਂ ਮਹਾਤਮਾਂ ਨੂੰ ਮਿਲਣ ਜਾਓ ਆਪਣੇ ਨਾਲ ਕੋਈ ਵੀ ਸੰਕਲਪ ਨਾ ਲੈ ਕੇ ਜਾਓ। ਭਾਵ ਨਿਸ਼ਕਾਮ ਹੋ ਕੇ ਦਰਸ਼ਨ ਕਰਨੇ ਚਾਹੀਦੇ ਹਨ।

***ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥੧੧੬॥***

ਪਾਛੈ= ਸੰਸਾਰ ਦੀ ਤਰਫ ਮਨ ਬੁੱਧੀ ਰੂਪੀ ਪਾਉ= ਪੈਰਾਂ ਨੂੰ ਵਾ ਸੰਕਲਪਾਂ ਰੂਪ ਪੈਰਾਂ ਨੂੰ ਨਾ ਦੇਣਾ ਕਰੀਏ, ਤਦ ਫਿਰ ਅੱਗੇ ਸਤਸੰਗ ਵਿਚ ਜਾਣ ਦਾ ਜੋ ਲਾਭ ਹੋਣਾ ਹੈ, ਉਹ ਜ਼ਰੂਰ ਹੀ ਹੋਵੇਗਾ।

*ਅਥਵਾ-* ਜੋ ਪੁਰਸ਼ ਅੱਗੇ ਸੰਤਾਂ ਨਾਲ ਮਿਲ ਕੇ ਸੇਵਾ ਰੂਪ ਕਮਾਈ ਕਰਨ ਵਾਲਾ ਹੁੰਦਾ ਹੈ, ਸੁ ਹੋਇ= ਉਹ ਪ੍ਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ॥ ੧੧੬॥

## ਕਬੀਰ ਜਗੁ ਬਾਧਿਓ ਜਿਹ ਜੇਵਰੀ ਤਿਹ ਮਤ ਬੰਧਹੁ ਕਬੀਰ॥

ਕਬੀਰ ਜੀ ਆਖਦੇ ਹਨ- ਜਿਸ ਹੰਗਤਾ ਮਮਤਾ ਰੂਪ, ਵਾ:-ਮੋਹ ਰੂਪ ਜੇਵਰੀ= ਰੱਸੀ ਨਾਲ ਇਹ ਸੰਸਾਰ ਬੱਧਾ ਹੋਇਆ ਹੈ। ਹੇ ਸਭ ਨਾਲੋਂ ਕਬੀਰ= ਵੱਡੇ ਵਾਹਿਗੁਰੂ! ਤਿਸ ਸੰਸਾਰ ਦੇ ਸਮਾਨ ਮੈਨੂੰ ਮਤ= ਨਾ ਬੰਨ੍ਹਣਾ ਕਰੋ।

## ਜੈਹਹਿ ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ॥੧੧੭॥

ਜਿਉ= ਜਿਸ ਤਰ੍ਹਾਂ ਬਾਰਸ਼ ਦੇ ਪੈਣ ਕਰ ਕੇ ਲੋਨ= ਲੂਣ ਦਾ ਆਟਾ= ਅਟਾਲੋ ਭਾਵ ਡਲਾ ਢਲ ਜੈਹਹਿ = ਜਾਂਦਾ ਹੈ। ਸੋਨ= ਉਸ ਦੇ ਸਦਰਸ ਹੀ ਇਹ ਸਰੀਰ ਨਾਸਵੰਤ ਹੈ। ਬਸ ਇਕ ਤਾਪ ਦੀ ਮਾਰ ਹੈ, ਫਿਰ ਵੇਖੋ ਸਰੀਰ ਦਾ ਕੀ ਹਾਲ ਹੋ ਜਾਂਦਾ ਹੈ।

*ਅਥਵਾ-* ਸੋਨੇ ਦੇ ਸਦਰਸ ਜੋ ਇਹ ਅਮੋਲਕ ਮਨੁੱਖਾ ਸਰੀਰ ਹੈ, ਇਹ ਕਾਲ ਰੂਪ ਪਾਣੀ ਦੇ ਪੈਣ ਕਰ ਕੇ ਲੂਣ ਦੇ ਆਟਾ= ਡਲੇ ਦੀ ਨਿਆਈਂ ਢਲ ਜਾਣ ਵਾਲਾ, ਭਾਵ ਨਾਸ ਹੋ ਜਾਂਦਾ ਹੈ॥ ੧੧੭॥

ਮਨੁੱਖ ਦੀ ਪ੍ਰਮਾਦਤਾਈ ਕਥਨ ਕਰਦੇ ਹੋਏ ਸਲੋਕ ਉਚਾਰਦੇ ਹਨ-

## ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ॥ ,

ਕਬੀਰ ਜੀ ਆਖਦੇ ਹਨ- ਹੰਸੁ= ਜੀਵ ਆਤਮਾ ਉਡਣ ਨੂੰ ਤਿਆਰ ਹੈ ਤੇ ਸਰੀਰ ਕਬਰ ਵਿਚ ਗਡੀਣ ਨੂੰ ਤਿਆਰ ਹੈ ਪਰ ਅਫਸੋਸ ਹੈ ਜੋ ਇਸ ਤਰ੍ਹਾਂ ਦੀ ਦਸ਼ਾ ਵਿਚ ਹੋ ਕੇ ਵੀ ਜੀਵ ਆਪਣੇ ਰੱਖੇ ਹੋਏ ਧਨ ਨੂੰ ਅੱਖਾਂ ਦੀਆਂ ਸੈਨਾਹ= ਸੈਨਤਾਂ ਨਾਲ ਸੋਝਾਈ= ਸਮਝਾਉਂਦਾ ਹੈ। ਵਾ:- ਸੋਝਾ ਈਸੈ ਨਾਹ= ਈਸ਼ਵਰ ਦੀ ਸੋਝੀ ਨਹੀਂ ਹੈ, ਭਾਵ ਈਸ਼ਵਰ ਦੇ ਜਾਣਨ ਵਲੋਂ, ਮਰਨ ਸਮੇਂ ਤਕ ਅਗਿਆਤ ਹੀ ਰਹਿੰਦਾ ਹੈ। ਨੋਟ- ਪਾਠ **ਸੋਝਾਈ ਸੈਨਾਹ** ਹੀ ਹੈ।

## ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ ॥੧੧੮॥

ਪਰ ਇਹ ਪ੍ਰਮਾਦੀ ਜੀਵ ਅਜੇ ਤਕ ਵੀ ਨੈਨਾਹ= ਅੱਖਾਂ ਵਿਚੋਂ ਧਨ ਦੀ ਦ੍ਰਿਸ਼ਟੀ ਰੂਪ ਰੰਕਾਈ= ਕੰਗਾਲੀ ਨੂੰ ਛੱਡਦਾ ਨਹੀਂ ॥੧੧੮॥

## ਕਬੀਰ ਨੈਨ ਨਿਹਾਰਉ ਤੁਝ ਕਉ ਸ੍ਰਵਨ ਸੁਨਉ ਤੁਅ ਨਾਉ॥

ਕਬੀਰ ਜੀ ਆਖਦੇ ਹਨ- ਹੇ ਪ੍ਰਭੂ! ਇਹ ਕਿਰਪਾ ਕਰ ਕੇ ਨੈਨ= ਅੱਖਾਂ ਨਾਲ ਤੁਝ= ਆਪ ਜੀ ਨੂੰ ਹੀ ਨਿਹਾਰਉ= ਵੇਖਣਾ ਕਰਾਂ ਤੇ ਸ੍ਰਵਨ= ਕੰਨਾਂ ਨਾਲ ਆਪ ਜੀ ਦਾ ਨਾਮ ਸੁਣਨਾ ਕਰਾਂ।

## ਬੈਨ ਉਚਰਉ ਤੁਅ ਨਾਮ ਜੀ ਚਰਨ ਕਮਲ ਰਿਦ ਠਾਉ॥ ੧੧੯॥

ਰਸਨਾ ਤੋਂ ਬੈਨ = ਬਚਨਾਂ ਦੁਆਰੇ ਆਪ ਜੀ ਦਾ ਨਾਮ ਉਚਾਰਨਾ ਕਰਾਂ, ਫਿਰ ਆਪ ਜੀ ਦੇ ਚਰਨ ਕੰਵਲਾਂ ਦੇ ਧਿਆਨ ਨੂੰ ਮੈਂ ਆਪਣੇ ਹਿਰਦੇ ਰੂਪ ਠਾਉ= ਜਗ੍ਹਾ ਵਿਚ ਧਾਰਨਾ ਕਰਾਂ, ਕਿਉਂਕਿ ਇਸ ਮਨੁੱਖ ਜਨਮ ਦੀ ਸਫਲਤਾ ਤਦ ਹੀ ਹੋ ਸਕਦੀ ਹੈ, ਜੇ ਆਪ ਦੇ ਚਰਨ ਹਿਰਦੇ ਵਿਚ ਵਸ ਜਾਣ॥ ੧੧੯॥

*ਯਥਾ-* ਨੈਹਰ ਕੁਆਰ ਕੰਨਿਆ ਲਾਡਲੀ ਕੈ ਮਾਨਿਯਤ, ਬਜਾਹੇ ਸਸੁਰਾਰ ਜਾਇ ਗੁਨਨ ਕੈ ਮਾਨੀਐ।
ਬਨਜ ਬਿਉਹਾਰ ਲੱਗ ਜਾਤ ਹੈ ਬਿਦੇਸ ਪ੍ਰਾਨੀ, ਕਹੀਏ ਸਪੂਤ ਲਾਭ ਲਭਤ ਕੈ ਆਨੀਐ।
ਜੈਸੇ ਤਉ ਸੰਗ੍ਰਾਮ ਸਮੈ ਪਰ ਦਲ ਮੈ ਅਕੇਲੋ ਜਾਇ, ਜੀਤ ਆਵੈ ਸੋਈ ਸੂਰੋ ਸੁਭਟ ਬਖਾਨੀਐ।
ਮਾਨਸ ਜਨਮ ਪਾਇ ਚਰਨ ਸਰਨ ਗੁਰ, ਸਾਧ ਸੰਗ ਮਿਲੈ ਗੁਰਦੁਆਰ ਪਹਿਚਾਨੀਐ।

*(ਭਾਈ ਗੁਰਦਾਸ ਜੀ, ਕਬਿਤ ੧੩੪)*

**ਉਥਾਨਕਾ-** ਇਕ ਹੰਕਾਰੀ ਬ੍ਰਾਹਮਣ ਕਬੀਰ ਜੀ ਪਾਸ ਆ ਕੇ ਬੈਠਾ ਤੇ ਕਹਿਣ ਲੱਗਾ— ਕਬੀਰ! ਚਾਹੇ ਤੂੰ ਕਿਤਨੀਆਂ ਗੱਲਾਂ ਕਰ ਲੈ ਪਰ ਤੂੰ ਸੁਰਗ ਵਿਚ ਨਹੀਂ ਜਾਣਾ। ਉਸ ਪ੍ਰਤੀ ਕਹਿੰਦੇ ਹਨ-

## ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥

ਕਬੀਰ ਜੀ ਆਖਦੇ ਹਨ- ਹੇ ਬ੍ਰਾਹਮਣ! ਤੇਰੇ ਕਹਿਣ ਤੋਂ ਪਹਿਲੇ ਹੀ ਮੈਂ ਤਾਂ ਸਤਿਗੁਰੂ ਦੀ ਪਰਸਾਦਿ= ਕਿਰਪਾ ਕਰ ਕੇ ਸੁਰਗ ਨਰਕ ਤੋਂ ਬਚ ਰਿਹਾ ਹਾਂ, ਕਿਉਂਕਿ ਕੋਈ ਸ਼ਕਾਮ ਕਰਮ ਨਹੀਂ ਕੀਤੇ ਇਸ ਤੇ ਸੁਰਗ ਦੀ ਇੱਛਾ ਨਹੀਂ ਹੈ ਅਤੇ ਸਾਰੀ ਉਮਰ ਕੋਈ ਮੰਦ ਕਰਮ ਨਹੀਂ ਕੀਤਾ ਇਸ ਤੇ ਨਰਕਾਂ ਤੋਂ ਰਹਿ ਗਏ ਹਾਂ।

ਜਿਵੇਂ ਗੁਰਮੁਖ ਜਨ ਸੁਰਗ ਦੀ ਵੀ ਪ੍ਰਵਾਹ ਨਹੀਂ ਕਰਦੇ।

ਭਾਈ ਨੰਦ ਲਾਲ ਜੀ ਨੇ ਚੌਤੀਵੀਂ ਗ਼ਜ਼ਲ ਵਿਚ ਕਥਨ ਕੀਤਾ ਹੈ-

ਰੋਜ਼ਾਏ ਬਾਗ ਇਰਮ ਕੁਰਬਾਂ ਕੁਨਮ।
ਬਸਕਿ ਮਾਰਾ ਕੂਏ ਊ ਬਾਸ਼ਹ ਲਜ਼ੀਜ਼।

ਪੰਜਾਬੀ ਉਲਥਾ--

ਬਾਗ ਬਹਿਸ਼ਤੀ ਰੋਜ਼ੇ ਮੈਂ ਤਾਂ ਸਭ ਕੁਝ ਉਸ ਤੋਂ ਵਾਰੇ ਨੇ।
ਕੂਚਾ ਸਤਗੁਰ ਦਾ ਜਦ ਡਿਠਾ ਸੁਰਗ ਲੋਕ ਨ ਭਾਂਦਾ ਏ।

## ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥੧੨੦॥

ਇਸ ਲਈ ਹੁਣ ਮੈਂ ਉਹਨਾਂ (ਸਤਿਗੁਰੂ) ਦੇ ਚਰਨ ਕੰਵਲਾਂ ਦੇ ਧਿਆਨ ਦੇ ਲਹਿਰ ਦੀ ਮਉਜ= ਖੁਸ਼ੀ ਵਿਚ ਆਦਿ ਅੰਤਿ= ਸਦਾ ਸਦਾ ਰਹਿਣਾ ਕਰਦਾ ਹਾਂ॥ ੧੨੦॥

*ਯਥਾ-* ਚਰਨ ਕਮਲ ਮਕਰੰਦ ਨਿਹਕਾਮ ਧਾਮ, ਗੁਰਸਿਖ ਮਧੁਕਰ ਗਤਿ ਲਪਟਾਏ ਹੈਂ॥੨॥੫੨॥

*(ਭਾਈ ਗੁਰਦਾਸ ਜੀ)*

*ਤਥਾ-* ਜੈਸੇ ਨਾਉ ਬੂਡਤ ਸੇ ਜੋਈ ਬਚੈ ਸੋਈ ਭਲੋ, ਬੂਡ ਗਏ ਪਾਛੈ ਪਛਤਾਯੋ ਰਹਿਜਾਤ ਹੈ।
ਜੈਸੇ ਘਰ ਲਾਗੈ ਆਗ ਜੋਈ ਬਚੈ ਸੋਈ ਭਲੋ, ਜਰ ਬੁਝੈ ਪਾਛੈ ਕਛੁ ਬਸੁ ਨ ਬਸਾਤ ਹੈ।
ਜੈਸੇ ਚੋਰ ਲਾਗੇ ਜਾਗੇ ਜੋਈ ਰਹੈ ਸੋਈ ਭਲੋ, ਸੋਇ ਗਏ ਰੀਤੇ ਘਰ ਦੇਖੈ ਉਠ ਪ੍ਰਾਤ ਹੈ।
ਤੈਸੇ ਅੰਤ ਕਾਲ ਗੁਰ ਚਰਨ ਸਰਨ ਆਵੈ, ਪਾਵੈ ਮੋਖ ਪਦਵੀ ਨਤਰ ਬਿਲਲਾਤ ਹੈ।

*(ਭਾਈ ਗੁਰਦਾਸ ਜੀ, ਕਬਿਤ ੩੫)*

*ਤਥਾ-* ਜੋ ਉਪਮਾ ਬ੍ਰਿਜਨਾਥ ਕੀ ਗਾਇ ਹੈ, ਅਉਰ ਕਬਿੱਤਨ ਬੀਚ ਕਰੈਗੇ॥
ਪਾਪਨ ਕੀ ਤੇਊ ਪਾਵਕ ਮੈ, ਕਬਿ ਸਜਾਮ ਭਨੈ ਕਬਹੂ ਨ ਜਰੈਗੇ॥
ਚਿੰਤ ਸਭੈ ਮਿਟਹੈ ਜੁ ਰਹੀ, ਛਿਨ ਮੈ ਤਿਨ ਕੇ ਅਘ ਬ੍ਰਿੰਦ ਟਰੈਗੇ॥
ਜੇ ਨਰ ਸਯਾਮ ਜੂ ਕੇ ਪੰਗਸੇ ਪਗ , ਤੇ ਨਰ ਫੇਰ ਨ ਦੇਹ ਧਰੈਗੋ॥ ੨੪੮੩॥

*(ਦਸਮ ਗ੍ਰੰਥ ਕ੍ਰਿਸ਼ਨਾਵਤਾਰ, ਪੰਨਾ ੫੬੯)*

## ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥

ਕਬੀਰ ਜੀ ਆਖਦੇ ਹਨ ਕਿ (ਸਤਿਗੁਰੂ ਦੇ) ਚਰਨ ਕੰਵਲਾਂ ਦੀ ਮੌਜ ਨੂੰ ਕੈਸੇ ਕੋਈ ਉਨਮਾਨ= ਵਿਚਾਰ ਕੇ ਜਾਂ ਅੰਦਾਜ਼ਾ ਲਗਾ ਕੇ ਕਹਿ ਸਕਦਾ ਹੈ? ਭਾਵ ਕੋਈ ਨਹੀਂ ਕਹਿ ਸਕਦਾ।

## ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥੧੨੧॥

ਕਿਉਂਕਿ ਉਨ੍ਹਾਂ ਦੀ ਉਪਮਾ ਦੇ ਸਮਾਨ ਕਹਿਣ ਨੂੰ ਹੋਰ ਕੋਈ ਪਦਾਰਥ ਨਹੀਂ ਹੈ, ਇਸ ਲਈ ਚਰਨਾਂ ਦਾ ਦੇਖਾ= ਦਰਸ਼ਨ ਕਰਨਾ ਹੀ ਪ੍ਰਮਾਣੀਕ ਹੈ॥ ੧੨੧॥

*ਯਥਾ-* ਚਰਨ ਸਰਨ ਗੁਰ ਤੀਰਥ ਪੁਰਬ ਕੋਟਿ,
ਦੇਵੀ ਦੇਵ ਸੇਵ ਗੁਰ ਚਰਨ ਸਰਨ ਹੈ।
ਚਰਨ ਸਰਨ ਗੁਰ ਕਾਮਨਾ ਸਫਲ ਫਲ,

ਰਿੱਧਿ ਸਿੱਧਿ ਨਿਧਿ ਅਵਤਾਰ ਅਮਰਨ ਹੈ।
ਚਰਨ ਸਰਨ ਗੁਰੁ ਨਾਮ ਨਿਹਕਾਮ ਧਾਮ,
ਭਗਤਿ ਜੁਗਤਿ ਕਰ ਤਾਰਨ ਤਰਨ ਹੈ।
ਚਰਨ ਸਰਨ ਗੁਰੁ ਮਹਿਮਾ ਅਗਾਧ ਬੋਧ,
ਹਰਨ ਭਰਨ ਗਤਿ ਕਾਰਨ ਕਰਨ ਹੈ।

*(ਭਾਈ ਗੁਰਦਾਸ ਜੀ, ਕਬਿਤ ੩੮)*

ਤਥਾ-ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ॥
ਚਰਣ ਭਜੇ ਪਾਰ ਬ੍ਰਹਮ ਕੇ ਸਭਿ ਜਪ ਤਪ ਤਿਨਹੀ ਕੀਤਿ॥

*(ਸਿਰੀ ਰਾਗੁ ਮਹਲਾ ੫ ਪੰਨਾ ੪੮)*

ਤਥਾ- ਚਰਨ ਕਮਲ ਗੁਰ ਕੇ ਮਨਿ ਵੂਠੇ॥ ਦੂਖ ਦਰਦ ਭ੍ਰਮ ਬਿਨਸੇ ਝੂਠੇ॥੧॥

*(ਪ੍ਰਭਾਤੀ ਮ:੫ ਪੰਨਾ ੧੩੪੦)*

**ਉਥਾਨਕਾ-** ਕਿਸੇ ਪ੍ਰੇਮੀ ਨੇ ਕਿਹਾ- ਉਸ ਵਾਹਿਗੁਰੂ ਦੇ ਅਨੰਦ ਨੂੰ ਕੁਝ ਤਾਂ ਕਹੋ! ਉੱਤਰ-

[ਪੰਨਾ ੧੩੭੧]

## ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ॥

ਕਬੀਰ ਜੀ ਆਖਦੇ ਹਨ— ਤਿਸ ਪਰਮਾਤਮਾ ਨੂੰ ਵੇਖ ਕੇ ਮੈਂ ਕੀ ਕਹਾਂ, ਵਾ:- ਕਿਸ ਨੂੰ ਕਹਾਂ ਕਿਉਂਕਿ ਕਹਿਣ ਪਰ ਤਾਂ ਕੋਈ ਪਤੀਆਇ= ਭਰੋਸਾ ਕਰਦਾ ਹੀ ਨਹੀਂ।

## ਹਰਿ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ॥੧੨੨॥

ਜੈਸਾ= ਜਿੱਕੁਰ ਦਾ ਵਾਹਿਗੁਰੂ ਹੈ ਤੈਸਾ= ਤਿਕੁਰ ਦਾ ਓਹੀ ਹੈ ਉਸ ਵਰਗਾ ਹੋਰ ਕੋਈ ਨਹੀਂ, ਇਸ ਤੇ ਮੈਂ ਤਾਂ ਉਸ ਦੇ ਗੁਣਾਂ ਨੂੰ ਗਾ ਕੇ ਪ੍ਰਸੰਨ ਰਹਿੰਦਾ ਹਾਂ॥ ੧੨੨॥

*ਪ੍ਰਸ਼ਨ-* ਜੀਵ ਤਰਦਾ ਕਿਉਂ ਨਹੀਂ ਹੈ? *ਉੱਤਰ-*

## ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ॥

ਕਬੀਰ ਜੀ ਆਖਦੇ ਹਨ- ਕੂੰਜ ਨਾਲੇ ਚੋਗੇ ਨੂੰ ਚੁਗਦੀ ਹੈ ਨਾਲੇ ਆਪਣੇ ਬੱਚਿਆਂ ਨੂੰ ਚਿਤਾਰੈ = ਯਾਦ ਕਰਦੀ ਹੈ, ਭੀ= ਫਿਰ ਚੋਗੇ ਨੂੰ ਚੁਗ ਚੁਗ ਕੇ ਆਪਣੇ ਬੱਚਿਆਂ ਨੂੰ ਚਿਤਾਰੇ = ਯਾਦ ਕਰਦੀ ਹੈ।

## ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ॥੧੨੩॥

ਜਿਕੁਰ ਕੂੰਜ ਦੇ ਮਨ ਵਿਚ ਬਚਰਹਿ= ਬੱਚੇ ਵਸਦੇ ਹਨ, ਇਕੁਰ ਇਸ ਪੁਰਸ਼ ਦੇ ਮਨ ਵਿਚ ਮਾਇਆ ਦੀ ਮਮਤਾ ਲੱਗ ਰਹੀ ਹੈ ਇਸ ਤੇ ਤਰ ਨਹੀਂ ਸਕਦਾ॥੧੨੩॥

ਹੁਣ ਜਗਿਆਸੂਆਂ ਦੀ ਅਵਸਥਾ ਕਥਨ ਕਰਦੇ ਹਨ-

## ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ॥

ਕਬੀਰ ਜੀ ਆਖਦੇ ਹਨ- ਅੰਬਰ= ਅਕਾਸ਼ ਵਿਚ ਘਨਹਰੁ= ਬੱਦਲ ਨੇ ਛਾਇਆ= ਇਸਥਿਤ ਹੋ ਕੇ ਵਰਖਾ ਦੁਆਰੇ ਸਰ= ਸਰੋਵਰ ਤਾਲ= ਤਲਾਬ ਭਰ ਦੇਣਾ ਕੀਤੇ।

## ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥੧੨੪॥

ਪਰੰਤੂ ਇਕ ਸ੍ਵਾਂਤੀ ਬੂੰਦ ਤੋਂ ਬਿਨਾਂ ਚਾਤ੍ਰਿਕ= ਪਪੀਹਾ ਜਿਉਂ ਕਾ ਤਿਉਂ ਤਰਸਦਾ ਰਹਿੰਦਾ ਹੈ, ਤਿਸ ਦਾ ਕੀ ਹਾਲ ਕਹੀਏ? ਭਾਵ ਬੁਰਾ ਹਾਲ ਹੀ ਹੈ॥ ੧੨੪॥

*ਯਥਾ*- ਰੇ ਮਨ ਐਸੀ ਹ੍ਰਰਿਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ॥
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ॥੩॥

*(ਸਿਰਿ ਰਾਗ ਮ: ੧, ਪੰਨਾ ੬੦)*

ਇਸੀ ਪ੍ਰਕਾਰ ਚਿਦਾਕਾਸ ਰੂਪ ਅੰਬਰ = ਆਕਾਸ਼ ਵਿਚ ਗੁਰੂ ਰੂਪ ਬੱਦਲ ਨੇ ਇਸਥਿਤ ਹੋ ਕੇ ਉਪਦੇਸ਼ ਜਲ ਦੀ ਵਰਖਾ ਕਰ ਕੇ ਉਤਮ ਜਗਿਆਸੂਆਂ ਰੂਪੀ ਸਰੋਵਰ ਤੇ ਮਧਮ ਜਗਿਆਸੂਆਂ ਰੂਪ ਤਲਾਬ ਭਰਨਾ ਕੀਤੇ ਪਰ ਅਭੇਦ ਬੋਧ ਰੂਪ ਸ੍ਵਾਂਤੀ ਬੂੰਦ ਤੋਂ ਬਿਨਾਂ ਉਤਮ ਜਗਿਆਸੂ ਰੂਪ ਚਾਤ੍ਰਿਕ ਜਿਉਂ ਕੇ ਤਿਉਂ ਤਰਸਦੇ ਰਹਿੰਦੇ ਹਨ, ਉਨ੍ਹਾਂ ਦਾ ਕੀ ਹਾਲ ਕਹੀਏ? ਭਾਵ ਉਹ ਅਤਿਅੰਤ ਦੁਖੀ ਰਹਿੰਦੇ ਹਨ॥੧੨੪॥

## ਕਬੀਰ ਚਕਈ ਜਿਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ॥

ਕਬੀਰ ਜੀ ਆਖਦੇ ਹਨ ਜਿਵੇਂ ਚਕਵੀ ਨਿਸਿ= ਰਾਤ ਨੂੰ ਆਪਣੇ ਪਤੀ ਨਾਲੋਂ ਬੀਛੁਰੈ= ਵਿਛੁੜ ਜਾਂਦੀ ਹੈ ਪਰ ਪਰਭਾਤਿ= ਸਵੇਰ ਨੂੰ ਆਪਣੇ ਪਤੀ ਚਕਵੇ ਨਾਲ ਆ ਮਿਲਦੀ ਹੈ। ਪਰ-

## ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ॥੧੨੫॥

ਜਿਹੜੇ ਆਦਮੀ ਵਾਹਿਗੁਰੂ ਨਾਲੋਂ ਵਿਛੁੜੇ ਹੋਏ ਹਨ ਉਹਨਾਂ ਦਾ ਪਰਮਾਤਮਾ ਨਾਲ ਨਾ ਦਿਨੇ ਮਿਲਾਪ ਹੋ ਸਕਦਾ ਹੈ, ਨਾ ਹੀ ਰਾਤ ਨੂੰ॥ ੧੨੫॥

**ਉਥਾਨਕਾ**- ਇਕ ਦਿਨ ਕਬੀਰ ਜੀ ਅੰਮ੍ਰਿਤ ਵੇਲੇ ਉਠ ਕੇ ਬਾਹਰ ਨੂੰ ਚਲੇ ਜਾ ਰਹੇ ਸਨ, ਰਸਤੇ ਵਿਚ ਇਕ ਜਗ੍ਹਾ ਸ਼ਿਵ ਮੰਦਰ ਵਿਚ ਸੰਖ ਵੱਜਣ ਦੀ ਆਵਾਜ਼ ਸੁਣ ਕੇ ਆਖਦੇ ਹਨ-

## ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ॥

ਕਬੀਰ ਜੀ ਆਖਦੇ ਹਨ— ਹੇ ਸੰਖ! ਤੂੰ ਰੈਨਾਇਰ= ਸਮੁੰਦਰ ਨੂੰ ਬਿਛੋਰਿਆ= ਛੱਡ ਦਿੱਤਾ ਹੈ, ਇਸ ਕਰ ਕੇ ਇਹ ਤੇਰਾ ਹਾਲ ਹੋ ਰਿਹਾ ਹੈ, ਪਰ ਜੇ ਤੂੰ ਸੁਖ ਚਾਹੁੰਦਾ ਹੈਂ ਤਾਂ ਮੇਰਾ ਕਹਿਣਾ ਮੰਨ ਕੇ, ਤੂੰ ਸਮੁੰਦਰ ਦੇ ਮਝੂਰਿ= ਵਿਚ ਹੀ ਰਹਿਣਾ ਕਰ। ਨਹੀਂ ਤਾਂ-

## ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ॥੧੨੬॥

ਸੂਰ= ਸੂਰਜ ਦੇ ਉਗਵਤ= ਚੜ੍ਹਨ ਨਾਲ ਹੀ ਤੂੰ ਦੇਵਲ ਦੇਵਲ= ਮੰਦਰ ਮੰਦਰ ਵਿਚ ਧਾਹੜੀ= ਧਾਹਾਂ ਦੇਸਹਿ= ਦੇਵੇਂਗਾ। ਭਾਵ ਧਾਹਾਂ ਮਾਰ ਕੇ ਰੋਵੇਂਗਾ।

*ਯਥਾ*- ਸੰਖੁ ਸਮੁੰਦਹੁ ਸਖਣਾ ਰੋਵੈ ਦੇ ਧਾਹਾ। *(ਭਾਈ ਗੁਰਦਾਸ ਜੀ, ਵਾਰ ੩੪ ਪੌੜੀ ੫)*

*ਅਥਵਾ*- ਹੇ ਜੀਵ ਰੂਪ ਸੰਖ ਤੂੰ ਆਪਣੇ ਆਪ ਨੂੰ ਬ੍ਰਹਮ ਰੂਪ ਸਮੁੰਦਰ ਤੋਂ ਵਿਛੋੜਿਆ ਹੋਇਆ ਹੈ ਇਸ ਤੇ ਮੇਰੇ ਆਖੇ ਲੱਗ ਕੇ ਤੂੰ ਬ੍ਰਹਮ ਰੂਪ ਸਮੁੰਦਰ ਦੇ ਮਝੂਰਿ= ਵਿਚ ਹੀ ਰਹਿਣਾ ਕਰ ਨਹੀਂ ਤਾਂ ਤੇਰਾ ਬੁਰਾ ਹਾਲ ਹੋਵੇਗਾ, ਕਿਉਂਕਿ ਕਾਲ ਰੂਪ ਸੂਰਜ ਦੇ ਚੜ੍ਹਨ ਨਾਲ ਜੂਨੀਆਂ ਰੂਪ ਮੰਦਰ ਮੰਦਰ ਵਿਚ ਧਾਹਾਂ ਦੇਵੇਂਗਾ ਭਾਵ

ਭੁੱਬਾਂ ਮਾਰ ਕੇ ਰੋਵੇਂਗਾ॥ ੧੨੬॥

**ਉਥਾਨਕਾ**- ਕੋਈ ਪੁਰਸ਼ ਬਹੁਤ ਦੇਰ ਤਕ ਸੁੱਤਾ ਰਹਿੰਦਾ ਸੀ, ਉਸ ਨੂੰ ਸਮਝਾਉਂਦੇ ਹਨ-

**ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੂਖ॥**

ਕਬੀਰ ਜੀ ਆਖਦੇ ਹਨ- ਹੇ ਜੀਵ! ਤੂੰ ਪ੍ਰਤਖ ਸੌਣ ਵਿਚ ਕੀ ਪ੍ਰੇਮ ਕਰ ਰਿਹਾ ਹੈਂ? ਤੈਨੂੰ ਚਾਹੀਦਾ ਹੈ ਕਿ ਜਾਗ ਕੇ ਭੈਦਾਇਕ ਦੁੱਖ ਨੂੰ ਚੇਤੇ ਕਰ ਕੇ ਰੋਣਾ ਕਰ-

*ਅਥਵਾ*- ਜਾਗ ਕੇ ਦੁੱਖ ਰੂਪ ਭੈਦਾਇਕ ਸੰਸਾਰ ਤੋਂ ਤਰਨ ਦਾ ਰੋਇ= ਜਤਨ ਕਰ। ਕਿਉਂਕਿ-

**ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ॥ ੧੨੭॥**

ਜਾ ਕਾ= ਜਿਸ ਆਦਮੀ ਦਾ ਗੋਰ ਵਿਚ ਵਾਸਾ ਹੋਣਾ ਹੈ ਸੋ= ਉਹ ਆਦਮੀ ਸੁਖ ਨਾਲ ਕਿਉਂ ਸੌਂਦਾ ਹੈ, ਉਸ ਨੂੰ ਤਾਂ ਚਾਹੀਦਾ ਹੈ, ਵਿਸ਼ੇ ਸੁਖਾਂ ਨੂੰ ਤਿਆਗ ਕੇ ਵਾਹਿਗੁਰੂ ਦਾ ਚਿੰਤਨ ਕਰੇ॥੧੨੭॥

ਕਹੇ ਪ੍ਰਸੰਗ ਨੂੰ ਫਿਰ ਸਪਸ਼ਟ ਕਰਦੇ ਹਨ-

**ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ॥**

ਕਬੀਰ ਜੀ ਆਖਦੇ ਹਨ- ਹੇ ਪੁਰਸ਼ਾ! ਤੂੰ ਸੁੱਤਾ ਕੀ ਕਰਦਾ ਹੈਂ, ਉਠ ਕੇ ਵਾਹਿਗੁਰੂ ਨੂੰ ਕਿਉਂ ਨਹੀਂ ਜਪਦਾ?

**ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ॥ ੧੨੮॥**

ਜੇਕਰ ਤੈਨੂੰ ਸੌਣ ਦੀ ਇੱਛਾ ਹੈ ਤਾਂ ਫਿਕਰ ਨਾ ਕਰ, ਇਕ ਦਿਨ ਲੰਬੇ ਗੋਡੇ ਪਸਾਰ ਕੇ ਤੇਰਾ ਸਉਣਾ ਹੋ ਜਾਵੇਗਾ॥੧੨੮॥

ਕਹੇ ਪ੍ਰਸੰਗ ਨੂੰ ਫਿਰ ਸਪਸ਼ਟ ਕਰਦੇ ਹਨ-

**ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ॥**

ਕਬੀਰ ਜੀ ਆਖਦੇ ਹਨ- ਹੇ ਪੁਰਸ਼ਾ! ਤੂੰ ਸੁੱਤਾ ਕੀ ਕਰਦਾ ਹੈਂ? ਬੈਠਾ ਰਹੁ ਅਤੇ ਜਾਗਣਾ ਕਰ।

*ਅਥਵਾ*- ਅਰੁ= ਬਹੁੜੋ ਜਾਗੁ= ਜਾਗ੍ਰਤ ਅਵਸਥਾ ਵਿਚ ਬੈਠ ਰਹਿਣਾ ਕਰ।

*ਯਥਾ*-ਜਾਗ ਲੇਹੁ ਰੇ ਮਨਾ ਜਾਗਿ ਲੇਹੁ ਕਹਾ ਗਾਫਲ ਸੋਇਆ॥

*(ਤਿਲੰਗ ਮਹਲਾ ੯ ਪੰਨਾ ੭੨੬)*

*ਤਥਾ*- ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ॥
ਕਿਤੀ ਇਤੁ ਦਰੀਆਇ ਵੰਞਨਿ ਵਹਦਿਆ॥੧॥

*(ਆਸਾ ਮਹਲਾ ੫ ਪੰਨਾ ੩੯੮)*

*ਤਥਾ*- ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ॥

*(ਆਸਾ ਮਹਲਾ ੧ ਪੰਨਾ ੪੧੮)*

**ਜਾ ਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗਿ ਲਾਗੁ॥ ੧੨੯॥**

ਜਾ ਕੇ= ਜਿਸ ਵਾਹਿਗੁਰੂ ਦੇ ਨਾਲੋਂ ਤੂੰ ਵਿਛੜਿਆ ਹੋਇਆ ਹੈਂ, ਫਿਰ ਓਸੇ ਦੇ ਨਾਲ ਹੀ ਲੱਗ ਰਹਿਣਾ ਕਰ॥ ੧੨੯॥

## ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥

ਕਬੀਰ ਜੀ ਆਖਦੇ ਹਨ- ਹੇ ਪੁਰਸ਼ਾ! ਸੰਤਾਂ ਦੀ ਦੱਸੀ ਹੋਈ ਗੈਲ= ਪਗਡੰਡੀ ਭਾਵ ਸੰਤਾਂ ਦਾ ਪਿੱਛਾ ਨਾ ਛਡੀਏ ਤਿਨ੍ਹਾਂ ਦੇ ਕਹੇ ਹੋਏ ਭਗਤੀ ਰੂਪ ਮਾਰਗਿ= ਰਸਤੇ ਵਿਚ ਲੱਗ ਜਾਉ।

*ਅਥਵਾ-* ਉਨ੍ਹਾਂ ਦੇ ਮਾਰਗਿ= ਮਗਰ ਮਗਰ ਲੱਗ ਕੇ ਜਾਣਾ ਕਰੋ।

## ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ॥੧੩੦॥

ਕਿਉਂਕਿ ਸੰਤਾਂ ਦੇ ਦਰਸ਼ਨ ਵੇਖਦਿਆਂ ਹੀ ਮਨ ਪਵਿਤ੍ਰ ਹੋ ਜਾਂਦਾ ਹੈ ਅਤੇ ਸੰਤਾਂ ਨਾਲ ਭੇਟਤ= ਮਿਲਣ ਕਰ ਕੇ ਨਾਮ ਜਪੀਂਦਾ ਹੈ॥੧੩੦॥

ਕੁਸੰਗ ਦੇ ਤਿਆਗ ਕਰਨ ਦਾ ਉਪਦੇਸ਼ ਦਿੰਦੇ ਹੋਏ ਸਲੋਕ ਉਚਾਰਦੇ ਹਨ-

## ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥

ਕਬੀਰ ਜੀ ਆਖਦੇ ਹਨ- ਸਾਕਤਾਂ ਦਾ ਸੰਗ ਕਦੇ ਨਾ ਕਰੀਏ। ਕਿਉਂਕਿ-

ਸਾਕਤ ਸੂਤੁ ਬਹੁ ਗੁਰਝੀ ਭਰਿਆ ਕਿਉ ਕਰਿ ਤਾਨੁ ਤਨੀਜੈ॥
ਤੰਤੁ ਸੂਤੁ ਕਿਛੁ ਨਿਕਸੈ ਨਾਹੀ ਸਾਕਤ ਸੰਗੁ ਨ ਕੀਜੈ॥

*(ਕਲਿਆਨ ਮਹਲਾ ੪, ਪੰਨਾ ੧੩੨੪)*

ਜੇਕਰ ਸਾਕਤ ਕਿਸੇ ਰੱਬ ਸਬੱਬੀ ਰਸਤੇ ਵਿਚ ਮਿਲ ਭੀ ਜਾਵੇ ਤਾਂ ਵੇਖ ਕੇ ਦੂਰੋਂ ਹੀ ਦੌੜ ਜਾਈਏ।

## ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥੧੩੧॥

ਜਿਵੇਂ ਕਾਰੋ= ਕਾਲੇ ਬਾਸਨੁ= ਭਾਂਡੇ ਨੂੰ ਪਰਸੀਐ= ਛੁਹੀਏ ਭਾਵ ਹੱਥ ਲਾਈਏ ਤਾਂ ਜ਼ਰੂਰ ਹੀ ਕੁਝ ਕਾਲਾ ਦਾਗ ਲੱਗ ਜਾਂਦਾ ਹੈ। ਇਵੇਂ ਹੀ ਦੁਸ਼ਟ ਦੀ ਸੰਗਤ ਕਰਨ ਤੇ ਅਸ਼ਰਧਾ ਰੂਪੀ ਦਾਗ ਲਗਦਾ ਹੈ।

*ਅਥਵਾ-* ਦੁੱਖ ਦੀ ਪ੍ਰਾਪਤੀ ਰੂਪ ਦਾਗ ਲਗਦਾ ਹੈ॥੧੩੧॥*

## ਕਬੀਰ ਰਾਮੁ ਨ ਚੇਤਿਓ ਜਰਾ ਪਹੂੰਚਿਓ ਆਇ॥

ਕਬੀਰ ਜੀ ਆਖਦੇ ਹਨ- ਹੇ ਪਿਆਰੇ! ਜੁਆਨੀ ਅਵਸਥਾ ਵਿਚ ਰਾਮ ਨੂੰ ਯਾਦ ਨਾ ਕੀਤਾ, ਦੇਖ, ਹੁਣ ਤਾਂ ਜਰਾ= ਬੁਢੇਪਾ ਵੀ ਆ ਕੇ ਪਹੁੰਚ ਗਿਆ ਹੈ।

## ਲਾਗੀ ਮੰਦਿਰ ਦੁਆਰ ਤੇ ਅਬ ਕਿਆ ਕਾਢਿਆ ਜਾਇ॥੧੩੨॥

ਮੰਦਰ ਦੇ ਦਰਵਾਜ਼ੇ ਪਰ ਅੱਗ ਲੱਗਣ ਕਰ ਕੇ ਹੁਣ ਮੰਦਰ ਵਿਚੋਂ ਕੀ ਕਢਿਆ ਜਾ ਸਕਦਾ ਹੈ? ਭਾਵ ਕੁਝ ਨਹੀਂ ਨਿਕਾਲਿਆ ਜਾ ਸਕਦਾ। ਇਸੀ ਪ੍ਰਕਾਰ ਸਰੀਰ ਰੂਪ ਮੰਦਰ ਦਾ ਦਰਵਾਜ਼ਾ ਜੋ ਮੂੰਹ ਹੈ, ਉਸ ਉਪਰ ਜੋ ਚਿੱਟੇ ਕੇਸ ਆ ਗਏ ਹਨ ਏਹੀ ਕਾਲ ਦੀ ਅੱਗ ਆ ਲੱਗੀ ਹੈ।

*ਯਥਾ-*ਸਿਰੁ ਪਲਿਆ ਦਾਹੜੀ ਪਲੀ, ਮੁਛਾਂ ਭੀ ਪਲੀਆਂ॥
ਰੇ ਮਨ ਗਹਿਲੇ ਬਾਵਲੇ, ਮਾਣਹਿ ਕਿਆ ਰਲੀਆਂ॥ ੫੫॥ *(ਪੰਨਾ ੧੩੮੦)*

---

**ਯਥਾ- ਦੁਸਟ ਨਾਰ ਕੇ ਬੋਲਤੇ ਸਠ ਕੋ ਸਿਖਿਆ ਦੇਇ।*
*ਸਾਕਤ ਕੀ ਸੰਗਤ ਕੀਏ ਪੰਡਿਤ ਭੀ ਦੁਖ ਲੇਇ।*

ਸਿਰ ਦੇ ਵਾਲ ਚਿੱਟੇ ਹੋ ਗਏ ਹਨ, ਦਾਹੜੀ ਦੇ ਵਾਲ ਚਿੱਟੇ ਹੋ ਗਏ ਹਨ, ਮੁੱਛਾਂ ਦੇ ਵਾਲ ਵੀ ਚਿੱਟੇ ਹੋ ਗਏ ਹਨ ਤੇ ਦੰਦ ਨਿਕਲ ਗਏ ਹਨ ਏਹੀ ਅੱਗ ਆ ਲੱਗੀ ਹੈ। ਇਸ ਤੇ ਸਰੀਰ ਰੂਪ ਮੰਦਰ ਵਿਚੋਂ ਹੁਣ ਕੀ ਕਢਿਆ ਜਾ ਸਕਦਾ ਹੈ? ਭਾਵ ਜਪ ਤਪ ਰੂਪ ਸਾਧਨਾਂ ਦੁਆਰੇ ਜੇ ਤ੍ਰਿਸ਼ਨਾ ਦੀ, ਵਿਕਾਰਾਂ ਦੀ, ਜਾਂ ਵਾਸ਼ਨਾਂ ਦੀ ਨਵਿਰਤੀ ਕਰਨਾ ਚਾਹੇਂ ਤਾਂ ਨਹੀਂ ਕਰ ਸਕਦਾ।

*ਅਥਵਾ*- ਸਾਧਨਾਂ ਰੂਪੀ ਮਾਲ ਹੁਣ ਕਿਵੇਂ ਕਢਿਆ ਜਾ ਸਕਦਾ ਹੈ? ਭਾਵ ਹੁਣ ਸਾਧਨ ਨਹੀਂ ਹੋ ਸਕਦੇ।

*ਯਥਾ*- ਜਬ ਲਗੁ ਜਰਾ ਰੋਗੁ ਨਹੀ ਆਇਆ॥
ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥
ਜਬ ਲਗੁ ਬਿਕਲ ਭਈ ਨਹੀ ਬਾਨੀ॥
ਭਜਿ ਲੇਹਿ ਰੇ ਮਨ ਸਾਰਿਗਪਾਨੀ ॥ ੨ ॥

(ਪੰਨਾ ੧੧੫੯)

ਇਸ ਕਰ ਕੇ ਹੁਣ ਨਿਸਚੇ ਕਰ ਲਉ ਕਿ ਸਰੀਰ ਰੂਪ ਮੰਦਰ ਦੇ ਦੁਆਰ= ਬੂਹੇ ਨੂੰ ਅੱਗ ਆਣ ਲੱਗੀ ਹੈ ਭਾਵ ਅਤੀ ਬੁਢੇਪਾ ਆ ਪਹੁੰਚਿਆ ਹੈ, ਇਸ ਤੇ ਹੁਣ ਕੁਝ ਜਪ ਤਪ ਨਹੀਂ ਹੋ ਸਕਦਾ॥੧੩੨॥

## ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰ॥

ਕਬੀਰ ਜੀ ਆਖਦੇ ਹਨ- ਹੇ ਭਾਈ! ਓਹੀ ਕਾਰਨੁ= ਕਾਰਜ ਸੰਸਾਰ ਵਿਚ ਹੋਇਆ ਹੈ, ਜੋ ਕਰਤਾਰ ਨੇ ਆਪ ਕੀਤਾ ਹੈ।

## ਤਿਸੁ ਬਿਨੁ ਦੂਸਰੁ ਕੋ ਨਹੀ ਏਕੈ ਸਿਰਜਨਹਾਰੁ॥੧੩੩॥

ਉਸ ਕਰਤਾਰ ਤੋਂ ਬਿਨਾਂ ਹੋਰ ਕੋਈ ਦੂਜਾ ਸੰਸਾਰ ਨੂੰ ਬਨਾਉਣ ਵਾਲਾ ਨਹੀਂ ਹੈ, ਇਕ ਕਰਤਾਰ ਹੀ ਸਾਰਿਆਂ ਦੇ ਸਿਰਜਣ ਵਾਲਾ ਹੈ॥ ੧੩੩॥

**ਉਥਾਨਕਾ**- ਇਕ ਦਿਨ ਕਬੀਰ ਜੀ ਸੈਰ ਕਰਨ ਜਾ ਰਹੇ ਸਨ ਤੇ ਅੱਗੋਂ ਅੰਬਾਂ ਦਾ ਬਾਗ ਆ ਗਿਆ, ਅੰਬਾਂ ਨੂੰ ਦੇਖ ਕੇ ਸਲੋਕ ਉਚਾਰਦੇ ਹੋਏ ਉਪਦੇਸ਼ ਦਿੰਦੇ ਹਨ-

## ਕਬੀਰ ਫਲ ਲਾਗੇ ਫਲਨਿ ਪਾਕਨ ਲਾਗੇ ਆਂਬ॥

ਕਬੀਰ ਜੀ ਆਖਦੇ ਹਨ -ਹੇ ਭਾਈ! ਦੇਖੋ, ਜਿਸ ਤਰ੍ਹਾਂ ਆਪਣੀ ਰੁੱਤ ਦੇ ਆਇਆਂ ਬ੍ਰਿਛਾਂ ਨੂੰ ਫਲ ਫਲਣ ਲੱਗ ਜਾਂਦੇ ਹਨ ਅਤੇ ਅੰਬ ਵੀ ਪੱਕਣ ਲੱਗ ਪੈਂਦੇ ਹਨ। ਪਰ-

## ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ॥੧੩੪॥

ਬਗੀਚੇ ਦੇ ਮਾਲਕ ਕਉ= ਨੂੰ ਉਹ ਫਲ ਜਾ ਕੇ ਪਹੁੰਚਦੇ ਹਨ ਜਿਹੜੇ ਵਿਚੋਂ ਕਾਂਬ = ਕਾਵਾਂ ਨੇ ਨਾ ਖਾਧੇ ਹੋਣ, ਭਾਵ ਜੇਹੜੇ ਦਾਗੀ ਨਾ ਹੋਣ॥ ੧੩੪॥

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ ਜਿਤਨਾ ਅੰਬਾਂ ਦੇ ਦਰੱਖ਼ਤ ਨੂੰ ਬੂਰ ਲੱਗਦਾ ਹੈ, ਉਤਨਾ ਫਲ ਨਹੀਂ ਲੱਗਦਾ। ਜਿਤਨਾ ਫਲ ਲੱਗਦਾ ਹੈ, ਉਤਨਾ ਸਾਰਾ ਪੱਕਦਾ ਨਹੀਂ। ਜਿਤਨੇ ਅੰਬ ਪੱਕਦੇ ਹਨ, ਉਤਨੇ ਸਾਰੇ ਮਿੱਠੇ ਨਹੀਂ ਹੁੰਦੇ। ਜਿਤਨੇ ਅੰਬ ਸਾਰੇ ਮਿੱਠੇ ਜਾਂ ਖੱਟੇ ਹੁੰਦੇ ਹਨ ਉਤਨੇ ਸਾਰੇ ਸਾਬਤ ਨਹੀਂ ਹੁੰਦੇ। ਕਈ ਕਾਣੇ ਹੋ ਜਾਂਦੇ ਹਨ, ਕਈਆਂ ਨੂੰ ਪੰਛੀ ਟੁਕ ਜਾਂਦੇ ਹਨ। ਪਰ ਖਸਮ= ਮਾਲਕ ਨੂੰ ਉਹ ਫਲ ਜਾ ਕੇ ਪਹੁੰਚਦੇ ਹਨ ਜਿਨ੍ਹਾਂ ਨੂੰ ਕਾਂ ਆਦਿਕ ਪੰਛੀਆਂ ਨੇ ਖਾਧਾ ਨਾ ਹੋਵੇ-

ਜੇਤੇ ਫੂਲ ਫੂਲੇ ਤੇਤੇ ਫਲੁ ਨ ਲਾਗੇ ਦ੍ਰੂਮ,
ਲਾਗਤ ਜਿਤੇਕੁ ਪਰ ਪਕ ਨ ਸਕਲ ਹੈਂ।

*(ਭਾਈ ਗੁਰਦਾਸ ਜੀ ਕਬਿਤ ੩੬੮)*

ਇਵੇਂ ਸੰਸਾਰ ਵਿਚ ਜਿਤਨੇ-ਕੁ ਜੀਵ ਹਨ, ਉਹ ਸਾਰੇ ਸਤਸੰਗ ਵਿਚ ਨਹੀਂ ਆਉਂਦੇ, ਜੋ ਸਤਸੰਗ ਵਿਚ ਆਉਂਦੇ ਹਨ ਉਹ ਸਾਰੇ ਧਿਆਨ ਨਾਲ ਸੁਣਦੇ ਨਹੀਂ, ਭਾਵ ਸੌਂ ਜਾਂਦੇ ਹਨ। ਜਿਤਨੇ-ਕੁ ਸੁਣਦੇ ਹਨ ਉਹ ਸਾਰੇ ਮੰਨਨ ਨਹੀਂ ਕਰਦੇ, ਜਿਤਨੇ-ਕੁ ਮੰਨਨ ਕਰਦੇ ਹਨ ਉਤਨੇ ਨਿਧਿਆਸਣ ਨਹੀਂ ਕਰਦੇ। ਜਿਤਨੇ ਕੁ ਨਿਧਿਆਸਣ ਕਰਦੇ ਹਨ ਉਤਨੇ ਸਾਰੇ ਸਾਧਨਾਂ ਦੀ ਪ੍ਰਪੱਕ ਅਵਸਥਾ ਵਾਲੇ ਨਹੀਂ ਹੁੰਦੇ। ਜਿਤਨੇ-ਕੁ ਸਾਧਨਾਂ ਦੀ ਪ੍ਰਪੱਕ ਅਵਸਥਾ ਵਾਲੇ ਹੁੰਦੇ ਹਨ, ਉਤਨੇ ਸਾਰੇ ਸਾਬਤ ਨਹੀਂ ਰਹਿੰਦੇ, ਕਿਉਂਕਿ ਹੰਕਾਰ ਆਦਿਕ ਕਾਣ ਉਨ੍ਹਾਂ ਵਿਚ ਪੈ ਜਾਂਦੀ ਹੈ ਪਰ ਜੋ ਕਾਣ ਤੋਂ ਰਹਿਤ ਹਨ, ਉਹ ਪ੍ਰਮੇਸ਼ਰ ਨੂੰ ਜਾ ਮਿਲਦੇ ਹਨ।

ਸਤਸੰਗਤ ਰੂਪ ਇਕ ਅੰਬਾਂ ਦਾ ਬਾਗ ਹੈ। ਸੰਗਤ ਵਿਚ ਜਾ ਕੇ ਜੋ ਉਪਦੇਸ਼ ਦਾ ਸ੍ਰਵਨ ਕਰਨਾ ਹੈ, ਇਹ ਫਲ ਲੱਗੇ ਹਨ। ਜੋ ਮੰਨਨ ਕਰਨਾ ਹੈ ਇਹ ਫਲਾਂ ਦਾ ਅੱਗੇ ਫਲਨਾ ਯਾਨੀ ਪ੍ਰਫੁੱਲਤ ਹੋਣਾ ਹੈ। ਜੋ ਨਿਧਿਆਸਣ ਹੈ ਇਹ ਫਲਾਂ ਦਾ ਪੱਕਣਾ ਹੈ।

ਜੇ ਸਾਧਨਾਂ ਦਾ ਹੰਕਾਰ ਰੂਪ ਕਾਣ ਨਾ ਹੋਵੇ। ਵਿਕਾਰਾਂ ਵਿਚ ਪ੍ਰਵਿਰਤ ਹੋਣ ਰੂਪ ਜੇ ਟੁੱਟ ਕੇ ਨਾ ਡਿੱਗੇ ਭਾਵ ਵਿਕਾਰੀ ਨਾ ਹੋਵੇ। ਭਗਤੀ ਦੀ ਲਾਲੀ ਸਹਿਤ ਹੋਣਾ ਏਹੀ ਬ੍ਰਿਛ ਦੇ ਉਪਰ ਰਹਿ ਕੇ ਪੱਕਣਾ ਹੈ, ਇਹ ਸਾਰੀਆਂ ਗੱਲਾਂ ਹੋਣ ਤਾਂ ਇਹ ਆਪਣੇ ਮਾਲਕ ਵਾਹਿਗੁਰੂ ਪਾਸ ਜਾ ਕੇ ਪਹੁੰਚਦਾ ਹੈ।

*ਅਥਵਾ-* ***ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ॥***

ਕਬੀਰ ਜੀ ਆਖਦੇ ਹਨ- ਕਿਤਨੇ ਹੀ ਜੀਵ ਕਰਮਾਂ ਧਰਮਾਂ ਰੂਪ ਫਲਾਂ ਨਾਲ ਫਲਣ ਲੱਗਦੇ ਹਨ ਅਤੇ ਕਿਤਨੇ ਹੀ ਜਗਿਆਸੂ ਰੂਪ ਅੰਬ ਸਾਧਨਾਂ ਸਹਿਤ ਪੱਕਣ ਲੱਗੇ ਭਾਵ ਬ੍ਰਹਮ ਗਿਆਨ ਦੇ ਸਹਿਤ ਹੋਣ ਲੱਗੇ ਪਰੰਤੂ-

***ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ॥ ੧੩੪॥***

ਮਾਲਕ ਅਕਾਲ ਪੁਰਖ ਨੂੰ ਓਹੀ ਜਾ ਕੇ ਪਹੁੰਚਦੇ ਹਨ, ਜਿਹੜੇ ਵਿਚੋਂ ਕਾਮ ਆਦਿਕਾਂ ਰੂਪ ਕਾਵਾਂ ਕਰ ਕੇ ਨਾ ਖਾਧੇ ਜਾਵਣ॥੧੩੪॥

## ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ॥

ਕਬੀਰ ਜੀ ਆਖਦੇ ਹਨ- ਇਹ ਤੁਛ ਬੁੱਧੀ ਵਾਲੇ ਜੀਵ ਠਾਕੁਰਾਂ ਨੂੰ ਮੁੱਲ ਲੈ ਕੇ ਪੂਜਦੇ ਹਨ ਅਤੇ ਮਨ ਦੇ ਹਠ ਕਰ ਕੇ ਤੀਰਥਾਂ 'ਤੇ ਇਸ਼ਨਾਨ ਕਰਨ ਜਾਂਦੇ ਹਨ*।

## ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ॥ ੧੩੫॥

ਪਰ ਅਫਸੋਸ ਹੈ ਕਿ ਜੋ ਦੇਖਾ ਦੇਖੀ ਸ੍ਵਾਂਗੁ= ਲਿਬਾਸ ਨੂੰ ਧਾਰ ਕੇ ਭੁੱਲੇ ਹੋਏ ਆਦਮੀ ਭਟਕਾ= ਠੋਕਰਾਂ ਖਾ ਰਹੇ ਹਨ। ਇਕ ਨੇ ਕੋਈ ਸ੍ਵਾਂਗੁ ਧਾਰਿਆ ਹੈ ਤਾਂ ਉਸ ਨੂੰ ਦੇਖ ਕੇ ਦੂਜਾ ਧਾਰਦਾ ਹੈ, ਦੂਜੇ ਨੂੰ ਦੇਖ ਕੇ ਤੀਜਾ ਧਾਰਦਾ ਹੈ, ਇਸ ਤਰ੍ਹਾਂ ਇਕ ਦੂਜੇ ਨੂੰ ਦੇਖ ਕੇ ਸਾਂਗੁ ਧਾਰਦੇ ਹਨ ਪਰ ਆਪਣੇ ਧਰਮ ਨੂੰ ਨਹੀਂ ਵਿਚਾਰਦੇ॥ ੧੩੫॥

---

**ਦੇਖੋ ਸਾਖੀ ਤੁਲਸੀ ਦਾਸ ਜੀ ਦੀ ਜੋ ਸਟੀਕ ਜਪੁਜੀ ਸਾਹਿਬ ਅਰਥਾਤ ਸ੍ਰੀ ਅਮੀਰ ਭੰਡਾਰ ਦੇ ੯੫ ਪੰਨੇ 'ਤੇ ਛਪੀ ਹੋਈ ਹੈ।*

ਇਕ ਦਿਨ ਦਸਮ ਪਾਤਿਸ਼ਾਹ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ-ਗਰੀਬ ਨਿਵਾਜ਼ ਜੀਓ। ਸਿੱਖੀ ਕਿਤਨੇ ਪ੍ਰਕਾਰ ਦੀ ਹੈ? ਤਾਂ ਹਜ਼ੂਰ ਨੇ ਫੁਰਮਾਇਆ ਕਿ ਸਿਖੀ ਪੰਜ ਪ੍ਰਕਾਰ ਦੀ ਹੈ-

੧) ਦੇਖਾ ਦੇਖੀ ਦੀ, ੨) ਧੰਧੇ ਦੀ, ੩) ਹਿਰਸ ਦੀ, ੪) ਸਿਦਕ ਦੀ, ੫) ਪ੍ਰੇਮ ਦੀ।

੧) ਪਹਿਲੀ ਦੇਖਾ ਦੇਖੀ ਦੀ ਸਿੱਖੀ ਹੈ- ਜਿਸ ਤਰ੍ਹਾਂ ਇਕ ਨੇ ਅੰਮ੍ਰਿਤ ਛਕਿਆ, ਕ੍ਰਿਪਾਨ ਪਾ ਲਈ, ਕੜਾ ਪਾ ਲਿਆ ,ਦੂਜੇ ਨੂੰ ਵੀ ਰੀਸ ਆ ਗਈ ਉਸ ਨੇ ਅੰਮ੍ਰਿਤ ਛਕ ਕੇ ਕ੍ਰਿਪਾਨ ਕੜਾ ਪਾ ਲਿਆ ਇਸ ਨੂੰ ਦੇਖਾ ਦੇਖੀ ਦੀ ਸਿੱਖੀ ਆਖਦੇ ਹਨ।

੨) ਦੂਜੀ ਧੰਧੇ ਦੀ ਸਿੱਖੀ ਹੈ- ਜੋ ਵਿਵਾਹ ਦੇ ਸਮੇਂ ਲੜਕੀ ਵਾਲਿਆਂ ਦੇ ਕਹਿਣ ਤੇ ਅੰਮ੍ਰਿਤ ਛਕ ਲੈਣਾ ਤੇ ਪਿਛੋਂ ਅੰਮ੍ਰਿਤ ਦੀ ਰਹਿਤ ਨਾ ਰੱਖਣੀ ਏਸ ਨੂੰ ਧੰਧੇ ਦੀ ਸਿੱਖੀ ਆਖਦੇ ਹਨ।

੩) ਤੀਜੀ ਹਿਰਸ ਦੀ ਸਿੱਖੀ ਹੈ- ਜੋ ਲਾਲਚ ਵਾਸਤੇ ਅੰਮ੍ਰਿਤ ਛਕ ਕੇ ਕ੍ਰਿਪਾਨ ਪਾ ਲੈਣੀ ਕੇਵਲ ਨੌਕਰੀ ਵਾਸਤੇ ਪਰ ਮਨ ਵਿਚ ਕੋਈ ਸ਼ਰਧਾ ਭੈ ਨਾ ਹੋਣਾ, ਇਸ ਨੂੰ ਹਿਰਸ ਦੀ ਸਿੱਖੀ ਆਖਦੇ ਹਨ।

੪) ਚੌਥੀ ਸਿਦਕ ਦੀ ਸਿੱਖੀ ਹੈ- ਜੋ ਬਾਬਾ ਦੀਪ ਸਿੰਘ ਜੀ ਨੇ ਧਾਰੀ ਹੈ। ਜਿਸ ਵੇਲੇ ਹਰਿਮੰਦਰ ਸਾਹਿਬ ਤੇ ਅੰਮ੍ਰਿਤ ਸਰੋਵਰ ਦੀ ਬੇ-ਅਦਬੀ ਸੁਣੀ, ਉਸੇ ਵੇਲੇ ਬੜੇ ਸਿਦਕ ਵਿਚ ਨਾਲ ਦੇ ਸਾਥੀਆਂ ਨੂੰ ਕਹਿ ਦਿੱਤਾ ਕਿ ਇਹ ਸਿਰ ਤਾਂ ਹੁਣ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਭੇਟਾ ਕਰ ਦੇਣਾ ਹੈ। ਏਹ ਗੱਲ ਪੂਰੀ ਕਰ ਵਿਖਾਈ ਜੋ ਕਿ ਧਰਮ ਜੁਧ ਕਰਦਿਆਂ ੨ ਮਾਘ ਸੰਮਤ ੧੮੧੭ ਵਿਚ ਚਾਟੀ ਵਿੰਡ ਦਰਵਾਜ਼ੇ ਪਾਸ ਸ਼ਹੀਦ ਹੋ ਗਏ, ਤੇ ਆਪਣਾ ਸਿਰ ਪਰਕਰਮਾ ਵਿਚ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਚ ਸੁੱਟ ਕੇ ਅਰਪਣ ਕੀਤਾ।

੫) ਪੰਜਵੀਂ ਪ੍ਰੇਮ ਦੀ ਸਿੱਖੀ ਹੈ- ਜੋ ਕਿ ਭਾਈ ਨੰਦ ਲਾਲ ਜੀ ਦੇ ਹਿਰਦੇ ਵਿਚ ਸੀ ਅਤੇ ਭਾਈ ਘਨ੍ਹਈਆ ਸਾਹਿਬ ਜੀ ਵਿਖੇ ਸੀ।

## ਕਬੀਰ ਪਾਹਨ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥

ਕਬੀਰ ਜੀ ਆਖਦੇ ਹਨ- ਬਹੁਤ ਅਫਸੋਸ ਹੈ ਕਿ ਇਨ੍ਹਾਂ ਭੁੱਲੇ ਹੋਏ ਆਦਮੀਆਂ ਨੇ ਪਾਹਨ= ਪੱਥਰ ਨੂੰ ਹੀ ਪਰਮਾਤਮਾ ਮੰਨ ਲੈਣਾ ਕੀਤਾ ਹੈ ਅਤੇ ਸਾਰਾ ਸੰਸਾਰ ਉਸ ਪੱਥਰ ਨੂੰ ਪੂਜਦਾ ਹੈ।

## ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥੧੩੬॥

ਇਸ ਪੱਥਰ ਪੂਜਾ ਦੇ ਭਰੋਸੇ ਜਿਹੜੇ ਪੁਰਸ਼ ਰਹਿੰਦੇ ਹਨ, ਉਸ ਪੁਰਸ਼ ਅੰਤ ਨੂੰ ਕਾਲ ਰੂਪ ਨਦੀ ਦੀ ਮੌਤ ਰੂਪ ਧਾਰਾ ਵਿਚ ਡੁੱਬ ਜਾਂਦੇ ਹਨ।

*ਯਥਾ-* ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥
ਜੋ ਪਾਥਰ ਕੀ ਪਾਈ ਪਾਇ॥ ਤਿਸ ਕੀ ਘਾਲ ਅਜਾਈ ਜਾਇ॥
.... .... .... .... .... .... .... ....
ਨ ਪਾਥਰੁ ਬੋਲੈ ਨਾ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ॥

*(ਭੈਰਉ ਮ: ੫ ਪੰਨਾ ੧੧੬੦)*

*ਅਥਵਾ-* ਕਾਲੀ ਧਾਰ = ਵੈਤਰਨੀ ਨਦੀ ਵਿਚ ਜਾ ਕੇ ਡੁੱਬਦੇ ਭਾਵ ਗੋਤੇ ਖਾਂਦੇ ਹਨ।

*ਅਥਵਾ-* ਕਾਲੇ ਪਾਣੀ ਦੀ ਧਾਰਾ ਵਿਚ ਜਾ ਕੇ ਡੁੱਬਦੇ ਹਨ, ਅਰਥਾਤ ਦੁੱਖ ਭੋਗਦੇ ਹਨ॥੧੩੬॥

*ਯਥਾ-* ਤਾਹਿ ਪਛਾਨਤ ਹੈ ਨ ਮਹਾ ਪਸੁ, ਜਾ ਕੋ ਪ੍ਰਤਾਪੁ ਤਿਹੂੰ ਪੁਰ ਮਾਂਹੀ॥
ਪੂਜਤ ਹੈ ਪਰਮੇਸਰ ਕੈ ਜਿਹ ਕੈ ਪਰਸੈ ਪਰਲੋਕ ਪਰਾਹੀ॥
ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਹੀ॥
ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈ ਪਰਮੇਸਰ ਨਾਹੀ॥੯੯॥

*(ਦਸਮ ਗ੍ਰੰਥ ਬਚਿਤ੍ਰ ਨਾਟਕ ਅਧਿ ੧, ਪੰਨਾ ੪੬)*

## ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ॥

ਕਬੀਰ ਜੀ ਆਖਦੇ ਹਨ- ਜਿਤਨੇ-ਕੁ ਵੇਦ ਸ਼ਾਸਤ੍ਰ ਹਨ ਇਹ ਕਾਗਦਾਂ ਦੀ ਓਬਰੀ= ਕੋਠੀ ਹੈ। ਉਹਨਾਂ ਕਾਵਦਾਂ ਤੇ ਮਸੁ= ਸਿਆਹੀ ਨਾਲ ਜੋ ਕਰਮ ਕਰਨੇ ਲਿਖੇ ਹੋਏ ਹਨ ਏਹੀ ਉਸ ਕੋਠੀ ਨੂੰ ਕਪਾਟ= ਤਖਤੇ ਜੜੇ ਹੋਏ ਹਨ। ਉਸੇ ਕੋਠੀ ਵਿਚ ਇਹ ਜੀਵ ਫਸਿਆ ਪਿਆ ਹੈ ।

## ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ॥੧੩੭॥

ਕੁਝ-ਕੁ ਪਾਹਨ= ਪੱਥਰ ਪੂਜਾ ਨੇ ਧਰਤੀ ਡੋਬ ਰੱਖੀ ਹੈ ਤੇ ਕੁਝ-ਕੁ ਪੰਡਿਤਾਂ ਰੂਪ ਧਾੜਵੀਆਂ ਨੇ ਕਰਮ ਕਾਂਡ ਵਿਚ ਜੋੜ ਕੇ ਪਰਮੇਸ਼ਰ ਪ੍ਰਾਪਤੀ ਦੀ ਵਾਟ ਪਾੜ ਰੱਖੀ ਹੈ॥੧੩੭॥ *ਅਥਵਾ-*

***ਕਬੀਰ ਕਾਗਦ ਕੀ ਓਬਰੀ***

ਕਬੀਰ ਜੀ ਆਖਦੇ ਹਨ- ਜਿਨ੍ਹਾਂ ਪੁਰਸ਼ਾਂ ਨੇ ਇਸ ਸਰੀਰ ਨੂੰ, ਵਾ:- ਸੰਸਾਰ ਨੂੰ ਕਾਗਜ਼ਾਂ ਦੀ ਓਬਰੀ= ਕੋਠੀ ਵਾਂਗੂ ਮਿਥਿਆ ਜਾਣਿਆਂ ਹੈ।

***ਮਸੁ ਕੇ ਕਰਮ ਕਪਾਟ॥***

ਉਨ੍ਹਾਂ ਪੁਰਸ਼ਾਂ ਨੂੰ ਮਸੁ ਨਾਮ ਸਿਆਹੀ ਦਾ (ਸਿਆਹੀ ਦਾ ਕਰਮ ਹੈ ਅੱਖਰ)। ਅੱਖਰ ਤੋਂ ਲੈਣਾ ਆ ਖਰ= ਜੋ ਖਰਨੇ ਤੋਂ ਭਾਵ ਨਾਸ ਤੋਂ ਰਹਿਤ ਪਰਮਾਤਮਾ ਹੈ, ਉਹ ਕਪਾਟ ਸਾਖਿਆਤਕਾਰ ਹੋ ਜਾਂਦਾ ਹੈ।

***ਪਾਹਨ ਬੋਰੀ ਪਿਰਥਮੀ***

ਪਾਹਨ= ਪੱਥਰ ਨੂੰ ਕਹਿੰਦੇ ਹਨ, ਪੱਥਰ ਵਿਚੋਂ ਅਗਿੜ ਸ਼ਬਦ ਦਾ ਗ੍ਰਹਿਣ ਕਰਨਾ, ਪ੍ਰਿਥਮੀ ਨਾਮ ਭੂਮਾ ਦਾ ਹੈ, ਭੂਮਾ ਵਿਚੋਂ ਬ੍ਰਹਮ ਦਾ ਗ੍ਰਹਿਣ ਕਰਨਾ।

ਅਗਿੜ ਜੋ ਕੂਟਸਥ ਬ੍ਰਹਮ ਹੈ ਉਸ ਵਿਚ ਜਿਸ ਮੱਨੁਖ ਨੇ ਆਪਣੀ ਬਿਰਤੀ ਡੋਬੀ ਹੈ, ਭਾਵ ਲਗਾਈ ਹੈ।

***ਪੰਡਿਤ ਪਾੜੀ ਬਾਟ॥੧੩੭॥***

ਓਹੀ ਅਸਲ ਪੰਡਿਤ ਹੈ, ਉਸ ਨੇ ਜਨਮ ਮਰਨ ਰੂਪ ਜਮਾਂ ਦੀ ਬਾਟ ਪਾੜ ਦਿੱਤੀ ਹੈ॥੧੩੭॥

## ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁ ਇਤਾਲ॥

ਕਬੀਰ ਜੀ ਆਖਦੇ ਹਨ- ਹੇ ਪੁਰਸ਼ਾ! ਜਿਹੜਾ ਸ਼ੁਭ ਕਰਮ ਤੂੰ ਕੱਲ੍ਹ ਕਰਨਾ ਹੈ ਉਹ ਤੂੰ ਅਬਹਿ ਕਰ= ਹੁਣ ਕਰ ਲੈ। ਜੇਹੜਾ ਸ਼ੁਭ ਕਰਮ ਤੂੰ ਕਰਮ ਤੂੰ ਹੁਣ ਕਰਨਾ ਹੈ, ਉਸ ਵਿਚ ਭੀ ਦੇਰ ਨਾ ਕਰ, ਉਸ ਨੂੰ ਇਤਾਲ= ਸ਼ੀਘਰ ਭਾਵ ਜਲਦੀ ਕਰ ਲੈ। ਕਿਉਂਕਿ-

## ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥੧੩੮॥

ਜ਼ਿੰਦਗੀ ਦੇ ਪੂਰੇ ਹੋਣ ਤੋਂ ਪਿਛੋਂ ਤੇਰੇ ਪਾਸੋਂ ਕੁਝ ਵੀ ਨਹੀਂ ਹੋਣਾ, ਜਿਸ ਵੇਲੇ ਤੇਰੇ ਸਿਰ ਪਰਿ= ਉਤੇ ਕਾਲ ਆ ਗਿਆ॥ ੧੩੮॥

**ਉਥਾਨਕਾ**- ਕਿਸੇ ਪਖੰਡੀ ਠੱਗ ਨੂੰ ਵੇਖ ਕੇ ਆਖਦੇ ਹਨ-

## ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ॥

ਕਬੀਰ ਜੀ ਆਖਦੇ ਹਨ— ਮੈਂ ਇਕ ਅਜੇਹਾ ਪਖੰਡੀ ਵੇਖਿਆ ਹੈ, ਜਿਸ ਤਰ੍ਹਾਂ ਧੋਤੀ ਹੋਈ ਲਾਖ ਚਮਕਦੀ ਹੈ।

## ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥੧੩੯॥

ਉਪਰੋਂ ਸੰਸਾਰਕ ਗੁਣਾਂ ਕਰ ਕੇ ਤਾਂ ਬਹੁਤ ਹੀ ਚੰਚਲ ਨਿਗਾਹ ਆਉਂਦਾ ਹੈ, ਪਰ ਜੇ ਵਿਚਾਰ ਦ੍ਰਿਸ਼ਟੀ ਨਾਲ ਵੇਖੀਏ ਤਾਂ ਉਹ ਪਖੰਡੀ ਸ਼ੁਭ ਮਤੀ ਅਰਥਾਤ ਆਤਮ ਵਿਸ਼ੈਣੀ ਬੁੱਧੀ ਤੋਂ ਰਹਿਤ ਤੇ ਨਾਪਾਕ= ਅਪਵਿਤ੍ਰ ਹੈ॥ ੧੩੯॥

## ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ॥

ਕਬੀਰ ਜੀ ਆਖਦੇ ਹਨ— ਮੇਰੀ ਬੁੱਧੀ ਨੂੰ, ਜਮਕਾਲ ਵੀ ਤਿਸਕਾਰ= ਨਿਰਾਦਰ ਨਹੀਂ ਦੇਣਾ ਕਰੇਗਾ।

## ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ॥੧੪੦॥

(ਕਿਉਂਕਿ) ਜਿਸ ਪ੍ਰਭੂ ਨੇ ਇਸ ਜਮਕਾਲ ਨੂੰ ਸਿਰਜਿਆ= ਪੈਦਾ ਕੀਤਾ ਹੈ, ਉਸ ਪਰਵਿਦਗਾਰ = ਪਾਲਣਾ ਕਰਨ ਵਾਲੇ ਪ੍ਰਭੂ ਨੂੰ ਮੈਂ ਜਪਿਆ ਹੈ॥ ੧੪੦॥

## ਕਬੀਰੁ ਕਸਤੂਰੀ ਭਇਆ ਭਵਰ ਭਏ ਸਭ ਦਾਸ॥

ਕਬੀਰ ਜੀ ਆਖਦੇ ਹਨ- ਸਾਰਿਆਂ ਤੋਂ ਕਬੀਰੁ= ਵੱਡਾ ਜੋ ਪਰਮੇਸ਼ਰ ਹੈ,ਉਹ ਤਾਂ ਕਸਤੂਰੀ ਰੂਪ ਹੋ ਰਿਹਾ ਹੈ, ਉਸ ਕਸਤੂਰੀ ਦੀ ਸੁਗੰਧੀ ਲੈਣ ਵਾਸਤੇ ਸਾਰੇ ਦਾਸ ਭੌਰਿਆਂ ਵਾਂਙੂ ਆਸ਼ਕ ਹੋ ਰਹੇ ਹਨ।

[ਪੰਨਾ ੧੩੭੨]

## ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮ ਨਿਵਾਸ॥੧੪੧॥

ਸਾਰਿਆਂ ਤੋਂ ਕਬੀਰ= ਵੱਡਾ ਜੋ ਪਰਮੇਸ਼ਰ ਹੈ, ਉਸ ਦੀ ਭਗਤੀ ਜਿਉਂ ਜਿਉਂ ਕਰਦੇ ਹਨ, ਤਿਵੇਂ ਉਹ ਸੇਵਕ ਰਾਮ ਵਿਚ ਨਿਵਾਸ= ਇਸਥਿਤੀ ਕਰਦੇ ਹਨ॥੧੪੧॥

## ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ ॥

ਕਬੀਰ ਜੀ ਆਖਦੇ ਹਨ- ਜੀਵ ਦਾ ਮਨ ਆਪਣੇ ਕੁਟੰਬ ਵਿਚ ਪਰਿਓ= ਪੈ ਕੇ ਗਹਗਚਿ= ਬੜਾ ਖੱਚਤ ਹੋ ਰਿਹਾ ਹੈ। ਅਥਵਾ- ਚੂਨੇ ਗਚ ਵਾਂਗ ਖਚਾ ਖਚ ਹੋ ਰਿਹਾ ਹੈ। ਵਾ: ਕੁਟੰਬ ਦੇ ਪਾਲਣ ਪੋਸਣ ਲਈ ਪਦਾਰਥਾਂ ਰੂਪ ਗਚਿ= ਚੂਨੇ ਦੇ ਗਹ= ਗ੍ਰਹਿਣ ਕਰਨ ਵਿਚ ਪਰਿਓ= ਪੈ ਪਰਹਾ ਹੈ। ਇਸ ਤੇ ਰਾਮੁ= ਪਰਮਾਤਮਾ ਇਸ ਤੋਂ ਕਾਂਠੈ= ਕੰਢੇ (ਕਿਨਾਰੇ) ਅਰਥਾਤ ਇਕ ਪਾਸੇ ਰਹਿ ਗਿਆ ਹੈ।

## ਆਇ ਪਰੇ ਧਰਮ ਰਾਇ ਕੇ ਬੀਚਹਿ ਧੂਮਾ ਧਾਮ॥੧੪੨॥

ਧੂਮਾ ਧਾਮ= ਵਿਵਾਹ ਸ਼ਾਦੀ ਆਦਿਕ ਰੌਣਕ ਮੇਲਿਆਂ ਦੇ ਵਿਚ ਹੀ, ਅਥਵਾ- ਪੁੱਤਰ ਪੋਤਰਿਆਂ ਦੇ ਹਾਸ ਵਿਲਾਸਾਂ ਵਿਚ ਹੀ ਧਰਮਰਾਜਾ ਦੇ ਭੇਜੇ ਹੋਏ ਜਮਦੂਤ ਪਿੱਛੋਂ ਦੀ ਆ ਕੇ ਪੈ ਗਏ, ਕਿਸੇ ਨੂੰ ਵੀ ਪਤਾ ਨਹੀਂ ਲੱਗਣ ਦਿੱਤਾ॥ ੧੪੨॥

## ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥

ਕਬੀਰ ਜੀ ਆਖਦੇ ਹਨ- ਸਾਕਤ= ਦੁਸ਼ਟ ਪੁਰਸ਼ ਨਾਲੋਂ ਸੂਕਰ = ਸੂਰ ਚੰਗਾ ਹੈ, ਸਾਰੇ ਪਿੰਡ ਨੂੰ ਆਛਾ= ਸਾਫ਼ ਰੱਖਦਾ ਹੈ, ਪਿੰਡ ਵਿਚ ਗੰਦਗੀ ਨਹੀਂ ਰਹਿਣ ਦੇਂਦਾ ਤੇ ਦੁਸ਼ਟ ਪੁਰਸ਼ ਜਿਥੇ ਵੀ ਰਹਿੰਦਾ ਹੈ, ਉਥੇ ਗੰਦਗੀ ਫੈਲਾਉਂਦਾ ਹੈ। ਇਸ ਕਰ ਕੇ -

## ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥੧੪੩॥

ਵਿਚਾਰਾ ਦੁਸ਼ਟ ਜਿਸ ਵੇਲੇ ਮਰ ਜਾਂਦਾ ਹੈ ਤਾਂ ਲੋਕ ਆਖਦੇ ਹਨ ਚੰਗਾ ਹੋਇਆ ਭੜੂਆ ਮਰ ਗਿਆ ਗਲੋਂ ਬਲਾ ਟਲੀ ਹੈ। ਕੁਝ ਸਮੇਂ ਤੋਂ ਪਿਛੋਂ ਫਿਰ ਉਹੁ= ਉਸ ਸਾਕਤ ਦੇ ਨਾਂ ਨੂੰ ਕੋਈ ਲੈਂਦਾ ਹੀ ਨਹੀਂ॥੧੪੩॥

ਅਗਲੇ ਸਲੋਕ ਵਿਚ ਸੂਮ ਦੇ ਲੱਛਣ ਆਖਦੇ ਹਨ-

## ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥

ਕਬੀਰ ਜੀ ਆਖਦੇ ਹਨ- ਸੂਮ ਨੇ ਕੌਡੀ ਕੌਡੀ ਜੋੜ ਕੇ ਲੱਖਾਂ ਕਰੋੜਾਂ ਰੁਪਏ ਜੋੜ ਤਾਂ ਲਏ। ਪਰ ਅਫਸੋਸ ਇਹ ਹੈ ਕਿ-

## ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥੧੪੪॥

ਅੰਤ ਨੂੰ ਚਲਦਿਆਂ ਵਾਰੀ ਇਸ ਸੂਮ ਨੂੰ ਕੁਝ ਵੀ ਨਾ ਮਿਲਿਆ* ਜਿਵੇਂ ਰਾਵਣ ਨੂੰ ਮਰਨ ਸਮੇਂ ਮੂੰਹ ਵਿਚ ਰੰਚਕ ਮਾਤ੍ਰ ਸੋਨਾ ਪਾਉਣਾ ਵੀ ਨਾ ਮਿਲਿਆ। ਸਗੋਂ ਅੰਤਮ ਸਮੇਂ ਸਬੰਧੀਆਂ ਨੇ ਇਸ ਦੇ ਲੱਕ ਨਾਲੋਂ ਸੋਨੇ ਦੀ ਹੋਣ ਕਰ ਕੇ ਲੰਗੋਟੀ ਵੀ ਤੋੜ ਲਈ।

ਨੋਟ- ਜਿਵੇਂ ਮਾਰਵਾੜੀਆਂ ਦੇ ਲੱਕ ਨਾਲ ਸੋਨੇ ਦਾ ਜੰਜੀਰ ਬੱਧਾ ਹੁੰਦਾ ਹੈ।

---

*ਸੂਮਾਂ ਦੇ ਕਬਿੱਤ-

*ਦਾਤਾ ਗ੍ਰਿਹ ਜਾਤੀ ਤਾ ਤੂੰ ਕਦਰ ਹੀ ਨ ਪਾਤੀ, ਆਜ ਮੇਰੇ ਗ੍ਰਿਹਿ ਆਈ ਹੋ ਵਧਾਈ ਵੰਡ ਬਾਵਰੀ।*
*ਖਾਨੇ ਦਰ ਖਾਨੇ ਬੀਜ ਖਾਨੇ ਤੋਂ ਨਿਵਾਸ ਦੇਊਂ, ਹੋਇ ਨ ਉਦਾਸ ਯਹੀ ਮੇਰੇ ਚਿਤ ਚਾਉ ਰੀ।*
*ਖਾਊਂ ਨ ਖਿਲਾਊਂ ਮਰ ਜਾਊਂ ਤੌ ਸਿਖਾਇ ਜਾਊਂ, ਪੂਤ ਨਾਤੀਅਨ ਕੋ ਮੈਂ ਆਪਨੋ ਸੁਭਾਉ ਰੀ।*
*ਚਮੜੀ ਉਤਰੇ ਤੋਂ ਭੀ ਦਮੜੀ ਨ ਦੀਜੈ ਕਾਹੂੰ, ਮਾਯਾ ਕੋ ਸੂਮ ਕਹੈ ਬੈਠੀ ਗੀਤ ਗਾਉ ਰੀ॥੧॥*
*ਪੰਦਰਾਂ ਕਰੋੜ ਸਤ ਲੱਖ ਤੇ ਹਜ਼ਾਰ ਬਾਰਾਂ, ਏਨਾ ਧਨ ਹੋਂਦੇ ਸੂਮ ਆਖੇ ਕਿਥੋਂ ਖਾਵਾਂਗੇ?*
*ਪੁੱਤਰਾਂ ਨੂੰ ਆਖੇ ਲਿਆਵੇ ਮੁੰਜ ਅਤੇ ਵਟੇ ਵਾਟ, ਰਾਤ ਦੇ ਗੁਜਾਰੇ ਜੋਗਾ ਮੂਲ ਵੱਟ ਲਿਆਵਾਂਗੇ।*
*ਕਲ੍ਹ ਇਕ ਦਾਣਾ ਕੀੜਾ ਲੈ ਗਿਆ ਸੀ ਮਲੋ ਮੱਲੀ, ਉਸ ਦੇ ਅੰਦੇਸੇ ਵਿਚ ਰੋਟੀ ਨਾ ਪਕਾਵਾਂਗੇ।*
*ਡੁਲ੍ਹ ਪਿਆ ਤੇਲ ਸੂਮ ਸਿਰ ਨੂੰ ਘਸਾਵੇ ਲੋਕੋ ਏਨਾਂ ਨੁਕਸਾਨ ਅਸੀਂ ਕੀਕੂੰ ਜਰ ਜਾਵਾਂਗੇ?॥੨॥*
*ਸੂਮਣੀ ਨੂੰ ਸੂਮ ਆਖੇ ਦਸ ਖਾਂ ਸ਼ਤਾਬੀ ਮੈਨੂੰ, ਦੀਪਕ ਉਕਾਸਨੇ ਦਾ ਢੰਗ ਤੇਰਾ ਕਿਹੜਾ ਨੀ?*
*ਲਗਦਾ ਹੈ ਤੇਲ ਜੀਦੇ ਨਾਲ ਦੀਵਾ ਸੀਕਨੀ ਹੈ, ਉਜੜੂਗਾ ਘਰ ਨਾਲੇ ਉਜੜੂਗਾ ਵੇਹੜਾ ਨੀ।*
*ਦਿਨੇ ਦਿਨੇ ਰੋਟੀ ਖਾ ਕੇ ਸੌਣਾ ਪੈਣਾ ਚੰਗਾ ਹੁੰਦਾ, ਚੰਦਰਮਾ ਦੀ ਰਾਤ ਤੂੰ ਤਾਂ ਕੱਤ ਲੈ ਬਥੇਰਾ ਨੀ?*
*ਤੇਲ ਬਾਬੇ ਵਾਰੇ ਦਾ ਮੁਕਾਵੀਂ ਨਾ ਤੂੰ ਦੇਖੀਂ ਕਿਤੇ, ਅੱਧਾ ਮਾਮਾ ਦੀਵੇ ਪਾ ਕੇ ਚੁਕਦੇ ਅੰਧੇਰਾ ਨੀ॥੩॥*

*ਅਥਵਾ* - ਪੁਰਾਤਨ ਸਮੇਂ ਬ੍ਰਿਧ ਪੁਰਸ਼ ਲੰਗੋਟੀ ਵਿਚ ਰੁਪਏ ਟੁੰਗੀ ਰੱਖਦੇ ਸਨ, ਇਸ ਕਰ ਕੇ ਵੀ ਲੱਕ ਨਾਲੋਂ ਲੰਗੋਟੀ ਤੋੜ ਲਈ ਅਰਥਾਤ ਖੋਹਲ ਲਈ॥ ੧੪੪॥

**ਉਥਾਨਕਾ-** ਕੋਈ ਪਖੰਡੀ ਵੈਸ਼ਨਵ ਗਲ ਵਿਚ ਕਈ ਤਰ੍ਹਾਂ ਦੀਆਂ ਮਾਲਾ ਪਾਈ ਫਿਰਦਾ ਸੀ, ਉਸ ਨੂੰ ਵੇਖ ਕੇ ਆਖਦੇ ਹਨ-

## ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ॥

ਕਬੀਰ ਜੀ ਆਖਦੇਂ ਹਨ- ਹੇ ਭਾਈ ਜੇ ਤੂੰ ਵੈਸ਼ਨਵ ਹੋ ਗਿਆ ਹੈਂ ਤਾਂ ਕੀ ਹੋਇਆ? ਯਾਦ ਰੱਖ ਇਹਨਾਂ ਭੇਖਾਂ ਦੇ ਧਾਰਨ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੈ।

(ਤੁਲਸੀ ਦੀ, ਚੰਦਨ ਦੀ, ਕਾਲੇ ਫਲ ਦੀ ਅਤੇ ਕਾਲੀ ਉਂਨ ਦੀ ਇਹ ਚਾਰ ਮਾਲਾਂ) ਜੇਕਰ ਤੂੰ ਗਲ ਵਿਚ ਮੇਲ ਲਈਆਂ ਅਰਥਾਤ ਪਾ ਲਈਆਂ ਤਾਂ ਕੀ ਹੋਇਆ?

*ਅਥਵਾ-* ਚਾਰੇ ਜੁਗਾਂ ਦੀਆ ਅੱਡੋ-ਅੱਡ ਚਾਰ ਮਾਲਾਂ ਹਨ:

ਸਤਜੁਗ ਵਿਚ ਸੋਨੇ ਦੀ ਮਾਲਾ ਕਹੀ ਹੈ। ਤਰੇਤੇ ਜੁਗ ਵਿਚ ਚਾਂਦੀ ਦੀ ਮਾਲਾ ਕਹੀ ਹੈ। ਦੁਆਪੁਰ ਜੁਗ ਵਿਚ ਤਾਂਬੇ ਦੀ ਮਾਲਾ ਕਹੀ ਹੈ। ਕਲਜੁਗ ਵਿਚ ਸੂਤ੍ਰ ਦੀ ਜਾਂ ਲੋਹੇ ਦੀ ਮਾਲਾ ਕਹੀ ਹੈ। ਇਸ ਤਰ੍ਹਾਂ ਚਾਰੇ ਜੁਗਾਂ ਦੀਆਂ ਚਾਰੇ ਮਾਲਾਂ ਮੇਲ ਲਈਆਂ ਤਾਂ ਕੀ ਹੋਇਆ?

*ਅਥਵਾ-* ਪੁਰਾਤਨ ਮਤ ਅਨੁਸਾਰ ਚਾਰੇ ਵਰਨਾਂ ਦੀਆਂ ਚਾਰ ਅੱਡ ੨ ਮਾਲਾਂ ਹਨ-

ਬ੍ਰਾਹਮਣ ਦੀ ਮਾਲਾ ਰੁਦ੍ਰਾਖ ਦੀ ਹੈ।
ਖੱਤਰੀ ਦੀ ਮਾਲਾ ਮੂੰਗੇ ਦੀ ਹੈ।
ਸ਼ੂਦਰ ਦੀ ਮਾਲਾ ਕੱਚ ਦੀ ਹੈ।
ਵੈਸ਼ ਦੀ ਮਾਲਾ ਫੁੱਲਾਂ ਦੀ ਹੈ।

ਇਸ ਤਰ੍ਹਾਂ ਚਾਰ ਪ੍ਰਕਾਰ ਦੀ ਮਾਲਾਂ ਮੇਲ ਲਈਆਂ ਤਾਂ ਕੀ ਹੋਇਆ?

*ਅਥਵਾ-* ਕੋਈ ਚਾਰਿ= ਸੁੰਦਰ ਮਾਲਾ ਲੈ ਕੇ ਗਲ ਵਿਚ ਪਾ ਲਈ ਤਾਂ ਕੀ ਹੋਇਆ?

## ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ॥ ੧੪੫॥

ਜਿਵੇਂ ਬਾਰਾਂ ਵੰਨੀਆਂ ਦਾ ਸੋਨਾ ਬਾਹਰੋਂ ਖ਼ੂਬਸੂਰਤ ਨਿਗਾਹ ਆਉਂਦਾ ਹੈ ਪਰ ਉਸ ਵਿਚ ਭੰਗਾਰ= ਲਾਖ ਅਰਥਾਤ ਰਾਲ ਭਰੀ ਹੁੰਦੀ ਹੈ। ਏਸੇ ਤਰ੍ਹਾਂ ਹੇ ਵੈਸ਼ਨਵ! ਤੇਰਾ ਬਾਹਰਲਾ ਲਿਬਾਸ ਬਾਰਾਂ ਵੰਨੀਆਂ ਦੇ ਸੋਨੇ ਵਾਂਗੂ ਸ਼ੁੱਧ ਨਿਗਾਹ ਆ ਰਿਹਾ ਹੈ ਪਰ ਤੇਰੇ ਹਿਰਦੇ ਵਿਚ ਕਪਟ ਰੂਪੀ ਲਾਖ ਭਰੀ ਹੋਈ ਹੈ।

*ਅਥਵਾ:-* ਹੰਗਤਾਂ ਰੂਪੀ ਅਤੇ ਵਾਸ਼ਨਾ ਰੂਪੀ ਲਾਖ ਭਰੀ ਹੋਈ ਹੈ।

*ਅਥਵਾ :-*ਪਾਪਾਂ ਰੂਪੀ ਰਾਲ ਭਾਵ ਮੈਲ ਭਰੀ ਹੋਈ ਹੈ॥ ੧੪੫॥

**ਉਥਾਨਕਾ-** ਕਿਸੇ ਪ੍ਰੇਮੀ ਨੇ ਆ ਕੇ ਕਿਹਾ- ਭਗਤ ਜੀ! ਭਗਵਾਨ ਕਿਵੇਂ ਮਿਲਦਾ ਹੈ? *ਉੱਤਰ—*

## ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ॥

ਕਬੀਰ ਜੀ ਆਖਦੇ ਹਨ-ਹੇ ਭਾਈ! ਮਨ ਦਾ ਹੰਕਾਰ ਤਿਆਗ ਕੇ ਬਾਟ ਕਾ= ਰਸਤੇ ਦਾ ਰੋੜਾ ਹੋ ਰਹਿਣਾ ਕਰ।

## ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ॥੧੪੬॥

ਜੇ ਕੋਈ ਇਸ ਤਰ੍ਹਾਂ ਦਾ ਨਿੰਮ੍ਰਤਾਵਾਨ ਸੇਵਕ ਹੋਵੇ ਤਾਂ ਉਸ ਨੂੰ ਭਗਵਾਨ ਆਪ ਮਿਲਦਾ ਹੈ॥੧੪੬॥

## ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥

ਕਬੀਰ ਜੀ ਆਖਦੇ ਹਨ— ਜੇਕਰ ਰੋੜੇ ਵਾਂਗੂੰ ਹੋ ਗਿਆ ਤਾਂ ਕੀ ਹੋਇਆ? ਕਿਉਂਕਿ ਰੋੜਾ ਬਣ ਕੇ ਪੰਥੀ= ਰਸਤੇ ਵਿਖੇ ਚੱਲਣ ਵਾਲੇ ਰਾਹੀਆਂ ਨੂੰ ਦੁੱਖ ਦੇਂਦਾ ਰਿਹਾ।

## ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥੧੪੭॥

ਤੇਰਾ = ਤਿਸ ਪਰਮਾਤਮਾ ਦਾ ਦਾਸ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਜਿਵੇਂ ਧਰਤੀ ਵਿਚ ਖੇਹ = ਮਿੱਟੀ ਹੁੰਦੀ ਹੈ। ਰੋੜਾ ਤਾਂ ਪੈਰਾਂ ਵਿਚ ਚੁਭ ਕੇ ਦੁੱਖ ਦੇਂਦਾ ਹੈ ਖੇਹ ਦੁੱਖ ਨਹੀਂ ਦੇਂਦੀ ਕਿਉਂਕਿ ਖੇਹ ਨਰਮ ਹੁੰਦੀ ਹੈ॥੧੪੭॥

## ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ॥

ਕਬੀਰ ਜੀ ਆਖਦੇ ਹਨ- ਜੇਕਰ ਖੇਹ ਰੂਪ ਹੋ ਗਿਆ ਤਾਂ ਕੀ ਹੋਇਆ ? ਜੇਕਰ ਖੇਹ ਉੱਡ-ਉੱਡ ਕੇ ਅੰਗਾਂ ਨੂੰ ਲੱਗਦੀ ਹੈ। ਪੁਨਾ- ਬੇਨਤੀ ਕੀਤੀ- ਫਿਰ ਕਿਵੇਂ ਹੋਣਾ ਚਾਹੀਦਾ ਹੈ? ਉੱਤਰ-

## ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ॥੧੪੮॥

ਹਰੀ ਦਾ ਸੇਵਕ ਜਨ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਜਿਵੇਂ ਪਾਣੀ ਸਰਬੰਗ= (ਸਰਬ+ਅੰਗ) ਸਾਰਿਆਂ ਨਾਲ ਮਿਲਿਆ ਹੁੰਦਾ ਹੈ॥ ੧੪੮॥

## ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥

ਫੇਰ ਕਬੀਰ ਜੀ ਆਖਦੇ ਹਨ-ਜੇਕਰ ਪਾਣੀ ਰੂਪ ਗਿਆ ਤਾਂ ਕੀ ਹੋਇਆ? ਕਿਉਂਕਿ ਪਾਣੀ ਸਿਆਲ ਵਿਚ ਸਰਦੀ ਹੋਣ ਕਰ ਕੇ ਸੀਰਾ ਹੋਇ= ਠੰਢਾ ਹੋ ਜਾਂਦਾ ਹੈ ਅਤੇ ਹੁਨਾਲ ਵਿਚ ਗਰਮੀ ਹੋਣ ਕਰ ਕੇ ਤਾਤਾ ਹੋਇ= ਗਰਮ ਹੋ ਜਾਂਦਾ ਹੈ। ਇਸ ਲਈ-

## ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥੧੪੯॥

ਹਰੀ ਦਾ ਸੇਵਕ ਜਨ ਇਸ ਤਰ੍ਹਾਂ ਦਾ ਹੋਣਾ ਚਾਹੀਦਾ, ਜਿਸ ਤਰ੍ਹਾਂ ਦਾ ਹਰੀ ਆਪ ਸ਼ਾਂਤਿ ਸੁਭਾਅ ਤੇ ਨਿੰਮ੍ਰਤਾ ਵਾਲਾ ਹੋ ਰਿਹਾ ਹੈ। ਨੋਟ- ਹੁਣ ਇਨ੍ਹਾਂ ਹੀ ਚਾਰ ਸਲੋਕਾਂ ਦਾ ਅੰਤ੍ਰੀਵ ਅਰਥ-

***ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ॥***

ਕਬੀਰ ਜੀ ਆਖਦੇ ਹਨ- ਮਨ ਦੇ ਹੰਕਾਰ ਨੂੰ ਤਿਆਗ ਕੇ ਪ੍ਰਮੇਸ਼ਰ ਦੀ ਭਗਤੀ ਰੂਪ ਬਾਟ ਦਾ ਤੂੰ ਰੋੜਾ ਹੋ ਰਹਿਣਾ ਕਰ। ਅਰਥਾਤ ਜਿਵੇਂ ਰਸਤੇ ਦਾ ਰੋੜਾ ਹਰ ਇਕ ਦੇ ਠੁੱਡਿਆਂ ਨੂੰ ਸਹਾਰਦਾ ਹੈ, ਤਿਵੇਂ ਤੂੰ ਭੀ ਬੋਲੀ ਕਬੋਲੀ ਰੂਪ ਠੁੱਡਿਆਂ ਨੂੰ ਸਹਾਰਨਾ ਕਰ। ਕਠੋਰ ਬਾਣੀ ਦੁਆਰੇ ਚਾਹੇ ਕੋਈ ਕੁਝ ਕਹਿ ਜਾਵੇ ਸੁਣ ਕੇ ਚਿਤ ਨੂੰ ਸ਼ਾਂਤਿ ਰੱਖ।

***ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ॥੧੪੬॥***

ਜੇ ਕੋਈ ਇਸ ਤਰ੍ਹਾਂ ਦਾ ਦਾਸ ਹੋਵੇ ਤਾਂ ਉਸ ਨੂੰ ਭਗਵਾਨ ਆਪ ਆ ਕੇ ਮਿਲਦਾ ਹੈ॥ ੧੪੬॥

***ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥***

ਕਬੀਰ ਜੀ ਆਖਦੇ ਹਨ- ਰੋੜੇ ਵਾਂਗ ਬੋਲੀ ਕਬੋਲੀ ਰੂਪ ਠੁਡਿਆਂ ਦੇ ਸਹਾਰਨ ਵਾਲਾ ਹੋ ਗਿਆ ਤਾਂ ਕੀ ਹੋਇਆ? ਜੇਕਰ ਪੰਥੀ= ਪੰਥਾਂ ਦੇ ਭਾਵ ਸੰਪ੍ਰਦਾਵਾਂ ਦੇ ਚਲਾਉਣ ਵਾਲਿਆਂ ਮਹਾਤਮਾਂ ਨੂੰ ਤਰਕ ਮਾਰ ਕੇ ਦੁੱਖ ਦੇਂਦਾ ਰਿਹਾ।

***ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥ ੧੪੭॥***

ਉਸ ਪਰਮਾਤਮਾ ਦਾ ਦਾਸ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਜਿਵੇਂ ਧਰਤੀ ਵਿਚ ਖੇਹ ਹੁੰਦੀ ਹੈ ਭਾਵ ਅਭਿਮਾਨ ਨੂੰ ਤਿਆਗ ਕੇ ਨਿੰਮ੍ਰਤਾਵਾਨ ਹੋਵੇ॥ ੧੪੭॥

***ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ॥***

ਕਬੀਰ ਜੀ ਆਖਦੇ ਹਨ ਕਿ ਜਿਵੇਂ ਖੇਹ ਹੁੰਦੀ ਹੈ, ਏਸੇ ਤਰ੍ਹਾਂ ਜੇ ਨਿਰ-ਅਭਿਮਾਨ ਹੋ ਗਿਆ ਤਾਂ ਕੀ ਹੋਇਆ? ਅੰਗ= ਹੇ ਪਿਆਰੇ! ਜੇਕਰ ਉਡਿ ਲਾਗੈ= ਕਰਮਾਂ ਦੇ ਕਰਨ ਵਿਚ ਲੱਗ ਗਿਆ। ਨੋਟ- ਉਡਨਾ ਧਰਮ ਕਰਮਾਂ ਦਾ ਹੈ ਇਸ ਕਰ ਕੇ ਉਡਿ ਦਾ ਅਰਥ ਕਰਮ ਕੀਤਾ ਹੈ।

*ਯਥਾ-* ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ॥ *(ਸੂਹੀ ਵਾਰ, ਪੰਨਾ ੭੮੮)*

*ਅਥਵਾ-* ਉਡਿ ਨਾਮ ਕਰਮਾਂ ਦਾ ਹੈ ਤੇ ਅੰਗ ਨਾਮ ਹਿੱਸੇ ਦਾ ਹੈ। ਹਿੱਸਾ ਕਹਿ ਦਿਓ, ਕਾਂਡ ਕਹਿ ਦਿਓ, ਇਹ ਦੋਵੇਂ ਪ੍ਰਿਆਇ ਸ਼ਬਦ ਹਨ।

(ਉਡਿ ਅੰਗ) ਦੋਹਾਂ ਸ਼ਬਦਾਂ ਦਾ ਅਰਥ ਕਰਮ ਕਾਂਡ ਹੈ। ਜਉ ਉਡਿ ਲਾਗੈ ਅੰਗ= ਜੇਕਰ ਕਰਮ ਕਾਂਡ ਵਿਚ ਲੱਗ ਗਿਆ ਤਾਂ ਕੀ ਹੋਇਆ?

***ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ॥ ੧੪੮॥***

ਹਰੀ ਦਾ ਸੇਵਕ ਜਨ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਜਿਵੇਂ ਪਾਣੀ ਸਰਬੰਗ= ਸਾਰਿਆਂ ਨੂੰ ਪਿਆਰਾ ਲੱਗਦਾ ਹੈ। *ਅਥਵਾ-* ਪਾਨੀ ਸਰਬੰਗ= ਸਰਬ ਰੂਪ ਹੋ ਜਾਂਦਾ ਹੈ॥ ੧੪੮॥

***ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥***

ਕਬੀਰ ਜੀ ਆਖਦੇ ਹਨ- ਪਾਣੀ ਰੂਪ ਹੋ ਗਿਆ ਅਰਥਾਤ ਸਾਰਿਆਂ ਨਾਲ ਮਿਲਵਰਤਣ ਕਰਨ ਵਾਲਾ ਹੋ ਗਿਆ ਤਾਂ ਕੀ ਹੋਇਆ? ਜੇਕਰ ਸੀਰਾ- ਸੀਤਲ ਸੁਭਾਅ ਵਾਲਿਆਂ ਨਾਲ ਮਿਲ ਕੇ ਸਤੋਗੁਣੀ ਹੋ ਗਿਆ ਤੇ ਤਾਤਾ= ਗਰਮ ਸੁਭਾਅ ਵਾਲਿਆਂ ਨਾਲ ਮਿਲ ਕੇ ਤਮੋਗੁਣੀ ਹੋ ਗਿਆ।

ਇਸ ਤਰ੍ਹਾਂ ਬਹੁਤਿਆਂ ਦੀ ਸੰਗਤ ਨਾਲ ਮਿਲਵਰਤਣ ਰੱਖਣ ਕਰ ਕੇ ਬਹੁਤੇ ਸੁਭਾਅ ਹੋ ਜਾਂਦੇ ਹਨ। ਨਾਨ੍ਹਾ ਸੁਭਾਅ ਬਦਲਨ ਵਿਖੇ ਹਰੀ ਜਨਾਂ ਦੀ ਬਿਰਤੀ ਵਿਚ ਫਰਕ ਪੈ ਜਾਂਦਾ ਹੈ।

***ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥੧੪੯॥***

ਹਰੀ ਦਾ ਸੇਵਕ ਜਨ ਐਸਾ ਹੋਣਾ ਚਾਹੀਦਾ ਹੈ, ਜਿਸ ਤਰ੍ਹਾਂ ਦਾ ਹਰੀ ਆਪ ਸ਼ਾਂਤੀ ਸ੍ਵਰੂਪ ਹੋ ਰਿਹਾ ਹੈ॥ ੧੪੯॥

**ਉਥਾਨਕਾ-** ਪ੍ਰਭੂ ਦੇ ਸਿਮਰਨ ਤੋਂ ਬਿਨਾਂ ਸਭ ਪਦਾਰਥਾਂ ਦੀ ਨਿਸਫਲਤਾ ਕਥਨ ਕਰਦੇ ਹਨ-

## ਊਚ ਭਵਨ ਕਨ ਕਾਮਨੀ

ਚਾਹੇ ਮਨੁੱਖ ਦੇ ਪਾਸ ਬੜੇ ਬੜੇ ਉੱਚੇ ਸੁੰਦਰ ਭਵਨ= ਮੰਦਰ ਹਨ ਅਤੇ ਕਨ= ਸਵਰਨ ਦੇ ਰੰਗ

ਵਰਗੀਆਂ ਲਾਲ ਚੇਹਰੇ ਮੋਹਰੇ ਵਾਲੀਆਂ ਕਾਮਨੀ= ਇਸਤ੍ਰੀਆਂ ਵੀ ਘਰ ਵਿਚ ਹਨ।

*ਅਥਵਾ-* ਕਨ ਕਾਮਨੀ= ਸੋਨੇ ਦੇ ਗਹਿਣਿਆਂ ਨਾਲ ਫੱਬੀਆਂ ਹੋਈਆਂ ਇਸਤ੍ਰੀਆਂ ਘਰ ਵਿਚ ਹਨ।

*ਅਥਵਾ-* ਬੜੇ ਉੱਚੇ ਮੰਦਰ ਹਨ, ਜਿਨ੍ਹਾਂ ਮੰਦਰਾਂ ਉਤੇ ਕਨ= ਸੋਨੇ ਦੇ ਕਲਸ ਲੱਗੇ ਹੋਏ ਹਨ ਤੇ ਘਰ ਵਿਚ ਕਾਮਨੀ= ਇਸਤ੍ਰੀਆਂ ਵੀ ਆਗਿਆਕਾਰ ਹਨ। ਅਤੇ-

## ਸਿਖਰਿ ਧਜਾ ਫਹਰਾਇ॥

ਮੰਦਰਾਂ ਦੇ ਸਿਖਰਿ= ਧਰ ਉਪਰ ਬੜੀਆਂ ਉਚੀਆਂ (ਧਜਾ) ਧ੍ਵਜਾਂ ਫਰਕਦੀਆਂ ਹਨ ਭਾਵ ਨਿਸ਼ਾਨ ਝੂਲਦੇ ਹਨ। ਇਤਿਆਦਿਕ ਸਾਰੇ ਪਦਾਰਥ ਸਿਮਰਨ ਕਰਨ ਨਾਲ ਹੀ ਸਫਲ ਹੁੰਦੇ ਹਨ ਜੇਕਰ ਇਹ ਜੀਵ ਸਿਮਰਨ ਨਹੀਂ ਕਰਦਾ ਤਾਂ-

## ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ॥੧੫੦॥

ਉਸ ਪਾਤਸ਼ਾਹੀ ਥਾਟ ਨਾਲੋਂ ਮਧੂਕੜੀ ਮੰਗ ਕੇ ਖਾ ਲੈਣੀ ਚੰਗੀ ਹੈ, ਜਿਸ ਕਰ ਕੇ ਸੰਤਾਂ ਨਾਲ ਮਿਲ ਕੇ ਪ੍ਰਭੂ ਦੇ ਗੁਣ ਗਾਏ ਜਾਂਦੇ ਹਨ॥ ੧੫੦॥

## ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ॥

ਕਬੀਰ ਜੀ ਆਖਦੇ ਹਨ- ਪਾਟਨ ਤੇ= ਸ਼ਹਿਰ ਨਾਲੋਂ ਉਹ ਊਜਰੁ ਭਲਾ= ਉਜਾੜ (ਜੰਗਲ) ਚੰਗਾ ਹੈ, ਜਿਸ ਅਸਥਾਨ 'ਤੇ ਰਾਮ ਦੇ ਸਿਮਰਨ ਕਰਨ ਵਾਲੇ ਭਗਤ ਜਨ ਨਿਵਾਸ ਕਰਦੇ ਹਨ।

## ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ॥੧੫੧॥

ਰਾਮ ਦੇ ਸਨੇਹੀ= ਪਿਆਰੇ ਜੋ ਭਗਤ ਹਨ, ਉਹਨਾਂ ਦੇ ਨਿਵਾਸ ਤੋਂ ਬਾਹਰ ਜੋ ਸ਼ਹਿਰ ਹੈ, ਭਾਵ ਜਿਸ ਸ਼ਹਿਰ ਵਿਚ ਰਾਮ ਦੇ ਭਗਤ ਨਿਵਾਸ ਨਹੀਂ ਕਰਦੇ, ਉਹ ਸ਼ਹਿਰ ਮੇਰੇ ਭਾਣੇ ਜਮਪੁਰੀ ਦੇ ਸਮਾਨ ਹਨ॥੧੫੧॥

*ਯਥਾ-* ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ॥
ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ॥ ੧੪॥

*(ਸਲੋਕ ਕਬੀਰ ਜੀ, ਪੰਨਾ ੧੩੬੫)*

## ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥

ਕਬੀਰ ਜੀ ਆਖਦੇ ਹਨ- ਗੰਗਾ ਨਦੀ ਤੇ ਜਮਨਾ ਨਦੀ ਦੋਹਾਂ ਦੇ ਅੰਤਰੇ= ਵਿਚਕਾਰ ਇਕ ਸਭ ਤੋਂ ਚੰਗਾ ਅੰਤਰ ਬੇਦ ਨਾਮ ਕਰ ਕੇ ਸੁੰਨ ਘਾਟ ਹੈ, ਜਿਥੇ ਕੋਈ ਡੰਡ-ਰੌਲਾ ਨਹੀਂ ਹੈ।

## ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥੧੫੨॥

ਕਬੀਰ ਜੀ ਆਖਦੇ ਹਨ- ਤਿਸ ਸੁੰਨ ਘਾਟ 'ਤੇ ਮੈਂ ਸਹਿਜੇ ਮਟੁ ਕੀਆ= ਅਸਥਾਨ ਬਨਾਉਣਾ ਕੀਤਾ ਹੈ, ਉਸ ਬਾਟ= ਰਸਤੇ ਨੂੰ ਬੜੇ ਬੜੇ ਮੁਨੀ ਜਨ ਮਹਾਤਮਾ ਖੋਜਦੇ ਫਿਰਦੇ ਹਨ, ਪਰ ਉਨ੍ਹਾਂ ਨੂੰ ਉਹ ਇਕਾਂਤ ਅਸਥਾਨ ਮਿਲਦਾ ਨਹੀਂ ਹੈ॥ ੧੫੨॥ *ਅਥਵਾ-*

***ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥***

ਗੰਗਾ= ਇੜਾ, ਜਮਨਾ= ਪਿੰਗੁਲਾ ਇਨ੍ਹਾਂ ਦੋਹਾਂ ਸੁਰਾਂ ਦੇ ਅੰਦਰ ਇਕ ਸੁੰਨ ਘਾਟ= ਦਸਮ ਦੁਆਰ ਹੈ।

***ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥੧੫੨॥***

ਕਬੀਰ ਜੀ ਆਖਦੇ ਹਨ- ਮੈਂ ਉਸ ਦਸਮ ਦੁਆਰ ਵਿਚ ਸਹਜੇ ਹੀ ਮਟੁ= ਇਸਥਿਤ ਹੋਣਾ ਕੀਤਾ ਹੈ। ਉਸ ਦਸਮ ਦੁਆਰ ਦੇ ਬਾਟ = ਰਸਤੇ ਨੂੰ ਹੋਰ ਭੀ ਮੁਨੀ ਜਨ ਮਹਾਤਮਾ ਖੋਜਦੇ ਫਿਰਦੇ ਹਨ।

*ਅਥਵਾ-* ***ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥***

ਗੰਗਾ= ਭਗਤੀ ਜਮੁਨਾ= ਨਿਸ਼ਕਾਮ ਕਰਮ, ਇਨ੍ਹਾਂ ਦੋਹਾਂ ਦੇ ਅੰਦਰ ਜੋ ਸੁੰਨ ਘਾਟ= ਬ੍ਰਹਮ ਗਿਆਨ ਹੈ।

***ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥ ੧੫੨॥***

ਕਬੀਰ ਜੀ ਆਖਦੇ ਹਨ- ਮੈਂ ਉਸ ਬ੍ਰਹਮ ਗਿਆਨ ਵਿਚ ਸਹਜੇ ਹੀ ਮਟੁ ਕੀਆ= ਰਹਿਣਾ ਕੀਤਾ ਹੈ, ਓਸ ਬ੍ਰਹਮ ਗਿਆਨ ਦੇ ਬਾਟ= ਰਸਤੇ ਨੂੰ ਬੜੇ-ਬੜੇ ਮੁਨੀਜਨ ਮਹਾਤਮਾਂ ਲੱਭ ਰਹੇ ਹਨ॥ ੧੫੨॥

## ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥

ਕਬੀਰ ਜੀ ਆਖਦੇ ਹਨ- ਜਿਸ ਤਰ੍ਹਾਂ ਦੀ ਲਗਰ ਅਰਥਾਤ ਟਾਹਣੀ ਪੇਡ ਤੇ = ਮੁੱਢ ਤੋਂ ਉਤਪਨ ਹੋਈ ਹੈ, ਜੇ ਓੜਕ ਤੱਕ ਤੈਸੀ ਸਿੱਧੀ ਸਾਫ ਪਹੁੰਚ ਜਾਵੇ। ਤਾਂ-

## ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ॥੧੫੩॥

ਹੀਰਾ ਵਿਚਾਰਾ ਕੀ ਹੈ? ਉਸ ਦੇ ਸਦਰਸ਼ ਤਾਂ ਕ੍ਰੋੜਾਂ ਰਤਨ ਵੀ ਨਹੀਂ ਪੁੱਜ ਸਕਦੇ।

*ਅਥਵਾ-* ***ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥***

ਮਾਤਾ ਦੇ ਉਦਰ ਰੂਪ ਪੇਡ ਤੋਂ ਜਿਸ ਤਰ੍ਹਾਂ ਦੀ ਦੇਹ ਰੂਪ ਲਗਰ ਪੈਦਾ ਹੋਈ ਹੈ, ਜੇਕਰ ਉਸੇ ਤਰ੍ਹਾਂ ਦੀ ਨਿਰਛਲਤਾ ਉਪਕਾਰਤਾ ਆਦਿਕ ਗੁਣਾਂ ਸੰਜੁਗਤ ਵਿਸ਼ੇ ਵਿਕਾਰਾਂ ਤੋਂ ਰਹਿਤ ਸਾਬਤ ਸੂਰਤ ਅਖੀਰ ਤੀਕਣ ਨਿਭ ਜਾਵੇ ਤਾਂ

***ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ॥ ੧੫੩॥***

ਹੀਰਾ= ਮਨੁੱਖਾ ਦੇਹ ਵਿਚਾਰਾ ਕਿਸ ਕਾ= ਕਿਆ ਹੈ? ਉਸ ਦੇ ਸਦਰਸ਼ ਤਾਂ ਕ੍ਰੋੜਾਂ ਰਤਨ= ਦੇਵਤੇ ਵੀ ਨਹੀਂ ਪੁੱਜ ਸਕਦੇ॥ ੧੫੩॥

**ਉਥਾਨਕਾ-** ਇਕ ਪੰਡਿਤ ਨੇ ਕਾਂਸ਼ੀ ਸ਼ਹਿਰ ਵਿਚ ਕਿਸੇ ਸ਼ਾਹੂਕਾਰ ਦੀ ਦੁਕਾਨ ਤੇ ਭਾਗਵਤ ਦੀ ਕਥਾ ਦਾ ਭੋਗ ਪਾਇਆ, ਭੋਗ ਪਾ ਕੇ ਜਦ ਉਸ ਨੇ ਮਾਇਆ ਗਿਣੀ ਤਾਂ ਥੋੜ੍ਹੀ ਨਿਕਲੀ, ਇਸ ਕਰ ਕੇ ਉਹਨਾਂ ਨਾਲ ਝਗੜਾ ਕਰ ਰਿਹਾ ਸੀ ਤੇ ਆਖ ਰਿਹਾ ਸੀ ਅੱਗੋਂ ਤੋਂ ਕਥਾ ਤਾਂ ਕਰਾਂਗਾ ਜੇਕਰ ਭੋਗ ਵਾਲੇ ਦਿਨ ੧੦੦) ਰੁਪਯਾ ਦਿਓਗੇ, ਨਹੀਂ, ਤਾਂ ਨਹੀਂ ਕਰਾਂਗਾ। ਕਬੀਰ ਜੀ ਨੇ ਜਾਂਦਿਆਂ ਜਾਂਦਿਆਂ ਇਹ ਗੱਲ ਸੁਣ ਲਈ ਉਨ੍ਹਾਂ ਨੂੰ ਤਾਂ ਕੁਝ ਨਹੀਂ ਕਿਹਾ ਪਰ ਦੂਜੇ ਦਿਨ ਆਪਣੀ ਸਭਾ ਵਿਚ ਬੈਠੇ ਪ੍ਰੇਮੀਆਂ ਨੂੰ ਸੁਣਾਉਂਦੇ ਹਨ-

## ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ॥

ਕਬੀਰ ਜੀ ਆਖਦੇ ਹਨ- ਕਲ੍ਹ ਰਾਹ ਜਾਂਦਿਆ ਮੈਂ ਇਕ ਅਚੰਭਉ= ਅਸਚਰਜ ਕੌਤਕ ਵੇਖਿਆ, ਜੋ ਨਾਮ ਗਿਆਨ ਰੂਪ ਹੀਰਾ (ਕਥਾ ਕਰਨ ਵਾਲੇ ਜੋ ਪੰਡਿਤ ਲੋਕ ਹਨ) ਉਹਨਾਂ ਦੀ ਦੁਕਾਨ 'ਤੇ ਵਿਕ ਰਿਹਾ ਹੈ ਭਾਵ ਇਕ ਪੰਡਿਤ ਆਖ ਰਿਹਾ ਸੀ ਜੇ ਸੌ ਰੁਪਯਾ ਦਿਓਗੇ ਤਾਂ ਮੈਂ ਕਥਾ ਕਰਾਂਗਾ।

## ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ॥੧੫੪॥

ਖਰੀਦਣ ਵਾਲੇ ਭਾਵ ਕਦਰ ਕਰਨ ਵਾਲੇ ਸ਼ਰਧਾਲੂ (ਜਗਿਆਸੂਆਂ) ਤੋਂ ਬਾਹਰਾ= ਬਿਨਾਂ, ਉਹ ਨਾਮ ਗਿਆਨ ਰੂਪ ਹੀਰਾ ਕਉਡੀ = ਮਾਇਆ ਦੇ ਬਦਲੇ ਨਿਸਫਲ ਜਾ ਰਿਹਾ ਹੈ । *ਅਥਵਾ-*

***ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ॥***

ਕਬੀਰ ਜੀ ਆਖਦੇ ਹਨ-ਅਸੀਂ ਤਾਂ ਇਕ ਅਸਚਰਜ ਹੀ ਕੌਤਕ ਵੇਖਿਆ ਹੈ ਕਿ-ਹੀਰਾ= ਮਨੁੱਖਾ ਜਨਮ ਪਦਾਰਥਾਂ ਰੂਪੀ ਹਟ 'ਤੇ ਵਿਕ ਰਿਹਾ ਹੈ ।ਭਾਵ ਪਦਾਰਥਾਂ ਦੇ ਬਦਲੇ ਨਿਸਫਲ ਜਾ ਰਿਹਾ ਹੈ।

*ਅਥਵਾ*-ਹੀਰਾ= ਮਨੁੱਖਾ ਜਨਮ ਜੂਨਾਂ ਰੂਪ ਹਟ 'ਤੇ ਵਿਕ ਰਿਹਾ ਹੈ। ਅਰਥਾਤ ਮਨੁੱਖ ਜਨਮ ਨੂੰ ਪਾ ਕੇ ਵੀ ਮੁਕਤ ਨਾ ਹੋਇਆ ਜਿਸ ਕਰ ਕੇ ਮਨੁੱਖ ਜਨਮ ਵਿਚ ਪਦਾਰਥਾਂ ਨੂੰ ਭੋਗਣ ਕਰ ਕੇ ਫਿਰ ਜੂਨੀਆਂ ਦੇ ਦੁੱਖਾਂ ਨੂੰ ਭੋਗਦਾ ਹੈ।

***ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ॥੧੫੪॥***

ਕਦਰ ਕਰਨ ਵਾਲੇ ਜਗਿਆਸੂਆਂ ਤੋਂ ਬਾਹਰਾ= ਬਿਨਾਂ, ਇਹ ਮਨੁੱਖਾ ਜਨਮ ਵਿਸ਼ਿਆਂ ਵਾ: ਮਾਇਆ ਰੂਪ ਕੌਡੀ ਦੇ ਬਦਲੇ ਨਿਸਫਲ ਜਾ ਰਿਹਾ ਹੈ ।

*ਯਥਾ*- ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥ ੧॥

*(ਗਉੜੀ ਮਹਲਾ ੧, ਪੰਨਾ ੧੫੬)*

## ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥

ਕਬੀਰ ਜੀ ਆਖਦੇ ਹਨ- ਜਿਥੇ ਗਿਆਨ ਦੀ ਪ੍ਰਾਪਤੀ ਹੈ ਉਥੇ ਹੀ ਧਰਮ ਦੀ ਇਸਥਿਤੀ ਹੈ ਅਤੇ- ਜਿਥੇ ਝੂਠ ਪ੍ਰਧਾਨ ਹੈ, ਉਥੇ ਪਾਪ ਬਹੁਤ ਸਾਰੇ ਇਕੱਤ੍ਰ ਹੋ ਜਾਂਦੇ ਹਨ ਕਿਉਂਕਿ ਪਾਪਾਂ ਦਾ ਬਾਪ ਝੂਠ ਹੈ, ਝੂਠ ਬੋਲਣ ਕਰ ਕੇ ਹੀ ਪਾਪਾਂ ਦੀ ਬਿਰਧੀ ਹੁੰਦੀ ਹੈ। ਫਿਰ-

## ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥੧੫੫॥

ਜਿਥੇ ਪਦਾਰਥਾਂ ਦਾ ਲੋਭ ਹੈ ਉਥੇ ਹੀ ਕਾਲ ਆਉਂਦਾ ਹੈ। ਭਾਵ ਲੋਭੀ ਪੁਰਸ਼ਾਂ ਨੂੰ ਕਾਲ ਆ ਕੇ ਮਾਰਦਾ ਹੈ। ਜਿਥੇ ਖਿਮਾ ਗੁਣ ਹੈ, ਉਥੇ ਪ੍ਰਭੂ ਆਪ ਆ ਕੇ ਦਰਸ਼ਨ ਦਿੰਦਾ ਹੈ ॥ ੧੫੫॥ *ਅਥਵਾ-*

| | |
|---|---|
| ਜਹਾਂ ਖਿਮਾਂ ਗੁਣ ਹੈ | ਤਹਾਂ ਧਰਮ ਹੈ। |
| ਜਹਾਂ ਧਰਮ ਹੈ | ਤਹਾਂ ਗਿਆਨ ਹੈ । |
| ਜਹਾਂ ਗਿਆਨ ਹੈ | ਤਹਾਂ ਪ੍ਰਭੂ ਆਪ ਹੈ। |
| ਜਹਾਂ ਪਦਾਰਥਾਂ ਦਾ ਲੋਭ ਹੈ | ਤਹਾਂ ਝੂਠ ਹੈ। |
| ਜਹਾਂ ਝੂਠ ਹੈ | ਤਹਾਂ ਪਾਪ ਹੈ। |
| ਜਹਾਂ ਪਾਪ ਹੈ | ਤਹਾਂ ਕਾਲ ਹੈ। |

**ਉਥਾਨਕਾ**-ਕੋਈ ਬੜਾ ਮਾਨੀ ਪੁਰਸ਼ ਸੀ ਉਹ ਕਿਸੇ ਵੈਰਾਗ ਵਿਚ ਆ ਕੇ ਮਾਇਆ ਤਾਂ ਛੱਡ ਬੈਠਾ ਪਾ ਮਾਨ ਨੂੰ ਨਾ ਤਿਆਗ ਸਕਿਆ। ਉਸ ਪ੍ਰਤੀ ਕਹਿੰਦੇ ਹਨ-

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥**

ਕਬੀਰ ਜੀ ਆਖਦੇ ਹਨ— ਜੇਕਰ ਤੂੰ ਜੜ੍ਹ ਮਾਇਆ, *ਅਥਵਾ*- ਚੇਤਨ ਮਾਇਆ ਤਿਆਗ ਦਿੱਤੀ ਹੈ ਤਾਂ ਕੀ ਹੋਇਆ? ਜੇਕਰ ਦਿਲ ਵਿਚੋਂ ਮਾਨ ਨਹੀਂ ਤਿਆਗਿਆ ਜਾਂਦਾ।

**ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥ ੧੫੬ ॥**

ਮੁਨੀਆਂ ਵਿਚੋਂ ਜਿਹੜੇ ਵਰ ਮੁਨਿ= ਸ੍ਰੇਸ਼ਟ ਮੁਨੀ ਹਨ, ਉਹ ਭੀ ਇਸ ਮਾਨ ਵਿਚ ਪੈ ਕੇ ਗਲ ਗਏ ਇਹ ਮਾਨ ਸਾਰਿਆਂ ਨੂੰ ਖਾ ਜਾਂਦਾ ਹੈ। *ਅਥਵਾ*- ਇਹ ਮਾਨ ਸਾਰਿਆਂ ਸ਼ੁਭ-ਗੁਣਾਂ ਨੂੰ ਖਾਇ= ਅਭਾਵ ਕਰ ਦੇਂਦਾ ਹੈ॥੧੫੬॥

## ਸਾਖੀ—ਮਾਨੀ ਸੰਤਾਂ ਦੀ

ਕਿਸੇ ਬਾਦਸ਼ਾਹ ਪਾਸ ਕੋਈ ਮਾਨੀ ਸੰਤ ਰਹਿੰਦਾ ਸੀ। ਲੋਕਾਂ ਵਿਚ ਆਪਣਾ ਅਸਰ ਪਾਉਣ ਵਾਸਤੇ ਕਹਿੰਦਾ ਕਿ ਮੈਂ ਅੰਨ-ਜਲ ਨਹੀਂ ਛਕਦਾ। ਛੇ-ਛੇ ਮਹੀਨੇ ਸਮਾਧੀ ਲਾ ਕੇ ਭੋਰੇ ਵਿਚ ਹੀ ਬੈਠਾ ਰਹਿੰਦਾ। ਬਾਦਸ਼ਾਹ ਤੇ ਹੋਰ ਸ਼ਹਿਰ ਦੇ ਲੋਕਾਂ 'ਚ ਅਤਿਅੰਤ ਸ਼ਰਧਾ ਬਝ ਗਈ। ਦਰਸ਼ਨਾਂ ਵਾਸਤੇ ਲੋਕੀਂ ਉਤਾਵਲੇ ਹੋਏ ਛੇਵੇਂ ਮਹੀਨੇ ਦੀ ਆਖਰੀ ਤਾਰੀਖ ਨੂੰ ਯਾਦ ਕਰਦੇ ਰਹਿੰਦੇ। ਉਸ ਦਿਨ ਬਾਦਸ਼ਾਹ ਅਹਿਲਕਾਰਾਂ ਵਜ਼ੀਰਾਂ ਤੇ ਸੈਨਾ ਸਮੇਤ ਅਤੇ ਪਰਜਾ ਦੇ ਲੋਕ ਭੋਰੇ ਦੇ ਬੂਹੇ ਅੱਗੇ ਖੜੇ ਹੋ ਜਾਂਦੇ। ਉਸ ਸਾਧੂ ਦੇ ਬਾਹਰ ਆਉਣ ਸਮੇਂ ਬੜੇ ਬੈਂਡ ਵਾਜੇ ਵੱਜਦੇ, ਫੁੱਲਾਂ ਦੀ ਬਰਖਾ ਹੁੰਦੀ ਤੇ ਉਸ ਦਾ ਸਾਰੇ ਸ਼ਹਿਰ ਵਿਚ ਹਾਥੀ 'ਤੇ ਬਿਠਾ ਕੇ ਜਲੂਸ ਕੱਢ ਕੇ ਸੁਆਗਤ ਕੀਤਾ ਜਾਂਦਾ ਸੀ। ਇਸੇ ਮਾਨ ਦੇ ਆਸਰੇ ਹੀ ਉਹ ਮਹਾਤਮਾ ਜੀਉਂਦਾ ਸੀ।

ਅਚਾਨਕ ਉਸੇ ਸ਼ਹਿਰ ਵਿਚ ਚੰਗੇ ਭਜਨੀਕ ਮਹਾਤਮਾ ਵੀ ਆ ਗਏ। ਬਾਦਸ਼ਾਹ ਨੇ ਪਾਸ ਬੁਲਾ ਕੇ ਬੜਾ ਸਤਿਕਾਰ ਕੀਤਾ ਤੇ ਆਪਣੇ ਸੰਤਾਂ ਦੀ ਉਸਤਤੀ ਕੀਤੀ ਕਿ ਮਹਾਰਾਜ! ਵਾਰੇ ਵਾਰੇ ਜਾਈਏ ਸੰਤਾਂ ਤੋਂ, ਇਕ ਸੰਤ ਐਹੋ ਜਿਹੇ ਏਥੇ ਰਹਿੰਦੇ ਹਨ, ਜੋ ਛੇ-ਛੇ ਮਹੀਨੇ ਕੁਝ ਖਾਂਦੇ ਪੀਂਦੇ ਹੀ ਨਹੀਂ।

ਮਹਾਤਮਾ ਬੜੇ ਸਿਆਣੇ ਸਨ, ਸਾਰੀ ਗੱਲ ਨੂੰ ਜਾਣ ਗਏ ਕਿ ਉਹ ਮਾਨ ਦੀ ਖੁਰਾਕ ਖਾਂਦਾ ਹੈ ਰਾਜੇ ਨੂੰ ਕਿਹਾ ਕਿ ਉਹ ਸੰਤ ਕੁਝ ਜ਼ਰੂਰ ਖਾਂਦੇ ਹੋਣਗੇ? ਰਾਜਾ ਕਹਿੰਦਾ- 'ਜੀ, ਨਹੀਂ।'

ਮਹਾਤਮਾ ਨੇ ਕਿਹਾ- 'ਖਾਂਦੇ ਤਾਂ ਹਨ ਪਰ ਤੁਹਾਨੂੰ ਪਤਾ ਨਹੀਂ ਲਗਦਾ।'

ਬਾਦਸ਼ਾਹ ਨੇ ਬੇਨਤੀ ਕੀਤੀ- 'ਮਹਾਰਾਜ! ਸਾਨੂੰ ਵੀ ਵਿਖਾਓ।' ਸੰਤਾਂ ਕਿਹਾ- ਚੰਗਾ, ਸਾਡਾ ਇਕ ਬਚਨ ਮੰਨ।

ਰਾਜੇ ਨੇ ਕਿਹਾ- 'ਦੱਸੋ ਜੀ?'

ਮਹਾਤਮਾ ਕਹਿਣ ਲਗੇ-ਜਿਸ ਦਿਨ ਸੰਤਾਂ ਨੇ ਭੋਰੇ ਤੋਂ ਬਾਹਰ ਆਉਣਾ ਹੈ ਉਸ ਦਿਨ ਤੋਂ ਕੁਝ ਦਿਨ ਪਹਿਲਾਂ ਪਰਜਾ ਦੇ ਲੋਕਾਂ ਨੂੰ ਇਹ ਕਹਿ ਦੇਣਾ ਕਿ ਸੰਤਾਂ ਨੇ ਐਤਕੀਂ ਅਗਲੇ ਹਫਤੇ ਆਪਣਾ ਚਲੀਹਾ ਪੂਰਾ ਕਰ ਕੇ ਬਾਹਰ ਆਉਣਾ ਹੈ ਇਸ ਲਈ ਕੋਈ ਵੀ ਬੰਦਾ ਵਾਜੇ ਤੇ ਹੋਰ ਸਾਜੋ ਸਮਾਜ ਲੈ ਕੇ ਨਾ ਜਾਵੇ। ਫੇਰ ਤੈਨੂੰ ਇਸ ਗੱਲ ਦਾ ਉੱਤਰ ਦੇਵਾਂਗੇ ਕਿ ਉਹ ਕੀ ਖਾਂਦਾ ਹੈ।

ਬਾਦਸ਼ਾਹ ਨੇ ਇਸੇ ਤਰ੍ਹਾਂ ਹੀ ਕੀਤਾ। ਸ਼ਹਿਰ ਵਿਚ ਮੁਨਿਆਦੀ ਕਰਵਾ ਦਿੱਤੀ, ਕੋਈ ਵੀ ਆਦਮੀ ਉਸ ਦਿਨ ਭੋਰੇ ਪਾਸ ਨਾ ਪੁੱਜਾ। ਜਦ ਉਹ ਮਾਨੀ ਸੰਤ ਅੰਦਰੋਂ ਬਾਹਰ ਆਇਆ ਤੇ ਕਿਸੇ ਵੀ ਆਦਮੀ ਨੂੰ ਸੁਆਗਤ

ਵਾਸਤੇ ਨਾ ਡਿੱਠਾ ਤਾਂ ਆਪਣੀ ਨਿਰਾਦਰੀ ਨੂੰ ਨਾ ਸਹਾਰਦਾ ਹੋਇਆ ਪ੍ਰਾਣ ਤਿਆਗ ਗਿਆ ਕਿਉਂਕਿ ਉਸ ਦੀ ਆਪਣੀ ਖੁਰਾਕ ਹੀ ਮਾਨ ਸੀ, ਸੋ ਨਾ ਮਿਲੀ।

ਜਦ ਇਸ ਗੱਲ ਦਾ ਬਾਦਸ਼ਾਹ ਨੂੰ ਪਤਾ ਲੱਗਾ ਤਾਂ ਹੈਰਾਨ ਹੋ ਕੇ ਨਵੇਂ ਆਏ ਸੰਤਾਂ ਤੋਂ ਪੁੱਛਣ ਲੱਗਾ "ਮਹਾਰਾਜ! ਇਹ ਕੀ ਕਾਰਨ ਹੈ?"

ਸੰਤਾਂ ਨੇ ਕਿਹਾ— "ਉਹ ਮਾਨ ਦਾ ਭੋਜਨ ਛਕਦਾ ਸੀ, ਸੋ ਮਾਨ ਦਾ ਭੋਜਨ ਅੱਜ ਮਿਲਿਆ ਨਹੀਂ, ਜਿਸ ਕਰ ਕੇ ਭੁੱਖ ਦੇ ਦੁੱਖ ਨਾਲ ਮਰ ਗਿਆ ਹੈ।

**ਉਥਾਨਕਾ**-ਕਿਸੇ ਪ੍ਰੇਮੀ ਨੇ ਕਿਹਾ- ਭਗਤ ਜੀ! ਆਪ ਜੀ ਨਾਲ ਬੜੇ ਬੜੇ ਵਿਦਵਾਨ ਹੰਕਾਰੀ ਪੰਡਿਤ ਆ ਕੇ ਪ੍ਰਸ਼ਨ ਉੱਤਰ ਕਰਦੇ ਹਨ ਪਰ ਆਪ ਜੀ ਦਾ ਸੁਭਾਅ ਨਿਮਰਤਾ ਸਹਿਤ ਹੀ ਰਹਿੰਦਾ ਹੈ। ਆਪ ਕਦੇ ਕਾਹਲੇ ਨਹੀਂ ਪੈਂਦੇ, ਇਸ ਦਾ ਕੀ ਕਾਰਨ ਹੈ ? *ਉੱਤਰ-*

## ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ॥

ਕਬੀਰ ਜੀ ਆਖਦੇ ਹਨ— ਬ੍ਰਹਮ ਨੇਸ਼ਟੀ ਬ੍ਰਹਮ ਸਰੋਤਰੀ ਜੋ ਸੱਚਾ ਸਤਿਗੁਰੂ ਰਾਮਾਨੰਦ ਹੈ, ਉਹ ਮੈਨੂੰ ਮਿਲਿਆ ਹੈ, ਉਸ ਨੇ ਜੋ ਉਪਦੇਸ਼ ਰੂਪ ਆਪਣਾ ਇਕ ਬਾਣ ਬਾਹਿਆ= ਚਲਾਇਆ ਹੈ।

## ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ॥੧੫੭॥

ਉਸ ਉਪਦੇਸ਼ ਰੂਪ ਬਾਣ ਦੇ ਲਾਗਤ ਹੀ= ਲਗਦਿਆਂ ਹੀ ਮੇਰੇ ਕਲੇਜੇ= ਹਿਰਦੇ ਵਿਚ ਵੈਰਾਗ ਰੂਪੀ ਛੇਕ ਪੈ ਗਿਆ ਹੈ। ਉਸ ਵੈਰਾਗ ਕਰ ਕੇ ਭੁਇ ਮਿਲਿ ਗਇਆ= ਭੁਇ ਨਾਮ ਭੂਮਾ ਦਾ ਹੈ ਭੂਮਾ ਨਾਮ ਬ੍ਰਹਮ ਦਾ ਹੈ। ਬ੍ਰਹਮ ਦੇ ਨਾਲ ਹੀ ਮੈਂ ਮਿਲਿ ਗਇਆ= ਅਭੇਦ ਹੋ ਗਿਆ ਹਾਂ।

*ਅਥਵਾ-* ਜਿਸ ਵੇਲੇ ਮੈਂ ਪੰਜ ਕੋਸੀ ਤੋਂ ਚਲਿਆ ਆਉਂਦਾ ਸੀ, ਉਸ ਵੇਲੇ ਰਾਹ ਵਿਚ ਹੀ

***ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ॥***

ਮੈਨੂੰ ਸੱਚਾ ਸਤਿਗੁਰੂ ਨਾਨਕ ਪਾਤਿਸ਼ਾਹ ਮਿਲਿਆ, ਉਹਨਾਂ ਨੇ ਜੋ ਇਕ ਦੀ ਪ੍ਰਾਪਤੀ ਦਾ ਸਬਦੁ= ਉਪਦੇਸ਼ ਮੇਰੇ ਪ੍ਰਤੀ ਬਾਹਿਆ= ਉਚਾਰਿਆ ਹੈ, ਏਹੀ ਬਾਣ ਚਲਾਇਆ।

***ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ॥੧੫੭॥***

ਇਸ ਦੇ ਲਗਦਿਆਂ ਨਾਲ ਹੀ ਮੈਂ ਨਿੰਮ੍ਰਤਾ ਨਾਲ ਮਿਲ ਗਿਆ, ਜਿਸ ਤੇ ਮੇਰੇ ਹਿਰਦੇ ਵਿਚ ਵੈਰਾਗ ਰੂਪੀ ਛੇਕ ਪੈ ਗਿਆ॥ ੧੫੭॥

*ਯਥਾ-*ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥ ੧੯੪॥ *(ਪੰਨਾ ੧੩੭੪)*

## ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥

ਕਬੀਰ ਜੀ ਆਖਦੇ ਹਨ- ਸੱਚਾ ਸਤਿਗੁਰੂ ਕੀ ਕਰ ਸਕਦਾ ਹੈ? ਜੇਕਰ ਸਿੱਖਾਂ ਵਿਚ ਹੀ ਚੂਕ= ਭੁੱਲ ਹੈ।

## ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥੧੫੮॥

ਅੰਧੇ= ਅਗਿਆਨੀ ਮਨੁੱਖ ਨੂੰ ਸੱਚੇ ਗੁਰੂ ਦੀ ਕਹੀ ਹੋਈ ਸਿਖਿਆ; ਇਕ ਵੀ ਨਹੀਂ ਲਗਦੀ। ਜਿਵੇਂ

ਬਾਂਸ ਦੀ ਪੋਰੀ ਵਿਚ ਫੂਕ ਮਾਰੀਦੀ ਹੈ। ਉਹ ਫੂਕ ਇਕ ਪਾਸਿਓਂ ਪ੍ਰਵੇਸ਼ ਕਰ ਕੇ ਦੂਜੇ ਪਾਸਿਓਂ ਨਿਕਲ ਜਾਂਦੀ ਹੈ, ਅੰਦਰ ਨਹੀਂ ਠਹਿਰਦੀ ਏਸੇ ਤਰ੍ਹਾਂ ਹੀ (ਅੰਧੇ) ਅਗਿਆਨੀ ਪੁਰਸ਼ ਦੇ ਹਿਰਦੇ ਵਿਚ ਗੁਰੂ-ਉਪਦੇਸ਼ ਠਹਿਰਦਾ ਨਹੀਂ, ਇਕ ਕੰਨ ਸੁਣ ਕੇ ਦੂਜੇ ਕੰਨ ਕੱਢ ਦੇਂਦਾ ਹੈ।

*ਪ੍ਰਸ਼ਨ-* ਜੇਕਰ ਸਿੱਖ ਦਾ ਸੁਧਾਰ ਨਾ ਸਕੇ ਤਾਂ ਸੱਚੇ ਗੁਰੂ ਵਿਚ ਸਮੱਰਥਾ ਕੀ ਹੋਈ?

*ਉੱਤਰ-* ਪਹਿਲੇ ਸਿੱਖ ਪੂਰਾ ਹੋਣਾ ਚਾਹੀਦਾ ਹੈ, ਸਿੱਖਾਂ ਵਾਲੇ ਅਸੂਲ ਪੂਰੇ ਪੂਰੇ ਹੋਣ ਤਾਂ ਗੁਰੂ ਸੁਧਾਰਨ ਨੂੰ ਸਮੱਰਥ ਹਨ।

*ਪ੍ਰਸ਼ਨ-* ਸਿੱਖਾਂ ਵਾਲੇ ਅਸੂਲ ਕਿਹੜੇ ਹਨ?

*ਉੱਤਰ-* ਗੁਰੂ ਦੀ ਆਗਿਆ ਮੰਨਣੀ, ਗੁਰੂ ਦੀ ਸੇਵਾ ਕਰਨੀ ਏਹੀ ਸਿੱਖਾਂ ਵਾਲੇ ਅਸੂਲ ਹਨ।

*ਯਥਾ-* ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥

*(ਸੋਰਠਿ ਮਹਲਾ ੩, ਪੰਨਾ ੬੦੧)*

ਦੇਖੋ, ਜਿਸ ਤਰ੍ਹਾਂ ਭਾਈ ਜੋਗਾ ਸਿੰਘ ਨੇ ਗੁਰੂ ਜੀ ਦੀ ਆਗਿਆ ਮੰਨ ਕੇ ਆਪਣੇ ਆਪ ਨੂੰ ਸਿੱਖ ਬਣ ਕੇ ਦਿਖਾਇਆ ਹੈ। ਭਾਵੇਂ ਸਾਰਾ ਟੱਬਰ ਕਹਿੰਦਾ ਹੀ ਰਿਹਾ ਕਿ ਤਿੰਨ ਲਾਵਾਂ ਹੋ ਚੁਕੀਆਂ ਹਨ ਹੁਣ ਇਕ ਲਾਂਵ ਰਹਿੰਦੀ ਹੈ ਪੂਰੀ ਕਰ ਲੈ। ਪਰ ਭਾਈ ਜੋਗਾ ਸਿੰਘ ਨੇ ਇਕ ਵੀ ਨਾ ਮੰਨੀ ਸਗੋਂ ਸਾਰਿਆਂ ਸਬੰਧੀਆਂ ਨੂੰ ਸਮਝਾਇਆ ਕਿ ਮੇਰੇ ਗੁਰੂ ਦੀ ਆਗਿਆ ਆ ਚੁੱਕੀ ਹੈ ਕਿ ਜੋ ਵੀ ਕੰਮ ਕਰਦਾ ਪਿਆ ਹੈਂ, ਉਸ ਕੰਮ ਨੂੰ ਛੱਡ ਕੇ ਸਾਡੇ ਪਾਸ ਆ ਜਾ, ਇਸ ਕਰ ਕੇ ਮੈਂ ਹੁਣ ਚੌਥੀ ਲਾਂਵ ਨਹੀਂ ਲੈ ਸਕਦਾ। ਇਹ ਗੱਲ ਆਖਦਾ ਹੋਇਆ ਸਭਨਾਂ ਨੂੰ ਛੱਡ ਕੇ ਤੁਰ ਪਿਆ।

ਦੇਖੋ, ਐਡਾ ਪੱਕਾ ਸਿੱਖ ਨਿਕਲਿਆ ਹੈ, ਜਿਸ ਨੇ ਸਬੰਧੀਆਂ ਵਿਚੋਂ ਕਿਸੇ ਦੀ ਵੀ ਪ੍ਰਵਾਹ ਨਹੀਂ ਕੀਤੀ ਪਰ ਐਹੋ ਜੇਹੇ ਸਿੱਖਾਂ ਦੀ ਮੇਰਾ ਸਤਿਗੁਰੂ ਫਿਰ ਆਪ ਚੋਬਦਾਰ ਬਣ ਕੇ ਹਰ ਤਰ੍ਹਾਂ ਸਹਾਇਤਾ ਕਰਦਾ ਹੈ।

ਆਗਿਆ ਮੰਨਣ ਵਿਚ ਹੀ ਸੁਖ ਹੈ ਜਿਹੜੇ ਸਿੱਖ ਆਗਿਆ ਨਹੀਂ ਮੰਨਦੇ ਉਹ ਸਿੱਖ ਕੁੰਭੀ ਨਰਕ ਵਿਚ ਪੈਂਦੇ ਹਨ । ਅਸਲ ਸਿੱਖ ਉਹ ਹੈ ਜਿਹੜਾ ਆਪਣਾ ਤਨ, ਮਨ, ਧਨ, ਗੁਰੂ ਨੂੰ ਸੌਂਪ ਦੇਵੇ।

*ਯਥਾ-* ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥

*(ਰਾਮਕਲੀ ਅਨੰਦੁ, ਪੰਨਾ ੯੧੮)*

ਜੇਕਰ ਇਹ ਤਿੰਨੇ ਚੀਜ਼ਾਂ ਗੁਰੂ ਨੂੰ ਨਹੀਂ ਸੌਂਪਦਾ ਤਾਂ ਸੱਚਾ ਗੁਰੂ ਇਸ ਦੇ ਮਨ ਨੂੰ ਕਿਵੇਂ ਰੰਗ ਸਕਦਾ ਹੈ?

## ਸਾਖੀ-ਤਿੰਨ ਲੜਕੀਆਂ ਦੀ

ਇਕ ਦਿਨ ਤਿੰਨ ਕੁੜੀਆਂ ਬਾਜ਼ਾਰ ਜਾ ਰਹੀਆਂ ਸਨ। ਜਾਂਦਿਆਂ ਅੱਗੋਂ ਲਿਲਾਰੀ ਦੀ ਹੱਟੀ ਆ ਗਈ। ਉਸ ਹੱਟੀ ਅੱਗੇ ਖਲੋ ਕੇ ਇਕ ਕੁੜੀ ਨੇ ਕਿਹਾ ਵੀਰਾ! ਸਾਡੀਆ ਚੁੰਨੀਆਂ ਰੰਗ ਦੇਵੇਂਗਾ?

ਲਿਲਾਰੀ ਨੇ ਕਿਹਾ- ਹਾਂ ਭੈਣੋਂ! ਰੰਗ ਦਿਆਂਗਾ, ਤੁਸੀਂ ਲਾਹ ਦਿਓ ਮੈਂ ਹੁਣੇ ਰੰਗ ਦੇਂਦਾ ਹਾਂ।

ਕੁੜੀਆਂ ਨੇ ਕਿਹਾ- ਵੀਰਾ ! ਅਸਾਂ ਲਾਹ ਕੇ ਨਹੀਂ ਦੇਣੀਆਂ, ਤੂੰ ਏਸੇ ਤਰ੍ਹਾਂ ਰੰਗ ਦੇਹ।

ਲਿਲਾਰੀ ਨੇ ਕਿਹਾ- ਭੈਣੋਂ! ਚੁੰਨੀਆਂ ਤਾਂ ਤੁਹਾਡੇ ਸਿਰ ਉਤੇ ਹਨ, ਲਾਹ ਕੇ ਦਿਤੇ ਬਿਨਾਂ ਮੈਂ ਕਿਵੇਂ ਰੰਗ ਸਕਦਾ ਹਾਂ?

ਸਾਧ ਸੰਗਤ ਜੀਓ! ਜ਼ਰਾ ਵਿਚਾਰ ਕੇ ਦੇਖੋ, ਲਿਲਾਰੀ ਪਾਸ ਰੰਗ ਵੀ ਹੈ, ਪਾਣੀ ਵੀ ਹੈ, ਮੱਟੀ ਵੀ ਹੈ, ਸਾਰਾ ਸਮਾਨ ਤਿਆਰ ਹੈ, ਰੰਗਣ ਨੂੰ ਸਮਰੱਥ ਭੀ ਹੈ। ਪਰ ਜਿਤਨਾਂ ਚਿਰ ਉਹ ਲਾਹ ਕੇ ਨਾ ਦੇਣ ਉਤਨਾ ਚਿਰ ਰੰਗ ਕਿਵੇਂ ਚਾੜ੍ਹ ਸਕਦਾ ਹੈ?

ਇਸੇ ਤਰ੍ਹਾਂ ਗੁਰੂ ਸਾਹਿਬ ਰੂਪ ਲਿਲਾਰੀ ਪਾਸ ਨਾਮ ਰੂਪ ਜਲ ਭੀ ਹੈ, ਭਗਤੀ ਰੂਪ ਰੰਗ ਭੀ ਹੈ, ਸਤਿਸੰਗ ਰੂਪ ਮੱਟੀ ਭੀ ਹੈ, ਇਤਿਆਦਿਕ ਸਾਰਾ ਸਾਮਾਨ ਮੌਜੂਦ ਹੈ ਤੇ ਸਿੱਖ ਦੇ ਮਨ ਰੂਪ ਕੱਪੜੇ ਦੇ ਰੰਗਣ ਨੂੰ ਸਮਰੱਥ ਭੀ ਹਨ ਪਰ ਜਿਤਨਾਂ ਚਿਰ ਸਿੱਖ ਆਪਣੇ ਤਨ, ਮਨ, ਧਨ ਨੂੰ ਅਰਪਦਾ ਨਹੀਂ ਅਤੇ ਗੁਰੂ ਵਿਚ ਪੂਰਨ ਵਿਸ਼ਵਾਸ ਨਹੀਂ ਧਾਰਦਾ ਉਤਨਾ ਚਿਰ ਸਿੱਖ ਦੇ ਮਨ ਰੂਪ ਬਸਤਰ ਨੂੰ ਕਿਵੇਂ ਰੰਗ ਸਕਦੇ ਹਨ? ॥ ੧੫੮ ॥

## ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ ॥

ਕਬੀਰ ਜੀ ਆਖਦੇ ਹਨ- ਜਿਸ ਰਾਜੇ ਦੇ ਪਾਸ ਬਹੁਤ ਸਾਰੇ ਹੈ= ਘੋੜੇ ਤੇ ਗੈ= ਹਾਥੀ ਵੀ ਸਘਨ= ਬਹੁਤ ਸਾਰੇ ਹਨ ਅਤੇ ਵਾਹਨ ਵੀ ਘਨ= ਬਿਅੰਤ ਹਨ।

*ਅਥਵਾ*- ਜਿਸ ਰਾਜੇ ਦੇ ਪਾਸ ਹੈ= ਘੋੜੇ, ਗੈ= ਹਾਥੀ ਅਤੇ ਵਾਹਨਾਂ ਵਾਲੀ ਸੈਨਾ ਸਘਨ= ਬਹੁਤ ਸਾਰੀ ਹੈ ਤੇ ਪਦਾਰਥ ਵੀ ਘਣੇ ਹਨ, ਐਹੋ ਜੇਹੇ ਛਤਰ ਪਤੀ ਰਾਜੇ ਦੀ ਜੋ ਪਟਰਾਣੀ ਹੈ।

[ਪੰਨਾ ੧੩੭੩]

## ਤਾਸੁ ਪਟੰਤਰ ਨਾ ਪੁਜੈ ਹਰਿ ਜਨ ਕੀ ਪਨਿਹਾਰਿ ॥ ੧੫੯ ॥

ਪਾਣੀ ਭਰਨ ਆਦਿ ਸੇਵਾ ਕਰਨ ਵਾਲੀ ਜੋ ਹਰੀਜਨਾਂ ਦੀ ਪਨਿਹਾਰਿ= ਦਾਸੀ ਹੈ, ਤਾਸੁ ਪਟੰਤਰ= ਉਸ ਦਾਸੀ ਦੇ ਸਦਰਸ ਉਹ ਰਾਣੀ ਨਹੀਂ ਪੁੱਜ ਸਕਦੀ॥ ੧੫੯ ॥

ਇਕ ਪ੍ਰੇਮੀ ਨੇ ਬੇਨਤੀ ਕੀਤੀ-

## ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥

ਹੇ ਕਬੀਰ ਜੀ! ਰਾਜੇ ਦੀ ਔਰਤ (ਭਾਵ ਪਟਰਾਣੀ) ਦੀ ਨਿੰਦਿਆ ਆਪ ਨੇ ਕਿਉਂ ਕੀਤੀ ਹੈ? ਅਤੇ ਹਰੀ ਜਨਾਂ ਦੀ ਜੋ ਚੇਰੀ= ਦਾਸੀ ਹੈ, ਉਸ ਨੂੰ ਮਾਣ ਕਿਉਂ ਦਿੱਤਾ ਹੈ? *ਉੱਤਰ*-

## ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ ॥ ੧੬੦ ॥

ਉਹ ਰਾਜੇ ਦੀ ਰਾਣੀ ਵਿਸ਼ਿਆਂ ਦੇ ਭੋਗਣ ਲਈ ਹਮੇਸ਼ਾਂ ਮਾਂਗ= ਚੀਰ ਨੂੰ ਸਵਾਰਦੀ ਰਹਿੰਦੀ ਹੈ, ਇਸ ਕਰ ਕੇ ਪਟਰਾਣੀ ਦੀ ਨਿੰਦਿਆ ਕੀਤੀ ਹੈ, ਹਰੀ ਜਨਾਂ ਦੇ ਸੰਗ ਕਰ ਕੇ ਉਹ ਦਾਸੀ ਹਮੇਸ਼ਾਂ ਹਰੀ ਨਾਮ ਨੂੰ ਸਿਮਰਦੀ ਰਹਿੰਦੀ ਹੈ, ਇਸ ਕਰ ਕੇ ਉਸ ਨੂੰ ਮਾਣ ਦਿੱਤਾ ਹੈ॥ ੧੬੦ ॥

## ਕਬੀਰ ਥੂਨੀ ਪਾਈ ਥਿਤਿ ਭਈ ਸਤਿਗੁਰ ਬੰਧੀ ਧੀਰ ॥

ਕਬੀਰ ਜੀ ਕਥਨ ਕਰਦੇ ਹਨ- ਜਿਵੇਂ ਪ੍ਰਤੱਖ ਕੋਠਾ ਡਿਗਦਾ ਪਿਆ ਹੋਵੇ ਉਸ ਦੇ ਹੇਠਾਂ ਥੰਮੀ ਦਿੱਤੀ ਜਾਵੇ ਤਾਂ ਉਹ ਠਹਿਰ ਜਾਂਦਾ ਹੈ। ਏਸੇ ਤਰ੍ਹਾਂ ਵਿਕਾਰਾਂ ਰੂਪ ਬਰਖਾ ਦੇ ਪੈਣ ਨਾਲ ਸਰੀਰ ਰੂਪ ਕੋਠਾ ਤ੍ਰਿਸ਼ਨਾ ਰੂਪ ਧਰਤੀ 'ਤੇ ਡਿੱਗ ਰਿਹਾ ਸੀ ਪਰ ਜਿਸ ਵੇਲੇ ਗੁਰੂ ਉਪਦੇਸ਼ ਰੂਪੀ ਥੰਮੀ।

*ਅਥਵਾ*- ਨਿਸਚਾ ਰੂਪ ਥੂਨੀ= ਥੰਮੀ। ਵਾ: ਭਗਤੀ ਰੂਪ ਥੰਮੀ ਪਾਈ ਅਤੇ-**ਸਤਿਗੁਰ ਬੰਧੀ ਧੀਰ॥**

ਸਤਿਗੁਰਾਂ ਨੇ ਵੀ ਕਿਰਪਾ ਕਰ ਕੇ ਵਿਸ਼ਿਆਂ ਵਲੋਂ ਧੀਰਜਤਾ ਬੰਨ੍ਹ ਦਿਤੀ ਤਾਂ ਫਿਰ ਸਰੂਪ ਵਿਚ ਥਿਤਿ ਭਈ= ਇਸਥਿਤੀ ਹੋ ਗਈ।

## ਕਬੀਰ ਹੀਰਾ ਬਨਜਿਆ ਮਾਨ ਸਰੋਵਰ ਤੀਰ॥ ੧੯੧॥

ਕਬੀਰ ਜੀ ਕਥਨ ਕਰਦੇ ਹਨ- ਮੈਂ ਕਬੀਰ ਨੇ ਸਤਸੰਗਤ ਰੂਪੀ ਮਾਨਸਰੋਵਰ ਦੇ ਤੀਰ= ਕਿਨਾਰਿਓਂ ਭਾਵ ਪਾਸੋਂ ਨਾਮ ਗਿਆਨ ਰੂਪ ਹੀਰੇ ਨੂੰ ਖਰੀਦ ਕੀਤਾ ਹੈ॥ ੧੯੧॥

## ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ॥

ਕਬੀਰ ਜੀ ਕਥਨ ਕਰਦੇ ਹਨ-ਜਿਸ ਤਰ੍ਹਾਂ ਪ੍ਰਤੱਖ ਜਵਾਹਰੀ ਹੀਰਿਆਂ ਨੂੰ ਲੈ ਕੇ ਵੇਚਣ ਲਈ ਤੁਰਿਆ ਫਿਰਦਾ ਹੈ ਪਰ ਜਿਨ੍ਹਾਂ ਨੂੰ ਹੀਰਿਆਂ ਦੀ ਪਰਖ ਨਹੀਂ ਉਹ ਉਸ ਦਾ ਪੂਰਾ ਮੁੱਲ ਨਹੀਂ ਦੇਂਦੇ। ਜੇਕਰ ਕੋਈ ਹੀਰਿਆਂ ਦਾ ਪਰਖਊਆ ਮਿਲ ਜਾਵੇ ਤਾਂ ਹੀ ਹੀਰਿਆਂ ਦੀ ਕਦਰ ਪੈਂਦੀ ਹੈ।

ਏਸੇ ਤਰ੍ਹਾਂ ਹਰੀ ਪਰਮਾਤਮਾ ਇਕ ਹੀਰਾ ਹੈ, ਜਨ= ਤਤਵੇਤਾ ਮਹਾਤਮਾ ਜਵਾਹਰੀ ਹਨ, ਉਹਨਾਂ ਤਤਵੇਤਾ ਮਹਾਤਮਾਂ ਪਾਸ ਹੀ ਹਰੀ ਰੂਪ ਹੀਰਾ ਹੈ, ਉਨ੍ਹਾਂ ਮਹਾਤਮਾਂ ਪਾਸੋਂ ਹਰੀ ਰੂਪ ਹੀਰੇ ਨੂੰ ਲੈ ਕੇ ਆਪਣੇ ਹਿਰਦੇ ਰੂਪ ਹਟ ਪਰ ਮਾਂਡੈ= ਇਸਥਿਤ ਕਰੇ।

## ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ॥ ੧੯੨॥

ਜਿਸ ਵੇਲੇ ਤਨ, ਮਨ, ਧਨ ਦੇ ਅਰਪਣ ਕਰਨ ਵਾਲਾ ਸ੍ਰੇਸ਼ਟ ਜਗਿਆਸੂ ਰੂਪ ਪਰਖਊਆ ਮਿਲ ਜਾਵੇ, ਉਸ ਵੇਲੇ ਨਾਮ ਗਿਆਨ ਰੂਪ ਹੀਰਿਆਂ ਦੀ ਸਾਟ= ਕਦਰ ਪੈਂਦੀ ਹੈ॥ ੧੯੨॥

*ਯਥਾ*-ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ॥
ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ॥

*(ਮਾਰੂ ਵਾਰ ਪੰਨਾ ੧੦੮੬)*

## ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ॥

ਕਬੀਰ ਜੀ ਕਥਨ ਕਰਦੇ ਹਨ- ਜਿਸ ਤਰ੍ਹਾਂ ਔਖੇ ਕੰਮ ਪੈਣ ਨਾਲ ਹਰੀ ਦਾ ਸਿਮਰਨ ਕਰੀਦਾ ਹੈ ਤੇ ਰੱਬ ਚੇਤੇ ਆਉਂਦਾ ਹੈ, ਇਸ ਤਰ੍ਹਾਂ ਦਾ ਸਿਮਰਨ ਜੇ ਤੁਸੀਂ ਨਿਤਾਪ੍ਰਤੀ ਕਰੋ।

## ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ॥ ੧੯੩॥

ਅਮਰ= ਦੇਵਤਿਆਂ ਦੀ ਪੁਰੀ ਵਿਚ ਭਾਵ ਸਵਰਗ-ਪੁਰੀ ਵਿਚ ਨਿਵਾਸ ਕਰੋਗੇ।

*ਅਥਵਾ*- ਅ-ਮਰ= ਮਰਨ ਤੋਂ ਰਹਿਤ ਜੋ ਪ੍ਰਭੂ ਹੈ, ਸਾਰਿਆਂ ਵਿਚ ਪੁਰ= ਪੂਰਨ ਉਸ ਵਿਚ ਨਿਵਾਸ ਕਰੋਗੇ, ਪ੍ਰਤਖ ਬਿਤ= ਧਨ, ਵਾ:-ਸਵਾਸਾਂ ਰੂਪੀ ਧਨ ਜੋ ਨਿਸਫਲ ਗਿਆ ਹੋਇਆ ਹੈ, ਉਸ ਨੂੰ ਹਰੀ ਬਹੋਰੈ= ਮੋੜ ਦੇਵੇਗਾ ਭਾਵ ਸਫਲਾ ਕਰ ਦੇਵੇਗਾ॥ ੧੯੩॥

## ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥

ਕਬੀਰ ਜੀ ਕਥਨ ਕਰਦੇ ਹਨ- ਸੇਵਾ ਕਰਨ ਨੂੰ ਦੋ ਮਨੁੱਖ ਚੰਗੇ ਹਨ। ਭਾਵ ਜੇਕਰ ਸੇਵਾ ਕਰਨੀ ਹੋਵੇ ਤਾਂ ਦੋਹਾਂ ਦੀ ਕਰੇ।

*ਪ੍ਰਸ਼ਨ*- ਉਹ ਦੋ ਕਿਹੜੇ ਹਨ? *ਉੱਤਰ*-

ਇਕ ਸੰਤ ਹਨ ਤੇ ਇਕ ਰਾਮ ਜੀ ਹਨ, ਇਹਨਾਂ ਦੋਹਾਂ ਤੋਂ ਬਗੈਰ ਹੋਰ ਕਿਸੇ ਦੀ ਸੇਵਾ ਨਾ ਕਰੋ।

*ਪ੍ਰਸ਼ਨ*- ਇਹਨਾਂ ਦੋਹਾਂ ਦੀ ਸੇਵਾ ਕਰਨ ਦਾ ਕੀ ਫਲ ਹੈ? *ਉੱਤਰ*-

**ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥੧੬੪॥**

ਸਾਰੇ ਰਮਿਆ ਹੋਇਆ ਜੋ ਰਾਮ ਹੈ ਉਹ ਤਾਂ ਮੁਕਤੀ ਦਾ ਦਾਤਾ ਹੈ ਤੇ ਸੰਤ ਜਿਹੜੇ ਹਨ ਉਹ ਕਿਰਪਾ ਕਰ ਕੇ ਸਿੱਖ ਪਾਸੋਂ ਨਾਮ ਜਪਵਾਂਦੇ ਹਨ। ਭਾਵ ਸ਼ੁਭ ਮਾਰਗ ਵਿਚ ਤੋਰ ਕੇ ਮਨੁੱਖ ਜਨਮ ਦੀ ਯਾਤਰਾ ਸਫਲ ਕਰ ਦੇਂਦੇ ਹਨ।

*ਅਥਵਾ*- ਸੰਸਾਰ ਦੀ ਸੇਵਾ ਕਰਨ ਨੂੰ ਦੋ ਮਨੁੱਖ ਚੰਗੇ ਹਨ: ਇਕ ਸੰਤ ਤੇ ਇਕ ਰਾਮ। ਰਾਮ ਜਿਹੜਾ ਹੈ ਇਹ ਮੁਕਤੀ ਦਾ ਦਾਤਾ ਹੈ ਤੇ ਸੰਤ ਜਿਹੜੇ ਹਨ ਇਹ ਸੰਸਾਰੀ ਜੀਵਾਂ ਤੋਂ ਨਾਮ ਜਪਾਂਦੇ ਹਨ॥੧੬੪॥

ਆਮ ਜਨਤਾ ਦਾ ਸੁਭਾਅ ਹੈ ਕਿ ਜਿਸ ਪਾਸੇ ਕੋਈ ਕੁਲ ਦਾ ਆਗੂ ਯਾ ਕੋਈ ਮੁਖੀ ਪੁਰਸ਼ ਜਾਂਦਾ ਹੈ ਬਾਕੀ ਦੇ ਸਾਰੇ ਪੁਰਸ਼ ਬਿਨਾਂ ਵਿਚਾਰੇ ਓਸੇ ਪਾਸੇ ਭੱਜੇ-ਫਿਰਦੇ ਹਨ।

ਹੁਣ ਓਹੀ ਗੱਲ ਸੁਣਾਉਂਦੇ ਹਨ-

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥**

ਕਬੀਰ ਜੀ ਕਥਨ ਕਰਦੇ ਹਨ- ਜਿਸ ਨਿਤ ਨਮਿਤ ਆਦਿ ਕਰਮਾਂ ਦੇ ਕਰਨ ਵਿਚ ਭਾਵ ਜਿਸ ਕਰਮ ਕਾਂਡ ਦੇ ਮਾਰਗਿ= ਰਸਤੇ ਵਿਚ ਪੰਡਿਤ ਲੋਕ ਗਏ ਹਨ, ਉਹਨਾਂ ਹੀ ਪੰਡਿਤਾਂ ਦੇ ਪਾਛੈ= ਪਿੱਛੇ ਸਾਰੀ ਬਹੀਰ = ਵਹੀਰ ਅਰਥਾਤ ਜਾਂਦੇ ਹੋਏ ਲੋਕਾਂ ਦੀ ਭੀੜ ਪੈ ਗਈ ਹੈ।

ਭਾਵ— ਜਿਵੇਂ ਪੰਡਿਤ ਲੋਕ ਕਰਮ-ਕਾਂਡ ਕਰਦੇ ਹਨ, ਤਿਵੇਂ ਦੁਨੀਆਂ ਦੇ ਆਮ ਲੋਕ ਭੇਡਾਂ ਦੀ ਨਯਾਈਂ ਉਹਨਾਂ ਦੇ ਮਗਰ ਲੱਗ ਕੇ ਕਰਮ-ਕਾਂਡ ਵਿਚ ਲੱਗ ਗਏ। ਕਿਉਂਕਿ ਜਿਵੇਂ ਅਗਲੀ ਇਕ ਭੇਡ ਜਿਸ ਪਾਸੇ ਚਲਦੀ ਹੈ ਬਾਕੀ ਦੀਆਂ ਸਾਰੀਆਂ ਭੇਡਾਂ ਉਸ ਦੇ ਪਿੱਛੇ ਚਲਦੀਆਂ ਹਨ।

*ਯਥਾ*- ਜਗ ਕੀ ਭੇਡਾ ਚਾਲ, ਚਲਤੇ ਕੇ ਪਾਛੈ ਚਲੈਂ।
ਪਰਮਾਰਥ ਨ ਸੰਮ੍ਹਾਲ, ਦੇਖੋ ਜਗ ਕੀ ਮੂੜ੍ਹਤਾ॥ ੨੧॥

*(ਸਾਰੁਕਤਾਵਲੀ, ਅਧਿ ੧੩)*

ਤਥਾ-ਭੇਡ ਚਾਲ ਨਰ ਮੰਦਨ ਕੇਰੀ।
ਹੋਤਿ ਪ੍ਰਵਿਰਤਿ ਅਪਰ ਕੋ ਹੇਰੀ...॥ ੩੨॥

*(ਗੁਰ ਪ੍ਰਤਾਪ ਸੂਰਜ ਰਾਸਿ ੨, ਅੰਸੂ ੪੬)*

**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ॥੧੬੫॥**

ਰਾਮ= ਪ੍ਰਭੂ ਦੀ ਜੋ ਇਕ ਅਵਘਟ= ਔਖੀ ਅਰਥਾਤ ਬੜੀ ਕਠਿਨ ਘਾਟੀ= ਭਗਤੀ ਹੈ, ਮੈਂ ਕਬੀਰ ਉਸ ਭਗਤੀ ਰੂਪ ਔਖੀ ਘਾਟੀ ਤੇ ਚੜ੍ਹ ਰਿਹਾ ਹਾਂ। ਸਚਮੁਚ ਹੀ ਪਰਮੇਸ਼ਰ ਦੇ ਨਾਮ ਦਾ ਆਖਣਾ ਸੁਣਨਾ ਬਹੁਤ ਹੀ ਔਖਾ ਹੈ।

*ਯਥਾ*- ਆਖਣਿ ਅਉਖਾ ਸਾਚਾ ਨਾਉ॥ *(ਆਸਾ ਮਹਲਾ ੧, ਪੰਨਾ ੩੪੯)*

ਤਥਾ-ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ॥

(ਸੋਰਠਿ ਮਹਲਾ ੧, ਪੰਨਾ ੬੩੬)

ਤਥਾ- ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ॥

(ਸਾਰੰਗ ਵਾਰ ਪੰਨਾ ੧੨੩੯)

ਤਥਾ- ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ॥

(ਸਾਰੰਗ ਵਾਰ, ਪੰਨਾ ੧੨੪੦)

## ਸਾਖੀ-ਛੱਜੂ ਭਗਤ ਦੀ*

ਲਾਹੌਰ ਸ਼ਹਿਰ ਵਿਚ ਇਕ ਛੱਜੂ ਨਾਮੇ ਭਗਤ ਰਹਿੰਦਾ ਸੀ, ਜੋ ਰੋਜ਼ਾਨਾ ਹੀ ਅੰਮ੍ਰਿਤ ਵੇਲੇ ਉੱਠ ਕੇ ਪਰਮਾਤਮਾ ਦਾ ਸਿਮਰਨ ਕਰਦਾ ਹੁੰਦਾ ਸੀ। ਇਕ ਵਾਰ ਲਾਹੌਰ ਵਿਚ ਬਹੁਤ ਵਰਖਾ ਹੋਈ ਜਿਹੜੇ ਵਿਚਾਰੇ ਰੋਜ਼ ਕਮਾ ਕੇ ਰੋਟੀ ਖਾਣ ਵਾਲੇ ਮਜ਼ਦੂਰ ਸਨ ਉਹ ਘਬਰਾਏ ਹੋਏ ਇਸ ਭਗਤ ਦੇ ਮਕਾਨ ਹੇਠ ਖੜੇ ਸਨ ਭਗਤ ਜੀ ਨੂੰ ਜਦੋਂ ਪਤਾ ਲੱਗਾ ਤਾਂ ਹੇਠ ਉਤਰ ਕੇ ਉਹਨਾਂ ਮਜਦੂਰਾਂ ਨੂੰ ਨਿੰਮੋਝੂਨਾ ਵੇਖ ਕੇ ਪੁਛਿਆ- ਭਾਈ ਕੀ ਕਾਰਨ ਹੈ ਇਸ ਤਰ੍ਹਾਂ ਕਿਉਂ ਖੜੇ ਹੋ? ਅੱਗੋਂ ਮਜਦੂਰਾਂ ਨੇ ਆਖਿਆ, ਭਗਤ ਜੀ! ਅਸੀਂ ਰੋਜ਼ਾਨਾ ਆਪਣੀ ਕਿਰਤ ਕਰ ਕੇ ਪੇਟ ਪਾਲਣਾ ਕਰ ਲੈਂਦੇ ਸੀ, ਅੱਜ ਸਵੇਰ ਦੀ ਜਿਉਂ ਵਰਖਾ ਸ਼ੁਰੂ ਹੋਈ ਹੈ, ਹੁਣ ਤਕ ਹਟੀ ਨਹੀਂ, ਜਿਸ ਕਰ ਕੇ ਅਸੀਂ ਮਜ਼ਦੂਰੀ ਨਹੀਂ ਕਰ ਸਕੇ, ਆਪ ਕਿਰਪਾ ਕਰੋ।

ਉਹਨਾਂ ਦੀ ਇਹ ਗੱਲ ਸੁਣ ਕੇ ਭਗਤ ਜੀ ਨੇ ਪੁਛਿਆ-'ਤੁਸੀਂ ਦਿਹਾੜੀ ਵਿਚ ਕੀ ਕਮਾਉਂਦੇ ਹੋ?' ਉਹਨਾਂ ਆਖਿਆ- 'ਚਾਰ ਆਨੇ ਰੋਜ਼। ਤਾਂ ਛੱਜੂ ਜੀ ਨੇ ਕਿਹਾ-ਤੁਸੀਂ ਮੇਰੇ ਨਾਲ ਆਓ ਮੈਂ ਤੁਹਾਨੂੰ ਕੰਮ ਲਗਾਉਂਦਾ ਹਾਂ ਚਾਰ ਆਨੇ ਦੀ ਜਗ੍ਹਾ ਬੇਸ਼ਕ ਅੱਠ ਅੱਠ ਆਨੇ ਰੋਜ਼ ਲਿਆ ਕਰੋ।'

ਅੰਦਰ ਲਿਜਾ ਕੇ ਹਰ ਇਕ ਦੇ ਹੱਥ ਮਾਲਾ ਫੜਾ ਕੇ ਵੱਖੋ-ਵੱਖ ਕੁਟੀਆ 'ਚ ਬਿਠਾ ਕੇ ਕਿਹਾ- ਰਾਮ ਰਾਮ ਕਹੀ ਜਾਓ, ਇਥੇ ਬੈਠਿਆਂ ਹੀ ਤੁਹਾਨੂੰ ਰੋਟੀ ਮਿਲ ਜਾਏਗੀ ਪਰ ਰਾਮ ਰਾਮ ਕਹਿਣਾ ਬੜਾ ਔਖਾ ਹੈ, ਦੇਖੋ ਜਿਨ੍ਹਾਂ ਨੇ ਹਰ ਰੋਜ਼ ਫਿਰ ਕੇ ਕੰਮ ਕਰਨਾ ਹੈ, ਉਹ ਅੱਜ ਕਿਵੇਂ ਬੈਠ ਕੇ ਰਾਮ ਰਾਮ ਕਹਿ ਸਕਦੇ ਸਨ? ਆਖਿਰ ਦੁਖੀ ਹੋ ਕੇ ਉਠ ਬੈਠੇ ਅਤੇ ਛੱਜੂ ਭਗਤ ਪਾਸ ਆ ਕੇ ਮਾਲਾਂ ਸੁੱਟ ਦਿਤੀਆਂ ਤੇ ਕਿਹਾ- ਭਗਤ ਜੀ! ਰਾਮ ਰਾਮ ਦਾ ਆਖਣਾ ਇਹ ਬੜਾ ਔਖਾ ਕੰਮ ਹੈ, ਸਾਡੇ ਪਾਸੋਂ ਇਹ ਕੰਮ ਨਹੀਂ ਹੋ ਸਕਦਾ। ਇੰਜ ਆਖ ਕੇ ਚਲੇ ਗਏ।

## ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ॥

ਕਬੀਰ ਜੀ ਕਥਨ ਕਰਦੇ ਹਨ-ਹੇ ਪੁਰਸ਼ਾ! ਤੂੰ ਤਾਂ ਆਪਣੀ ਕੁਲ ਦੀ ਕਾਨ ਕਨੌਡ ਵਿਚ ਚਲਦਿਆਂ ਹੋਇਆਂ ਦੁਨੀਆਂ ਦੇ ਸੰਸਿਆਂ ਵਿਚ ਹੀ ਮਰ ਗਿਆ ਹੈਂ ਕਿ ਜੇਕਰ ਮੈਂ ਸਤਿਸੰਗਤ ਵਿਚ ਝਾੜੂ ਫੇਰਨ ਜਾਂ ਜਲ

---

*ਛੱਜੂ ਭਗਤ ਲਾਹੌਰ ਨਿਵਾਸੀ ਤੇ ਭਾਟੀਆ ਜਾਤਿ ਦਾ ਸੀ, ਸਰਾਫ ਦੀ ਕਿਰਤ ਕਰਦਾ ਸੀ, ਇਹ ਜਹਾਂਗੀਰ ਤੇ ਸ਼ਾਹਜਹਾਂ ਦੇ ਸਮੇਂ ਹੋਇਆ ਹੈ ਇਸ ਦੀ ਦੁਕਾਨ ਦੇ ਥਾਂ ਮਹਾਰਾਜਾ ਰਣਜੀਤ ਸਿੰਘ ਜੀ ਨੇ ਸੁੰਦਰ ਮੰਦਿਰ ਬਣਵਾ ਦਿੱਤਾ ਹੈ, ਇਸੇ ਥਾਂ ਸੰਗਮਰਮਰ ਦੀ ਸਮਾਧ ਛੱਜੂ ਦੀ ਬਣੀ ਹੋਈ ਹੈ ਅਸਥਾਨ ਦੇ ਪੁਜਾਰੀ ਪਹਿਲੇ ਦਾਦੂ ਪੰਥੀ ਸਨ। ਛੱਜੂ ਭਗਤ ਦਾ ਦੇਹਾਂਤ ਸੰਮਤ ੧੬੯੯ ਵਿਚ ਹੋਇਆ ਹੈ, ਛੱਜੂ ਦੇ ਇਸ ਅਸਥਾਨ ਨੂੰ ਲੋਕ ਛੱਜੂ ਭਗਤ ਦਾ ਚੌਬਾਰਾ ਆਖਦੇ ਹਨ, ਏਸੇ ਭਗਤ ਦੇ ਭਜਨ ਕਰਨ ਦਾ ਥਾਂ ਢਾਲ ਮਹੱਲੇ ਵਿਚ ਭੀ ਛੱਜੂ ਭਗਤ ਦਾ ਚੌਬਾਰਾ ਨਾਮ ਤੋਂ ਪ੍ਰਸਿਧ ਹੈ।*

*ਪੰਜਾਬੀ ਵਿਚ ਅਖਾਣ ਹੈ ਕਿ:- "ਜੋ ਸੁਖ ਛੱਜੂ ਦੇ ਚੌਬਾਰੇ। ਨਾ ਬਲਖ ਨਾ ਬੁਖਾਰੇ।"*

ਆਦਿ ਦੇ ਭਰਨ ਦੀ ਸੇਵਾ ਕਰਾਂਗਾ, ਤਾਂ ਲੋਕ ਮੈਨੂੰ ਕੀ ਕਹਿਣਗੇ ਕਿ ਇਹ ਐਡੇ ਵੱਡੇ ਸਰਦਾਰਾਂ ਦਾ ਪੁੱਤ ਹੋ ਕੇ ਝਾੜੂ ਫੇਰਦਾ ਪਿਆ ਹੈ ਜਾਂ ਜੂਠੇ ਭਾਂਡੇ ਮਾਂਜਦਾ ਹੈ।

*ਅਥਵਾ*- ਹੇ ਪੁਰਸ਼ਾ! ਤੂੰ ਤਾਂ ਦੁਨੀਆ= ਮਾਇਆ ਦੇ ਸੰਸਿਆਂ ਵਿਚ ਹੀ ਮਰ ਰਿਹਾ ਹੈਂ।

*ਅਥਵਾ*- ਦੁਨੀਆ= ਦੁਨਿਆਵੀ ਪੁਰਸ਼ਾਂ ਦੇ ਦੋਖੇ= ਦੋਸ਼ਾਂ ਦੇ ਕੱਢਣ ਵਿਚ ਹੀ ਮਰ ਰਿਹਾ ਹੈਂ ਤੇ ਕੁਲ ਦੀ ਕਾਨਿ= ਕਨੋਡ ਵਿਚ ਚਲ ਰਿਹਾ ਹੈਂ। ਪਰ ਤੂੰ ਸਾਨੂੰ ਇਹ ਗੱਲ ਦੱਸ-

## ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ ॥੧੯੬॥

ਉਦੋਂ ਕਿਸ ਕੁਲ ਦੀ ਲੱਜਾ ਰਹਿ ਆਵੇਗੀ, ਜਿਸ ਵੇਲੇ ਸ਼ਮਸਾਨ ਭੂਮੀ ਵਿਚ ਤੈਨੂੰ ਲਿਆ ਧਰਨਗੇ। ਭਾਵ ਉਸ ਵੇਲੇ ਤੇਰੀ ਬਹੁਤ ਸਾਰੀ ਬੇ-ਪਤੀ ਹੋਵੇਗੀ॥ ੧੯੬॥

## ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ ॥

ਕਬੀਰ ਜੀ ਕਥਨ ਕਰਦੇ ਹਨ- ਬਹੁਤ ਅੰਗ-ਸਾਕ ਤੇ ਲੋਕਾਂ ਦੀ ਕਾਨਿ= ਕਨੋਡ ਭਾਵ ਲੱਜਾ ਵਿਚ ਚੱਲਣ ਕਰ ਕੇ ਹੇ ਬਾਪੁਰੇ= ਵਿਚਾਰੇ ਪੁਰਸ਼ਾ ! ਤੂੰ ਸੰਸਾਰ-ਸਮੁੰਦਰ ਦੇ ਵਿਚ ਹੀ ਗੋਤੇ ਖਾਂਦਾ ਹੋਇਆ ਡੁੱਬ ਜਾਵੇਂਗਾ।

## ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥੧੯੭॥

ਤੇਰੇ ਨਾਲ ਦੇ ਪਾਰੋਸੀ= ਗਵਾਂਢੀ ਦੇ ਘਰ ਜੋ ਮੌਤ ਦਾ ਸਮਾਂ ਆ ਕੇ ਪ੍ਰਾਪਤ ਹੋਇਆ ਹੈ, ਉਹ ਮੌਤ ਦਾ ਸਮਾਂ ਤੂੰ ਆਪਣੇ ਸਿਰ 'ਤੇ ਵੀ ਆਇਆ ਜਾਣਨਾ ਕਰ॥੧੯੭॥

## ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ ॥

ਕਬੀਰ ਜੀ ਕਥਨ ਕਰਦੇ ਹਨ— ਹੇ ਪੁਰਸ਼ਾ ! ਜੇ ਤੇਰੇ ਪਾਸੋਂ ਪ੍ਰਵਿਰਤੀ ਮਾਰਗ ਵਿਚ ਭਜਨ ਨਹੀਂ ਕੀਤਾ ਜਾਂਦਾ ਤਾਂ ਤੂੰ ਨਵਿਰਤੀ ਪਖ ਨੂੰ ਗ੍ਰਹਿਣ ਕਰ ਕੇ ਭਿਖਿਆ ਦਾ ਅੰਨ ਖਾ ਕੇ ਭਜਨ ਕਰ ਲੈ। ਕਿਉਂਕਿ ਸਿਮਰਨ ਕਰਨ ਵਾਲਿਆਂ ਸੰਤਾਂ ਲਈ ਮਧੂਕੜੀ ਮੰਗ ਕੇ ਖਾ ਲੈਣੀ ਚੰਗੀ ਹੈ, ਜਿਸ ਮਧੂਕੜੀ ਵਿਚ ਨਾਨ੍ਹਾ ਪ੍ਰਕਾਰ ਦਾ ਅਨਾਜ ਹੁੰਦਾ ਹੈ। ਫਿਰ ਉਸ ਮਧੂਕੜੀ ਦੇ ਅੰਨ ਵਿਚ-

## ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥੧੯੮॥

ਕਾਹੂ ਕੋ= ਕਿਸੀ ਦਾ ਵੀ ਦਾਵਾ ਨਹੀ ਹੈ, ਭਾਵ ਉਸ ਅੰਨ ਵਿਚ ਕੋਈ ਮੇਰ-ਤੇਰ ਨਹੀਂ ਪਾ ਸਕਦਾ। ਜੇਕਰ ਇਕ ਜਗ੍ਹਾ ਤੋਂ ਨਾ ਮਿਲੇ ਤਾਂ ਦੂਜੀ ਜਗ੍ਹਾ ਤੋਂ ਮਿਲ ਜਾਂਦਾ ਹੈ। ਜੇ ਦੂਜੀ ਜਗ੍ਹਾ ਤੋਂ ਨਾ ਮਿਲੇ ਤਾਂ ਤੀਜੀ ਜਗ੍ਹਾ ਤੋਂ ਮਿਲ ਜਾਂਦਾ ਹੈ। ਫਕੀਰ ਨੂੰ ਮਧੂਕੜੀ ਮੰਗਣ ਲਈ ਬੜਾ ਲੰਮਾ ਦੇਸ਼ ਹੈ ਜਿਥੋਂ ਚਾਹੇ ਮੰਗ ਸਕਦਾ ਹੈ ।

ਏਸੇ ਵਾਸਤੇ ਕਿਹਾ ਹੈ -ਇਕ ਦਰ ਬੰਦ ਹਜ਼ਾਰਾਂ ਦਰ ਖੁਲ੍ਹੇ ਅਤੇ ਰਾਜ ਵੀ ਵੱਡਾ ਹੈ ਕਿਉਂਕਿ ਫਕੀਰ ਦਾ ਹੁਕਮ ਸਭ ਉਤੇ ਚਲਦਾ ਹੈ। *ਅਥਵਾ*- ਉਹਨਾਂ ਸੰਤਾਂ ਨੂੰ ਸਿਮਰਨ ਦੇ ਪ੍ਰਤਾਪ ਕਰ ਕੇ ਇਸ ਮਧੂਕੜੀ ਦੇ ਅੰਨ ਵਿਚ ਬੜਾ ਰਾਜੁ= ਅਨੰਦ ਹੈ। *ਅਥਵਾ*-

***ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ॥***

ਕਬੀਰ ਜੀ ਕਥਨ ਕਰਦੇ ਹਨ- ਸਾਰਿਆਂ ਸਾਧਨਾਂ ਨਾਲੋਂ ਪਰਮਾਤਮਾ ਦੀ ਭਗਤੀ ਰੂਪ ਮਧੂਕੜੀ ਚੰਗੀ ਹੈ। ਵਾ:- ਬ੍ਰਹਮ ਵਿਦਿਆ ਰੂਪ ਮਧੂਕੜੀ ਚੰਗੀ ਹੈ। ਜਿਸ ਭਗਤੀ ਰੂਪ ਮਧੂਕੜੀ ਵਿਚ ਨਾਨ੍ਹਾ ਪ੍ਰਕਾਰ ਦਾ

ਸ਼ੁਭ-ਗੁਣਾਂ ਰੂਪੀ ਅਨਾਜ ਹੈ।

***ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ॥੧੯੮॥***

ਇਸ ਭਗਤੀ ਦੇ ਕਰਨ ਵਿਚ ਕਾਹੂ ਕੋ= ਕਿਸੇ ਦਾ ਦਾਵਾ ਨਹੀਂ ਹੈ। ਭਾਵ ਇਹ ਗੱਲ ਕੋਈ ਨਹੀਂ ਆਖ ਸਕਦਾ ਕਿ ਤੂੰ ਭਗਤੀ ਨਾ ਕਰ। ਸਤਿਸੰਗਤ ਰੂਪੀ ਦੇਸ਼ ਸਾਰਿਆਂ ਤੋਂ ਵੱਡਾ ਹੈ ਅਤੇ ਤਿਸ ਸਤਿਸੰਗਤ ਵਿਚ ਹੀ ਵਡੇ ਰਾਜੁ= ਸਰੂਪ ਦੀ ਪ੍ਰਾਪਤੀ ਹੁੰਦੀ ਹੈ॥ ੧੯੮॥

## ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ॥

ਕਬੀਰ ਜੀ ਕਥਨ ਕਰਦੇ ਹਨ- ਕਿਸੇ ਮਇਆਵਕੀ ਪਦਾਰਥਾਂ ਵਿਚ ਦਾਵਾ ਰੱਖਣ ਕਰ ਕੇ ਦਾਝਨੁ ਹੋਤੁ ਹੈ= ਸੜਨਾ ਹੁੰਦਾ ਹੈ ਕਿਉਂਕਿ ਪ੍ਰਵਿਰਤੀ ਵਿਚ ਹਮੇਸ਼ਾਂ ਦੁੱਖ ਹੁੰਦੇ ਹਨ।

ਜੋ ਪੁਰਸ਼ ਨਿਰਦਾਵੈ= ਦਾਵਿਆਂ ਤੋਂ ਰਹਿਤ ਹੈ, ਉਹ ਪੁਰਸ਼ ਹਮੇਸ਼ਾਂ ਨਿਸੰਕ= ਸੰਸਿਆਂ ਤੋਂ ਰਹਿਤ ਰਹਿੰਦਾ ਹੈ। ਵਾ:- ਸ਼ੰਕਾ ਪੰਕਾ ਤੋਂ ਰਹਿਤ ਰਹਿੰਦਾ ਹੈ।

## ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ॥ ੧੯੯॥

ਜੋ ਪੁਰਸ਼ ਮਇਆਵਕੀ ਪਦਾਰਥਾਂ ਦੇ ਦਾਵਿਆਂ ਤੋਂ ਨਿਰ= ਰਹਿਤ ਰਹਿੰਦਾ ਹੈ, ਸੋ= ਉਹ ਪੁਰਸ਼ ਤੇਤੀ ਕਰੋੜ ਦੇਵਤਿਆਂ ਦੇ ਰਾਜੇ ਇੰਦ੍ਰ ਨੂੰ ਰੰਕ= ਕੰਗਾਲ ਸੋ= ਸਰੀਖਾ ਗਿਣਦਾ ਹੈ॥ ੧੯੯॥

*ਯਥਾ-* ਸਾਤ ਗਾਠ ਕੋਪੀਨ ਕੀ ਸਾਧ ਨ ਆਣੇ ਸੰਕ।

ਰਾਮ ਅਮਲ ਮਾਤਾ ਫਿਰੇ ਗਿਨੈ ਇੰਦਰ ਕੋ ਰੰਕ।

*(ਵਸ਼ਿਸ਼ਟ ਨਿਰਬਾਣ ਪ੍ਰਕਰਣ ਸਰਗ ੧੪੪)*

*ਤਥਾ-* ਜਾਕਾ ਕਹਿਆ ਦਰਗਹ ਚਲੈ॥

ਸੋ ਕਿਸ ਕਉ ਨਦਰਿ ਲੈ ਆਵੈ ਤਲੈ॥ ੩॥ *(ਪੰਨਾ ੧੮੬)*

*ਅਥਵਾ-* ਉਹ ਪੁਰਸ਼ ਰਾਜੇ ਇੰਦਰ ਤੇ ਰੰਕ= ਕੰਗਾਲ ਦੋਹਾਂ ਨੂੰ ਸੋ= ਇਕ ਸਮਾਨ ਗਿਣਦਾ ਹੈ ॥ ੧੯੯।

ਜਿਸ ਵੇਲੇ ਦਸਮੇਸ਼ ਪਿਤਾ ਕਲਗੀਧਰ ਜੀ ਅਜਮੇਰ ਸ਼ਹਿਰ ਦੇ ਪਾਸ ਪੁਸ਼ਕਰ ਰਾਜ ਤੀਰਥ 'ਤੇ ਪਹੁੰਚੇ, ਤਾਂ ਉਥੋਂ ਦੇ ਪੰਡਿਤ ਚੇਤਨ ਮਿਸਰ ਨੇ ਪਾਸ ਆ ਕੇ ਅਸ਼ੀਰਵਾਦ ਦੇ ਕੇ ਤੀਰਥ ਦੀ ਮਹਿਮਾ ਸੁਣਾਈ। ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਰਹੇ ਸੀ ਓਸੇ ਥਾਂ ਗੁਰੂ ਜੀ ਨੇ ਇਸ਼ਨਾਨ ਤੇ ਦਾਨ ਕੀਤਾ। ਹੁਣ ਉਸ ਜਗ੍ਹਾ ਦਾ ਨਾਮ ਗੋਬਿੰਦਘਾਟ ਹੈ। ਭਾਈ ਰਾਮ ਸਿੰਘ ਪ੍ਰੋਹਤ ਗੁਰੂ ਜੀ ਪਾਸ ਰੋਜ਼ਾਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਾ ਸੀ।

ਚੇਤਨ ਮਿਸਰ ਨੇ ਬੇਨਤੀ ਕੀਤੀ- ਗਰੀਬ ਨਿਵਾਜ ਜੀਉ! ਮੈਨੂੰ ਨਾਮ ਦਾਨ ਬਖਸ਼ਣਾ ਕਰੋ। ਗੁਰੂ ਜੀ ਨੇ ਉਸ ਦੀ ਸ਼ਰਧਾ ਵੇਖ ਕੇ ਉਸ ਨੂੰ ਸਤਿਨਾਮ ਮੰਤ੍ਰ ਦ੍ਰਿੜ੍ਹ ਕਰਾ ਕੇ ਨਿਹਾਲ ਕਰ ਦਿੱਤਾ, ਫੇਰ ਦੂਜੇ ਦਿਨ ਚੱਲ ਕੇ ਤ੍ਰਿਤਾਲੀ ਕੋਹਾਂ ਪਰ ਨਰੈਣੇ ਪਿੰਡ ਦਾਦੂ ਜੀ ਦੀ ਸਮਾਧ ਪਾਸ ਬੋਹੜ ਦੇ ਬ੍ਰਿਛ ਹੇਠ ਜਾ ਬੈਠੇ ਜਿਥੇ ਹੁਣ ਗੁਰੂ ਜੀ ਦੀ ਜਗ੍ਹਾ ਹੈ। ਬਹੁਤ ਸਾਰੇ ਪ੍ਰੇਮੀ ਲੋਕਾਂ ਨੇ ਭੇਟਾਵਾਂ (ਰਸਦਾਂ, ਦਾਣਾ, ਘਾਹ, ਲੱਕੜੀ ਆਦਿਕ ਸਭ ਚੀਜ਼ਾਂ) ਪਹੁੰਚਾ ਦਿੱਤੀਆਂ।

ਇਤਨੇ ਨੂੰ ਦਾਦੂ ਜੀ ਦੀ ਸਮਾਧ ਦੇ ਮਹੰਤ ਜੈਤ ਰਾਮ ਜੀ ਨੇ ਗੁਰੂ ਜੀ ਦੀ ਕੀਰਤੀ ਸੁਣੀ ਤੇ ਆ ਕੇ

ਨਮਸਕਾਰ ਕੀਤੀ । ਗੁਰੂ ਜੀ ਨੇ ਉਸ ਨੂੰ ਆਪਣੇ ਪਾਸ ਬਿਠਾ ਕੇ ਆਦਰ ਦਿੱਤਾ। ਪਰਸਪਰ ਗਿਆਨ ਚਰਚਾ ਕਰ ਕੇ ਬਹੁਤ ਖੁਸ਼ ਹੋਏ।

ਫਿਰ ਉਸ ਮਹੰਤ ਨੇ ਦਾਦੂ ਜੀ ਦੀ ਸਾਰੀ ਕਥਾ ਸੁਣਾਈ। ਦਾਦੂ ਜੀ ਨੇ ਆਪਣੀ ਜ਼ਿੰਦਗੀ ਵਿਚ ਬਹੁਤ ਸਾਰੇ ਸ਼ਬਦ ਸਲੋਕ ਰਚੇ ਹਨ ਜਿਨ੍ਹਾਂ ਨੂੰ ਸਾਧੂ ਬੜੇ ਪ੍ਰੇਮ ਭਾਵ ਨਾਲ ਪੜ੍ਹਦੇ ਹਨ।

ਫਿਰ ਉਸ ਮਹੰਤ ਨੇ ਗੁਰੂ ਸਾਹਿਬਾਂ ਦੇ ਧਰਮ ਜੁਧ ਦੀ ਤੇ ਅਨੰਦਪੁਰ ਬਾਦਸ਼ਾਹੀ ਸਿਲਸਿਲਾ ਤਿਆਗ ਦੇਣ ਦੀ ਅਤੇ ਸਾਹਿਬਜ਼ਾਦਿਆਂ ਸਮੇਤ ਬੇਅੰਤ ਸਿੰਘਾਂ ਦੇ ਸ਼ਹੀਦ ਹੋਣ ਦੀ ਗੱਲ ਸੁਣ ਕੇ ਕਿਹਾ, ਗੁਰੂ ਜੀ ਆਪ ਜੀ ਨੇ ਭਾਵੇਂ ਹਿੰਦੂ ਧਰਮ ਦੀ ਰਖਿਆ ਤਾਂ ਠੀਕ ਕੀਤੀ ਹੈ ਪਰ ਪਰਵਿਰਤੀ ਵਿਚ ਬੜੇ ਭਾਰੀ ਦੁੱਖ ਹੀ ਹਨ, ਸਾਡੇ ਗੁਰੂ ਦਾਦੂ ਜੀ ਨੇ ਕਿਹਾ ਹੈ-

*ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ।
ਕੇਤੀ ਸੌਦਾ ਕਰ ਗਈ ਏਸ ਪੰਸਾਰੀ ਦੀ ਹੱਟ।

ਇਹਨਾਂ ਦਾਵਿਆਂ ਕਰ ਕੇ ਆਪ ਜੀ ਨੂੰ ਕਿਤਨੇ ਕਸ਼ਟ ਸਹਾਰਨੇ ਪਏ। ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ਼ਹੀਦ ਹੋ ਗਏ ਅਤੇ ਚਾਰੇ ਲਾਲ ਭੀ ਸਦਾ ਲਈ ਆਪ ਜੀ ਨੂੰ ਵਿਛੋੜਾ ਦੇ ਗਏ ਹਨ। ਏਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ- ਮਹੰਤ ਜੀ! ਮਇਆਵਕੀ ਪਦਾਰਥਾਂ ਵਿਚ ਦਾਵਾ ਨਹੀਂ ਹੋਣਾ ਚਾਹੀਦਾ, ਲੇਕਿਨ ਧਰਮ ਦੇ ਸਬੰਧ ਵਿਚ ਦਾਵਾ ਜ਼ਰੂਰ ਰੱਖਣਾ ਚਾਹੀਦਾ ਹੈ-

ਦਾਦੂ ਦਾਵਾ ਰਖ ਕੇ ਸਭ ਕੇ ਸਭ ਕੋ ਲਈਐ ਲੁੱਟ।
ਇਕੋ ਰਹਿਸੀ ਖਾਲਸਾ ਹੋਰ ਸਭ ਮਰਸੀ ਬੁੱਟ।

*(ਪੰਥ ਪ੍ਰਕਾਸ਼ ਐਡੀਸ਼ਨ ਚੌਥੀ ਪੰਨਾ ੩੧੫)*

ਦਾਦੂ ਜੀ ਤਾਂ ਸਾਧੂ ਫਕੀਰ ਸਨ ਕੇਵਲ ਆਪ ਨੂੰ ਹੀ ਜਮ ਰਾਜ ਤੋਂ ਬਚਾਉਣ ਵਾਲੇ ਹੋਏ ਹਨ, ਕਿਉਂਕਿ ਉਹ ਕੇਵਲ ਜੋਗੀ ਸਨ।

ਏਧਰ ਗੁਰੂ-ਘਰ ਵਿਚ ਰਾਜ ਤੇ ਜੋਗ ਦੋਵੇਂ ਹਨ ਜਿਸ ਦੇ ਬਲ ਨਾਲ ਅਸੀਂ ਇਸ ਲੋਕ ਦੇ ਜਮ ਰੂਪ ਤੁਰਕਾਂ ਤੋਂ, ਅਤੇ ਪ੍ਰਲੋਕ ਵਿਚ ਧਰਮਰਾਜ ਦੇ ਦੰਡ ਤੋਂ ਆਪਣੇ ਪੰਥ ਨੂੰ ਬਚਾਉਣ ਦਾ ਬੀੜਾ ਉਠਾ ਰਖਿਆ ਹੈ।

ਜਿਨ੍ਹਾਂ ਹਿੰਦੂਆਂ ਦੇ ਰੋਜ਼ ਜਨੇਊ ਤੋੜ ਕੇ ਤੁਰਕ ਬਣਾਇਆ ਜਾਂਦਾ ਸੀ, ਜਦ ਇਸ ਹਿੰਦੂ ਧਰਮ ਦੀ ਰਖਵਾਲੀ (ਸੰਨਿਆਸੀ, ਬੈਰਾਗੀ, ਦਾਦੂ ਪੰਥੀ ਆਦਿਕ) ਕੋਈ ਭੀ ਨਾ ਕਰ ਸਕਿਆ ਤਦ ਅਸੀਂ ਅਕਾਲ ਪੁਰਖ ਦੇ ਹੁਕਮ ਨਾਲ ਖਾਲਸਾ ਪੰਥ ਸਜਾ ਕੇ ਹੱਥ ਸ਼ਮਸ਼ੇਰ ਫੜ ਹਿੰਦੂਆਂ ਤੋਂ ਤੁਰਕ ਕਰਨਾ ਮੁਸਲਮਾਨਾਂ ਨੂੰ ਬੰਦ ਕਰ ਦਿੱਤਾ। ਦੇਖ ਲਓ, ਜਿਵੇਂ ਅੱਗੇ ਜ਼ੁਲਮ ਨਾਲ ਹਿੰਦੂ ਰੋਜ਼ ਤੁਰਕ ਕੀਤੇ ਜਾਂਦੇ ਸਨ ਹੁਣ ਕੋਈ ਭੀ ਨਹੀਂ

---

**ਦਾਦੂ ਜੀ ਦਾ ਜਨਮ ਅਹਿਮਦਾਬਾਦ (ਗੁਜਰਾਤ) ਵਿਚ ਪੀਂਜੇ ਦੇ ਘਰ ਹੋਇਆ ਹੈ, ਇਹਨਾਂ ਨੂੰ ਵਿਵੇਕੀ ਕਬੀਰ ਪੰਥੀ ਸੰਤਾਂ ਦੀ ਸੰਗਤ ਦੁਆਰਾ ਗਿਆਨ ਦੀ ਪ੍ਰਾਪਤੀ ਹੋਈ। ਦਾਦੂ ਜੀ ਦਾ ਵੱਡਾ ਡੇਰਾ ਪਿੰਡ ਨਾਰਾਯਣੇ ਜੈ ਪੁਰ ਰਾਜ ਵਿਚ ਹੈ। ਫੁਲੇਰਾ ਸਟੇਸ਼ਨ (ਬੰਬੇ ਬਰੋਦਾ ਸੈਂਟ੍ਰਲ ਇੰਡੀਆ ਰੇਲਵੇ ਦੀ ਛੋਟੀ ਲਾਇਨ) ਤੋਂ ਤਿੰਨ ਮੀਲ ਹੈ, ਇਸ ਨੂੰ ਦਾਦੂ ਦਵਾਰਾ ਆਖਦੇ ਹਨ, ਏਥੇ ਹੀ ਦਾਦੂ ਜੀ ਦਾ ਦੇਹਾਂਤ ਸੰਮਤ ੧੬੬੦ ਵਿਚ ਹੋਇਆ ਹੈ। ਦੱਖਣ ਨੂੰ ਜਾਂਦੇ ਹੋਏ ਦਸਵੇਂ ਪਾਤਸ਼ਾਹ ਸੰਮਤ ੧੭੬੪ ਵਿਚ ਇਸ ਥਾਂ ਪਹੁੰਚੇ ਉਸ ਵੇਲੇ ਏਥੋਂ ਦਾ ਮਹੰਤ ਜੈਤ ਰਾਮ ਸੀ। ਦਾਦੂ ਜੀ ਦੇ ਸਿੱਖਾਂ ਨੂੰ ਦਾਦੂ ਪੰਥੀਏ ਆਖਦੇ ਹਨ। ਏਸੇ ਮੱਤ ਵਿਚ ਸਾਧੂ ਨਿਸਚਲ ਦਾਸ ਬੜਾ ਵਡਾ ਪੰਡਿਤ ਹੋਇਆ ਹੈ, ਜਿਸ ਨੇ ਯੁਕਤਿ ਪ੍ਰਕਾਸ਼, ਵਿਚਾਰ ਸਾਗਰ, ਬ੍ਰਿਤੀ ਪ੍ਰਭਾਕਰ ਆਦਿ ਗ੍ਰੰਥ ਰਚੇ ਹਨ, ਨਿਸਚਲ ਦਾਸ ਦਾ ਜਨਮ ਪਿੰਡ ਧਣਾਨਾ (ਪੰਜਾਬ) ਵਿਚ ਸੰਮਤ ੧੮੪੯ ਵਿਚ ਅਤੇ ਦੇਹਾਂਤ ਸੰਮਤ ੧੯੧੯ ਵਿਚ ਦਿੱਲੀ ਹੋਇਆ ਹੈ। (ਮਹਾਨ ਕੋਸ਼)*

ਕੀਤਾਂ ਜਾਂਦਾ। ਧਰਮ ਦਾ ਦਾਵਾ ਬੰਨ੍ਹਣ ਦਾ ਏਹੋ ਫਲ ਹੈ।

ਪਰਉਪਕਾਰ ਤੇ ਧਰਮ ਦੀ ਰਖਿਆ ਵਾਸਤੇ ਆਪਣਾ ਜਾਨ ਮਾਲ ਕੁਰਬਾਨ ਕਰਨਾ ਅਤੀ ਉਤਮ ਹੈ, ਅਸੀਂ ਏਹ ਪੰਥ ਦੁਸ਼ਟਾਂ ਦੇ ਗਾਲਣ ਤੇ ਧਰਮ ਦੇ ਪਾਲਣ ਲਈ ਸਾਜਿਆ ਹੈ।

ਜੈਤ ਰਾਮ ਨੇ ਕਿਹਾ- ਐਸਾ ਹੀ ਹੋਣਾ ਚਾਹੀਏ ਜੈਸਾ ਆਪ ਜੀ ਨੇ ਕਿਹਾ ਹੈ।

ਇਸ ਉਤੇ ਦਾਦੂ ਜੀ ਦਾ ਬਚਨ ਹੈ—

ਦਾਦੂ ਦਾਵਾ ਦੂਰ ਕਰ ਕਲਿ ਕਾ ਲੀਜੈ ਭਾਇ।
ਜੇ ਕੋ ਮਾਰੈ ਈਂਟ ਢੇਮ ਲੀਜੈ ਸੀਸ ਚਢਾਇ।

ਇਹ ਦੋਹਰਾ ਸੁਣ ਕੇ ਗੁਰੂ ਜੀ ਨੇ ਕਿਹਾ- ਏਹ ਤੁਹਾਡੇ ਜੇਹੇ ਸੰਤਾਂ ਵਾਸਤੇ ਹੈ, ਸ਼ਸਤ੍ਰ ਧਾਰੀਆਂ ਵਾਸਤੇ ਨਹੀਂ ਹੈ। ਅੱਜ ਕਲ੍ਹ ਦੇ ਸਮੇਂ ਮੁਤਾਬਕ ਇਸ ਤਰ੍ਹਾਂ ਪੜ੍ਹਿਆ ਕਰੋ-

ਦਾਦੂ ਦਾਵਾ ਰੱਖ ਕੇ ਕਲਿ ਕਾ ਲੀਜੈ ਭਾਇ।
ਜੇ ਕੋ ਮਾਰੈ ਈਂਟ ਢੇਮ ਪਥਰ ਹਨੈ ਗਿਸਾਇ।

ਏਹ ਬਚਨ ਸੁਣ ਕੇ ਸਾਰੇ ਹੱਸ ਪਏ। ਗੁਰੂ ਜੀ ਨੇ ਕਿਹਾ- ਦੰਡ ਬਿਨਾਂ ਦੁਸ਼ਟ ਦੱਬੇ ਨਹੀਂ ਜਾ ਸਕਦੇ, ਇਸ ਦੁਸ਼ਟਾਂ ਨੂੰ ਦੰਡ ਦੇਣਾ ਹੀ ਜੋਗ ਹੈ, ਏਸੇ ਕਰ ਕੇ ਸ਼ਸਤ੍ਰ ਧਾਰੀ ਸਿੱਖ ਰਚੇ ਹਨ। ਏਹ ਜੰਗ ਕਰ ਕੇ ਉਸ ਪਦਵੀ ਨੂੰ ਪਾਉਣਗੇ ਜਿਸ ਪਦਵੀ ਨੂੰ ਜੋਗੀ ਜਨ ਬੜੇ ਬੜੇ ਜਤਨ ਕਰ ਕੇ ਪ੍ਰਾਪਤ ਹੁੰਦੇ ਹਨ। ਇਸ ਤਰ੍ਹਾਂ ਦੇ ਬਚਨ ਸੁਣ ਕੇ ਮਹੰਤ ਜੈਤ ਰਾਮ ਨੇ ਬੇਨਤੀ ਕੀਤੀ- ਕਲ੍ਹ ਰੁੱਖਾ ਮਿੱਸਾ ਭੋਜਨ ਆਪ ਏਥੇ ਹੀ ਛਕੋ ਕਿਉਂਕਿ ਸਾਨੂੰ ਦਾਦੂ ਜੀ ਦਾ ਹੁਕਮ ਹੈ ਭਾਵੇਂ ਏਥੇ ਕੋਈ ਭੀ ਆਵੇ ਸਭ ਨੂੰ ਇਕ ਦਿਨ ਦਾ ਭੋਜਨ ਜ਼ਰੂਰ ਦਿਆ ਕਰੋ। ਗੁਰੂ ਜੀ ਨੇ ਹੱਸ ਕੇ ਕਿਹਾ- ਸਾਡੇ ਨਾਲ ਮਾਸ ਅਹਾਰੀ ਜਾਨਵਰ ਹਨ ਪਹਿਲੇ ਇਹਨਾਂ ਨੂੰ ਮਨਾ ਲਵੋ ਫੇਰ ਅਸੀਂ ਮੰਨ ਲਵਾਂਗੇ। ਜੈਤ ਰਾਮ ਨੇ ਕਿਹਾ- ਆਪ ਜੀ ਦਾ ਹੁਕਮ ਅਟੱਲ ਹੈ ਤੁਸੀਂ ਆਪ ਹੀ ਹੁਕਮ ਦਿਓ ਤੁਹਾਡਾ ਹੁਕਮ ਮੰਨ ਕੇ ਤੁਹਾਡੇ ਬਾਜ਼ ਸੰਤਾਂ ਦੀ ਬਾਜਰੀ ਖਾ ਕੇ ਗੁਜ਼ਾਰਾ ਕਰ ਲੈਣਗੇ। ਸੰਤ ਦੀ ਪ੍ਰੀਤੀ ਅਤੇ ਸ਼ਰਧਾ ਵੇਖ ਕੇ ਜਿਸ ਵੇਲੇ ਗੁਰੂ ਜੀ ਨੇ ਆਗਿਆ ਦਿਤੀ ਜੈਤ ਰਾਮ ਨੇ ਉਸੇ ਵੇਲੇ ਸਾਰੀ ਰਸਦ ਪਹੁੰਚਾ ਦਿਤੀ ਤੇ ਬਾਜ਼ਾਂ ਅੱਗੇ ਜਵਾਰ ਖਿਲਾਰ ਕੇ ਬੇਨਤੀ ਕੀਤੀ— ਹੇ ਬਾਜ਼ੋ ! ਤੁਸੀਂ ਜੋ ਸੱਚੇ ਸਤਿਗੁਰਾਂ ਦੇ ਜਾਨਵਰ ਹੋ ਤਾਂ ਇਹਨਾਂ ਦੇ ਹੁਕਮ ਨਾਲ ਅੱਜ ਸਾਧਾਂ ਦੀ ਜਵਾਰ ਹੀ ਛਕ ਲਓ। ਏਹ ਬਚਨ ਸੁਣ ਕੇ ਬਾਜ਼ਾਂ ਨੇ ਜਵਾਰ ਚੁਗ ਲੀਤੀ, ਜਿਸ ਨੂੰ ਵੇਖ ਕੇ ਸਭ ਲੋਕ ਹੱਕੇ ਬੱਕੇ ਰਹਿ ਗਏ, ਮਹੰਤ ਜੈਤ ਰਾਮ ਬਹੁਤ ਖੁਸ਼ ਹੋਇਆ।

ਦੂਜੇ ਪਾਸੇ ਗੁਰੂ ਕੇ ਲਾਂਗਰੀਆਂ ਨੇ ਪ੍ਰਸ਼ਾਦ ਤਿਆਰ ਕਰ ਕੇ ਗੁਰੂ ਜੀ ਸਮੇਤ ਸਭ ਸੰਗਤ ਨੂੰ ਛਕਾਇਆ ਤੇ ਆਪ ਭੀ ਛਕਿਆ। ਤੀਜੇ ਪਹਿਰ ਮਹੰਤ ਦੀ ਸ਼ਰਧਾ ਦੇਖ ਕੇ ਗੁਰੂ ਜੀ ਡੇਰੇ ਅੰਦਰ ਚਲੇ ਗਏ ਸਭ ਕੁਝ ਦੇਖਿਆ ਫੇਰ ਦਾਦੂ ਦੀ ਸਮਾਧ ਕੋਲ ਪਹੁੰਚ ਕੇ ਤੀਰ ਨਾਲ ਨਮਸਕਾਰ ਕੀਤੀ, ਇਹ ਗੱਲ ਵੇਖ ਕੇ ਸਿੰਘਾਂ ਨੇ ਬੜਾ ਗੁੱਸਾ ਮਨਾਇਆ ਆਪਣੇ ਸਥਾਨ 'ਤੇ ਆ ਕੇ ਆਖਿਆ- ਆਪ ਤਨਖਾਹੀਏ ਹੋ ਗਏ ਹੋ, ਕਿਉਂਕਿ ਆਪ ਜੀ ਦਾ ਹੁਕਮ ਹੈ ਮੜ੍ਹੀਆਂ ਮਸਾਣਾਂ ਨੂੰ ਨਹੀਂ ਪੂਜਣਾ, ਹੁਣ ਦਾਦੂ ਦੀ ਸਮਾਧ 'ਤੇ ਆਪ ਜੀ ਨੇ ਨਮਸਕਾਰ ਕਿਉਂ ਕੀਤੀ ਹੈ? ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ— ਅਸੀਂ ਤੁਹਾਨੂੰ ਪਰਖਣ ਵਾਸਤੇ ਇੰਜ ਕੀਤਾ ਕਿ ਦੇਖੀਏ ਖਾਲਸਾ ਸਾਡੇ ਬਚਨਾਂ 'ਤੇ ਭਰੋਸਾ ਰੱਖ ਕੇ ਤਿਆਰ-ਬਰ-ਤਿਆਰ ਹੈ ਕਿ ਨਹੀਂ, ਅਸੀਂ ਬੜੇ ਖੁਸ਼ ਹਾਂ ਜੋ ਤੁਸੀਂ ਤਨਖਾਹ ਮੰਗੀ ਹੈ ਸੋ ਮਨ ਭਾਉਂਦੀ ਲਵੋ। ਇਕ ਸਿੰਘ ਨੇ ਸਵਾ ਲੱਖ ਰੁਪਯਾ ਕਿਹਾ, ਦੂਜੇ ਸਿੰਘ ਨੇ ਦਸ ਹਜ਼ਾਰ, ਤੀਜੇ ਸਿੰਘ ਨੇ ਪੰਜ ਹਜ਼ਾਰ ਰੁਪਯਾ ਕਿਹਾ, ਚੌਥੇ ਸਿੰਘ ਨੇ ਇਕ ਹਜ਼ਾਰ ਰੁਪਯਾ ਕਿਹਾ, ਪੰਜਵੇਂ ਨੇ ਕਿਹਾ ਖਾਲਸਾ

ਜੀ! ਗੁਰੂ ਕੇ ਪਾਸ ਮਾਇਆ ਦੀ ਕੋਈ ਪ੍ਰਵਾਹ ਨਹੀਂ ਹੈ ਪਰ ਤੁਸੀਂ ਉਤਨੀ ਤਨਖਾਹ ਲਾਓ ਜਿੰਨੀ ਸਿੰਘ ਭੀ ਗੁਰੂ ਨੂੰ ਦੇ ਸਕੇ। ਏਹ ਗੁਰਮਤਾ ਕਰ ਕੇ ਸਵਾ ਸੌ ਰੁਪਯਾ ਤਨਖਾਹ ਗੁਰੂ ਜੀ ਤੋਂ ਮੰਗੀ। ਗੁਰੂ ਜੀ ਨੇ ਉਸੇ ਵੇਲੇ ਖਜ਼ਾਨਚੀ ਭਾਈ ਹਰਦਿਤ ਸਿੰਘ ਪਾਸੋਂ ਲੈ ਕੇ ਖਾਲਸੇ ਅੱਗੇ ਸਵਾ ਸੌ ਰੁਪਯਾ ਰੱਖ ਦਿੱਤਾ। ਸਿੰਘਾਂ ਨੇ ਭੀ ਪਲ ਨਾ ਲਗਾਇਆ ਇਕ ਤਾਂ ਲੰਗਰ ਲਈ ਤੰਬੂ ਮੁੱਲ ਲੈ ਲਿਆ ਤੇ ਬਾਕੀ ਦੇ ਰੁਪਯਾਂ ਦਾ ਕੜਾਹ ਪ੍ਰਸ਼ਾਦ ਕਰ ਕੇ ਵਰਤਾ ਦਿੱਤਾ।

*ਅਥਵਾ*- ਉਹ ਪੁਰਸ਼ ਰਾਜੇ ਇੰਦਰ ਤੇ ਰੰਕ= ਕੰਗਾਲ ਦੋਹਾਂ ਨੂੰ ਸੌ= ਇਕ ਸਮਾਨ ਗਿਣਦਾ ਹੈ॥੧੬੯॥

ਹੁਣ ਕਬੀਰ ਜੀ ਆਪਣੇ ਮਨ ਪ੍ਰਤੀ ਉਪਦੇਸ਼ ਕਰਦੇ ਹਨ-

## ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ ॥

ਕਬੀਰ ਜੀ ਕਥਨ ਕਰਦੇ ਹਨ— ਸਮੂਹ ਮਰਯਾਦਾਂ ਰੂਪ ਪਾਲਿ = ਵੱਟਾਂ ਵਾਲਾ ਜੋ ਸਤਸੰਗ ਰੂਪ ਸਰੋਵਰ ਨਾਮ-ਜਲ ਨਾਲ ਭਰਿਆ ਹੋਇਆ ਹੈ, ਕੋਈ ਨਿਭਾਗਾ ਆਦਮੀ ਉਸ ਸਤਸੰਗ ਰੂਪ ਸਰੋਵਰ 'ਚੋਂ ਨਾਮ-ਜਲ ਪੀ ਨਹੀਂ ਸਕਦਾ।

*ਅਥਵਾ*- ਸੰਸਾਰ ਰੂਪ ਸਰੋਵਰ ਹੈ, ਬ੍ਰਹਮ-ਲੋਕ, ਇੰਦਰ- ਲੋਕ, ਸ਼ਿਵ- ਲੋਕ, ਵਿਸ਼ਨ- ਲੋਕ ਆਦਿ ਵੱਟਾਂ ਹਨ, ਇਹ ਸੰਸਾਰ-ਸਰੋਵਰ ਚੇਤਨ ਦੇਵ ਰੂਪੀ ਜਲ ਨਾਲ ਸਮੁਹਾ= ਲਬਾ- ਲਬ ਭਰਿਆ ਹੋਇਆ ਹੈ। ਪਰੰਤੂ ਹਰ ਕੋਈ ਆਦਮੀ ਉਸ ਚੇਤਨ ਦੇਵ ਰੂਪ ਜਲ ਨੂੰ ਪੀ ਨਹੀਂ ਸਕਦਾ।

*ਅਥਵਾ*- ਸਮੂਹ ਇੰਦ੍ਰੀਆਂ ਰੂਪ ਵੱਟਾਂ ਵਾਲਾ ਜੋ ਅੰਤਹ-ਕਰਨ ਰੂਪ ਸਰੋਵਰ ਆਤਮਾ ਰੂਪ ਜਲ ਨਾਲ ਭਰਿਆ ਹੋਇਆ ਹੈ, ਕੋਈ ਭੀ ਨਿਕਰਮਾ ਆਦਮੀ ਉਸ ਆਤਮਾ ਰੂਪ ਜਲ ਨੂੰ ਪੀ ਨਹੀਂ ਸਕਦਾ।

## ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ ॥ ੧੭੦ ॥

ਹੇ ਮਨ! ਤੂੰ ਵਡਿਆਂ ਭਾਗਾਂ ਵਾਲਾ ਹੈਂ ਕਿਉਂਕਿ ਤੂੰ ਇਸ ਆਤਮਾ ਰੂਪ ਜਲ ਨੂੰ ਪਾਇਆ ਹੈ, ਕਬੀਰ ਜੀ ਆਖਦੇ ਹਨ- ਹੇ ਮਨ! ਤੂੰ ਮਨ ਬੁੱਧੀ ਰੂਪ ਬੁਕ ਭਰ-ਭਰ ਕੇ ਪੀਣਾ ਕਰ। ਭਾਵ ਮਨ ਬੁੱਧੀ ਨੂੰ ਸਿਮਰਨ ਵਿਚ ਲਗਾ ਕੇ ਆਤਮਕ ਅੰਨਦ ਲੈਣਾ ਕਰ ॥੧੭੦॥

ਇਕ ਪ੍ਰੇਮੀ ਨੇ ਪੁਛਿਆ- ਸਰੀਰ ਕੈਸਾ ਹੈ ਤੇ ਪ੍ਰਭੂ ਦਾ ਨਾਮ ਕੈਸਾ ਹੈ? ਉੱਤਰ-

## ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ ॥

ਕਬੀਰ ਜੀ ਕਥਨ ਕਰਦੇ ਹਨ- ਜਿਵੇਂ ਸੂਰਜ ਦੇ ਚੜ੍ਹਨ ਨਾਲ ਪਰਭਾਤੇ= ਸਵੇਰ ਸਾਰ ਹੀ ਤਾਰੇ ਖਿਸਕ ਜਾਂਦੇ ਹਨ, ਤਿਵੇਂ ਕਾਲ ਰੂਪ ਸੂਰਜ ਦੇ ਚੜ੍ਹਨ ਨਾਲ ਇਹ ਸਰੀਰ ਵੀ ਖਿਸਕ ਜਾਂਦਾ ਭਾਵ ਹਰੀਹਰ ਹੋ ਜਾਂਦਾ ਹੈ।

## ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ ॥ ੧੭੧ ॥

ਇਹ ਦੋ ਅੱਖਰ 'ਰਾ-ਮ' ਨਹੀਂ ਖਿਸਕਦੇ ਭਾਵ ਨਾਸ ਨਹੀਂ ਹੁੰਦੇ, ਇਸ ਕਰ ਕੇ ਮੈਂ ਕਬੀਰ ਇਨ੍ਹਾਂ ਦੋ ਅੱਖਰਾਂ ਨੂੰ ਗ੍ਰਹਿਣ ਕਰ ਰਿਹਾ ਹਾਂ॥ ੧੭੧ ॥

*ਯਥਾ*- ਕਹੁ ਕਬੀਰ ਅਖਰ ਦੁਇ ਭਾਖਿ॥ ਹੋਇਗਾ ਖਸਮੁ ਤ ਲੇਇਗਾ ਰਾਖਿ॥੩॥

*(ਗਉੜੀ ਕਬੀਰ ਜੀ, ਪੰਨਾ ੩੨੯)*

ਤਥਾ- ਹਰਿ ਹਰਿ ਅਖਰ ਦੁਇ ਇਹ ਮਾਲਾ॥ ਜਪਤ ਜਪਤ ਭਏ ਦੀਨ ਦਇਆਲਾ॥ ੧॥

*(ਆਸਾ ਮਹਲਾ ੫, ਪੰਨਾ ੩੮੮)*

## ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ॥

ਕਬੀਰ ਜੀ ਕਥਨ ਕਰਦੇ ਹਨ- (ਜਿਵੇਂ ਪ੍ਰਤਖ ਵੇਦਾਂਤ ਸਮੇਲਨ ਸਮੇਂ ਪ੍ਰੇਮੀਆਂ ਨੇ ਇਕੱਠੇ ਹੋ ਕੇ ਛਤੀਰੀਆਂ ਵਗੈਰਾ ਰੱਖ ਕੇ) ਕਾਠ ਦੀ ਕੋਠੀ ਬਣਾ ਲਈ ਤੇ (ਮਹਾਤਮਾ ਜਨਾਂ ਨੇ ਆ ਕੇ ਪ੍ਰਚਾਰ ਸ਼ੁਰੂ ਕਰ ਦਿੱਤਾ, ਪਰ ਕੁਦਰਤ ਦੇ ਚੱਕਰ ਨਾਲ ਉਸ ਦੇ) ਚਾਰੋਂ ਤਰਫ ਅੱਗ ਲੱਗ ਗਈ। ਉਸ ਵੇਲੇ-

## ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ॥ ੧੭੨॥

ਉਸ ਕਾਠ ਦੀ ਕੋਠੀ ਅੰਦਰ ਜੋ ਬੜੇ ਬੜੇ ਵਿਦਵਾਨ ਪੰਡਿਤ ਲੋਕ ਬੈਠੇ ਸਨ ਉਹ ਪੰਡਿਤ ਆਪੋ ਵਿਚ ਅੱਗ ਦਾ ਵਿਚਾਰ ਕਰਦੇ ਹੋਏ ਕਿ ਇਹ ਅੱਗ ਕਿਥੋਂ ਆਈ ਹੈ? ਕਿਸ ਨੇ ਲਗਾਈ ਹੈ? ਅਤੇ ਕਿਵੇਂ ਪ੍ਰਜ੍ਵਲਤ ਹੋਈ ਹੈ ਇਨ੍ਹਾਂ ਸੋਚ ਵਿਚਾਰਾਂ ਦੇ ਕਰਦਿਆਂ ਕਰਦਿਆਂ ਵਿਚੇ ਹੀ ਜਲਿ ਮੂਏ= ਸੜ ਮਰੇ। ਉਨ੍ਹਾਂ ਪੰਡਿਤਾਂ ਦੀ ਨਿਗਾਹ ਵਿਚ ਜੋ ਮੂਰਖ ਪੁਰਸ਼ ਸਨ ਸਰੋਤੇ ਵਗੈਰਾ ਉਹ ਦੌੜ ਕੇ ਛਾਲਾਂ ਮਾਰਦੇ ਬਾਹਰ ਨਿਕਲ ਕੇ ਉਬਰੇ = ਬਚ ਗਏ ॥ ੧੭੨॥ *ਅਥਵਾ-*

***ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ॥***

ਕਬੀਰ ਜੀ ਕਥਨ ਕਰਦੇ ਹਨ- ਕਾਠ ਦੀ ਕੋਠੀ ਇਹ ਸੰਸਾਰ ਹੈ, ਇਸ ਦੇ ਚਾਰੋਂ ਤਰਫ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ, ਵਾ- ਕਾਲ ਰੂਪ ਅਗਨੀ ਲੱਗ ਰਹੀ ਹੈ।

***ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ ॥੧੭੨॥***

ਜੋ ਪੰਡਿਤ ਵਿਦਿਆ ਦੇ ਅਭਿਮਾਨ ਵਿਚ ਡੁੱਬੇ ਹੋਏ ਹਨ ਅਤੇ ਜੋ ਪੰਡਿਤ ਕਥਾ ਕਰ ਕੇ ਦੇਹ ਅਧਿਆਸ ਵਿਚ ਡੁੱਬੇ ਹੋਏ ਹਨ, ਦੁਧ ਮਲਾਈਆਂ ਮੱਖਣ ਟੋਸਟ ਰਬੜੀ ਆਦਿਕ ਪਦਾਰਥਾਂ ਦੇ ਖਾਣ ਪੀਣ ਵਿਚ ਮਸਤ ਹਨ, ਉਹ ਸੜ ਮਰ ਗਏ ਹਨ ਅਤੇ ਮੂਰਖ ਜੋ ਸੰਸਾਰੀ ਪੁਰਸ਼ ਹਨ, ਉਹ ਮੂੰਹ ਆਦਿਕ ਇੰਦ੍ਰੀਆਂ ਨੂੰ ਰਖ=ਰੋਕ ਕੇ ਸੰਸਾਰ ਵੱਲੋਂ ਭੱਜ ਕੇ ਭਾਵ ਹਟ ਕੇ ਉਧਰ ਗਏ ਹਨ। *ਅਥਵਾ-*

***ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ॥***

ਕਬੀਰ ਜੀ ਕਥਨ ਕਰਦੇ ਹਨ ਇਹ ਦੇਹ ਕਾਠ ਦੀ ਕੋਠੀ ਵਾਂਗੂ ਹੈ।

ਇਸ ਦੇ ਦਹ ਦਿਸਿ= ਦਸਾਂ ਇੰਦ੍ਰੀਆਂ ਵਿਚ ਵਿਕਾਰਾਂ (ਵਿਸ਼ਿਆਂ) ਦੀ ਅੱਗ ਲੱਗ ਰਹੀ ਹੈ:

ਅੱਖਾਂ ਵਿਚ- ਸੁੰਦਰ ਰੂਪ ਵੇਖਣ ਦੀ ਅੱਗ ਲੱਗ ਰਹੀ ਹੈ ।

ਕੰਨਾਂ ਵਿਚ- ਰੇਡੀਓ ਵਗੈਰਾ ਸੁਣਨ ਦੀ ਅੱਗ ਲੱਗ ਰਹੀ ਹੈ ।

ਨੱਕ ਵਿਚ- ਅਤਰ ਫੁਲੇਲ ਚੰਬੇਲੀ ਆਦਿਕਾਂ ਦੇ ਖੁਸ਼ਬੋ ਲੈਣ ਦੀ ਅੱਗ ਲੱਗ ਰਹੀ ਹੈ।

ਰਸਨਾ ਵਿਚ- ਪਦਾਰਥਾਂ ਦੇ ਰਸ ਲੈਣ ਦੀ ਅੱਗ ਲੱਗ ਰਹੀ ਹੈ ।

ਤ੍ਵਚਾ ਵਿਚ- ਸਪਰਸ਼ ਕਰਨ ਦੀ ਅੱਗ ਲੱਗ ਰਹੀ ਹੈ।

***ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ ॥ ੧੭੨॥***

ਤਿੰਨਾਂ ਗੁਣਾਂ ਤੋਂ ਰਹਿਤ ਜੋ ਅਸਲ ਪੰਡਿਤ ਹਨ।

*ਯਥਾ*- ਸੋ ਪੰਡਿਤ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ॥ ਅਨਦਿਨੁ ਏਕੋ ਨਾਮੁ ਵਖਾਣੈ॥

*(ਮਲਾਰ ਮਹਲਾ ੩, ਪੰਨਾ ੧੨੬੧)*

ਉਹ ਪੰਡਿਤ ਤਾਂ ਸੰਸਾਰ ਵਲੋਂ ਦੌੜ ਕੇ ਬਚ ਗਏ ਹਨ।

ਜੋ ਸੰਸਾਰੀ ਦੇਹ ਅਧਿਆਸੀ ਪੁਰਸ਼ ਹਨ, ਮੂਰਖ= ਮੂੰਹ ਆਦਿਕਾਂ ਨੂੰ ਸਾਬਣ ਦੀਆਂ ਚੱਟਾਂ ਲਗਾ ਕੇ ਸਾਫ ਰੱਖਣ ਵਾਲੇ ਉਹ ਤਾਂ ਸੰਸਾਰ ਦੇ ਵਿਚ ਹੀ ਜਲਿ ਮੂਏ= ਸੜ ਮਰ ਗਏ ਹਨ॥ ੧੭੨॥

**ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ॥**

ਕਬੀਰ ਜੀ ਕਥਨ ਕਰਦੇ ਹਨ- ਹੇ ਪੰਡਿਤ ! ਤੇਰੇ ਚਿਤ ਵਿਚ ਜੋ ਸੰਸਾ ਹੈ ਕਿ ਕਰਮ ਕਾਂਡ ਦੇ ਕਰਨ ਨਾਲ ਹੀ ਸੰਸਾਰ ਤੋਂ ਤਰਨਾ ਹੁੰਦਾ ਹੈ, ਇਸ ਸੰਸੇ ਨੂੰ ਦੂਰ ਕਰ ਦੇਹ।

ਧਰਮ ਸ਼ਾਸਤ੍ਰ ਦੇ ਕਾਗਦ= ਪਤਰਿਆਂ ਨੂੰ ਬਿਹਾਇ= ਰੋੜ੍ਹ ਦੇਹ, ਕਿਉਂਕਿ ਧਰਮ ਸ਼ਾਸਤ੍ਰ ਵਿਚ ਨਿਰਾ ਕਰਮ-ਕਾਂਡ ਹੀ ਲਿਖਿਆ ਹੋਇਆ ਹੈ ਕਿ ਪ੍ਰਾਣੀ ਦੇ ਮਰਨ ਪਿਛੋਂ ਦੀਪਕ ਜਗਾਣੇ, ਮੰਜਾ, ਬਿਸਤਰਾ, ਭਾਂਡੇ, ਛਤਰੀ ਆਦਿ ਵਸਤੂਆਂ ਦੇਣੀਆਂ।

**ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ॥ ੧੭੩॥**

ਸੰਸਕ੍ਰਿਤ ਦੇ ਜੋ ੫੨ ਅੱਖਰ ਹਨ ਉਹਨਾਂ ਅੱਖਰਾਂ ਦਾ ਸਿਧਾਂਤ ਸੋਧਿ ਕੈ= ਵਿਚਾਰ ਕੇ, ਪ੍ਰਭੂ-ਪਰਮਾਤਮਾ ਦੇ ਚਰਨਾਂ ਵਿਚ ਚਿਤ ਲਗਾਣਾ ਕਰ॥ ੧੭੩॥

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥**

ਕਬੀਰ ਜੀ ਕਥਨ ਕਰਦੇ ਹਨ— ਸੰਤ ਜਨ ਆਪਣੀ ਸੰਤਤਾਈ ਨੂੰ ਕਦੇ ਵੀ ਛੱਡਦੇ ਨਹੀਂ ਹਨ, ਜਉ ਭਾਵੇਂ ਕਰੋੜਾਂ ਹੀ ਅਸੰਤ= ਨਾਸਤਕ ਲੋਕ ਮਿਲ ਜਾਣ।

**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥**

ਦ੍ਰਿਸ਼ਟਾਂਤ- ਬੇਸ਼ੱਕ ਭੁਯੰਗਮ= ਸੱਪਾਂ ਨੇ ਮਲਿਆਗਰੁ= ਚੰਦਨ ਦੇ ਬੂਟੇ ਨੂੰ ਘੇਰਾ ਪਾ ਕੇ ਬੇਢਿਓ = ਢਕਿਆ ਹੋਇਆ ਹੈ ਪਰ ਉਹ ਚੰਦਨ ਆਪਣੀ ਸੀਤਲਤਾ= ਠੰਡਕ ਨੂੰ ਤਿਆਗਦਾ ਨਹੀਂ ਹੈ।

ਦਾ ਦ੍ਰਿਸ਼ਟਾਂਤ- ਇਸੇ ਤਰ੍ਹਾਂ ਸੰਤ ਚੰਦਨ ਦੇ ਬੂਟੇ ਸਮਾਨ ਹੈ ਅਤੇ ਦੁਸ਼ਟ ਪੁਰਸ਼ ਸੱਪ ਵਾਂਗੂ ਹੈ ਪਰ ਦੁਸ਼ਟਾਂ ਦੀ ਸੰਗਤ ਹੋਣ ਕਰ ਕੇ ਵੀ ਸੰਤ ਆਪਣੀ ਸ਼ਾਂਤੀ ਰੂਪ ਸੀਤਲਤਾ ਨੂੰ ਤਿਆਗਦੇ ਨਹੀਂ ਹਨ॥ ੧੭੪॥*

**ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ॥**

ਕਬੀਰ ਜੀ ਕਥਨ ਕਰਦੇ ਹਨ- ਜਿਸ ਵੇਲੇ ਗੁਰਾਂ ਦੀ ਕਿਰਪਾ ਨਾਲ ਮੈਂ ਬ੍ਰਹਮ ਗਿਆਨ ਪਾਇਆ ਤਿਸ ਵੇਲੇ ਮੇਰਾ ਮਨ ਸੀਤਲ ਹੋ ਗਿਆ।

**ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ॥ ੧੭੫॥**

ਜਿਸ ਮਾਇਆ ਦੀ ਤ੍ਰਿਸ਼ਨਾ ਰੂਪ ਜੁਆਲਾ= ਅੱਗ ਨੇ, ਵਾ:- ਕਾਲ ਰੂਪ ਅਗਨੀ ਨੇ ਸਾਰੇ ਜਗਤ ਨੂੰ

---

**ਯਥਾ- ਸਾਧ ਕੁਸੰਗਤ ਮਹਿ ਰਹੇ, ਤਿਸ ਨ ਵਿਕਾਰ ਲਗੰਤ।*
*ਜਿਉ ਚੰਦਨ ਸਰਪਨ ਵਿਖੇ, ਸੀਤਲਤਾ ਨ ਤਜੰਤ।*

ਜਾਰਿਆ= ਸਾੜਿਆ ਹੈ, ਉਹ ਅਗਨੀ ਮੈਨੂੰ (ਕਬੀਰ ਨੂੰ) ਉਦਕ= ਜਲ ਦੇ ਸਮਾਨ ਹੈ। ਭਾਵ ਉਹ ਅਗਨੀ ਮੈਨੂੰ ਰੰਚਕ ਮਾਤ੍ਰ ਵੀ ਦੁੱਖ ਨਹੀਂ ਦੇ ਸਕਦੀ॥ ੧੭੫॥

## ਕਬੀਰ ਸਾਰੀ ਸਿਰਜਨਹਾਰ ਕੀ ਜਾਨੈ ਨਾਹੀ ਕੋਇ॥

ਕਬੀਰ ਜੀ ਕਥਨ ਕਰਦੇ ਹਨ- ਸਿਰਜਨਹਾਰ= ਪਰਮਾਤਮਾ ਦੀ ਜੋ ਇਹ ਸੰਸਾਰ ਰੂਪ ਸਾਰੀ= ਬਾਜੀ ਹੈ, (ਇਸ ਦੇ ਆਦ ਅੰਤ ਨੂੰ) ਕੋਈ ਨਹੀਂ ਜਾਣ ਸਕਦਾ ਕਿ ਇਹ ਉਤਪੰਨ ਕਦੋਂ ਹੋਈ ਸੀ ਤੇ ਇਸ ਦੀ ਮਹਾਂ ਪਰਲੋ ਕਦੋਂ ਹੋਣੀ ਹੈ?

*ਯਥਾ*- ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥

ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥ *(ਜਪੁ ਜੀ ਸਾਹਿਬ, ਪੰਨਾ ੪)*

ਵਸ਼ਿਸ਼ਟ ਪੁਰਾਣ ਵਿਚ ਵੀ ਲਿਖਿਆ ਹੈ ਕਿ ਰਾਜਾ ਵਿਪਸਚਿਤ ਚਾਰ ਰੂਪ ਧਾਰ ਕੇ ਚਾਰੇ ਹੀ ਦਿਸ਼ਾਂ ਵਿਚ ਸ੍ਰਿਸ਼ਟੀ ਦਾ ਅੰਤ ਲੈਣ ਵਾਸਤੇ ਗਿਆ ਸੀ ਪਰ ਅੰਤ ਲੈ ਨਹੀਂ ਸਕਿਆ। ਅੰਤ ਲੈਂਦਾ ਲੈਂਦਾ ਆਪ ਹੀ ਮਰ ਗਿਆ।

*ਅਥਵਾ*- ਇਹ ਸ੍ਰਿਸ਼ਟੀ ਰੂਪ ਬਗੀਚੀ ਪ੍ਰਭੂ ਦੀ ਆਪਣੀ ਸਾਰੀ= ਸਿਰਜੀ ਭਾਵ ਰਚੀ ਹੋਈ ਹੈ, ਇਸ ਦੇ ਭੇਦ ਨੂੰ ਕੋਈ ਅਗਿਆਨੀ ਪੁਰਸ਼ ਨਹੀਂ ਜਾਣ ਸਕਦਾ।

## ਕੈ ਜਾਨੈ ਆਪਨ ਧਨੀ ਕੈ ਦਾਸੁ ਦੀਵਾਨੀ ਹੋਇ॥ ੧੭੬॥

ਇਸ ਦਾ ਧਨੀ= ਮਾਲਕ ਜੋ ਪ੍ਰਭੂ ਹੈ ਕੈ= ਜਾਂ ਤਾਂ ਉਹ ਆਪ ਹੀ ਇਸ ਦੇ ਭੇਦ ਨੂੰ ਜਾਣਦਾ ਹੈ, ਕੈ= ਜਾਂ ਮਸਤਾਨੇ ਜੋ ਪ੍ਰਭੂ ਦੇ ਦਾਸ ਹਨ ਉਹ ਇਸ ਦੇ ਭੇਦ ਨੂੰ ਜਾਣਦੇ ਹਨ॥ ੧੭੬॥

## ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਈਂ ਸਭ ਭੂਲਿ॥

ਕਬੀਰ ਜੀ ਕਥਨ ਕਰਦੇ ਹਨ- ਬੜੀ ਚੰਗੀ ਗੱਲ ਹੋਈ ਹੈ ਜੋ ਪ੍ਰਭੂ ਦਾ ਡਰ ਹਿਰਦੇ ਵਿਚ ਆ ਪਿਆ ਹੈ, ਜਿਸ ਡਰ ਕਰ ਕੇ ਸੰਸਾਰ ਦੀ ਦਿਸਾ= ਤਰਫਦਾਰੀ ਸਾਰੀ ਭੁੱਲ ਗਈ ਹੈ ।

*ਅਥਵਾ*- ਪਦਾਰਥਾਂ ਦੇ ਖਾਣ ਪੀਣ ਦੀ ਸਾਰੀ ਦਿਸ਼ਾ= ਹਾਲਤ ਭੁੱਲ ਗਈ ਹੈ ।

*ਵਾ:*- ਦਿਸਾ= ਦਸਾਂ ਇੰਦ੍ਰੀਆਂ ਦੇ ਸਾਰੇ ਵਿਸ਼ੇ- ਸੁਖ ਭੁੱਲ ਗਏ ਹਨ।

[ਪੰਨਾ ੧੩੭੪]

## ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ॥ ੧੭੭॥

(ਦ੍ਰਿਸ਼ਟਾਂਤ- ਜਿਵੇਂ ਸੂਰਜ ਦੀਆਂ ਕਿਰਣਾਂ ਲੱਗਣ ਨਾਲ) ਓਰਾ= ਗੜਾ ਗਰਿ= ਗਲ ਕੇ ਪਾਣੀ ਰੂਪ ਹੋ ਜਾਂਦਾ ਹੈ, ਫੇਰ ਉਹ ਪਾਣੀ ਢਲਿ= ਚਲ ਕੇ ਕੂਲਿ= ਨਦੀਆਂ ਰਾਹੀ ਸਮੁੰਦਰ ਵਿਚ ਜਾ ਮਿਲਦਾ ਹੈ।

(ਦਾ ਦ੍ਰਿਸ਼ਟਾਂਤ) ਤਿਵੇਂ ਗੁਰੂ ਸੂਰਜ ਦੀਆਂ ਉਪਦੇਸ਼ ਰੂਪ ਕਿਰਣਾਂ ਲੱਗਣ ਨਾਲ ਗੜੇ ਵਾਂਗੂ ਭਿੰਨ ਉਪਾਧੀ ਵਾਲਾ ਜੀਵ ਗਲ ਕੇ ਭਾਵ ਦੇਹ ਅਧਿਆਸ ਛੱਡ ਕੇ ਪਾਨੀ ਭਇਆ= ਪਾਣੀ ਵਾਂਗੂ ਨਿੰਮ੍ਰਤਾ ਗੁਣ ਵਾਲਾ ਹੋ ਗਿਆ। ਫੇਰ ਉਹ ਚੱਲ ਕੇ ਭਾਵ ਭਜਨ ਸਿਮਰਨ ਕਰ ਕੇ ਨਦੀ= ਈਸ਼੍ਵਰ ਦੀ ਉਪਾਸ਼ਨਾ ਰਾਹੀ ਬ੍ਰਹਮ ਰੂਪ ਸਮੁੰਦ੍ਰ ਵਿਚ ਜਾ ਮਿਲਦਾ ਹੈ॥ ੧੭੭॥

## ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ॥

ਕਬੀਰ ਜੀ ਕਥਨ ਕਰਦੇ ਹਨ- ਪੁਰੀਆ= ਪੂਰਨ ਪਰਮਾਤਮਾ ਰੂਪ ਘੁਮਿਆਰ ਨੇ ਪੰਜਾਂ ਤਤਾਂ ਰੂਪ ਧੂਰਿ= ਮਿਟੀ ਸਕੇਲਿ ਕੈ= ਇਕੱਠੀ ਕਰ ਕੇ ਇਹ ਦੇਹ ਰੂਪ ਪੁਰੀਆ= ਪੁਤਲੀ ਵਾ ਪੁਰੀ ਭਾਵ ਨਗਰੀ ਬਾਂਧੀ= ਬਣਾਈ ਹੈ।

## ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ॥੧੭੮॥

ਇਸ ਦੇਹ ਦਾ ਆਨੰਦ ਚਾਰ ਕੁ ਦਿਨ (ਭਾਵ ਕੋਈ ਕੁ ਦਿਨ) ਵੇਖਣ ਵਿਚ ਆਉਂਦਾ ਹੈ ।ਪੰਜਾਂ ਤਤਾਂ ਰੂਪ ਖੇਹ= ਮਿੱਟੀ ਦੀ ਰਚੀ ਦੇਹ ਅੰਤ ਨੂੰ ਖੇਹ= ਮਿੱਟੀ ਰੂਪ ਹੀ ਹੋ ਜਾਂਦੀ ਹੈ। ਇਸ ਤੇ ਤੂੰ ਇਸ ਵਲ ਪੇਖ ਨਾ= ਵੇਖਣਾ ਨਾ ਕਰ ॥ ੧੭੮॥

## ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥

ਕਬੀਰ ਜੀ ਕਥਨ ਕਰਦੇ ਹਨ- ਸੂਰਜ ਚੰਦ੍ਰਮਾ ਦੇ ਪਹਿਰਿਆਂ ਵਿਚ ਹੀ ਸਾਰੀਆਂ ਦੇਹਾਂ ਉਦੈ ਭਈ= ਪ੍ਰਗਟ ਹੋਈਆਂ ਹਨ, ਕੋਈ ਤਾਂ ਸੂਰਜ ਦੇ ਪਹਿਰੇ ਭਾਵ ਦਿਨੇ ਜੰਮਦਾ ਹੈ, ਕੋਈ ਚੰਦ੍ਰਮਾ ਦੇ ਪਹਿਰੇ ਭਾਵ ਰਾਤ ਨੂੰ ਜੰਮਦਾ ਹੈ।

*ਅਥਵਾ-* ਸੂਰਜ ਚੰਦ੍ਰਮਾ ਦੇ ਸਮਾਨ ਪ੍ਰਕਾਸ਼ਵਾਨ ਸਾਰੀਆਂ ਮਨੁੱਖਾਂ ਦੇਹਾਂ ਉਦੈ ਭਾਈ= ਪ੍ਰਗਟ ਹੋਈਆਂ ਹਨ।

*ਅਥਵਾ-* ਸੂਰਜ ਵੰਸ਼ ਵਿਚ ਤੇ ਚੰਦ੍ਰਮਾ ਵੰਸ਼ ਵਿਚ ਸਾਰੀਆਂ ਦੇਹਾਂ ਪ੍ਰਗਟ ਹੋਈਆਂ ਹਨ, ਕਿਉਂਕਿ ਸੰਸਾਰ ਵਿਚ ਸੂਰਜ ਤੇ ਚੰਦ੍ਰਮਾ ਦੋ ਹੀ ਵੰਸ਼ਾਂ ਹਨ। ਕੋਈ ਸੂਰਜ ਵੰਸ਼ੀ ਕਹਾਉਂਦਾ ਹੈ ਅਤੇ ਕੋਈ ਚੰਦ੍ਰ ਵੰਸ਼ੀ ਕਹਾਉਂਦਾ ਹੈ ।

## ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ॥੧੭੯॥

ਗੁਰਾਂ ਦੁਆਰੇ ਗੋਬਿੰਦ ਦੇ ਮਿਲੇ ਬਿਨਾਂ ਵਾ ਗੁਰੂ ਅਤੇ ਗੋਬਿੰਦ ਦੋਹਾਂ ਦੇ ਮਿਲੇ ਤੋਂ ਬਿਨਾਂ ਸਾਰੀਆਂ ਦੇਹਾਂ ਪਲਟਿ= ਉਲਟ ਕੇ ਅਰਥਾਤ ਬਿਰਧ ਹੋ ਕੇ ਖੇਹ ਰੂਪ ਹੋ ਜਾਂਦੀਆਂ ਹਨ।

ਵਾ:- ਪਲਟ ਕੇ ਅਰਥਾਤ ਆਪਣੀ ਉਮਰ ਭੋਗ ਕੇ ਸਭ ਦੇਹਾਂ ਖੇਹ= ਖਾਕ ਰੂਪ ਹੋ ਜਾਂਦੀਆਂ ਹਨ॥ ੧੭੯॥

## ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ॥

ਜਹ = ਜਿਸ ਅੰਤਹਕਰਨ ਵਿਚ ਅਨਭਉ-ਸਰੂਪ ਪ੍ਰਭੂ ਦਾ ਯਥਾਰਥ ਗਿਆਨ ਅਰਥਾਤ ਅਪ੍ਰੋਖ ਗਿਆਨ ਹੈ, ਤਹ = ਉਸ ਅੰਤਹਕਰਨ ਵਿਚ ਜਮਾਂ ਦਾ ਡਰ ਨਹੀਂ ਹੈ ।

ਜਿਸ ਅੰਤਹਕਰਨ ਵਿਚ ਹਰੀ ਨਾਮ ਨਹੀਂ ਹੈ ਵਾ- ਹਰੀ ਦਾ ਸਾਖਿਆਤ ਦਰਸ਼ਨ ਨਹੀਂ ਹੈ, ਉਸ ਅੰਤਹਕਰਨ ਵਿਖੇ ਜਨਮ ਮਰਨ ਦਾ, ਵਾ- ਜਮਾਂ ਦਾ ਡਰ ਬਣਿਆ ਰਹਿੰਦਾ ਹੈ ।

## ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ॥੧੮੦॥

ਕਬੀਰ ਜੀ ਕਥਨ ਕਰਦੇ ਹਨ- ਮੈਂ ਇਹ ਸਿਧਾਂਤ ਵਿਚਾਰ ਕੇ ਕਿਹਾ ਹੈ ਇਸ ਲਈ ਹੇ ਸੰਤੋ ! ਤੁਸੀਂ

ਸਿਧਾਂਤ ਨੂੰ ਸੁਣ ਕੇ ਮਨ ਵਿਚ ਧਾਰਨਾ ਕਰੋ ॥੧੮੦॥

**ਉਥਾਨਕਾ**-ਇਕ ਪ੍ਰੇਮੀ ਨੇ ਆ ਕੇ ਪੁਛਿਆ- ਭਗਤ ਜੀ ! ਸੰਸਾਰ ਵਿਚ ਸੁਖੀ ਕੌਣ ਹਨ?

ਕਬੀਰ ਜੀ ਨੇ ਕਿਹਾ— ਗਿਆਨੀ ਤੇ ਅਗਿਆਨੀ ਇਹ ਦੋਨੋਂ ਹੀ ਸੁਖੀ ਹਨ ।

## ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥

ਕਬੀਰ ਜੀ ਆਖਦੇ ਹਨ ਜਿਨ੍ਹਾਂ ਨੇ ਕੁਝ ਵੀ ਪਰਮਾਤਮਾ ਦਾ ਭਜਨ ਸਿਮਰਨ ਕਰਨਾ ਜਾਣਿਆਂ ਨਹੀਂ। ਉਨ੍ਹਾਂ ਅਜੇਹੇ ਅਗਿਆਨੀ ਪੁਰਸ਼ਾਂ ਦੀ ਸਾਰੀ ਰਾਤ ਸੁਖ ਦੀ ਨੀਂਦ ਵਿਚ ਬਤੀਤ ਹੁੰਦੀ ਹੈ ।ਜੋ ਸੂਰਜ ਚੜ੍ਹੇ ਤਕ ਸੁਖ ਦੀ ਨੀਂਦ ਵਿਚ ਪਏ ਰਹਿੰਦੇ ਹਨ ਕੋਈ ਫਿਕਰ ਫਾਕਾ ਨਹੀਂ ਹੁੰਦਾ ਕਿ ਸਵੇਰੇ ਉੱਠ ਕੇ ਅਸੀਂ ਸਿਮਰਨ ਕਰਨਾ ਹੈ। ਇਸ ਵਜ੍ਹਾ ਨਾਲ ਅਗਿਆਨੀ ਪੁਰਸ਼ ਸੁਖੀ ਹਨ। ਜਾਂ ਫਿਰ ਭਜਨ ਸਿਮਰਨ ਕਰ ਕੇ ਗਿਆਨਵਾਨ ਪੁਰਸ਼ ਸੁਖੀ ਹਨ। ਪਰ-

## ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥ ੧੮੧ ॥

ਅਸੀਂ ਜੋ ਗੁਰਾਂ ਪਾਸੋਂ ਕੁਝ ਕੁ ਬੂਝਾ ਬੂਝਨਾ= ਵਿਚਾਰ ਪੁੱਛਿਆ ਹੈ-

(੧) ਮਹਾਰਾਜ ਸੰਸਾਰ-ਸਾਗਰ ਤੋਂ ਤਰਨਾ ਕਿਵੇਂ ਹੁੰਦਾ ਹੈ?

(੨) ਮਨੁੱਖਾ ਜਨਮ ਸਫਲ ਕਿਵੇਂ ਹੁੰਦਾ ਹੈ ?

(੩) ਮੁਕਤ ਕਿਵੇਂ ਹੋਈਦਾ ਹੈ ?

ਤਾਂ ਗੁਰਾਂ ਦੇ ਦਸਣ 'ਤੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਪਾਣੀ ਕਰ ਕੇ ਚੌਂਕੜਾ ਮਾਰ ਕੇ ਸਮਾਧੀ ਵਿਚ ਜੁੜ ਕੇ ਭਜਨ-ਸਿਮਰਨ ਕਰਨਾ ਅਤੇ ਸਾਧ ਸੰਗਤ ਦੀ ਸੇਵਾ ਕਰਨੀ। ਇਹ ਸਾਨੂੰ ਪੂਰੀ ਬਲਾ ਪਈ ਹੈ, ਜੋ ਸੁਖ ਦੀ ਨੀਂਦ ਛੱਡ ਕੇ ਔਖਿਆਂ ਹੋ ਕੇ ਉਠਣਾ ਪੈਂਦਾ ਹੈ ।

ਅਥਵਾ- ***ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ॥***

ਕਬੀਰ ਜੀ ਕਥਨ ਕਰਦੇ ਹਨ— ਜਿਨ੍ਹਾਂ ਨੇ ਇਸ ਸੰਸਾਰ ਨੂੰ ਕੁਝ ਕਰ ਕੇ ਵੀ ਜਾਣਿਆਂ ਨਹੀਂ ਅਰਥਾਤ ਮਿਥਿਆ ਰੂਪ ਕਰ ਕੇ ਸਮਝਿਆ ਹੈ ਅਤੇ ਜਿਨ੍ਹਾਂ ਨੀਦ ਬਿਹਾਇ= ਅਵਿਦਿਆ ਰੂਪ ਨਿੰਦਰਾ ਦੂਰ ਹੋਈ ਹੈ, ਤਿਨ ਸੁਖ = ਉਹਨਾਂ ਨੂੰ ਆਤਮ ਸੁਖ ਪ੍ਰਾਪਤ ਹੋਇਆ ਹੈ ।

***ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ॥ ੧੮੧ ॥***

ਹਮਹੁ= ਤਮਾਮ ਪੁਰਸ਼ਾਂ ਨੇ, *ਅਥਵਾ*- ਹਮਹੁ= ਹੰਗਤਾ ਵਾਲਿਆਂ ਨੇ ਜੋ ਬੂਝਾ= ਵਿਚਾਰ ਆਪਣੇ ਚਿਤ ਵਿਚ ਬੂਝਨਾ= ਸਮਝਣਾ ਕੀਤਾ ਹੈ ਕਿ ਸੰਸਾਰ ਸੱਚਾ ਹੈ ਜੋ ਖਾ ਪੀ ਲੈਣਾ ਹੈ ਓਹੀਓ ਚੰਗਾ ਹੈ, ਇਹ ਉਹਨਾਂ ਨੂੰ ਪੂਰੀ ਅਵਿਦਿਆ ਰੂਪ ਬਲਾ ਪਈ ਹੈ॥ ੧੮੧ ॥

ਜੋ ਪੁਰਸ਼ ਧਾਰਨਾ ਤੋਂ ਬਿਨਾਂ ਹਨ ਭਾਵ ਜਿਨ੍ਹਾਂ ਨੇ ਆਪ ਕੁਝ ਸਾਧਨਾਂ ਦੀ ਕਮਾਈ ਨਹੀਂ ਕੀਤੀ, ਉਹਨਾਂ ਦਾ ਉਪਦੇਸ਼ ਦਿੱਤਾ ਹੋਇਆ ਕਾਟ ਨਹੀਂ ਕਰਦਾ।

ਹੁਣ ਇਸ ਗੱਲ ਨੂੰ ਸਪਸ਼ਟ ਕਰਦੇ ਹਨ—

## ਕਬੀਰ ਮਾਰੇ ਬਹੁਤੁ ਪੁਕਾਰਿਆ

ਕਬੀਰ ਜੀ ਕਥਨ ਕਰਦੇ ਹਨ— ਜਿਹੜੇ ਮਾੜੇ ਪੁਰਸ਼ ਹਨ ਅਰਥਾਤ ਜਿਨ੍ਹਾਂ ਨੇ ਕੁਝ ਸਿਮਰਨ ਦੀ ਕਮਾਈ

ਨਹੀਂ ਕੀਤੀ ਉਹ ਉਪਦੇਸ਼ਕ ਬਣ ਕੇ ਆਪਣੇ ਲੈਕਚਰ ਦੁਆਰਾ ਬਹੁਤ ਹੀ ਪੁਕਾਰਦੇ ਹਨ। ਅਰਥਾਤ ਆਪਣੇ ਉਦਰ ਵਾਸਤੇ ਮਾਇਆ ਇਕੱਠੀ ਕਰਨ ਲਈ ਦੂਜਿਆਂ ਨੂੰ ਸਮਝਾਉਂਦੇ ਹਨ ਕਿ ਇਹ ਕਰਮ ਕਰੋ, ਅਮਕਾ ਕੰਮ ਕਰੋ, ਦਸਵੰਧ ਕਢਿਆ ਕਰੋ, ਸਵੇਰੇ ਉਠ ਕੇ ਨਿਤਨੇਮ ਕੀਤਾ ਕਰੋ ਪਰ ਆਪ ਕੁਝ ਨਹੀਂ ਕਰਦੇ । ਉਹ ਮਨੁੱਖ ਇਸ ਤਰ੍ਹਾਂ ਦੇ ਸਮਝੋ ਜਿਵੇਂ ਹਜ਼ੂਰ ਨੇ ਫੁਰਮਾਇਆ ਹੈ —

ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥
ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥
ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥

*(ਗਉੜੀ ਸੁਖਮਨੀ ਪੰਨਾ ੨੬੯)*

ਤਥਾ- ਅਵਰ ਉਪਦੇਸੈ ਆਪਿ ਨ ਬੂਝੈ॥ ਐਸਾ ਬ੍ਰਾਹਮਣੁ ਕਹੀ ਨ ਸੀਝੈ॥

*(ਆਸਾ ਮਹਲਾ ੫ ਪੰਨਾ ੩੭੨)*

ਹੋਰਨਾਂ ਨੂੰ ਕਥਾ ਕਰਦਿਆਂ ਕਹਿਣਾ ਕਿ ਇਕਾਦਸ ਵਾਲੇ ਦਿਨ ਵੈਂਗਣ ਨਹੀਂ ਖਾਣੇ, ਵੈਂਗਣ ਖਾਣ ਨਾਲ ਇਕਾਦਸ ਦੇ ਵਰਤ ਦਾ ਮਹਾਤਮ ਚਲਿਆ ਜਾਂਦਾ ਹੈ ਤੇ ਆਪ ਆਪਣੇ ਘਰ ਵਿਚ ਵੈਂਗਣ ਚਾੜ੍ਹ ਕੇ ਖਾਣੇ, ਐਹੋ ਜਿਹੇ ਮਾੜਿਆਂ ਦਾ ਉਪਦੇਸ਼ ਕੀਤਾ ਹੋਇਆ ਕੁਝ ਅਸਰ ਨਹੀਂ ਕਰਦਾ।

## ਪੀਰ ਪੁਕਾਰੈ ਅਉਰ॥

ਰੱਬ ਦੇ ਨਾਲ ਪਿਆਰ ਰੱਖਣ ਵਾਲੇ ਜੋ ਅਸਲੀ ਪੀਰ ਫਕੀਰ ਹਨ ਜਿਨ੍ਹਾਂ ਦੀ ਕਹਿਣੀ ਰਹਿਣੀ ਬਹਿਣੀ ਸਾਰਿਆਂ ਤੋਂ ਉਤਮ ਹੈ, ਉਹ ਕੁਝ ਹੋਰ ਹੀ ਪੁਕਾਰਦੇ ਹਨ ਕਿ ਨਿਸਕਪਟ ਹੋ ਕੇ ਅੰਮ੍ਰਿਤ ਵੇਲੇ ਪ੍ਰਭੂ ਦਾ ਸਿਮਰਨ ਕਰੋ, ਕਮਾਈ ਵਾਲਿਆਂ ਦਾ ਉਪਦੇਸ਼ ਦਿੱਤਾ ਹੋਇਆ ਛੇਤੀ ਅਸਰ ਕਰ ਜਾਂਦਾ ਹੈ।

*ਅਥਵਾ-* ***ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੈ ਅਉਰ॥***

ਜਿਸ ਵੇਲੇ ਕੋਈ ਮਨੁੱਖ ਸ਼ਸਤ੍ਰ ਮਾਰਦਾ ਹੈ ਤਾਂ ਉਸ ਸ਼ਸਤ੍ਰ ਦੀ ਚੋਟ ਕਰ ਕੇ ਇਹ ਜੀਵ ਬਹੁਤ ਪੁਕਾਰਦਾ ਹੈ ਕਿ ਹਾਇ ਮੈਂ ਮਰ ਗਿਆ। ਪਰ ਜਿਸ ਵੇਲੇ ਕੁਝ ਸਮਾਂ ਬੀਤਦਾ ਹੈ ਤਾਂ ਉਹ ਸੱਟ ਠੰਢੀ ਪੈ ਜਾਂਦੀ ਹੈ। ਸਟ ਦੇ ਠੰਢਿਆਂ ਪੈਣ ਨਾਲ ਹੋਰ ਵਧੀਕ ਪੀਰ= ਪੀੜ ਹੋਣ ਲੱਗ ਜਾਂਦੀ ਹੈ, ਤਾਂ ਫਿਰ ਅੱਗੇ ਨਾਲੋਂ ਵੀ ਪੁਕਾਰੈ ਅਉਰ= ਹੋਰ ਜ਼ਿਆਦਾ ਪੁਕਾਰਦਾ ਹੈ ।

## ਲਾਗੀ ਚੋਟ ਮਰੰਮ ਕੀ ਰਹਿਓ ਕਬੀਰਾ ਠਉਰ॥੧੮੨॥

ਜਿਸ ਦੇ ਮਰੰਮ= ਮਰਮ ਅਸਥਾਨ ਭਾਵ ਹਿਰਦੇ ਵਿਚ ਪ੍ਰਭੂ ਦੇ ਮਰੰਮ= ਭੇਦ ਦੀ ਚੋਟ= ਸੱਟ ਲੱਗੀ ਹੈ। *ਅਥਵਾ*:- ਜਿਸ ਦੇ ਹਿਰਦੇ ਵਿਚ ਪ੍ਰਭੂ ਦੇ ਮਰੰਮ ਕੀ= ਪਰੇਮ ਦੀ ਸਟ ਲਗੀ ਹੈ , ਉਹ ਪੁਰਸ਼, ਸਾਰਿਆਂ ਤੋਂ ਕਬੀਰਾ= ਵੱਡਾ ਜੋ ਪ੍ਰਭੂ ਹੈ ਉਸ ਪਰਮੇਸ਼ਰ ਰੂਪੀ ਠਉਰ= ਜਗ੍ਹਾ ਵਿਚ ਇਸਥਿਤ ਹੋ ਰਹਿੰਦਾ ਹੈ ॥ ੧੮੨॥

## ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ॥

ਕਬੀਰ ਜੀ ਕਥਨ ਕਰਦੇ ਹਨ- ਸੇਲੇ ਸ਼ਸਤ੍ਰ ਦੀ ਚੋਟ ਖਾਣੀ ਸੁਹੇਲੀ= ਸੌਖੀ ਹੈ, ਜੋ ਲਗਦਿਆਂ ਨਾਲ ਹੀ ਸਵਾਸਾਂ ਨੂੰ ਕੱਢ ਲੈਂਦੀ ਹੈ।

**ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥੧੮੩॥**

(ਪਰੰਤੂ ਜਿਹੜਾ ਪੁਰਸ਼) ਸ਼ਬਦ ਦੀ ਚੋਟ ਨੂੰ ਸਹਾਰਦਾ ਹੈ। ਭਾਵ ਬੋਲੀ ਕਬੋਲੀ ਨੂੰ ਸਹਾਰਦਾ ਹੈ।

*ਅਥਵਾ-* ਗੁਰਾਂ ਦੇ ਸ਼ਬਦ ਦੀ ਚੋਟ ਨੂੰ ਸਹਾਰਦਾ ਹੈ। ਭਾਵ ਗੁਰ ਸ਼ਬਦ ਦੁਆਰਾ ਜੀਵਤ ਭਾਵ ਤੋਂ ਮਰਦਾ ਹੈ।

*ਅਥਵਾ-* ਗੁਰਾਂ ਦੀ ਆਗਿਆ ਮੰਨਦਾ ਹੈ। ਉਹ ਮੇਰਾ ਗੁਰੂ ਹੈ, ਤੇ ਮੈਂ ਤਾਸੁ= ਉਸ ਦਾ ਦਾਸ ਹਾਂ॥ ੧੮੩॥

**ਉਥਾਨਕਾ-** ਕੋਈ ਮੁੱਲਾਂ ਬੜੀ ਉੱਚੀ ਬਾਂਗ ਦੇ ਰਿਹਾ ਸੀ, ਸੁਣਕੇ ਉਸ ਨੂੰ ਸਮਝਾਂਦੇ ਹਨ-

**ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥**

ਕਬੀਰ ਜੀ ਕਥਨ ਕਰਦੇ ਹਨ— ਹੇ ਮੁੱਲਾਂ ! ਮੁਨਾਰੇ ਤੇ ਚੜ੍ਹ ਕੇ ਕੀ ਉੱਚਾ ਕੂਕਦਾ ਹੈਂ, ਉਹ ਸਾਂਈ = ਪਰਮਾਤਮਾ ਕੋਈ ਬਹਰਾ= ਬੋਲਾ ਨਹੀਂ ਹੋ ਰਿਹਾ ।

**ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥੧੮੪॥**

ਜਿਸ (ਖੁਦਾ ਦੇ ਮਿਲਾਪ) ਵਾਸਤੇ ਤੂੰ ਬਾਂਗ ਦੇਂਦਾ ਹੈਂ, ਉਸ ਖੁਦਾ ਨੂੰ ਆਪਣੇ ਦਿਲ ਦੇ ਵਿਚ ਹੀ ਤੂੰ ਜੋਇ= ਵੇਖਣਾ ਕਰ॥ ੧੮੪॥

ਨੋਟ- ਮੁਸਲਮਾਨ ਉੱਚੀ ਬਾਂਗ ਇਸ ਵਾਸਤੇ ਦੇਂਦੇ ਹਨ ਕਿ ਬੰਦਗੀ ਕਰਨ ਵਾਲਿਆਂ ਨੂੰ ਪਤਾ ਲੱਗ ਜਾਵੇ ਕਿ ਹੁਣ ਨਿਮਾਜ਼ ਪੜ੍ਹਨ ਦਾ ਸਮਾਂ ਹੋ ਚੁੱਕਾ ਹੈ ਅਤੇ ਕੁਰਾਨ ਦੇ ੨੯ਵੇਂ ਸੁਪਾਰੇ ਵਿਚ ਵੀ ਲਿਖਿਆ ਹੈ ਕਿ ਉੱਚੀ ਬਾਂਗ ਦੇਣ ਦਾ ਬਹੁਤ ਪੁੰਨ ਹੈ। ਪਰੰਤੂ ਹਿੰਦੂ ਇਸ ਗੱਲ ਨੂੰ ਨਹੀਂ ਮੰਨਦੇ। ਹਿੰਦੂ ਆਖਦੇ ਹਨ- ਜਾਪ ਗੁਪਤ ਕਰਨਾ ਚਾਹੀਦਾ ਹੈ। ਜਿਹੜਾ ਗੁਪਤ ਜਾਪ ਕਰੇਗਾ, ਉਸ ਨੂੰ ਬਹੁਤ ਪੁੰਨ ਹੋਵੇਗਾ। ਆਪੋ ਆਪਣੀ ਥਾਂ ਦੋਹਾਂ ਦੀਆਂ ਰਾਵਾਂ ਦਰੁਸਤ ਹਨ।

*ਯਥਾ-* ਕਹੂੰ ਹੁਇ ਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ,
ਕਹੂੰ ਤੁਰਕ ਹੋਇ ਕੈ ਪੁਕਾਰੇ ਬਾਂਗ ਦੇਤ ਹੋ॥ *(ਅਕਾਲ ਉਸਤਤਿ, ਪੰਨਾ ੧੨)*

ਅਗਲੇ ਸਲੋਕ ਵਿਚ ਸ਼ੇਖ ਨੂੰ ਉਪਦੇਸ਼ ਦੇਂਦੇ ਹਨ—

ਏਥੇ ਕਿਸੇ ਲਾਲਚੀ ਸ਼ੇਖ ਨੂੰ ਸਮਝਾਉਂਦੇ ਹਨ, ਜਿਸੁ ਅੰਦਰ ਲਾਲਚ ਜ਼ਿਆਦਾ ਸੀ ਤੇ ਸੰਤੋਖ ਘਟ—

**ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ॥**

ਹੇ ਸ਼ੇਖ! ਸਬੂਰੀ ਬਾਹਰਾ= ਸੰਤੋਖ ਧਾਰੇ ਤੋਂ ਬਿਨਾਂ ਕਾਬੇ ਦੀ ਹੱਜ ਕਰਨ ਲਈ ਕਿਸ ਲਈ ਜਾਣਾ ਹੈ?

**ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ॥੧੮੫॥**

ਕਬੀਰ ਜੀ ਆਖਦੇ ਹਨ— ਜਿਸ ਦਾ ਆਪਣਾ ਦਿਲ ਸਾਬਤ ਨਹੀਂ ਹੈ, ਭਾਵ ਪ੍ਰਭੂ ਦੇ ਸਿਮਰਨ ਵਿਚ

---

*ਨੋਟ-ਮੁਸਲਮਾਨਾਂ ਵਿਚ ਸ਼ੇਖ ਇਕ ਉੱਚੀ ਜਾਤਿ ਹੈ, ਜਿਵੇਂ ਹਿੰਦੂਆਂ 'ਚੋਂ ਬ੍ਰਾਹਮਣ ਵਡੇ ਹਨ, ਤਿਵੇਂ ਮੁਸਲਮਾਨਾਂ 'ਚ ਸ਼ੇਖ ਵਡੇ ਹਨ। ਜਿਵੇਂ ਹਿੰਦੂਆਂ 'ਚੋਂ ਖਤਰੀ ਹਨ, ਤਿਵੇਂ ਮੁਸਲਮਾਨਾਂ 'ਚ ਸੱਯਦ ਹਨ।*

*ਜਿਵੇਂ ਹਿੰਦੂਆਂ 'ਚੋਂ ਵੈਸ਼ ਹਨ, ਤਿਵੇਂ ਮੁਸਲਮਾਨਾਂ 'ਚ ਮੁਗਲ ਹਨ। ਜਿਵੇਂ ਹਿੰਦੂਆਂ 'ਚੋਂ ਸ਼ੂਦਰ ਹਨ, ਤਿਵੇਂ ਮੁਸਲਮਾਨਾਂ 'ਚ ਪਠਾਣ ਹਨ।*

ਨਹੀਂ ਜੁੜਿਆ, ਉਹਨਾਂ ਨੂੰ ਭਲਾ ਖੁਦਾ ਦੀ ਪ੍ਰਾਪਤੀ ਕਹਾਂ= ਕਿਥੇ ਭਾਵ ਕਿਵੇਂ ਹੋ ਸਕਦੀ ਹੈ? ॥ ੧੮੫ ॥

**ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ ॥**

ਕਬੀਰ ਜੀ ਆਖਦੇ ਹਨ- ਹੇ ਭਾਈ ! ਤੂੰ ਅੱਲਾ ਦੀ ਬੰਦਗੀ ਕਰ, ਜਿਸ ਦੇ ਸਿਮਰਨ ਕੀਤੀਆਂ ਜਨਮ ਮਰਨ ਦਾ ਦੁੱਖ, ਵਾ:- ਸੰਚਤ ਕਰਮਾਂ ਦਾ ਦੁੱਖ ਚਲਿਆ ਜਾਂਦਾ ਹੈ। ਅਤੇ -

**ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ ॥ ੧੮੬ ॥**

ਤੇਰੇ ਦਿਲ ਵਿਚ ਸਾਂਈ= ਪਰਮਾਤਮਾ ਪ੍ਰਗਟ ਹੋ ਜਾਵੇਗਾ ਤੇ ਮਾਇਆ ਦੀ ਤ੍ਰਿਸ਼ਨਾ ਰੂਪ ਨਾਂਇ= ਅਗਨੀ ਬਲਦੀ ਹੋਈ, ਪ੍ਰਭੂ ਦੇ ਨਾਂਇ= ਨਾਮ ਜਪਣ ਰੂਪ ਜਲ ਪਾਣ ਕਰ ਕੇ ਬੁਝ ਜਾਏਗੀ॥ ੧੮੬ ॥

**ਉਥਾਨਕਾ-** ਕੋਈ ਮਾਸ ਅਹਾਰੀ ਨਿਰਦਈ ਪੁਰਸ਼ ਮੁਰਗੀ ਦਾ ਗਲ ਵੱਢ ਰਿਹਾ ਸੀ। ਉਸ ਰਸਤਿਓਂ ਲੰਘਦਿਆਂ ਜਦ ਕਬੀਰ ਜੀ ਨੇ ਮੁਰਗੀ ਨੂੰ ਤੜਫਦਿਆਂ ਵੇਖਿਆ ਤਾਂ ਉਸ ਮਨੁੱਖ ਨੂੰ ਸਮਝਾਉਂਦੇ ਹਨ-

**ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥**

ਕਬੀਰ ਜੀ ਕਥਨ ਕਰਦੇ ਹਨ- ਜਿਹੜਾ ਆਪਣੇ ਜ਼ੋਰ ਨਾਲ ਕਿਸੇ ਦੇ ਗਲ ਨੂੰ ਵਢਣਾ ਹੈ, ਇਹ ਬੜਾ ਭਾਰੀ ਜ਼ੁਲਮ ਹੈ ਪਰ ਤੂੰ ਉਸ ਦਾ ਨਾਮ ਹਲਾਲ ਆਖਦਾ ਹੈਂ ਕਿ ਮੈਂ ਬੱਕਰਾ ਜਾਂ ਮੁਰਗਾ ਹਲਾਲ ਕੀਤਾ ਹੈ ,ਇਹ ਤੇਰਾ ਕਹਿਣਾ ਠੀਕ ਨਹੀਂ ਹੈ। ਕਿਉਂਕਿ ਕੁਰਾਨ ਸ਼ਰੀਫ ਵਿਚ ਕਥਨ ਕੀਤਾ ਹੈ

ਜੇ ਕਿਸੇ ਦੀ ਕੋਈ ਅੱਖ ਕਢੇ ਤਾਂ ਉਸ ਨੂੰ ਅੱਖ ਬਦਲੇ ਅੱਖ ਦੇਣੀ ਪੈਂਦੀ ਹੈ।

ਜੇ ਕਿਸੇ ਦੇ ਕੋਈ ਹੱਥ ਕਟੇ ਤਾਂ ਉਸ ਨੂੰ ਹੱਥ ਦੇ ਬਦਲੇ ਆਪਣੇ ਹੱਥ ਕਟਾਣੇ ਪੈਂਦੇ ਹਨ।

ਜੇ ਕੋਈ ਕਿਸੇ ਦੇ ਪੈਰ ਵਢੇ ਤਾਂ ਉਸ ਦੇ ਬਦਲੇ ਉਸ ਨੂੰ ਆਪਣੇ ਪੈਰ ਵਢਾਣੇ ਪੈਂਦੇ ਹਨ।

ਜੇ ਕੋਈ ਕਿਸੇ ਦਾ ਸਿਰ ਵਢੇ ਤਾਂ ਉਸ ਦੇ ਬਦਲੇ ਉਸ ਨੂੰ ਆਪਣਾ ਸਿਰ ਦੇਣਾ ਪੈਂਦਾ ਹੈ।

*ਯਥਾ*- ਜੰਬੂਰ ਅੰਜ਼ੀਲ ਤੌਰੇਤ ਕੁਰਆਨ। ਚਾਰੇ ਕੂਕੇ ਜ਼ੋਰ ਹਰਾਮ।

**ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥ ੧੮੭ ॥**

ਜਿਸ ਵੇਲੇ ਧਰਮਰਾਜ ਦੇ ਦਫ਼ਤਰ ਵਿਚ ਤੇਰੇ ਪਾਸੋਂ ਲੇਖਾ ਮੰਗਿਆ ਜਾਏਗਾ, ਉਸ ਵੇਲੇ ਤੇਰਾ ਕੀ ਹਾਲ ਹੋਵੇਗਾ? ਭਾਵ ਬਹੁਤ ਬੁਰਾ ਹਾਲ ਹੋਵੇਗਾ॥ ੧੮੭ ॥

ਅੱਗੋਂ ਉਸ ਨੇ ਕਿਹਾ- ਆਪ ਜ਼ਰਾ ਖਾ ਕੇ ਦੇਖੋ ਕੈਸਾ ਅਨੰਦ ਆਉਂਦਾ ਹੈ । *ਉੱਤਰ-*

**ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥**

ਕਬੀਰ ਜੀ ਆਖਦੇ ਹਨ- ਖਿੱਚੜੀ ਦਾ ਖਾਣਾ= ਸਭ ਤੋਂ ਖ਼ੂਬੁ= ਚੰਗਾ ਹੈ, ਜਾ ਮਹਿ= ਜਿਸ ਖਿੱਚੜੀ ਵਿਚ ਅੰਮ੍ਰਿਤੁ ਲੋਨੁ= ਘਿਓ ਤੇ ਨਿਮਕ ਹੁੰਦਾ ਹੈ।

**ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥ ੧੮੮ ॥**

ਰੋਟੀ ਦੇ ਨਾਲ ਹੇਰਾ= ਮਾਸ ਖਾਣ ਵਾਸਤੇ ਅਸਾਡੇ 'ਚੋਂ ਕੌਣ ਹੈ ਜੋ ਆਪਣੇ ਗਲੇ ਨੂੰ ਕਟਾਵੇ? ਭਾਵ ਮਾਸ ਦੇ ਬਦਲੇ ਅਸੀਂ ਆਪਣੇ ਗਲ ਕਟਾਉਣ ਨੂੰ ਤਿਆਰ ਨਹੀਂ ਹਾਂ॥ ੧੮੮ ॥*

**ਯਥਾ -ਉਨ ਬਿਸਮਿਲ ਉਨ ਝਟਕਾ ਕੀਆ, ਦਇਆ ਦੁਹੂੰ ਤੇ ਭਾਗੀ ।*
*ਕਹਤ ਕਬੀਰ ਸੁਨਹੁ ਰੇ ਸੰਤਹੁ, ਆਗ ਦੋਊ ਘਰਿ ਲਾਗੀ ।*

**ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ॥**

ਕਬੀਰ ਜੀ ਆਖਦੇ ਹਨ— ਗੁਰੂ ਦਾ ਉਪਦੇਸ਼ ਸਿੱਖ ਦੇ ਅੰਤਹਕਰਣ ਵਿਚ ਲੱਗਾ ਹੋਇਆ ਤਾਂ ਜਾਣੀਏ ਜਾਂ ਸਿੱਖ ਦੇ ਮਨ 'ਚੋਂ ਸਰੀਰ ਦਾ ਮੋਹ ਅਤੇ ਤਿੰਨੇ ਤਾਪ (ਆਧਿ, ਬਿਆਧਿ, ਉਪਾਧਿ) ਮਿਟ ਜਾਣ ।

**ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ॥੧੮੯॥**

ਪਦਾਰਥਾਂ ਦੀ ਪ੍ਰਾਪਤੀ ਦੇ ਹਰਖ ਵਿਖੇ ਅਤੇ ਪਦਾਰਥਾਂ ਦੀ ਨਿਵਿਰਤੀ ਦੇ ਸੋਗ ਵਿਖੇ ਦਾਝੈ ਨਹੀ= ਸੜਨਾ ਨਾ ਕਰੇ ਤਾਂ ਇਹ ਜੀਵ ਆਪਹਿ ਆਪਿ= ਹਰੀ ਦਾ ਰੂਪ ਹੈ ॥੧੮੯॥

**ਉਥਾਨਕਾ**- ਕਿਸੇ ਪ੍ਰੇਮੀ ਨੇ ਆ ਕੇ ਕਿਹਾ ਕਿ ਪ੍ਰਭੂ ਦਾ ਨਾਮ ਜਪਦੇ ਤਾਂ ਬਹੁਤ ਹਨ ਪਰ ਮੋਖ ਕਿਉਂ ਨਹੀਂ ਹੁੰਦੇ ? ਉੱਤਰ-

**ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ॥**
**ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ॥੧੯੦॥**
**ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ॥**
**ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ॥੧੯੧॥**

(ਹੇਠਲੇ ਸਲੋਕ ਦਾ ਅਰਥ ਪਹਿਲੇ ਕਰਨਾ)

ਕਬੀਰ ਜੀ ਆਖਦੇ ਹਨ ਕਿ ਠੀਕ ਹੈ ਤੁਸੀਂ ਸਾਰੇ ਰਾਮ ਹੀ ਰਾਮ ਨੂੰ ਕਹਿੰਦੇ ਹੋ ਪਰ ਕਹਿਣ ਵਿਚ ਬਹੁਤ ਬਿਬੇਕ = ਵਿਚਾਰ ਹੈ। ਇਕ ਰਾਸਧਾਰੀਆਂ ਦਾ ਰਾਮ ਨਾਮ ਅਨੇਕਾਂ ਪਦਾਰਥਾਂ 'ਚ ਮਿਲ ਰਿਹਾ ਹੈ ਭਾਵ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਉਹ ਝੱਟ ਹੀ ਰਾਮ ਦੀ ਸਹੁੰ ਚੁੱਕ ਲੈਂਦੇ ਹਨ, ਕਿਉਂਕਿ ਉਹ ਰਾਮ ਦੀ ਸਹੁੰ ਚੁੱਕਣ ਵਿਚ ਝਿਝਕਦੇ ਨਹੀਂ, ਪਰ ਸੰਤਾਂ ਵਾਲਾ ਰਾਮ ਨਾਮ ਇਕ ਅਦੁਤੀ ਬ੍ਰਹਮ ਵਿਚ ਸਮਾਨਾ= ਅਭੇਦ ਕਰਨ ਵਾਲਾ ਹੈ॥ ੧੯੧॥

ਕਬੀਰ ਜੀ ਕਥਨ ਕਰਦੇ ਹਨ- ਕਿ ਪੂਰਬੋਕਤ ਕਾਰਨ ਕਰ ਕੇ ਰਾਮ ਰਾਮ ਕਹਿਣ ਵਿਚ ਬਹੁਤ ਸਾਰਾ ਭੇਦ ਹੈ। ਉਸ ਵਿਚ ਇਕ ਵਿਚਾਰ ਹੈ ਕਿ ਉਸੇ ਰਾਮ ਨਾਮ ਨੂੰ ਸ-ਭੈ= ਸਹਿਤ ਭੈ ਦੇ ਮਹਾਤਮਾਂ ਕਥਨ ਕਰਦੇ ਹਨ। ਉਸ ਹੀ ਰਾਮ ਨਾਮ ਨੂੰ ਕਉਤਕ ਹਾਰ= ਤਮਾਸ਼ਾ ਕਰਨ ਵਾਲੇ ਰਾਸਧਾਰੀਏ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਆਖਦੇ ਹਨ॥ ੧੯੦॥

**ਉਥਾਨਕਾ**- ਕਿਸੇ ਪੁਰਸ਼ ਨੂੰ ਸੇਵਾ ਤੋਂ ਹੀਣ ਦੇਖ ਕੇ ਉਪਦੇਸ਼ ਦਿੰਦੇ ਹਨ-

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥**

ਕਬੀਰ ਜੀ ਕਥਨ ਕਰਦੇ ਹਨ- ਕਿ ਜਿਸ ਘਰ ਵਿਚ ਸੰਤਾਂ ਦੀ ਸੇਵਾ ਨਹੀਂ ਹੈ ਅਤੇ ਹਰੀ ਦੀ ਵੀ ਸੇਵਾ ਨਹੀਂ ਹੈ। ਭਾਵ ਜਿਸ ਘਰ ਵਿਚ ਆਏ ਸੰਤਾਂ ਦਾ ਆਦਰ ਅਤੇ ਪ੍ਰਭੂ ਦਾ ਸਿਮਰਨ ਨਹੀਂ ਹੈ।

**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥**

ਉਹ ਘਰ ਮਰਹਟ= ਮਰਨ ਵਾਲੇ ਅਸਥਾਨ ਭਾਵ ਸ਼ਮਸ਼ਾਨ-ਭੂਮੀ ਦੇ ਸਾਰਖੇ= ਸਮਾਨ ਹਨ, ਜਿਨ੍ਹਾਂ ਘਰਾਂ ਵਿਖੇ ਜੋ ਜੀਆ ਜੰਤ ਵਸ ਰਹੇ ਹਨ, ਉਹ ਮਾਨੋਂ ਭੂਤਨੇ ਹਨ॥ ੧੯੨॥

*ਯਥਾ-* ਕਲੀ ਅੰਦਰਿ ਨਾਨਕਾ ਜਿੰਨਾ ਦਾ ਅਉਤਾਰੁ॥
ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥ ੧॥

*(ਵਾਰ ਬਿਹਾਗੜਾ, ਪੰਨਾ ੫੫੬)*

*ਅਥਵਾ-* ***ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥***

ਕਬੀਰ ਜੀ ਆਖਦੇ ਹਨ— ਕਿ ਜਿਸ ਸਰੀਰ-ਘਰ ਵਿਚ ਸਾਧ= ਸ੍ਰੇਸ਼ਟ ਪਰਮਾਤਮਾ ਦੀ ਪਰਾਪਤੀ ਕਰਨ ਵਾਲੇ ਸ਼ੁਭ ਗੁਣਾਂ ਦੀ ਸੇਵਾ ਨਹੀਂ ਹੈ, ਭਾਵ ਸੁਭ ਗੁਣਾਂ ਦਾ ਧਾਰਨ ਨਹੀਂ ਹੈ ਅਤੇ ਹਰੀ ਸਰੂਪ ਗੁਰਾਂ ਦੀ ਸੇਵਾ ਨਹੀਂ ਹੈ।

***ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥੧੯੨॥***

ਉਹ ਸਰੀਰ-ਘਰ ਮਰਹਟ ਸਾਰਖੇ= ਸ਼ਮਸਾਣਾਂ ਵਰਗੇ ਹਨ ਅਤੇ ਕਾਮ ਕ੍ਰੋਧ ਆਦਿ ਰੂਪ ਭੂਤ ਉਹਨਾਂ ਦੇ ਸਰੀਰ-ਘਰ ਵਿਚ ਵਸਦੇ ਹਨ॥ ੧੯੨॥

**ਉਥਾਨਕਾ-** ਕਿਸੀ ਪ੍ਰੇਮੀ ਨੇ ਕਿਹਾ- 'ਆਪ ਜੀ ਦਾ ਮਨ ਕਿਵੇਂ ਵਸੀਕਾਰ ਹੋਇਆ ਹੈ?' ਉੱਤਰ-

## ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥
## ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥੧੯੩॥

ਕਬੀਰ ਜੀ ਆਖਦੇ ਹਨ- ਜਿਸ ਵੇਲੇ ਪੂਰਨ ਗੁਰੂ ਰਾਮਾ ਨੰਦ ਜੀ ਨੇ ਆਪਣਾ ਉਪਦੇਸ਼ ਰੂਪੀ ਬਾਨ ਮਾਰਨਾ ਕੀਤਾ ਤਾਂ ਇਹ ਮੇਰਾ ਚੰਚਲ ਮਨ ਰੂਪੀ ਹਰਨ ਸੰਕਲਪਾਂ ਵਿਕਲਪਾਂ ਰੂਪੀ ਪੈਰਾਂ ਤੋਂ ਪਿੰਗਲਾ ਭਾਵ ਵਿਸ਼ੇ ਵਿਕਾਰਾਂ ਤੋਂ ਰਹਿਤ ਹੋ ਗਿਆ ਅਤੇ ਨਿੰਦਿਆ ਚੁਗਲੀ ਆਦਿ ਅਸ਼ੁਭ ਬਾਣੀ ਦੇ ਉਚਾਰਨ ਵਲੋਂ ਗੁੰਗਾ ਹੋ ਗਿਆ। ਸੰਸਾਰ ਵਲੋਂ ਬਾਵਰਾ= ਝੱਲਾ ਅਤੇ ਕੰਨਾਂ ਕਰ ਕੇ ਮੰਦ ਬਚਨਾਂ ਦੇ ਸੁਣਨ ਵਲੋਂ ਬਹਰਾ= ਬੋਲਾ ਹੋ ਗਿਆ॥ ੧੯੩॥

## ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥

ਕਬੀਰ ਜੀ ਕਥਨ ਕਰਦੇ ਹਨ ਕਿ ਬ੍ਰਹਮ ਨੇਸ਼ਟੀ ਬ੍ਰਹਮ ਸਰੋਤਰੀ ਗੁਰੂ ਸਾਹਿਬ ਜੀ ਬੜੇ ਸੂਰਬੀਰ ਹਨ, ਉਹਨਾਂ ਨੇ ਜੀਵ ਈਸ਼ਵਰ ਦੀ ਏਕਤਾ ਲਈ ਜੋ ਉਪਦੇਸ਼ ਰੂਪ ਬਾਣ ਬਾਹਿਆ= ਚਲਾਇਆ ਭਾਵ ਮਾਰਨਾ ਕੀਤਾ ਹੈ।

## ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥੧੯੪॥

ਉਸ ਉਪਦੇਸ਼ ਰੂਪ ਬਾਂਣ ਦੇ ਲਗਦਿਆਂ ਨਾਲ ਹੀ ਕਲੇਜੇ ਵਿਚ ਵੈਰਾਗ ਰੂਪੀ ਛੇਕ ਪੈਣ ਕਰ ਕੇ ਭੁਇ= ਭੂਮਾਂ ਵਿਖੇ ਅਰਥਾਤ ਬ੍ਰਹਮ ਵਿਚ ਮਿਲ ਗਿਆ ਹਾਂ ॥੧੯੪॥

*ਯਥਾ-* ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ॥
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ॥ ੧੫੭॥

*(ਸਲੋਕ ਕਬੀਰ ਜੀ, ਪੰਨਾ ੧੩੭੨)*

**ਉਥਾਨਕਾ-** ਕਿਸੇ ਮਹਾਂ ਪੁਰਸ਼ ਨੇ ਅਨ-ਅਧਕਾਰੀ ਨੂੰ ਉਪਦੇਸ਼ ਦਿੱਤਾ ਤਾਂ ਸਹੀ, ਪਰ ਅੱਗੇ ਉਸ ਨੇ ਧਾਰਨ ਨਾ ਕੀਤਾ। ਇਹ ਗੱਲ ਵੇਖ ਕੇ ਆਖਦੇ ਹਨ-

## ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ ॥

ਕਬੀਰ ਜੀ ਕਥਨ ਕਰਦੇ ਹਨ- ਕਿ ਜਿਸ ਤਰ੍ਹਾਂ ਅਕਾਸ਼ ਵਿਚ ਰਹਿਣ ਵਾਲੇ ਬੱਦਲਾਂ ਦੀ ਨਿਰਮਲ ਪਾਣੀ ਦੀ ਬੂੰਦ ਬਿਕਾਰ= ਕੱਲਰ ਵਾਲੀ ਭੂਮਿ= ਜ਼ਮੀਨ ਵਿਖੇ ਪੈ ਤਾਂ ਗਈ। ਪਰ -

[ਪੰਨਾ ੧੩੭੫]

## ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ॥੧੯੫॥

ਸ਼ੁਭ ਧਰਤੀ ਦੀ ਸੰਗਤ ਤੋਂ ਬਿਨਾਂ ਉਹ ਪਾਣੀ ਦੀ ਬੂੰਦ ਇਸ ਤਰ੍ਹਾਂ ਨਿਸਫਲ ਗਈ ਮੰਨਣਾਂ ਕਰੋ, ਜਿਵੇਂ ਭੱਠ ਵਿਚ ਚੀਜ਼ ਪੈ ਕੇ ਛਾਰ= ਸੁਆਹ ਹੋ ਜਾਂਦੀ ਹੈ ॥ ੧੯੫॥

ਉਪ੍ਰੋਕਤ ਦ੍ਰਿਸ਼ਟਾਂਤ ਹੈ, ਇਸੇ ਪ੍ਰਕਾਰ-

***ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥***

ਕਬੀਰ ਜੀ ਕਥਨ ਕਰਦੇ ਹਨ—ਕਿ ਚਿਦਾ ਅਕਾਸ਼ ਵਿਖੇ ਵਿਚਰਨ ਵਾਲੇ ਗੁਰੂ ਸਾਹਿਬ ਰੂਪ ਬੱਦਲਾ ਦੀ ਉਪਦੇਸ਼ ਰੂਪ ਨਿਰਮਲ ਬੂੰਦ ਅਨ- ਅਧਿਕਾਰੀ ਪੁਰਸ਼ ਦੀ ਬੁੱਧੀ ਰੂਪੀ ਧਰਤੀ ਵਿਖੇ ਪੈ ਤਾਂ ਗਈ। ਪਰ-

***ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ॥੧੯੫॥***

ਸ਼ੁੱਧ ਬੁੱਧੀ ਰੂਪੀ ਧਰਤੀ ਦੀ ਸੰਗਤ ਤੋਂ ਬਿਨਾਂ ਉਹ ਉਪਦੇਸ਼ ਰੂਪ ਬੂੰਦ ਇਸ ਤਰ੍ਹਾਂ ਨਿਸਫਲ ਗਈ, ਮੰਨਣਾ ਕਰੋ, ਜਿਸ ਤਰ੍ਹਾਂ ਭਠ ਵਿਖੇ ਚੀਜ਼ ਪੈ ਕੇ ਸੁਆਹ ਹੋ ਜਾਂਦੀ ਹੈ॥ ੧੯੫॥ ਕਿਉਂਕਿ-

## ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ॥

ਕਬੀਰ ਜੀ ਕਥਨ ਕਰਦੇ ਹਨ- ਕਿ ਜਿਵੇਂ ਅਕਾਸ਼ ਵਿਖੇ ਰਹਿਣ ਵਾਲੇ ਬੱਦਲਾਂ ਦੀ ਨਿਰਮਲ ਜਲ ਦੀ ਬੂੰਦ ਸ਼ੁਭ ਧਰਤੀ ਨੇ ਆਪਣੇ ਵਿਖੇ ਮਿਲਾ ਲਈ।

## ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ॥੧੯੬॥

ਉਸ ਦੀ ਨਵਿਰਤੀ ਵਾਸਤੇ ਭਾਵੇਂ ਅਨੇਕਾਂ ਸਿਆਣੇ ਆਦਮੀ ਜਤਨ ਕਰ ਕੇ ਪਚਿ ਗਏ= ਥੱਕ ਗਏ ਹਨ ਪਰ ਉਹ ਜਲ ਦੀ ਬੂੰਦ ਨਵਿਰਤ ਨਹੀਂ ਕੀਤੀ ਜਾ ਸਕਦੀ। ਭਾਵ ਉਹ ਬੂੰਦ ਨਿਸਫਲ ਨਹੀਂ ਗਈ॥ ੧੯੬॥ ਇਸੇ ਪ੍ਰਕਾਰ-

***ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ ॥***

ਚਿਦਾਕਾਸ਼ ਵਿਖੇ ਵਿਚਰਨ ਵਾਲੇ ਗੁਰੂ ਸਾਹਿਬ ਰੂਪ ਬੱਦਲਾ ਦੀ ਉਪਦੇਸ਼ ਰੂਪ ਨਿਰਮਲ ਬੂੰਦ ਜਿਸ ਵੇਲੇ ਸ਼ਰਧਾਵਾਨ ਜਗਿਆਸੂ ਦੀ ਬੁਧੀ ਰੂਪ ਸ੍ਰੇਸ਼ਟ ਧਰਤੀ ਨੇ ਆਪਣੇ ਵਿਖੇ ਮਿਲਾ ਲਈ। ਉਸ ਦੇ ਨਿਵਿਰਤ ਕਰਨ ਵਾਸਤੇ ਭਾਵੇਂ-

***ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ॥੧੯੬॥***

ਨਿਆਇਕ ਮੱਤ ਵਾਲੇ ਜੋ ਆਪਣੇ ਆਪ ਨੂੰ ਸਿਆਣਾ ਅਤੇ ਜੀਵ-ਈਸ਼ਵਰ ਦੇ ਭੇਦ ਨੂੰ ਸੱਤ ਮੰਨਦੇ ਹਨ। ਉਹ ਅਨੇਕਾਂ ਹੀ ਸਿਆਣੇ ਪੁਰਸ਼ ਅਨੇਕਾਂ ਹੀ ਜਤਨਾਂ ਨੂੰ ਕਰ ਕੇ ਪਚਿ ਗਏ= ਪਚੀ ਹੋ ਰਹੇ ਹਨ। ਪਰ ਉਹ ਅਭੇਦਤਾ ਦੇ ਸਿਧ ਕਰਨ ਵਾਲੀ ਨਿਰਮਲ ਸਿਖਿਆ ਰੂਪ ਬੂੰਦ ਨਵਿਰਤ ਨਹੀਂ ਕੀਤੀ ਜਾ ਸਕਦੀ॥ ੧੯੬॥

**ਉਥਾਨਕਾ-** ਕਿਸੇ ਕਾਜ਼ੀ ਨੇ ਆ ਕੇ ਕਿਹਾ- 'ਕਬੀਰ! ਤੂੰ ਇਕ ਵਾਰੀ ਤਾਂ ਮੱਕੇ ਦੀ ਹੱਜ ਕਰ ਆ।' ਇਹ ਗੱਲ ਸੁਣ ਕੇ ਆਖਦੇ ਹਨ ਕਿ-

**ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥**
**ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ॥ ੧੯੭॥**
**ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ॥**
**ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ॥ ੧੯੮॥**

(ਸੰਪ੍ਰਦਾਈ ਰੀਤੀ ਅਨੁਸਾਰ ਹੇਠਲੇ ੧੯੮ ਸਲੋਕ ਦਾ ਪਹਿਲੇ ਅਰਥ ਕਰਨਾ-)

ਕਬੀਰ ਜੀ ਕਥਨ ਕਰਦੇ ਹਨ- ਹੇ ਸਾਰਿਆਂ ਤੋਂ ਕਬੀਰ= ਵਡੇ ਪ੍ਰਭੂ! ਮੈਂ ਕਿਤਨੀ ਵਾਰੀ ਤਿਆਰ ਹੋ ਹੋ ਕੇ ਕਾਬੇ ਦੀ ਹੱਜ ਕਰਨ ਵਾਸਤੇ ਗਿਆ ਹਾਂ ਪਰ ਹੇ ਪੀਰ= ਪੂਜਨੀਕ ਸਾਂਈ! ਮੇਰੇ ਵਿਚ ਕੀ ਖਤਾ= ਗੁਨਾਹ ਹੈ, ਜੋ ਆਪ ਮੁਖ ਤੋਂ ਬੋਲਦੇ ਨਹੀਂ ਹੋ॥ ੧੯੮॥

ਕਬੀਰ ਜੀ ਆਖਦੇ ਹਨ—ਜਦੋਂ ਮੈਂ ਅਖੀਰਲੀ ਵਾਰੀ ਕਾਬੇ ਦੀ ਹੱਜ ਕਰਨ ਵਾਸਤੇ ਗਿਆ ਅਤੇ ਰਸਤੇ ਵਿਚ ਕਹਿੰਦਾ ਜਾਂਦਾ ਸਾਂ ਕਿ ਜੇ ਹੁਣ ਵੀ ਖੁਦਾ ਨਾ ਮਿਲਿਆ ਤਾਂ ਮੈਂ ਅੱਗੋਂ ਕਾਬੇ ਦੀ ਹੱਜ ਕਰਨ ਨਹੀਂ ਜਾਵਾਂਗਾ। ਇਸ ਤਰ੍ਹਾਂ ਕਹਿੰਦਾ ਜਾਂਦਾ ਸੀ ਤਾਂ ਅੱਗੋਂ ਖੁਦਾ ਮੈਨੂੰ ਆਪ ਆ ਕੇ ਮਿਲ ਪਿਆ।

ਉਸ ਵੇਲੇ ਸਾਂਈ= ਖੁਦਾ ਮੇਰੇ ਨਾਲ ਲੜ ਪਿਆ ਤੇ ਕਿਹਾ- ਹੇ ਕਬੀਰ ! ਤੈਨੂੰ ਇਹ ਗੱਲ ਕਾਬੇ ਆਉਣ ਦੀ ਕਿਸ ਨੇ ਫੁਰਮਾਈ ਹੈ ਕਿ ਖੁਦਾ ਕਾਬੇ ਵਿਚ ਹੀ ਰਹਿੰਦਾ ਹੈ ਹੋਰ ਕਿਧਰੇ ਨਹੀਂ? ਹੇ ਕਾਜ਼ੀ! ਇਸ ਕਰ ਕੇ ਮੈ ਕਾਬੇ ਜਾਣਾ ਛੱਡ ਦਿੱਤਾ ਹੈ॥ ੧੯੭॥

**ਉਥਾਨਕਾ-** ਕਿਸੇ ਨੂੰ ਜੀਵ ਹਿੰਸਿਆਂ ਕਰਦਿਆਂ ਵੇਖ ਕੇ ਆਖਦੇ ਹਨ-

**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ॥**

ਕਬੀਰ ਜੀ ਕਥਨ ਕਰਦੇ ਹਨ—ਜੋ ਪੁਰਸ਼ ਆਪਣੀ ਛਾਤੀ ਦੇ ਜ਼ੋਰ ਕਰ ਕੇ ਜੀਆਂ ਨੂੰ ਮਾਰਦੇ ਹਨ ਅਤੇ ਮੁਖ ਤੋਂ ਕਹਿੰਦੇ ਹਨ ਕਿ ਜੋ ਅਸੀਂ ਨੇ ਬੱਕਰਾ ਮਾਰਿਆ ਹੈ ਇਹ ਹਲਾਲ ਕੀਤਾ ਹੈ । ਪਰ-

**ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ॥ ੧੯੯॥**

ਜਿਸ ਵੇਲੇ ਦਈ= ਪਰਮਾਤਮਾ ਪ੍ਰਲੋਕ ਵਿਚ ਜੀਵ ਦੇ ਕਰਮਾਂ ਦਾ ਦਫਤਰੁ= ਵਹੀ ਖਾਤਾ ਭਾਵ ਲੇਖਾ ਕਢੇਗਾ ਤਾਂ ਉਸ ਵੇਲੇ ਹਿੰਸਕ ਜੀਵ ਦਾ ਕੀ ਹਾਲ ਹੋਵੇਗਾ? ਭਾਵ ਜੀਵ ਹਿੰਸਿਆ ਕਰਨ ਵਾਲੇ ਪਾਪੀ ਦਾ ਬੁਰਾ ਹਾਲ ਹੀ ਹੋਵੇਗਾ॥ ੧੯੯॥

ਪਿਛਲੇ ਪ੍ਰਸੰਗ ਨੂੰ ਫਿਰ ਸਪਸ਼ਟ ਕਰਦੇ ਹਨ-

**ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥**

ਕਬੀਰ ਜੀ ਕਥਨ ਕਰਦੇ ਹਨ—ਕਿ ਜਿਹੜਾ ਜ਼ਬਰਦਸਤੀ ਕਿਸੇ 'ਤੇ ਜ਼ੋਰ ਕਰ ਕੇ ਕਿਸੇ ਨੂੰ ਮਾਰਨਾ ਹੈ, ਉਹ ਬੜਾ ਭਾਰੀ ਜ਼ੁਲਮ ਹੈ, ਉਸ ਹਿੰਸਕ ਪਾਸੋਂ ਕੀਤੇ ਹੋਏ ਜ਼ੁਲਮ ਦਾ ਜਬਾਬੁ= ਉੱਤਰ ਖੁਦਾ ਜ਼ਰੂਰ ਲਵੇਗਾ।

## ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥ ੨੦੦ ॥

ਜਿਸ ਵੇਲੇ ਦਫਤਰਿ= ਪ੍ਰਲੋਕ ਦਰਗਹ ਵਿਚ ਇਸ ਹਿੰਸਕ ਜੀਵ ਦੇ ਕੀਤੇ ਹੋਏ ਕਰਮਾਂ ਦਾ ਲੇਖਾ ਨੀਕਸੈ= ਨਿਕਲੇਗਾ ਤਾਂ ਮੂੰਹ ਹੀ ਮੂੰਹ ਉਪਰ ਮਾਰ ਖਾਵੇਗਾ।

*ਅਥਵਾ-* ਜਮਾਂ ਪਾਸੋਂ ਮੁਹਿ= ਠਗਾ ਕੇ ਮੂੰਹ ਉਤੇ ਮਾਰ ਖਾਏਗਾ ॥ ੨੦੦ ॥

## ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ॥

ਕਬੀਰ ਜੀ ਕਥਨ ਕਰਦੇ ਹਨ- ਹੇ ਭਾਈ ! ਪ੍ਰਮਾਤਮਾ ਦੀ ਦਰਗਾਹ ਵਿਚ ਲੇਖਾ ਦੇਣਾ ਤਾਂ ਸੁਹੇਲਾ= ਸੌਖਾ ਹੈ, ਜੇ ਕਰ ਦਿਲ ਸੂਚੀ= ਪਵਿੱਤ੍ਰ ਹੋਵੇ ਕਿਉਂਕਿ ਪਵਿੱਤ੍ਰ ਦਿਲ ਵਾਲਿਆਂ ਦਾ-

## ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ ॥ ੨੦੧ ॥

ਉਸ ਸੱਚੇ ਪਰਮਾਤਮਾ ਦੀ ਦੀਬਾਨ= ਦਰਗਾਹ ਵਿਚ ਕੋਈ ਵੀ ਉਹਨਾਂ ਦਾ ਪੱਲਾ ਪਕੜ ਕੇ ਇਹ ਨਹੀਂ ਕਹੇਗਾ ਕਿ ਤੂੰ ਹਿਸਾਬ ਦੇ ਕੇ ਜਾਹ ॥ ੨੦੧ ॥

## ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰਬਰੀ ਅਬਧ ॥

ਕਬੀਰ ਜੀ ਕਥਨ ਕਰਦੇ ਹਨ— ਧਰਤੀ ਅਤੇ ਅਕਾਸ਼ ਵਿਚ ਆਸਾ ਤ੍ਰਿਸ਼ਨਾ ਰੂਪ ਦੋ ਤੂੰਬੀਆਂ ਅਬਧ= ਨਾਸ਼ ਤੋਂ ਰਹਿਤ ਹਨ।

*ਅਥਵਾ-* ਜੀਵਾਂ ਦੀ ਬੁੱਧੀ ਰੂਪ ਧਰਤੀ ਅਤੇ ਹਿਰਦੇ ਰੂਪ ਅਕਾਸ਼ ਵਿਚ ਹੇ ਦੁਇ= ਦਵੈਤ! ਤੂੰ ਬਰੀ = ਤੂੰ ਬੜੀ ਅਬੱਧ ਹੈਂ ਭਾਵ ਨਾਸ ਤੋਂ ਤਹਿਤ ਹੈਂ।

*ਅਥਵਾ-* ਧਰਤੀ ਤੇ ਅਕਾਸ਼ ਆਦਿਕ ਪੰਜਾਂ ਤੱਤਾਂ ਰਚਿਤ ਸੰਸਾਰ ਵਿਚ ਹੇ ਅਬੱਧ ਮਾਇਆ! ਦੁਇ ਤੂੰ ਬਰੀ= (ਸੰਤਾਂ ਅਤੇ ਭਗਵੰਤ) ਦੋਹਾਂ ਨੇ ਤੈਨੂੰ ਵਰਨਾ ਕੀਤਾ ਹੈ।

## ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ॥ ੨੦੨ ॥

ਮਾਇਆ ਦੇ ਪ੍ਰਤਾਪ ਕਰ ਕੇ ਛੇ ਭੇਖ* ਅਤੇ ਚੌਰਾਸੀ ਸਿਧ ਆਦਿਕ ਸਭ ਸੰਸਿਆਂ ਵਿਚ ਪੈ ਰਹੇ ਹਨ।

*ਅਥਵਾ-* ਧਰਤੀ 'ਤੇ ਵਿਚਰਨ ਵਾਲੇ ਜੋ ਜੀਵ ਅਤੇ ਅਕਾਸ਼ ਵਿਚ ਵਿਚਰਨ ਵਾਲੇ ਜੋ ਦੇਵਤੇ ਹਨ ਇਹਨਾਂ ਦੋਹਾਂ ਵਿਚ ਹੇ ਅਬੱਧ ਮਾਇਆ! ਤੂੰ ਬਰੀ ਤੂੰ ਬੜੇ ਬਲ ਵਾਲੀ ਹੋ ਰਹੀ ਹੈਂ।

*ਯਥਾ-* ਕਿਤਹਿ ਅਸਥਾਨਿ ਤੂ ਟਿਕਨੁ ਨ ਧਾਵਹਿ ਇਹ ਬਿਧਿ ਦੇਖੀ ਆਖੀ ॥
ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿਦ ਕੀ ਪਾਖੀ ॥੧॥

*(ਸਾਰਗ ਮਹਲਾ ੫, ਪੰਨਾ ੧੨੨੭)*

*ਅਥਵਾ-* ਧਰਤੀ ਅਤੇ ਅਕਾਸ਼ ਚਾਰੀ ਦੋਹਾਂ ਜੀਵਾਂ ਵਿਖੇ ਹੇ ਅਬੱਧ ਪਰਮਾਤਮਾ ! ਤੂੰ ਬਰੀ= ਤੇਰੀ ਚੇਤਨ ਸੱਤਾ ਬੜੇ ਬਲ ਵਾਲੀ ਹੈ। ਜਿਨ੍ਹਾਂ ਦੇ ਹਿਰਦੇ ਵਿਚ ਉਹ ਚੇਤਨ ਸੱਤਾ ਪ੍ਰਗਟ ਹੋਈ ਹੈ, ਉਹ ਮਨੁੱਖ ਛੇ ਦਰਸ਼ਨਾਂ ਦੇ ਸੰਸਿਆਂ ਤੋਂ ਪਰ੍ਹੇ ਹੋਏ ਹਨ ਅਤੇ ਚੌਰਾਸੀ ਲਖ ਜੂਨ ਤੋਂ ਸਿਧ= ਮੁਕਤ ਰੂਪ ਹੋ ਗਏ ਹਨ ॥

ਪ੍ਰਭੂ ਅੱਗੇ ਐਸੇ ਪ੍ਰਾਰਥਨਾ ਕਰੋ ਕਿ—

---

**ਜੋਗੀ ਜੰਗਮ ਸ੍ਰੇਵੜੇ ਸੰਨਯਾਸੀ ਤੇ ਦਰਵੇਸ਼। ਛੇਵਾਂ ਜਾਮਾ ਬਿਪਰ ਕਾ ਜਾ ਮਹਿ ਮੀਨ ਨ ਮੇਖ।*

## ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥

ਕਬੀਰ ਜੀ ਕਥਨ ਕਰਦੇ ਹਨ- ਮੇਰਾ ਕਿਛੁ ਨਹੀ= ਮੇਰਾ ਕੋਈ ਪਦਾਰਥ ਨਹੀਂ ਹੈ, ਮੁਝ ਮਹਿ= ਮੇਰੇ ਘਰ ਵਿਚ ਜੋ ਕੁਝ ਵੀ ਹੈ, ਸੋ ਸਭ ਕੁਝ ਆਪ ਜੀ ਦਾ ਦਿੱਤਾ ਹੋਇਆ ਹੈ।

## ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥ ੨੦੩ ॥

ਆਪ ਦਾ ਦਿੱਤਾ ਹੋਇਆ ਪਦਾਰਥ ਆਪ ਨੂੰ ਸਉਪਤੇ= ਅਰਪਣ ਕਰਦਿਆਂ ਮੇਰਾ ਕੀ ਮੁੱਲ ਲਗਦਾ ਹੈ। ਭਾਵ ਕੁਝ ਨਹੀਂ ਲਗਦਾ ॥ ੨੦੩ ॥

**ਉਥਾਨਕਾ**- ਕਿਸੇ ਪ੍ਰੇਮੀ ਨੇ ਆ ਕੇ ਬੇਨਤੀ ਕੀਤੀ-ਪ੍ਰਭੂ ਦੇ ਅਭੇਦ ਚਿੰਤਨ ਕਰਨ ਦਾ ਕੀ ਫਲ ਹੈ?

*ਉੱਤਰ-*

## ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥

ਕਬੀਰ ਜੀ ਕਥਨ ਕਰਦੇ ਹਨ— ਹੇ ਪ੍ਰਭੂ! ਤੂੰਹੀ ਤੂੰਹੀ ਦਾ ਅਭੇਦ ਚਿੰਤਨ ਕਰਦਿਆਂ ਹੋਇਆਂ ਮੈਂ ਤੂੰ ਹੂਆ= ਆਪ ਦਾ ਸਰੂਪ ਹੀ ਹੋ ਗਿਆ ਹਾਂ, ਮੁਝ ਮਹਿ= ਮੇਰੇ ਵਿਚ ਕਿਸੇ ਪ੍ਰਕਾਰ ਦਾ ਹੂੰ= ਹੰਕਾਰ ਨਹੀਂ ਰਿਹਾ।

## ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥ ੨੦੪ ॥

ਜਿਸ ਵੇਲੇ ਚਿੱਤ ਵਿਚੋਂ ਆਪਣਾ ਪਰਾਇਆ ਰੂਪ ਭੇਦ ਦੂਰ ਹੋ ਗਿਆ ਉਸ ਵੇਲੇ ਜਿਧਰ ਨਿਗਾਹ ਕਰ ਕੇ ਦੇਖਿਆ ਤਤ= ਓਧਰ ਤੂੰ ਹੀ ਤੂੰ ਨਿਗਾਹ ਆਉਂਦਾ ਹੈਂ ॥ ੨੦੪ ॥

ਜਿਸ ਤਰ੍ਹਾਂ ਦਸਮੇਸ਼ ਪਿਤਾ ਕਲਗੀਧਰ ਜੀ ਤੂੰਹੀ ਤੂੰਹੀ ਦਾ ਅਭੇਦ ਚਿੰਤਨ ਕਰਦੇ ਹੋਏ ਨਿਰਵਿਕਲਪ ਸਮਾਧੀ ਵਿਚ ਲੀਨ ਹੋ ਗਏ ਸਨ—

ਜਲਸ ਤੁਹੀ ॥ ਥਲਸ ਤੁਹੀ ॥ ਨਦਿਸ ਤੁਹੀ ॥ ਨਦਸ ਤੁਹੀ ॥੧੩॥੬੩॥
ਬ੍ਰਿਛਸ ਤੁਹੀ ॥ ਪਤਸ ਤੁਹੀ ॥ ਛਿਤਸ ਤੁਹੀ ॥ ਉਰਧਸ ਤੁਹੀ ॥੧੪॥੬੪॥
ਭਜਸ ਤੁਅੰ ॥ ਭਜਸ ਤੁਅੰ ॥ ਰਟਸ ਤੁਅੰ ॥ ਠਟਸ ਤੁਅੰ ॥੧੫॥੬੫॥
ਜਿਮੀ ਤੁਹੀ ॥ ਜਮਾ ਤੁਹੀ ॥ ਮਕੀ ਤੁਹੀ ॥ ਮਕਾ ਤੁਹੀ ॥੧੬॥੬੬॥
ਅਭੂ ਤੁਹੀ ॥ ਅਭੈ ਤੁਹੀ ॥ ਅਛੂ ਤੁਹੀ। ਅਛੈ ਤੁਹੀ ॥੧੭॥੬੭॥
ਜਤਸ ਤੁਹੀ ॥ ਬ੍ਰਤਸ ਤੁਹੀ ॥ ਗਤਸ ਤੁਹੀ ॥ ਮਤਸ ਤੁਹੀ ॥੧੮॥੬੮॥
ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥੧੯॥੬੯॥
ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥੨੦॥ ੭੦॥

*(ਦਸਮ ਗ੍ਰੰਥ, ਪੰਨਾ ੧੬)*

ਪਰ ਕਬੀਰ ਜੀ ਨੇ ਜੀਵ ਈਸ਼ਵਰ ਦੀ ਏਕਤਾ ਕਰਨ ਪਰ ਇਸ ਜਗ੍ਹਾ ਦੋ ਵਾਰ ਤੂੰ ਤੂੰ ਸ਼ਬਦ ਕਿਹਾ ਹੈ—

**ਤੂੰ**= ਤੁਯੰ ਪਦ ਦਾ ਜੋ ਲਖਸ਼ ਅਰਥ ਹੈ ।

**ਤੂੰ**= ਤੱਤ ਪਦ ਦਾ ਜੋ ਲਖਸ਼ ਅਰਥ ਹੈ ।

ਇਹਨਾਂ ਦੋਹਾਂ ਦੇ ਲਖਸ਼ ਭਾਗ ਦਾ ਵਿਚਾਰ ਕਰਦਿਆਂ ਕਰਦਿਆਂ- ਤੂੰ ਭਇਆ= ਬ੍ਰਹਮ ਸਰੂਪ ਹੀ ਹੋ ਗਿਆ।

*ਮੁਝ ਮਹਿ ਰਹਾ ਨ ਹੂੰ=*

ਮੇਰੇ ਵਿਚ ਹੰਕਾਰ ਨਹੀਂ ਰਿਹਾ। ਜਬ= ਜਿਸ ਵੇਲੇ ਆਪਾ= ਜੀਵ ਦਾ ਵਾਚ ਅਰਥ ਦੇ ਪਰ ਕਾ= ਈਸ਼ਵਰ ਦਾ ਵਾਚ ਅਰਥ ਦੂਰ ਹੋ ਗਿਆ ਭਾਵ ਜੀਵ ਦੀ ਅਲਪੱਗਤਾ ਤੇ ਈਸ਼ਵਰ ਦੀ ਸਰਬੱਗਤਾ ਨੂੰ ਛੱਡ ਦਿੱਤਾ। ਤਿਸ ਵੇਲੇ-

***ਜਤ ਦੇਖਉ ਤਤ ਤੂ***

ਜਿਸ ਪਾਸੇ ਦੇਖਿਆ ਉਸੇ ਪਾਸੇ ਹੀ ਤੂੰਹੀ ਤੂੰ ਹੈਂ ॥ *ਯਥਾ-*

ਰਸਨਾ ਜਪਤੀ ਤੂਹੀ ਤੂਹੀ॥

ਮਾਤ ਗਰਭ ਤੁਮ ਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੁਹੀ॥ ੧ ॥ ਰਹਾਉ॥

*(ਸਾਰਗ ਮਹਲਾ ੫, ਪੰਨਾ ੧੨੧੫)*

## ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ॥

ਕਬੀਰ ਜੀ ਕਥਨ ਕਰਦੇ ਹਨ— ਜੋ ਪੁਰਸ਼ ਵਿਕਾਰਾਂ ਨੂੰ ਚਿਤਵਦੇ ਹੋਏ ਝੂਠਿਆਂ ਪਦਾਰਥਾਂ ਦੀ ਆਸਾ ਕਰਦੇ ਹਨ।

## ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ॥ ੨੦੫॥

ਉਹਨਾਂ ਦਾ ਕੋਈ ਵੀ ਮਨੋਰਥੁ= ਸੰਕਲਪ ਪੂਰਾ ਨਹੀਂ ਹੁੰਦਾ, ਇਸ ਲਈ ਉਹ ਝੂਠੇ ਪੁਰਸ਼ ਸੰਸਾਰ ਤੋਂ ਨਿਰਾਸ਼ ਹੀ ਉਠ ਕੇ ਚਲੇ ਗਏ ॥ ੨੦੫॥

**ਉਥਾਨਕਾ-** ਕਿਸੇ ਪ੍ਰੇਮੀ ਨੇ ਆ ਕੇ ਕਿਹਾ- ਸੰਸਾਰ ਵਿਚ ਸੁਖੀ ਕੌਣ ਹੈ ? *ਉੱਤਰ-*

## ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ॥

ਕਬੀਰ ਜੀ ਕਥਨ ਕਰਦੇ ਹਨ— ਜੋ ਪੁਰਸ਼ ਹਰਿ= ਪ੍ਰਭੂ ਦਾ ਨਾਮ-ਸਿਮਰਨ ਕਰਦਾ ਹੈ, ਓਹੀ ਪੁਰਸ਼ ਸੰਸਾਰ ਵਿਚ ਸੁਖੀ ਹੈ ।

## ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ॥ ੨੦੬॥

ਪੁਨਾ ਸ੍ਰਿਸ਼ਟੀ ਦੇ ਸਿਰਜਣ ਵਾਲਾ ਪ੍ਰਭੂ ਆਪ ਜਿਸ ਪੁਰਸ਼ ਦੀ ਰਾਖੈ= ਰਖਿਆ ਕਰਦਾ ਹੈ, ਉਹ ਪੁਰਸ਼ ਇਤ ਉਤ= ਇਧਰ ਉਧਰ ਵਾ:- ਲੋਕ ਪ੍ਰਲੋਕ ਵਿਚ ਕਦੇ ਵੀ ਨ ਡੋਲਈ= ਭਟਕਦਾ ਨਹੀਂ ਹੈ॥੨੦੬॥

## ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ॥

ਕਬੀਰ ਜੀ ਕਥਨ ਕਰਦੇ ਹਨ—ਤਿਲਾਂ ਦੀ ਘਾਣੀ ਵਾਂਗੂ ਨਰਕਾਂ *ਅਥਵਾ* ਮਾਤਾ ਦੇ ਉਦਰ ਰੂਪੀ ਕੋਹਲੂ ਵਿਚ ਅਸੀਂ ਪੀੜਿਆਂ ਜਾਣਾ ਸੀ, ਧੰਨ ਸਤਿਗੁਰੂ ਜੀ ਹਨ, ਜਿਨ੍ਹਾਂ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਸਾਨੂੰ ਛੁਡਾ ਲਿਆ ਹੈ।

*ਪ੍ਰਸ਼ਨ-* ਕਦੋਂ ਛੁਡਾਇਆ? *ਉੱਤਰ-*

## ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ॥ ੨੦੭॥

ਜਿਸ ਵੇਲੇ ਪੂਰਬਲੇ ਜਨਮ ਦੀ ਪਰਾ= ਉਤਕ੍ਰਿਸ਼ਟ, ਵਾ ਪੁਰਾਣੀ ਭਾਵਨੀ= ਸ਼ਰਧਾ ਹਿਰਦੇ ਵਿਚ ਆ ਕੇ

ਪਰਗਟ ਹੋਈ ਤਾਂ ਹੀ ਸਤਿਗੁਰੂ ਨੇ ਸਾਨੂੰ ਛੁਡਾਉਣਾ ਕੀਤਾ॥ ੨੦੭॥

## ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ॥

ਕਬੀਰ ਜੀ ਕਥਨ ਕਰਦੇ ਹਨ— ਟਾਲ-ਮਟੋਲੇ ਕਰਦਿਆਂ ਹੋਇਆਂ ਭਾਵ ਵਿਅਰਥ ਕੰਮਾਂ ਵਿਚ ਤੁਰਦਿਆਂ-ਫਿਰਦਿਆਂ ਸਾਰਾ ਦਿਨ ਨਿਸਫਲ ਬਤੀਤ ਹੋ ਗਿਆ। ਪਰ ਵਾਹਿਗੁਰੂ ਦਾ ਭਜਨ ਸਿਮਰਨ ਨਾ ਕੀਤਾ। ਜਿਸ ਕਰ ਕੇ ਪਾਪਾਂ ਰੂਪ ਵਿਆਜ ਬਢੰਤਉ ਜਾਇ= ਵਧਦਾ ਜਾ ਰਿਹਾ ਹੈ।

## ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ॥ ੨੦੮॥

ਜਿਸ ਤੇ ਹਰੀ ਦਾ ਭਜਨ ਸਿਮਰਨ ਨਹੀਂ ਕੀਤਾ ਇਸੇ ਕਰ ਕੇ ਇਸ ਜੀਵ ਦੇ ਕਰਮਾਂ ਦਾ ਖਤੁ= ਖਾਤਾ ਭਾਵ ਲੇਖਾ ਫਟਿਆ ਨਹੀਂ, ਕਰਮਾਂ ਦਾ ਹਿਸਾਬ ਨਾ ਮੁੱਕਣ ਕਰ ਕੇ ਕਾਲ ਇਸ ਦੇ ਨੇੜੇ ਆ ਕੇ ਪਹੁੰਚ ਗਿਆ॥ ੨੦੮॥

## ਮਹਲਾ ੫॥

ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਵਿਤ੍ਰ ਮੁਖਾਰਬਿੰਦ ਤੋਂ ਇਹ ਸਲੋਕ ਉਚਾਰਨ ਕਰ ਕੇ ਕਬੀਰ ਜੀ ਨੂੰ ਸਿਰੋਪਾ ਦਿੰਦੇ ਹਨ—

## ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ॥

ਹੇ ਕਬੀਰ ! ਕੂਕਰੁ ਭਉਕਨਾ= ਕੁੱਤੇ ਸਮਾਨ ਵਿਅਰਥ ਬਚਨਾਂ ਦੇ ਬੋਲਣ ਵਾਲਾ ਜੀਵ ਉਠ ਕੇ ਕਰੰਗ= ਮਾਇਆ ਪਿੱਛੇ ਧਾਇ= ਦੌੜਿਆ ਫਿਰਦਾ ਹੈ।

*ਅਥਵਾ*- ਮਨ ਰੂਪੀ ਕੁੱਤਾ ਭੌਂਕਦਾ ਫਿਰਦਾ ਹੈ । ਭਾਵ ਕਈ ਤਰ੍ਹਾਂ ਦੇ ਸੰਕਲਪ ਕਰਦਾ ਹੈ ਅਤੇ ਵਿਸ਼ਿਆਂ ਦੇ ਭੋਗਣ ਲਈ ਕਰੰਗ= ਇਸਤ੍ਰੀ ਪਿੱਛੇ ਦੌੜਿਆ ਫਿਰਦਾ ਹੈ (ਇਸ ਕਰ ਕੇ ਇਹ ਦੁਖੀ ਹੋ ਰਿਹਾ ਹੈ)।

## ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ॥ ੨੦੯॥

ਪਰ ਪੂਰਬਲਿਆਂ ਸ਼ੁਭ ਕਰਮਾਂ ਦੇ ਫਲ ਕਰ ਕੇ ਕਰਮੀ= ਕਿਰਪਾਲੂ ਸਤਿਗੁਰਾਂ ਨੂੰ ਅਸੀਂ ਪਾਇਆ ਹੈ, ਜਿਨ੍ਹਾਂ (ਸਤਿਗੁਰਾਂ) ਨੇ ਕਰਮੀ= ਕਿਰਪਾ ਕਰ ਕੇ ਸਾਨੂੰ ਸੰਸਾਰਕ ਦੁੱਖਾਂ ਤੋਂ ਛੁਡਾ ਲਿਆ, ਭਾਵ ਬਚਾਅ ਲੀਤਾ ਹੈ ॥ ੨੦੯॥

ਕਿਉਂਕਿ ਇਹ ਨਿਯਮ ਹੈ ਕਿ ਪੂਰਬਲੇ ਸ਼ੁਭ ਕਰਮਾਂ ਤੋਂ ਬਿਨਾਂ ਗੁਰੂ ਨਹੀਂ ਮਿਲਦਾ:

ਕਸੇ ਕੋ ਦੀਦ ਦੀਦਾਰੇ ਮੁਕੱਦਸ। ਮੁਰਾਦੇ ਉਮਰ ਰਾ ਹਾਸਿਲ ਨਿਕੋ ਕਰਦ॥ ੬॥

*(ਭਾਈ ਨੰਦ ਲਾਲ ਜੀ ਗਜ਼ਲ ੩੨)*

ਪੰਜਾਬੀ ਉਲਥਾ-

ਜਿਨ੍ਹਾਂ ਲੇਖ ਧੁਰੇ ਦੇ ਜਾਗਣ ਦਰਸ ਗੁਰਾਂ ਦਾ ਪਾਂਦੇ ਓਹ।
ਸਫਲ ਜਨਮ ਹੋ ਗਿਆ ਤਿਨਾਂ ਦਾ ਬਾਕੀ ਲੇਸ ਨ ਰਾਈ ਏ॥

## ਮਹਲਾ ੫॥

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਇਕ ਹੋਰ ਸਲੋਕ

ਉਚਾਰਨ ਕਰ ਕੇ ਕਬੀਰ ਜੀ ਨੂੰ ਸਿਰੋਪਾ ਦਿੰਦੇ ਹਨ (ਸਿਰੋਪਾ ਜਿਸ ਨੂੰ ਦਿੱਤਾ ਜਾਂਦਾ ਹੈ ਉਹ ਉਸੇ ਦਾ ਹੀ ਹੋ ਜਾਂਦਾ ਹੈ, ਇਸ ਲਈ ਸਲੋਕ ਦੇ ਅਰੰਭ ਵਿਚ ਕਬੀਰ ਦਾ ਨਾਮ ਹੈ ।

**ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥**

ਕਬੀਰ ਜੀ ਕਥਨ ਕਰਦੇ ਹਨ— ਕਿ ਇਹ ਸਾਰੀ ਧਰਤੀ ਪ੍ਰਭੂ ਨੇ ਸੰਤਾਂ ਵਾਸਤੇ ਰਚੀ ਸੀ ਕਿ ਜਿਥੇ ਮਰਜ਼ੀ ਆਵੇ ਸ੍ਵੈ ਇੱਛਾ ਅਨੁਸਾਰ ਵਿਚਰਨਾ ਕਰਨ ਪਰ ਤਸਕਰ= ਚੋਰ ਜੋ ਰਾਜੇ ਲੋਕ ਹਨ, ਉਹ ਧਰਤੀ ਨੂੰ ਗਾਹਿ= ਦਬਾ ਕੇ ਬੈਠ ਗਏ।

**ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥੨੧੦ ॥**

ਧਰਤੀ ਦੇ ਜਾਣ ਦਾ ਭਾਰਿ= ਦੁੱਖ ਸੰਤਾਂ ਨੂੰ ਕੋਈ ਵਿਆਪਦਾ ਨਹੀਂ ਹੈ। ਪਰ ਉਹਨਾਂ ਰਾਜਿਆਂ ਲੋਕਾਂ ਨੂੰ ਨੀਚੇ ਲਾਹੀ ਹੀ ਲਾਹੀ ਜਾਂਦੀ ਹੈ। ਭਾਵ ਸੰਤਾਂ ਨੂੰ ਕਰ (ਟੈਕਸ ) ਲਾਉਣ ਕਰ ਕੇ ਰਾਜਿਆਂ ਦਾ ਪੁੰਨ ਪ੍ਰਤਾਪ ਘਟਦਾ ਜਾਂਦਾ ਹੈ॥ ੨੧੦॥

ਸਾਖੀ ਇਕ ਰਾਜਾ ਸੀ, ਸੰਤ ਸੇਵੀ ਹੋਣ ਕਰ ਕੇ ਉਸ ਨੇ ਕੁਝ ਜ਼ਮੀਨ ਦਾ ਟੋਟਾ ਸੰਤਾਂ ਨੂੰ ਭੇਟਾ ਦੇ ਰੂਪ ਵਿਚ ਦੇ ਦਿੱਤਾ ਕਿ ਸੰਤਾਂ ਪਾਸ ਸੰਗਤਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ। ਸੰਗਤਾਂ ਦੇ ਲੰਗਰ ਪਾਣੀ ਦਾ ਕੰਮ ਸੌਖਾ ਤੁਰਿਆ ਰਹੇਗਾ। ਰਾਜੇ ਦੀ ਸ਼ਰਧਾ ਦੇਖ ਕੇ ਸੰਤਾਂ ਨੇ ਉਹ ਜ਼ਮੀਨ ਪਰਵਾਨ ਕਰ ਲਈ, ਉਸ ਰਾਜੇ ਦੇ ਪਿਛੋਂ ਉਸ ਦਾ ਪੁੱਤਰ ਗਦੀ 'ਤੇ ਬੈਠਾ ਉਹ ਕੁਝ ਨਾਸਤਕ ਖਿਆਲਾਂ ਦਾ ਸੀ। ਉਸ ਨੇ ਗੱਦੀ 'ਤੇ ਬੈਠਦਿਆਂ ਹੀ ਸਾਰਿਆਂ ਮਹਿਕਮਿਆਂ ਦੀ ਪੜਤਾਲ ਕਰਾਈ। ਜਿਸ ਵੇਲੇ ਇਹਨਾਂ ਸੰਤਾਂ ਦੇ ਨਾਮ ਕੀਤੀ ਜ਼ਮੀਨ ਦੇ ਕਾਗਜ਼ ਸਾਹਮਣੇ ਆਏ ਤਾਂ ਸੋਚਿਆ ਇਹ ਸੰਤ ਐਵੇਂ ਵੇਹਲੀਆਂ ਖਾਂਦੇ ਹਨ। ਇਹ ਸੋਚ ਕੇ ਉਸ ਨੇ ਸੰਤਾਂ ਪਾਸੋਂ ਜ਼ਮੀਨ ਖੋਹ ਲਈ। ਨਾ ਤਾਂ ਸੰਤਾਂ ਨੂੰ ਜ਼ਮੀਨ ਦੇ ਪ੍ਰਾਪਤੀ 'ਤੇ ਕੋਈ ਖੁਸ਼ੀ ਹੋਈ ਸੀ ਅਤੇ ਨਾ ਹੀ ਹੁਣ ਜ਼ਮੀਨ ਦੇ ਖੁੱਸ ਜਾਣ'ਤੇ ਗਮੀ। ਇਹ ਗੱਲ ਚਲਦੀ-ਚਲਦੀ ਕਬੀਰ ਜੀ ਦੇ ਵੀ ਕਿਸੇ ਪ੍ਰੇਮੀ ਨੇ ਕੰਨੀਂ ਪਾ ਦਿੱਤੀ। ਉਸ ਵਾਰਤਾ ਨੂੰ ਦਸਦੇ ਹੋਏ ਕਬੀਰ ਜੀ ਉਪਦੇਸ਼ ਦਿੰਦੇ ਹਨ:

***ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥***

ਕਬੀਰ ਜੀ ਕਥਨ ਕਰਦੇ ਹਨ— ਰਾਜੇ ਨੇ ਤਾਂ ਧਰਤੀ ਸੰਤਾਂ ਨੂੰ ਦਿੱਤੀ ਸੀ, ਪਰ ਤਸਕਰ= ਚੋਰ (ਜੋ ਰਾਜੇ ਦਾ ਪੁੱਤਰ ਹੈ, ਉਹ) ਉਸ ਧਰਤੀ ਨੂੰ ਦਬਾ ਕੇ ਬਹਿ ਗਿਆ ।

***ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥੨੧੦॥***

ਧਰਤੀ ਦੇ ਜਾਣ ਦਾ ਭਾਰਿ= ਦੁੱਖ ਸੰਤਾਂ ਨੂੰ ਕੋਈ ਨਹੀਂ ਬਿਆਪਦਾ ਕਿਉਂਕਿ ਸੰਤਾਂ ਨੂੰ ਸਗੋਂ ਲਾਭ ਹੀ ਲਾਭ ਹੈ। ਜੋ ਪਹਿਲੇ ਸੰਤਾਂ ਨੂੰ ਹਲ ਆਦਿਕ ਵਾਹੁਣਾ ਪੈਂਦਾ ਸੀ ਉਸ ਤੋਂ ਹੁਣ ਛੁਟਕਾਰਾ ਹੋ ਗਿਆ॥੨੧੦॥
ਅਥਵਾ-

***ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥***

ਕਬੀਰ ਜੀ ਕਥਨ ਕਰਦੇ ਹਨ ਕਿ ਸੰਤਾਂ ਦੀ ਧਰਤੀ ਜੋ ਸਾਧ ਸੰਗਤਿ ਹੈ, ਤਿਸ ਗਾਹਿ = ਜਗ੍ਹਾ ਉਪਰ ਜੇ ਪ੍ਰਤਖ ਚੋਰ ਵੀ ਆ ਕੇ ਬੈਠ ਜਾਵੇ। ਤਾਂ-

***ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥੨੧੦॥***

ਸਤ ਸੰਗਤਿ ਰੂਪ ਧਰਤੀ ਨੂੰ ਚੋਰ ਦੇ ਬੈਠਣ ਦਾ ਕੋਈ ਭਾਰਿ= ਦੁੱਖ ਨਹੀਂ ਬਿਆਪਦਾ, ਸਗੋਂ ਉਸ ਚੋਰ

ਨੂੰ ਲਾਹੂ ਲਾਹਿ= ਲਾਭ ਹੀ ਲਾਭ ਪ੍ਰਾਪਤ ਹੋ ਜਾਂਦਾ ਹੈ। ਕਿਉਂਕਿ ਸਾਧ ਸੰਗਤ ਵਿਚ ਬੈਠਣ ਕਰ ਕੇ ਨਵਾਂ ਜਨਮ ਹੋ ਜਾਂਦਾ ਹੈ ਅਤੇ ਪਿਛਲੇ ਜਨਮ ਦੇ ਕੀਤੇ ਪਾਪ ਕਰਮਾਂ ਦਾ ਫਲ ਨਹੀਂ ਭੋਗਣਾ ਪੈਂਦਾ।

*ਅਥਵਾ* - ***ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥***

ਕਬੀਰ ਜੀ ਕਥਨ ਕਰਦੇ ਹਨ ਕਿ ਬੁੱਧੀ ਰੂਪੀ ਧਰਤੀ ਸਾਧ= ਸ਼ੁਭ ਗੁਣਾਂ ਦੀ ਸੀ ਪਰ ਕਾਮ ਆਦਿਕਾਂ ਰੂਪ ਚੋਰ ਦਬਾ ਕੇ ਬੈਠ ਗਏ ਹਨ।

***ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥੨੧੦॥***

ਬੁੱਧੀ ਰੂਪ ਧਰਤੀ ਨੂੰ ਭਾਰਿ= ਦੁੱਖ ਤਾਂ ਨਹੀਂ ਬਿਆਪੇਗਾ। ਜੇਕਰ ਉਹਨਾਂ ਕਾਮ ਆਦਿਕਾਂ ਦੇ ਲਾਹੂ= ਸਮਦਾਅ ਨੂੰ ਲਾਹਿ= ਨਵਿਰਤ ਕਰ ਦੇਵੇ ॥੨੧੦॥

*ਅਥਵਾ*- ***ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥***

ਕਬੀਰ ਜੀ ਕਥਨ ਕਰਦੇ ਹਨ ਕਿ ਜਿਸ ਪੁਰਸ਼ ਨੇ ਧਰ ਤੀ = ਇਸਤਰੀ ਧਾਰਨ ਕੀਤੀ ਹੈ, ਉਹ ਸਾਧ ਕੀ= ਸਾਧ ਕਾਹਦਾ ਹੈ? ਉਹ ਤਾਂ ਤਸਕਰ= ਚੋਰ ਹੈ, ਜੋ ਪਰਾਈ ਇਸਤਰੀ ਨੂੰ ਗਾਹਿ= ਦਬਾ ਕੇ ਬਹਿ ਗਿਆ ਹੈ।

***ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥ ੨੧੦॥***

ਜਿਹੜੀ ਧਰਤੀ = ਇਸਤਰੀ ਧਾਰਨ ਕੀਤੀ ਹੈ, ਉਸ ਨੂੰ ਤਾਂ ਕੋਈ ਭਾਰਿ= ਦੁੱਖ ਨਹੀਂ ਬਿਆਪਈ। ਲੱਗਦਾ; ਉਹ ਤਾਂ ਸਗੋਂ ਇਸ ਤਰ੍ਹਾਂ ਆਖਦੀ ਹੈ ਕਿ ਮੇਰੇ ਧੰਨ ਭਾਗ ਹਨ ਜੋ ਕਿ ਮਹਾਤਮਾ ਮੇਰੇ ਪਤੀ ਬਣ ਗਏ ਹਨ ਪਰ ਉਸ ਸਾਧੂ ਦੇ ਸ਼ੁਭ ਗੁਣਾਂ ਦੇ ਲਾਹੂ= ਸਮਦਾਅ ਨੂੰ ਲਾਹਿ= ਨਾਸ ਕੀਤੀ ਜਾਂਦੀ ਹੈ। ੨੧੦।

*ਅਥਵਾ*- ***ਕਬੀਰ ਧਰ ਤੀ ਸਾਧ ਕੀ ਤਸਕਰ ਬੈਸਹਿ ਗਾਹਿ॥***

ਕਬੀਰ ਜੀ ਕਥਨ ਕਰਦੇ ਹਨ— ਜਿਸ ਨੇ ਧਰ ਤੀ= ਮਾਇਆ ਰੂਪੀ ਇਸਤਰੀ ਧਾਰਨ ਕੀਤੀ ਹੈ, ਉਹ ਸਾਧ ਕੀ= ਵਿਰਕਤ ਸਾਧੂ ਕਾਹਦਾ ਹੈ? ਉਹ ਤਾਂ ਚੋਰ ਹੈ ਜੋ ਮਾਇਆ ਨੂੰ ਗਾਹਿ= ਦਬਾ ਕੇ ਬੈਠਾ ਹੈ।

***ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥ ੨੧੦॥***

ਮਾਇਆ ਰੂਪੀ ਤੀਆ ਨੂੰ ਤਾਂ ਕੋਈ ਦੁੱਖ ਨਹੀਂ ਲੱਗਦਾ, ਪਰ ਉਹਨਾਂ ਵਿਰਕਤ ਸੰਤਾਂ ਦੇ ਅੰਦਰ ਚਿੰਤਾ ਲਾ ਕੇ ਉਹਨਾਂ ਦੇ ਸ਼ੁਭ ਗੁਣਾਂ ਦੇ ਸਮਦਾਅ ਨੂੰ ਲਾਹੀ ਜਾਂਦੀ ਹੈ ॥੨੧੦॥*

## ਮਹਲਾ ੫ ॥

ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਇਕ ਹੋਰ ਸਲੋਕ ਉਚਾਰਨ ਕਰ ਕੇ ਕਬੀਰ ਜੀ ਨੂੰ ਸਿਰੋਪਾ ਦਿੰਦੇ ਹਨ—

## ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ॥

ਕਬੀਰ ਜੀ ਕਥਨ ਕਰਦੇ ਹਨ-ਜਿਸ ਤਰ੍ਹਾਂ ਚੌਲਾਂ ਦੀ ਸੰਗਤ ਕਰਨ ਕਰ ਕੇ ਤੁਖ= ਤੁਹਾਂ ਨੂੰ ਮੋਹਲੀਆਂ

---

**ਇਹ ਸਲੋਕ ਰਾਮਕਲੀ ਦੀ ਦੂਜੀ ਵਾਰ ਪੰਨਾ ੯੬੫ ਵੀਹਵੇਂ ਸਲੋਕ ਦੇ ਆਰੰਭ ਵਿਚ ਵੀ ਪੰਚਮ ਪਿਤਾ ਨੇ ਦਰਜ ਕੀਤਾ ਹੈ।*

ਲਗਦੀਆਂ ਹਨ। ਤੈਸੇ ਹੀ—

## ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ॥ ੨੧੧ ॥

ਕੁਸੰਗੀ= ਖੋਟਿਆਂ ਪੁਰਸ਼ਾਂ ਦੀ ਸੰਗਤ ਵਿਚ ਬੈਠਣ ਕਰ ਕੇ ਇਸ ਲੋਕ ਵਿਚ ਵੀ ਦੁੱਖ ਭੋਗਦਾ ਹੈ ਅਤੇ ਜਿਸ ਵੇਲੇ ਪ੍ਰਲੋਕ ਵਿਚ ਜਾਂਦਾ ਹੈ ਤਾਂ ਉਸ ਵੇਲੇ ਧਰਮਰਾਜ ਇਸ ਪਾਸੋਂ ਹਿਸਾਬ ਪੁੱਛਦਾ ਹੈ ॥੨੧੧॥+

ਇਸ ਲਈ ਕੁਸੰਗ* ਤੋਂ ਬਚ ਕੇ ਰਹਿਣ ਚਾਹੀਦਾ ਹੈ ਕਿਉਂਕਿ ਕੁਸੰਗ ਕਰ ਕੇ ਹੀ ਦੁਖਾਂ ਦੀ ਪ੍ਰਾਪਤੀ ਹੁੰਦੀ ਹੈ। ਦੇਖੋ ! ਕਾਂ ਦੀ ਸੰਗਤ ਕਰਨ ਕਰ ਕੇ ਹੀ ਹੰਸ ਨੇ ਗੁਲੇਲਾ ਖਾਧਾ ।

*ਯਥਾ*- ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ॥

*(ਸਲੋਕ ਵਾਰਾਂ ਤੇ ਵਧੀਕ ਪੰਨਾ ੧੪੧੧)*

**ਉਥਾਨਕਾ**- ਭਗਤ ਨਾਮਦੇਵ ਦੇ ਪ੍ਰਤਾਪ ਨੂੰ ਸੁਣ ਕੇ ਜਦੋਂ ਭਗਤ ਤ੍ਰਿਲੋਚਨ ਦਰਸ਼ਨਾਂ ਵਾਸਤੇ ਆਇਆ, ਉਸ ਵੇਲੇ ਦੋਹਾਂ ਦਾ ਆਪਸ ਵਿਚ ਜੋ ਸੰਵਾਦ ਹੋਇਆ ਹੈ, ਉਸ ਨੂੰ ਕਬੀਰ ਜੀ ਆਪ ਤਤਦ੍ਰਸ਼ਟੀ ਹੋ ਕੇ ਇਸ ਸਲੋਕ ਦੁਆਰਾ ਕਥਨ ਕਰਦੇ ਹਨ—

## ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥

ਨਾਮਦੇਵ ਨੂੰ ਕਪੜੇ ਛਿਮਦਿਆਂ ਦੇਖ ਕੇ ਕਹੈ ਤਿਲੋਚਨੁ= ਭਗਤ ਤ੍ਰਿਲੋਚਨ ਨੇ ਕਿਹਾ-ਹੇ ਮਿੱਤਰ ਨਾਮਦੇਵ ! ਮੈਂ ਤਾਂ ਤੇਰਾ ਪ੍ਰਤਾਪ ਸੁਣ ਕੇ ਤੇਰੇ ਦਰਸ਼ਨਾਂ ਨੂੰ ਆਇਆ ਸਾਂ ਪਰ ਤੂੰ ਤਾਂ ਮਾਇਆ ਵਿਚ ਹੀ ਮੋਹਿਆ ਭਾਵ ਗਲਤਾਨ ਹੈਂ।

## ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥ ੨੧੨ ॥

ਤੂੰ ਕਿਸ ਵਾਸਤੇ ਛਾਇਲੈ= ਬਸਤਰਾਂ ਨੂੰ ਛੀਪਹੁ= ਠੇਕ ਰਿਹਾ ਹੈਂ ਅਤੇ ਰਾਮ ਨਾਮ ਵਿਚ ਚਿਤ ਨੂੰ ਲਗਾਉਂਦਾ ਨਹੀਂ ਹੈਂ॥ ੨੧੨॥

---

*+ਇਹ ਸਲੋਕ ਵੀ ਰਾਮਕਲੀ ਦੀ ਦੂਜੀ ਵਾਰ ਪੰਨਾ ੯੬੫ ਉਪਰ ਆਇਆ ਹੈ।*

*ਯਥਾ- ਖੋਟਨ ਕੀ ਸੰਗਤਿ ਕਰੇ ਕਰੇ ਲੋਭ ਜਗ ਜੋਇ। ਸੁਨੋ ਸਕਲ ਸਾਚੀ ਕਹੋ ਦੁਖੀ ਹੋਇ ਸੋਇ॥ ੩੫॥*

*੧ ਗੰਨਾ। ੨ ਬ੍ਰਿਛ। ੩ ਇੱਟਾਂ ਭਾਵ ਰੋੜੇ ਸਹਾਰਦਾ ਹੈ। ੪ ਚਾਵਲ। ੫ ਤੁਹ। ੬ ਮੋਹਲਾ। ੭ ਸਦਰਸ਼। ੮ ਸ਼ੇਰਾਂ ਦੇ। ੯ ਪਹਾੜ ਤੋਂ। ੧੦ ਸੜੀਏ। ੧੧ ਦੁੱਖ।*

**ਤਥਾ- ਤਿਲ ਤੇਲ ਸੰਗਿ ਲਏ ਦੁਖ ਕੋ, ਰਸ ਸੰਗਤਿ ਤੇ ਜਗ ਈਖ[1] ਪਿੜਾਏ।
ਫਲ ਸੰਗਤਿ ਪਾਦਪ[2] ਈਟ[3] ਸਹੇ, ਅਰੁ ਗੰਧ ਕਿ ਸੰਗਹਿ ਫੂਲ ਤਪਾਏ।
ਕਰਿ ਤੰਦੁਲ[4] ਸੰਗਤਿ ਕੋ ਜਗ ਮੈਂ, ਪੁਨ ਸੀਸ ਬਿਖੈ ਤੁਖ[5] ਮੂਸਲ[6] ਖਾਏ।
ਤਿਲ ਈਖ ਸਮੰ[7] ਕਰਿ ਖੋਟਨ ਸੰਗਤਿ, ਯਾ ਜਗ ਮੈ ਦੁਖ ਕੌਨ ਨ ਪਾਏ॥ ੩੬॥ (ਭਾਵਰ ਸਾਮ੍ਰਿਤ)*

*ਤਥਾ- [8]ਸਿੰਘਨ ਕੇ ਬਨ ਮੇ ਬਸੀਏ, ਧਸੀਏ ਜਲ ਮਹਿ ਬਿਛੂਆ ਗਹਿ ਲੀਜੈ।
[9]ਗਿਰ ਤੇ ਗਿਰੀਏ ਆਗ ਮਹਿ [10]ਜਰੀਏ ਸਾਂਪ ਕੇ ਮੁਖ ਮੈ ਆਂਗੁਲੀ ਦੀਜੈ।
ਕੰਨ ਖਜੂਰਾ ਪ੍ਰਵੇਸ਼ ਕਰੈ, ਆਰੀ ਕੇ ਸਾਥ ਨਿਤ ਤਨ ਚਰੀਜੈ।
ਏਤਨ [11]ਸੰਕਟ ਸੀਸ ਸਹੋ, ਪਰ ਮੂਰਖ ਮਿਤ੍ਰ ਕੋ ਸੰਗ ਨ ਕੀਜੈ।*

*ਤਥਾ- ਨੀਚ ਸੰਗ ਕੀਜੈ ਨਹੀਂ ਸੁਨ ਹੋ ਮੀਤ ਕੁਮਾਰ।
ਭੇਡ ਪੂਤਿ ਭਾਦੋਂ ਨਦੀ ਕੋ ਗਹਿ ਉਤਰਜੋ ਪਾਰ॥ (ਦਸਮ ਗ੍ਰੰਥ, ਚਰਿਤ੍ਰ ੧੯੨, ਪੰਨਾ ੧੦੮੪)*

ਇਹ ਗੱਲ ਤ੍ਰਿਲੋਚਨ ਪਾਸੋਂ ਸੁਣ ਕੇ ਨਾਮਦੇਵ ਜੀ ਨੇ ਇੰਜ ਉੱਤਰ ਦਿੱਤਾ —

## ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥

ਨਾਮਦੇਵ ਜੀ ਆਖਦੇ ਹਨ ਕਿ ਹੇ ਭਗਤ ਤ੍ਰਿਲੋਚਨ ਜੀ ! ਮੈਂ ਆਪਣੇ ਮੁਖ ਨਾਲ ਰਾਮ ਨਾਮ ਸੰਮ੍ਹਾਲਦਾ ਹਾਂ, ਭਾਵ ਰਸਨਾ ਦੁਆਰਾ ਪ੍ਰਭੂ ਦਾ ਸਿਮਰਨ ਕਰਦਾ ਹਾਂ।

[ਪੰਨਾ ੧੩੭੬]

## ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ ੨੧੩॥

ਗ੍ਰਹਿਸਤ ਦਾ ਨਿਰਬਾਹ ਕਰਨ ਵਾਸਤੇ ਸਾਰੇ ਕੰਮ ਤਾਂ ਹੱਥਾਂ ਪੈਰਾਂ ਨਾਲ ਕਰਦਾ ਹਾਂ ਪਰ ਮੇਰਾ ਚਿਤ ਉਸ ਨਿਰੰਜਨ ਪ੍ਰਭੂ ਦੇ ਨਾਲ ਜੁੜਿਆ ਹੋਇਆ ਹੈ॥ ੨੧੩॥

*ਯਥਾ-* ਗਰ ਦਸਤੇ ਮਾ ਹਮੇਸ਼ਾ ਪੈ ਕਾਰ ਮੇ ਰਵੱਦ।

ਮਨ ਚੂੰ ਕੁਨਮ ਕਿ ਦਿਲ ਬਸੁਏ ਯਾਰ ਮੇ ਰਵੱਦ।

*(ਭਾਈ ਨੰਦ ਲਾਲ ਜੀ, ਗ਼ਜ਼ਲ ੨੭ )*

ਪੰਜਾਬੀ ਉਲਥਾ-

ਭਾਵੇਂ ਹੱਥ ਹਮੇਸ਼ਾਂ ਮੇਰਾ ਧੰਧਿਆਂ ਦੇ ਵੱਲ ਜਾਂਦਾ ਏ।

ਚਾਰਾ ਕੋਈ ਨਾ ਚਲਦਾ ਸਈਓ ਚਿਤ ਪੀਆ ਵੱਲ ਧਾਂਦਾ ਏ ।

## ਮਹਲਾ ੫॥

## ਕਬੀਰਾ ਹਮਰਾ ਕੋ ਨਹੀ ਹਮ ਕਿਸਹੂ ਕੇ ਨਾਹਿ॥

ਕਬੀਰ ਜੀ ਕਥਨ ਕਰਦੇ ਹਨ—ਕਿ ਸਾਡਾ ਕੋਈ ਵੀ ਹਿਤੂ ਨਹੀਂ ਹੈ, ਇਸ ਕਰ ਕੇ ਅਸੀਂ ਵੀ ਕਿਸੇ ਦੇ ਨਹੀਂ ਹਾਂ। ਭਾਵ ਜੇਕਰ ਅਸਾਡਾ ਕੋਈ ਨਹੀਂ ਅਸੀਂ ਵੀ ਕਿਸੇ ਵਿਚ ਮੋਹ ਨਹੀਂ ਕਰਦੇ।

*ਯਥਾ-* ਨਾ ਕੋ ਮੇਰਾ ਹਉ ਕਿਸੁ ਕੇਰਾ॥ ਸਾਚਾ ਠਾਕੁਰ ਤ੍ਰਿਭਵਣਿ ਮੇਰਾ॥

*(ਮਾਝ ਮਹਲਾ ੧, ਪੰਨਾ ੧੦੯ )*

## ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ॥ ੨੧੪॥

ਜਿਸ ਪ੍ਰਭੂ ਨੇ ਇਸ ਸੰਸਾਰ ਰਚਨਾ ਨੂੰ ਰਚਾਇਆ= ਬਣਾਇਆ ਹੈ, ਉਸ ਪ੍ਰਭੂ ਦੇ ਸਿਮਰਨ ਵਿਖੇ ਅਸੀਂ ਸਮਾ ਰਹੇ ਹਾਂ॥ ੨੧੪॥*

**ਉਥਾਨਕਾ**- ਇਕ ਬ੍ਰਿਧ ਮਾਈ ਕਿਸੇ ਦੇ ਘਰ ਵਿਚ ਜਾ ਕੇ ਚੱਕੀ ਨਾਲ ਦਾਣੇ ਪੀਂਹਦੀ ਹੁੰਦੀ ਸੀ। ਜੋ ਦਾਣਾ ਚੱਕੀ ਤੋਂ ਬਾਹਰ ਡਿੱਗ ਪੈਂਦਾ ਉਸ ਨੂੰ ਚੁਕ ਕੇ ਚੱਬ ਲਿਆ ਕਰੇ। ਇਕ ਦਿਨ ਜਦੋਂ ਦਾਣੇ ਪੀਹ ਕੇ ਵਾਪਸ ਆਪਣੇ ਘਰ ਵੱਲ ਆ ਰਹੀ ਸੀ ਤਾਂ ਰਸਤੇ ਵਿਚ ਵਰਖਾ ਹੋਣ ਕਰ ਕੇ ਗਲੀਆਂ ਵਿਚ ਬਹੁਤ ਚਿੱਕੜ ਹੋ ਗਿਆ ਸੀ, ਜਿਸ ਕਰ ਕੇ ਇਸ ਦਾ ਪੈਰ ਤਿਲ੍ਹਕ ਗਿਆ ਤੇ ਇਹ ਡਿਗ ਪਈ। ਡਿੱਗਣ ਕਰ ਕੇ ਸਾਰਾ ਆਟਾ ਵੀ ਚਿੱਕੜ ਵਿਚ ਮਿਲ ਗਿਆ। ਉਹ ਮਾਈ ਮੁਰਝਾਏ ਮੂੰਹ ਨਾਲ ਉਥੇ ਹੀ ਸੋਚਾਂ ਵਿਚ ਡੁੱਬੀ ਬੈਠੀ ਸੀ ਇਤਨੇ

*ਇਹ ਸਲੋਕ ਵੀ ਰਾਮਕਲੀ ਦੀ ਦੂਜੀ ਵਾਰ ਪੰਨਾ ੯੬੫ ਪਰ ਗੁਰੂ ਸਾਹਿਬਾਂ ਨੇ ਅੰਕਿਤ ਕੀਤਾ ਹੈ ।

ਨੂੰ ਕਬੀਰ ਜੀ ਵੀ ਸੈਰ ਕਰਦੇ ਹੋਏ ਉਧਰੋਂ ਦੀ ਲੰਘੇ। ਮਾਈ ਨੂੰ ਚਿੰਤਾਤੁਰ ਵੇਖ ਕੇ ਉਸ ਤੋਂ ਉਦਾਸੀ ਦਾ ਕਾਰਨ ਪੁਛਿਆ। ਕਬੀਰ ਜੀ ਦੇ ਪੁਛਣ 'ਤੇ ਉਸ ਨੇ ਸਾਰੀ ਗੱਲ ਕਹਿ ਕੇ ਸੁਣਾਈ।

ਹੁਣ ਕਬੀਰ ਜੀ ਇਸ ਸਲੋਕ ਦੁਆਰਾ ਉਸੇ ਗੱਲ ਨੂੰ ਕਥਨ ਕਰਦੇ ਹੋਏ ਉਪਦੇਸ਼ ਦੇਣਾ ਕਰਦੇ ਹਨ-

**ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ॥**

ਕਬੀਰ ਜੀ ਕਥਨ ਕਰਦੇ ਹਨ- ਚਿੱਕੜ ਵਿਚ ਆਟੇ ਦੇ ਡਿੱਗ ਜਾਣ ਕਰ ਕੇ ਇਸ ਮਾਈ ਦੇ ਕੁਝ ਵੀ ਹੱਥ ਨਹੀਂ ਆਇਆ। ਪਰ ਜੋ ਇਸ ਨੇ-

**ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ॥ ੨੧੫॥**

ਦਾਣੇ ਪੀਂਹਦਿਆਂ-ਪੀਂਹਦਿਆਂ ਬਾਹਰ ਡਿੱਗਾ ਦਾਣਾ ਚਾਬਿਆ= ਖਾ ਲਿਆ ਸੀ, ਸੋਈ= ਓਹੀ ਦਾਣਾ ਇਸ ਦੇ ਨਾਲ ਨਿਬਹਿਆ, ਭਾਵ ਸਕਾਰਥਾ ਹੋਇਆ।

ਇਸੇ ਪ੍ਰਕਾਰ ਦ੍ਰਿਸ਼ਟਾਂਤ ਦੇ ਕੇ ਭਗਤ ਕਬੀਰ ਜੀ ਕਥਨ ਕਰਦੇ ਹਨ-

ਸਵਾਸਾਂ ਰੂਪ ਆਟਾ ਮੋਹ ਰੂਪ ਚਿੱਕੜ ਵਿਚ ਡਿੱਗ ਪਿਆ ਹੈ। ਭਾਵ ਸਾਰੇ ਸਵਾਸ ਸਬੰਧੀਆਂ ਦੇ ਮੋਹ ਵਿਚ ਹੀ ਖਰਚੇ ਗਏ ਹਨ। ਇਸ ਕਰ ਕੇ ਇਸ ਦੇ ਹੱਥ ਕੁਝ ਵੀ ਨਾ ਆਇਆ। ਭਾਵ ਕੋਈ ਸਵਾਸ ਸਫਲਾ ਨਾ ਹੋਇਆ ਅਤੇ ਪੀਸਤ ਪੀਸਤ = ਸਬੰਧੀਆਂ ਦੇ ਮੋਹ ਵਿਚ ਲਗਦਿਆਂ ਹੋਇਆਂ ਜੋ ਸਵਾਸ ਪਰਮੇਸ਼ਰ ਨਮਿੱਤ ਲਗਾ ਦਿਤੇ ਹਨ ਓਹੀ ਸਵਾਸ ਇਸ ਦੇ ਨਾਲ ਨਿਭੇ, ਭਾਵ ਸਫਲੇ ਹੋਏ ਹਨ।

*ਅਥਵਾ-* ਪਦਾਰਥਾਂ ਰੂਪੀ ਆਟਾ ਵਿਸ਼ਿਆਂ ਰੂਪ ਚਿੱਕੜ ਵਿਚ ਡਿੱਗ ਪਿਆ, ਇਸ ਕਰ ਕੇ ਕੁਝ ਵੀ ਇਸ ਦੇ ਹੱਥ ਨਾ ਆਇਆ । ਭਾਵ ਕੋਈ ਪਦਾਰਥ ਸਫਲ ਨਾ ਹੋਇਆ।

ਪੀਸਤ ਪੀਸਤ= ਵਿਸ਼ੇ-ਵਿਕਾਰਾਂ ਵੱਲ ਪਦਾਰਥਾਂ ਨੂੰ ਖਰਚ ਕਰਦਿਆਂ ਹੋਇਆਂ ਜੋ ਪਦਾਰਥ ਪਰਮੇਸ਼ਰ ਨਮਿੱਤ ਲਗਾਇਆ, ਓਹੀ ਪਦਾਰਥ ਇਸ ਦੇ ਨਾਲ ਨਿਭਿਆ। ਭਾਵ ਓਹੀ ਸਫਲਾ ਹੋਇਆ॥ ੨੧੫॥

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥**

ਕਬੀਰ ਜੀ ਕਥਨ ਕਰਦੇ ਹਨ— ਕਿ ਜਿਸ ਕਰਮ ਕਰ ਕੇ ਦੁੱਖ ਅਤੇ ਜਿਸ ਕਰਮ ਕਰ ਕੇ ਸੁਖ ਦੀ ਪ੍ਰਾਪਤੀ ਹੋਣੀ ਹੈ, ਇਤਿਆਦਿਕ ਚੰਗੇ ਬੁਰੇ ਕਰਮਾਂ ਨੂੰ ਮਨ ਜਾਣਦਾ ਤਾਂ ਹੈ ਪਰ ਅਫਸੋਸ ਇਸ ਗੱਲ ਦਾ ਹੈ ਕਿ ਜਾਣਦਾ ਹੋਇਆ ਵੀ ਅਉਗੁਣਾਂ ਨੂੰ ਕਰਦਾ ਹੈ।

*ਯਥਾ-* ਜਾਨਿ ਬੂਝਿ ਕੈ ਬਾਵਰੇ ਤੈ ਕਾਜੁ ਬਿਗਾਰਿਓ॥

ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ॥ ੨॥

*(ਤਿਲੰਗ ਮਹਲਾ ੯, ਪੰਨਾ ੭੨੭)*

**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥ ੨੧੬॥**

ਉਸ ਮਨੁੱਖ ਨੂੰ ਕੁਸਲਾਤ = ਸੁਖ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ, ਜੋ ਆਪਣੇ ਹੱਥ ਵਿੱਚ ਦੀਵਾ ਫੜ ਕੇ ਵੀ ਕੂਏ= ਖੂਹ ਵਿਚ ਡਿੱਗ ਪਏ।

ਇਸੇ ਤਰ੍ਹਾਂ ਜੋ ਵੇਦ ਸ਼ਾਸਤ੍ਰਾਂ ਰੂਪ ਦੀਵੇ ਨੂੰ ਮਨ ਰੂਪ ਹੱਥ ਵਿਚ ਫੜ ਕੇ ਭਾਵ ਸ਼ਾਸਤ੍ਰ ਗਿਆਤਾ ਹੋ ਕੇ ਵੀ ਸੰਸਾਰ ਵਾ:- ਮੋਹ ਰੂਪ ਕੁਏ = ਖੂਹ ਵਿਚ ਡਿੱਗ ਪੈਂਦਾ ਹੈ, ਦੱਸੋ! ਉਸ ਨੂੰ ਕੁਸਲਾਤ= ਆਤਮ ਸੁਖ ਦੀ

ਪ੍ਰਾਪਤੀ ਕਿਵੇਂ ਹੋ ਸਕਦੀ ਹੈ ? ਭਾਵ ਨਹੀਂ ਹੋ ਸਕਦੀ ॥੨੧੬॥

**ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ॥**

ਕਬੀਰ ਜੀ ਕਥਨ ਕਰਦੇ ਹਨ— ਕਿ ਮੇਰੀ ਉਸ ਸੁਜਾਨ= ਪ੍ਰਭੂ ਨਾਲ ਪ੍ਰੀਤੀ ਲੱਗ ਰਹੀ ਹੈ, ਪਰ ਅਜਾਨੁ = ਅਗਿਆਤ ਬੁੱਧੀ ਵਾਲੇ ਲੋਕ ਉਸ ਤਰਫੋਂ ਮੈਨੂੰ ਬਰਜੈ= ਹਟਾਉਂਦੇ ਹਨ।

**ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ॥ ੨੧੭॥**

ਉਸ ਪ੍ਰਭੂ ਨਾਲੋਂ ਮੇਰੀ ਪ੍ਰੀਤੀ ਟੁੱਟਣੀ ਕਿਵੇਂ ਬਣ ਸਕਦੀ ਹੈ, ਜਿਸ ਪਰਮਾਤਮਾ ਨੇ ਜੀਵ ਨੂੰ ਪ੍ਰਾਣ ਆਦਿਕ ਸਾਰੇ ਪਦਾਰਥ ਦਿਤੇ ਹੋਏ ਹਨ॥ ੨੧੭॥

**ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ॥**

ਕਬੀਰ ਜੀ ਕਥਨ ਕਰਦੇ ਹਨ—ਕੱਚੇ ਕੋਠਿਆਂ ਨੂੰ ਅਤੇ ਪੱਕੇ ਮੰਡਪ= ਮੰਦਰਾਂ ਨੂੰ ਹੇਤੁ= ਪ੍ਰੇਮ ਕਰ ਕੇ ਕਿਸ ਲਈ ਸਵਾਰ-ਸਵਾਰ ਕੇ ਮਰਦੇ ਹੋ ।

**ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ॥ ੨੧੮॥**

ਅੰਤ ਨੂੰ ਤਾਂ ਸਾਢੇ ਤਿੰਨ ਹੱਥ ਜ਼ਮੀਨ ਤੇਰੇ ਕਾਰਜੁ = ਕੰਮ ਆਉਣੀ ਹੈ, ਜੇ ਕੋਈ ਬਹੁਤਾ ਪਸਰ ਜਾਵੇ ਤਾਂ ਉਸ ਵਾਸਤੇ ਘਨੀ= ਬਹੁਤੀ ਜ਼ਮੀਨ ਪੌਣੇ ਚਾਰ ਹੱਥ ਹੋ ਜਾਵੇਗੀ ॥ ੨੧੮॥

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥**

ਕਬੀਰ ਜੀ ਕਥਨ ਕਰਦੇ ਹਨ— ਜੋ ਮੈਂ ਆਪਣੇ ਚਿਤ ਵਿਚ ਚਿਤਵਦਾ ਹਾਂ ਉਹ ਕੁਝ ਵਾਹਿਗੁਰੂ ਨਹੀਂ ਕਰਦਾ (ਇਸ ਕਰ ਕੇ ਮੈਂ ਨਿਸਚੇ ਕੀਤਾ ਹੈ, ਕਿ) ਮੇਰੇ ਚਿਤਵਣੇ ਨਾਲ ਕੀ ਹੋ ਸਕਦਾ ਹੈ? ਭਾਵ ਕੁਝ ਨਹੀਂ ਹੁੰਦਾ। ਕਿਉਂਕਿ-

**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥ ੨੧੯॥**

ਪ੍ਰਭੂ ਅਕਾਲ ਪੁਰਖ ਆਪਣਾ ਹੀ ਚਿਤਵਿਆ ਹੋਇਆ ਸੰਕਲਪ ਪੂਰਾ ਕਰਦਾ ਹੈ, ਜੋ ਸੁਪਨੇ ਮਾਤ੍ਰ ਵੀ ਮੇਰੇ ਚਿਤ ਚੇਤੇ ਨਹੀਂ ਹੁੰਦਾ॥੨੧੯॥

*ਯਥਾ-* ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ॥
ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ॥੨॥

*(ਬਿਲਾਵਲੁ ਮਹਲਾ ੪, ਪੰਨਾ ੮੦੦)*

ਇਹ ਸਲੋਕ ਸੁਣ ਕੇ ਸਿੱਖਾਂ ਨੇ ਪੰਚਮ ਪਾਤਿਸ਼ਾਹ ਜੀ ਅੱਗੇ ਬੇਨਤੀ ਕੀਤੀ ''ਕਬੀਰ ਜੀ ਨੇ ਜੋ ਕੁਝ ਕਿਹਾ ਹੈ, ਉਹ ਠੀਕ ਹੈ ਜਾਂ ਨਹੀਂ?''

ਤਾਂ ਸਤਿਗੁਰਾਂ ਨੇ ਕਿਹਾ ਕਿ ਇਸ ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਇਉਂ ਲਿਖਿਆ ਹੈ—

**ਮਃ ੩॥ ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ॥**

ਉਹ ਪ੍ਰਭੂ-ਪਰਮਾਤਮਾ ਜੀਵਾਂ ਦੇ ਹਿਰਦੇ ਵਿਚ ਚਿੰਤਾ ਵੀ ਆਪ ਕਰਾਉਂਦਾ ਹੈ ਅਤੇ ਜੀਵਾਂ ਨੂੰ ਅਚਿੰਤਤਾਈ ਵੀ ਆਪ ਹੀ ਦੇਣਾ ਕਰਦਾ ਹੈ। ਭਾਵ ਉਹ ਪਰਮਾਤਮਾ ਆਪ ਹੀ ਸਭ ਕੁਝ ਕਰਦਾ

ਕਰਾਉਂਦਾ ਹੈ।

## ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥ ੨੨੦ ॥

ਸ੍ਰੀ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ— ਕਿ ਜੀਵ ਨੂੰ ਚਾਹੀਦਾ ਹੈ ਜੋ ਪ੍ਰਭੂ ਸਭਨਾਂ ਦੀ (ਸਾਰ) ਸੰਭਾਲ ਕਰਦਾ ਹੈ, ਉਸ ਵਾਹਿਗੁਰੂ ਨੂੰ ਸਲਾਹਣਾ ਕਰੇ॥੨੨੦॥

ਪੰਚਮ ਪਾਤਿਸ਼ਾਹ ਜੀ ਪ੍ਰਸੰਨਤਾ ਵਿਚ ਆ ਕੇ ਕਬੀਰ ਜੀ ਨੂੰ ਹੋਰ ਸਿਰੋਪਾ ਦਿੰਦੇ ਹੋਏ ਕਥਨ ਕਰਦੇ ਹਨ-

## ਮਃ ੫ ॥ ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ ॥

ਕਬੀਰ ਜੀ ਕਥਨ ਕਰਦੇ ਹਨ- ਜਿਸ ਨੇ ਰਾਮ ਨਾਮ ਨੂੰ ਜਪਿਆ ਨਹੀਂ ਹੈ ਅਤੇ ਪਦਾਰਥਾਂ ਦੇ ਲਾਲਚ ਵਿਚ ਹੀ ਫਿਰਦਾ ਰਿਹਾ ਹੈ।

## ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ ॥ ੨੨੧ ॥

ਉਹ ਪੁਰਸ਼ ਪਾਪ ਕਰਮ ਕਰਦਾ ਹੀ ਮਰ ਗਿਆ ਕਿਉਂਕਿ ਪਾਪ ਕਰਮਾਂ ਕਰ ਕੇ ਉਸ ਦੀ ਅਉਧ= ਉਮਰ ਇਕ ਖਿਨ ਵਿਚ (ਜਲਦੀ ਹੀ) ਪੁਨੀ= ਪੂਰੀ ਹੋ ਗਈ॥੨੨੧॥

## ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥

ਕਬੀਰ ਜੀ ਕਥਨ ਕਰਦੇ ਹਨ— ਇਹ ਕਾਇਆ= ਦੇਹ ਕਾਚੀ ਕਾਰਵੀ= ਮਿੱਟੀ ਦੀ ਮਟਕੀ ਨਯਾਈਂ ਕੱਚੀ ਹੈ, ਕਿਉਂਕਿ ਕੇਵਲ= ਫਕਤ (ਨਰੋਲ) ਮਾਤਾ ਪਿਤਾ ਦੀ ਰਕਤਬਿੰਦ ਰੂਪ ਕੱਚੀ ਧਾਤ ਤੋਂ ਪੈਦਾ ਹੋਈ ਹੋਈ ਹੈ। *ਅਥਵਾ*— ਇਹ ਦੇਹ ਕੱਚੀ ਧਾਤੂ ਵਾਂਗ ਦੁਖਦਾਈ ਹੈ।

*ਅਥਵਾ*— ਇਹ ਦੇਹ ਕੇਵਲ ਕੱਚੀ ਹੀ ਹੈ ਕਿਉਂਕਿ ਇਹ ਸੰਸਾਰ ਤੋਂ ਧਾਤੁ= ਧਾਅ ਜਾਣ ਵਾਲੀ ਭਾਵ ਨਾਸ਼ਵੰਤ ਹੈ।

## ਸਾਬਤੁ ਰਖਹਿ ਤ ਰਾਮ ਭਜੁ ਨਾਹਿ ਤ ਬਿਨਠੀ ਬਾਤ ॥ ੨੨੨ ॥

ਜੇ ਤੂੰ ਇਸ ਦੇਹ ਨੂੰ ਸਾਬਤ ਰਖਿਆ ਭਾਵ ਸਫਲ ਕਰਨਾ ਚਾਹੁੰਦਾ ਹੈਂ ਤਾਂ ਰਾਮਨਾਮ ਦਾ ਸਿਮਰਨ ਕਰ! ਜੇ ਕਰ ਸਿਮਰਨ ਨਹੀਂ ਕਰੇਂਗਾ ਤਾਂ ਇਹ ਬਾਤ= ਗੱਲ ਤੇਰੇ ਹੱਥੋਂ ਜਾਂਦੀ ਰਹੇਗੀ। ਭਾਵ ਫਿਰ ਮਨੁੱਖਾ ਦੇਹ ਪ੍ਰਾਪਤ ਨਹੀਂ ਹੋਵੇਗੀ।

*ਅਥਵਾ*- ਇਹ ਮੇਰੀ ਬਾਤ= ਗੱਲ ਚੇਤੇ ਰੱਖ ਕਿ ਜੇ ਤੂੰ ਸਿਮਰਨ ਨਹੀਂ ਕਰੇਂਗਾ ਤਾਂ ਤੇਰੀ ਮਨੁੱਖਾ ਦੇਹ ਬਿਨਠੀ= ਨਿਸਫਲ ਚਲੀ ਜਾਏਗੀ॥ ੨੨੨॥

ਕਬੀਰ ਜੀ ਹਿਤ ਉਪਦੇਸ਼ ਦਿੰਦੇ ਹੋਏ ਕਥਨ ਕਰਦੇ ਹਨ-

## ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥

ਹੇ ਭਾਈ! ਪ੍ਰਭੂ ਦੇ ਕੇਸੋ ਕੇਸੋ ਆਦਿਕ ਨਾਮਾਂ ਨੂੰ ਕੂਕੀਐ= ਉਚਾਰਨ ਕਰੋ, ਨਾਮ ਨੂੰ ਭੁਲਾ ਕੇ ਅਸਾਰ= ਮਿਥਿਆ ਸੰਸਾਰ ਵਿਚ ਅਸਾਰ= ਬੇ-ਸੰਭਾਲ ਅਰਥਾਤ ਬੇ-ਫਿਕਰ ਹੋ ਕੇ ਨਾ ਸੌਣਾ ਕਰੋ।

## ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥ ੨੨੩ ॥

ਲਗਾਤਾਰ ਰਾਤ ਦਿਨ ਕੂਕਨੇ= ਬੇਨਤੀਆਂ ਕਰਨ ਕਰ ਕੇ ਉਹ ਪਰਮਾਤਮਾ ਕਦੀ ਨਾ ਕਦੀ ਤਾਂ ਪੁਕਾਰ

ਸੁਣ ਹੀ ਲਏਗਾ॥੨੨੩॥

## ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯ ਮੰਤੁ॥

ਕਬੀਰ ਜੀ ਕਥਨ ਕਰਦੇ ਹਨ-ਇਹ ਕਾਇਆ= ਦੇਹ ਕਜਲੀ ਬਨੁ ਭਇਆ= ਕੇਲਿਆਂ ਦਾ ਜੰਗਲ ਹੋ ਰਿਹਾ ਹੈ। ਜਿਵੇਂ ਪ੍ਰਤੱਖ ਕੇਲਿਆਂ ਦੇ ਜੰਗਲ ਵਿਚ ਹਾਥੀ ਵੜ ਕੇ ਸਾਰਿਆਂ ਕੇਲਿਆਂ ਨੂੰ ਚੂਰ ਕਰ ਦਿੰਦਾ ਹੈ, ਤਿਵੇਂ ਹੀ ਮਨ ਰੂਪੀ ਹਾਥੀ ਇਸ ਦੇਹ ਰੂਪ ਕੇਲਿਆਂ ਦੇ ਬਾਗ ਨੂੰ ਨਾਸ ਕਰ ਰਿਹਾ ਹੈ। ਕਿਉਂਕਿ ਮਨੁ ਕੁੰਚਰੁ= ਮਨ ਰੂਪੀ ਹਾਥੀ ਪ੍ਰਤੱਖ, ਵਾ:-ਹੰਕਾਰ, ਵਾ:-ਮਮਤਾ ਰੂਪ ਮਯ= ਸ਼ਰਾਬ ਨੂੰ ਪੀ ਕੇ ਮੰਤੁ= ਮਸਤ ਹੋ ਰਿਹਾ ਹੈ। ਇਸ ਮਨ ਰੂਪ ਹਾਥੀ ਦੇ ਵਸੀਕਾਰ ਕਰਨ ਵਾਸਤੇ-

## ਅੰਕਸੁ ਗ੍ਹਾਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ॥੨੨੪॥

ਰਤਨ ਰੂਪ ਸ੍ਵੈ ਸਰੂਪ ਦਾ ਗਿਆਨ ਹੀ ਅੰਕਸੁ= ਕੁੰਡਾ ਹੈ, ਪਰ ਉਸ ਗਿਆਨ ਰੂਪ ਕੁੰਡੇ ਦੇ ਮਾਰਨ ਵਾਲਾ ਕੋਈ ਵਿਰਲਾ ਹੀ ਸੰਤੁ ਖੇਵਟੁ= ਮਹਾਵਤ ਹੈ॥ ੨੨੪॥

**ਉਥਾਨਕਾ-** ਕੋਈ ਸਾਧੂ ਅਨ-ਅਧਿਕਾਰੀ ਨੂੰ ਉਪਦੇਸ਼ ਦੇ ਰਿਹਾ ਸੀ, ਉਸ ਪ੍ਰਤੀ ਸਲੋਕ ਉਚਾਰਦੇ ਹਨ-

## ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ॥

ਕਬੀਰ ਜੀ ਕਥਨ ਕਰਦੇ ਹਨ ਕਿ ਰਤਨ ਰੂਪ ਜੋ ਪ੍ਰਭੂ ਦਾ ਨਾਮ ਹੈ, ਇਸ ਨੂੰ ਤੂੰ ਆਪਣੀ ਮੁਖ ਰੂਪ ਕੋਥਰੀ= ਗੁਥਲੀ ਵਿਚ ਹੀ ਟਿਕਿਆ ਰਹਿਣ ਦੇ।

ਜੇਕਰ ਤੂੰ ਨਾਮ ਸਿਮਰਨ ਦਾ ਉਪਦੇਸ਼ ਦਿੱਤਾ ਚਾਹੁੰਦਾ ਵੀ ਹੈਂ ਤਾਂ ਕਿਸੇ ਪਾਰਖ= ਪਰਖਣ ਵਾਲੇ ਭਾਵ ਅਧਿਕਾਰੀ ਦੇ ਅੱਗੇ ਆਪਣੀ ਮੁਖ ਰੂਪ ਗੁੱਥੀ ਨੂੰ ਖੋਲ੍ਹਣਾ ਕਰ।

## ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ॥੨੨੫॥

ਜਿਸ ਵੇਲੇ ਕੋਈ ਸ੍ਰੇਸ਼ਟ ਗਾਹਕ ਜਗਿਆਸੂ ਇਸ ਸੌਦੇ ਦੇ ਖਰੀਦਣ ਵਾਲਾ ਆ ਕੇ ਮਿਲੇਗਾ ਤਾਂ ਉਹ ਤਨ, ਮਨ, ਧਨ (ਸਰਬੰਸ) ਦੇ ਅਰਪਣ ਰੂਪ ਮਹਿੰਗਾ ਮੁੱਲ ਦੇ ਕੇ ਲੈ ਲਵੇਗਾ॥ ੨੨੫॥

## ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ ਕਟਕੁ ਕੁਟੰਬੁ॥

ਕਬੀਰ ਜੀ ਕਥਨ ਕਰਦੇ ਹਨ ਕਿ ਇਸ ਪ੍ਰਮਾਦੀ ਜੀਵ ਨੇ ਰਾਮ ਨਾਮ ਦਾ ਚਿੰਤਨ ਕਰਨਾ ਜਾਣਿਆਂ ਨਹੀਂ ਪਰ ਮੋਹ ਕਰ ਕੇ ਆਪਣੇ ਕਟਕੁ= ਸਮੂੰਹ ਕੁਟੰਬੁ= ਪ੍ਰਵਾਰ ਨੂੰ ਹੀ ਪਾਲਦਾ ਰਿਹਾ।

## ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ॥੨੨੬॥

ਧੰਧਿਆਂ ਵਿਚ ਹੀ ਸਾਰੀ ਉਮਰਾ ਬਿਤਾ ਕੇ ਅੰਤ ਨੂੰ ਮਰ ਗਿਆ, ਮਰਨ ਸਮੇਂ ਬਾਹਰ ਬੰਬ= ਬਾਹਰ ਬਾਣੀ ਪ੍ਰਗਟ ਨ ਹੋਈ। ਭਾਵ ਅੰਤ ਸਮੇਂ ਜ਼ਬਾਨ ਬੰਦ ਹੋ ਗਈ।

*ਅਥਵਾ-* ਮਰਨ ਤੋਂ ਬਾਅਦ ਸੰਸਾਰ ਵਿਚ ਜਸ ਰੂਪ ਬੰਬ= ਨਗਾਰੇ ਦੀ ਚੋਟ ਪ੍ਰਗਟ ਨਾ ਹੋਈ॥੨੨੬॥

## ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ॥

ਕਬੀਰ ਜੀ ਕਥਨ ਕਰਦੇ ਹਨ— ਆਖੀ ਕੇਰੇ= ਅਖੀਆਂ ਦੇ ਮਾਟੁਕੇ= ਖੋਲ੍ਹਣ ਮੀਚਣ ਵਿਚ ਹੀ ਪਲ-ਪਲ ਦੀ ਸੰਗਿਆ ਕਰ ਕੇ ਇਸ ਦੀ ਸਾਰੀ ਉਮਰਾ ਨਿਸਫਲ ਬਿਹਾਇ= ਬਤੀਤ ਹੋ ਗਈ।

## ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ ਆਇ ॥ ੨੨੭ ॥

ਪਰ ਚੰਚਲ ਮਨ ਅਜੇ ਵੀ ਜੰਜਾਲੁ= ਧੰਧਿਆਂ ਨੂੰ ਛਡਦਾ ਨਹੀਂ ਹੈ, ਅੰਤ ਨੂੰ ਜਮਾਂ ਨੇ ਮੌਤ ਦਾ ਨਗਾਰਾ ਆ ਕੇ ਖੜਕਾ ਹੀ ਦਿੱਤਾ॥ ੨੨੭॥

## ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥

ਕਬੀਰ ਜੀ ਕਥਨ ਕਰਦੇ ਹਨ— ਕਿ ਵੈਰਾਗ ਰੂਪੀ ਇਕ ਤਰਵਰ= ਬ੍ਰਿਛ ਹੈ, ਜਿਸ ਨੂੰ ਰਾਮ ਰੂਪੀ ਫਲ ਲੱਗਾ ਹੋਇਆ ਹੈ।

## ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥ ੨੨੮ ॥

ਸ਼ਾਂਤੀ ਸੰਯੁਕਤ ਜੋ ਸਾਧ ਹੈ, ਇਹ ਉਸ ਦਰੱਖ਼ਤ ਦੀ ਛਾਂ ਹੈ ਪਰ ਸਾਧ ਉਹ ਲੈਣੇ ਜਿਹਨਾਂ ਸੰਤਾਂ ਨੇ ਬਾਦੁ= ਆਪਣੇ ਮੱਤ ਦਾ ਮੰਡਨ ਤੇ ਬਿਬਾਦੁ= ਪਰ ਮੱਤ ਦਾ ਖੰਡਨ ਕਰਨਾ ਤਿਆਗਿਆ ਹੈ।

*ਅਥਵਾ*- ਜਿਨ੍ਹਾਂ ਨੇ ਬਾਦੁ= ਵਿਅਰਥ ਬਿਬਾਦੁ= ਝਗੜਿਆਂ ਨੂੰ ਤਿਆਗਿਆ ਹੈ, ਉਹ ਸੰਤ ਉਸ ਬ੍ਰਿਛ ਦੀ ਛਾਂ ਰੂਪ ਹਨ॥ ੨੨੮॥

## ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥

ਕਬੀਰ ਜੀ ਕਥਨ ਕਰਦੇ ਹਨ- ਹੇ ਭਾਈ! ਐਸਾ ਬੀਜ ਬੋਇ= ਬੀਜਣਾ ਕਰ, ਜੋ ਬਾਰਾਂ ਮਹੀਨੇ ਫਲਦਾ ਰਹੇ।

## ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥ ੨੨੯ ॥

ਜਿਸ ਦੀ ਸੀਤਲ= ਠੰਢੀ ਛਾਇਆ= ਛਾਂ ਹੋਵੇ ਅਤੇ ਬੜੇ ਬੜੇ ਸੋਹਣੇ ਫਲ ਹੋਣ, ਜਿਨ੍ਹਾਂ ਫਲਾਂ ਨੂੰ ਦੇਖ ਕੇ ਪੰਛੀ ਖੁਸ਼ੀਆਂ ਕਰਨ॥ ੨੨੯॥ *ਅਥਵਾ*-

***ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥***

ਕਬੀਰ ਜੀ ਕਥਨ ਕਰਦੇ ਹਨ— ਕਿ ਹੇ ਭਾਈ! ਐਸਾ ਨਾਮ ਰੂਪੀ ਬੀਜ ਬੋਵਣਾ ਕਰ, ਜੋ ਬਾਰਾਂ ਮਹੀਨੇ ਫਲਦਾ ਰਹੇ। ਭਾਵ ਜੋ ਦਸ ਇੰਦਰੀਆਂ ਤੇ ਮਨ ਬੁੱਧੀ ਨੂੰ ਸੁਖ ਦਿੰਦਾ ਰਹੇ।

***ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥੨੨੯॥***

ਜਿਸ ਨਾਮ ਰੂਪ ਬੀਜ ਕਰ ਕੇ ਅੰਤਹ ਕਰਨ ਨੂੰ ਸੀਤਲ ਕਰਨ ਵਾਲੀ ਸ਼ਾਂਤੀ ਰੂਪ ਛਾਂ ਤੇ ਗਹਿਰ= ਗੰਭੀਰ ਪਰਮਾਤਮਾ ਦਾ ਗਿਆਨ ਰੂਪੀ ਫਲ ਲੱਗੇ।

*ਅਥਵਾ*-ਜਿਸ ਪਰ ਗਹਿਰ= ਪਰਮਾਤਮਾ ਦੀ ਪ੍ਰਾਪਤੀ ਰੂਪ ਫਲ ਲੱਗੇ ਅਤੇ ਜਿਸ ਨੂੰ ਦੇਖ ਕੇ ਹੋਰ ਵੀ ਸ੍ਰੇਸ਼ਟ ਜਗਿਆਸੂ ਰੂਪ ਪੰਛੀ ਕੇਲ ਕਰੰਤ= ਖੁਸ਼ੀਆਂ ਭੋਗਣਾ ਕਰਨ

## ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ ॥

ਕਬੀਰ ਜੀ ਆਖਦੇ ਹਨ- ਉਤਮ ਉਪਦੇਸ਼ ਦੇ ਦੇਣ ਵਾਲੇ ਦਾਤੇ ਜੋ ਸਤਿਗੁਰੂ ਹਨ, ਇਹ ਤਾਂ ਇਕ ਬ੍ਰਿਛ ਹਨ। ਉਹਨਾਂ (ਸਤਿਗੁਰਾਂ) ਵਿਚ ਜੀਵਾਂ ਨੂੰ ਬਖਸ਼ਣ ਵਾਲੀ ਜਿਹੜੀ ਦਇਆ ਹੈ, ਏਹੀ ਸਤਿਗੁਰੂ ਰੂਪ ਬ੍ਰਿਛ ਨੂੰ ਫਲ ਲੱਗਾ ਹੋਇਆ ਹੈ। ਇਸੇ ਕਰ ਕੇ ਸਤਿਗੁਰੂ ਹਰ ਇਕ ਜੀਵੰਤ= ਜੀਵਾਂ ਉਪਰ ਪਰਉਪਕਾਰ

ਕਰਦੇ ਹਨ।

*ਅਥਵਾ*- ਐਸੇ ਪਰਉਪਕਾਰੀ ਗੁਰੂ ਹਮੇਸ਼ਾਂ ਹੀ ਜੀਵੰਤ= ਜਿਊਂਦੇ ਹਨ।

## ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ॥੨੩੦॥

ਗੁਰਾਂ ਦੀ ਕਿਰਪਾ ਨਾਲ ਜਗਿਆਸੂ ਰੂਪ ਪੰਛੀ ਦਿਸਾ ਵਰੀ= ਸ੍ਰੇਸ਼ਟ ਪਰਮਾਤਮਾ ਦੀ ਤਰਫ ਚਲਦੇ ਹੋਏ ਇਸ ਪ੍ਰਕਾਰ ਅਸ਼ੀਰਵਾਦਾਂ ਦਿੰਦੇ ਹਨ, ਕਿ ਹੇ ਗੁਰੂ ਸਾਹਿਬ ਰੂਪ ਬ੍ਰਿਛੋ! ਆਪ ਸ੍ਰੇਸ਼ਟ ਫਲਾਂ ਨਾਲ ਫਲਦੇ ਫੁਲਦੇ ਰਹੋ। ਭਾਵ ਜਿਵੇਂ ਦਇਆ ਕਰ ਕੇ ਸਾਨੂੰ ਸੰਸਾਰ ਤੋਂ ਤਾਰਨਾ ਕੀਤਾ ਹੈ, ਤਿਵੇਂ ਹੋਰਨਾਂ ਜਗਿਆਸੂਆਂ ਨੂੰ ਵੀ ਤਾਰਦੇ ਰਹੋ॥ ੨੩੦॥

**ਉਥਾਨਕਾ**-ਪੂਰਬੋਕਤ ਸਲੋਕ ਦੁਆਰਾ ਸਤਿਗੁਰਾਂ ਦੀ ਮਹਿਮਾਂ ਸੁਣ ਕੇ ਜਗਿਆਸੂ ਨੇ ਬੇਨਤੀ ਕੀਤੀ, ਕਿ ਗੁਰਾਂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਕਬੀਰ ਜੀ ਨੇ ਕਿਹਾ– "ਸਤਸੰਗਤਿ ਦੁਆਰਾ ਹੁੰਦੀ ਹੈ।"

ਜਗਿਆਸੂ ਨੇ ਫੇਰ ਬੇਨਤੀ ਕੀਤੀ ਕਿ ਸਤਿਸੰਗਤਿ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਉੱਤਰ-

## ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ॥

ਕਬੀਰ ਜੀ ਕਥਨ ਕਰਦੇ ਹਨ– ਕਿ ਜੇ ਲਿਲਾਟ= ਮਸਤਕ ਉਤੇ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੋਇਆ ਹੋਵੇ ਤਾਂ ਸਤਿ ਸੰਗਤਿ ਦੀ ਪ੍ਰਾਪਤੀ ਹੁੰਦੀ ਹੈ।

[ਪੰਨਾ ੧੩੭੭]

## ਮੁਕਤਿ ਪਦਾਰਥੁ ਪਾਈਐ ਠਾਕ ਨ ਅਵਘਟ ਘਾਟ॥੨੩੧॥

ਸਤਸੰਗਤਿ ਵਿਚੋਂ ਹੀ ਮੁਕਤਿ= ਮੋਖਸ਼ ਰੂਪ ਪਦਾਰਥ ਦੀ ਪ੍ਰਾਪਤੀ ਹੁੰਦੀ ਹੈ, ਜਿਸ ਮੁਕਤੀ ਕਰ ਕੇ ਇਸ ਲੋਕ ਵਿਚ ਕਾਮ ਆਦਿਕਾਂ ਰੂਪੀ ਅਵਘਟ ਘਾਟ= ਕਠਿਨ ਰਸਤਿਆਂ ਵਿਚ ਠਾਕ ਨ= ਰੋਕਾ ਨਹੀਂ ਹੁੰਦਾ ਅਤੇ ਪ੍ਰਲੋਕ ਰਸਤੇ ਵਿਚ ਵੈਤਰਣੀ ਨਦੀ, ਅਸਪਤ੍ਰਬਨ ਆਦਿਕਾਂ ਰੂਪੀ ਅਵਘਟ ਘਾਟ= ਕਠਿਨ ਰਸਤਿਆਂ ਵਿਚ ਠਾਕ ਨ= ਰੋਕਾ ਨਹੀਂ ਹੁੰਦਾ।

*ਅਥਵਾ*- ਜਿਸ ਮੁਕਤੀ ਪਦਾਰਥ ਦੇ ਪਾਉਣ ਕਰ ਕੇ ਅਵਘਟ= ਕਠਿਨ ਘਾਟ= ਸਰੂਪ ਦੀ ਪ੍ਰਾਪਤੀ ਵਿਚ ਠਾਕ ਨ= ਰੋਕਾ ਨਹੀਂ ਹੁੰਦਾ॥ ੨੩੧॥

## ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥

ਕਬੀਰ ਜੀ ਕਥਨ ਕਰਦੇ ਹਨ– ਇਕ ਘੜੀ ਅਥਵਾ ਅੱਧੀ ਘੜੀ ਚਾਹੇ ਅੱਧੀ ਤੋਂ ਵੀ ਅੱਧੀ ਭਾਵ ਚੌਥਾਈ ਘੜੀ ਸਤਿ ਸੰਗਤ ਜ਼ਰੂਰ ਕੀਤਾ ਕਰੋ। ਕਿਉਂਕਿ-

## ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥੨੩੨॥

ਸਤਸੰਗਤਿ ਵਿਚ ਆ ਕੇ ਵਾਹਿਗੁਰੂ ਦੇ ਪਿਆਰੇ ਭਗਤਨ= ਭਗਤਾਂ ਨਾਲ ਜੋ ਪਰਮੇਸ਼ਰ ਸਬੰਧੀ ਬਚਨ ਬਿਲਾਸ ਕਰਨੇ ਹਨ, ਉਹ ਬਚਨ ਲਾਭਦਾਇਕ ਹਨ॥ ੨੩੨॥

## ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥

ਕਬੀਰ ਜੀ ਕਥਨ ਕਰਦੇ ਹਨ– ਜੋ ਜੋ= ਜਿਹੜੇ ਜਿਹੜੇ ਪ੍ਰਾਣ ਧਾਰੀ ਪੁਰਸ਼ ਭਾਂਗ= ਭੰਗ ਨੂੰ ਤੇ ਸੁਰਾ=

ਸ਼ਰਾਬ ਨੂੰ ਪਾਨਿ= ਪੀਂਦੇ ਹਨ ਅਤੇ ਮਾਛੁਲੀ ਖਾਂਹਿ= ਮੱਛੀ ਦੇ ਮਾਸ ਆਦਿਕਾਂ ਨੂੰ ਖਾਂਦੇ ਹਨ।

*ਅਥਵਾ*- ਜੋ ਜੋ ਪ੍ਰਾਣ ਧਾਰੀ ਪੁਰਸ਼ ਮੱਛੀ ਦੇ ਭਾਂਗ= ਮਾਸ ਨੂੰ ਖਾਂਦੇ ਹਨ।

ਨੋਟ- ਕੁਕੜ ਦੇ ਮਾਸ ਨੂੰ ਵੀ ਭਾਂਗ ਕਹਿੰਦੇ ਹਨ, ਇਸ ਲਈ ਜੋ ਪੁਰਸ਼ ਕੁੱਕੜ ਤੇ ਮੱਛੀ ਆਦਿਕਾਂ ਦੇ ਮਾਸ ਨੂੰ ਖਾਂਦੇ ਤੇ ਸ਼ਰਾਬ ਪੀਂਦੇ ਹਨ ਅਤੇ ਪਾਨਿ= ਪਾਨਾ ਸੁਪਾਰੀ ਆਦਿਕਾਂ ਨੂੰ ਖਾਂਦੇ ਹਨ।

ਨੋਟ- ਮਰਹਟੀਏ (ਮਹਾਂ ਰਾਸ਼ਟਰ ਨਿਵਾਸੀ) ਲੋਕ ਤਮਾਕੂ ਦੇ ਸੁੱਕੇ ਪੱਤੇ ਨੂੰ ਵੀ ਭਾਂਗ ਆਖਦੇ ਹਨ, ਜੋ ਹੱਥ ਦੀ ਤਲੀ ਤੇ ਤਮਾਕੂ ਦੇ ਸੁੱਕੇ ਪੱਤੇ ਨੂੰ ਮਲ ਕੇ ਮੂੰਹ ਵਿਚ ਪਾ ਲੈਂਦੇ ਹਨ।

ਜਿਵੇਂ ਸੰਨਿਆਸੀ ਲੋਕ ਤਮਾਕੂ ਦੇ ਸੁੱਕੇ ਪੱਤੇ ਨੂੰ ਹੱਥ ਦੀ ਤਲੀ 'ਤੇ ਮਲ ਕੇ ਮੂੰਹ ਵਿਚ ਪਾ ਕੇ ਖਾਂਦੇ ਰਹਿੰਦੇ ਹਨ। ਇਤਿਆਦਿਕ ਤਮਾਮ ਨਸ਼ਿਆਂ ਵਾਲੀਆਂ ਚੀਜ਼ਾਂ ਨੂੰ ਜੋ ਖਾਣ ਪੀਣ ਵਾਲੇ ਮਨੁੱਖ ਹਨ। ਉਹਨਾਂ ਦੇ-

## ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥

ਤੀਰਥਾਂ 'ਤੇ ਇਸ਼ਨਾਨ ਕੀਤੇ ਹੋਏ, ਇਕਾਦਸੀ ਜਨਮ ਅਸ਼ਟਮੀ ਆਦਿ ਵਰਤ ਰੱਖੇ ਅਤੇ ਨੇਮ ਕੀਏ= ਕੀਤੇ ਹੋਏ ਸਭੈ= ਸਾਰੇ ਦੇ ਸਾਰੇ ਰਸਾਤਲਿ= ਨਿਸਫਲ ਚਲੇ ਜਾਂਦੇ ਹਨ।

*ਅਥਵਾ*- ਜਿਸ ਤਰ੍ਹਾਂ ਕੱਲਰ ਵਾਲੀ ਜ਼ਮੀਨ ਵਿਚ ਬੀਜ ਪਾਇਆ ਹੋਇਆ ਰਸਾਤਲਿ= ਨਿਸਫਲ ਚਲਾ ਜਾਂਦਾ ਹੈ, ਇਸੇ ਤਰ੍ਹਾਂ ਉਹਨਾਂ ਦੇ ਕੀਤੇ ਹੋਏ ਸਾਧਨ ਸਾਰੇ ਨਿਸਫਲ ਚਲੇ ਜਾਂਦੇ ਹਨ॥੨੩੩॥

*ਅਥਵਾ*- ਪਰਮਾਤਮਾ ਦੇ ਭਜਨ ਸਿਮਰਨ ਵਿਚ ਭਾਂਗ= ਵਿਘਨ ਪਾਉਣ ਵਾਲੀ ਜੋ ਮਾਛੁਲੀ= ਛਲ ਰੂਪ ਮਾਇਆ ਹੈ, ਜਿਸ ਨੇ ਸੁਰਾ ਪਾਨਿ= ਦੇਵਤਿਆਂ ਤੇ ਦੈਂਤਾਂ ਨੂੰ ਪਾਨ ਭਾਵ ਦਬਾਉਣਾ ਕੀਤਾ ਹੈ, ਉਸ ਮਾਇਆ ਦੀ ਇੱਛਾ ਨੂੰ ਜਿਹੜੇ ਜਿਹੜੇ ਪ੍ਰਾਣੀ ਖਾਂਹਿ= ਧਾਰਦੇ ਹਨ। ਉਹਨਾਂ ਪੁਰਸ਼ਾਂ ਦੇ ਤੀਰਥ, ਵਰਤ, ਨੇਮ ਆਦਿਕ ਕੀਤੇ ਹੋਏ ਸਾਧਨ ਸਭੈ= ਸਾਰੇ ਦੇ ਸਾਰੇ ਰਸਾਤਲਿ= ਨਿਸਫਲ ਚਲੇ ਜਾਂਦੇ ਹਨ॥੨੩੩॥

*ਅਥਵਾ*-ਮਾਛੁਲੀ= ਛਲ ਰੂਪ ਜੋ ਮਾਇਆ ਹੈ, ਸੁਰਾ ਪਾਨਿ ਭਾਂਗ= ਜੋ ਦੇਵਤਿਆਂ ਦੇ ਹੱਥੋਂ ਵੀ ਭੱਜ ਗਈ ਹੈ।

ਜੋ ਜੋ ਪ੍ਰਾਨੀ ਖਾਂਹਿ= ਜਿਹੜੇ ਜਿਹੜੇ ਪੁਰਸ਼ ਕੁਸੰਗਤ ਵਿਚ ਬੈਠ ਕੇ ਉਸ ਮਾਇਆ ਰਚਿਤ ਪਦਾਰਥਾਂ ਨੂੰ ਖਾਂਦੇ ਰਹਿੰਦੇ ਹਨ, ਉਹਨਾਂ ਪੁਰਸ਼ਾਂ ਦੇ ਤੀਰਥ, ਬਰਤ= ਵਰਤ ਅਤੇ ਹਠ ਯੋਗ ਦੇ ਯਮ, ਨਿਯਮ ਆਦਿਕ ਸਾਧਨ ਕੀਤੇ ਹੋਏ ਸਭ ਨਿਸਫਲ ਚਲੇ ਜਾਂਦੇ ਹਨ॥ ੨੩੩॥

ਨੋਟ-ਏਮਨਾਬਾਦ ਦੀ ਲੜਾਈ ਤੋਂ ਪਿਛੋਂ ਜਿਸ ਵੇਲੇ ਬਾਬਰ ਨੇ ਭੰਗ ਦੀਆਂ ਸੱਤ ਮੁੱਠਾਂ ਸ੍ਰੀ ਗੁਰੂ ਨਾਨਕ ਦੇਵ ਜੀ ਅੱਗੇ ਰੱਖ ਕੇ ਕਿਹਾ ਸੀ ਕਿ ਆਪ ਭੰਗ ਛਕੋ।

ਹਜ਼ੂਰ ਨੇ ਕਿਹਾ- ਹੇ ਬਾਬਰ ! ਭੰਗ ਤਾਂ ਅਸੀਂ ਅੱਗੇ ਹੀ ਪੀ ਰਹੇ ਹਾਂ।

ਬਾਬਰ ਨੇ ਕਿਹਾ- ਆਪ ਕਿਹੜੀ ਭੰਗ ਪੀਂਦੇ ਹੋ? ਆਪ ਜੀ ਨੂੰ ਭੰਗ ਪੀਂਦਿਆਂ ਕਦੀ ਦੇਖਿਆ ਤਾਂ ਨਹੀਂ?

ਗੁਰੂ ਸਾਹਿਬ ਜੀ ਨੇ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਬਚਨ ਉਚਾਰ ਕੇ ਅੰਤ੍ਰੀਵ ਭੰਗ ਪੀਣ ਦਾ ਨਿਸਚਾ ਕਰਵਾਇਆ:-

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ॥

(ਤਿਲੰਗ ਮਹਲਾ ੧, ਪੰਨਾ ੭੨੧)

ਇਸੇ ਭਾਵ ਦੇ ਅਨੁਸਾਰ ਅੰਤ੍ਰੀਵ ਅਰਥ—

ਕਬੀਰ ਜੀ ਕਥਨ ਕਰਦੇ ਹਨ- ਜਿਨ੍ਹਾਂ ਨੇ ਪਰਮਾਤਮਾ ਦੇ ਭਉ ਰੂਪੀ ਭੰਗ ਨੂੰ ਖਾਣਾ ਕੀਤਾ ਹੈ ਅਤੇ ਮਾਛੁਲੀ= ਮਨ ਦੇ ਖੋਟੇ ਸੁਭਾਅ ਰੂਪ ਮੱਛੀ ਨੂੰ ਮਾਰਨਾ ਕੀਤਾ ਹੈ।

ਸੁਰਾ ਪਾਨਿ= ਪ੍ਰੇਮ ਰੂਪੀ ਸ਼ਰਾਬ ਨੂੰ ਪੀਣਾ ਕੀਤਾ ਹੈ।

ਜੋ ਜੋ ਪ੍ਰਾਨੀ ਖਾਂਹਿ= ਜਿਹੜੇ ਜਿਹੜੇ ਪੁਰਸ਼ ਇਤਿਆਦਿ ਸ਼ੁਭ ਗੁਣਾਂ ਨੂੰ ਖਾਂਹਿ= ਧਾਰਨਾ ਕਰਦੇ ਹਨ।

ਤੀਰਥ ਬਰਤ ਨੇਮ ਕੀਏ= ਉਹਨਾਂ ਨੇ ਤੀਰਥ ਯਾਤਰਾ, ਵਰਤ ਅਤੇ ਯਮ ਨੇਮ ਆਦਿਕ ਸਾਧਨ ਸਾਰੇ ਕਰ ਲੀਤੇ ਹਨ। ਅਤੇ-

ਸਭੈ ਰਸਾ ਤਲਿ ਜਾਂਹਿ= ਸਾਰੇ ਵਿਸ਼ੇ ਰਸਾਂ ਨੂੰ ਸਾਧਨਾ ਰੂਪ ਪੈਰਾਂ ਦੀਆਂ ਤਲਿ= ਤਲੀਆਂ ਥਲੇ ਦਬਾ ਕੇ ਬ੍ਰਹਮ ਵਿਖੇ ਜਾਂਹਿ= ਅਭੇਦ ਹੋ ਜਾਂਦੇ ਹਨ। *ਅਥਵਾ-*

ਨੇਮ= ਨਿਯਮ ਨਾਲ ਜੋ ਪੁਰਸ਼ ਤੀਰਥ= ਪਵਿਤ੍ਰ ਰੂਪ ਗੁਰਾਂ ਦੇ ਕਹੇ ਹੋਏ ਬਚਨਾਂ ਵਿਚ ਬਰਤ= ਵਰਤਦੇ ਹਨ, ਉਹ ਸਾਰੇ ਪੁਰਸ਼ ਹਿਰਦੇ ਤਲ ਕਰ ਕੇ, ਰਸਾ ਨਾਮ ਭੂਮਾ ਦਾ ਭੂਮਾ, ਨਾਮ ਬ੍ਰਹਮ ਦਾ। ਭਾਵ ਬ੍ਰਹਮ ਵਿਚ ਅਭੇਦ ਹੋ ਜਾਂਦੇ ਹਨ।

ਨੋਟ-ਕਈ ਮਨਮਤੀਏ ਆਪਣਾ ਦੂਸ਼ਨ ਲੁਕਾਉਣ ਲਈ ਪੰਗਤੀਆਂ ਪੜ੍ਹ ਕੇ ਆਖਦੇ ਹਨ ਕਿ ਦਸਮੇਸ਼ ਪਾਤਿਸ਼ਾਹ ਜੀ ਨੇ ਪ੍ਰਭੂ ਪਾਸੋਂ ਭੰਗ ਦਾ ਪਿਆਲਾ ਮੰਗਿਆ ਹੈ:

ਬਿਦੇਹ ਸਾਕੀਆ ਸਾਗਰੇ ਸਬਜ਼ ਰੰਗ॥

ਦਸਮੇਸ਼ ਪਿਤਾ ਜੀ ਨੇ ਪ੍ਰਤਖ ਨਸ਼ੇ ਵਾਲੀ ਚੀਜ਼ ਦਾ ਕੋਈ ਸੇਵਨ ਨਹੀਂ ਕੀਤਾ। ਹਕਾਇਤਾਂ ਵਿਚ ਸਤਿਗੁਰਾਂ ਨੇ ਸਬਜ਼ ਰੰਗ ਪ੍ਰੇਮ ਦਾ ਕਥਨ ਕੀਤਾ ਹੈ।

ਹੇ ਸਾਕੀਆ= ਗੁਰੋ! ਮੈਨੂੰ ਪ੍ਰੇਮ ਰੂਪੀ ਸਬਜ਼ ਰੰਗ ਦਾ ਪਿਆਲਾ ਦੇਣਾ ਕਰੋ ਅਤੇ ਜਿਵੇਂ ਕਾਲਾ ਰੰਗ ਅਫੀਮ ਦਾ ਹੁੰਦਾ ਹੈ ਤਿਵੇਂ ਅੰਤ੍ਰੀਵ ਕਾਲਾ ਰੰਗ ਵਿਛੋੜੇ ਦਾ ਹੈ।

*ਯਥਾ-*ਕਾਲੀ ਕੋਇਲ ਤੂ ਕਿਤ ਗੁਨ ਕਾਲੀ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥

*(ਸੂਹੀ ਸ਼ੇਖ ਫਰੀਦ, ਪੰਨਾ ੭੯੪)*

ਜਿਵੇਂ ਪੋਸਤ ਦਾ ਰੰਗ ਚਿੱਟਾ ਹੁੰਦਾ ਹੈ, ਤਿਵੇਂ ਵੈਰਾਗ ਦਾ ਰੰਗ ਚਿਟਾ ਹੈ। ਜਿਵੇਂ ਸ਼ਰਾਬ ਦਾ ਰੰਗ ਲਾਲ ਹੁੰਦਾ ਹੈ, ਤਿਵੇਂ ਬ੍ਰਹਮ ਗਿਆਨ ਦਾ ਰੰਗ ਲਾਲ ਹੈ।

ਇਹਨਾਂ ਅੰਤ੍ਰੀਵ ਭਾਵਾਂ ਅਨੁਸਾਰ ਦਸਮੇਸ਼ ਪਾਤਿਸ਼ਾਹ ਜੀ ਨੇ ਹਕਾਇਤਾਂ ਵਿਚ ਪ੍ਰਭੂ ਦੇ ਪਾਸੋਂ ਅੰਤ੍ਰੀਵ ਗੁਣਾਂ ਦੀ ਮੰਗ ਕੀਤੀ ਹੈ।

ਕਈ ਲੋਕ ਇਹ ਵੀ ਕਹਿੰਦੇ ਹਨ ਕਿ ਮਹਾਰਾਜ ਜੀ ਭੰਗ ਅਤੇ ਅਫੀਮ ਆਦਿ ਨਸ਼ੇ ਵਰਤਦੇ ਸਨ। ਪਰ ਇਹ ਗੱਲ ਬਿਲਕੁਲ ਅਸੰਭਵ ਤੇ ਗੁਰਮਤਿ ਵਿਰੁਧ ਹੈ। ਗੁਰੂ ਸਾਹਿਬ ਜੀ ਆਪ ਕੋਈ ਵੀ ਨਸ਼ੇ ਵਾਲੀ ਚੀਜ਼ ਅੰਗੀਕਾਰ ਨਹੀਂ ਕਰਦੇ ਸਨ ਅਤੇ ਨਾ ਹੀ ਖਾਲਸੇ ਨੂੰ ਕਿਸੇ ਨਸ਼ੇ ਵਾਲੀ ਵਸਤੂ ਦਾ ਸੇਵਨ ਕਰਨਾ ਫੁਰਮਾਇਆ ਹੈ, ਕਿਉਂਕਿ ਉਹਨਾਂ ਦਾ ਤਾਂ ਖਾਲਸੇ ਨੂੰ ਇਹ ਹੁਕਮ ਹੈ-

ਮਦਰਾ ਦਹਿਤੀ ਸਪਤ ਕੁਲ ਭਾਂਗ ਦਹੈ ਤਨ ਏਕ।

ਜਿਹੜੇ ਲੋਕ ਆਖਦੇ ਹਨ ਕਿ ਹਜ਼ੂਰ ਸਾਹਿਬ ਵਿਖੇ ਭੰਗ ਦਾ ਭੋਗ ਲੱਗਦਾ ਹੈ। ਉਹਨਾਂ ਲਈ ਇਹ

ਸੂਚਿਤ ਕੀਤਾ ਜਾਂਦਾ ਹੈ ਕਿ ਭੰਗ ਦੇ ਭੋਗ ਦੀ ਮਰਯਾਦਾ ਕੋਈ ਦਸਮੇਸ਼ ਪਿਤਾ ਤੋਂ ਨਹੀਂ ਚਲੀ। ਇਹ ਤਾਂ ਇਕ ਬਿੰਦਰਾਬਨ ਦੇ ਰਹਿਣ ਵਾਲਾ ਮਨੁਖ ਉਥੋਂ ਦਾ ਆ ਕੇ ਪੁਜਾਰੀ ਬਣਿਆਂ ਸੀ ਉਹ ਆਪ ਭੰਗ ਪੀਂਦਾ ਹੁੰਦਾ ਸੀ। ਜਿਸ ਵੇਲੇ ਉਹ ਭੰਗ ਘੋਟਦਾ ਸੀ ਤਾਂ ਪੀਣ ਤੋਂ ਪਹਿਲਾਂ ਭੋਗ ਲਗਾ ਲੈਂਦਾ ਸੀ। ਸਾਲਾਂ ਬਧੀ ਉਹ ਭੰਗ ਦਾ ਭੋਗ ਲਗਾਉਂਦਾ ਰਿਹਾ, ਜਿਸ ਤੋਂ ਇਹ ਭੰਗ ਦੇ ਭੋਗ ਲਗਾਉਣ ਦੀ ਗੱਲ ਤੁਰੀ ਆ ਰਹੀ ਹੈ।

ਫਿਰ ਦੇਖੋ ਜਿਸ ਤਰ੍ਹਾਂ ਗਿ: ਗਿਆਨ ਸਿੰਘ ਅਫੀਮ ਤਾਂ ਆਪ ਖਾਂਦਾ ਸੀ ਪਰ ਅਫੀਮ ਦੇ ਲੋਰ ਵਿਚ ਆ ਕੇ ਉਸ ਨੇ ਦਸਮੇਸ਼ ਪਾਤਿਸ਼ਾਹ ਜੀ ਬਾਰੇ ਲਿਖ ਦਿੱਤਾ ਹੈ ਕਿ ਮਹਾਰਾਜ ਜੀ ਆਪ ਅਫੀਮ ਖਾਂਦੇ ਸਨ। ਐਵੇਂ ਅਨਰਥ ਗੱਲਾਂ ਦੀ ਪਰੋੜ੍ਹਤਾ ਨਹੀਂ ਕਰਨੀ ਚਾਹੀਦੀ। ਹਰ ਗੱਲ ਨੂੰ ਵਿਚਾਰ ਕੇ ਕਹਿਣਾ ਚਾਹੀਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਦਸਮੇਸ਼ ਪਿਤਾ ਜੀ ਤਕ ਕਿਸੇ ਵੀ ਗੁਰੂ-ਪਾਤਸ਼ਾਹ ਜੀ ਨੇ ਭੰਗ, ਸ਼ਰਾਬ, ਅਫੀਮ ਤੇ ਮਾਸ ਆਦਿਕ ਨਸ਼ੇ ਵਾਲੀਆਂ ਚੀਜ਼ਾਂ ਦਾ ਸੇਵਨ ਨਹੀਂ ਕੀਤਾ।

**ਉਥਾਨਕਾ-** ਕਿਸੀ ਮਹਾਤਮਾ ਨੇ ਆ ਕੇ ਕਬੀਰ ਜੀ ਨੂੰ ਕਿਹਾ-

### ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ॥

ਹੇ ਕਬੀਰ! ਸਾਜਨ= ਪਰਮਾਤਮਾ ਨੂੰ ਆਪਣੇ ਘਟ ਮਾਹਿ= ਹਿਰਦੇ ਵਿਚ ਲੈ ਕੇ ਆਪਣੀਆਂ ਲੋਇਨ= ਅੱਖਾਂ ਨੂੰ ਨੀਵਿਆਂ ਕਰ ਕੇ ਰਹਿਣਾ ਕਰ। ਭਾਵ ਉਚੀਆਂ ਅੱਖਾਂ ਕਰ ਕੇ ਕਿਸੇ ਵੱਲ ਨਾ ਤੱਕ।

### ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ॥੨੩੪॥

ਸਾਰਿਆਂ ਰਸਾਂ ਦਾ ਮਾਲਕ ਜੋ ਪੀਅ= ਪਤੀ ਪਰਮਾਤਮਾ ਹੈ ਉਸ ਸਉ= ਨਾਲ ਖੇਲਣਾ ਕਰ, ਉਸ ਨਾਲ ਖੇਡਣ ਦਾ ਜੋ ਅਨੰਦ ਹੈ, ਉਹ ਕਿਸੇ ਨੂੰ ਜਨਾਉਣਾ ਨਾ ਕਰ॥ ੨੩੪॥

ਹੁਣ ਕਬੀਰ ਜੀ ਅਗਲੇ ਸਲੋਕ ਦੁਆਰਾ ਉਸ ਮਹਾਤਮਾ ਨੂੰ ਕਹਿੰਦੇ ਹਨ-

### ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ॥

ਹੇ ਸੰਤ ਜੀ ! ਅੱਠੇ ਪਹਿਰ ਤੇ ਚੌਂਹਠ ਘੜੀਆਂ ਭਾਵ ਸਾਰੀ ਰਾਤ ਤੇ ਦਿਨ ਮੇਰਾ ਜੀਅ ਤੁਅ= ਉਸ ਪਰਮਾਤਮਾ ਨੂੰ *ਨਿਰਖਤ= ਵੇਖਦਾ ਰਹਿੰਦਾ ਹੈ। ਇਸ ਲਈ ਮੈਂ-

### ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ॥੨੩੫॥

ਆਪਣਿਆਂ ਨੇਤਰਾਂ ਨੂੰ ਨੀਵਾਂ ਕਿਉਂ ਕਰਾਂ, ਜਦ ਕਿ ਮੈਂ ਸਾਰਿਆਂ ਘਟਾਂ ਵਿਚ ਉਸ ਇਕ ਪੀਉ= ਪਤੀ ਪਰਮਾਤਮਾ ਨੂੰ ਵਿਆਪਕ ਦੇਖਦੀ ਹਾਂ॥ ੨੩੫॥

ਪੁਨਾ-ਮਹਾਤਮਾ ਨੇ ਕਬੀਰ ਜੀ ਨੂੰ ਕਿਹਾ-

### ਸੁਨੁ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ॥

ਹੇ ਸਖੀ ਕਬੀਰ! ਤੂੰ ਸੁਣਨਾ ਕਰ, ਤੂੰ ਮੈਨੂੰ ਇਹ ਗੱਲ ਦੱਸ ਕਿ ਪੀਅ= ਪਤੀ-ਪਰਮਾਤਮਾ ਵਿਚ ਜੀਵ ਵੱਸਦਾ ਹੈ ਜਾਂ ਜੀਵ ਵਿਚ ਪੀਉ= ਪਤੀ-ਪਰਮਾਤਮਾ ਵਸਦਾ ਹੈ?

---

*ਅਥਵਾ-ਆਠ ਜਾਮ=ਅੱਠਾਂ ਪਹਿਰਾਂ ਦੀਆਂ ਜੋ ਸੱਠ ਘੜੀਆਂ ਚਉ=ਉਚਾਰਨ ਕੀਤੀਆਂ ਹਨ, ਉਹਨਾਂ ਸੱਠਾਂ ਹੀ ਘੜੀਆਂ ਵਿਚ ਮੇਰਾ ਜੀਅ ਤੁਅ=ਉਸ ਪਰਮਾਤਮਾ ਨੂੰ ਨਿਰਖਤ ਰਹੈ=ਦੇਖਦਾ ਰਹਿੰਦਾ ਹੈ।

ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ: ਹੇ ਸੰਤ ਜੀ!

**ਜੀਉ ਪੀਉ ਬੂਝਉ ਨਹੀ ਘਟ ਮਹਿ ਜੀਉ ਕਿ ਪੀਉ॥ ੨੩੬॥**

ਮੈਂ ਜੀਵ ਪੀਅ ਨੂੰ ਬੁਝਦੀ ਨਹੀਂ ਹਾਂ ਕਿ ਘਟ ਵਿਚ ਜੀਵ ਕਿਹੜਾ ਹੈ। ਭਾਵ ਮੈਂ ਤਾਂ ਸਾਰੇ ਇੱਕ ਬ੍ਰਹਮ ਨੂੰ ਹੀ ਵਿਆਪਕ ਨਿਸਚੇ ਕਰਦੀ ਹਾਂ।

*ਅਥਵਾ-* ਹੇ ਸਖੀ ਕਬੀਰ! ਤੂੰ ਸੁਣਨਾ ਕਰ, ਪੀਅ ਵਿਚ ਜੀਅ ਵਸ ਰਿਹਾ ਹੈ ਜਾਂ ਕਿ ਜੀਅ ਵਿਚ ਪੀਅ ਵਸ ਰਿਹਾ ਹੈ?

ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ-

ਮੈਂ ਜੀਅ ਪੀਅ ਨੂੰ ਬੁਝਦੀ ਨਹੀਂ ਹਾਂ ਕਿ ਘਟ ਵਿਚ ਜੀਅ ਕਿਹੜਾ ਹੈ ਤੇ ਪੀਅ ਕਿਹੜਾ ਹੈ, ਕਿਉਂਕਿ ਜੇ ਪਤੀ-ਪਰਮਾਤਮਾ ਵਿਚ ਜੀਵ ਵਸਦਾ ਕਹੀਏ ਤਾਂ ਉਪਾਸ਼ਕ ਦੀ ਹਾਨੀ ਹੁੰਦੀ ਹੈ ਅਤੇ ਜੇ ਜੀਵ ਵਿਚ ਪਤੀ-ਪਰਮਾਤਮਾ ਨੂੰ ਵਸਿਆ ਨਿਸਚੇ ਕਰੀਏ ਤਾਂ ਉਪਾਸ਼ਯ ਦੀ ਹਾਨੀ ਹੁੰਦੀ ਹੈ।

ਇਸ ਕਰ ਕੇ ਮੈਂ ਜੀਅ ਤੇ ਪੀਅ ਦੇ ਝਗੜੇ ਵਿਚ ਪੈਂਦੀ ਹੀ ਨਹੀਂ ਹਾਂ। ਇਸ ਲਈ ਆਪ ਜੀ ਨੂੰ ਚਾਹੀਦਾ ਹੈ ਕਿ ਉਪਾਸ਼ਕ ਬਣ ਕੇ ਉਸ ਪ੍ਰਭੂ ਦੀ ਉਪਾਸ਼ਨਾ ਦਾ ਅਨੰਦ ਲੈਣਾ ਕਰੋ। ਜਾਂ ਵਾਚ ਵਾਚ ਭਾਗ ਨੂੰ ਤਿਆਗ ਕੇ ਲਖਸ਼ ਭਾਗ ਦੀ ਏਕਤਾ ਨੂੰ ਕਰੋ।

*ਅਥਵਾ-* ਜੇ ਪਤੀ-ਪਰਮਾਤਮਾ ਵਿਚ ਜੀਅ ਵਸਦਾ ਕਹੀਏ ਤਾਂ ਅਧੇਯ ਦਾ ਅਭਾਵ ਹੁੰਦਾ ਹੈ ਅਤੇ ਜੇ ਕਰ ਜੀਵ ਵਿਚ ਪਤੀ-ਪਰਮਾਤਮਾ ਵਸਦਾ ਕਹੀਏ ਤਾਂ ਅਧਾਰ ਦੀ ਹਾਨੀ ਹੁੰਦੀ ਹੈ। ਇਸ ਲਈ ਮੈਂ ਕਿਸੇ ਨੂੰ ਭਿੰਨ ਭਿੰਨ ਸਮਝਿਆ ਹੀ ਨਹੀਂ ਕਿ ਜੀਅ ਕਿਹੜਾ ਹੈ ਤੇ ਪੀਅ ਕਿਹੜਾ ਹੈ।

ਮੈਂ ਤਾਂ ਇਕ ਪ੍ਰਭੂ ਨੂੰ ਹੀ ਸਾਰੇ ਵਿਆਪਕ ਨਿਸਚੇ ਕੀਤਾ ਹੈ॥ ੨੩੬॥

**ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥**

ਕਬੀਰ ਜੀ ਕਥਨ ਕਰਦੇ ਹਨ ਤਿੰਨਾਂ ਵਰਨਾਂ ਤੋਂ ਉੱਚੀ ਜਾਤੀ ਹੋਣ ਕਰ ਕੇ ਭਾਵੇਂ ਬਾਮਨੁ= ਬ੍ਰਾਹਮਣ ਸਾਰੇ ਜਗਤ ਦਾ ਗੁਰੂ ਹੈ।

ਕ੍ਰਿਸ਼ਨ ਜੀ ਨੇ ਕਿਹਾ-

ਬਿੱਪ ਗੁਰੂ ਸਭ ਹੀ ਜਗ ਕੇ ਸਮਝਾਇ ਕਹੀ ਇਹ ਕਾਨ੍ ਕਹਾਨੀ...॥ ੩੧੦॥

*(ਦਸਮ ਗ੍ਰੰਥ ਕ੍ਰਿਸ਼ਨਾ ਅਵਤਾਰ, ਪੰਨਾ ੨੯੩)*

ਪਰ ਪਰਮੇਸ਼ਰ ਦੇ ਸਿਮਰਨ ਕਰਨ ਵਾਲਿਆਂ ਭਗਤਾਂ ਦਾ ਗੁਰੂ ਬ੍ਰਾਹਮਣ ਨਹੀਂ ਹੈ। ਕਿਉਂਕਿ-

**ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ॥ ੨੩੭॥**

ਚੌਹਾਂ ਵੇਦਾਂ ਦੇ ਪੜ੍ਹਨ ਪੜ੍ਹਾਉਣ ਵਿਚ, *ਅਥਵਾ-* ਚੌਹਾਂ ਵੇਦਾਂ ਦੇ ਕਰਮ-ਕਾਂਡ ਵਿਚ ਅਰਝਿ ਉਰਝਿ= ਫਸ ਫੁਸ ਕੇ ਪਚਿ= ਪਚੀ ਯਾਨੇ ਦੁਖੀ ਹੋ ਕੇ ਮਰ ਗਿਆ। ਵਾ:-ਈਰਖਾ ਦੀ ਅੱਗ ਵਿਚ ਪਚਿ ਮੂਆ= ਸੜ ਮੋਇਆ॥ ੨੩੭॥

**ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ॥**

(ਦ੍ਰਿਸ਼ਟਾਂਤ-ਜਿਸ ਤਰ੍ਹਾਂ ਪ੍ਰਤੱਖ) ਰੇਤ ਵਿਚ ਖੰਡ ਰੁੜ੍ਹ ਜਾਵੇ ਤਾਂ ਉਹ ਖੰਡ ਹਾਥੀ ਪਾਸੋਂ ਚੁਣੀ ਨਹੀਂ ਜਾਂਦੀ।

ਵਾ:-ਹਾਥੀ= ਹੱਥਾਂ ਨਾਲ ਚੁਣੀ ਨਹੀਂ ਜਾਂਦੀ।

**ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ॥੨੩੮॥**

ਕਬੀਰ ਜੀ ਕਥਨ ਕਰਦੇ ਹਨ- ਕਿ ਗੁਰਾਂ ਨੇ ਇਹ ਭਲੀ ਗੱਲ ਸਮਝਾਈ ਹੈ ਕਿ ਕੀੜੀ ਉਸ ਖੰਡ ਨੂੰ ਖਾ ਜਾਂਦੀ ਹੈ।

(ਦਾਦ੍ਰਿਸ਼ਟਾਂਤ-) ਇਸੇ ਪ੍ਰਕਾਰ ਸੰਸਾਰ ਰੂਪੀ ਰੇਤੇ ਵਿਚ ਹਰੀ ਰੂਪ ਖੰਡ ਬਿਖਰੀ= ਖਿੱਲਰੀ ਭਾਵ ਮਿਲੀ ਹੋਈ ਹੈ, ਉਹ ਹਰੀ ਰੂਪੀ ਖੰਡ ਹਾਥੀ= ਹੰਕਾਰੀ ਪੁਰਸ਼ਾਂ ਪਾਸੋਂ ਚੁਣੀ ਨਹੀਂ ਜਾਂਦੀ।

*ਅਥਵਾ*- ਸ਼ਕਾਮ ਕਰਮਾਂ ਰੂਪ ਹੱਥਾਂ ਨਾਲ ਚੁਣੀ ਨਹੀਂ ਜਾਂਦੀ। ਕਬੀਰ ਜੀ ਕਥਨ ਕਰਦੇ ਹਨ ਕਿ ਸਭ ਤੋਂ ਚੰਗੀ ਗੱਲ ਗੁਰਾਂ ਨੇ ਇਹ ਸਮਝਾਈ ਹੈ ਕਿ ਕੀੜੀ ਵਾਂਗੂ ਨਿੰਮ੍ਰਤਾਵਾਨ ਹੋ ਕੇ ਉਸ ਹਰੀ ਰੂਪ ਖੰਡ ਨੂੰ ਖਾਣਾ ਕਰੇ॥੨੩੮॥

**ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ॥**

ਕਬੀਰ ਜੀ ਕਥਨ ਕਰਦੇ ਹਨ— ਹੇ ਪੁਰਸ਼ਾ! ਜੇਕਰ ਤੈਨੂੰ ਪਿਰੰਮ= ਪ੍ਰੇਮ ਦੀ ਸਾਧ= ਸੱਧਰ ਹੈ। *ਅਥਵਾ*- ਪਿਰੰਮ= ਪਿਰੀ-ਪਰਮਾਤਮਾ ਦੀ ਪ੍ਰਾਪਤੀ ਦੀ ਸਾਧ= ਸੱਧਰ ਅਰਥਾਤ ਇੱਛਾ ਹੈ ਤਾਂ ਆਪਣਾ ਪ੍ਰਤੱਖ ਸੀਸੁ= ਸਿਰ, ਵਾ ਹੰਕਾਰ ਰੂਪੀ ਸਿਰ ਕੱਟ ਕੇ ਗੋਇ ਕਰਿ= ਖਿੱਦੂ (ਗੇਂਦ) ਬਨਾਉਣਾ ਕਰ। ਜਿਸ ਤਰ੍ਹਾਂ ਖਿੱਦੂ ਨੂੰ ਭਾਵੇ ਕੋਈ ਕਿਧਰੇ ਚੁੱਕ ਕੇ ਸੁੱਟ ਦੇਵੇ ਉਹ ਅੱਗੋਂ ਕੁਝ ਨਹੀਂ ਕਹਿੰਦਾ। ਜੀਵ ਨੂੰ ਵੀ ਚਾਹੀਦਾ ਹੈ ਕਿ ਇਸ ਤਰ੍ਹਾਂ ਨਿਰਹੰਕਾਰ ਹੋਵੇ, ਭਾਵ ਨਿੰਮ੍ਰਤਾ ਗੁਣ ਨੂੰ ਧਾਰਨ ਕਰੇ।

**ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ॥੨੩੯॥**

ਖੇਲਦਿਆਂ ਖੇਲਦਿਆਂ ਭਾਵ ਨਿਰਹੰਕਾਰ ਹੁੰਦਿਆਂ ਹੁੰਦਿਆਂ ਹਾਲ ਕਰਿ= ਆਪਣੀ ਮਸਤੀ ਵਾਲੀ ਦਸ਼ਾ ਬਣਾ ਲਵੇ ਅਤੇ ਪ੍ਰਾਰਬਧ ਕਰਮਾਂ ਅਨੁਸਾਰ ਜੋ ਕੁਝ ਹੋਣਾ ਹੈ, ਉਸ ਨੂੰ ਹੋਣ ਦੇਵੇ॥੨੩੯॥

**ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ॥**

ਕਬੀਰ ਜੀ ਕਥਨ ਕਰਦੇ ਹਨ— ਹੇ ਪੁਰਸ਼ਾ! ਜੇਕਰ ਤੈਨੂੰ ਪ੍ਰਭੂ ਦੇ ਪ੍ਰੇਮ ਦੀ ਇੱਛਾ ਹੈ *ਅਥਵਾ* ਪਿਰੀ ਦੀ ਪ੍ਰਾਪਤੀ ਦੀ ਸੱਧਰ ਹੈ ਤਾਂ ਸਾਧਨਾ ਵਿਚ ਪਾਕੇ= ਪੱਕੇ ਜੋ ਮਹਾਤਮਾਂ ਹਨ ਬ੍ਰਹਮ ਨੇਸ਼ਟੀ ਬ੍ਰਹਮ ਸ਼੍ਰੋਤਰੀ, ਉਹਨਾਂ ਨਾਲ ਮਿਲ ਕੇ ਪ੍ਰਭੂ ਦੀ ਪ੍ਰਾਪਤੀ ਦੇ ਸਾਧਨਾਂ ਵਿਚ ਖੇਲਣਾ ਕਰ।

**ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ॥੨੪੦॥**

(ਦ੍ਰਿਸ਼ਟਾਂਤ ਜਿਵੇਂ-) ਕੱਚੀ ਸਰ੍ਹੋਂ ਦੇ ਪੇਲਿ ਕੈ= ਪੀੜਨ ਕਰ ਕੇ ਨਾ ਹੀ ਖਲ ਚੰਗੀ ਬਣਦੀ ਹੈ ਅਤੇ ਤੇ ਲ ਵੀ ਨਹੀਂ ਨਿਕਲਦਾ। (ਦਾਦ੍ਰਿਸ਼ਟਾਂਤ ਇਸੇ ਪ੍ਰਕਾਰ) ਸ਼ਕਾਮ ਕਰਮਾਂ ਦੇ ਕਰਨ ਵਾਲੇ ਜੋ ਕੱਚੇ ਮਨੁੱਖ ਹਨ ਉਹਨਾਂ ਨਾਲ ਦੋਸਤੀ ਪਾਣ ਕਰ ਕੇ ਨਾ ਖਲਿ= ਨਾ ਸੰਸਾਰਕ ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾ ਤੇਲੁ= ਨਾ ਹੀ ਪਰਮਾਰਥ ਸੁਖ ਦੀ ਪ੍ਰਾਪਤੀ ਹੁੰਦੀ ਹੈ॥ ੨੪੦॥

ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਅਭੇਦਤਾ ਰੂਪ ਨਾਲ ਮਿਲਦੇ ਪ੍ਰਸੰਗ ਅਨੁਸਾਰ ਕਬੀਰ ਜੀ ਦੇ ਸਲੋਕਾਂ ਵਿਚ ਇਕ ਸਲੋਕ ਭਗਤ ਨਾਮਦੇਵ ਜੀ ਦਾ ਅਤੇ ਉਸ ਤੋਂ ਅਗਲਾ ਸਲੋਕ ਭਗਤ ਰਵਿਦਾਸ ਜੀ ਦਾ ਕਥਨ ਕਰਦੇ ਹਨ-

## ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ॥

ਇਹ ਜੀਵ ਅੰਧ ਗਤਿ ਅੰਨ੍ਹਿਆਂ ਦੀ ਤਰ੍ਹਾਂ ਪੱਥਰ ਆਦਿਕਾਂ ਦੀਆਂ ਮੂਰਤੀਆਂ ਵਿਚ ਭਗਵਾਨ ਨੂੰ ਢੂੰਢਤ ਡੋਲਹਿ= ਲਭਦੇ ਫਿਰਦੇ ਹਨ ਪਰ ਸਾਧਨਾਂ ਵਿਚ ਪੂਰਨ ਸੰਤ ਜੋ ਬ੍ਰਹਮ ਨੇਸ਼ਟੀ ਬ੍ਰਹਮ ਸ਼੍ਰੋਤਰੀ ਹਨ ਉਹਨਾਂ ਨੂੰ ਚੀਨਤ= ਜਾਣਦੇ ਨਹੀਂ। ਭਾਵ ਪੂਰਨ ਮਹਾਤਮਾ ਵਿਚ ਸ਼ਰਧਾ ਪ੍ਰੇਮ ਨਹੀਂ ਰਖਦੇ।

## ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ॥੨੪੧॥

ਨਾਮਦੇਵ ਜੀ ਕਥਨ ਕਰਦੇ ਹਨ- ਬਿਨੁ ਭਗਤਹੁ= ਭਗਤਾਂ ਦੀ ਸਤਿਸੰਗਤ ਕੀਤੇ ਤੋਂ ਬਿਨਾਂ ਕਿਉਂ ਪਾਈਐ ਭਗਵੰਤੁ= ਪਰਮਾਤਮਾ ਨੂੰ ਕਿਸ ਤਰ੍ਹਾਂ ਪਾਈਦਾ ਹੈ? ਭਾਵ ਪੂਰਨ ਨਾਮ ਰਸੀਏ ਭਗਤਾਂ ਦੀ ਸੰਗਤ ਕੀਤੇ ਬਿਨਾਂ ਪਰਮੇਸ਼ਰ ਨਹੀਂ ਲਭਦਾ॥ ੨੪੧॥

## ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥

ਸੋ= ਵੇਦ ਪ੍ਰਤੀਪਾਦਯ ਰੂਪ ਹਰੀ ਰੂਪ ਹੀਰੇ ਨੂੰ ਛੱਡ ਕੇ ਜੋ ਪੁਰਸ਼ ਹੋਰ ਦੇਵੀ ਦੇਵਤਿਆਂ, ਵਾ ਭੂਤਾਂ ਪ੍ਰੇਤਾਂ ਦੀ ਆਸਾ ਕਰਦੇ ਹਨ। ਯਾਂ ਮਾਇਆਧਾਰੀਆਂ ਦੀ ਆਸਾ ਕਰਦੇ ਹਨ।

## ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥੨੪੨॥

ਰਵਿਦਾਸ ਜੀ ਕਥਨ ਕਰਦੇ ਹਨ ਕਿ ਮੈਂ ਸਤਿ ਭਾਖੈ= ਸੱਚੀ ਗੱਲ ਆਖਦਾ ਹਾਂ ਕਿ ਤੇ= ਉਹ ਪੁਰਸ਼ ਜ਼ਰੂਰ ਹੀ ਦੋਜਕ ਜਾਹਿਗੇ= ਨਰਕਾਂ ਵਿਚ ਜਾਣਗੇ।

## ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥

ਕਬੀਰ ਜੀ ਕਥਨ ਕਰਦੇ ਹਨ— ਹੇ ਭਾਈ! ਜੇਕਰ ਤੂੰ ਗ੍ਰਿਹੁ= ਗ੍ਰਹਿਸਤ ਆਸ਼੍ਰਮ ਕੀਤਾ ਚਾਹੁੰਦਾ ਹੈਂ ਤਾਂ ਅਤਿਥੀ ਆਦਿਕ ਅ:ਆਗਤਾਂ ਦੀ ਸੇਵਾ ਕਰਨ ਰੂਪ ਜੋ ਗ੍ਰਹਿਸਤ ਦਾ ਪਰਮ ਧਰਮ ਹੈ ਉਸ ਧਰਮ ਨੂੰ ਨਿਭਾਉਣਾ ਕਰ। *ਅਥਵਾ*-ਜੇ ਗ੍ਰਹਿਸਤ ਧਰਮ ਕੀਤਾ ਚਾਹੁੰਦਾ ਹੈਂ ਤਾਂ ਧਰਮ ਦੀ ਕਿਰਤ ਕਮਾਈ ਕਰ ਕੇ ਖਾਣਾ ਕਰ। ਵਾ:-ਧਰਮ ਅਰਥ ਗਰੀਬਾਂ ਨੂੰ ਦਾਨ ਪੁੰਨ ਕੀਤਾ ਕਰ।

ਨਾਹੀ= ਜੇਕਰ ਤੂੰ ਅਤਿਥੀ ਆਦਿਕਾਂ ਦੀ ਸੇਵਾ ਨਹੀਂ ਕਰ ਸਕਦਾ ਜਾਂ ਦਸਾਂ ਨੌਹਾਂ ਦੀ ਕਿਰਤ ਕਮਾਈ ਕਰ ਕੇ ਨਹੀਂ ਖਾ ਸਕਦਾ। ਜਾਂ ਹੱਕ ਹਲਾਲ ਦੀ ਕਮਾਈ ਕਰ ਕੇ ਗਰੀਬਾਂ ਦੀ ਸਹਾਇਤਾ ਨਹੀਂ ਕਰ ਸਕਦਾ। ਤ ਕਰੁ ਬੈਰਾਗੁ= ਤਾਂ ਫਿਰ ਵੈਰਾਗ ਧਾਰਨ ਕਰ ਕੇ ਇਕਾਂਤ ਜਗ੍ਹਾ 'ਤੇ ਬੈਠ ਕੇ ਪ੍ਰਭੂ ਦਾ ਸਿਮਰਨ ਕਰ।

## ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥੨੪੩॥

ਜੇਹੜਾ ਮਨੁੱਖ ਵੈਰਾਗੀ ਹੋ ਕੇ ਭਾਵ ਫਕੀਰੀ ਬਾਣੇ ਨੂੰ ਧਾਰ ਕੇ ਫਿਰ ਗ੍ਰਿਹਸਤੀਆਂ ਵਾਂਗੂ ਬੰਧਨਾ ਵਿਚ ਫਸਣਾ ਕਰਦਾ ਹੈ। ਤਾ ਕੋ= ਤਿਸ ਨੂੰ ਬੜਿਆਂ ਖੋਟਿਆਂ ਭਾਗਾਂ ਵਾਲਾ ਸਮਝਣਾ ਕਰੋ॥ ੨੪੩॥

ਗੁਰਮਤਿ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਜੋ ਗ੍ਰਿਹਸਤ ਧਰਮ ਦੇ ਅਸੂਲ ਕਥਨ ਕੀਤੇ ਹਨ, ਉਹਨਾਂ ਦੇ ਅਨੁਸਾਰ ਚਲਣਾ ਕਰੋ ਤਾਂ ਹੀ ਗ੍ਰਿਹਸਤ ਧਰਮ ਧਾਰਨ ਕੀਤਾ ਸਫਲਾ ਹੈ:

ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥
ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥ *(ਰਾਮਕਲੀ ਵਾਰ, ਮ: ੧, ਪੰਨਾ ੯੫੨)*

ਜਿਸ ਵੇਲੇ ਸਤਿਗੁਰੂ ਨਾਨਕ ਦੇਵ ਜੀ ਦੇਸ਼ਾਂ ਦੇਸ਼ਾਂਤਰਾਂ ਦਾ ਰਟਨ ਕਰਦੇ ਹੋਏ 'ਭੱਦ੍ਰ' ਖੰਡ ਵਿਚ ਪੁੱਜੇ

ਤਾਂ ਉਥੋਂ ਦਾ ਰਾਜਾ **ਕੌਲ ਨਾਭ** ਵਜ਼ੀਰਾਂ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਪੁੱਜ ਕੇ ਭੇਟਾ ਰੱਖ, ਮੱਥਾ ਟੇਕ ਕੇ ਪਾਸ ਬੈਠ ਗਿਆ।

ਸਤਿਗੁਰੂ ਜੀ ਤੋਂ ਪਰਮੇਸ਼ਰ ਸਬੰਧੀ ਵਿਚਾਰ ਸੁਣ ਕੇ ਰਾਜੇ **ਕੌਲ ਨਾਭ** ਨੇ ਬੇਨਤੀ ਕੀਤੀ- ਗਰੀਬ ਨਿਵਾਜ਼! ਆਪ ਕਿਰਪਾ ਕਰ ਕੇ ਇਹ ਦੱਸੋ ਕਿ ਗ੍ਰਿਹਸਤੀ, ਬਾਨ-ਪ੍ਰਸਤੀ, ਸੰਨਿਆਸੀ ਅਤੇ ਬ੍ਰਹਮਚਾਰੀ ਇਹਨਾਂ ਚੌਹਾਂ ਆਸ਼੍ਰਮਾਂ 'ਚੋਂ ਵੱਡਾ ਆਸ਼੍ਰਮ ਕਿਹੜਾ ਹੈ?

ਸਤਿਗੁਰਾਂ ਕਿਹਾ- ਹੇ ਰਾਜਨ! ਗ੍ਰਿਹਸਤ ਆਸ਼੍ਰਮ ਹੀ ਇਹਨਾਂ ਚੌਹਾਂ ਆਸ਼੍ਰਮਾਂ 'ਚੋਂ ਵੱਡਾ ਹੈ:

ਮੂਲ ਬਿਟਪ ਕੋ ਗ੍ਰਿਹਸਤ ਪਛਾਨਹੁ। ਆਸ਼੍ਰਮ ਅਪਰ ਜਿ ਸ਼ਾਖਾ ਮਾਨਹੁ॥ ੪੬॥
ਯਾਂ ਕੋ ਲਖਹੁ ਸਮੁੰਦ੍ਰ ਸਮਾਨਾ। ਮੁਕਤਾਦਿਕ ਨਿਕਸਤਿ ਹੈਂ ਨਾਨਾ।...

ਪਰ ਗ੍ਰਿਹਸਤੀ ਹੋਣਾ ਤਾਂ ਹੀ ਸਫਲ ਹੈ ਜੇ ਗ੍ਰਿਹਸਤ ਧਰਮ ਦੇ ਅਸੂਲਾਂ 'ਤੇ ਪੂਰਾ ਪੂਰਾ ਉਤਰੇ। ਇਹ ਬਚਨ ਸੁਣ ਕੇ ਰਾਜੇ **ਕੌਲ ਨਾਭ** ਨੇ ਫੇਰ ਬੇਨਤੀ ਕੀਤੀ ਕਿ ਗ੍ਰਹਿਸਤ ਧਰਮ ਦੇ ਕਿਹੜੇ-ਕਿਹੜੇ ਅਸੂਲ ਹਨ?

*ਗੁਰ ਉੱਤਰ-*

ਵੰਡ ਖਾਇ ਅਰ ਦਾਨ ਕਰੇਈ। ਛੂਛ ਨ ਫਿਰੈ ਅਭਜਾਗਤ ਜੇਈ।
ਨੀਰ ਕੂਪ ਜੋ ਨਿਕਸਤ ਨਾਂਹੀ। ਠਹਿਰਤਿ ਗੰਦਾ ਹ੍ਵੈ ਤਿਸ ਮਾਂਹੀ॥ ੪੮॥
ਨਿਕਸਤਿ ਰਹੈ ਨੀਰ ਜੇ ਤਾਹੂੰ। ਮਧੁਰ ਹੋਇ ਜਾਨਹਿਂ ਸਭਿ ਕਾਹੂੰ।
ਤਿਉਂ ਗ੍ਰਿਹਸਤੀ ਕੀ ਰੀਤਿ ਸੁਹਾਈ। ਕਰਹਿ ਜਿ ਨਰ ਇਤ ਉਤ ਸੁਖ ਪਾਈ॥ ੪੯॥

*(ਨਾਨਕ ਪ੍ਰਕਾਸ਼ ਉਤ੍ਰਾਰਧ, ਧਿਆ ੩)*

ਗ੍ਰਹਿਸਤ ਆਸ਼ਰਮ ਦੀ ਉਚੱਤਾ ਭਾਈ ਗੁਰਦਾਸ ਜੀ ਨੇ ਵੀ ਕੀਤੀ ਹੈ:

ਜੈਸੇ ਮਛ ਕਛ ਬਗ ਹੰਸ ਮੁਕਤਾ ਪਖਾਨ, ਅੰਮ੍ਰਿਤ ਬਿਖੈ ਪ੍ਰਗਾਸ ਉਦਧਿ ਸੈ ਜਾਨੀਐ।
ਜੈਸੇ ਤਾਰੋ ਤਾਰੀ ਤਉ ਆਰਸੀ ਸਨਾਹ ਸ਼ਸਤ੍ਰ, ਏਕ ਸੇ ਅਨੇਕ ਲੋਹਾ ਰਚਨਾ ਬਖਾਨੀਐ।
ਭਾਂਜਨ ਬਿਬਿਧਿ ਜੈਸੇ ਹੋਤ ਏਕ ਮ੍ਰਿਤਕਾ ਸੇ, ਖੀਰ ਨੀਰ ਬਿੰਜਨਾਦਿ ਅਉਖਧਿ ਸਮਾਨੀਐ।
ਤੈਸੇ ਦਰਸਨ ਬਹੁ ਬਰਨ ਆਸ੍ਰਮ ਧਰਮ, ਸਕਲ ਗ੍ਰਿਹਸਤ ਕੀ ਸਾਖਾ ਉਨਮਾਨੀਐ॥ ੩੭੫॥
ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ, ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ।
ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ, ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ।
ਪੰਛੀਅਨ ਮੈ ਹੰਸੁ, ਮ੍ਰਿਗਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀ ਰਾਗੁ, ਪਾਰਸ ਪਖਾਨ ਹੈ।
ਗਿਆਨਨ ਮੈਂ ਗਿਆਨ ਅਰੁ ਧਿਆਨਨ ਮੈਂ ਧਿਆਨ ਗੁਰੁ, ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ॥ ੩੭੬॥

*(ਭਾਈ ਗੁਰਦਾਸ ਜੀ ਕਬਿਤ॥)*

***॥ ਭਗਤ ਕਬੀਰ ਜੀ ਦੇ ਸਲੋਕ ਸਮਾਪਤੰ॥***

ਨੋਟ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਰੀ ਰਾਗੁ ਤੋਂ ਲੈ ਕੇ ਪ੍ਰਭਾਤੀ ਰਾਗ ਤਕ ਭਗਤ ਕਬੀਰ ਜੀ ਦੇ ੨੯੫ ਸ਼ਬਦ ਆਏ ਹਨ, ਜਿਸ ਦਾ ਪੂਰਾ-ਪੂਰਾ ਵੇਰਵਾ ਫਰੀਦ ਜੀ ਦੇ ਸਲੋਕਾਂ ਦੀ ਸਮਾਪਤੀ ਤੇ ਦਿੱਤਾ ਜਾਵੇਗਾ।

ਕਬੀਰ ਜੀ ਦੇ ਸ਼ਬਦਾਂ ਤੇ ਸਲੋਕਾਂ ਦਾ ਕੁਲ ਜੋੜ ੨੯੫+੨੪੩= ੫੩੮ ਹੈ।

ਦੋਹਿਰਾ- ਗੁਰ ਨਾਨਕ ਤੁਹਿ ਕ੍ਰਿਪਾ ਤੇ, ਟੀਕਾ ਕੀਯੋ ਬਖਾਨ। ਭੂਲ ਚੂਕ ਕੋ ਬਖਸ਼ੀਏ, ਮਿਹਰ ਦ੍ਰਿਸ਼ਟ ਕੋ ਠਾਨ।

# ਸਲੋਕ ਸੇਖ ਫਰੀਦ ਜੀ

## ਸਲੋਕ ਸੇਖ ਫਰੀਦ ਕੇ

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ-** ਮੁਸਲਮਾਨਾਂ ਦੇ ਮੱਤ ਵਿਚ ਇਕ ਕੁਰੇਸ਼ੀਆ* ਸੰਗਯਾ ਹੈ, ਉਸ ਕੁਰੇਸ਼ੀਆ ਜਾਤੀ ਵਿਖੇ ਫਰੀਦ ਜੀ ਦਾ ਪੂਰਬਲਾ ਜਨਮ ਸੀ।

ਵਾਹਿਗੁਰੂ ਦੀ ਕਿਰਪਾ ਤੇ ਕੁਝ ਮਾਤਾ ਪਿਤਾ ਦੇ ਸੰਸਕਾਰਾਂ ਕਰ ਕੇ ਇਨ੍ਹਾਂ ਦਾ ਮਨ ਬਚਪਨ ਤੋਂ ਹੀ ਪ੍ਰਭੂ ਦੀ ਬੰਦਗੀ ਵਿਚ ਜੁੜਿਆ ਰਹਿੰਦਾ ਸੀ, ਆਮ ਲੜਕਿਆਂ ਦੀ ਤਰ੍ਹਾਂ ਹੱਸਣਾ ਖੇਡਣਾ ਕੁੱਦਣਾ ਇਸ ਨੂੰ ਭਾਉਂਦਾ ਹੀ ਨਹੀਂ ਸੀ। ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਪਾਣੀ ਕਰ ਕੇ ਪ੍ਰਭੂ ਦੀ ਬੰਦਗੀ ਵਿਚ ਜੁੜ ਬੈਠਦੇ ਸਨ। ਇਸ ਲਈ ਇਹ ਬਹੁਤ ਇਕਾਂਤ ਥਾਂ 'ਤੇ ਹੀ ਰਹਿਣਾ ਪਸੰਦ ਕਰਦੇ ਸਨ।

ਬਚਪਨ ਤੋਂ ਚੰਗਿਆਂ ਸੰਸਕਾਰਾਂ ਦੇ ਹੋਣ ਕਰ ਕੇ ਜਿਸ ਵਕਤ ਇਨ੍ਹਾਂ ਨੇ ਹੋਸ਼ ਸੰਭਾਲੀ ਤਾਂ ਚਿਤ ਬਹੁਤ ਹੀ ਇਕਾਂਤ ਨੂੰ ਚਾਹੁਣ ਲੱਗ ਪਿਆ, ਜਿਸ ਕਰ ਕੇ ਆਪ ਸ਼ਹਿਰੋਂ ਦੂਰ ਜੰਗਲ ਵਿਚ ਚਲੇ ਗਏ। ਉਥੇ ਹੀ ਕੰਦ ਮੂਲ ਖਾ ਕੇ ਪ੍ਰਭੂ ਦੇ ਸਿਮਰਨ ਵਿੱਚ ਲੀਣ ਰਹਿੰਦੇ। ਇਸ ਤਰ੍ਹਾਂ ਕਿਤਨਾ ਸਮਾਂ ਬੀਤ ਗਿਆ।

ਜਿਸ ਅਸਥਾਨ 'ਤੇ ਫਰੀਦ ਜੀ ਧੂਣੀ ਧੁਖਾ, ਤਪ ਕਰ ਰਹੇ ਸਨ। ਇਕ ਦਿਨ ਦੇਵਨੇਤ ਨਾਲ ਉਧਰੋਂ ਇਕ ਚੋਰਾਂ ਦੀ ਟੋਲੀ ਲੰਘੀ। ਉਹਨਾਂ ਦੇਖ ਕੇ ਵਿਚਾਰਿਆ ਕਿ ਫ਼ਕੀਰ ਸਾਂਈ ਹੈ, ਇਸ ਦੀ ਮੰਨਤ ਮੰਨ ਕੇ ਜਾਂਦੇ ਹਾਂ ਤਾਂ ਕਿ ਬਹੁਤਾ ਧਨ ਪਦਾਰਥ ਹੱਥ ਆਵੇ। ਕਿਤਨਾ ਚਿਰ ਆਪਸ ਵਿੱਚ ਘੁਸਰ-ਮੁਸਰ ਕਰਦੇ ਰਹੇ ਪਰ ਫਰੀਦ ਜੀ ਸਮਾਧੀ ਵਿਚ ਅਡੋਲ ਬੈਠੇ ਸਿਮਰਨ ਵਿਚ ਲੀਨ ਸਨ।

ਚੋਰ ਦੱਬੇ ਪੈਰ ਅਗਾਂਹ ਵਧੇ, ਆ ਕੇ ਮੱਥਾ ਟੇਕਿਆ ਤੇ ਮੰਨਤ ਮੰਨਦਿਆਂ ਮਨ ਵਿੱਚ ਹੀ ਕਿਹਾ- "ਹੇ ਫਰੀਦ ਸਾਂਈ! ਜੇਕਰ ਚੋਖਾ ਧਨ ਪਦਾਰਥ ਹੱਥ ਆਇਆ ਤਾਂ ਅਸੀਂ ਆਪ ਦਾ ਦਸਵੰਧ ਕਢਾਂਗੇ।"

ਰਾਤ ਦਾ ਸਮਾਂ ਸੀ ਸੂਰਜ ਆਪਣੀ ਡਿਊਟੀ ਭੁਗਤਾ ਕੇ ਪਤਾ ਨਹੀਂ ਕਿਥੇ ਚਲਾ ਗਿਆ ਸੀ। ਕਾਲੀ ਬੋਲੀ ਰਾਤ ਦੇ ਹੋਣ ਕਰ ਕੇ ਹੱਥ ਪਸਾਰਿਆਂ ਨਿਗਾਹ ਨਹੀਂ ਸੀ ਆਉਂਦਾ।

ਇਉਂ ਮਲੂਮ ਹੁੰਦਾ ਸੀ ਕਿ ਪਤਾ ਨਹੀਂ ਜਿਵੇਂ ਚੰਦ੍ਰਮਾ ਵੀ ਸੂਰਜ ਦੀ ਰੀਸ ਕਰਦਾ ਹੋਇਆ ਅਰਾਮ ਲਈ

*ਮੁਸਲਮਾਨਾਂ ਦੇ ਪੀਰ ਹਜ਼ਰਤ ਮੁਹੰਮਦ ਤੇ ਇਬਰਾਹੀਮ ਵੀ ਕੁਰੇਸ਼ੀਆ ਖਾਨਦਾਨ ਵਿਚੋਂ ਹੋਏ ਹਨ।

ਕਿਧਰੇ ਚਲਾ ਗਿਆ ਹੈ।

ਚੋਰਾਂ ਵੀ ਸਮਾਂ ਚੰਗਾ ਜਾਣ ਕੇ ਜਲਦੀ ਜਲਦੀ ਪੈਰ ਪੁੱਟੇ। ਜੰਗਲ ਲੰਘ ਕੇ ਇਹ ਸ਼ਹਿਰ ਵਿਚ ਪ੍ਰਵੇਸ਼ ਕਰ ਗਏ। ਸਾਰੇ ਚੌਕੀਦਾਰ ਪਹਿਰਾ ਦੇ ਰਹੇ ਸਨ ਪਰ ਇਹਨਾਂ ਨੇ ਲਿਬਾਸ ਹੀ ਐਸੇ ਬਣਾਏ ਹੋਏ ਸਨ ਕਿ ਕੋਈ ਸ਼ੱਕ ਨਾ ਕਰ ਸਕਿਆ।

ਆਖਰ ਇਹਨਾਂ ਨੇ ਇਕ ਧਨਾਢ ਦੇ ਮਕਾਨ ਨੂੰ ਸੰਨ੍ਹ ਲਾਈ। ਅੰਦਰ ਜਾ ਕੇ ਕਾਫੀ ਮਾਲ ਪਦਾਰਥ ਹੱਥ ਆਇਆ। ਇਕ ਪਹਿਰੇਦਾਰਾਂ ਦਾ ਭੈਅ ਤੇ ਦੂਸਰਾ ਦਿਨ ਚੜ੍ਹਨ ਦਾ ਡਰ ਹੋਣ ਕਰ ਕੇ ਜਲਦੀ-ਜਲਦੀ ਜੋ ਕੁਝ ਹੱਥ ਆਇਆ ਚੋਰ ਪੰਡਾਂ ਬੰਨ੍ਹ ਕੇ ਨਿਕਲ ਤੁਰੇ।

ਪਹੁ ਫੁਟਦੇ ਹੀ ਫਿਰ ਉਥੇ ਆ ਪੁੱਜੇ ਜਿਥੇ ਫਰੀਦ ਜੀ ਬੈਠੇ ਤਪ ਕਰ ਰਹੇ ਸਨ। ਆ ਕੇ ਸਾਰਿਆਂ ਨੇ ਚਾਂਈ-ਚਾਂਈ ਮੱਥਾ ਟੇਕਿਆ। ਭੇਟਾ ਰੱਖ ਕੇ ਪਾਸ ਹੀ ਬੈਠ ਗਏ।

ਜਿਸ ਵੇਲੇ ਪੰਡਾਂ ਥੱਲੇ ਸੁੱਟੀਆਂ ਤਾਂ ਪੰਡਾਂ ਦੇ ਖੜਾਕ ਕਰ ਕੇ ਫਰੀਦ ਜੀ ਦੀ ਸਮਾਧੀ ਖੁਲ੍ਹ ਗਈ। ਸਾਰਿਆਂ ਨੇ ਮੱਥਾ ਟੇਕਿਆ ਤੇ ਉਹਨਾਂ ਦੇ ਸਰਦਾਰ ਨੇ ਬੇਨਤੀ ਕੀਤੀ— 'ਹੇ ਫਕੀਰ ਸਾਂਈ! ਅਸੀਂ ਆਪ ਦੀ ਮੰਨਤ ਮੰਨ ਕੇ ਗਏ ਸਾਂ ਕਿ ਜੇ ਚੋਰੀ ਚੰਗੀ ਹੱਥ ਆਈ ਤਾਂ ਦਸਵੰਧ ਕਢਾਂਗੇ ਸੋ ਆਪ ਹੁਣ ਅੰਗੀਕਾਰ ਕਰੋ।'

ਪ੍ਰਭੂ ਦੇ ਹੁਕਮ ਦਾ ਬੱਝਾ ਸੂਰਜ ਵੀ ਸੰਸਾਰ ਦੇ ਪ੍ਰਕਾਸ਼ਨੇ ਵਾਸਤੇ ਤਿਆਰੀ ਵਿਚ ਸੀ। ਇਧਰੋਂ ਚੋਰਾਂ ਦੇ ਮਨ ਵਿਚ ਤੌਖਲਾ ਸੀ ਕਿ ਜੇ ਦਿਨ ਚੜ੍ਹ ਗਿਆ ਤਾਂ ਸਾਡਾ ਘਰ ਪੁੱਜਣਾ ਮੁਸ਼ਕਿਲ ਹੋ ਜਾਵੇਗਾ ਤੇ ਫੜੇ ਜਾਣ ਦੀ ਵੀ ਸੰਭਾਵਨਾ ਹੋ ਸਕਦੀ ਹੈ। ਇਉਂ ਵਿਚਾਰ ਕਰ ਕੇ ਚੋਰ ਤਾਂ ਭੇਟਾ ਰੱਖ ਕੇ, ਨਮਸ਼ਕਾਰ ਕਰ ਕੇ ਚਲੇ ਗਏ ਪਰ ਫਕੀਰ ਜੀ ਅੱਗੇ ਪਏ ਧਨ ਪਦਾਰਥਾਂ ਵੱਲ ਦੇਖ ਕੇ ਵਿਚਾਰਦੇ ਹਨ ਕਿ ਚੋਰੀ ਕੋਈ ਚੰਗਾ ਕੰਮ ਹੁੰਦਾ ਹੋਵੇਗਾ ਜਿਸ ਕਰ ਕੇ ਨਾਨ੍ਹਾਂ ਪ੍ਰਕਾਰ ਦੇ ਧਨ ਪਦਾਰਥਾਂ ਦੀ ਪ੍ਰਾਪਤੀ ਹੁੰਦੀ ਹੈ।

ਪ੍ਰਭੂ ਦੇ ਹੁਕਮ ਨੂੰ ਕੌਣ ਮੋੜ ਸਕਦਾ ਹੈ? ਫਕੀਰ ਜੀ ਇਹਨਾਂ ਹੀ ਖਿਆਲਾਂ ਵਿਚ ਬੈਠੇ ਸਨ ਕਿ ਸਵਾਸਾਂ ਦੇ ਪੂਰਿਆਂ ਹੋਣ ਕਰ ਕੇ ਸਰੀਰ ਸ਼ਾਂਤ ਹੋ ਗਿਆ।

ਪੁਨਾ-ਪ੍ਰਾਰਬਧ ਅਨੁਸਾਰ ਹਰੜ* ਜਟ ਦੇ ਗ੍ਰਹਿ ਵਿਖੇ ਜਨਮ ਹੋਇਆ ਅਤੇ ਆਪ ਦਾ ਨਾਮ ਫਰੀਦ ਰਖਿਆ ਗਿਆ।

ਬਚਪਨ ਤਾਂ ਮਾਤਾ ਪਿਤਾ ਦੀ ਛਤਰ ਛਾਇਆ ਹੇਠ ਖੁਸ਼ੀਆਂ ਮਲ੍ਹਾਰਾਂ ਵਿਚ ਹਸਦਿਆਂ ਖੇਡਦਿਆਂ ਬਤੀਤ ਹੋ ਗਿਆ। ਪੁੱਤਰ ਨੂੰ ਜੁਆਨ ਦੇਖ ਕੇ ਤੇ ਲੋਕ ਰੀਤ ਅਨੁਸਾਰ ਮਾਤਾ ਪਿਤਾ ਨੇ ਵਿਆਹ ਕਰ ਕੇ ਵੱਖਰਾ ਕਰ ਦਿੱਤਾ।

ਭਾਵੇਂ ਧਨ ਮਾਲ ਕਾਫੀ ਦਿੱਤਾ ਸੀ ਪਰ ਕਿਥੇ? ਸਮਾਂ ਪਾ ਕੇ ਕੰਮ-ਕਾਰ ਨਾ ਕਰਨ ਕਰ ਕੇ ਘਰ ਵਿਚ ਗਰੀਬੀ ਆ ਗਈ। ਇਕ ਗਰੀਬ, ਦੂਸਰਾ ਘਰ ਵਾਲੀ ਦਾ ਸੁਭਾਅ ਕੁਝ ਤੰਗੀ ਕਰ ਕੇ ਬਦਲ ਗਿਆ। ਉਹ ਘਰ ਆਇਆਂ ਨੂੰ ਤੰਗ ਕਰਿਆ ਕਰੇ। ਫਲਾਣੀ ਚੀਜ਼ ਲਿਆ ਦੇਵੋ। ਇਹ ਚੀਜ਼ ਮੁੱਕ ਗਈ ਹੈ। ਕਪੜੇ ਲਿਆ ਦੇਵੋ। ਪਰ ਕਿਥੋਂ ਲਿਆ ਦੇਵੇ। ਕਿਉਂਕਿ ਪੈਸਾ ਤਾਂ ਇਕ ਪੱਲੇ ਨਹੀਂ ਸੀ।

ਪਹਿਲੇ ਤਾਂ ਚੁਪ ਕਰ ਰਹਿੰਦਾ ਸੀ ਪਰ ਇਕ ਦਿਨ ਫਰੀਦ ਨੇ ਆਖ ਹੀ ਦਿੱਤਾ ਕਿ ਕਿਥੋਂ ਲਿਆ ਦੇਵਾਂ? ਤੂੰ ਆਪ ਵੀ ਜਾਣਦੀ ਹੈਂ ਕਿ ਗਰੀਬੀ ਦੀ ਅੱਤ ਹੋ ਗਈ ਹੈ। ਰੋਟੀ ਵਾਸਤੇ ਮੁਸ਼ਕਿਲ ਨਾਲ ਪੈਸੇ ਬਣਦੇ ਹਨ।

---

*ਹਰੜ ਜੱਟ ਵੀ ਮੁਸਲਮਾਨਾਂ ਦੀ ਇਕ ਸੰਗਜਾ ਵਿਚੋਂ ਹਨ।

ਬੜੇ ਗੁੱਸੇ ਤੇ ਰੁੱਖੇ ਸ਼ਬਦਾਂ ਵਿਚ ਅਗੋਂ ਘਰ ਵਾਲੀ ਨੇ ਫਰੀਦ ਨੂੰ ਕਿਹਾ- "ਭਾਵੇਂ ਯਾਰੀ ਕਰ ਕੇ, ਭਾਵੇਂ ਕਮਾਈ ਕਰ ਕੇ ਲਿਆ, ਚਾਹੇ ਚੋਰੀ ਕਰ ਕੇ ਲਿਆ ਮੈਨੂੰ ਕੀ ਜੇ ਮੈਨੂੰ ਰਖਣਾ ਹੈ ਤਾਂ ਮੇਰੀ ਹਰ ਲੋੜ ਪੂਰੀ ਕਰਨੀ ਹੋਵੇਗੀ !"

ਇਕ ਤਾਂ ਅੱਗੇ ਗਰੀਬੀ ਸੀ ਦੂਸਰਾ ਇਸ ਤਰ੍ਹਾਂ ਦੀਆਂ ਦੁਖ-ਦਾਇਕ ਗੱਲਾਂ ਸੁਣ ਕੇ ਘਰੋਂ ਨਿਕਲ ਤੁਰਿਆ। ਪੂਰਬ ਜਨਮ ਦੀ ਚੋਰੀ ਦੀ ਵਾਸ਼ਨਾਂ, ਘਰ ਵਾਲੀ ਦੇ ਕਹਿਣ ਤੇ ਬੁੱਧੀ ਵਿਚ ਚੱਕ੍ਰ ਲਾਣ ਲੱਗ ਪਈ। ਥੋੜ੍ਹੀ ਦੂਰ ਜੰਗਲ ਵਿਚ ਜਾਣ ਤੋਂ ਅਗੋਂ ਦੇਵਨੇਤ ਇਕ ਚੋਰਾਂ ਦੀ ਟੋਲੀ ਮਿਲੀ। ਜਿਨ੍ਹਾਂ ਪਾਸੋਂ ਪੁੱਛ ਕੇ ਉਹਨਾਂ ਨਾਲ ਹੀ ਚੋਰੀ ਕਰਨ ਵਾਸਤੇ ਰਲ ਗਿਆ।

ਜਾਂਦੇ-ਜਾਂਦੇ ਰਸਤੇ ਵਿਚ ਇਕ ਅਨਾਜ ਦੀ ਮੰਡੀ ਆਈ। ਅਨਾਜ ਦੇਖ ਕੇ ਚੋਰਾਂ ਸਲਾਹ ਕੀਤੀ ਕਿ ਪ੍ਰਦੇਸ ਚਲੇ ਹਾਂ, ਪਤਾ ਨਹੀਂ ਕਿਤਨਾ ਚਿਰ ਲੱਗ ਜਾਵੇ, ਹੋਵੇ ਨਾ ਹੋਵੇ ਕਿ ਪਹਿਲੇ ਇਥੋਂ ਹੀ ਘਰ ਜੋਗਾ ਰਾਸ਼ਨ ਪਾਣੀ ਲੈ ਕੇ ਸੁੱਟ ਜਾਈਏ।

ਬਸ ਫਿਰ ਕੀ ਸੀ, ਜਾ ਬੋਰੀਆਂ ਨੂੰ ਹੱਥ ਪਾਇਆ, ਫਰੀਦ ਜੀ ਵੀ ਨਾਲ ਹੀ ਸਨ ਇਤਨੇ ਨੂੰ ਕਿਸੇ ਦੇ ਹੱਸਣ ਦੀ ਅਵਾਜ਼ ਸੁਣ ਕੇ ਚੋਰ ਤਾਂ ਸਿਰ 'ਤੇ ਪੈਰ ਰੱਖ ਕੇ ਨੱਠ ਉਠੇ ਪਰ ਫਰੀਦ ਜੀ ਬੋਰੀ ਨੂੰ ਘਸੀਟ ਕੇ ਉਰੇ ਲੈ ਆਏ।

ਜਿਸ ਵਕਤ ਫਰੀਦ ਜੀ ਉਸ ਹੱਸਣ ਵਾਲੇ ਬਲਦ ਦੇ ਕਰੰਗ ਪਾਸ ਪੁੱਜੇ ਤਾਂ ਉਹ ਦੁਬਾਰਾ ਟਾਹ ਟਾਹ ਕਰ ਕੇ ਹੱਸਿਆ। ਫਰੀਦ ਹੈਰਾਨੀ ਵਿਖੇ ਉਸ ਪਾਸੋਂ ਪੁਛਦਾ ਹੈ ਕਿ ਹੇ ਭਾਈ! ਤੂੰ ਹੱਸਦਾ ਕਿਉਂ ਹੈਂ?

ਕਰੰਗ ਨੇ ਕਿਹਾ- ਤੂੰ ਆਪਣਾ ਕੰਮ ਕਰ, ਮੇਰੇ ਨਾਲ ਤੇਰਾ ਕੀ ਮਤਲਬ? ਫਰੀਦ ਛ੍ਹਾਂ ਖਹਿੜੇ ਹੀ ਪੈ ਗਿਆ।

ਕਰੰਗ ਨੇ ਕਿਹਾ- ਪਿਛਲੇ ਜਨਮ ਵਿਚ ਮੈਂ ਬੜਾ ਭਾਰੀ ਸ਼ਾਹੂਕਾਰ ਸੀ। ਇਕ ਸਮੇਂ ਮੈਂ ਬਾਹਰ ਕਿਸੇ ਕੰਮ ਗਿਆ, ਵਾਪਸੀ ਤੇ ਇਕ ਤਾਂ ਗਰਮੀ ਬਹੁਤ ਸੀ ਦੂਸਰਾ ਪਿਆਸ ਨੇ ਬੜਾ ਤੰਗ ਕੀਤਾ।

ਖੇਤਾਂ ਵਿਚੋਂ ਲੰਘਦਿਆਂ ਮੇਰੇ ਕੁੜਤੇ ਨਾਲ ਕਿਸੇ ਜੱਟ ਦੀ ਕਣਕ ਦੀ ਪੈਲੀ ਨਾਲੋਂ ਇਕ ਸਿੱਟਾ ਲੱਗ ਗਿਆ ਤੇ ਨਜ਼ਰੀਂ ਆਉਣ ਤੇ ਮੈਂ ਮਰੋੜ ਕੇ ਮੂੰਹ ਵਿਚ ਪਾ ਲਿਆ। ਅੰਤ ਨੂੰ ਜਿਸ ਵੇਲੇ ਸਰੀਰ ਤਿਆਗ ਕੇ ਪ੍ਰਲੋਕ ਦਰਗ੍ਹਾਹ ਵਿਚ ਜਾਂਦਿਆਂ ਹਿਸਾਬ ਹੋਇਆ ਤਾਂ ਉਸ ਸਿਟੇ ਦਾ ਕਰਜ਼ਾ ਦੇਣ ਲਈ ਪਹਿਲੇ ਬਲਦ ਬਣਾਇਆ ਗਿਆ, ਸਾਰੀ ਉਮਰ ਮਾਲਕ ਦਾ ਬਲਦ ਬਣ ਕੇ ਤੇ ਕੰਮ ਕਰ ਕੇ ਉਸ ਸਿਟੇ ਦੀ ਤੂੜੀ ਦਾ ਬਦਲਾ ਦਿੱਤਾ ਹੈ ਅਤੇ ਹੁਣ ਕਰੰਗਾ ਬਣ ਕੇ ਦਾਣਿਆਂ ਦਾ ਹਿਸਾਬ ਚੁੱਕਾ ਰਿਹਾ ਹਾਂ।

ਮੈਂ ਹੱਸਿਆਂ ਇਸ ਲਈ ਹਾਂ ਕਿ ਜਿਹੜੇ ਬੋਰੀਆਂ ਦੀਆਂ ਬੋਰੀਆਂ ਚੋਰੀ ਚੁੱਕੀ ਲਿਜਾਂਦੇ ਹਨ, ਉਹਨਾਂ ਦਾ ਅੱਗੇ ਗਿਆਂ ਕੀ ਹਾਲ ਹੋਵੇਗਾ?

ਇਸ ਤਰ੍ਹਾਂ ਦੇ ਬਚਨ ਸੁਣ ਕੇ ਫਰੀਦ ਦੇ ਮਨ ਵਿਚ ਬਹੁਤ ਵੈਰਾਗ੍ਯ ਹੋਇਆ। ਅੱਖਾਂ ਵਿਚ ਜਲ ਆ ਗਿਆ। ਉਸ ਵਕਤ ਵੈਰਾਗ ਵਿਚ ਬਿਹਬਲ ਹੋਏ ਹੋਏ ਨੇ ਆਪਣੇ ਮਨ ਪ੍ਰਤੀ ਇਹ ਸਲੋਕ ਉਚਾਰਿਆ-

## ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥

ਜਿਤੁ ਦਿਹਾੜੈ= ਜਿਸ ਦਿਨ ਕਾਲ ਰੂਪ ਲਾੜੇ ਨੇ ਇਸ ਧਨ= ਜੀਵ ਰੂਪ ਇਸਤਰੀ ਨੂੰ ਵਰੀ= ਵਰਨਾ ਭਾਵ ਵਿਆਹੁਣਾ ਹੈ, ਉਸ ਦਿਨ ਦੇ ਸਾਹੇ= ਸਾਹ ਲਿਖਾ ਲਏ ਹਨ।

*ਅਥਵਾ*- ਜਿਸ ਦਿਨ ਦੀ ਇਹ ਧਨ= ਜੀਵ ਰੂਪ ਇਸਤ੍ਰੀ ਦੇਹ ਵਿਖੇ ਵਰੀ= ਵੜੀ ਭਾਵ ਪ੍ਰਵੇਸ਼ ਹੋਈ ਹੈ, ਉਸ ਦਿਨ ਤੋਂ ਕਾਲ ਰੂਪ ਲਾੜੇ ਨੇ ਸਾਹੇ= ਸਾਹ (ਸੁਆਸ) ਲਿਖ ਲਏ ਹਨ ਕਿ ਸਾਰੀ ਉਮਰ ਤੂੰ ਇਤਨੇ ਹੀ ਸੁਆਸ ਲੈਣੇ ਹਨ।

## ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥

(ਵੇਦਾਂ ਸ਼ਾਸਤ੍ਰਾਂ ਦੁਆਰੇ) ਜੋ ਮਲਕੁ= ਧਰਮ ਰਾਜ ਕੰਨਾਂ ਵਿਚ ਸੁਣਿਆਂ ਜਾਂਦਾ ਹੈ, ਉਹ ਉਸੇ ਦਿਨ ਆ ਕੇ ਮੂੰਹ ਵਿਖਾਲਦਾ ਹੈ। ਅਤੇ-

## ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥

ਹੱਡਾਂ ਨੂੰ ਕੜਕਾ ਕੇ ਭਾਵ ਭੰਨ-ਤੋੜ ਕੇ ਨਿਮਾਣੀ ਜਿੰਦ ਨੂੰ ਕੱਢ ਕੇ ਲੈ ਜਾਂਦਾ ਹੈ।

*ਯਥਾ*- ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥

*(ਬਾਰਹ ਮਾਹਾ ਮਾਂਝ ਮਹਲਾ ੫, ਪੰਨਾ ੧੩੪)*

## ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥

ਹੇ ਮਨ! ਤੂੰ ਆਪਣੀ ਜਿੰਦੂ= ਬੁੱਧੀ ਨੂੰ ਸਮਝਾ ਕਿ ਪ੍ਰਭੂ ਦਾ ਸਿਮਰਨ ਕਰ, ਪੂਰਬ ਜਨਮ ਕਾਲ ਵਿਚ ਜੋ ਸਾਹੇ= ਸੁਆਸ ਲਿਖੇ ਗਏ ਹਨ, ਉਹ ਤਿਲ ਮਾਤਰ ਵੀ ਚਲਾਇਮਾਨ ਨਹੀਂ ਹੁੰਦੇ।

## ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥

ਜਿੰਦ-ਵਹੁਟੀ= ਜੀਵ ਰੂਪ ਤਾਂ ਇਸਤ੍ਰੀ ਹੈ, ਮਰਣੁ ਵਰੁ= ਕਾਲ ਇਸ ਦਾ ਪਤੀ ਹੈ, ਨਿਯਤ ਕੀਤੇ ਹੋਏ ਦਿਨ ਦੇ ਅਨੁਸਾਰ ਇਸ ਨੂੰ ਪਰਣਾਇ= ਵਿਆਹ ਕੇ ਲੈ ਜਾਵੇਗਾ।

## ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥

ਜਿਵੇਂ ਪ੍ਰਤਖ ਲੜਕੀ ਸਹੁਰੇ ਘਰ ਜਾਣ ਲਗਿਆਂ ਆਪਣੇ ਮਾਂ ਪਿਓ ਦੇ ਗਲ ਨਾਲ ਲਗਦੀ ਹੈ, ਉਸ ਵਾਂਗੂ ਇਹ ਜੀਵ ਰੂਪੀ ਇਸਤ੍ਰੀ ਜੋਲਿ ਕੈ= ਚਲ ਕਰ ਕੇ ਆਪਣੇ ਹੱਥਾਂ ਨਾਲ, ਕੈ ਗਲਿ ਲਗੈ ਧਾਇ= ਦੌੜ ਕੇ ਕਿਸ ਦੇ ਗਲ ਨਾਲ ਲਗੇਗੀ?

## ਵਾਲਹੁ ਨਿਕੀ ਪੁਰ ਸਲਾਤ ਕੰਨੀ ਨ ਸੁਣੀਆਇ॥

ਹੇ ਜੀਵ! ਅੰਤ ਨੂੰ ਜਿਸ ਰਸਤੇ ਤੂੰ ਚਲਣਾ ਹੈ ਉਹ ਰਸਤਾ ਵਾਲ ਤੋਂ ਨਿੱਕਾ ਹੈ, ਭਾਵ ਤੰਗ ਹੈ ਅਤੇ ਜੋ ਸਲਾਤ= ਦੁੱਖਾਂ ਕਰ ਕੇ ਪੁਰ= ਪੂਰਨ ਹੈ, ਕੀ ਤੂੰ ਉਸ ਰਸਤੇ ਨੂੰ ਕੰਨਾਂ ਵਿਖੇ ਸੁਣਦਾ ਨਹੀਂ ਹੈਂ?

*ਯਥਾ*- ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥

*(ਅਨੰਦੁ ਸਾਹਿਬ, ਪੰਨਾ ੯੧੮)*

*ਤਥਾ*- ਪੁਰ ਸਲਾਤ ਕਾ ਪੰਥੁ ਦੁਹੇਲਾ॥ ਸੰਗਿ ਨ ਸਾਥੀ ਗਵਨੁ ਇਕੇਲਾ॥੨॥

*(ਸੂਹੀ ਰਵਿਦਾਸ ਜੀ, ਪੰਨਾ ੭੯੩)*

*ਤਥਾ*- ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥

*(ਸੂਹੀ ਸੇਖ ਫਰੀਦ, ਪੰਨਾ ੭੯੪)*

## ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥ ੧ ॥

ਫਰੀਦ ਜੀ ਕਥਨ ਕਰਦੇ ਹਨ-ਹੇ ਜੀਵ! ਸੰਸਾਰ ਤੋਂ ਪਾਰ ਲੰਘਣ ਵਾਸਤੇ ਵੇਦਾਂ ਸ਼ਾਸਤ੍ਰਾਂ ਅਤੇ ਮਹਾਤਮਾਂ ਦੇ ਉਪਦੇਸ਼ ਰੂਪ ਕਿੜੀ= ਅਵਾਜ਼ਾਂ (ਖ਼ਬਰਾਂ) ਪੈ ਰਹੀਆਂ ਹਨ, ਤੂੰ ਵਿਸ਼ਿਆਂ ਅਤੇ ਪਦਾਰਥਾਂ ਵਿਚ ਖਲੋ ਕੇ ਭਾਵ ਖੱਚਤ ਹੋ ਕੇ ਆਪਣੇ ਆਪ ਨੂੰ ਮੁਹਾਇ ਨ= ਲੁਟਾਣਾ ਨਾ ਕਰ॥੧॥

**ਉਥਾਨਕਾ-** ਜਿਸ ਵੇਲੇ ਫਰੀਦ ਜੀ ੧੨ ਬਰਸ ਜੰਗਲ ਵਿਚ ਤਪ ਕਰ ਕੇ ਸ਼ਹਿਰ ਵੱਲ ਆਏ ਤਾਂ ਭੁੱਖ ਬਹੁਤ ਲੱਗੀ ਹੋਈ ਸੀ ਪਰ ਉਜਾੜ ਹੋਣ ਕਰ ਕੇ ਕੁਝ ਮਿਲਿਆ ਨਾ। ਚਲਦੇ-ਚਲਦੇ ਜਦੋਂ ਸ਼ਹਿਰ ਦੇ ਨੇੜੇ ਪੁੱਜੇ ਤਾਂ ਰਸਤੇ ਵਿੱਚ ਖਰਬੂਜ਼ਿਆਂ ਦੇ ਖੇਤਾਂ ਨੂੰ ਦੇਖ ਕੇ ਦਿਲ ਕਰ ਆਇਆ।

ਇਹ ਸੰਕਲਪ ਉਸ ਖੇਤ ਦੇ ਰਾਖੇ ਪਾਸ ਜਾ ਕੇ ਕਿਹਾ ਕਿ ਮੈਨੂੰ ਭੁੱਖ ਬਹੁਤ ਲੱਗੀ ਹੋਈ ਹੈ, ਸੋ ਤੂੰ ਮੈਨੂੰ ਇਕ ਖਰਬੂਜ਼ਾ ਦੇ ਦੇਹ ਜੋ ਮੈਂ ਆਪਣੀ ਭੁੱਖ ਮਿਟਾ ਲਵਾਂ।

ਇਹ ਗੱਲ ਸੁਣ ਕੇ ਰਾਖੇ ਨੇ ਕਿਹਾ ਕਿ ਤੇਰੇ ਵਰਗੇ ਇਥੇ ਕਈ ਸੁਆਲੀਏ ਫਕੀਰ ਆਉਂਦੇ ਹਨ ਜੇਕਰ ਮੈਂ ਇਕ ਇਕ ਖਰਬੂਜ਼ਾ ਵੀ ਦੇਣ ਲੱਗਾਂ ਤਾਂ ਮੇਰਾ ਸਾਰਾ ਖੇਤ ਹੀ ਉਜੜ ਜਾਵੇ। ਜਾਹ ਜਿਧਰੋਂ ਆਇਆ ਹੈਂ ਚਲਿਆ ਜਾਹ!

ਇਹ ਗੱਲ ਸੁਣ ਕੇ ਫਰੀਦ ਜੀ ਉਥੋਂ ਤੁਰ ਪਏ ਅਤੇ ਜਾਂਦੇ ਹੋਏ ਆਖਦੇ ਹਨ ਕਿ ਇਸ ਫਕੀਰੀ ਨੂੰ ਧ੍ਰਿਗਾਕਾਰ ਹੈ ਜੋ ਮੰਗਿਆਂ ਇਕ ਖਰਬੂਜ਼ਾ ਵੀ ਨਹੀਂ ਮਿਲਦਾ।

ਫਕੀਰੀ ਕਰ ਕੇ ਕੀ ਖਟਿਆ? ਜੇ ਮੈਂ ਗ੍ਰਹਿਸਤੀ ਹੁੰਦਾ, ਆਪਣੀ ਖੇਤੀ ਬਾੜੀ ਕਰਦਾ ਤਾਂ ਮੈਂ ਆਪ ਵੀ ਰੱਜ ਕੇ ਖਾਂਦਾ ਤੇ ਖੁਦਾ ਦੇ ਨਾਮ ਫਕੀਰਾਂ ਨੂੰ ਵੀ ਦਿੰਦਾ। ਇਸ ਤਰ੍ਹਾਂ ਦੇ ਸੰਕਲਪ ਕਰਦਿਆਂ ਇਹ ਸਲੋਕ ਉਚਾਰਨ ਕੀਤਾ-

## ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥

ਫਰੀਦ ਜੀ ਕਥਨ ਕਰਦੇ ਹਨ ਕਿ ਹੇ ਮਨਾ! ਖੁਦਾ ਦੇ ਦਰ= ਦਰਵਾਜ਼ੇ ਦੀ ਦਰਵੇਸੀ= ਫਕੀਰੀ ਧਾਰਨ ਕਰਨੀ ਬੜੀ ਗਾਖੜੀ= ਕਠਿਨ ਹੈ ਪਰ ਅਫਸੋਸ ਹੈ ਜੋ ਮੈਂ ਆਪ ਦੁਨੀਆਂ ਦੀ ਭਤਿ= ਤਰ੍ਹਾਂ ਚਲ ਰਿਹਾ ਹਾਂ ਕਿ ਮੈਂ ਆਪ ਹੀ ਖੇਤੀਆਂ ਆਦਿਕ ਕਰਾਂ।

## [ਪੰਨਾ ੧੩੭੮]

## ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥ ੨ ॥

ਹੇ ਮਨਾ! ਇਹ ਜੋ ਫਕੀਰੀ ਰੂਪੀ ਪੋਟਲੀ= ਪੰਡ ਬੰਨਿ ਉਠਾਈ= ਧਾਰਨ ਕੀਤੀ ਹੈ, ਇਸ ਨੂੰ ਘਤਿ= ਸੁੱਟ ਕੇ ਕਿਥੇ ਵੰਞਾ= ਜਾਣਾ ਕਰਾਂ॥ ੨॥ ਕਿਉਂਕਿ—

ਇਕ ਵਾਰੀ ਫਕੀਰੀ ਬਾਣਾ ਧਾਰਨ ਕਰ ਕੇ ਫਿਰ ਗ੍ਰਿਹਸਤ ਮਾਰਗ, ਵਾ:-ਪਰਵਿਰਤੀ ਵਿਚ ਫਸਣਾ ਬੇਸ਼ਰਮੀ ਵਾਲੀ ਗੱਲ ਹੈ। ਇਸ ਤਰ੍ਹਾਂ ਦੇ ਸੰਕਲਪ ਕਰਦੇ ਮਨ ਨੂੰ ਸਮਝਾਉਂਦੇ ਹੋਏ ਉਸ ਖੇਤ ਦੇ ਨਾਲ ਵਗਦੇ ਦਰਿਆਂ ਦੇ ਕੰਢੇ-ਕੰਢੇ ਤੁਰਦੇ ਗਏ। ਕਾਫੀ ਦੂਰ ਜਾ ਕੇ ਕੁਝ ਥਕਾਵਟ ਤੇ ਭੁੱਖ ਦੇ ਕਾਰਨ ਸਾਹ ਲੈਣ ਲਈ ਬੈਠ ਗਏ।

ਫਰੀਦ ਜੀ ਦੇ ਜਾਣ ਮਗਰੋਂ ਜਿਸ ਵਕਤ ਉਸ ਖੇਤ ਦਾ ਮਾਲਕ ਵਾਪਸ ਖੇਤਾਂ ਦੀ ਸੰਭਾਲ ਵਾਸਤੇ ਪਰਤਿਆ, ਆ ਕੇ ਦੇਖਿਆ ਤਾਂ ਉਸ ਦੀ ਹੈਰਾਨੀ ਦੀ ਹਦ ਨਾ ਰਹੀ। ਕੀ ਦੇਖਦਾ ਹੈ ਕਿ ਖਰਬੂਜ਼ਿਆਂ ਦੀ ਥਾਂ ਵੇਲਾਂ ਨੂੰ ਸਾਰੀਆਂ ਸਿਰੀਆਂ ਹੀ ਸਿਰੀਆਂ ਲੱਗੀਆਂ ਹੋਈਆਂ ਹਨ।

ਰਾਖੇ (ਨੌਕਰ) ਪਾਸੋਂ ਪੁਛਿਆ ਜੋ ਪਹਿਲਾਂ ਹੀ ਘਬਰਾਇਆ ਬੈਠਾ ਸੀ ਕਿ ਖੇਤ ਨੂੰ ਕੀ ਹੋ ਗਿਆ? ਨੌਕਰ ਨੇ ਕਿਹਾ- ਹੋਰ ਤਾਂ ਕੁਝ ਨਹੀਂ ਹੋਇਆ ਤੁਹਾਡੇ ਪਿਛੋਂ ਇਕ ਫਕੀਰ ਸਾਈਂ ਆਇਆ ਸੀ ਉਸ ਨੇ ਇਕ ਖਰਬੂਜ਼ਾ ਮੰਗਿਆ ਪਰ ਮੈਂ ਨਾ ਦਿੱਤਾ। ਇਸ ਤੇ ਉਹ ਮੂੰਹ ਵਿਚ ਹੀ ਕੁਝ ਬੁੜ-ਬੁੜ ਕਰਦਾ ਚਲਾ ਗਿਆ ਹੈ। ਉਸ ਦੇ ਜਾਣ ਪਿਛੋਂ ਸਾਰੀਆਂ ਸਿਰੀਆਂ ਹੀ ਸਿਰੀਆਂ ਬਣ ਗਈਆਂ ਹਨ।

ਕੁਝ ਅੱਗੇ ਥਕਾਵਟ, ਦੂਸਰਾ ਇਹ ਹਾਲ ਦੇਖ ਕੇ ਉਸ ਦੇ ਗੁੱਸੇ ਦਾ ਪਾਰਾ ਵਧ ਗਿਆ। ਬਸ ਫਿਰ ਕੀ ਸੀ, ਨੌਕਰ ਨੂੰ ਚੰਗੀ ਤਰ੍ਹਾਂ ਡਾਂਟਿਆ ਤੇ ਪੁਛਿਆ ਸੂਰਾ! ਦਸ, ਹੁਣ ਉਹ ਫ਼ਕੀਰ ਸਾਂਈਂ ਕਿਧਰ ਗਿਆ ਹੈ? ਸਹਿਮੇ ਹੋਏ ਨੌਕਰ ਨੇ ਹੱਥ ਦੇ ਇਸ਼ਾਰੇ ਨਾਲ ਕਿਹਾ ਕਿ ਦਰਿਆ ਦੇ ਕਿਨਾਰੇ-ਕਿਨਾਰੇ ਗਿਆ ਹੈ। ਉਸ ਵਕਤ ਖੇਤ ਦੇ ਮਾਲਕ ਨੇ ਭੁਲ ਬਖਸ਼ਾਉਣ ਲਈ ਮੰਡੀਓਂ ਕੁਝ ਖਰਬੂਜ਼ੇ ਲਏ ਉਸੇ ਪਾਸੇ ਹੋ ਤੁਰਿਆ। ਥੋੜੀ ਦੂਰ ਜਾਣ ਤੇ ਫਰੀਦ ਜੀ ਚੌਂਕੜਾ ਮਾਰੀ ਦਰਿਆ ਦੇ ਕਿਨਾਰੇ ਬੈਠੇ ਨਿਗ੍ਹਾ ਆਏ। ਜਲਦੀ-ਜਲਦੀ ਪੈਰ ਪੁੱਟਦਾ ਪਾਸ ਪੁੱਜ ਨਮਸ਼ਕਾਰ ਕਰ ਕੇ ਬੇਨਤੀਆਂ ਕਰਨ ਲੱਗਾ: ਹੇ ਫਕੀਰ ਸਾਂਈਂ! ਮੇਰੇ ਨੌਕਰ ਪਾਸੋਂ ਭੁੱਲ ਹੋ ਗਈ ਹੈ, ਜੋ ਉਸ ਨੇ ਆਪ ਨੂੰ ਖਰਬੂਜ਼ਾ ਨਹੀਂ ਦਿੱਤਾ, ਸੋ ਆਪ ਕਿਰਪਾ ਕਰੋ ਬਖਸ਼ ਲਓ। ਮੈਂ ਗਰੀਬ ਹਾਂ! ਮੈਂ ਤਾਂ ਖੇਤੀ ਮੁੱਲ ਲਈ ਸੀ। ਹਾਲੀ ਕਰਜ਼ਾ ਵੀ ਨਹੀਂ ਉਤਰਿਆ। ਮੈਂ ਤਾਂ ਮਾਰਿਆ ਜਾਵਾਂਗਾ। ਨਿੱਕੇ-ਨਿੱਕੇ ਬੱਚੇ ਰੁਲ ਜਾਣਗੇ। ਆਪ ਮਿਹਰ ਕਰੋ।

ਇਸ ਤਰ੍ਹਾਂ ਦੇ ਤਰਲੇ ਭਰੇ ਨਿਮਰਤਾ ਸਹਿਤ ਬਚਨ ਸੁਣ ਕੇ ਕਿਰਪਾ ਦੇ ਘਰ ਵਿਖੇ ਆਏ ਫਰੀਦ ਜੀ ਨੇ ਕਿਹਾ— 'ਜਾਹ, ਤੇਰਾ ਭਲਾ ਹੋਵੇ! ਖੁਦਾ ਤੇਰਾ ਖੇਤ ਹਰਿਆ ਭਰਿਆ ਖਰਬੂਜ਼ਿਆਂ ਸਹਿਤ ਕਰੇ!'

ਇਸ ਤਰ੍ਹਾਂ ਦੀ ਦੁਆ ਸੁਣ ਕੇ ਕ੍ਰਿਸਾਨ ਬਹੁਤ ਪ੍ਰਸੰਨ ਹੋਇਆ। ਨਮਸਕਾਰ ਕਰ ਕੇ ਉਠਦੇ ਹੋਏ ਨੇ ਪੁਛਿਆ ਕਿ ਹੇ ਫਕੀਰ ਸਾਂਈ! ਕਿਰਪਾ ਕਰ ਕੇ ਇਹ ਵੀ ਦੱਸੋ ਕਿ ਉਹ ਸਾਰੇ ਖਰਬੂਜ਼ੇ ਸਿਰੀਆਂ ਕਿਉਂ ਬਣ ਗਏ ਸਨ?

ਪਹਿਲਾਂ ਤਾਂ ਫਰੀਦ ਜੀ ਚੁਪ ਕਰ ਗਏ, ਪਰ ਉਸ ਦੇ ਦੋ ਚਾਰ ਵਾਰੀ ਪੁੱਛਣ 'ਤੇ ਫਰੀਦ ਨੇ ਕਿਹਾ ਹੋਰ ਤਾਂ ਸਾਰੇ ਖਰਬੂਜ਼ੇ ਬਣ ਜਾਣਗੇ ਤੇ ਇਕ ਸਿਰੀ ਹੀ ਰਹੇਗੀ ਤੂੰ ਉਸ ਨੂੰ ਲੱਭ ਕੇ ਉਸ ਪਾਸੋਂ ਪੁੱਛੀਂ ਉਹ ਤੇਰੇ ਪ੍ਰਸ਼ਨ ਦਾ ਉੱਤਰ ਦੇਵੇਗੀ।

ਖੇਤ ਦਾ ਮਾਲਕ ਲੱਖ ਲੱਖ ਸ਼ੁਕਰ ਕਰਦਾ ਵਾਪਸ ਮੁੜਿਆ। ਜਿਸ ਵੇਲੇ ਖੇਤ ਪਾਸ ਪੁੱਜਾ ਤਾਂ ਕੀ ਦੇਖਦਾ ਹੈ ਕਿ ਉਸ ਫ਼ਕੀਰ ਦੇ ਕਹੇ ਅਨੁਸਾਰ ਸਾਰੀਆਂ ਸਿਰੀਆਂ ਫਿਰ ਖਰਬੂਜ਼ੇ ਬਣ ਗਏ ਹਨ। ਉਸ ਦਾ ਮਨ ਹੋਰ ਵੀ ਉਤਾਵਲਾ ਹੋ ਗਿਆ ਇਹ ਜਾਣਨ ਲਈ ਕਿ ਇਹ ਖਰਬੂਜ਼ੇ ਸਿਰੀਆਂ ਕਿਉਂ ਹੋ ਗਏ ਸਨ। ਇਸ ਕਰ ਕੇ ਉਹ ਲੱਗਾ ਸਿਰੀ ਲੱਭਣ। ਆਖਰ ਇਕ ਸਿਰੀ ਲੱਭ ਹੀ ਪਈ ਅੰਤੇ ਉਸ ਪਾਸੋਂ ਪੁਛਿਆ ਕਿ ਤੂੰ ਫਕੀਰ ਦੇ ਕਹੇ ਅਨੁਸਾਰ ਦਸਣਾ ਕਰ ਕਿ ਇਹ ਕੀ ਭਾਣਾ ਹੋਇਆ ਹੈ ਜੋ ਸਾਰੇ ਖੇਤ ਵਿਖੇ ਸਿਰੀਆਂ ਬਣ ਗਈਆਂ ਸਨ?

ਐਸੇ ਬਚਨ ਸੁਣ ਕੇ ਪਹਿਲੇ ਤਾਂ ਸਿਰੀ ਖਿੜ ਖਿੜਾ ਕੇ ਹੱਸ ਪਈ, ਫੇਰ ਬੋਲੀ ਹੇ ਪਾਪਾਤਮਾ! ਉਹ ਜੋ ਫਕੀਰ ਸਾਂਈਂ ਰੱਬ ਦਾ ਪਿਆਰਾ ਨਾਮ ਰਸੀਆ ਸੀ ਜੇ ਕਰ ਸਾਡੇ ਵਿਚੋਂ ਇਕ ਵੀ ਖਰਬੂਜ਼ਾ ਉਸ ਦੀ ਰਸਨੀ ਲੱਗ ਜਾਂਦਾ ਤਾਂ ਸਾਡੇ ਸਾਰਿਆਂ ਦੀ ਇਹ ਜੂਨ ਕੱਟੀ ਜਾਣੀ ਸੀ। ਦੇਖ, ਉਸ ਨੂੰ ਨਾ ਦੇਣ ਕਰ ਕੇ ਸਾਡੀ ਉਹੀ

ਪਹਿਲੇ ਵਾਲੀ ਦਸ਼ਾ ਬਣੀ ਰਹੀ। ਕਈ ਵਾਰੀ ਤੂੰ ਖਰਬੂਜ਼ੇ ਬਣਿਆਂ ਤੇ ਅਸੀਂ ਤੈਨੂੰ ਕਟਿਆ ਤੇ ਕਈ ਵਾਰ ਅਸੀਂ ਖਰਬੂਜ਼ੇ ਬਣੇ ਤੇ ਹੁਣ ਵਾਂਗ ਤੂੰ ਸਾਨੂੰ ਕੱਟਦਾ ਹੈਂ।

ਇਹ ਸੁਣ ਕੇ ਕ੍ਰਿਸਾਨ ਦੇ ਮਨ ਵਿਚ ਕੁਝ ਭਉ ਹੋਇਆ ਜਿਸ ਤੇ ਉਸ ਨੇ ਨਿਸਚੇ ਕਰ ਕੇ ਨੌਕਰ ਨੂੰ ਵੀ ਕਹਿ ਦਿੱਤਾ ਕਿ ਜੋ ਵੀ ਫਕੀਰ-ਸਾਂਈਂ ਆਵੇ ਉਸ ਨੂੰ ਨਾਂਹ ਨਹੀਂ ਕਰਨੀ।

ਜਿਸ ਵਕਤ ਖੇਤ ਦਾ ਮਾਲਕ ਫਰੀਦ ਜੀ ਪਾਸੋਂ ਭੁੱਲ ਬਖਸ਼ਾ ਕੇ ਚਲਾ ਗਿਆ ਤਾਂ ਫਰੀਦ ਜੀ ਨੇ ਦਰਿਆ ਦੇ ਕੰਢੇ ਬੈਠੇ ਹੀ ਅਗਲਾ ਸਲੋਕ ਉਚਾਰਿਆ-

## ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥

ਇਹਨਾਂ ਜੀਵਾਂ ਨੂੰ ਇਸ ਲੋਕ ਦੀ ਕੁਝ ਬੁਝੈ= ਸਮਝ ਨਹੀਂ ਹੈ ਕਿ ਸਾਡਾ ਕੀ ਹਾਲ ਹੋਣਾ ਹੈ ਅਤੇ ਕਿਝੁ ਨ ਸੁਝੈ= ਕੁਝ ਪ੍ਰਲੋਕ ਦੀ ਵੀ ਸੁਝੈ= ਗਿਆਤ ਨਹੀਂ ਹੈ ਕਿ ਅਸੀਂ ਪਾਪ ਕਰਮ ਕਰਦੇ ਹਾਂ ਤੇ ਸਾਡਾ ਪ੍ਰਲੋਕ ਵਿਖੇ ਕੀ ਹਾਲ ਹੋਵੇਗਾ।

ਵਾ:- ਇਹ ਜੀਵ ਮਨ ਕਰ ਕੇ ਵੀ ਕੁਝ ਬੁੱਝਦਾ ਨਹੀਂ ਹੈ ਅਤੇ ਤਨ ਕਰ ਕੇ ਵੀ ਕੁਝ ਸਮਝਦਾ ਨਹੀਂ ਹੈ ਕਿ ਮੈਨੂੰ ਕੀ ਕਰਨਾ ਚਾਹੀਦਾ ਹੈ।

ਵਾ:- ਕੁਝ ਨਹੀਂ ਬੁੱਝਦਾ ਤੂੰ ਪਦ ਦੇ ਲਖਸ਼ ਅਰਥ ਨੂੰ ਅਤੇ ਨਾ ਹੀ ਇਸ ਨੂੰ ਤਤ ਪਦ ਦਾ ਅਰਥ ਕੁਝ ਸੁਝਦਾ ਹੈ। ਇਸ ਕਰ ਕੇ-

ਇਸ ਦੁਨੀਆਂ ਨੂੰ ਮਾਇਆ ਦੀ ਤ੍ਰਿਸ਼ਨਾ ਰੂਪੀ ਗੁਝੀ ਭਾਹਿ= ਅਗਨੀ ਲੱਗ ਰਹੀ ਹੈ। *ਅਥਵਾ-* ਕਾਲ ਰੂਪੀ ਅਗਨੀ ਗੁਝੀ ਲੱਗ ਰਹੀ ਹੈ। ਭਾਵ ਕਾਲ ਮਾਰੀ ਤਾਂ ਜਾਂਦਾ ਹੈ ਪਰ ਨਿਗਾਹ ਨਹੀਂ ਆਉਂਦਾ।

## ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥ ੩ ॥

ਸਾਂਈਂ ਪਰਮਾਤਮਾ ਨੇ ਮੇਰੇ ਨਾਲ ਚੰਗਾ ਕੀਤਾ ਹੈ ਜੋ ਫ਼ਕੀਰੀ ਭੇਖ ਦੇਣਾ ਕੀਤਾ ਹੈ, ਨਹੀਂ ਤਾਂ ਜੇ ਮੈਂ ਗ੍ਰਿਹਸਥ ਵਿਚ ਹੁੰਦਾ ਤਾਂ ਹੰ ਭੀ= ਮੈਂ ਵੀ ਇਸ ਅਗਨੀ ਵਿਖੇ ਆ ਕੇ ਦਝਾਂ= ਸੜਦਾ ॥੩॥

**ਉਥਾਨਕਾ-** ਦੇਵਨੇਤ ਨਾਲ ਮੀਂਹ ਦੇ ਨਾ ਪੈਣ ਕਰ ਕੇ ਖੇਤੀਆਂ ਸਭ ਸੁਕ ਗਈਆਂ। ਅੰਨ ਦਾਣਾ ਪੈਦਾ ਨਾ ਹੋਣ ਕਰ ਕੇ ਦੇਸ਼ ਵਿਚ ਕਾਲ ਪੈ ਗਿਆ ਅਤੇ ਅੰਨ ਦਾਣਾ ਖਾਣ ਨੂੰ ਨਾ ਮਿਲਣ ਕਰ ਕੇ ਚਾਰੋਂ ਪਾਸੇ ਹਾਹਾਕਾਰ ਮਚ ਗਈ। ਕਈ ਭੁੱਖ ਦੇ ਦੁੱਖੋਂ ਸਦਾ ਲਈ ਮੌਤ ਰਾਣੀ ਦੀ ਝੋਲੀ ਜਾ ਸੁੱਤੇ।

ਉਸ ਦੇਸ਼ ਵਿਚ ਇਕ ਬੜਾ ਧਰਮਾਤਮਾ ਸ਼ਾਹੂਕਾਰ ਰਹਿੰਦਾ ਸੀ। ਲੋਕਾਂ ਦੀ ਐਸੀ ਦਸ਼ਾ ਦੇਖ ਕੇ ਉਸ ਦੇ ਮਨ ਵਿਚ ਦਇਆ ਆਈ ਕਿ ਜੇ ਜਨਤਾ ਦੁਖੀ ਹੈ ਤਾਂ ਇਤਨਾ ਅਨਾਜ ਕੋਠਿਆਂ ਵਿਚ ਰੱਖ ਕੇ ਕੀ ਕਰਨਾ ਹੈ। ਇਹ ਵਿਚਾਰ ਕੇ ਉਸ ਨੇ ਇਕ ਅਨਾਜ ਦਾ ਗੁਦਾਮ ਖੋਲ੍ਹ ਕੇ ਮੁਨਾਦੀ ਕਰਵਾ ਦਿੱਤੀ ਕਿ ਜਿਸ ਨੂੰ ਅੰਨ ਦਾਣੇ ਦੀ ਲੋੜ ਹੈ ਉਹ ਆ ਕੇ ਲੈ ਜਾਵੇ। ਬਸ ਫਿਰ ਕੀ ਸੀ, ਸਭ ਦੁਨੀਆਂ ਆ ਇਕੱਠੀ ਹੋਈ। ਸਮਾਂ ਪਾ ਕੇ ਉਹ ਸਾਰਾ ਗੁਦਾਮ ਖਾਲੀ ਹੋ ਗਿਆ। ਫੇਰ ਦੂਸਰਾ ਤੇ ਤੀਸਰਾ ਇਸੇ ਤਰ੍ਹਾਂ ਚਾਰ ਗੁਦਾਮ ਖਾਲੀ ਹੋ ਗਏ। ਆਖਰ ਤਿਲਾਂ ਵਾਲਾ ਗੁਦਾਮ ਵੀ ਖੋਲ੍ਹ ਦਿੱਤਾ ਪਰ ਜਿਸ ਵਕਤ ਦੇਖਿਆ ਅਜੇ ਵੀ ਪੂਰੀ ਨਹੀਂ ਪਈ ਤੇ ਸਾਰਾ ਅਨਾਜ ਵੀ ਖਤਮ ਹੋ ਚੁੱਕਾ ਹੈ ਅਤੇ ਬਾਕੀ ਥੋੜ੍ਹੇ ਜਿਹੇ ਤਿਲ ਰਹਿ ਗਏ ਹਨ, ਤਾਂ ਜੀਅ ਪ੍ਰਤੀ ਇਕ ਇਕ ਬੁੱਕ ਦੇਣ ਲੱਗ ਪਿਆ।

ਫਰੀਦ ਜੀ ਵੀ ਉਧਰੋਂ ਦੀ ਲੰਘਿਆ ਕਰਦੇ ਸਨ ਅਤੇ ਇਕ ਬੁਕ ਅੰਨ ਵਰਤਾਉਂਦੇ ਨੂੰ ਦੇਖ ਕੇ ਇਹ ਸਲੋਕ ਕਥਨ ਕਰਦੇ ਹਨ-

## ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥

ਫਰੀਦ ਜੀ ਕਥਨ ਕਰਦੇ ਹਨ-ਹੇ ਭਲਿਆ ਲੋਕਾ! ਜੇ ਤੂੰ ਜਾਣਦਾ ਸੀ ਕਿ ਤਿਲ ਥੋਹੜੇ ਰਹਿ ਗਏ ਹਨ ਤਾਂ ਪਹਿਲੇ ਹੀ ਸੰਭਾਲ-ਸੰਭਾਲ ਕੇ ਬੁੱਕ ਭਰਨਾ ਸੀ। ਭਾਵ ਪਹਿਲੇ ਲੋੜ ਅਨੁਸਾਰ ਥੋਹੜਾ ਥੋਹੜਾ ਦੇਣਾ ਸੀ।

ਇਸੇ ਪ੍ਰਕਾਰ ਜੇ ਜਾਣਦਾ ਸੈਂ ਕਿ ਸਵਾਸਾਂ ਰੂਪੀ ਤਿਲ ਥੋਹੜਾ ਸਮਾਂ ਰਹਿਣ ਵਾਲੇ ਹਨ ਤਾਂ ਸੰਭਾਲ ਕੇ ਬੁੱਕ ਭਰਦਾ, ਭਾਵ ਸੰਸਾਰ ਵਲੋਂ ਹਟਾ ਕੇ ਪਰਮੇਸ਼ਰ ਨਮਿੱਤ ਸਵਾਸਾਂ ਨੂੰ ਖਰਚ ਕਰਦਾ।

## ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥ ੪॥

ਜੇ ਤੂੰ ਜਾਣਦਾ ਸੈਂ ਕਿ ਸਹੁ= ਜੋਬਨ ਨੰਢੜਾ= ਥੋਹੜਾ ਸਮਾਂ ਰਹਿਣ ਵਾਲਾ ਹੈ ਤਾਂ ਜਵਾਨੀ ਦਾ ਥੋਹੜਾ ਮਾਣੁ= ਹੰਕਾਰ ਕਰਦਾ, ਭਾਵ ਵਿਸ਼ੇ ਲੰਪਟ ਨਾ ਹੁੰਦਾ।

*ਅਥਵਾ-* ਜੇ ਤੂੰ ਜਾਣਦਾ ਸੈਂ ਕਿ ਪਦਾਰਥਾਂ ਰੂਪ ਤਿਲ ਥੋਹੜਾ ਕਾਲ ਰਹਿਣ ਵਾਲੇ ਹਨ ਤਾਂ ਸੰਭਾਲ ਕੇ ਬੁੱਕ ਭਰਦਾ। ਭਾਵ ਸੰਸਾਰ ਵਲੋਂ ਹਟਾ ਕੇ ਪਰਮੇਸ਼ਰ ਨਮਿੱਤ ਪਦਾਰਥਾਂ ਨੂੰ ਖਰਚਦਾ ਅਤੇ ਜੇ ਤੂੰ ਇਹ ਭੀ ਜਾਣਦਾ ਸੈਂ ਕਿ ਸਹੁ= ਪਤੀ-ਪਰਮਾਤਮਾ ਨੰਢੜਾ= ਗਰੀਬਾਂ ਦਾ ਪਿਆਰਾ ਹੈ ਤਾਂ ਤੂੰ ਚਿਤ ਵਿਖੇ ਧਨ-ਪਦਾਰਥਾਂ ਦਾ ਥੋਹੜਾ ਹੰਕਾਰ ਕਰਦਾ॥ ੪॥

**ਉਥਾਨਕਾ-** ਇਕ ਮਨੁੱਖ ਆਪਣੀ ਮਸਤੀ ਵਿਚ ਚਲਿਆ ਜਾ ਰਿਹਾ ਸੀ, ਜਿਸ ਨੇ ਪਰਨੇ ਵਿਚ ਲਾਲ ਬੰਨ੍ਹ ਕੇ ਪਰਨਾ ਮੋਢੇ 'ਤੇ ਰਖਿਆ ਹੋਇਆ ਸੀ। ਦੇਵਨੇਤ ਨਾਲ ਐਸਾ ਭਾਣਾ ਵਰਤਿਆ, ਗੰਢ ਪੋਲੀ ਹੋਣ ਕਰ ਕੇ ਖੁਲ੍ਹ ਗਈ ਤੇ ਲਾਲ ਡਿੱਗ ਪਿਆ ਪਰ ਉਸ ਨੂੰ ਕੋਈ ਪਤਾ ਨਾ ਲੱਗਾ।

ਜਿਸ ਵਕਤ ਸ਼ਹਿਰ ਪੁੱਜਾ ਅਤੇ ਲਾਲ ਦੀ ਸੰਭਾਲ ਲਈ ਪਰਨਾ ਵੇਖਿਆ ਤਾਂ ਲਾਲ ਪੱਲੇ ਵਿਚ ਨਹੀਂ ਸੀ। ਕਈ ਤਰ੍ਹਾਂ ਦੇ ਸੰਕਲਪ ਕਰਦਾ ਚਿੰਤਾ 'ਚ ਡੁੱਬਾ ਫਰੀਦ ਜੀ ਪਾਸ ਪੁੱਜਾ ਤੇ ਆਪਣੀ ਸਾਰੀ ਰਾਮ ਕਹਾਣੀ ਕਹਿ ਸੁਣਾਈ ਅਤੇ ਬੇਨਤੀ ਕਰਨ ਲੱਗਾ- ਹੇ ਫਰੀਦ ਸਾਂਈਂ! ਆਪ ਨਜੂਮ ਲਗਾ ਕੇ ਦੱਸੋ ਕਿ ਮੇਰਾ ਲਾਲ ਕਿਥੇ-ਕੁ ਡਿਗਿਆ ਹੈ? ਤਾਂ ਫਰੀਦ ਜੀ ਨੇ ਕਿਹਾ ਕਿ-

## ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ॥

ਹੇ ਭਲਿਆ ਲੋਕਾਂ! ਜੇ ਤੂੰ ਜਾਣਦਾ ਸੈਂ ਕਿ ਲੜੁ= ਪੱਲੇ ਨੇ ਛਿਜਣਾ= ਖੁਲ੍ਹ ਜਾਣਾ ਹੈ ਤਾਂ ਤੂੰ ਪੀਡੀ= ਤਕੜੀ ਘੁੱਟ ਕੇ ਗੰਢ ਪਾਉਂਦਾ। ਇਹ ਲਾਲ ਤੂੰ ਆਪਣੀ ਬੇਪ੍ਰਵਾਹੀ ਨਾਲ ਗਵਾਇਆ ਹੈ।

*ਅਥਵਾ-* ਫਰੀਦ ਜੀ ਖੁਦਾ ਅੱਗੇ ਆਪਣੀ ਪ੍ਰਾਰਥਨਾ ਕਰਦੇ ਹਨ ਕਿ ਹੇ ਖੁਦਾ! ਜੇ ਮੈਂ ਜਾਣਦਾ ਕਿ ਇਸ ਸਰੀਰ ਰੂਪੀ ਲੜ ਨੇ, ਵਾ ਪਦਾਰਥਾਂ ਨੇ ਛਿਜਣਾ= ਨਾਸ ਹੋ ਜਾਣਾ ਹੈ ਤਾਂ ਮੈਂ ਆਪ ਵਿਖੇ ਘੁੱਟ ਕੇ ਪ੍ਰੀਤੀ ਰੂਪੀ ਗੰਢ ਪਾਉਂਦਾ।

## ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ॥ ੫॥

ਸਾਰੇ ਜਗਤ ਵਿਚ ਮੈਂ ਹੰਢਿ= ਫਿਰ ਕੇ ਦੇਖ ਚੁਕਾਂ ਹਾਂ ਪਰ ਹੇ ਖੁਦਾ! ਤੈ ਜੇਵਡੁ= ਤੇਰੇ ਜਿਹਾ ਮੈਨੂੰ ਹੋਰ ਕੋਈ ਨਿਗਾਹ ਨਹੀਂ ਆਇਆ॥੫॥

**ਉਥਾਨਕਾ-** ਕੋਈ ਮੁਨਸ਼ੀ ਰਿਸ਼ਵਤ ਲੈ ਕੇ ਉਲਟੇ ਲੇਖ ਲਿਖ ਰਿਹਾ ਸੀ। ਉਸ ਨੂੰ ਸਮਝਾਉਂਦੇ ਹਨ-

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥**

ਫਰੀਦ ਜੀ ਕਥਨ ਕਰਦੇ ਹਨ ਕਿ ਹੇ ਮੁਨਸ਼ੀ! ਜੇ ਤੂੰ ਅਕਲ ਦਾ ਲਤੀਫੁ= ਚਤੁਰ ਭਾਵ ਅਕਲ ਦਾ ਧਣੀ ਹੈਂ ਤਾਂ ਹੱਥ ਵਿਚ ਕਲਮ ਫੜ ਕੇ ਪਾਪ ਰੂਪ ਕਾਲਿਆਂ ਲੇਖਾਂ ਨੂੰ ਨਾ ਲਿਖਣਾ ਕਰ।

**ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ॥੬॥**

ਆਪਣੀ ਗਿਰੀਵਾਨ= ਬੁੱਕਲ ਵਿਚ ਨੀਵਾਂ ਸਿਰ ਪਾ ਕੇ ਦੇਖ ਭਾਵ ਵਿਚਾਰ ਕੇ ਦੇਖ ਕਿ ਜੋ ਮਾਇਆ ਦੇ ਲੱਬ ਕਰ ਕੇ ਮੈਂ ਪਾਪ ਕਰਮ ਕਰ ਰਿਹਾ ਹਾਂ ਜਾਂ ਇਹ ਰਿਸ਼ਵਤ ਲੈਣ ਰੂਪ ਜੋ ਪਾਪ ਕਰਮ ਕਰ ਰਿਹਾ ਹਾਂ, ਇਹਨਾਂ ਕਰਮਾਂ ਦਾ ਫਲ ਮੈਂ ਆਪ ਹੀ ਭੋਗਣਾ ਹੈ।

*ਅਥਵਾ-* ਤੂੰ ਆਪਣੇ ਗਿਰੀਵਾਨ= ਦਿਲ ਵਿਚ ਨੀਵਾਂ ਸਿਰ ਕਰ ਕੇ ਭਾਵ ਨਿੰਮ੍ਰਤਾ ਗੁਣ ਦੇ ਸਹਿਤ ਹੋ ਕੇ ਸਾਰਿਆਂ ਨੂੰ ਆਪਣੇ ਸਦਰਸ਼ ਦੇਖਣਾ ਕਰ।

*ਅਥਵਾ-* ਸਿਰੁ ਨੀਵਾਂ= ਅੰਤਰ-ਮੁਖ ਬਿਰਤੀ ਕਰ ਕੇ ਆਪਨੜੇ ਗਿਰੀਵਾਨ= ਆਪਣੀ ਵਿਚਾਰ ਰੂਪ ਬੁੱਕਲ ਅੰਦਰ ਖੁਦਾ ਨੂੰ ਦੇਖਣਾ ਕਰ॥੬॥

**ਉਥਾਨਕਾ-** ਇਕ ਸਮੇਂ ਫਰੀਦ ਜੀ ਬਾਹਰ ਜੰਗਲ ਵਿਚ ਬੈਠੇ ਤਪ ਕਰ ਰਹੇ ਸਨ। ਘੋੜੇ ਉਪਰ ਚੜ੍ਹੇ ਹੋਏ ਰਾਜਸੀ ਸੁਭਾਵ ਵਾਲੇ ਇਕ ਮਨੁੱਖ ਨੇ ਆ ਕੇ ਪੁਛਿਆ ਕਿ ਹੇ ਫਕੀਰ ਸਾਂਈਂ! ਸ਼ਹਿਰ ਨੂੰ ਕਿਹੜਾ ਰਸਤਾ ਜਾਂਦਾ ਹੈ?

ਫਰੀਦ ਜੀ ਨੇ ਆਪਣੀ ਮਸਤੀ ਵਿਚ ਬੈਠਿਆਂ ਕਬਰ ਅਸਥਾਨ ਵੱਲ ਹੱਥ ਨਾਲ ਇਸ਼ਾਰਾ ਕੀਤਾ। ਫਰੀਦ ਜੀ ਦੇ ਕਹਿਣ 'ਤੇ ਉਹ ਉਧਰ ਨੂੰ ਹੀ ਹੋ ਤੁਰਿਆ, ਪਰ ਉਧਰ ਕਬਰਾਂ ਹੀ ਕਬਰਾਂ ਸਨ। ਉਹ ਚਲਦਾ-ਚਲਦਾ ਥੱਕ ਗਿਆ ਪਰ ਕਬਰਸਤਾਨ ਮੁੱਕਣ ਵਿਚ ਹੀ ਨਾ ਆਇਆ।

ਆਖਰ ਖਿਝ ਕੇ ਕਹਿੰਦਾ ਹੈ ਕਿ ਫਰੀਦ ਨੇ ਮੇਰੇ ਨਾਲ ਮਸ਼ਕਰੀ ਕੀਤੀ ਹੈ ਜੋ ਜਾਣ-ਬੁੱਝ ਕੇ ਮੈਨੂੰ ਉਲਟ ਰਸਤੇ ਪਾ ਦਿੱਤਾ ਹੈ ਗੁੱਸੇ ਦਾ ਭਰਿਆ-ਪੀਤਾ ਵਾਪਿਸ ਮੁੜਿਆ। ਪਾਸ ਆ ਕੇ ਫਰੀਦ ਜੀ ਨੂੰ ਇਕ ਨਹੀਂ ਦੋ ਨਹੀਂ, ਤਿੰਨ ਚਾਰ ਮੁੱਕੇ ਮਾਰ ਦਿਤੇ।

ਫਰੀਦ ਜੀ ਉਸ ਸ਼ਾਹੂਕਾਰ ਨੂੰ ਕਹਿਣ ਲੱਗੇ ਕਿ ਪੰਜ ਹਜ਼ਾਰੀ ਦਸ ਹਜ਼ਾਰੀ। ਇਹ ਕਹਿ ਕੇ ਹੱਸ ਪਏ ਤਾਂ ਸ਼ਾਹੂਕਾਰ ਡਰ ਗਿਆ ਤੇ ਸਹਿਮੇ ਹੋਏ ਨੇ ਕਿਹਾ— ਹੇ ਸਾਂਈਂ! ਇਹ ਆਪ ਜੀ ਨੇ ਕੀ ਕਿਹਾ ਹੈ?

ਫਰੀਦ ਜੀ ਨੇ ਕਿਹਾ ਕਿ ਹੇ ਭਲੇ ਲੋਕ! ਅਸਲੀ ਸ਼ਹਿਰ ਤਾਂ ਇਹੋ ਹੀ ਹੈ ਜਿਥੇ ਆ ਕੇ ਫਿਰ ਕੋਈ ਵਾਪਿਸ ਨਹੀਂ ਜਾਂਦਾ। ਪੰਜ ਹਜ਼ਾਰੀ ਦਸ ਹਜ਼ਾਰੀ ਇਸ ਵਾਸਤੇ ਕਿਹਾ ਹੈ ਕਿ ਜੇ ਤੂੰ ਧਨ ਦੇ ਹੰਕਾਰ ਕਰ ਕੇ ਗਰੀਬਾਂ ਮਜ਼ਲੂਮਾਂ ਨੂੰ ਤੰਗ ਕਰੇਂਗਾ ਤਾਂ ਤੂੰ ਵੀ ਨਰਕਾਂ ਵਿਚ ਜਾਵੇਂਗਾ।

ਫਰੀਦ ਜੀ ਦੇ ਪਾਸੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ ਸ਼ਾਹੂਕਾਰ ਨੂੰ ਨਿਸਚਾ ਹੋ ਗਿਆ ਕਿ ਮੈਂ ਵੀ ਮਰ ਜਾਣਾ ਹੈ। ਬਾਕੀ ਸੋਚ ਵਿਚਾਰ ਕਰ ਕੇ ਫਰੀਦ ਜੀ ਨੂੰ ਕਿਹਾ— ਫਕੀਰ ਸਾਂਈਂ! ਕਿਰਪਾ ਕਰ ਕੇ ਮੈਨੂੰ ਕੋਈ ਸ਼ੁਭ ਸਿਖਿਆ ਦਿਓ?

ਸ਼ਾਹੂਕਾਰ ਦੇ ਮਨ ਵਿਚ ਸ਼ਰਧਾ ਆਈ ਵੇਖ ਕੇ ਫਰੀਦ ਜੀ ਹੁਣ ਇਸ ਸਲੋਕ ਦੁਆਰਾ ਉਸ ਨੂੰ ਸਿਖਿਆ ਦੇਂਦੇ ਹਨ-

## ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥

ਫਰੀਦ ਜੀ ਕਥਨ ਕਰਦੇ ਹਨ ਕਿ ਹੇ ਭਲੇ ਲੋਕ! ਜੇ ਕਰ ਕੇ ਤੈਨੂੰ ਕੋਈ ਮੁੱਕੀਆਂ ਵੀ ਮਾਰੇ ਤਾਂ ਤੂੰ ਉਹਨਾਂ ਘੁੰਮਿ= ਮੁੜ ਕੇ ਭਾਵ ਉਸ ਦੇ ਬਦਲੇ ਉਸ ਮਾਰਨਾ ਨਾ ਕਰ। ਸਗੋਂ ਐਸੀ ਨਿੰਮ੍ਰਤਾ ਧਾਰਨ ਕਰ, ਜੋ-

## ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥ ੭ ॥

ਆਪ ਉਹਨਾਂ ਦੇ ਘਰ ਜਾ ਕੇ ਉਹਨਾਂ ਦੇ ਚਰਨ ਚੁੰਮਣਾ ਕਰ। ਭਾਵ ਉਹਨਾਂ ਵਿਚ ਕੋਈ ਦੋਸ਼ ਨਾ ਅਰੋਪਣਾ ਕਰ।

ਦੇਖ! ਜਿਸ ਤਰ੍ਹਾਂ ਭਿਰਗੂ ਰਿਖੀ ਦੇ ਲਤ ਮਾਰਨ 'ਤੇ ਵੀ ਵਿਸ਼ਨੂੰ ਮਹਾਰਾਜ ਨੇ ਆਸਣ ਤੋਂ ਉਠ ਕੇ ਭਿਰਗੂ ਰਿਖੀ ਦੇ ਚਰਨ ਘੁੱਟੇ ਸਨ।

*ਅਥਵਾ*- ਸੰਸਾਰ ਤਿੰਨ ਕਾਲ ਹੈ ਹੀ ਨਹੀਂ। ਐਸੀਆਂ ਮੁੱਕੀਆਂ ਹੋਈਆਂ ਗੱਲਾਂ ਨੂੰ ਜੋ ਮਹਾਤਮਾ ਮਾਰਨਿ= ਉਚਾਰ ਕੇ ਸੁਣਾਉਂਦੇ ਹਨ। ਉਹਨਾਂ ਮਹਾਤਮਾਂ ਅਗੇ ਘੁੰਮਿ= ਮੁੜ ਕੇ, ਨ ਮਾਰੇ= ਉਜ਼ਰ ਨਾ ਕਰੇ। ਭਾਵ ਸ਼ੰਕਾ ਪੰਕਾ ਨਾ ਕਰੇ।

*ਪੈਰ ਤਿਨ੍ਹਾ ਦੇ ਚੁੰਮਿ॥੭॥*

ਸਗੋਂ ਉਹਨਾਂ ਮਹਾਤਮਾਂ ਦੇ ਚਰਨਾਂ ਨੂੰ ਚੁੰਮਣਾ ਕਰੇ ਤਾਂ ਇਹ ਜੀਵ ਆਪਣੇ ਸਰੂਪ ਰੂਪੀ ਘਰ ਵਿਚ ਜਾਂਦਾ॥੭॥

*ਅਥਵਾ*- ਜੋ ਵਾਸ਼ਨਾਂ ਵਾ ਇੰਦ੍ਰੀਆਂ ਤੈਨੂੰ ਮਾਰਦੀਆਂ ਹੋਈਆਂ ਮੁੱਕੀਆਂ ਨਹੀਂ ਭਾਵ ਘਟੀਆਂ ਨਹੀ ਹਨ, ਉਹਨਾਂ ਵਾਸ਼ਨਾਂ ਵਾ:-ਇੰਦਰੀਆਂ ਨੂੰ ਘੁੰਮ ਕੇ ਕਿਉਂ ਨਹੀਂ ਮਾਰਦਾ? ਭਾਵ ਮਾਰਨਾ ਕਰ।

ਜਿਨ੍ਹਾਂ ਨੇ ਵਾਸ਼ਨਾਂ ਵਾ:-ਇੰਦਰੀਆਂ ਮਾਰ ਲਈਆਂ ਹਨ, ਉਹਨਾਂ ਦੇ ਚਰਨ ਚੁੰਮਣ ਕਰ ਕੇ ਆਪਣੇ ਸਰੂਪ ਘਰ ਵਿਚ ਜਾਣਾ ਹੁੰਦਾ ਹੈ॥੭॥

**ਉਥਾਨਕਾ-** ਬਿਰਧ ਅਵਸਥਾ ਵਿਖੇ ਕਿਸੇ ਪ੍ਰੇਮੀ ਨੇ ਆ ਕੇ ਫਰੀਦ ਜੀ ਅੱਗੇ ਬੇਨਤੀ ਕੀਤੀ, ਫਕੀਰ ਸਾਂਈਂ! ਮੈਨੂੰ ਮੁਕਤੀ ਦਾ ਉਪਦੇਸ਼ ਦਿਓ? ਇਹ ਗੱਲ ਸੁਣ ਕੇ ਉਸ ਨੂੰ ਸਮਝਾਉਂਦੇ ਹਨ-

## ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ॥

ਫਰੀਦ ਜੀ ਕਥਨ ਕਰਦੇ ਹਨ- ਜਿਸ ਵੇਲੇ ਤੇਰਾ ਜਪ ਤਪ ਰੂਪ ਖੱਟੀ-ਕਮਾਈ ਕਰਨ ਦਾ ਜੋਬਨ ਅਵਸਥਾ ਰੂਪ ਵੇਲਾ ਸੀ ਉਸ ਵੇਲੇ ਤੂੰ ਦੁਨੀ= ਦੁਨੀਆਂ ਦੇ ਸਾਥ ਤਦਾਕਾਰ ਹੋ ਰਿਹਾ ਸੀ ਭਾਵ ਮਾਇਆ ਇਕੱਠੀ ਕਰਨ ਵਿਚ ਤੇਰਾ ਮਨ ਜੁੜਿਆ ਹੋਇਆ ਸੀ।

## ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥ ੮ ॥

ਮਰਗ= ਮੌਤ ਦੀ ਨੀਂਹ ਜੋ ਬਿਰਧ ਅਵਸਥਾ ਹੈ, ਉਹ ਤੇਰੇ ਉਪਰ ਸਵਾਈ ਤੋਂ ਸਵਾਈ ਆ ਰਹੀ ਹੈ, ਭਾਵ ਬਿਰਧ ਅਵਸਥਾ ਜ਼ੋਰ ਪਕੜ ਰਹੀ ਹੈ, ਜਿਸ ਵਕਤ ਤੇਰੇ ਸੁਆਸ ਭਰਿਆ= ਪੂਰੇ ਹੋ ਗਏ ਤਾਂ ਤੈਨੂੰ ਫੱਟੇ 'ਤੇ ਲੱਦ ਕੇ ਸ਼ਮਸ਼ਾਣ ਭੂਮੀ ਵਿਖੇ ਲੈ ਜਾਣਗੇ॥ ੮ ॥

ਅਗਲਾ ਸਲੋਕ ਵੀ ਉਸੇ ਪ੍ਰਥਾਇ ਕਥਨ ਕਰਦੇ ਹਨ-

## ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥

ਫਰੀਦ ਜੀ ਕਥਨ ਕਰਦੇ ਹਨ ਹੇ ਭਲਿਆ ਲੋਕਾ! ਨਿਗਾਹ ਮਾਰ ਕੇ ਦੇਖ ਜੋ ਗੱਲ ਤੇਰੇ 'ਤੇ ਆ ਕੇ ਪ੍ਰਾਪਤ ਹੋਈ ਹੈ ਕਿ ਦਾੜ੍ਹੀ ਤੇਰੀ ਭੂਰ= ਕੱਕੀ ਭਾਵ ਚਿੱਟੀ ਹੋ ਗਈ ਹੈ। ਇਸ ਤੋਂ ਇਹ ਨਿਸਚੇ ਕਰ ਕਿ-

## ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥ ੯॥

ਅਗਹੁ= ਮਰਨਾ ਤੇਰੇ ਨੇੜੇ ਆ ਰਿਹਾ ਹੈ, ਪਿਛਾ= ਜੀਵਣਾ ਦੂਰ ਰਹਿ ਗਿਆ ਹੈ॥੯॥

**ਉਥਾਨਕਾ-** ਇਕ ਦਿਨ ਫਰੀਦ ਜੀ ਰੁੱਖੀ ਰੋਟੀ ਖਾਂਦੇ ਤੁਰੇ ਜਾ ਰਹੇ ਸਨ ਉਸੇ ਰਸਤੇ ਇਕ ਵਪਾਰੀ ਸ਼ੱਕਰ ਦੀਆਂ ਬੋਰੀਆਂ ਲੱਦੀ ਜਾ ਰਿਹਾ ਸੀ, ਉਸ ਨੂੰ ਦੇਖ ਕੇ ਫਰੀਦ ਜੀ ਨੇ ਪੁਛਿਆ, ਇਹ ਕੀ ਹੈ?

ਉਸ ਨੇ ਦਿਲ 'ਚ ਸੋਚਿਆ ਜੇ ਮੈਂ ਦਸਿਆ ਕਿ ਇਹ ਸ਼ੱਕਰ ਹੈ ਤਾਂ ਕਿਤੇ ਮੰਗ ਹੀ ਨਾ ਲਵੇ, ਇਸ ਤਰ੍ਹਾਂ ਵਿਚਾਰ ਕੇ ਉਸ ਨੇ ਕਿਹਾ- ਖਾਸਾ ਖੂਸਾ ਹੈ।'' ਫਰੀਦ ਜੀ ਨੇ ਵੀ ਸਹਜ-ਸੁਭਾਅ ਕਹਿ ਦਿੱਤਾ 'ਤਥਾ ਅਸਤੂ।'

ਜਿਸ ਵੇਲੇ ਉਹ ਵਪਾਰੀ ਘਰ ਆਇਆ ਤਾਂ ਕੀ ਦੇਖਦਾ ਹੈ ਜੁ ਸਚਮੁੱਚ ਖਾਸਾ ਖੂਸਾ ਹੀ ਹੋ ਗਿਆ ਹੈ। ਇਹ ਵੇਖ ਕੇ ਬੜਾ ਘਬਰਾਇਆ ਕਿ ਹੁਣ ਕੀ ਬਣੇ? ਆਪਣੀ ਭੁੱਲ ਨੂੰ ਮਹਿਸੂਸ ਕਰਦਿਆਂ ਬਜ਼ਾਰ ਜਾ ਕੇ ਸ਼ੱਕਰ ਲਿਆ ਕੇ ਫਰੀਦ ਪਾਸ ਪੁੱਜਾ ਤੇ ਲੱਗਾ ਬੇਨਤੀਆਂ ਕਰਨ।

ਹੇ ਫਕੀਰ ਸਾਂਈਂ! ਮੇਹਰ ਕਰ, ਮੇਰੀ ਭੁੱਲ ਬਖਸ਼ੋ ਜੋ ਮੈਂ ਆਪ ਜੀ ਦੇ ਅੱਗੇ ਝੂਠ ਬੋਲਿਆ ਹੈ। ਇਸ ਤਰ੍ਹਾਂ ਦੇ ਬਚਨ ਸੁਣ ਕੇ ਫਰੀਦ ਜੀ ਨੇ ਕਿਹਾ ਜਾਹ! ਖੁਦਾ ਦਾ ਨਾਮ ਲੈ ਕੇ ਬੋਰੀ ਖੋਲ੍ਹੀਂ ਤਾਂ ਉਹ ਸ਼ੱਕਰ ਹੋ ਜਾਵੇਗੀ।

ਉਸ ਨੇ ਘਰ ਜਾ ਕੇ ਉਸੇ ਤਰ੍ਹਾਂ ਹੀ ਕੀਤਾ, ਖੁਦਾ ਦੀ ਕਿਰਪਾ ਨਾਲ ਉਹ ਸ਼ੱਕਰ ਹੀ ਹੋ ਗਈ। ਉਸ ਦੇ ਜਾਣ 'ਤੇ ਇਹ ਸਲੋਕ ਉਚਾਰਨ ਕੀਤਾ-

## ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥

ਫਰੀਦ ਜੀ ਕਥਨ ਕਰਦੇ ਹਨ-ਹੇ ਭਾਈ! ਦੇਖਣਾ ਕਰ ਜੋ ਇਸ ਦੀ ਹਾਲਤ ਹੋਈ ਹੈ, ਜੋ ਸ਼ੱਕਰ ਵਿਹੁ ਰੂਪ ਹੋ ਗਈ।

*ਅਥਵਾ-* ਫਰੀਦ ਜੀ ਆਖਦੇ ਹਨ- ਦੇਖਣ ਕਰੋ ਬਿਰਧ ਅਵਸਥਾ ਦੇ ਆਉਣ ਨਾਲ ਜੋ ਸਰੀਰ ਤੇ ਹਾਲਤ ਆਣ ਕੇ ਪ੍ਰਾਪਤ ਹੋਈ ਹੈ ਇਸ ਬਿਰਧ ਅਵਸਥਾ ਵਿਚ ਸ਼ੱਕਰ ਖਾਣੀ ਵਿਹੁ ਰੂਪ ਹੋ ਜਾਂਦੀ ਹੈ (ਦਾੜ੍ਹਾਂ ਨੂੰ ਚੁੱਭਣ ਕਰ ਕੇ) ।

ਵਾ- ਦੇਖਣਾ ਕਰੋ ਜੋ ਗੱਲ ਹੋਈ ਹੈ ਕਿ ਅਵਿਚਾਰ ਕਾਲ ਵਿਚ ਜੋ ਪਦਾਰਥ ਸ਼ੱਕਰ ਵਾਂਗੂ ਮਿੱਠੇ ਤੇ ਚੰਗੇ ਲਗਦੇ ਸਨ ਉਹ ਪਦਾਰਥ ਹੁਣ ਵਿਚਾਰ ਕਾਲ ਵਿਚ ਵਿਸੁ= ਜ਼ਹਿਰ ਵਾਂਙੂ ਦੁਖਦਾਈ ਪ੍ਰਤੀਤ ਹੁੰਦੇ ਹਨ।

## ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥ ੧੦॥

ਅਵਿਚਾਰ ਕਾਲ ਵਿਚ ਜੋ ਪਦਾਰਥ ਮਿਠੇ ਤੇ ਚੰਗੇ ਜਾਣ ਕੇ ਭੋਗੇ ਹਨ ਉਹਨਾਂ ਤੋਂ ਪੈਦਾ ਹੋਈ ਜੋ ਵੇਦਣ= ਪੀੜਾ ਹੈ ਉਸ ਪੀੜ ਦੀ ਨਵਿਰਤੀ ਲਈ ਆਪਣੇ ਸਾਂਈ= ਮਾਲਕ ਪ੍ਰਭੂ ਤੋਂ ਬਗੈਰ ਕਿਸ ਅੱਗੇ ਬੇਨਤੀਆਂ ਕਰੀਏ॥ ੧੦॥

**ਉਥਾਨਕਾ-** ਇਸ ਸਲੋਕ ਦੁਆਰੇ ਬਿਰਧ ਅਵਸਥਾ ਦੀ ਹਾਲਤ ਕਹਿੰਦੇ ਹਨ-

## ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥

ਫਰੀਦ ਜੀ ਕਥਨ ਕਰਦੇ ਹਨ— ਕਿ ਸੰਸਾਰਕ ਰੂਪ-ਰੰਗਾਂ ਨੂੰ ਦੇਖਦੀਆਂ-ਦੇਖਦੀਆਂ ਅੱਖਾਂ ਰੱਜੀਆਂ ਤਾਂ ਨਹੀਂ ਪਰ ਬਿਰਧ ਅਵਸਥਾ ਵਿਚ ਦੇਖਣ ਵਲੋਂ ਪਤੀਣੀਆਂ= ਪਤਲੀਆਂ ਪੈ ਗਈਆਂ ਹਨ। ਭਾਵ ਦਿਸਣੋਂ ਘਟ ਗਿਆ ਹੈ ਅਤੇ ਨਾਨ੍ਹਾਂ ਪ੍ਰਕਾਰ ਦੇ ਗੀਤਾਂ ਨੂੰ ਸੁਣ-ਸੁਣ ਕੇ ਕੰਨ ਰੀਣੇ= ਖਾਲੀ ਭਾਵ ਬੋਲੇ ਹੋ ਗਏ ਹਨ।

## ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥੧੧॥

ਹੋਰ ਦੇ ਹੋਰ ਹੀ ਵੰਨ= ਰੰਗ ਕਰਦੀ ਹੋਈ ਸਰੀਰ ਰੂਪੀ ਸਾਖ= ਖੇਤੀ ਪੱਕਦੀ ਆ ਰਹੀ ਹੈ। ਭਾਵ ਪਹਿਲੇ ਬਾਲਕ ਸੀ, ਫਿਰ ਕਿਸ਼ੋਰ ਹੋਈ, ਫਿਰ ਜੋਬਨ, ਅਧਖੜ ਤੇ ਹੁਣ ਬਿਰਧ ਅਵਸਥਾ ਹੋ ਗਈ ਹੈ॥੧੧॥

## ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥

ਫਰੀਦ ਜੀ ਕਥਨ ਕਰਦੇ ਹਨ— ਜਿਸ ਪੁਰਸ਼ ਨੇ ਕਾਲੀਂ= ਕਾਲਿਆਂ ਵਾਲਾਂ ਵਿਖੇ ਭਾਵ ਜੋਬਨ ਅਵਸਥਾਂ ਵਿਖੇ ਪ੍ਰਭੂ ਦੇ ਨਾਮਾਂ ਨੂੰ ਨਹੀਂ ਰਾਵਿਆ= ਉਚਾਰਿਆ, ਉਹ ਕੋਈ ਧਉਲੀ= ਚਿਟਿਆਂ ਵਾਲਾਂ ਵਿਚ ਭਾਵ ਬਿਰਧ ਅਵਸਥਾ ਵਿਚ ਪ੍ਰਭੂ ਦੇ ਨਾਮਾਂ ਨੂੰ ਕਿਵੇਂ ਉਚਾਰ ਸਕਦਾ ਹੈ?

## ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥੧੨॥

(ਇਸ ਲਈ ਜੋਬਨ ਅਵਸਥਾ ਵਿਚ ਤੂੰ) ਸਾਂਈ ਨਾਲ ਪਿਰਹੜੀ= ਪ੍ਰੀਤੀ ਕਰ ਤਾਂ ਤੈਨੂੰ ਪ੍ਰਭੂ ਦਾ ਨਵੇਲਾ ਰੰਗੁ= ਸੁੰਦਰ ਅਨੰਦ ਪ੍ਰਾਪਤ ਹੋਵੇਗਾ॥੧੨॥

**ਉਥਾਨਕਾ**– ਦੀਵਾਨ ਵਿਖੇ ਬੈਠੇ ਸਿੱਖ ਸੰਗਤਾਂ ਨੇ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਬੇਨਤੀ ਕੀਤੀ ਕਿ ਇਸ ਪੂਰਬੋਕਤ ਸਲੋਕ ਦੁਆਰਾ ਫਰੀਦ ਜੀ ਨੇ ਜੋ ਕਥਨ ਕੀਤਾ ਹੈ ਕੀ ਉਹ ਠੀਕ ਹੈ ਜਾਂ ਨਹੀਂ?

ਸਿੱਖਾਂ ਪਾਸੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ ਸਤਿਗੁਰਾਂ ਨੇ ਕਿਹਾ ਕਿ ਇਸ ਦਾ ਉੱਤਰ ਸਾਡੇ ਵੱਡੇ ਸਤਿਗੁਰੂ ਅਮਰ ਦਾਸ ਜੀ ਨੇ ਇਸ ਨਿਮਨ ਲਿਖਤ ਸਲੋਕ ਦੁਆਰਾ ਦੇਣਾ ਕੀਤਾ ਹੈ—

## ਮਃ ੩॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥

ਸਤਿਗੁਰਦੇਵ ਜੀ ਕਥਨ ਕਰਦੇ ਹਨ- ਕਿ ਹੇ ਫਰੀਦ! ਕਾਲੀ ਕੀ ਤੇ ਧਉਲੀ ਕੀ ਮਨੁੱਖ ਨੂੰ ਉਦਮੀ ਹੋਣਾ ਚਾਹੀਦਾ ਹੈ ਸਾਹਿਬ ਦੀ ਪ੍ਰਾਪਤੀ ਸਦਾ ਹੀ ਹੈ ਪਰ ਜਿਹੜਾ ਕੋਈ ਚਿਤਿ ਕਰੇ= ਇਕਾਗਰ ਮਨ ਹੋ ਕੇ ਚਿੰਤਨ ਕਰਦਾ ਹੈ।

## ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥

ਆਪਣਾ ਲਾਇਆ ਹੋਇਆ ਪਿਰਮੁ= ਪ੍ਰੇਮ ਕਦੀ ਨਹੀਂ ਲੱਗ ਸਕਦਾ, (ਭਾਵੇਂ) ਸਭ ਕੋਈ ਲੋਚੈ= ਚਾਹੁੰਦਾ ਵੀ ਰਹੇ। ਕਿਉਂਕਿ

## ਇਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥੧੩॥

ਇਹ ਪਿਰਮੁ= ਪ੍ਰੇਮ ਰੂਪ ਪਿਆਲਾ ਖਸਮ= ਪਰਮਾਤਮਾ ਦਾ ਹੈ, ਜੈ ਭਾਵੈ= ਜਿਸ ਨੂੰ ਦੇਣਾ ਚਾਹੁੰਦਾ ਹੈ, ਤੈ ਦੇਇ= ਉਸੇ ਨੂੰ ਦਿੰਦਾ ਹੈ॥ ੧੩॥

**ਉਥਾਨਕਾ-** ਨਿਤ ਕਿਰਿਆ ਅਨੁਸਾਰ ਫਰੀਦ ਜੀ ਜਿਸ ਮਹੱਲੇ ਵਿਚ ਮਧੂਕੜੀ ਲੈਣ ਜਾਇਆ ਕਰਦੇ ਸਨ, ਉਸ ਮੱਹਲੇ ਵਿਚ ਇਕ ਵੇਸਵਾ ਵੀ ਰਹਿੰਦੀ ਸੀ ਜੋ ਕ੍ਰੋਧਣ ਹੋਣ ਕਰ ਕੇ ਆਪਣੀ ਨੌਕਰਾਣੀ ਨੂੰ ਛੋਟੀ-ਛੋਟੀ ਗੱਲ ਤੋਂ ਕੁੱਟਿਆ ਕਰਦੀ ਸੀ। ਇਕ ਦਿਨ ਸੁਰਮਾ ਜ਼ਰਾ ਮੋਟਾ ਰਹਿਣ ਕਰ ਕੇ ਨੌਕਰਾਣੀ ਨੂੰ ਕਹਿ ਰਹੀ ਸੀ ਕਿ "ਮੈਂ ਤੈਨੂੰ ਕਿੰਨੀ ਵਾਰੀ ਸਮਝਾਇਆ ਹੈ ਸੁਰਮਾ ਬਰੀਕ ਰਖਿਆ ਕਰ।" ਇਤਨਾ ਕਹਿ ਤਿੰਨ ਚਾਰ ਚਪੇੜਾਂ ਮਾਰ ਦਿੱਤੀਆਂ ਤੇ ਆਖਿਆ "ਮਰ ਜਾਹ ਇਹੋ ਜਿਹੀ ਕੁਲਖਣੀਏਂ। ਜਾਹ! ਚਲੀ ਜਾਹ ਇਥੋਂ, ਮੇਰੇ ਘਰ ਤੇਰੇ ਲਈ ਥਾਂ ਨਹੀਂ।"

ਉਥੋਂ ਦੀ ਲੰਘਦਿਆਂ ਇਹ ਸ਼ਬਦ ਫਰੀਦ ਜੀ ਦੀ ਵੀ ਕੰਨੀਂ ਪਏ ਪਰ ਫਰੀਦ ਜੀ ਆਪਣੀ ਮਸਤੀ ਵਿਚ ਉਥੋਂ ਲੰਘ ਗਏ।

ਸਮਾਂ ਪਾ ਕੇ ਉਹ ਵੇਸਵਾ ਮਰ ਗਈ ਤਾਂ ਲੋਕਾਂ ਨੇ ਪਾਪਣ ਜਾਣ ਕੇ ਬਾਹਰ ਜੰਗਲ ਵਿਚ ਸੁੱਟ ਦਿੱਤਾ, ਸਾੜਿਆ ਤੱਕ ਵੀ ਨਾ।

ਮਾਸ ਤਾਂ ਇੱਲ੍ਹਾਂ ਕੁੱਤੇ ਆਦਿ ਖਾ ਗਏ ਪਰ ਜਿਹੜਾ ਪਿੰਜਰ ਸੀ ਉਹ ਉਥੇ ਹੀ ਪਿਆ ਰਿਹਾ। ਅੱਖਾਂ ਦੀ ਨੀਵੀਂ ਥਾਂ ਹੋਣ ਕਰ ਕੇ ਇਕ ਪੰਛੀ ਨੇ ਘੁਰਨਾ ਬਣਾ ਕੇ ਬੱਚੇ ਦੇ ਦਿਤੇ।

ਦੇਵਨੇਤ ਫਰੀਦ ਜੀ ਉਧਰੋਂ ਸੈਰ ਕਰਦੇ ਲੰਘੇ, ਉਸੇ ਵੇਸਵਾ ਦਾ ਪਿੰਜਰ ਜਾਣ ਆਪਣੇ ਪ੍ਰੇਮੀਆਂ ਨੂੰ ਸੰਬੋਧਨ ਕਰ ਕੇ ਇਹ ਸਲੋਕ ਕਥਨ ਕਰਦੇ ਹੋਏ ਉਪਦੇਸ਼ ਦੇਣਾ ਕਰਦੇ ਹਨ-

**ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥**

ਫਰੀਦ ਜੀ ਕਥਨ ਕਰਦੇ ਹਨ- ਕਿ ਵੇਸਵਾ ਦੇ ਜਿਨ੍ਹਾਂ ਲੋਇਣ= ਨੇਤਰਾਂ ਨੇ ਜਗਤ ਦੇ ਜੀਵਾਂ ਨੂੰ ਮੋਹਣਾ ਕੀਤੀ ਸੀ ਉਹ ਲੋਇਣ ਮਧੂਕੜੀ ਮੰਗਣ ਦੇ ਸਬੱਬ ਕਰ ਕੇ ਮੈਂ ਵੀ ਦੇਖਣਾ ਕੀਤੇ ਹਨ। ਜੋ-

**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥ ੧੪॥**

ਨੇਤਰ ਮੋਟੇ ਕੱਜਲ ਦੀ ਰੇਖ= ਸਲਾਈ ਨੂੰ ਵੀ ਨਹੀਂ ਸਹਾਰ ਸਕਦੇ ਸਨ, ਅੱਜ ਸੇ= ਉਹਨਾਂ ਹੀ ਨੇਤਰਾਂ ਵਿਚ ਪੰਛੀਆਂ ਦੇ ਸੂਇ= ਬੱਚੇ ਆਪਣੇ ਘਰ ਬਣਾ ਕੇ ਬਹਿਠੁ= ਬੈਠੇ ਹਨ॥ ੧੪॥

**ਉਥਾਨਕਾ-** ਕਲਜੁਗੀ ਜੀਵਾਂ ਦੀ ਪ੍ਰਮਾਦਤਾਈ ਨੂੰ ਦੇਖ ਕੇ ਇਸ ਸਲੋਕ ਦੁਆਰਾ ਉਪਦੇਸ਼ ਦਿੰਦੇ ਹਨ-

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥**

ਫਰੀਦ ਜੀ ਕਥਨ ਕਰਦੇ ਹਨ ਕੂਕੇਦਿਆ= ਕੂਕਦੇ ਹਨ ਵੇਦ ਕਿ ਵਿਸ਼ਿਆਂ ਵਲੋਂ ਬਚੋ, ਚਾਂਗੇਦਿਆਂ= ਚਾਂਗਾਂ ਮਾਰਦੇ ਹਨ ਸ਼ਾਸਤ੍ਰ ਕਿ ਪਰ-ਇਸਤ੍ਰੀ ਲੰਪਟ ਨਾ ਹੋਵੋ ਅਤੇ ਮਤੀ ਦੇਦਿਆਂ ਨਿਤ= ਨਿਤਾਪ੍ਰਤੀ ਮਹਾਤਮਾਂ, ਵਾ ਗੁਰੂ ਸਾਹਿਬ ਜੀ ਮੱਤਾਂ ਦਿੰਦੇ ਹਨ ਕਿ-

ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥

*(ਦਖਣੀ ਓਅੰਕਾਰੁ ਮਹਲਾ ੧, ਪੰਨਾ ੯੩੨)*

ਇਹਨਾਂ ਸਾਰਿਆਂ ਦੇ ਕਹਿੰਦਿਆਂ ਹੋਇਆਂ-

**ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥ ੧੫॥**

ਜੋ= ਜਿਨ੍ਹਾਂ ਦੇ ਮਨ ਸੈਤਾਨਿ= ਕਾਮਦੇਵ ਨੇ ਵੰਞਾਇਆ= ਭੁਲਾਇਆ ਭਾਵ ਖਰਾਬ ਕੀਤਾ ਹੈ। ਸੇ=

ਉਹ ਪੁਰਸ਼ ਪਰਮਾਤਮਾ ਦੀ ਤਰਫ਼ ਆਪਣੇ ਚਿਤ ਨੂੰ ਕਿਤ= ਕਿਸ ਤਰ੍ਹਾਂ ਫੇਰ ਸਕਦੇ ਹਨ। ਭਾਵ ਵਿਸ਼ਈ ਪੁਰਸ਼ ਪ੍ਰਭੂ ਦਾ ਸਿਮਰਨ ਨਹੀਂ ਕਰ ਸਕਦੇ॥ ੧੫॥

**ਉਥਾਨਕਾ-** ਕਿਸੇ ਮੁਰੀਦ ਨੇ ਫਰੀਦ ਜੀ ਪਾਸ ਆ ਕੇ ਕਿਹਾ- ਹੇ ਫਕੀਰ ਸਾਂਈਂ! ਕਿਰਪਾ ਕਰ ਕੇ ਦੱਸੋ ਕਿ ਖੁਦਾ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਉੱਤਰ-

## ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਂਈ ਲੋੜਹਿ ਸਭੁ॥

ਫਰੀਦ ਜੀ ਕਥਨ ਕਰਦੇ ਹਨ-ਜੇ ਤੂੰ ਸਾਂਈਂ ਨੂੰ ਸਾਰਿਆਂ ਵਿਖੇ ਪਰੀ-ਪੂਰਨ ਦੇਖਣਾ ਲੋੜਹਿ= ਚਾਹੁੰਦਾ ਹੈਂ, ਤਾਂ ਤੂੰ ਪਵਾਹੀ= ਪਹੇ ਦੀ ਭਾਵ ਰਸਤੇ ਦੀ ਦਭੁ= ਕੁਸ਼ਾ (ਘਾਹ) ਵਾਂਗੂ ਹੋ ਜਾਹ।

## ਇਕੁ ਛਿਜਹਿ ਬਿਆ ਲਤਾੜੀਅਹਿ॥

ਇਕ ਪੁਰਸ਼ ਤਾਂ ਉਸ ਦਭ ਨੂੰ ਛਿਜਹਿ= ਕੱਟਦੇ ਹਨ। ਬਿਆ= ਦੂਸਰੇ ਪੁਰਸ਼ ਉਸ ਨੂੰ ਲਿਤਾੜਦੇ ਹਨ, ਜਿਸ ਵਕਤ ਉਸ ਦੀਆਂ ਸਫਾਂ ਬਣ ਕੇ ਤਿਆਰ ਹੋ ਜਾਂਦੀਆਂ ਹਨ-

## ਤਾਂ ਸਾਈ ਦੈ ਦਰਿ ਵਾੜੀਅਹਿ॥ ੧੬॥

ਤਾਂ ਉਹ ਸਫਾਂ ਸਾਂਈਂ ਦੇ ਦਰਿ= ਦਰਬਾਰ ਗੁਰਦੁਆਰਿਆਂ, ਮੰਦਰਾਂ, ਮਸਜਦਾਂ ਵਿਖੇ ਵਾੜੀਆਂ ਭਾਵ ਵਿਛਾਈਆਂ ਜਾਂਦੀਆਂ ਹਨ।

ਹੇ ਮੁਰੀਦ! ਜੇ ਤੈਨੂੰ ਖੁਦਾ ਪ੍ਰਾਪਤੀ ਦੀ ਇੱਛਾ ਹੈ ਤਾਂ ਆਪਣੇ ਵਿਖੇ ਐਸੀ ਨਿੰਮ੍ਰਤਾ ਧਾਰਨ ਕਰ ਕਿ ਚਾਹੇ ਕੋਈ ਤੇਰਾ ਅੰਗ ਛਿਜਹਿ= ਭੰਗ ਕਰ ਦੇਵੇ। ਚਾਹੇ ਕੋਈ ਤੇਰੇ ਸਰੀਰ ਨੂੰ ਲਿਤਾੜੇ ਭਾਵ ਕਸ਼ਟ ਭੀ ਦੇਵੇ ਤਾਂ ਭੀ ਤੂੰ ਸਹਾਰਨਾ ਕਰ। ਇਸ ਤਰ੍ਹਾਂ ਦੇ ਨਿਮਰਤਾ ਆਦਿਕ ਸ਼ੁਭ-ਗੁਣਾਂ ਨੂੰ ਧਾਰਨ ਕਰੇਂਗਾ ਤਾਂ ਸਾਈਂ= ਖੁਦਾ ਦੇ ਦਰਿ= ਸਰੂਪ ਵਿਖੇ ਵਾੜੀਅਹਿ= ਪ੍ਰਵੇਸ਼ ਕਰੇਂਗਾ॥੧੬॥

**ਉਥਾਨਕਾ-** ਇਕ ਸਮੇਂ ਫਰੀਦ ਜੀ ਬਾਹਰ ਰੜੇ ਮੈਦਾਨ ਵਿਚ ਬੈਠੇ ਸਨ। ਉਧਰੋਂ ਦੀ ਲੰਘਦੇ ਹੋਏ ਇਕ ਸਫੈਦ ਪੋਸ਼ੀ ਪੁਰਸ਼ ਨੇ ਤਰਕ ਮਾਰਦਿਆਂ ਕਿਹਾ ਕਿ ਹੇ ਫਕੀਰਾ! ਇਸ ਤਰ੍ਹਾਂ ਘੱਟੇ ਵਿਖੇ ਬੈਠਣ ਕਰ ਕੇ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਸਲੋਕ ਦੁਆਰਾ ਉਸ ਦੀ ਤਰਕ ਦਾ ਉੱਤਰ ਦਿੰਦੇ ਹੋਏ ਕਹਿੰਦੇ ਹਨ-

## ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ॥

ਫਰੀਦ ਜੀ ਕਥਨ ਕਰਦੇ ਹਨੁ ਹੇ ਭਲਿਆ ਲੋਕਾ! ਖਾਕ ਨੂੰ ਨਿੰਦਣਾਂ ਨਹੀਂ ਚਾਹੀਦਾ ਕਿਉਂਕਿ ਖਾਕੂ+ਜੇਡੁ= ਖਾਕ ਵਰਗਾ ਨਿੰਮ੍ਰਤਾਵਾਨ ਪਰਉਪਕਾਰੀ ਹੋਰ ਕੋਈ ਨਹੀਂ। ਕਿਉਂਕਿ-

## ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥ ੧੭॥

ਇਹ ਖਾਕ ਪੁਰਸ਼ ਦੇ ਜੀਉਂਦਿਆਂ ਜੀਉਂਦਿਆਂ ਪੈਰਾਂ ਥਲੇ ਰਹਿੰਦੀ ਹੈ ਪਰ ਜਿਸ ਵੇਲੇ ਮਰਦਾ ਹੈ ਭਾਵ ਪ੍ਰਾਣ ਨਿਕਲ ਜਾਂਦੇ ਹਨ ਤਾਂ ਖਾਕ ਇਸ ਦੇ ਉਪਰ ਹੋ ਜਾਂਦੀ ਹੈ ਭਾਵ ਕਬਰ ਵਿਚ ਦਬਿਆ ਜਾਂਦਾ ਹੈ॥ ੧੭॥

ਅਥਵਾ- ***ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ॥***

ਖ਼ਾਕ ਆਦਿਕ ਪੰਜਾਂ ਤੱਤਾਂ ਰਚਿਤ ਜੋ ਮਨੁਖਾ ਦੇਹ ਹੈ, ਇਸ ਨੂੰ ਨਿੰਦਣਾ ਨਾ ਕਰ ਕਿਉਂਕਿ ਖ਼ਾਕ ਆਦਿਕ ਪੰਜਾਂ ਤੱਤਾਂ ਰਚਿਤ ਜੋ ਮਨੁੱਖਾ ਦੇਹ ਹੈ, ਇਸ ਵਰਗੀ ਹੋਰ ਕੋਈ ਉਤਮ ਵਸਤੂ ਨਹੀਂ।

*ਯਥਾ-* ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥ ੧॥

*(ਭੈਰਉ ਕਬੀਰ ਜੀ, ਪੰਨਾ ੧੧੫੯)*

*ਤਥਾ-* ਲਖ ਚਉਰਾਸੀਹ ਜੂਨਿ ਵਿਚਿ ਉਤਮੁ ਜੂਨਿ ਸੁ ਮਾਣਸ ਦੇਹੀ। *(ਵਾਰ ੧੫ : ੩)*

***ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥***

ਜੀਵਤ ਭਾਵ ਤੋਂ ਮਰ ਕੇ ਮਹਾਤਮਾਂ ਦੇ ਚਰਨਾਂ ਤਲੇ ਪਵੇ ਤਾਂ ਸਾਰਿਆਂ ਨਾਲੋਂ ਉਪਰ ਇਸ ਦਾ ਜਸ ਹੋ ਜਾਂਦਾ ਹੈ। *ਅਥਵਾ-* ***ਫਰੀਦਾ ਖਾਕੁ ਨ ਨਿੰਦੀਐ***

ਖਾਕ ਦੀ ਨਿਆਈਂ ਨਿਮਰਤਾ ਵਾਲੇ ਜੋ ਮਹਾਤਮਾਂ ਹਨ, ਉਹਨਾਂ ਦੀ ਨਿੰਦਿਆ ਨਾ ਕਰੀਏ ਕਿਉਂਕਿ-

***ਖਾਕੂ ਜੇਡੁ ਨ ਕੋਇ॥***

ਨਿਮਰਤਾ ਵਾਲੇ ਮਹਾਤਮਾਂ ਜਿਹਾ ਹੋਰ ਕੋਈ ਉੱਚਾ ਨਹੀਂ ਹੈ।

***ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥ ੧੭॥***

ਉਹ ਮਹਾਤਮਾਂ ਜਿਊਂਦਿਆਂ ਤਾਂ ਸਾਰਿਆਂ ਦੇ ਪੈਰਾਂ ਤਲੇ ਰਹਿੰਦੇ ਹਨ ਪਰ ਮਰ ਜਾਣ ਨਾਲ ਭਾਵ ਸਰੀਰ ਤਿਆਗਣ ਪਿਛੋਂ ਉਹਨਾਂ ਦਾ ਜਸ ਸਭ ਤੋਂ ਉਪਰ ਹੋ ਜਾਂਦਾ ਹੈ॥ ੧੭॥

**ਉਥਾਨਕਾ-** ਇਕ ਲੋਭੀ ਪੁਰਸ਼ ਪਦਾਰਥਾਂ ਵਿਚ ਬੜਾ ਲੋਭ ਕਰਦਾ ਸੀ ਪਰ ਲੋਕਾਂ ਨੂੰ ਖੁਸ਼ ਵਾਸਤੇ ਪ੍ਰਭੂ ਦਾ ਸਿਮਰਨ ਵੀ ਕਰਦਾ ਸੀ। ਉਸ ਦੇ ਇਸ ਪਖੰਡ ਨੂੰ ਦੇਖ ਕੇ ਇਸ ਸਲੋਕ ਦੁਆਰਾ ਉਪਦੇਸ਼ ਦਿੰਦੇ ਹਨ-

**ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥**

ਫਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇ ਪਦਾਰਥਾਂ ਦਾ ਲੋਭ ਹੈ ਤਾਂ ਪ੍ਰਭੂ ਵਿਚ ਸੱਚਾ ਪ੍ਰੇਮ ਕਿਵੇਂ ਹੋ ਸਕਦਾ ਹੈ? ਜੇ ਖੁਦਾ ਦਾ ਨੇਹੁ= ਪ੍ਰੇਮ ਹੈ ਤਾਂ ਪਦਾਰਥਾਂ ਦਾ ਲਾਲਚ ਕਰਨਾ ਝੂਠਾ ਹੈ ਕਿਉਂਕਿ ਦੋ ਗੱਲਾਂ ਇਕੱਠੀਆਂ ਨਹੀਂ ਹੋ ਸਕਦੀਆਂ। ਜੇ ਪ੍ਰੇਮ ਹੈ ਤਾਂ ਲੋਭ ਨਹੀਂ, ਜੇ ਲੋਭ ਹੈ ਤਾਂ ਪ੍ਰਭੂ ਦਾ ਪ੍ਰੇਮ ਨਹੀਂ ਹੋ ਸਕਦਾ।

**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥ ੧੮॥**

(ਦ੍ਰਿਸ਼ਟਾਂਤ-ਜਿਵੇਂ ਕੱਖਾਂ ਦਾ ਬਣਿਆਂ ਹੋਇਆ) ਛੱਪਰ ਟੁੱਟਾ ਹੋਇਆ ਹੋਵੇ ਤੇ ਮੀਂਹ ਵੀ ਵਸਦਾ ਹੋਵੇ ਤਾਂ ਮਨੁੱਖ ਉਸ ਟੁੱਟੇ ਹੋਏ ਛੱਪਰ ਹੇਠ ਕਿਚਰੁ ਝਤਿ= ਕਿਤਨਾ ਕੁ ਸਮਾਂ ਸੁਖ ਨਾਲ ਲੰਘਾ ਸਕਦਾ ਹੈ।

*ਅਥਵਾ-* ਕਾਲ ਰੂਪੀ ਮੀਂਹ ਦੇ ਪੈਣ ਕਰ ਕੇ ਸਰੀਰਾਂ ਰੂਪੀ ਛੱਪਰ ਟੁੱਟਦੇ ਜਾ ਰਹੇ ਹਨ, ਹੇ ਪੁਰਸ਼ਾ! ਤੂੰ ਆਪਣੇ ਸਰੀਰ ਰੂਪੀ ਛੱਪਰ ਵਿਖੇ ਕਿਤਨਾ ਕੁ ਸਮਾਂ ਲੰਘਾਵੇਂਗਾ॥੧੮॥

**ਉਥਾਨਕਾ-** ਜਿਸ ਜੰਗਲ ਵਿਖੇ ਫਰੀਦ ਜੀ ਤਪ ਕਰਦੇ ਸਨ, ਉਸੇ ਜੰਗਲ ਵਿਖੇ ਸ਼ਾਹ ਸ਼ਰਫ ਵੀ ਤਪ ਕਰਦਾ ਸੀ। ਫਰੀਦ ਜੀ ਇਕ ਥਾਂ ਚੌਕੜਾ ਮਾਰ ਸਮਾਧੀ ਵਿਚ ਲੀਨ ਰਹਿੰਦੇ, ਪਰ ਸ਼ਾਹ ਸ਼ਰਫ ਫਿਰ-ਤੁਰ ਕੇ ਭਜਨ-ਸਿਮਰਨ ਕਰਦਾ ਕਦੀ ਕਿਧਰੇ ਦੂਰ ਚਲਾ ਜਾਂਦਾ।

ਇਕ ਦਿਨ ਫਰੀਦ ਜੀ ਨੇ ਖਿਝ ਕੇ ਕਹਿ ਹੀ ਦਿੱਤਾ ਕਿ-

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥**

(ਹੇ ਸ਼ਾਹ ਸ਼ਰਫ!) ਜੰਗਲ ਜੰਗਲ ਵਿਖੇ ਕੀ ਭਉਂਦਾ ਫਿਰਦਾ ਹੈਂ ਅਤੇ ਵਣਿ= ਜੰਗਲਾਂ ਦੇ ਕੰਡਿਆਂ ਨੂੰ

ਕਿਉਂ ਮੋੜਦਾ ਫਿਰਦਾ ਹੈਂ ਭਾਵ ਪੈਰਾਂ ਹੇਠ ਕਿਉਂ ਲਿਤਾੜਦਾ ਫਿਰਦਾ ਹੈਂ?

## ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥

ਰੱਬ ਤਾਂ ਤੇਰੇ ਹਿਆਲੀਐ= ਹਿਰਦੇ ਵਿਚ ਹੀ ਵਸ ਰਿਹਾ ਹੈ ਅਤੇ ਤੂੰ ਜੰਗਲਾਂ ਵਿਚ ਕੀ ਭਾਲਦਾ ਫਿਰਦਾ ਹੈਂ। *ਅਥਵਾ-* ਵੇਦਾਂ ਸ਼ਾਸਤ੍ਰਾਂ ਰੂਪ ਜੰਗਲਾਂ ਵਿਖੇ ਕਿਸ ਵਾਸਤੇ ਫਿਰਦਾ ਹੈਂ।

ਵਣਿ= ਸੰਸਾਰ ਵਿਚ ਈਰਖਾ ਰੂਪ ਕੰਡਿਆਂ ਵਿਖੇ ਮੁੜਿਆ ਹੋਇਆ ਹੈਂ ਕਿ ਫਲਾਣਾ ਸ਼ਾਸਤ੍ਰ ਇਹ ਕਹਿੰਦਾ ਹੈ ਤੇ ਅਮਕਾ ਸ਼ਾਸਤ੍ਰ ਇਹ ਆਖਦਾ ਹੈ ਪਰ ਉਹ ਰੱਬ ਤਾਂ ਤੇਰੇ ਹਿਆਲੀਐ= ਹਿਰਦੇ ਰੂਪੀ ਘਰ ਵਿਚ ਵਸ ਰਿਹਾ ਹੈ। ਇਸ ਲਈ ਤੂੰ ਵੇਦਾਂ ਸ਼ਾਸਤ੍ਰਾਂ ਰੂਪ ਜੰਗਲਾਂ ਵਿਚ ਕੀ ਢੂੰਡਦਾ ਫਿਰਦਾ ਹੈਂ॥੧੯॥

*ਯਥਾ-* ਈਂ ਮਤਾਏ ਹੱਕ ਬ ਪੇਸ਼ ਸਾਹਿਬਾਨੇ ਦਿਲ ਬਵਦ।

ਚੂੰ ਬਸਹਿਰਾ ਮੇ ਰਵੀ ਦਰ ਗੋਸਾਏ ਵੀਰਾਨਾ ਨੇਸਤ।

*(ਭਾਈ ਨੰਦ ਲਾਲ ਜੀ, ਗਜ਼ਲ ੧੦)*

ਪੰਜਾਬੀ ਉਲਥਾ-

ਜਿਨ੍ਹਾਂ ਪਛਾਤਾ ਰੱਬ ਆਪਣੇ ਵਿਚ ਤਿਨ੍ਹਾਂ ਦੀ ਬੁੱਕਲ ਰਹਿੰਦਾ।
ਕਿਉਂ ਜਾਂਦੇ ਵਿਚ ਜੰਗਲਾਂ ਦੇ ਰੱਬ ਜੰਗਲ ਵਿਚ ਨ ਬਹਿੰਦਾ।

**ਉਥਾਨਕਾ-** ਇਕ ਸਮੇਂ ਫਰੀਦ ਜੀ ਨੂੰ ਬੁਖਾਰ ਹੋ ਗਿਆ। ਇਕ ਤਾਂ ਪਹਿਲੇ ਹੀ ਬਿਰਧ ਅਵਸਥਾ ਹੋਣ ਕਰ ਕੇ ਸਰੀਰ ਨਿਰਬਲ ਹੋ ਚੁੱਕਾ ਸੀ। ਦੂਸਰਾ ਤਪ ਦੀ ਮਾਰ ਕਰ ਕੇ ਉੱਕਾ ਹੀ ਰਹਿ ਗਏ। ਅੰਮ੍ਰਿਤ ਵੇਲੇ ਜਦ ਨਮਾਜ਼ ਪੜ੍ਹਨ ਲਈ ਪਾਣੀ ਵਾਲੇ ਕੂੰਜੇ ਨੂੰ ਚੁੱਕਣ ਦੀ ਕੋਸ਼ਿਸ਼ ਕੀਤੀ ਤਾਂ ਕੂੰਜਾ ਚੁਕਿਆ ਨਾ ਗਿਆ, ਨਾ ਹੀ ਲਤਾਂ ਨੇ ਸਾਥ ਦਿੱਤਾ। ਸਰੀਰ ਦੀ ਐਸੀ ਦਸ਼ਾ ਦੇਖ ਕੇ ਇਹ ਸਲੋਕ ਉਚਾਰਨ ਕੀਤਾ ਕਿ-

## ਫਰੀਦਾ ਇਨੀ ਨਿਕੀ ਜੰਘੀਐ ਥਲ ਡੂਗਰ ਭਵਿਓਮ੍ਹਿ ॥

ਫਰੀਦ ਜੀ ਕਥਨ ਕਰਦੇ ਹਨ— ਕਿ ਇਨ੍ਹਾਂ ਨਿੱਕੀਆਂ-ਨਿੱਕੀਆਂ ਜੰਘੀਐ= ਲੱਤਾਂ ਨਾਲ ਬੜੇ-ਬੜੇ ਥਲ= ਟਿੱਬੇ ਤੇ ਡੂਗਰ= ਪਹਾੜ ਭਵਿਓਮਿ= ਫਿਰਿਆ ਹਾਂ ਪਰ ਅਫਸੋਸ ਹੈ ਕਿ-

## ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥

ਫਰੀਦ ਜੀ ਕਥਨ ਕਰਦੇ ਹਨ- ਅੱਜ ਇਹ ਮਿੱਟੀ ਦਾ ਕੂੰਜਾ ਭਾਵ ਉਜ਼ੂ ਕਰਨ ਵਾਲਾ ਲੋਟਾ ਕੋਲ ਪਿਆ ਹੋਇਆ ਵੀ ਸੈਂਕੜੇ ਕੋਹਾਂ ਦੇ ਸਮਾਨ ਦੂਰ ਪਿਆ ਪ੍ਰਤੀਤ ਥੀਓਮਿ= ਹੋ ਰਿਹਾ ਹੈ॥ ੨੦॥

*ਅਥਵਾ-* ਇਨੀ ਨਿਕੀ ਜੰਘੀਐ= ਇਹਨਾਂ ਸੂਖਮ ਵਾਸ਼ਨਾਂ ਰੂਪ ਨਿੱਕੀਆਂ ਜੰਘਾਂ ਕਰ ਕੇ ਮੈਂ ਥਲ ਡੂਗਰ= ਚੌਰਾਸੀ ਲਖ ਜੂਨੀਆਂ ਵਿਖੇ ਫਿਰਨਾ ਕੀਤਾ ਹੈ ਪਰ ਮਹਾਤਮਾ ਦੀ ਕਿਰਪਾ ਕਰ ਕੇ ਅੱਜ ਵਿਚਾਰ ਕਾਲ ਦਵਾਰਾ ਦੇਹ-ਅਧਿਆਸ ਰੂਪੀ ਕੂੰਜਾ ਸੈਂਕੜੇ ਕੋਹਾਂ ਦੂਰ ਹੋ ਗਿਆ ਹੈ॥ ੨੦॥

**ਉਥਾਨਕਾ-** ਜਿਸ ਜੰਗਲ ਵਿਚ ਫਰੀਦ ਜੀ ਤਪ ਕਰਦੇ ਸਨ ਉਸੇ ਜੰਗਲ ਵਿਚ ਜੱਸਾ ਨਾਮੇ ਇਕ ਲੁਹਾਰ ਕੋਇਲੇ ਇਕੱਠੇ ਕਰਨ ਵਾਸਤੇ ਆਉਂਦਾ ਹੁੰਦਾ ਸੀ। ਨਿਤਾਪ੍ਰਤੀ ਆਉਣ ਕਰ ਕੇ ਉਸ ਦਾ ਫਰੀਦ ਜੀ ਨਾਲ ਭਾਈ-ਚਾਰਾ ਹੋ ਗਿਆ।

ਦੇਵਨੇਤ ਨਾਲ ਇਕ ਦਿਨ ਜੱਸੇ ਲੁਹਾਰ ਨੂੰ ਲੱਕੜਾਂ ਦੇ ਕੋਇਲੇ ਕਰਦਿਆਂ-ਕਰਦਿਆਂ ਦੇਰ ਹੋ ਗਈ।

ਸੂਰਜ ਡੁੱਬ ਜਾਣ ਕਰ ਕੇ ਉਸ ਨੂੰ ਜੰਗਲੀ ਜਾਨਵਰਾਂ ਦਾ ਭੈ ਹੋ ਗਿਆ ਕਿ ਜੇ ਹੁਣ ਘਰ ਵੱਲ ਚਲਦਾ ਹਾਂ ਤਾਂ ਹੋ ਸਕਦਾ ਹੈ ਕਿਸੇ ਜਾਨਵਰ ਦੇ ਮੱਥੇ ਲੱਗ ਜਾਵਾਂ।

ਇਸ ਤਰ੍ਹਾਂ ਦੇ ਸੰਕਲਪ ਕਰਦੇ ਨੇ ਵਿਚਾਰਿਆ ਕਿ ਕਿਉਂ ਨਾ ਹੋਵੇ ਜੋ ਅੱਜ ਦੀ ਰਾਤ ਫਰੀਦ ਜੀ ਪਾਸ ਰਹਿ ਕੇ ਕੱਟ ਲਵਾਂ, ਨਾਲੇ ਫਰੀਦ ਜੀ ਪਾਸੋਂ ਰੋਟੀ ਖਾ ਕੇ ਭੁੱਖ ਦੂਰ ਕਰ ਲਵਾਂਗਾ।

ਇਹ ਸੋਚਾਂ ਸੋਚਦਾ ਫਰੀਦ ਜੀ ਪਾਸ ਪੁੱਜਾ। ਰਾਤ ਉਥੇ ਹੀ ਰਹਿ ਪਿਆ ਪਰ ਰੋਟੀ ਨਾ ਪ੍ਰਾਪਤ ਹੋਈ। ਘੜੀ-ਮੁੜੀ ਉੱਠ ਕੇ ਦੇਖਦਾ ਹੈ ਕਿ ਹੁਣ ਫਰੀਦ ਜੀ ਰੋਟੀ ਵਾਸਤੇ ਕਹਿੰਦੇ ਹਨ ਪਰ ਕਿਥੇ? ਉਡੀਕਦਿਆਂ ਉਡੀਕਦਿਆਂ ਰਾਤ ਦੇ ਦੋ ਪਹਿਰ ਬੀਤ ਗਏ ਰੋਟੀ ਨਾ ਮਿਲੀ ਆਖਰ ਉੱਠ ਕੇ ਜੱਸੇ ਲੁਹਾਰ ਨੂੰ ਕਹਿਣਾ ਹੀ ਪਿਆ ਕਿ-

**ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥**

ਹੇ ਫਰੀਦ ਸਾਂਈ! ਇਕ ਤਾਂ ਸਿਆਲ ਦੀਆਂ ਰਾਤਾਂ ਵਡੀਆਂ ਹਨ, ਦੂਸਰਾ ਭੁੱਖ ਕਰ ਕੇ ਸਰੀਰ ਦੀਆਂ ਪਾਸ= ਵੱਖੀਆਂ ਧੁਖਿ ਧੁਖਿ ਉਠਦੀਆਂ ਹਨ। ਭਾਵ ਭੁੱਖ ਦੇ ਮਾਰਿਆਂ ਆਂਦਰਾਂ ਲੂਸ ਰਹੀਆਂ ਹਨ, ਜਾਨ ਕੁਰਲਾਉਂਦੀ ਹੈ ਜਿਸ ਕਰ ਕੇ ਨੀਂਦ ਨਹੀਂ ਆਉਂਦੀ ਪਈ। ਪਰ ਮੈਂ ਤਾਂ ਇਹ ਨਿਸਚੇ ਨਾਲ ਕਹਿੰਦਾ ਹਾਂ ਕਿ-

[ਪੰਨਾ ੧੩੭੯]

**ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ॥੨੧॥**

ਉਹਨਾਂ ਦੇ ਜੀਵਣੇ ਨੂੰ ਧ੍ਰਿਗਾਕਾਰ ਹੈ, ਜਿਨ੍ਹਾਂ ਨੂੰ ਇਹੋ ਜਿਹੀਆਂ ਸਿਆਲ ਦੀਆਂ ਵਡੀਆਂ ਰਾਤਾਂ ਵਿਚ ਵਿਡਾਣੀ= ਪਰਾਈ ਆਸਾ ਹੈ॥ ੨੧॥

ਜੱਸੇ ਲੁਹਾਰ ਪਾਸੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ ਉਸ ਨੂੰ ਨਿਸਚਾ ਦਿਵਾਉਣ ਲਈ ਫਰੀਦ ਜੀ ਨੇ ਕਿਹਾ-

**ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ॥**

ਫਰੀਦ ਜੀ ਕਥਨ ਕਰਦੇ ਹਨ-ਹੇ ਮਿੱਤਰ (ਜੱਸੇ ਲੁਹਾਰ)! ਤੇਰੇ ਆਇੜਿਆਂ= ਆਇਆਂ ਹੋਇਆਂ ਜੇ ਮੇਰੇ ਪਾਸ ਕੋਈ ਪਦਾਰਥ ਹੁੰਦਾ ਤੇ ਤੇਰੇ ਪਾਸੋਂ ਵਾਰਿਆ= ਵਰਜ ਕੇ ਭਾਵ ਲੁਕਾ ਕੇ ਰੱਖਦਾ ਤਾਂ-

**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ॥੨੨॥**

ਮੇਰਾ ਹੇੜਾ= ਸਰੀਰ ਇਸ ਤਰ੍ਹਾਂ ਜਲੈ= ਸੜ ਜਾਵੇ ਜਿਸ ਤਰ੍ਹਾਂ ਅੱਗ ਦੇ ਅੰਗਾਰਾਂ ਉਪਰ ਮਜੀਠ ਧੁਖ-ਧੁਖ ਕੇ ਜਲਦੀ ਹੈ॥ ੨੨॥

*ਅਥਵਾ*- ਫਰੀਦ ਜੀ ਕਥਨ ਕਰਦੇ ਹਨ-ਰਾਤੀ ਵਡੀਆਂ= ਸਤਿਜੁਗ, ਤ੍ਰੇਤੇ ਦੀਆਂ ਅਵਸਥਾ ਰੂਪ ਰਾਤਾਂ ਵੱਡੀਆਂ ਸਨ। ਕਿਉਂਕਿ ਸਤਿਜੁਗ ਵਿਚ ਲੱਖ ਵਰ੍ਹੇ ਦੀ ਉਮਰ ਸੀ ਅਤੇ ਤ੍ਰੇਤੇ ਵਿਚ ਦਸ ਹਜ਼ਾਰ ਦੀ ਆਯੂ ਕਥਨ ਕੀਤੀ ਹੈ। ਪਰ ਐਸੇ ਸਮੇਂ ਵਿਚ ਵੀ ਪਾਸ= ਹਿਰਦਾ ਕਾਮ ਕ੍ਰੋਧ ਆਦਿ ਦੀ ਅਗਨੀ ਵਿਖੇ ਧੁਖ-ਧੁਖ ਉਠਦਾ ਸੀ।

ਜਿਵੇਂ ਵਿਸ਼ਵਾ ਮਿੱਤਰ ਨੇ ਇਕ ਟਕ ਹਜ਼ਾਰ ਬਰਸ ਗੰਗਾ ਦੇ ਚੱਲਦੇ ਪ੍ਰਵਾਹ ਵਿਚ ਖਲੋ ਕੇ ਤਪ ਕੀਤਾ, ਪਰ ਉਰਬਸੀ ਦੇ ਆਉਣ ਕਰ ਕੇ ਉਸ ਦਾ ਚਿਤ ਡੋਲ ਗਿਆ ਸੀ। ਦੁਆਪਰ ਜੁਗ ਵਿਚ ਦੁਰਬਾਸ਼ਾ ਰਿਖੀ ਸਾਰੀ ਉਮਰਾ ਕ੍ਰੋਧ ਵਿਖੇ ਹੀ ਧੁਖਦਾ ਰਿਹਾ। ਇਸ ਲਈ ਉਨ੍ਹਾਂ ਦੇ ਜੀਵਣੇ ਨੂੰ ਧ੍ਰਿਗਾਕਾਰ ਹੈ ਜਿਨ੍ਹਾਂ ਨੂੰ

ਵਿਡਾਣੀ= ਪਰਾਈ ਭਾਲ ਦੇਵੀ ਦੇਵਤਿਆਂ ਦੀ ਆਸਾ ਹੈ॥ ੨੧॥

*ਅਥਵਾ-* ***ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ॥***

ਫਰੀਦ ਜੀ ਕਥਨ ਕਰਦੇ ਹਨ— ਅਸਲੀ ਮਿੱਤਰ ਜੋ ਪਰਮਾਤਮਾ ਹੈ ਉਸ ਦੇ ਆਉਣ ਨਾਲ ਸਰੀਰ ਵਿਚ ਜੋ ਮੈ= ਮਮਤਾ, ਹੋਦਾ= ਹੰਕਾਰ ਸੀ, ਉਸ ਨੂੰ ਮੈਂ ਵਾਰਿਆ= ਵਰਜ ਦਿੱਤਾ, ਭਾਵ ਤਿਆਗ ਦਿੱਤਾ ਹੈ।

***ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ॥੨੨॥***

ਜਿਵੇਂ ਅੱਗ ਦੇ ਅੰਗਾਰਾਂ ਉਪਰ ਮਜੀਠ ਸੜਦਾ ਹੈ, ਤਿਵੇਂ ਮੈਂ ਹੇੜਾ= ਸਰੀਰ ਦੇ ਅਭਿਮਾਨ ਨੂੰ ਬ੍ਰਹਮ ਗਿਆਨ ਰੂਪੀ ਅਗਨੀ ਉਪਰ ਸਾੜ ਦਿੱਤਾ ਹੈ॥ ੨੨॥

**ਉਥਾਨਕਾ-** ਕੋਈ ਮੰਦ ਕਰਮੀ ਵਿਸ਼ਿਆਂ ਵਿਖੇ ਲੰਪਟ, ਇਸਤਰੀ ਪੁੱਤਰਾਂ ਆਦਿਕਾਂ ਦੇ ਸੁਖਾਂ ਦੀ ਇੱਛਾ ਕਰ ਰਿਹਾ ਸੀ ਉਸ ਪ੍ਰਤੀ ਕਥਨ ਕਰਦੇ ਹਨ-

## ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥

ਫਰੀਦ ਜੀ ਕਥਨ ਕਰਦੇ ਹਨ— ਜਿਵੇਂ ਜੱਟ ਬੀਜਦਾ ਤਾਂ ਕਿੱਕਰਾਂ ਨੂੰ ਹੈ ਤੇ ਚਿਤ ਵਿਚ ਬਿਜੌਰ ਦੇਸ਼ ਦੀਆਂ ਦਾਖਾਂ ਚਾਹੁੰਦਾ ਹੈ ਪਰ ਕਿਸ ਤਰ੍ਹਾਂ ਪ੍ਰਾਪਤ ਹੋ ਸਕਦੀਆਂ ਹਨ। ਏਹ ਪਠਾਣੀ ਇਲਾਕਾ ਮਾਲਾ ਕੰਦ ਸ੍ਵਾਂਤ ਤੋਂ ਪਰੇ ਹੈ।

ਤਿਵੇਂ ਜਟੁ= ਮੂਰਖ ਪੁਰਸ਼ ਬੀਜਦਾ ਤਾਂ ਪਾਪ ਰੂਪ ਕਿੱਕਰਾਂ ਨੂੰ ਹੈ ਅਤੇ ਚਾਹੁੰਦਾ ਹੈ ਮੈਨੂੰ ਇਸਤਰੀ, ਪੁੱਤਰ ਆਦਿਕਾਂ ਦਾ ਸੁਖ ਪ੍ਰਾਪਤ ਹੋਵੇ ਪਰ ਪੁੰਨਾਂ ਤੋਂ ਬਗੈਰ ਇਸਤ੍ਰੀ ਪੁੱਤਰ ਆਦਿਕਾਂ ਦਾ ਸੁਖ ਕਿਵੇਂ ਪ੍ਰਾਪਤ ਹੋ ਸਕਦਾ ਹੈ, ਭਾਵ ਨਹੀਂ ਹੁੰਦਾ।

*ਅਥਵਾ-ਜਟੁ=* ਜੜ੍ਹ ਭਾਵ ਮੂਰਖ ਪੁਰਸ਼ ਬੀਜਦਾ ਤਾਂ ਕੁਕਰਮਾਂ ਰੂਪੀ ਕਿੱਕਰਾਂ ਨੂੰ ਹੈ ਅਤੇ ਸ੍ਵਰਗ ਰੂਪ ਬਿਜੌਰ ਦੇਸ਼ ਦੀਆਂ (ਸਲੋਕ, ਸਰੂਪ, ਸਮੀਪ ਤੇ ਸਾਯੁਜ ਚੌਹਾਂ ਮੁਕਤੀਆਂ ਰੂਪ) ਦਾਖਾਂ ਨੂੰ ਚਾਹੁੰਦਾ ਹੈ ਪਰ ਕਿਵੇਂ ਮਿਲ ਸਕਦੀਆਂ ਹਨ?

## ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥੨੩॥

ਜਿਵੇਂ ਮੂਰਖ ਪੁਰਸ਼ ਉਂਨ ਨੂੰ ਕਤਾਂਦਾ ਫਿਰਦਾ ਹੈ ਤੇ ਪਟ ਦੇ ਬਸਤ੍ਰਾਂ ਨੂੰ ਪਹਿਰਨਾ ਚਾਹੇ ਤਾਂ ਕਿਵੇਂ ਪਹਿਰ ਸਕਦਾ ਹੈ। ਤਿਵੇਂ ਇਹ ਜੀਵ ਕੱਤਦਾ ਤਾਂ ਸ਼ਕਾਮ ਕਰਮਾਂ ਰੂਪ ਉਂਨ ਨੂੰ ਹੈ ਤੇ ਚਾਹੁੰਦਾ ਹੈ ਕਿ ਮੈਂ ਗਿਆਨ ਰੂਪ ਪੱਟ ਦੇ ਬਸਤ੍ਰਾਂ ਨੂੰ ਪਹਿਰਨਾ ਕਰਾਂ, ਉਹ ਭਲਾ ਕਿਵੇਂ ਪਹਿਰ ਸਕਦਾ ਹੈ?

*ਯਥਾ-* ਭੇਡੈ ਪੂਛਲਿ ਲਗਿਆਂ ਕਿਉ ਪਾਰਿ ਲੰਘੀਐ।
ਭੂਤੈ ਕੇਰੀ ਦੋਸਤੀ ਨਿਤ ਸਹਸਾ ਜੀਐ।
ਨਦੀ ਕਿਨਾਰੈ ਰੁਖੜਾ ਵੇਸਾਹੁ ਨ ਕੀਐ।
ਮਿਰਤਕ ਨਾਲਿ ਵੀਆਹੀਐ ਸੋਹਾਗੁ ਨ ਥੀਐ।
ਵਿਸੁ ਹਲਾਹਲ ਬੀਜਿ ਕੈ ਕਿਉ ਅਮਿਉ ਲਹੀਐ।
ਬੇਮੁਖ ਸੇਤੀ ਪਿਰਹੜੀ ਜਮ ਡੰਡੁ ਸਹੀਐ॥ ੭॥

*(ਭਾ: ਗੁਰਦਾਸ ਜੀ, ਵਾਰ ੩੪)*

**ਉਥਾਨਕਾ-** ਇਕ ਪੂਰਨ ਮਹਾਤਮਾ ਫਕੀਰ ਸਨ, ਉਹਨਾਂ ਨਾਲ ਫਰੀਦ ਜੀ ਦਾ ਪ੍ਰੇਮ-ਭਾਵ ਬਹੁਤ ਹੋ ਗਿਆ। ਰੋਜ਼ ਜਾ ਕੇ ਉਹਨਾਂ ਦੀ ਸਤਿਸੰਗਤ ਅਤੇ ਸੇਵਾ ਆਦਿ ਕੀਤਾ ਕਰਦੇ ਸਨ। ਇਕ ਦਿਨ ਬਰਖਾ ਹੋਣ ਕਰ ਕੇ ਗਲੀਆਂ ਵਿਚ ਚਿੱਕੜ ਵੀ ਬਹੁਤ ਹੋ ਗਿਆ। ਪਹਿਲੇ ਤਾਂ ਨਾ ਜਾਣਦਾ ਸੰਕਲਪ ਕੀਤਾ ਕਿ ਕਪੜੇ ਭਿੱਜ ਜਾਣਗੇ ਪਰ ਪ੍ਰੇਮ ਦਾ ਨੇਮ ਟੁੱਟਦਾ ਦੇਖ ਕੇ ਆਪਣੇ ਮਨ ਨੂੰ ਸਮਝਾਉਂਦੇ ਹਨ-

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥**

ਫਰੀਦ ਜੀ ਕਥਨ ਕਰਦੇ ਹਨ ਕਿ ਬਰਖਾ ਦੇ ਪੈਣ ਕਰ ਕੇ ਗਲੀਆਂ ਵਿਚ ਚਿੱਕੜ ਹੋ ਗਿਆ ਹੈ ਪਰ ਪਿਆਰੇ ਦਾ ਘਰ ਦੂਰ ਹੈ ਅਤੇ ਉਸ ਪਿਆਰੇ ਨਾਲ ਪ੍ਰੇਮ ਵੀ ਬਹੁਤ ਹੈ।

**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥੨੪॥**

ਉਸ ਪਿਆਰੇ ਵੱਲ ਚਲਦਾ ਹਾਂ ਤਾਂ ਮੇਰੀ ਕੰਬਲੀ ਭਿਜਦੀ ਹੈ ਪਰ ਜੇ ਕੰਬਲੀ ਦੇ ਭਿੱਜ ਜਾਣ ਦਾ ਖਿਆਲ ਕਰਦਿਆਂ ਹੋਇਆਂ ਰਹਿ ਜਾਂਦਾ ਹਾਂ ਤਾਂ ਪ੍ਰੇਮ ਟੁਟਦਾ ਹੈ॥ ੨੪॥

ਇਸ ਤਰ੍ਹਾਂ ਦਲੀਲਾਂ ਸੋਚਦੇ ਸੋਚਦੇ ਤਿਆਰ ਹੋ ਪਏ ਤੇ ਮਨ ਨੂੰ ਸਮਝਾਉਂਦੇ ਹਨ-

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥**

ਬਰਖਾ ਨਾਲ ਭਾਵੇਂ ਕੇਬਲੀ ਭਿਜਉ= ਭਿੱਜ ਕੇ ਸਿਜਉ= ਭਾਰੀ ਵੀ ਹੋ ਜਾਵੇ ਅਤੇ ਅਲਹ= ਖੁਦਾ ਚਾਹੇ ਕਿਤਨਾਂ ਹੀ ਮੀਂਹ ਵਰਸਾਣਾ ਕਰੇ। ਪਰ—

**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥੨੫॥**

ਮੈਂ ਤਿਨ੍ਹਾਂ ਸਜਣਾ= ਉਸ ਫ਼ਕੀਰ ਸਾਂਈਂ ਨੂੰ ਜ਼ਰੂਰ ਜਾ ਕੇ ਮਿਲਾਂਗਾ, ਜਿਸ ਕਰ ਕੇ ਮੇਰੇ ਦਿਲ ਦਾ ਨੇਹੁ= ਪ੍ਰੇਮ ਟੁੱਟ ਨਾ ਜਾਵੇ॥ ੨੫॥

*ਅਥਵਾ-* ਫਰੀਦ ਜੀ ਕਥਨ ਕਰਦੇ ਹਨ- **ਗਲੀਏ ਚਿਕੜੁ**= ਇੰਦ੍ਰੀਆਂ ਰੂਪ ਗਲੀਆਂ ਵਿਚ ਵਿਸ਼ਿਆਂ, ਵਾ ਮੋਹ ਰੂਪੀ ਚਿੱਕੜ ਹੋ ਰਿਹਾ ਹੈ।

*ਅਥਵਾ-*ਅੱਖਾਂ ਕੰਨਾਂ ਆਦਿ ਗੋਲਕਾਂ ਰੂਪ ਗਲੀਆਂ ਵਿਚ ਪਦਾਰਥਾਂ ਰੂਪ ਪਾਣੀ ਦੇ ਵਰਸਣ ਕਰ ਕੇ ਵਿਸ਼ਿਆਂ ਦੀ ਇੱਛਾ ਰੂਪ ਚਿੱਕੜ ਹੋ ਰਿਹਾ ਹੈ। **ਦੂਰਿ ਘਰੁ**= ਸਰੂਪ ਰੂਪੀ ਘਰ ਦੂਰ ਹੈ।

**ਨਾਲਿ ਪਿਆਰੇ ਨੇਹੁ**= ਪਿਆਰੇ ਪਰਮਾਤਮਾ ਨਾਲ ਪ੍ਰੇਮ ਵੀ ਬਹੁਤ ਸਾਰਾ ਹੈ।

***ਚਲਾ ਤ ਭਿਜੈ ਕੰਬਲੀ***

ਜੇ ਪਰਮਾਤਮਾ ਦੀ ਤਰਫ਼ ਚਲਦਾ ਹਾਂ ਤਾਂ ਬੁੱਧੀ ਰੂਪ ਕੰਬਲੀ ਪਦਾਰਥਾਂ ਰੂਪ ਜਲ ਵਿਖੇ ਭਿੱਜਦੀ ਹੈ (ਕਿਉਂਕਿ ਇਹ ਨਿਯਮ ਹੈ ਕਿ ਭਜਨ-ਸਿਮਰਨ ਦੇ ਪ੍ਰਤਾਪ ਕਰ ਕੇ ਮਨੁੱਖ ਪਾਸ ਮਾਇਆ ਪਦਾਰਥ ਖੁਲ੍ਹੇ ਆਉਣ ਲੱਗ ਪੈਂਦੇ ਹਨ)।

***ਰਹਾਂ ਤ ਤੁਟੈ ਨੇਹੁ॥੨੪॥***

ਜੇ ਪਦਾਰਥਾਂ ਵਿਖੇ ਖੜਾ ਰਹਿੰਦਾ ਹਾਂ ਤਾਂ ਪ੍ਰਭੂ ਦਾ ਪ੍ਰੇਮ ਟੁੱਟਦਾ ਹੈ॥੨੪॥

***ਭਿਜਉ ਸਿਜਉ ਕੰਬਲੀ***

ਚਾਹੇ ਬੁੱਧੀ ਰੂਪ ਕੰਬਲੀ ਪਦਾਰਥਾਂ ਰੂਪ ਜਲ ਨਾਲ ਭਿੱਜ ਕੇ ਸਿਜਉ= ਭਾਰੀ ਹੋ ਜਾਵੇ। ਭਾਵ ਹੰਕਾਰਣ

ਹੋ ਜਾਵੇ।

*ਅਥਵਾ-* ਬੁੱਧੀ ਰੂਪ ਕੰਬਲੀ ਚਾਹੇ ਪਦਾਰਥਾਂ ਰੂਪੀ ਜਲ ਨਾਲ ਭਿੱਜ ਜਾਵੇ, ਅਤੇ ਇੰਦਰੀਏ ਵੀ ਪਦਾਰਥਾਂ ਰੂਪ ਜਲ ਨਾਲ ਸਿੰਜ (ਭਿੱਜ) ਜਾਣ।

***ਅਲਹ ਵਰਸਉ ਮੇਹੁ॥***

ਚਾਹੇ ਅਲਹ= ਖੁਦਾ ਵੀ ਪਦਾਰਥਾਂ ਰੂਪ ਮੇਹੁ= ਮੀਂਹ ਨੂੰ ਖੂਬ ਵਰਸਾਣਾ ਕਰੇ।

***ਜਾਇ ਮਿਲਾ ਤਿਨਾ ਸਜਣਾ***

ਪਰ ਇਹਨਾਂ ਪਦਾਰਥਾਂ ਦੀ ਪ੍ਰਵਾਹ ਨਾ ਕਰਦੀ ਹੋਈ, ਮੈਂ ਉਸ ਸੱਜਣ ਪ੍ਰਮਾਤਮਾ ਨੂੰ ਜ਼ਰੂਰ ਜਾ ਕੇ ਮਿਲਾਂਗੀ।

***ਤੁਟਉ ਨਾਹੀ ਨੇਹੁ॥੨੫॥***

ਜਿਸ ਕਰ ਕੇ ਮੇਰੇ ਅੰਦਰੋਂ ਉਸ ਦਾ ਪ੍ਰੇਮ ਨਾ ਟੁੱਟ ਜਾਵੇ। ਸਚਮੁੱਚ ਹੀ ਫਰੀਦ ਜੀ ਨੇ ਖੁਦਾ ਨਾਲ ਪ੍ਰੇਮ ਦਾ ਉਹ ਨਮੂਨਾ ਦਰਸਾਇਆ ਹੈ ਜੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗੁ ਵਿਚ ਨਿਰੂਪਨ ਕੀਤਾ ਹੈ-

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥
ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ॥ ੧॥
ਮਨ ਰੇ ਕਿਉ ਛੂਟਹਿ ਬਿਨੁ ਪਿਆਰ॥
ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ॥ ੧॥ ਰਹਾਉ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ॥੨॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ॥
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ॥੩॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ॥
ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ॥੪॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ॥

*(ਸਿਰੀਰਾਗੁ ਮਹਲਾ ੧, ਪੰਨਾ ੫੯)*

*ਤਥਾ-* ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ॥
ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ॥
ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ॥
ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧ ਸੰਗਿ ਨ ਡਰਪੀਐ॥

ਕਰਿ ਕੀਰਤਿ ਗੋਵਿੰਦ ਗੁਣੀਐ ਸਗਲ ਪ੍ਰਾਛਤ ਦੁਖ ਹਰੇ॥
ਕਹੁ ਨਾਨਕ ਛੰਤ ਗੋਵਿੰਦ ਹਰਿ ਕੇ ਮਨ ਹਰਿ ਸਿਉ ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ॥ ੧॥
ਜੈਸੀ ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ॥
ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ॥
ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ ਅਤਿ ਲਾਈਐ ਚਿਤੁ ਮੁਰਾਰੀ॥

*(ਆਸਾ ਮਹਲਾ ੫, ਪੰਨਾ ੪੫੪)*

ਰਵਿਦਾਸ ਜੀ ਨੇ ਵੀ ਪ੍ਰੇਮ ਦੇ ਵਿਸ਼ੇ 'ਤੇ ਕਥਨ ਕੀਤਾ ਹੈ-

ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ॥ ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ॥ ੧॥
ਤੁਝਹਿ ਚਰਨ ਅਰਬਿੰਦ ਭਵਨ ਮਨੁ॥ ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ॥੧॥ ਰਹਾਉ॥
ਸੰਪਤਿ ਬਿਪਤਿ ਪਟਲ ਮਾਇਆ ਧਨੁ॥ ਤਾ ਮਹਿ ਮਗਨ ਹੋਤ ਨ ਤੇਰੋ ਜਨੁ॥੨॥
ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ॥ ਕਹਿ ਰਵਿਦਾਸ ਛੂਟਿਬੋ ਕਵਨ ਗੁਨ॥੩॥੪॥

*(ਆਸਾ ਰਵਿਦਾਸ ਜੀ, ਪੰਨਾ ੪੮੬)*

*ਤਥਾ-* ਕਹਾ ਭਇਓ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਯਾਨ ਲਗਾਯੋ॥
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪ੍ਰਲੋਕ ਗਵਾਯੋ॥
ਬਾਸੁ ਕੀਯੋ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਯੋ॥
ਸਾਚ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਯੋ॥੯॥

*(ਦਸਮ ਗ੍ਰੰਥ ਅੰਮ੍ਰਿਤ ਸਵੈਯੇ)*

*ਤਥਾ-*ਜੈਸੇ ਤਉ ਮਿਠਾਈ ਰਾਖੀਐ ਛੁਪਾਇ ਜਤਨ ਕੈ, ਚੀਟੀ ਚਲ ਜਾਇ ਚੀਨ ਤਾਹਿ ਲਪਟਾਤ ਹੈ।
ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹਿ, ਪ੍ਰਗਟਿ ਪਤੰਗ ਤਾ ਮੈ ਸਹਜਿ ਸਮਾਤ ਹੈ।
ਜੈਸੇ ਤਉ ਬਿਮਲ ਜਲ ਕਮਲ ਇਕਾਂਤ ਬਸੈ, ਮਧੁਕਰ ਮਧੁ ਅਚਵਨ ਤਹਿ ਜਾਤ ਹੈ।
ਤੈਸੇ ਗੁਰਮੁਖਿ ਜਿਹ ਘਟਿ ਪ੍ਰਗਟਤਿ ਪ੍ਰੇਮ ਸਕਲ ਸੰਸਾਰ ਤਿਹ ਦੁਆਰ ਬਿਲਲਾਤ ਹੈ।

*(ਭਾਈ ਗੁਰਦਾਸ ਜੀ, ਕਬਿਤ ੪੧੦)*

**ਉਥਾਨਕਾ**-ਇਕ ਰਜੋ ਗੁਣੀ ਪੁਰਸ਼ ਨੇ ਫਰੀਦ ਜੀ ਨੂੰ ਮੱਥਾ ਤਾਂ ਟੇਕਿਆ ਪਰ ਪੂਰਾ ਨਾ ਝੁਕਿਆ। ਉਸ ਪ੍ਰਤੀ ਕਥਨ ਕਰਦੇ ਹਨ-

## ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥

ਫਰੀਦ ਜੀ ਕਥਨ ਕਰਦੇ ਹਨ ਕਿ ਹੇ ਪੁਰਸ਼ਾ! ਤੇਰੇ ਦਿਲ ਮੈ= ਵਿਚ ਇਕ ਪੱਗ ਦਾ ਹੀ ਭੁਲੇਖਾ, ਧੋਖਾ, ਵਹਿਮ ਹੈ ਕਿ ਜੇ ਮੈਂ ਪੂਰਾ ਨਿਵਿਆਂ ਤਾਂ ਮਤਾਂ ਮੇਰੀ ਪੱਗ ਮੈਲੀ ਹੋ ਜਾਵੇ। ਪਰ-

## ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥ ੨੬॥

ਗਹਿਲਾ= ਭੁੱਲਾ ਹੋਇਆ ਜੀਵ ਜਾਣਦਾ ਨਹੀਂ ਹੈ ਕਿ ਸਿਰ ਨੂੰ ਵੀ ਮਿੱਟੀ ਨੇ ਖਾ ਜਾਣਾ ਹੈ॥੨੬॥

*ਅਥਵਾ*-ਫਰੀਦ ਜੀ ਕਥਨ ਕਰਦੇ ਹਨ ਅਗਿਆਨ ਦੀ ਬਹੁਲਤਾ ਕਰ ਕੇ ਮੈਨੂੰ ਪ੍ਰਮੇਸ਼ਰ ਵਿਖੇ ਪਗ= ਰਪਣੇ ਦਾ ਭਾਵ ਤਦਾਕਾਰ ਹੋਣ ਦਾ ਕਿਤਨਾ ਚਿਰ ਭੁਲੇਖਾ ਹੀ ਪਿਆ ਰਿਹਾ। ਕਿਉਂਕਿ ਪਾਪਾਂ ਕਰ ਕੇ ਮੇਰੀ ਮਤੁ= ਬੁੱਧੀ ਮੈਲੀ ਹੁੰਦੀ ਜਾਂਦੀ ਸੀ ਪਰ ਗਹਿਲਾ= ਭੁੱਲਾ ਹੋਇਆ ਰੂਹ= ਜੀਵ ਇਹ ਜਾਣਦਾ ਨਹੀਂ ਕਿ

ਜਿਸ ਸਿਰ ਦਾ ਹੰਕਾਰ ਕਰਦਾ ਹਾਂ ਇਸ ਨੂੰ ਤਾਂ ਮੌਤ ਰੂਪੀ ਮਿੱਟੀ ਨੇ ਹੀ ਖਾ ਜਾਣਾ ਹੈ॥ ੨੬॥

**ਉਥਾਨਕਾ**-ਜਿਸ ਵਕਤ ਫਰੀਦ ਜੀ ਬਾਰਾਂ ਬਰਸ ਤਪ ਕਰਨ ਤੋਂ ਬਾਅਦ ਮਾਂ ਨੂੰ ਮਿਲਣ ਵਾਸਤੇ ਘਰ ਆਏ ਤਾ ਇਨ੍ਹਾਂ ਦੀ ਮਾਤਾ ਨੇ ਫਰੀਦ ਜੀ ਦੀ ਮਿੱਠਾ ਖਾਣ ਵਾਲੀ ਪਹਿਲੀ ਆਦਤ ਅਨੁਸਾਰ ਸ਼ਹਿਦ, ਮਾਝਾ ਦੁੱਧ, ਮਿਸ਼ਰੀ, ਖੰਡ, ਗੁੜ, ਸ਼ਕਰ ਭਾਵ ਕੀ ਆਪਣੀ ਪਹੁੰਚ ਅਨੁਸਾਰ ਸਾਰੇ ਮਿੱਠੇ ਪਦਾਰਥ ਅੱਗੇ ਲਿਆ ਰੱਖੇ। ਉਹਨਾਂ ਪਦਾਰਥਾਂ ਨੂੰ ਦੇਖ ਕੇ ਫਰੀਦ ਜੀ ਮਾਤਾ ਨੂੰ ਕਹਿੰਦੇ ਹਨ ਕਿ ਹੇ ਮਾਤਾ-

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਂਝਾ ਦੁਧੁ॥**

ਸ਼ੱਕਰ, ਖੰਡ, ਨਿਵਾਤ= ਮਿਸ਼ਰੀ ਵਾ ਸਿੰਧ ਵਿਖੇ ਇਕ ਮਿਠਿਆਈ ਦਾ ਨਾਂ ਹੈ; ਗੁੜ, ਮਾਖਿਉ= ਸ਼ਹਿਦ, ਵਾ:- ਮੱਖਣ ਅਤੇ ਮਾਝਾ ਦੁੱਧ ਇਤਿਆਦਿਕ-

**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥ ੨੭॥**

ਸਾਰੀਆਂ ਵਸਤੂਆਂ ਮਿਠੀਆਂ ਤਾਂ ਹਨ ਪਰ ਤੁਧੁ= ਤਿਸ ਰੱਬ ਦੇ ਸਦਰਸ਼ ਕੋਈ ਵਸਤੂ ਪੁੱਜ ਨਹੀਂ ਸਕਦੀ॥ ੨੭॥

*ਯਥਾ*- ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ॥
ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ॥ *(ਜੈਤਸਰੀ ਦੀ ਵਾਰ, ਪੰਨਾ ੭੦੮)*

*ਤਥਾ*- ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ॥
ਧਿਆਇ ਨਾਨਕ ਪ੍ਰਮੇਸਰੈ ਜਿਨਿ ਦਿਤੀ ਜਿੰਦੁ॥ ੧੪॥ *(ਗਉੜੀ ਵਾਰ ਦੂਜੀ, ਪੰਨਾ ੩੨੧)*

*ਤਥਾ*- ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ॥
ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ॥ *(ਗਉੜੀ ਵਾਰ ਦੂਜੀ, ਪੰਨਾ ੩੨੧)*

**ਉਥਾਨਕਾ**-ਜਿਸ ਵਕਤ ਪਹਿਲੇ ਪਹਿਲੇ ਮਾਂ ਦੀ ਪ੍ਰੇਰਨਾ ਕਰ ਕੇ ਜੰਗਲ ਵਿਖੇ ਤਪ ਕਰਨ ਗਏ ਤਾਂ ਕੁਝ ਦਿਨ ਤਪਸਿਆ ਕਰਦਿਆਂ ਗੁਜਰੇ ਤਾਂ ਸਹੀ ਪਰ ਭੁੱਖ ਬਹੁਤ ਸਤਾਇਆ ਕਰੇ।

ਜਦ ਇਕ ਦਿਨ ਬਹੁਤ ਭੁੱਖ ਲੱਗੀ ਉਸ ਵਕਤ ਉਠ ਕੇ ਸ਼ਹਿਰ ਵੱਲ ਤੁਰ ਪਏ। ਸ਼ਹਿਰੋਂ ਬਾਹਰ ਇਕ ਘੁਮਿਆਰ ਦਾ ਘਰ ਦੇਖ ਕੇ ਆ ਦੁਆ ਦਿਤੀ।

ਘੁਮਿਆਰ ਨੇ ਇਕ ਲੱਕੜ ਦਾ ਕਚਕੌਲ ਦੇ ਕੇ ਕਿਹਾ—ਹੇ ਫਕੀਰ ਸਾਂਈਂ! ਮੇਰੇ ਪਾਸ ਹੋਰ ਤਾਂ ਕੁਝ ਨਹੀਂ, ਇਹੀ ਹੈ, ਇਸ ਨੂੰ ਲੈ ਜਾ ਤੇ ਹੋਰ ਕਿਤੋਂ ਮੰਗ ਕੇ ਇਸ ਵਿਚ ਖਾ ਲਿਆ ਕਰੀਂ। ਉਸ ਪਾਸੋਂ ਓਹ ਕਚਕੌਲ ਲੈ ਕੇ ਫਰੀਦ ਰੋਜ਼ ਹੀ ਸ਼ਹਿਰ ਵਿਚ ਆ ਕੇ ਮਧੂਕਰੀ ਮੰਗਿਆ ਕਰੇ। ਜਿਸ ਵਕਤ ਉਹ ਕਚਕੌਲ ਭਰ ਜਾਵੇ ਤਾਂ ਫਿਰ ਜੰਗਲ ਵਿਚ ਜਾ ਕੇ ਖਾ ਲਿਆ ਕਰੇ।

ਇਕ ਮਾਈ ਜੋ ਇਸ ਦੇ ਕਰਤੱਬ ਨੂੰ ਰੋਜ਼ ਦੇਖਦੀ ਹੁੰਦੀ ਸੀ, ਉਸ ਨੇ ਇਕ ਦਿਨ ਖ਼ੈਰ ਪਾਉਂਦਿਆਂ ਕਹਿ ਹੀ ਦਿੱਤਾ ਕਿ ਹੇ ਫ਼ਕੀਰ ਸਾਂਈਂ! ਤੂੰ ਖ਼ੁਦਾ ਦਾ ਪਿਆਰਾ ਨਹੀਂ, ਤੂੰ ਤਾਂ ਇਹਨਾਂ ਟੁਕੜਿਆਂ ਦਾ ਪਿਆਰਾ ਹੈਂ।

ਇਹ ਗੱਲ ਸੁਣ ਕੇ ਫਰੀਦ ਜੀ ਨੂੰ ਬੜੀ ਸ਼ਰਮ ਆਈ। ਨਿਮੋਝੂਣਾ ਹੋਇਆ ਬੋਲਿਆ "ਮਾਈ, ਫਿਰ ਕੀ ਕਰਾਂ? ਭੁੱਖ ਬੜੀ ਸਤਾਉਂਦੀ ਹੈ, ਰਹਿਆ ਨਹੀਂ ਜਾਂਦਾ।

ਮਾਈ ਨੇ ਕਿਹਾ "ਜੁਗਤੀ ਤੈਨੂੰ ਮੈਂ ਦਸਦੀ ਹਾਂ ਇੰਜ ਕਰਿਆ ਕਰ ਕਿ "ਜਿਸ ਵਕਤ ਮਧੂਕਰੀ ਲੈ ਕੇ

ਖਾ ਲਿਆ ਕਰੇਂ ਤਾਂ ਮਗਰੋਂ ਥੋੜਾ ਜਿਹਾ ਇਸ ਕਚਕੌਲ ਨੂੰ ਰਗੜ ਦਿਆ ਕਰ।''

ਫਰੀਦ ਉਸ ਮਾਈ ਦੇ ਕਹੇ ਅਨੁਸਾਰ ਰੋਜ਼ ਹੀ ਮਧੂਕੜੀ ਖਾ ਕੇ ਕਚਕੌਲ ਰਗੜ ਦਿਆ ਕਰੇ। ਇਸ ਤਰ੍ਹਾਂ ਦੀ ਨਿਤ ਕਿਰਿਆ ਅਨੁਸਾਰ ਉਹ ਕਚਕੌਲ ਘਸਦਾ-ਘਸਦਾ ਸਾਰਾ ਘਸ ਗਿਆ।

ਇਤਨੇ ਨੂੰ ਇਕ ਪ੍ਰੇਮੀ ਨੇ ਆ ਕੇ ਕਿਹਾ, ਫਕੀਰ ਸਾਂਈਂ! ਪ੍ਰਸ਼ਾਦ ਛਕ ਲਓ!'' ਤਾਂ ਫਰੀਦ ਜੀ ਨੇ ਕਿਹਾ-

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥**

ਹੁਣ ਮੇਰੀ ਰੋਟੀ ਕਾਠ ਦੀ ਹੋ ਗਈ ਹੈ ਮੇਰੀ ਭੁੱਖ ਦੇ ਲਾਵਣੁ= ਦੂਰ ਕਰਨ ਨੂੰ।

ਵਾ-ਕਾਠ ਦੀ ਮੇਰੀ ਰੋਟੀ ਹੈ ਅਤੇ ਭੁੱਖ ਹੀ ਮੇਰੀ ਲਾਵਣੁ= ਸਲੂਣਾ ਹੈ।

ਭਾਵ ਹੁਣ ਤਾਂ ਦਾਲ ਰੋਟੀ ਦੇ ਖਾਧੇ ਤੋਂ ਬਗੈਰ ਹੀ ਭੁਖਿਆਂ ਰਹਿ ਕੇ ਦਿਨ ਪੂਰੇ ਕਰਦਾ ਹਾਂ। ਜਿਸ ਵਕਤ ਰੋਟੀ ਦੀ ਇੱਛਾ ਹੁੰਦੀ ਹੈ ਤਾਂ ਇਸ ਕਾਠ ਦੀ ਰੋਟੀ ਨੂੰ ਚਕ ਮਾਰ ਕੇ ਮਨ ਨੂੰ ਸੰਤੁਸ਼ਟ ਕਰਦਾ ਹਾਂ।

**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥੨੮॥**

ਜਿਨ੍ਹਾਂ ਪੁਰਸ਼ਾਂ ਨੇ ਘਿਓ ਨਾਲ ਚੋਪੜੀਆਂ ਭਾਵ ਪ੍ਰੌਠੀਆਂ ਪਕਾ ਕੇ ਖਾਧੀਆਂ ਹਨ, ਉਹ ਪੁਰਸ਼ ਘਣੇ ਹੀ ਦੁੱਖਾਂ ਨੂੰ ਸਹਾਰਣਗੇ॥ ੨੮॥

ਪੂਰਬ ਕਹੇ ਪ੍ਰਸੰਗ ਨੂੰ ਪੁਨਾ ਸਪਸ਼ਟ ਕਰਦੇ ਹਨ-

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥**

ਰੁਖੀ= ਦਾਲ-ਭਾਜੀ ਤੋਂ ਬਿਨਾਂ ਸੁਖੀ= ਘਿਓ ਨਾਲ ਚੋਪੜੇ ਬਿਨਾਂ ਰੋਟੀ ਖਾ ਕੇ ਠੰਢਾ ਪਾਣੀ ਪੀਣਾ ਕਰੋ।

**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥੨੯॥**

ਫਰੀਦ ਜੀ ਕਥਨ ਕਰਦੇ ਹਨ— ਚੋਪੜੀ ਹੋਈ ਪਰਾਈ ਰੋਟੀ ਭਾਵ ਦੂਸਰੇ ਨੂੰ ਸਨਿਗਧ ਭੋਜਨ ਖਾਂਦਿਆਂ ਦੇਖ ਕੇ ਤੂੰ ਆਪਣੇ ਜੀਅ ਨੂੰ ਤਰਸਾਣਾ ਨਾ ਕਰ॥ ੨੯॥

*ਯਥਾ-* ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ॥
ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ॥

*(ਮਲਾਰ ਦੀ ਵਾਰ, ਪੰਨਾ ੧੨੮੨)*

**ਉਥਾਨਕਾ**-ਇਕ ਦਿਨ ਬਿਮਾਰ ਹੋਣ ਦੀ ਵਜਾ ਕਰ ਕੇ ਫਰੀਦ ਜੀ ਪਾਸੋਂ ਨਮਾਜ਼ ਨਾ ਪੜ੍ਹੀ ਗਈ। ਅਫਸੋਸ ਵਿਚ ਪਏ ਹੋਏ ਨਾਲ ਦੇ ਸ਼ਾਹ ਸ਼ਰਫ ਨੂੰ ਤਰਕ ਮਾਰਦੇ ਹੋਏ ਅਨੁਕਤੀ ਅਲੰਕਾਰ ਦੁਆਰਾ ਕਥਨ ਕਰਦੇ ਹਨ-

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥**

ਅੱਜ ਮੈਂ ਆਪਣੇ ਪਤੀ-ਖੁਦਾ ਨਾਲ ਸੁੱਤੀ ਨਹੀਂ ਹਾਂ। ਭਾਵ ਮੇਰੇ ਪਾਸੋਂ ਅੱਜ ਨਮਾਜ਼ ਨਹੀਂ ਪੜ੍ਹੀ ਗਈ ਇਸ ਕਰ ਕੇ ਮੇਰੇ ਅੰਗ ਮੁੜ-ਮੁੜ ਜਾਂਦੇ ਹਨ ਭਾਵ ਦਿਲ ਨੂੰ ਦੁੱਖ ਪ੍ਰਾਪਤ ਹੋ ਰਿਹਾ ਹੈ।

ਅਥਵਾ-ਮੇਰਾ ਅੰਗੁ= ਹਿਰਦਾ ਅਫਸੋਸ ਕਰ ਕੇ ਮੁੜੇ ਮੁੜਿ ਜਾਇ= ਮੁਰਝਾਈ ਜਾਂਦਾ ਹੈ।

## ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥ ੩੦॥

ਡੋਗਾਹਣੀ= ਦੋਹਾਗਣਾਂ (ਸ਼ਾਹ ਸ਼ਰਫ) ਪਾਸੋਂ ਜਾ ਕੇ ਪੁੱਛਣਾ ਕਰੋ ਕਿ ਨਮਾਜ਼ ਪੜ੍ਹੇ ਤੋਂ ਬਿਨਾਂ ਤੁਹਾਡੀ ਅਵਸਥਾ ਰੂਪੀ ਰਾਤ ਕਿਵੇਂ ਸੁਖ ਪੂਰਬਕ ਵਿਹਾਇ= ਬਤੀਤ ਹੁੰਦੀ ਹੈ॥ ੩੦॥

ਫਰੀਦ ਦੀ ਇਹ ਗੱਲ ਸੁਣ ਕੇ ਸ਼ਾਹ ਸ਼ਰਫ ਨੇ ਕਿਹਾ ਕਿ ਤੂੰ ਕਿਥੋਂ ਦੀ ਸੁਹਾਗਣ ਆ ਗਈ ਹੈਂ? ਕਿਉਂ ਕਿ-

## ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ॥

ਸਾਹੁਰੈ= ਪ੍ਰਲੋਕ ਘਰ ਵਿਖੇ, ਯਾਨੇ ਖੁਦਾ ਦੇ ਘਰ ਵਿਖੇ ਢੋਈ ਨਾ ਲਹੈ= ਤੂੰ ਜਗ੍ਹਾ ਕੋਈ ਨਹੀਂ ਲੈਂਦੀ। ਕਿਉਂਕਿ ਜਿਸ ਵਕਤ ਵੀ ਤੂੰ ਖੁਦਾ ਦੇ ਦਰਬਾਰ ਜਾਂਦੀ ਹੈਂ ਤੈਨੂੰ ਜੋੜਿਆਂ ਦੀ ਜਗ੍ਹਾ ਖੜਾ ਕੀਤਾ ਜਾਂਦਾ ਹੈ ਅਤੇ ਇਸ ਮਾਤ ਲੋਕ ਰੂਪੀ ਪੇਕੇ ਘਰ ਵਿਚ ਵੀ ਤੈਨੂੰ ਕੋਈ ਸੁਖ ਦੀ ਜਗ੍ਹਾ ਪ੍ਰਾਪਤ ਨਹੀਂ ਹੈ। ਖਾਣ ਪੀਣ ਦਾ ਤੈਨੂੰ ਸੁਖ ਨਹੀਂ। ਬਿਰਤੀ ਜੁੜਨ ਦਾ ਤੈਨੂੰ ਸੁਖ ਨਹੀਂ। ਨਿੰਦਰਾ ਦਾ ਤੈਨੂੰ ਸੁਖ ਨਹੀਂ ਹੈ।

## ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ॥ ੩੧॥

ਪਿਰੁ= ਪਤੀ ਪ੍ਰਮਾਤਮਾ ਸਰਗੁਣ ਮੂਰਤੀ ਧਾਰ ਕੇ ਤੇਰੀ ਕਦੀ ਵੀ ਕੋਈ ਗੱਲ-ਬਾਤ ਪੁੱਛਦਾ ਨਹੀਂ ਹੈ ਕਿ ਤੇਰਾ ਕੀ ਹਾਲ ਹੈ? ਆਪਣਾ ਨਾਮ ਸੋਹਾਗਣ ਕਹਿਣੇ ਵਾਲੀ ਤੂੰ ਧੰਨ ਹੈਂ। ਤੈਨੂੰ ਕਹਿੰਦਿਆਂ ਵੀ ਸ਼ਰਮ ਨਹੀਂ ਆਉਂਦੀ॥ ੩੧॥

**ਉਥਾਨਕਾ**-ਇਨ੍ਹਾਂ ਸਲੋਕਾਂ ਦੁਆਰਾ ਸ਼ਾਹ ਸ਼ਰਫ ਤੇ ਫਰੀਦ ਦਾ ਸੰਬਾਦ ਸੁਣ ਕੇ ਇਕ ਸਿੱਖ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਬੇਨਤੀ ਕੀਤੀ—ਹੇ ਗਰੀਬ ਨਿਵਾਜ਼! ਇਹਨਾਂ ਦੋਹਾਂ ਦਾ ਜਿਹੜਾ ਆਪਸ ਵਿਖੇ ਸੰਬਾਦ ਹੈ, ਇਹ ਠੀਕ ਹੈ ਜਾਂ ਨਹੀਂ?

ਇਹ ਗੱਲ ਸੁਣ ਕੇ ਸਤਿਗੁਰਾਂ ਕਿਹਾ— "ਇਹਨਾਂ ਦੋਹਾਂ ਦਾ ਕਹਿਣਾ ਹੰਕਾਰ ਸੰਯੁਕਤ ਹੋਣ ਕਰ ਕੇ ਠੀਕ ਨਹੀਂ ਹੈ ਕਿਉਂਕਿ ਫਰੀਦ ਨੂੰ ਨਮਾਜ਼ ਪੜ੍ਹਨ ਦਾ ਹੰਕਾਰ ਹੈ ਅਤੇ ਸ਼ਾਹ ਸ਼ਰਫ ਨੂੰ ਖੁਦਾ ਦੀ ਪ੍ਰਾਪਤੀ ਦਾ ਹੰਕਾਰ ਹੈ, ਪਰ ਦੋਹਾਂ ਨੂੰ ਹੰਕਾਰ ਤੋਂ ਰਹਿਤ ਹੋਣਾ ਚਾਹੀਦਾ ਸੀ। ਇਸ ਪਰ ਸਾਡੇ ਵੱਡੇ ਸਤਿਗੁਰੂ ਅਮਰ ਦਾਸ ਜੀ ਨੇ ਕਿਹਾ ਹੈ-

## ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ॥

ਜੋ ਕੰਤੁ= ਪਤੀ-ਪ੍ਰਮਾਤਮਾ ਅਗੰਮੁ= ਬੇਅੰਤ ਅਤੇ ਅਥਾਹ ਗੁਣਾਂ ਵਾਲਾ ਹੈ, ਸਾਹੁਰੈ ਪੇਈਐ= ਲੋਕ ਪ੍ਰਲੋਕ ਵਿਖੇ ਉਸ ਪਤੀ-ਪ੍ਰਮਾਤਮਾ ਦੀ ਜੋ ਇਸਤਰੀ ਹੋਈ ਹੈ।

## ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ॥ ੩੨॥

ਗੁਰੂ ਜੀ ਕਥਨ ਕਰਦੇ ਹਨ ਉਸ ਬੇਪ੍ਰਵਾਹ ਪਰਮਾਤਮਾ ਨੂੰ ਜੋ ਇਸਤਰੀ ਭਾਵੈ= ਭਾਉਂਦੀ ਹੈ, ਓਹੀ ਸੁਹਾਗਵੰਤੀ ਹੈ॥ ੩੨॥

ਪੂਰਬ ਕਥਨ ਅਨੁਸਾਰ ਨਿਰਹੰਕਾਰ ਹੋਣ ਬਾਰੇ ਕਥਨ ਕਰਦੇ ਹਨ-

## ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ॥

ਜਿਵੇਂ ਕੋਈ ਪ੍ਰਤੱਖ ਇਸਤ੍ਰੀ ਨਾਤੀ ਧੋਤੀ= ਨਹਾ-ਧੋ ਕੇ ਅਤੇ ਧੋਤੀ ਵਗੈਰਾ ਬੰਨ੍ਹ ਕੇ ਸੰਬਹੀ= ਖੂਬ ਬਣ ਠਣ ਕੇ ਅਰਥਾਤ ਅਤਰ ਫੁਲੇਲ ਆਦਿਕ ਸੁਗੰਧੀਆਂ ਨੂੰ ਲਗਾ ਕੇ ਨਚਿੰਦੁ= ਨਿਸਚਿੰਤ ਹੋ ਕਰ ਕੇ ਬੜੇ ਸੋਹਣੇ ਪਲੰਘ ਉਪਰ ਆ ਕੇ ਸੁੱਤੀ ਹੈ।

## ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ॥ ੩੩॥

ਫਰੀਦ ਜੀ ਕਥਨ ਕਰਦੇ ਹਨ-ਜੇਕਰ ਸੁ= ਇਸਤ੍ਰੀ ਦੇ ਪਾਸ ਹਿੰਙ ਦੀ ਬੇੜੀ= ਗੰਢੀ ਪਈ ਰਹੀ ਹੈ ਤਾਂ ਜਾਣੋਂ ਉਸ ਪਾਸੋਂ ਕਥੂਰੀ= ਕਸਤੂਰੀ ਦੀ ਗੰਧੁ= ਸੁਗੰਧ ਚਲੀ ਗਈ ਹੈ। ਕਿਉਂਕਿ ਜਿਥੇ ਹਿੰਙ ਪਈ ਹੋਵੇ ਉਥੇ ਕਸਤੂਰੀ ਆਦਿਕ ਸੁਗੰਧੀਆਂ ਦਾ ਅਭਾਵ ਹੋ ਜਾਂਦਾ ਹੈ।

*ਅਥਵਾ*-ਤੀਰਥਾਂ ਤੇ ਨਾਤੀ= ਇਸ਼ਨਾਨ ਕਰ ਕੇ-

*ਅਥਵਾ*-ਨਾਤੀ ਧੋਤੀ= ਨੇਤੀ* ਧੋਤੀ+ ਆਦਿਕ ਕਰਮ ਕਰ ਕੇ ਸੰਬਹੀ= ਫਬਣਾ ਕੀਤਾ।

ਵਾ-ਸੰ-ਬਹੀ= ਭਲੀ ਪ੍ਰਕਾਰ ਇਕਾਂਤ ਜਗ੍ਹਾ ਤੇ ਬੈਠਣਾ ਕੀਤਾ।

ਵਾ-ਸੰਬਹੀ= ਸਮੂਹ ਸਾਧਨ ਵੀ ਕੀਤੇ।

***ਸੁਤੀ ਆਇ ਨਚਿੰਦੁ॥***

ਸਮਾਧੀ ਨੂੰ ਵੀ ਲਗਾਣਾ ਕੀਤਾ!

***ਫਰੀਦਾ ਰਹੀ ਸੁ ਬੇੜੀ ਹਿੰਙੁ ਦੀ***

ਫਰੀਦ ਜੀ ਕਥਨ ਕਰਦੇ ਹਨ—ਇਤਨੇ ਸਾਧਨ ਕਰਦਿਆਂ ਹੋਇਆਂ ਜੇ ਫਿਰ ਵੀ ਹਿੰਙੁ= ਹੰਕਾਰ ਨਾਲ ਬੇੜੀ= ਵੇਸ਼ਟ ਕੀਤੀ ਰਹੀ। ਤਾਂ ਜਾਣੋ-

***ਗਈ ਕਥੂਰੀ ਗੰਧੁ॥ ੩੩॥***

ਉਸ ਪਾਸੋਂ ਭਗਤੀ ਰੂਪ ਕਸਤੂਰੀ ਦੀ ਸੁਗੰਧੀ ਚਲੀ ਗਈ ਹੈ॥੩੩॥

**ਉਥਾਨਕਾ**-ਜਿਸ ਵੇਲੇ ਜੁਆਨੀ ਦੇ ਢਲ ਜਾਣ ਤੇ ਬਿਰਧ ਅਵਸਥਾ ਆ ਪਹੁੰਚੀ ਤਾਂ ਕਿਸੀ ਸਿੱਖ ਨੇ ਕਿਹਾ—ਫਕੀਰ ਸਾਂਈਂ ਜੀ! ਹੁਣ ਤਾਂ ਆਪ ਜੀ ਦੀ ਜੁਆਨੀ ਢਲ ਗਈ ਹੈ?''

ਇਹ ਗੱਲ ਸੁਣ ਕੇ ਫਰੀਦ ਜੀ ਨੇ ਕਿਹਾ-

## ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥

ਪ੍ਰਤੱਖ ਜੋਬਨ ਅਵਸਥਾ ਦੇ ਜਾਂਦਿਆਂ ਮੈਂ ਨਹੀਂ ਡਰਦਾ, ਜੇਕਰ ਸਹ= ਪਤੀ-ਪ੍ਰਮਾਤਮਾ ਦੀ ਪ੍ਰੀਤੀ ਮੇਰੇ ਅੰਦਰੋਂ ਨਾ ਜਾਵੇ, ਕਿਉਂਕਿ ਸ਼ਹੁ ਦੀ ਪ੍ਰੀਤੀ ਤੋਂ ਬਿਨਾਂ ਹੋਰ ਸਭ ਪ੍ਰੀਤੀਆਂ ਝੂਠੀਆਂ ਹਨ।

---

**ਸੱਜੀ ਨਾਸਕਾ ਵਿਚੋਂ ਪਾਣੀ ਚੜ੍ਹਾ ਕੇ ਖੱਬੀ ਨਾਸਕਾ ਵਿਚੋਂ ਕੱਢ ਦੇਣਾ, ਖੱਬੀ ਨਾਸਕਾ ਵਿਚੋਂ ਪਾਣੀ ਚੜ੍ਹਾ ਕੇ ਸੱਜੀ ਵਿਚੋਂ ਕੱਢ ਦੇਣਾ, ਇਸ ਨੂੰ ਨੇਤੀ ਕਹਿੰਦੇ ਹਨ।*

*+ਚਾਰ ਉਂਗਲ ਚੌੜੀ ੧੭ ਗਜ਼ ਲੰਮੀ ਬਰੀਕ ਮਲਮਲ ਲੈ ਕੇ ਮੂੰਹ ਵਿਚ ਪਾ ਕੇ ਇਕ ਸਿਰਾ ਦੰਦਾਂ ਹੇਠ ਦਬਾ ਕੇ ਰਖੱਣਾ ਤੇ ਪੇਟ ਨੂੰ ਮਧਾਣੀ ਵਾਂਗ ਹੌਲੀ-ਹੌਲੀ ਘੁਮਾਣਾ ਤੇ ਸਾਰੀਆਂ ਨਾੜੀਆਂ ਅੰਦਰੋਂ ਸਾਫ ਕਰਨੀਆਂ, ਇਸ ਨੂੰ ਧੋਤੀ ਆਖਦੇ ਹਨ।*

*ਯਥਾ*- ਬਗੈਰ ਇਸ਼ਕੇ ਖੁਦਾ ਹੇਚ ਇਸ਼ਕ ਕਾਇਮ ਨੇਸਤ।
ਬਗੈਰ ਆਸ਼ਕੇ ਮੌਲਾ ਹਮਾ ਫਨਾਹ ਪਿਦਾਰ।

## ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥ ੩੪॥

ਫਰੀਦ ਜੀ ਕਥਨ ਕਰਦੇ ਹਨ—ਮੇਰੇ ਕਿਤਨੇ ਹੀ ਜੋਬਨ ਪ੍ਰਭੂ ਦੀ ਪ੍ਰੀਤੀ ਤੋਂ ਬਿਨਾਂ ਸੁਕ ਕੇ ਕੁਮਲਾ ਗਏ ਹਨ। ਭਾਵ ਪ੍ਰਭੂ ਦੀ ਪ੍ਰੀਤੀ ਤੋਂ ਬਿਨਾਂ ਕਿਤਨੇ ਹੀ ਜੋਬਨ ਨਿਸਫਲ ਚਲੇ ਗਏ ਹਨ॥੩੪॥

**ਉਥਾਨਕਾ**-ਇਕ ਦਿਨ ਅਕਾਸ਼ ਬਾਣੀ ਦੁਆਰਾ ਭਗਵਾਨ ਨੇ ਕਿਹਾ—ਹੇ ਫਰੀਦ! ਐਵੇਂ ਜ਼ਮੀਨ ਪਰ ਲੇਟ ਕੇ ਕਿਉਂ ਦੁੱਖ ਪਾ ਰਿਹਾ ਹੈਂ। ਮੰਜਾ, ਰਜ਼ਾਈ (ਲੇਫ), ਤੁਲਾਈ ਆਦਿ ਕਪੜੇ ਲੈ ਕੇ ਸੁਖ ਦੇ ਦਿਨ ਬਿਤਾਣਾ ਕਰ।

ਇਹ ਗੱਲ ਸੁਣ ਕੇ ਫਰੀਦ ਜੀ ਆਖਦੇ ਹਨ-

## ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥

ਫਰੀਦ ਜੀ ਕਥਨ ਕਰਦੇ ਹਨ— ਹੇ ਪ੍ਰਭੂ! ਤੇਰੀ ਪ੍ਰਾਪਤੀ ਦੀ ਚਿੰਤਾ ਰੂਪ ਖਟੋਲਾ= ਮੰਜਾ ਮੇਰੇ ਪਾਸ ਹੈ, ਚਿੰਤਾ ਕਰ ਕੇ ਜੋ ਦੁੱਖ ਹੋ ਰਿਹਾ ਹੈ ਇਹ ਮੰਜੇ ਦਾ ਵਾਣ ਹੈ। ਆਪ ਜੀ ਦਾ ਜੋ ਬਿਰਹਿ= ਵਿਛੋੜਾ ਹੋ ਰਿਹਾ ਹੈ, ਏਹੀ ਹੇਠ ਵਿਛਾਉਣ ਵਾਲੀ ਤੁਲਾਈ ਅਤੇ ਉਪਰ ਲੈਣ ਵਾਲਾ ਲੇਫ ਹੈ।

## ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥ ੩੫॥

ਇਸ ਤਰ੍ਹਾਂ ਦਾ ਸਾਡਾ ਦੁਖਦਾਈ ਜੀਊਣਾ ਹੋ ਰਿਹਾ ਹੈ, ਹੇ ਸਚੇ ਸਾਹਿਬ! ਤੂੰ ਬੇਸ਼ੱਕ ਸਾਡੀ ਵੱਲ ਨਿਗਾਹ ਕਰ ਕੇ ਵੇਖ ਲੈ ਮੈਂ ਕੋਈ ਝੂਠ ਨਹੀਂ ਕਹਿ ਰਿਹਾ।

*ਅਥਵਾ*- ਹੇ ਸਚੇ ਸਾਹਿਬ! ਤੂੰ ਸਾਡੀ ਵੱਲ ਮੇਹਰ ਦੀ ਨਜ਼ਰ ਨਾਲ ਵੇਖਣਾ ਕਰ॥ ੩੫॥

ਜਿਵੇਂ-ਦਸਮੇਸ਼ ਪਿਤਾ ਜੀ ਨੇ ਮਾਛੀਵਾੜੇ ਬੈਠ ਕੇ ਭਾਈ ਦਇਆ ਸਿੰਘ ਜੀ ਦੀ ਰਾਹੀਂ ਪ੍ਰਭੂ ਦੇ ਪਾਸ ਸੰਦੇਸ਼ ਭੇਜਿਆ ਸੀ—

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ॥
ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ॥
ਸੂਲ ਸੁਰਾਹੀ ਖੰਜਰੁ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ॥
ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆਂ ਦਾ ਰਹਿਣਾ॥੧॥

## ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥

ਹੇ ਬਿਰਹਾ= ਵਿਛੋੜੇ! ਤੈਨੂੰ ਸਭ ਕੋਈ ਬਿਰਹਾ ਆਖੀਐ= ਵਿਛੋੜਾ ਕਰ ਕੇ ਹੀ ਆਖਦਾ ਹੈ, ਭਾਵ ਸਾਰੇ ਤੈਨੂੰ ਨਿਕੰਮਾ ਸਮਝਦੇ ਹਨ। ਪਰ- ਹੇ ਬਿਰਹਾ= ਵਿਛੋੜੇ! ਤੂੰ ਸਾਰਿਆਂ ਸਾਧਨਾ ਦਾ ਸੁਲਤਾਨੁ= ਚਕ੍ਰਵਰਤੀ ਬਾਦਸ਼ਾਹ ਹੈਂ। ਕਿਉਂਕਿ ਵਿਛੋੜੇ ਦਾ ਦੁੱਖ ਭਾਸੇਗਾ ਤਾਂ ਹੀ ਇਹ ਜੀਵ ਸੇਵਾ ਸਿਮਰਨ ਦਵਾਰਾ ਆਪਣੇ ਮਨੁੱਖ ਜਨਮ ਨੂੰ ਸਫਲ ਕਰੇਗਾ।

### ਸਾਖੀ—ਬਿਰਹਾ ਦੀ

ਇਕ ਪੂਰਨ ਮਹਾਤਮਾ ਤਪਸ਼ੀ ਸਨ, ਜਦ ਤਪ ਕਰਦਿਆਂ ਕਰਦਿਆਂ ਕਈ ਸਾਲ ਹੋ ਗਏ ਤਾਂ ਇਸ ਦੀ

ਘੋਰ ਤਪਸਿਆ ਉਪਰ ਭਗਵਾਨ ਪ੍ਰਸੰਨ ਹੋ ਗਏ। ਉਸ ਵੇਲੇ ਅਕਾਸ਼ ਬਾਣੀ ਦਵਾਰੇ ਕਿਹਾ-"ਹੇ ਸੰਤ ਜੀ! ਮੈਂ ਤੇਰੇ ਪਰ ਬਹੁਤ ਪ੍ਰਸੰਨ ਹਾਂ, ਜੋ ਕੁਝ ਮੰਗਣਾ ਹੈ ਸੋ ਮੰਗ ਲੈ।"

ਸੰਤਾਂ ਆਖਿਆ—"ਹੋਰ ਕਿਸੇ ਪਦਾਰਥ ਦੀ ਲੋੜ ਨਹੀਂ ਅਤੇ ਨਾ ਹੀ ਤੇਰੇ ਮਿਲਾਪ ਦੀ ਤਮੰਨਾ ਹੈ। ਇਕ ਤੇਰੇ ਵਿਛੋੜੇ ਦੀ ਲੋੜ ਹੈ, ਕਿਉਂਕਿ ਆਪ ਜੀ ਦਾ ਜਿਤਨਾ ਚਿਰ ਵਿਛੋੜਾ ਹੋਵੇਗਾ ਉਤਨਾ ਚਿਰ ਮੈਂ ਤੁਹਾਡਾ ਹੀ ਸਿਮਰਨ ਕਰਦਾ ਰਹਾਂਗਾ। ਮੈਨੂੰ ਤਾਂ ਕੇਵਲ ਇਕ ਸਿਮਰਨ ਦੀ ਲੋੜ ਹੈ ਪਰ ਸਿਮਰਨ ਵਿਛੋੜੇ ਤੋਂ ਬਿਨਾਂ ਨਹੀਂ ਹੋ ਸਕਦਾ। ਇਸ ਵਾਸਤੇ ਵਿਛੋੜੇ ਨੂੰ ਸਭ ਸਾਧਨਾਂ ਦਾ ਚਕ੍ਰਵਰਤੀ ਬਾਦਸ਼ਾਹ ਕਿਹਾ ਹੈ।

## ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥ ੩੬ ॥

ਫਰੀਦ ਜੀ ਆਖਦੇ ਹਨ— ਜਿਸ ਤਨ ਵਿਖੇ ਪ੍ਰਭੂ ਦੇ ਵਿਛੋੜੇ ਦਾ ਦੁੱਖ ਉਤਪੰਨ ਨਹੀਂ ਹੁੰਦਾ।

ਸੋ= ਉਸ ਸਰੀਰ ਨੂੰ ਸ਼ਮਸ਼ਾਨਾਂ ਦੇ ਸਮਾਨ ਅਪਵਿਤ੍ਰ ਜਾਣਨਾ ਕਰ॥ ੩੬॥

*ਅਥਵਾ*- ***ਬਿਰਹਾ ਬਿਰਹਾ ਆਖੀਐ***

ਹੇ ਬਿਰਹਾ= ਪ੍ਰੇਮ! ਦੁਨੀਆਂ ਦੇ ਲੋਕ ਤੈਨੂੰ ਐਵੇਂ ਪ੍ਰੇਮ ਕਰ ਕੇ ਹੀ ਕਥਨ ਕਰ ਛੱਡਦੇ ਹਨ।

***ਬਿਰਹਾ ਤੂ ਸੁਲਤਾਨੁ॥***

ਪਰ ਹੇ ਬਿਰਹਾ= ਪ੍ਰੇਮ! ਤੂੰ ਸਾਰਿਆਂ ਸਾਧਨਾਂ 'ਚੋਂ ਚਕ੍ਰਵਰਤੀ ਪਾਤਸ਼ਾਹ ਹੈਂ, ਕਿਉਂਕਿ ਚਾਹੇ ਕਿਤਨੇ ਤੀਰਥ ਇਸ਼ਨਾਨ, ਜਨਮ ਅਸ਼ਟਮੀ, ਰਾਮਨੌਮੀ, ਇਕਾਦਸ਼ੀ ਆਦਿਕਾਂ ਦੇ ਵਰਤ ਰੱਖ ਲਵੇ, ਚਾਹੇ ਕਿਤਨੇ ਕਾਲ ਅੱਖਾਂ ਮੀਟ ਕੇ ਸਮਾਧੀਆਂ ਲਗਾ ਲਵੇ ਪ੍ਰੰਤੂ ਪ੍ਰੇਮ ਤੋਂ ਬਿਨਾਂ ਸਭ ਸਾਧਨ ਨਿਸਫਲ ਹਨ।

*ਯਥਾ*-ਕਹਾ ਭਇਓ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਜਾਨ ਲਗਾਯੋ॥
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪ੍ਰਲੋਕ ਗਵਾਯੋ॥
ਬਾਸੁ ਕੀਯੋ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਯੋ॥
ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਯੋ॥੯॥

*(ਦਸਮ ਗ੍ਰੰਥ ਅੰਮ੍ਰਿਤ ਸਵੈਯੇ, ਪੰਨਾ ੧੪)*

***ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ***

ਫਰੀਦ ਜੀ ਕਥਨ ਕਰਦੇ ਹਨ— ਜਿਸ ਤਨਿ= ਅੰਤਹਕਰਣ ਵਿਖੇ ਪ੍ਰਭੂ ਦਾ ਬਿਰਹੁ= ਪ੍ਰੇਮ ਉਤਪੰਨ ਨਹੀਂ ਹੁੰਦਾ।

***ਸੋ ਤਨੁ ਜਾਣੁ ਮਸਾਨੁ॥੩੬॥***

ਉਸ ਸਰੀਰ ਨੂੰ ਸ਼ਮਸ਼ਾਨਾਂ ਵਾਂਗ (ਅਪਵਿਤ੍ਰ) ਜਾਣਨਾ ਕਰੋ॥੩੬॥

*ਯਥਾ*- ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥

*(ਸਿਰੀਰਾਗੁ ਵਾਰ ਮ:੩,ਪੰਨਾ੮੯)*

**ਉਥਾਨਕਾ**-ਕੋਈ ਮਨੁੱਖ ਇਸਤ੍ਰੀ ਲੰਪਟ ਸੀ, ਉਸ ਨੂੰ ਉਪਦੇਸ਼ ਦੇਂਦੇ ਹਨ-

## ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥

ਫਰੀਦ ਜੀ ਕਥਨ ਕਰਦੇ ਹਨ-ਇਹ ਔਰਤਾਂ ਵਿਹੁ ਦੀਆਂ ਭਰੀਆਂ ਗੰਦਲਾਂ ਹਨ। (ਉਪਰੋਂ) ਖੰਡ ਨਾਲ

ਲਿਵਾੜਿ= ਲਪੇਟ ਕੇ ਰਖੀਆਂ ਹੋਈਆਂ ਹਨ, ਜਿਹੜਾ ਕਿ ਔਰਤ ਦਾ ਗੋਰਾ ਰੰਗ ਰਚ ਦਿਤਾ ਹੈ। ਔਰਤ ਦੇ ਸੋਹਣੇ ਰੂਪ ਰੰਗ ਨੂੰ ਵੇਖ ਕੇ ਮਨੁੱਖ ਹਰ ਵੇਲੇ ਵਿਸ਼ਈ ਬਣ ਕੇ ਔਰਤ ਅੱਗੇ ਡਿਗਿਆ ਰਹਿੰਦਾ ਹੈ। ਇਸੇ ਵਿਚ ਹੀ ਮਨੁੱਖ ਦਾ ਸਾਰਾ ਜੀਵਨ ਤਬਾਹ ਹੋ ਜਾਂਦਾ ਹੈ।

## ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ॥ ੩੭॥

ਇਕ ਮਨੁੱਖ ਤਾਂ ਰਾਹੇਦੇ= ਮੰਗੇਵਾ ਕਰਦੇ ਹੀ ਰਹਿ ਗਏ= ਛੱਡ ਕੇ ਚਲੇ ਗਏ ਹਨ। ਅਤੇ ਇਕ ਅਜੇਹੇ ਮਨੁੱਖ ਹਨ ਜੋ ਰਾਧੀ= ਵਿਆਹੀ ਹੋਈ ਔਰਤ ਨੂੰ ਉਜਾੜਿ ਗਏ= ਛੱਡ ਕੇ ਚਲੇ ਗਏ ਹਨ॥੩੭॥

*ਅਥਵਾ*-ਇਕ ਸਮੇਂ ਫਰੀਦ ਜੀ ਦੀ ਪ੍ਰੀਖਯਾ ਲੈਣ ਵਾਸਤੇ ਬਲੀ ਮੁਹੰਮਦ ਪਠਾਣ ਨੇ ਫਰੀਦ ਜੀ ਪਾਸ ਵੇਸਵਾ ਦਾ ਨਾਚ ਕਰਵਾਇਆ। ਉਸ ਵੇਲੇ ਫਰੀਦ ਨੇ ਕਿਹਾ-

***ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥***

ਇਹ ਵੇਸਵਾ ਵਿਸ਼ੇ ਰੂਪ ਵਿਹੁ ਦੀਆਂ ਗੰਦਲਾਂ ਹਨ, ਜੋ ਹਾਰ ਸ਼ਿੰਗਾਰ ਰੂਪ ਖੰਡ ਨਾਲ ਲਪੇਟ ਕੇ ਰੱਖੀਆਂ ਹੋਈਆਂ ਹਨ।

***ਇਕਿ ਰਾਹੇਦੇ ਰਹਿ ਗਏ***

ਇਕ ਪੁਰਸ਼ ਤਾਂ ਇਨ੍ਹਾਂ ਵੇਸਵਾ ਨਾਲ ਵਿਸ਼ੇ ਭੋਗਾਂ ਨੂੰ ਭੋਗ ਕੇ ਰਹਿ ਗਏ= ਹਰੀ ਹਰ ਹੋ ਗਏ ਭਾਵ ਮਰ ਗਏ ਹਨ। ਅਤੇ-

***ਇਕਿ ਰਾਧੀ ਗਏ ਉਜਾੜਿ॥੩੭॥***

ਇਕ ਅਜੇਹੇ ਮਨੁੱਖ ਹਨ ਜੋ ਰਾਧੀ= ਬੀਜ ਬੀਜ ਕੇ ਭਾਵ ਸੰਤਾਨ ਪੈਦਾ ਕਰ ਕੇ ਉਜਾੜਿ= ਨਿਸਫਲ ਚਲੇ ਗਏ ਹਨ। ਨਿਸਫਲ ਇਸ ਲਈ ਚਲੇ ਗਏ ਹਨ ਜੋ ਵੇਸਵਾ ਦੇ ਪੁੱਤਰ ਦੇ ਪਿਤਾ ਦਾ ਨਾਮ ਕੋਈ ਨਹੀਂ ਲੈਂਦਾ॥ ੩੭॥

*ਯਥਾ-* ***....ਜਿਉ ਵੇਸੁਆ ਪੁਤ ਨਿਨਾਉ॥*** *(ਸਿਰੀਰਾਗੁ ਮਹਲਾ ੪, ਪੰਨਾ ੮੨)*

## ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥

ਫਰੀਦ ਜੀ ਕਥਨ ਕਰਦੇ ਹਨ- ਹੇ ਜੀਵ!ਤੈਂਨੇ ਦਿਨ ਦੇ ਚਾਰ ਪਹਿਰਾਂ ਨੂੰ ਇਧਰ ਉਧਰ ਹੰਢਿ ਕੈ= ਫਿਰ ਕੇ ਵਿਅਰਥ ਗਵ ਲਿਆ ਹੈ। ਅਤੇ- ਰਾਤ ਦੇ ਚਾਰ ਪਹਿਰਾਂ ਨੂੰ ਸੰਮਿ= ਸੌਂ ਕੇ (ਵਿਅਰਥ) ਗਵਾ ਦਿੱਤਾ ਹੈ।

## ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥ ੩੮॥

ਜਿਸ ਵੇਲੇ ਪ੍ਰਲੋਕ ਵਿਚ ਗਿਆਂ ਰੱਬ ਤੇਰੇ ਪਾਸੋਂ ਲੇਖਾ= ਹਿਸਾਬ ਮੰਗੇਗਾ ਕਿ ਹੇ ਜੀਵ! ਤੂੰ ਸੰਸਾਰ ਵਿਚ ਕਿਹੜੇ-ਕਿਹੜੇ ਕੰਮ ਕਰ ਕੇ ਆਇਆ ਹੈਂ? ਕੀ ਜਵਾਬ ਦੇਵੇਂਗਾ॥੩੮॥

**ਉਥਾਨਕਾ**-ਇਕ ਦਿਨ ਫਰੀਦ ਜੀ ਵਿਚਰਦੇ ਹੋਏ ਰਾਜ ਦਰਬਾਰ ਵਿਖੇ ਜਾ ਪਹੁੰਚੇ ਤੇ ਉਥੇ ਘੜਿਆਲ ਖੜਕਦਾ ਵੇਖ ਕੇ ਆਪਣੇ ਮਨ ਨੂੰ ਸਮਝਾਉਂਦੇ ਹਨ-

## ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ॥

ਫਰੀਦ ਜੀ ਕਥਨ ਕਰਦੇ ਹਨ— ਹੇ ਮਨ! ਪਾਤਿਸ਼ਾਹੀ ਦਰਵਾਜ਼ੇ ਅੰਦਰ ਜਾ ਕੇ ਤੂੰ ਘੜਿਆਲ ਨੂੰ ਕਿਉਂ ਵੇਖਿਆ ਹੈ? ਜੇ ਵੇਖਿਆ ਹੈ ਤਾਂ ਕੋਈ ਗੁਣ ਧਾਰ।

## ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ॥ ੩੯॥

ਇਹ ਵਿਚਾਰਾ ਘੜਿਆਲ ਦੋਸ਼ਾਂ ਤੋਂ ਬਗੈਰ ਹੀ ਮਾਰ ਖਾਂਦਾ ਹੈ ਤੇ ਅਸੀਂ ਤਾਂ ਬੇ-ਫਿਕਰ ਹੋ ਕੇ ਸੈਂਕੜੇ ਹੀ ਪਾਪ ਕਰਮ ਕੀਤੇ ਹਨ। ਇਸ ਕਰ ਕੇ ਅਸਾਂ ਦੋਸ਼ੀਆਂ ਦਾ ਕੀ ਹਾਲ ਹੋਵੇਗਾ? ਭਾਵ ਬੁਰਾ ਹਾਲ ਹੀ ਹੋਵੇਗਾ॥ ੩੯॥

## ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ॥

ਘੜੀ ਘੜੀ ਨੂੰ ਮਾਰ ਖਾਂਦਾ ਹੈ। ਭਾਵ ਇਕ ਇਕ ਘੜੀ ਦੇ ਗੁਜਰਨੇ ਪਰ ਚੋਟਾਂ ਖਾਂਦਾ ਹੈ। ਜਿਸ ਵੇਲੇ ਇਕ ਪਹਿਰ ਦਾ ਸਮਾਂ ਪੂਰਾ ਹੁੰਦਾ ਹੈ ਤਾਂ ਬਹੁਤ ਸਾਰੀ ਸਜ਼ਾ ਲੈਂਦਾ ਹੈ। ਕਿਉਂਕਿ ਇਕ ਪਹਿਰ ਹੋਣ ਤੇ ਬਹੁਤ ਚੋਟਾਂ ਵਜਦੀਆਂ ਹਨ।

## ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ॥ ੪੦॥

ਸੋ= ਉਸ ਘੜਿਆਲ ਦੀ ਨਜਾਈਂ ਇਹ ਹੇੜਾ= ਸਰੀਰ ਹੈ ਘੜਿਆਲ ਵਾਂਗੂ ਇਸ ਸਰੀਰ ਪਰ ਵੀ ਕਈ ਚੋਟਾਂ ਪੈਂਦੀਆਂ ਹਨ। ਇਸ ਕਰ ਕੇ ਸਾਰੀ ਅਵਸਥਾ ਰੂਪ) ਰੈਣਿ= ਰਾਤ ਡੁਖੀ ਵਿਹਾਇ= ਦੁੱਖਾਂ ਕਲੇਸ਼ਾਂ ਵਿਚ ਹੀ ਬਤੀਤ ਹੁੰਦੀ ਹੈ॥ ੪੦॥

**ਉਥਾਨਕਾ**-ਇਕ ਬਿਰਧ ਪੁਰਸ਼ ਆਪਣੀ ਉਮਰ ਖਾ ਕੇ ਫਿਰ ਵੀ ਫਰੀਦ ਜੀ ਨੂੰ ਆ ਕੇ ਆਖਦਾ ਹੈ ਕਿ ਮੈਨੂੰ ਦੁਆ ਦਿਓ ਜਿਸ ਤੇ ਮੇਰੀ ਉਮਰ ਵੱਡੀ ਹੋ ਜਾਵੇ।

ਇਹ ਗੱਲ ਸੁਣ ਕੇ ਫਰੀਦ ਜੀ ਉਸ ਨੂੰ ਸਮਝਾਉਂਦੇ ਹਨ-

[ਪੰਨਾ ੧੩੮੦]

## ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥

ਸ਼ੇਖ ਫਰੀਦ ਜੀ ਆਖਦੇ ਹਨ—ਹੇ ਭਲਿਆ ਲੋਕਾ ! ਸਾਰੀ ਉਮਰ ਪਦਾਰਥ ਖਾ ਖਾ ਕੇ ਹੁਣ ਤਾਂ ਤੂੰ ਬੁੱਢਾ ਹੋ ਗਿਆ ਹੈਂ ਅਤੇ (ਸੀਤ ਰੁਤ ਪੋਹ ਮਾਘ ਦੇ ਆਏ ਤੋਂ ਬਗੈਰ ਹੀ) ਤੇਰੀ ਦੇਹ ਵੀ ਕੰਬਣ ਲੱਗ ਪਈ ਹੈ।

## ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥ ੪੧॥

ਹੱਛਾ! ਜੇਕਰ ਤੈਨੂੰ ਹੋਰ ਭੀ ਸਉ ਵਰ੍ਹਿਆ= ਸੈਂਕੜੇ ਵਰ੍ਹੇ ਜਿਊਣਾ ਮਿਲ ਗਿਆ ਤਾਂ ਕੀ ਹੋ ਜਾਵੇਗਾ? ਕਿਉਂਕਿ ਚਾਹੇ ਕਿਤਨੀ ਲੰਬੀ ਉਮਰਾ ਹੋ ਜਾਵੇ ਫਿਰ ਭੀ ਇਸ ਸਰੀਰ ਨੇ ਖੇਹ ਰੂਪ ਹੀ ਹੋ ਜਾਣਾ ਹੈ॥ ੪੧॥

**ਉਥਾਨਕਾ**-ਸਿਆਲ ਦਾ ਮੌਸਮ ਹੋਣ ਕਰ ਕੇ ਤਪ ਕਰਦਿਆਂ-ਕਰਦਿਆਂ ਫਰੀਦ ਜੀ ਨੂੰ ਬਹੁਤ ਠੰਢ ਲੱਗ ਗਈ। ਭੁੱਖ ਨੇ ਵੀ ਬਹੁਤ ਸਤਾਇਆ। ਉਸ ਵੇਲੇ ਫਰੀਦ ਜੀ ਉਠ ਕੇ ਸ਼ਹਿਰ ਨੂੰ ਆਏ। ਸ਼ਹਿਰ ਵੜਦਿਆਂ ਸਾਰ ਕੀ ਵੇਖਿਆ ਕਿ ਇਕ ਭੜਭੂੰਜਾ ਦਾਣੇ ਭੁੰਨ ਰਿਹਾ ਹੈ। ਬਾਹਰ ਖਲੋ ਕੇ ਆਖਦੇ ਹਨ- ਵੀਰਾ! ਮੈਨੂੰ ਤਪ ਕਰਦਿਆਂ ਕਰਦਿਆਂ ਠੰਢ ਬਹੁਤ ਲੱਗੀ ਹੋਈ ਹੈ ਜੇ ਕਹੇ ਤਾਂ ਭੱਠੀ ਅੱਗੇ ਬੈਠ ਕੇ ਜ਼ਰਾ ਅੱਗ ਸੇਕ ਲਵਾਂ, ਨਾਲੇ ਮੈਂ ਤੇਰਾ ਅੱਗ ਝੋਕਣ ਦਾ ਕੰਮ ਵੀ ਕੀਤੀ ਜਾਵਾਂਗਾ। ਉਸ ਨੇ ਕਿਹਾ-ਚੰਗਾ, ਅੰਦਰ ਆ ਜਾ। ਭੱਠੀ ਵਿਚ

ਬਾਲਣ ਵੀ ਪਾਈ ਜਾ ਤੇ ਅੱਗ ਵੀ ਸੇਕੀ ਜਾ। ਉਸ ਦੀ ਇਹ ਗੱਲ ਸੁਣ ਕੇ ਫਰੀਦ ਜੀ ਅੰਦਰ ਚਲੇ ਗਏ। ਭੱਠੀ ਵਿਚ ਬਾਲਣ ਪਾ ਕੇ ਉਸ ਦਾ ਕੰਮ ਕਰਦੇ ਹੋਏ ਆਪ ਵੀ ਅੱਗ ਸੇਕੀ ਜਾਂਦੇ ਹਨ ਤੇ ਜਿਹੜਾ ਦਾਣਾ ਉਡ ਕੇ ਬਾਹਰ ਡਿਗਦਾ ਹੈ ਉਹ ਚੁਕ ਕੇ ਖਾਈ ਜਾਂਦੇ ਹਨ। ਇਸ ਤਰ੍ਹਾਂ ਕਰਨ ਨਾਲ ਸਰੀਰ ਦੀ ਠੰਡ ਵੀ ਹਟ ਗਈ ਤੇ ਭੁੱਖ ਵੀ ਦੂਰ ਹੋ ਗਈ ਤੇ ਫਰੀਦ ਜੀ ਦੇ ਨੇਤ੍ਰਾਂ ਵਿਖੇ ਨਿੰਦਰਾ ਆਉਣ ਲੱਗ ਪਈ ਜਿਸ ਤੇ ਅੱਗ ਝੋਕਨ ਤੋਂ ਰਹਿ ਗਏ। ਭੜਭੂੰਜੇ ਨੇ, ਜਿਹਦੇ ਨਾਲ ਦਾਣੇ ਭੁੰਨ ਰਿਹਾ ਸੀ, ਉਹ ਰੱਖ ਕੇ ਫਰੀਦ ਦੇ ਸਿਰ ਵਿਚ ਮਾਰਿਆ। ਜਿਸ ਤੇ ਫਰੀਦ ਜੀ ਦੇ ਨੇਤ੍ਰ ਖੁਲ੍ਹੇ ਤਾਂ ਇਹ ਸਲੋਕ ਉਚਾਰਿਆ-

## ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥

ਫਰੀਦ ਜੀ ਕਥਨ ਕਰਦੇ ਹਨ—ਹੇ ਸਾਂਈ= ਖੁਦਾ! ਪਰਾਏ ਬਾਰ= ਦਰਵਾਜ਼ੇ ਪਰ ਬੈਠਨਾ ਮੈਨੂੰ ਨਾ ਦੇਹ।

## ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥੪੨॥

ਜੇ ਤੂੰ ਏਸੇ ਤਰ੍ਹਾਂ ਹੀ ਪ੍ਰਾਏ ਬੂਹੇ ਪ੍ਰ ਰਖਿਆ ਚਾਹੁੰਦਾ ਹੈਂ ਤਾਂ ਸਰੀਰ 'ਚੋਂ ਜੀਵਾਤਮਾ ਨੂੰ ਕਢ ਲੈਣਾ ਕਰ॥੪੨॥

*ਅਥਵਾ*-ਪਰਾਇਆ ਬਾਰ ਜੋ ਸੰਸਾਰ ਹੈ ਇਸ ਵਿਖੇ ਬੈਠਣਾ ਹੇ ਸਾਂਈ! ਮੈਨੂੰ ਨਾ ਦੇਣਾ ਕਰ।

*ਅਥਵਾ*-ਪਰਾਇਆ ਬਾਰ ਜੋ ਦੇਵੀ ਦੇਵਤੇ ਹਨ ਉਹਨਾਂ ਵਿਖੇ ਬੈਠਣਾ ਭਾਵ ਉਹਨਾਂ ਦੀ ਉਪਾਸ਼ਨਾ ਕਰਨੀ ਮੈਨੂੰ ਨਾ ਦੇਹ। ਜੇ ਤੂੰ ਇਸੇ ਤਰ੍ਹਾਂ ਹੀ ਰਖਿਆ ਚਾਹੁੰਦਾ ਹੈਂ ਤਾਂ ਸਰੀਰ 'ਚੋਂ ਜੀਵਤ ਭਾਵ ਨੂੰ ਕਢ ਲੈਣਾ ਕਰ॥ ੪੨॥

**ਉਥਾਨਕਾ**-ਇਕ ਦਿਨ ਜੱਸਾ ਲੁਹਾਰ ਬੜੀ ਸਵੇਰ ਨਾਲ ਹੀ ਕੋਇਲੇ ਕਰਨ ਵਾਸਤੇ ਬਨ ਵਿਖੇ ਆ ਪਹੁੰਚਾ ਜਿਥੇ ਛਿਛਰੇ ਨਾਲ ਖਲੋਤੇ ਫਰੀਦ ਜੀ ਤਪ ਕਰ ਰਹੇ ਸਨ ਉਥੇ ਹੀ ਆ ਖਲੋਤਾ। ਇਕ ਹਨੇਰਾ ਸੀ ਦੂਜਾ ਉਸ ਨੂੰ ਘਟ ਦਿਸਦਾ ਸੀ। ਚੰਗਾ ਮੁਢ ਵੇਖਣ ਵਾਸਤੇ ਕੁਹਾੜੇ ਦਾ ਪਿਛਲਾ ਪਾਸਾ ਵਗ੍ਹਾ ਮਾਰਿਆ। ਉਸ ਕੁਹਾੜੇ ਦੇ ਵੱਜਣ ਨਾਲ ਫਰੀਦ ਦੇ ਨੇਤ੍ਰ ਖੁਲ੍ਹੇ ਤੇ ਜੱਸੇ ਲੁਹਾਰ ਨੂੰ ਖਲੋਤਿਆਂ ਵੇਖ ਕੇ ਇਸ ਸਲੋਕ ਦੁਆਰਾ ਉਸ ਨੂੰ ਆਖਦੇ ਹਨ-

## ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ॥

ਹੇ ਜੱਸੇ ਲੁਹਾਰ! ਤੂੰ ਕੰਧਿ= ਮੋਢੇ ਉਤੇ ਕੁਹਾੜਾ ਰੱਖ ਕੇ ਤੇ ਸਿਰ ਉਪਰ ਪਾਣੀ ਦਾ ਘੜਾ ਚੁੱਕ ਕੇ ਬਨ ਦੇ ਸਰੁ= ਸਿਰ ਪਰ ਆਣ ਖਲੋਤਾ ਹੈਂ।

## ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ॥੪੩॥

ਫਰੀਦ ਜੀ ਕਥਨ ਕਰਦੇ ਹਨ— ਮੈਂ ਤਾਂ ਆਪਣੇ ਪਤੀ (ਖੁਦਾ) ਦੀ ਪ੍ਰਾਪਤੀ ਨੂੰ ਖੜਾ ਚਾਹੁੰਦਾ ਹਾਂ ਤੇ ਤੂੰ ਮੇਰੇ ਅੰਗਿਆਰ ਕਰਨੇ ਚਾਹੁੰਦਾ ਹੈਂ, ਕੁਝ ਤਾਂ ਸ਼ਰਮ ਕਰ।

*ਅਥਵਾ*- ਹੇ ਜਮ ਰੂਪ ਲੁਹਾਰ! ਮੋਢੇ ਉਪਰ ਪ੍ਰਤਖ ਕੁਹਾੜੇ, ਗੁਰਜਾਂ ਆਦਿ ਸ਼ਸਤ੍ਰ ਰੱਖ ਕੇ ਤੇ ਸਿਰ ਉਪਰ ਪਰਮੇਸ਼ਰ ਦੇ ਹੁਕਮ ਰੂਪ ਘੜੇ ਨੂੰ ਉਠਾ ਕੇ ਸੰਸਾਰ-ਬਨ ਦੇ ਸਿਰ ਪਰ ਤੂੰ ਖਲੋਤਾ ਹੋਇਆ ਹੈਂ।

ਫਰੀਦ ਜੀ ਕਥਨ ਕਰਦੇ ਹਨ— ਮੈਂ ਤਾਂ ਆਪਣੇ ਪਤੀ (ਖੁਦਾ) ਦੀ ਪ੍ਰਾਪਤੀ ਨੂੰ ਚਾਹੁੰਦਾ ਹਾਂ ਤੇ ਤੂੰ ਮੇਰੇ ਅੰਗਿਆਰ= ਔਗੁਣਾਂ ਨੂੰ ਵੇਖਣਾ ਚਾਹੁੰਦਾ ਹੈਂ ਕਿ ਇਸ ਦੇ ਵਿਚ ਕੋਈ ਔਗੁਣ ਹੋਵੇ ਤਾਂ ਮੈਂ ਇਸ ਨੂੰ ਫੜ ਕੇ ਲੈ ਜਾਵਾਂ।

*ਅਥਵਾ*- ਤੂੰ ਮੇਰੇ ਪਾਸੋਂ ਅੰਗਿਆਰ= ਸੁਆਹ ਲੈਣਾ ਚਾਹੁੰਦਾ ਹੈਂ। ਜਾਹ, ਚਲਿਆ ਜਾਹ! ਮੇਰੇ ਨਾਲ ਤੇਰਾ ਕੋਈ ਵਾਸਤਾ ਨਹੀਂ ਹੈ॥ ੪੩॥

**ਉਥਾਨਕਾ**-ਕਿਸੇ ਸਿੱਖ ਨੇ ਆ ਕੇ ਫਰੀਦ ਜੀ ਤੋਂ ਪੁਛਿਆ ਕਿ ਅੱਗੇ ਦਰਗਾਹ ਵਿਚ ਅਮੀਰ ਲੋਕਾਂ ਦਾ ਲਿਹਾਜ਼ ਹੁੰਦਾ ਹੋਵੇਗਾ? ਇਹ ਗੱਲ ਸੁਣ ਕੇ ਕਿਹਾ-

## ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ॥

ਫਰੀਦ ਜੀ ਕਥਨ ਕਰਦੇ ਹਨ— ਇਕਨਾ ਦੇ ਪਾਸ ਆਟਾ ਅਗਲਾ= ਬਹੁਤ ਸਾਰਾ ਹੈ, ਇਕਨਾ ਦੇ ਪਾਸ ਸਬਜ਼ੀ ਵਿਚ ਪਾਉਣ ਲਈ ਲੂਣ ਵੀ ਨਹੀਂ ਹੈ। ਭਾਵ ਇਕ ਪੁਰਸ਼ ਅਤੀ ਗਰੀਬ ਹਨ।

*ਅਥਵਾ*-ਇਕਨਾ ਦੇ ਪਾਸ ਆਟਾ= ਪਦਾਰਥ ਅਗਲਾ= ਬਹੁਤ ਸਾਰੇ ਹਨ ਤੇ ਇਕਨਾ ਪਾਸ ਲੂਣ ਮਾਤ੍ਰ ਵੀ ਕੋਈ ਪਦਾਰਥ ਨਹੀਂ ਹੈ।

*ਅਥਵਾ*- ਇਕਨਾ ਦੇ ਪਾਸ ਪੁੰਨਾ ਰੂਪ ਆਟਾ ਅਗਲਾ= ਬਹੁਤ ਸਾਰਾ ਹੈ ਤੇ ਇਕਨਾ ਦੇ ਪਾਸ ਲੂਣ ਮਾਤ੍ਰ ਭਾਵ ਕੋਈ ਇਕ ਅੱਧਾ ਵੀ ਪੁੰਨ ਨਹੀਂ ਹੈ।

## ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ॥ ੪੪॥

ਅੱਗੇ ਪ੍ਰਲੋਕ ਦਰਗਾਹ ਵਿਚ ਗਏ ਹੋਏ ਸਾਰੇ ਸਿਵਾਣੇ ਜਾਣਗੇ ਕਿ ਆਪਣੇ ਸਿਰ ਉਪ੍ਰ ਜਮਾਂ ਦੀਆਂ ਚੋਟਾਂ= ਸੱਟਾਂ ਨੂੰ ਕੌਣ ਖਾਏਗਾ, ਗਰੀਬ ਖਾਏਗਾ ਕਿ ਅਮੀਰ?॥ ੪੪॥

**ਉਥਾਨਕਾ**-ਕੋਈ ਸੂਬੇਦਾਰ ਆਪਣੀ ਸੰਸਾਰਕ ਯਾਤਰਾ ਪੂਰੀ ਕਰ ਕੇ ਗੁਜ਼ਰ ਗਿਆ ਉਸ ਨੂੰ ਚੁੱਕ ਕੇ ਲੋਕ ਲਈ ਜਾਂਦੇ ਸਨ, ਉਸ ਨੂੰ ਵੇਖ ਕੇ ਫਰੀਦ ਜੀ ਕਾਲ ਦੀ ਗਤੀ ਕਥਨ ਕਰਦੇ ਹਨ-

## ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥

ਜਿਨ੍ਹਾਂ ਦੇ ਪਾਸ ਦਮਾਮੇ= ਨਗਾਰੇ ਵੱਜਦੇ ਸਨ, ਸਿਰ 'ਤੇ ਛਤੁ= ਚੌਰ ਝੁਲੀਦੇ ਸਨ, ਭੇਰੀਆਂ ਵਜਦੀਆਂ ਸਨ ਅਤੇ ਰਡ= ਭਟ ਲੋਕ ਆ ਕੇ ਜਿਨ੍ਹਾਂ ਦੀ ਉਸਤਤੀ ਦੇ ਸਡੋ= ਛੰਦ ਉਚਾਰਦੇ ਸਨ।

## ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥ ੪੫॥

ਉਹ ਬੜੇ-ਬੜੇ ਰੁਤਬਿਆਂ ਵਾਲੇ ਮਨੁੱਖ ਜੀਰਾਣ= ਉਜਾੜ ਭਾਵ ਮਸਾਣ-ਭੂਮਿਕਾ, ਵਾ-ਕਬਰਾਂ ਵਿਚ ਜਾ ਸੁੱਤੇ ਹਨ ਅਤੇ *ਅਤੀਮਾ (ਅਤੀਮ)= ਯਤੀਮ ਗਰੀਬਾਂ ਵਾਂਗੂ ਜ਼ਮੀਨ ਵਿਖੇ ਗਡੇ ਗਏ ਹਨ॥ ੪੫॥

**ਉਥਾਨਕਾ**-ਕਹੇ ਪ੍ਰਸੰਗ ਨੂੰ ਫੇਰ ਸਪਸ਼ਟ ਕਰਦੇ ਹਨ-

## ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥

ਫਰੀਦ ਜੀ ਕਥਨ ਕਰਦੇ ਹਨ ਕੋਠੇ ਕੱਚੇ ਤੇ ਮੰਡਪ ਪੱਕੇ। *ਅਥਵਾ*- ਮੰਡਪ= ਚੌੜੇ ਅਸਥਾਨ ਮਾੜੀਆਂ= ਦੁਹਾਸਣੀਆਂ-ਚੁਹਾਸਣੀਆਂ ਜਿਤਨੇ ਕੁ ਪੁਰਸ਼ ਇਹਨਾਂ ਮੰਦਰਾਂ ਦੇ ਉਸਾਰਨ ਵਾਲੇ ਹਨ, ਉਹ ਪਿਛਲਿਆਂ ਦੀ ਭੀ= ਨਿਆਈਂ ਸੰਸਾਰ ਤੋਂ ਕੂਚ ਕਰ ਗਏ ਹਨ।

## ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥ ੪੬॥

---

**ਮਹਿਟੱਰ, ਜਿਸ ਦੇ ਮਾਂ ਬਾਪ ਮਰ ਗਏ ਹਨ। ਮਹਾਨ ਕੋਸ਼।*

ਸਾਰੀ ਉਮਰ ਝੂਠਾ ਹੀ ਸੌਦਾ ਕਰ ਕੇ ਮਰ-ਖਪ ਗਏ ਤੇ ਅੰਤ ਨੂੰ ਗੋਰੀ= ਕਬਰਾਂ ਵਿਚ ਆ ਕੇ ਪੈ ਗਏ॥ ੪੬॥

**ਉਥਾਨਕਾ**-ਇਕ ਫਕੀਰ ਜੰਗਲ ਵਿਖੇ ਬਹੁਤ ਸਾਰੀਆਂ ਟਾਕੀਆਂ ਵਾਲੀ ਖਫਨੀ ਪਹਿਰਕੇ ਬੈਠਾ ਸੀ, ਉਸ ਨੂੰ ਵੇਖ ਕੇ ਆਖਦੇ ਹਨ-

**ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥**

ਫਰੀਦ ਜੀ ਕਥਨ ਕਰਦੇ ਹਨ-ਹੇ ਫਕੀਰ ਸਾਂਈਂ! ਖਿੰਥੜਿ= ਖਫਨੀ ਨੂੰ ਤੂੰ ਅਗਲੀਆ= ਬਹੁਤ ਸਾਰੀਆਂ ਮੇਖਾ= ਟਾਕੀਆਂ ਭਾਵ ਲੀਰਾਂ ਲਾਈਆਂ ਹਨ, ਪਰ ਜਿੰਦ ਨੂੰ ਪੱਕਿਆਂ ਕਰਨ ਵਾਸਤੇ ਤੂੰ ਕੋਈ ਵੀ ਮੇਖ= ਟਾਕੀ ਨਹੀਂ ਲਗਾਈ।

*ਅਥਵਾ*-ਸਰੀਰ ਰੂਪ ਖਫਨੀ ਨੂੰ ਬਹੁਤ ਨਾੜੀਆਂ ਰੂਪ ਮੇਖਾ= ਟਾਕੀਆਂ ਲੱਗੀਆਂ ਹੋਈਆਂ ਹਨ ਪਰ ਤੂੰ ਜਿੰਦੁ= ਬੁੱਧੀ ਨੂੰ ਵਿਸ਼ਿਆਂ ਵਲੋਂ ਰੋਕਣ ਲਈ ਕੋਈ ਵੀ ਟਾਕੀ ਨਹੀਂ ਲਗਾਈ।

**ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥ ੪੭॥**

ਆਪੋ ਆਪਣੀ ਵਾਰੀ ਅਨੁਸਾਰ ਬੜੇ ਬੜੇ ਸ਼ੇਖ ਤੇ ਮਸਾਇਕ= ਮਿਹਨਤਾਂ ਕਰਨ ਵਾਲੇ ਸਭ ਸੰਸਾਰ ਤੋਂ ਚਲੇ ਗਏ ਹਨ॥ ੪੭॥

**ਉਥਾਨਕਾ**-ਇਕ ਪ੍ਰੇਮੀ ਨੇ ਆ ਕੇ ਪੁਛਿਆ ਕਿ ਧਰਮਰਾਜ ਲੁਕ ਕੇ ਮਾਰਦਾ ਹੈ ਯਾਂ ਸਾਹਮਣੇ ਆ ਕੇ? ਉੱਤਰ-

**ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ॥**

ਫਰੀਦ ਜੀ ਕਥਨ ਕਰਦੇ ਹਨ- ਸੂਰਜ ਚੰਦ੍ਰਮਾ ਰੂਪ ਦੋ ਦੀਵਿਆਂ ਦੇ *ਅਥਵਾ*- ਸੱਜਾ ਖੱਬਾ ਨੇਤ੍ਰ ਰੂਪ ਦੋ ਦੀਵਿਆਂ ਦੇ ਬਲਦਿਆਂ-ਬਲਦਿਆਂ ਜਿਸ ਵੇਲੇ ਮਲਕੁ= ਧਰਮਰਾਜਾ ਆ ਬੈਠਾ। ਤਾਂ ਉਸ ਨੇ

**ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ॥ ੪੮॥**

ਅਸਥੂਲ ਸਰੀਰ ਰੂਪ ਗੜ੍ਹ= ਕਿਲ੍ਹੇ ਵਿਚੋਂ ਘਟੁ= ਸੂਖਮ ਸਰੀਰ ਨੂੰ ਲੁੱਟ ਲੈਣਾ ਕੀਤਾ।

*ਅਥਵਾ*-ਅਸਥੂਲ ਸਰੀਰ ਰੂਪ ਗੜ੍ਹੇ ਨੂੰ ਢਾਹ ਕੇ ਘਟੁ= ਸੂਖਮ ਸਰੀਰ ਨੂੰ ਲੁੱਟ ਲਿਆ ਅਤੇ ਦੋਹਾਂ ਨੇਤਰਾਂ ਰੂਪ ਦੀਵਿਆਂ ਨੂੰ ਵੀ ਬੁਝਾ ਕੇ ਚਲਾ ਗਿਆ॥ ੪੮॥

**ਉਥਾਨਕਾ**-ਇਕ ਪ੍ਰੇਮੀ ਨੇ ਆ ਕੇ ਕਿਹਾ—ਹੇ ਫਕੀਰ ਸਾਂਈਂ ਜੀ! ਮੰਦੇ ਅਮਲ ਕਰਨ ਵਾਲਿਆਂ ਨੂੰ ਕੀ ਕੀ ਸਜ਼ਾ ਮਿਲਦੀ ਹੈ? ਉੱਤਰ-

**ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥**

ਫਰੀਦ ਜੀ ਕਥਨ ਕਰਦੇ ਹਨ ਕਿ ਜਿਹੜਾ ਕਪਾਹ ਦਾ ਹਾਲ ਹੁੰਦਾ ਵੇਖਣ ਵਿਚ ਆਉਂਦਾ ਹੈ ਸਭ ਤੋਂ ਪਹਿਲਾਂ ਕਪਾਹ ਪਾਲਾ ਜੜ੍ਹਤਾ ਬਰਖਾ ਆਦਿਕ ਦੁੱਖਾਂ ਨੂੰ ਸਹਾਰਦੀ ਹੈ, ਫਿਰ ਮਸ਼ੀਨਾਂ ਦੇ ਦੁੱਖਾਂ ਨੂੰ ਵੇਖਦੀ ਹੋਈ ਆਪ ਵੜੇਵਿਆਂ ਤੋਂ ਵੱਖ ਹੋ ਕੇ ਪੇਂਜਿਆਂ ਦੀ ਮਾਰ ਨੂੰ ਖਾਂਦੀ, ਚਰਖੇ ਆਦਿ ਪਰ ਚੜ੍ਹ ਕੇ ਫਿਰ ਜੁਲਾਹਿਆਂ, ਧੋਬੀਆਂ ਅਤੇ ਦਰਜੀਆਂ ਦੀ ਮਾਰ ਖਾਂਦੀ ਹੈ, ਫਿਰ-

ਜਿਹੜਾ ਹਾਲ ਤਿਲਾਹ= ਤਿਲਾਂ ਦੇ ਸਿਰ 'ਤੇ ਪ੍ਰਾਪਤ ਹੁੰਦਾ ਹੈ। ਭਾਵ ਮੋਹਲੀ ਆਦਿਕਾਂ ਤੇ ਕੋਹਲੂ ਦੇ ਦੁੱਖਾਂ ਨੂੰ ਸਹਾਰਦੇ ਹਨ।

## ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥

ਫਿਰ ਕਮਾਦੈ= ਗੰਨੇ ਦਾ ਜੋ ਹਾਲ ਹੁੰਦਾ ਹੈ, ਜ਼ਿਮੀਂਦਾਰ ਪਹਿਲੇ ਗੰਨੇ ਨੂੰ ਖੇਤਾਂ ਵਿਚੋਂ ਕੱਟ ਕੇ, ਸਾਫ ਕਰ ਕੇ ਪੁਨਾ ਆਗਾਂ ਨਾਲੋਂ ਵੀ ਵੱਖਰਾ ਕਰ ਦਿੰਦੇ ਹਨ, ਫਿਰ ਵੇਲਣੇ ਅੰਦਰ ਪੀੜ, ਅੱਗ ਉਪਰ ਚਾੜ੍ਹਦੇ ਹਨ।

*ਯਥਾ*-ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ॥
ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ॥
ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ॥
ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ॥
ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ॥ ੨॥ *(ਵਾਰ ਮਾਝ, ਪੰਨਾ ੧੪੨)*

ਅਰੁ ਕਾਗਦੈ= ਅਤੇ ਕਾਗਜ਼ਾਂ ਦਾ ਜਿਵੇਂ ਬੁਰਾ ਹਾਲ ਹੁੰਦਾ ਹੈ। ਫਿਰ ਕੁੰਨੇ= ਮਿੱਟੀ ਦੀ ਤੌੜੀ (ਹਾਂਡੀ) ਦਾ ਜਿਵੇਂ ਬੁਰਾ ਹਾਲ ਹੁੰਦਾ ਹੈ, ਅਨੇਕਾਂ ਵਾਰੀ ਚੁਲ੍ਹੇ 'ਤੇ ਚੜ੍ਹ ਕੇ ਅੱਗ ਦੇ ਸੇਕ ਨੂੰ ਸਹਾਰਦੀ ਹੈ। ਫਿਰ ਜਿਸ ਤਰ੍ਹਾਂ ਕੋਇਲਿਆਹ= ਕੋਲਿਆਂ ਦਾ ਹਾਲ ਹੁੰਦਾ ਹੈ, ਜੋ ਕਈ ਵਾਰੀ ਸੜਦੇ ਹਨ।

## ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥ ੪੯॥

ਮੰਦੇ ਅਮਲ= ਭੈੜਿਆਂ ਕਰਮਾਂ ਦੇ ਕਰਨ ਵਾਲੇ ਜੋ ਪੁਰਸ਼ ਹਨ, ਤਿਨਾਹ= ਤਿਨ੍ਹਾਂ ਨੂੰ ਇਸ ਤਰ੍ਹਾਂ ਦੀ ਬੜੀ ਭਾਰੀ ਸਜ਼ਾ ਮਿਲਦੀ ਹੈ॥ ੪੯॥

*ਯਥਾ*-ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ॥
ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ॥
ਪੁਛਨਿ ਫੇਨਿ ਕਿਤਾਬ ਨੋ ਹਿੰਦੂ ਕਿ ਮੁਸਲਮਾਨੋਈ॥
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ॥੩੩॥

*(ਭਾਈ ਗੁਰਦਾਸ ਜੀ, ਵਾਰ ੧)*

**ਉਥਾਨਕਾ**-ਕਿਸੇ ਫਕੀਰ ਦੇ ਪਖੰਡ ਨੂੰ ਵੇਖ ਕੇ ਆਖਦੇ ਹਨ-

## ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥

ਫਰੀਦ ਜੀ ਕਥਨ ਕਰਦੇ ਦਹਨ ਕਿ ਹੇ ਫਕੀਰ ਸਾਂਈਂ! ਕੰਨਿ= ਮੋਢੇ ਉਪਰ ਤੂੰ ਮੁਸਲਾ= ਆਸਣ ਤੇ ਗਲ ਵਿਖੇ ਸੂਫੁ= ਖਫਣੀ ਪਾਈ ਹੋਈ ਹੈ, ਪਰ ਦਿਲ ਵਿਖੇ ਤਾਂ ਤੂੰ ਈਰਖਾ ਰੂਪੀ ਕਾਤੀ= ਛੁਰੀ ਫੜੀ ਹੋਈ ਹੈ ਤੇ ਦੂਸਰਿਆਂ ਦੇ ਠੱਗਣ ਵਾਸਤੇ ਵਾਤਿ= ਮੁੱਖ ਤੋਂ ਗੁੜ ਵਰਗੀਆਂ ਮਿੱਠੀਆਂ-ਮਿੱਠੀਆਂ ਗੱਲਾਂ ਕਰਦਾ ਹੈਂ।

*ਯਥਾ*- ਰਿਦੈ ਛੁਰੀ ਸੰਧਿਆਨੀ॥ ਪਰ ਦਰਬੁ ਹਿਰਨ ਕੀ ਬਾਨੀ॥

*(ਪ੍ਰਭਾਤੀ ਬੇਣੀ ਜੀ, ਪੰਨਾ ੧੩੫੧)*

## ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥ ੫੦॥

ਬਾਹਰੋਂ ਗਿਆਨ ਦੀਆਂ ਗੱਲਾਂ ਕਰਨ ਕਰ ਕੇ ਗਿਆਨਵਾਨ ਮਲੂਮ ਹੁੰਦਾ ਹੈਂ ਪਰ ਤੇਰੇ ਦਿਲਿ= ਹਿਰਦੇ ਵਿਖੇ ਅਗਿਆਨ ਦੀ ਪ੍ਰਬਲਤਾ ਕਰ ਕੇ ਪਾਪਾਂ ਰੂਪੀ ਅੰਧੇਰੀ ਰਾਤ ਹੋ ਰਹੀ ਹੈ। ਭਾਵ ਅਗਿਆਨ ਦੀ ਪ੍ਰਬਲਤਾ

ਕਰ ਕੇ ਤੂੰ ਪਾਪਾਂ ਨੂੰ ਕਰਦਾ ਹੈਂ॥ ੫੦॥

**ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥**

ਫਰੀਦ ਜੀ ਕਥਨ ਕਰਦੇ ਹਨ—ਖੁਦਾ ਦੀ ਪ੍ਰਾਪਤੀ ਵਾਸਤੇ ਇਤਨਾ ਤਪ ਕਰੇ ਕਿ ਜੇਕਰ ਕੋਈ ਤਨੁ= ਸਰੀਰ ਨੂੰ ਚੀਰ ਵੀ ਦੇਵੇ ਤਾਂ ਰਤੀ ਭਰ ਵੀ ਰਤੁ= ਲਹੂ ਨਾ ਨਿਕਲੇ। ਕਿਉਂਕਿ-

**ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥ ੫੧॥**

ਜਿਹੜੇ ਸਰੀਰ ਉਸ ਖੁਦਾ ਦੀ ਬੰਦਗੀ ਵਿਚ ਰਤੇ= ਤਦਾਕਾਰ ਹੋਏ ਹਨ, ਉਨ੍ਹਾਂ ਦੇ ਤਨ ਵਿਖੇ ਰਤੁ= ਲਹੂ ਨਹੀਂ ਹੁੰਦਾ॥ ੫੧॥

## ਸਾਖੀ—ਕਮੰਕਨ ਰਿਖੀ ਦੀ

ਕਮੰਕਨ ਰਿਖੀ ਨੂੰ ਤਪ ਕਰਦਿਆਂ ਬਹੁਤ ਸਮਾਂ ਬੀਤ ਗਿਆ। ਜਿਸ ਵਕਤ ਸਮਾਧੀ ਤੋਂ ਉਠਿਆ ਤਾਂ ਇਧਰ-ਉਧਰ ਟਹਿਲਣ ਲੱਗ ਪਿਆ। ਹਾਲੀਂ ਥੋੜੇ ਕਦਮ ਹੀ ਤੁਰਿਆ ਸੀ, ਪੈਰ ਵਿਚ ਕੰਡਾ ਚੁਭ ਗਿਆ। ਜਿਸ ਵਕਤ ਕੰਡਾ ਕਢਿਆ ਤਾਂ ਲਹੂ ਦੀ ਥਾਂ ਹਰੇ ਰੰਗ ਦਾ ਪਾਣੀ ਨਿਕਲਿਆ, ਉਸ ਨੂੰ ਦੇਖ ਕਰ ਕੇ ਇਸ ਨੂੰ ਹੰਕਾਰ ਹੋ ਗਿਆ ਕਿ ਮੇਰੇ ਤਪ ਦੇ ਪ੍ਰਤਾਪ ਕਰ ਕੇ ਮੇਰਾ ਖੂਨ ਬਦਲ ਕੇ ਹਰੇ ਰੰਗ ਦਾ ਪਾਣੀ ਬਣ ਗਿਆ ਹੈ। ਹੰਕਾਰੀ ਹੋਇਆ ਹੋਇਆ ਉਸੇ ਖੁਸ਼ੀ ਵਿਖੇ ਨੱਚਣ ਲੱਗ ਪਿਆ। ਆਸ-ਪਾਸ ਦੇ ਜੀਵ-ਜੰਤੂ ਅਤੇ ਹੋਰ ਬ੍ਰਹਮਾਂਡ ਦੇ ਲੋਕ ਵੀ ਸਭ ਨੱਚਣ ਲੱਗ ਪਏ। ਉਸ ਵੇਲੇ ਦੇਵਤਿਆਂ ਨੇ ਸ਼ਿਵ ਜੀ ਪਾਸ ਜਾ ਕੇ ਫਰਿਆਦ ਕੀਤੀ ਕਿ ਆਪ ਕਿਰਪਾ ਕਰ ਕੇ ਇਸ ਕੰਮਕਨ ਰਿਖੀ ਦੇ ਹੰਕਾਰ ਨੂੰ ਦੂਰ ਕਰੋ ਕਿਉਂਕਿ ਆਪ ਵੀ ਇਕ ਜਪੀ ਤਪੀ ਹੋ। ਜਪ ਤਪ ਵਾਲਾ ਹੀ ਤਪੱਸਵੀ ਦਾ ਹੰਕਾਰ ਨਵਿਰਤ ਕਰ ਸਕਦਾ ਹੈ।

ਦੇਵਤਿਆਂ ਦੀ ਫਰਿਆਦ ਸੁਣ ਕੇ ਸ਼ਿਵਾਂ ਨੇ ਉਥੇ ਪੁੱਜ ਕੇ ਉਸ ਕਮੰਕਨ ਰਿਖੀ ਤੋਂ ਪੁਛਿਆ ਕਿ ਸਾਧੂ ਹੋ ਕੇ ਨੱਚਦੇ ਕਿਉਂ ਹੋ?

ਰਿਖੀ ਨੇ ਕਿਹਾ— ਸ਼ਿਵ ਜੀ ਮਹਾਰਾਜ ! ਦੇਖੋ! ਮੈਂ ਇਤਨਾ ਤਪ ਕੀਤਾ ਹੈ ਕਿ ਮੇਰੇ ਖੂਨ ਦਾ ਪਾਣੀ ਬਣ ਗਿਆ ਹੈ, ਸੋ ਮੈਂ ਇਸੇ ਖੁਸ਼ੀ ਵਿਚ ਨੱਚ ਰਿਹਾ ਹਾਂ।

ਉਸ ਵਕਤ ਸ਼ਿਵ ਜੀ ਨੇ ਤਿਰਸੂਲ ਨਾਲ ਆਪਣੇ ਸਰੀਰ ਦਾ ਮਾਸ ਛਿਲ ਦਿਖਾਇਆ ਤੇ ਕਿਹਾ- ਰਿਖੀ ਜੀ! ਦੇਖੋ ਖੂਨ ਦਾ ਪਾਣੀ ਬਣਨਾ ਤਾਂ ਕਿਤੇ ਰਿਹਾ, ਮੇਰੇ ਸਰੀਰ ਦਾ ਲਹੂ ਸੁਕ-ਸੜ ਕੇ ਸੁਆਹ ਬਣ ਗਿਆ ਹੈ ਤੇ ਹੁਣ ਤਕ ਮੇਰੇ ਵਿਚ ਕਿਸੇ ਕਿਸਮ ਦਾ ਹੰਕਾਰ ਨਹੀਂ ਆਇਆ। ਇਸ ਕਰ ਕੇ ਤੁਹਾਨੂੰ ਵੀ ਹੰਕਾਰ ਨਹੀਂ ਕਰਨਾ ਚਾਹੀਦਾ ਕਿਉਂਕਿ ਹੰਕਾਰ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੈ ਅਤੇ ਨਾ ਹੀ ਜਪ ਤਪ ਆਦਿ ਸਾਧਨਾਂ ਦੀ ਸਫਲਤਾ ਹੈ। ਇਸ ਤੇ ਆਪ ਨਿਰਹੰਕਾਰ ਹੋ ਕੇ ਜਿਤਨਾ ਤਪ ਕਰ ਸਕਦੇ ਹੋ ਉਤਨਾ ਤਪ ਕਰੀ ਜਾਓ।

ਸ਼ਿਵ ਜੀ ਦੀ ਇਹ ਗੱਲ ਸੁਣ ਕੇ ਕਮੰਕਨ ਰਿਖੀ ਜੀ ਪਹਿਲੇ ਵਾਂਗ ਫਿਰ ਸਮਾਧੀ ਵਿਚ ਜੁੜ ਗਏ।

ਫਰੀਦ ਜੀ ਦੇ ਕਹਿਣ ਦਾ ਭਾਵ ਇਹੋ ਹੈ ਕਿ ਇਤਨਾ ਤਪ ਕਰੋ ਜੋ ਸਰੀਰ ਵਿਚ ਲਹੂ ਰਹੇ ਹੀ ਨਾ।

ਇਹ ਗੱਲ ਸੁਣ ਕੇ ਸਿੱਖਾਂ ਨੇ ਬੇਨਤੀ ਕੀਤੀ— "ਗਰੀਬ ਨਿਵਾਜ਼ ਜੀਓ! ਕਿਰਪਾ ਕਰ ਕੇ ਇਹ ਦੱਸੋ ਕਿ ਫਰੀਦ ਜੀ ਦਾ ਇਹ ਕਹਿਣਾ ਠੀਕ ਹੈ ਜਾਂ ਨਹੀਂ?" ਗੁਰੂ ਜੀ ਨੇ ਕਿਹਾ—ਇਸ ਦਾ ਉਤਰ ਸ੍ਰੀ ਗੁਰੂ ਅਮਰਦਾਸ ਜੀ ਨੇ ਇੰਜ ਦਿੱਤਾ ਹੈ-

**ਮਃ ੩॥ ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥**

ਇਹ ਸਾਰਾ ਸਰੀਰ ਰਤੁ= ਲਹੂ ਦਾ ਬਣਿਆਂ ਹੋਇਆ ਹੈ, ਰਤੁ ਬਿਨੁ= ਲਹੂ ਤੋਂ ਬਿਨਾਂ ਇਹ ਸਰੀਰ

ਉਤਪੰਨ ਹੀ ਨਹੀਂ ਹੋ ਸਕਦਾ।

**ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥**

(ਪਰ ਇਹ ਗੱਲ ਹੋ ਸਕਦੀ ਹੈ ਕਿ) ਜੋ ਆਪਣੇ ਸਹ= ਪਤੀ-ਪ੍ਰਮਾਤਮਾ ਦੇ ਪ੍ਰੇਮ ਵਿਖੇ ਰਤੇ= ਤਦਾਕਾਰ ਹੋਏ ਹਨ, ਉਹਨਾਂ ਦੇ ਸਰੀਰ ਵਿਖੇ ਪਦਾਰਥਾਂ ਦੇ ਲੋਭ ਰੂਪ ਰਤੁ= ਲਹੂ ਨਹੀਂ ਹੋ ਸਕਦਾ।

*ਪ੍ਰਸ਼ਨ*- ਉਹ ਲੋਭ ਰੂਪੀ ਰਤ ਕਿਵੇਂ ਨਿਕਲ ਸਕਦਾ ਹੈ? *ਉੱਤਰ*-

**ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ॥**

ਵਾਹਿਗੁਰੂ ਦੇ ਭੈ ਪੈਣ ਕਰਕੇ ਤਨੁ= ਖੀਣੁ ਸਰੀਰ ਕਿਰਸ ਹੋ ਜਾਂਦਾ ਹੈ। ਇਸੇ ਸਬੱਬ ਕਰ ਕੇ ਸਰੀਰ ਵਿਚੋਂ ਲੋਭ ਰੂਪੀ ਰਤੁ= ਲਹੂ ਬਾਹਰ ਨਿਕਲ ਜਾਂਦਾ ਹੈ।

**ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥**

ਜਿਸ ਤਰ੍ਹਾਂ ਬੈਸੰਤਰਿ= ਅਗਨੀ ਦੇ ਸਬੰਧ ਕਰ ਕੇ ਸੋਨਾ ਆਦਿਕ ਧਾਤਾਂ ਸਭ ਸ਼ੁੱਧ ਹੋ ਜਾਂਦੀਆਂ ਹਨ। ਤਿਉ= ਤੈਸੇ ਹੀ ਹਰੀ-ਪ੍ਰਭੂ ਦਾ ਭਉ= ਡਰ ਦੁਰਮੱਤਤਾ ਰੂਪੀ ਮੈਲ ਨੂੰ ਗਵਾ ਦਿੰਦਾ ਹੈ। ਭਾਵ ਜਿਵੇਂ ਅਗਨੀ ਦੇ ਸਬੱਬ ਕਰ ਕੇ ਸੋਨਾ ਸ਼ੁਧ ਹੋ ਕੇ ਬਾਰਾਂ ਵੰਨੀਆਂ ਦਾ ਹੋ ਜਾਂਦਾ ਹੈ।

ਤਿਵੇਂ ਪਰਮਾਤਮਾ ਦੇ ਡਰ ਰੂਪ ਅਗਨੀ ਕਰ ਕੇ ਵਿਸ਼ਿਆਂ ਰੂਪੀ ਮੈਲ ਦੇ ਅਭਾਵ ਹੋਣ ਕਰ ਕੇ ਇਹ ਜੀਵ ਬਾਰਾਂ ਵੰਨੀਆਂ ਦੇ ਸੋਨੇ ਵਾਂਗ ਸ਼ੁੱਧ ਹੋ ਜਾਂਦਾ ਹੈ।

ਅਰਥਾਤ-ਦਸ ਇੰਦ੍ਰੀਏ ਤੇ ਮਨ ਬੁੱਧੀ ਇਹ ਸਾਰੇ ਹੀ ਸ਼ੁੱਧ ਹੋ ਜਾਂਦੇ ਹਨ।

**ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ॥ ੫੨॥***

ਸਤਿਗੁਰੂ ਜੀ ਕਥਨ ਕਰਦੇ ਹਨ— ਜੋ ਰੰਗੁ ਲਾਇ= ਪ੍ਰੇਮ ਲਗਾ ਕੇ ਹਰੀ ਵਿਖੇ ਤਦਾਕਾਰ ਹੋਏ ਹਨ, ਉਹੀ ਪੁਰਸ਼ ਸੰਸਾਰ ਵਿਖੇ ਸੋਹਣੇ= ਸੋਭਨੀਕ ਹਨ॥ ੫੨॥

**ਉਥਾਨਕਾ**- ਇਕ ਦਿਨ ਫਰੀਦ ਜੀ ਕਿਤੇ ਜਾ ਰਹੇ ਸਨ ਰਸਤੇ ਵਿਖੇ ਇਕ ਛੱਪੜ 'ਤੇ ਹੰਸ ਨੂੰ ਪੰਜਾ ਮਾਰਦਿਆਂ ਦੇਖ ਕੇ ਆਖਦੇ ਹਨ--

**ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥**

ਫਰੀਦ ਜੀ ਆਖਦੇ ਹਨ—ਹੇ ਹੰਸ! ਉਸੇ ਮਾਨ-ਸਰੋਵਰ ਨੂੰ ਲੱਭ ਲੈ ਜਿਸ ਮਾਨ-ਸਰੋਵਰ 'ਚੋਂ ਤੇਰੀ ਖੁਰਾਕ ਭਾਵ ਮੋਤੀਆਂ ਰੂਪ ਵਸਤੂ ਲੱਭ ਪਵੇ।

**ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥ ੫੩॥**

ਛੱਪੜ ਵਿਚੋਂ ਢੂਢੈ= ਲੱਭਣ ਨਾਲ ਕੀ ਪ੍ਰਾਪਤ ਹੋਣਾ ਹੈ, ਸਗੋਂ ਚਿੱਕੜ ਵਿਖੇ ਹੀ ਹੱਥ ਡੁੱਬਣਾ ਹੈ। ਅਥਵਾ-ਫਰੀਦ ਜੀ ਕਥਨ ਕਰਦੇ ਹਨ—ਹੇ ਜੀਵ ਰੂਪੀ ਹੰਸ! ਉਸ ਸਤਸੰਗਤਿ ਰੂਪੀ ਮਾਨ-ਸਰੋਵਰ ਨੂੰ ਲੱਭ ਲੈਣਾ ਕਰ, ਜਿਸ ਸਤਸੰਗਤਿ ਰੂਪੀ ਮਾਨ-ਸਰੋਵਰ ਵਿਚੋਂ ਆਤਮ-ਵਸਤੂ ਮਿਲਦੀ ਹੈ। ਸਤਸੰਗਤਿ ਰੂਪੀ ਮਾਨ-ਸਰੋਵਰ ਨੂੰ ਛੱਡ ਕੇ ਕੁਸੰਗਤ ਰੂਪੀ ਛੱਪੜੀ ਵਿਚੋਂ ਲੱਭਣ ਨਾਲ ਕੀ ਪ੍ਰਾਪਤ ਹੋਣਾ ਹੈ? ਸਗੋਂ ਅੰਤਹਕਰਨ ਰੂਪੀ ਹੱਥ ਪਦਾਰਥਾਂ ਰੂਪੀ ਚਿੱਕੜ ਵਿਖੇ ਹੀ ਡੁੱਬਣਾ ਹੈ।

---

**ਇਹ ਸਲੋਕ ਰਾਮਕਲੀ ਦੀ ਪਹਿਲੀ ਵਾਰ ਪੰਨਾ ੯੪੯ 'ਤੇ ਵੀ ਥੋੜ੍ਹੇ ਜਿਹੇ ਫ਼ਰਕ ਨਾਲ ਆ ਚੁੱਕਾ ਹੈ।*

*ਅਥਵਾ*- ਹੇ ਜਗਿਆਸੂ ਰੂਪੀ ਹੰਸ! ਤੂੰ ਉਸ ਗੁਰੂ ਰੂਪ ਮਾਨ-ਸਰੋਵਰ ਨੂੰ ਲੱਭ ਲੈ, ਜਿਸ ਗੁਰੂ ਰੂਪ ਮਾਨ-ਸਰੋਵਰ ਤੋਂ ਮੁਕਤੀ ਰੂਪੀ ਵਸਤੂ ਤੈਨੂੰ ਲੱਭ ਪਵੇ।

ਛਪੜਿ ਢੂਢੈ= ਸ਼ਕਾਮੀ ਪੁਰਸ਼ਾਂ ਦੀ ਭਾਲ ਕਰਨ ਨਾਲ, ਵਾ—ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਨਾਲ ਕੀ ਲਾਭ ਹੋਣਾ ਹੈ ਇਹਨਾਂ ਦੀ ਉਪਾਸ਼ਨਾ ਕਰਨ ਨਾਲ ਸਗੋਂ ਮਨ ਰੂਪੀ ਹੱਥ ਵਿਸ਼ਿਆਂ ਰੂਪੀ ਚਿੱਕੜ ਵਿਖੇ ਹੀ ਡੁੱਬਦਾ ਹੈ॥ ੫੩॥

## ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥

ਫਰੀਦ ਜੀ ਕਥਨ ਕਰਦੇ ਹਨ ਕਿ ਇਸ ਜੀਵ ਰੂਪੀ ਇਸਤਰੀ ਨੇ ਨੰਢੀ= ਛੋਟੀ ਉਮਰਾ ਵਿਖੇ ਭਜਨ ਸਿਮਰਨ ਦੁਆਰਾ ਕੰਤੁ= ਪਤੀ-ਪਰਮਾਤਮਾ ਦੇ ਆਨੰਦ ਨੂੰ ਨ ਰਾਵਿਓ= ਮਾਣਨਾ ਨਹੀਂ ਕੀਤਾ, ਪਰ ਜਿਸ ਵੇਲੇ ਵੱਡੀ ਥੀ= ਬਿਰਧ ਹੋਈ ਤਾਂ ਨਿਸਫਲ ਹੀ ਮੁਈਆਸੁ= ਮਰ ਗਈ।

*ਅਥਵਾ*- ਨੰਢੀ= ਨੂੰ ਨਿਮਰਤਾ ਦੇ ਸਹਿਤ ਹੋ ਕੇ ਇਸ ਜੀਵ ਰੂਪੀ ਇਸਤਰੀ ਨੇ ਪਤੀ-ਪਰਮਾਤਮਾ ਦੇ ਨਾਮਾਂ ਨੂੰ ਨਾ ਉਚਾਰਨਾ ਕੀਤਾ ਪਰ ਵਢੀ ਥੀ= ਹੰਕਾਰਨ ਹੋ ਕੇ ਨਿਸਫਲ ਹੀ ਮੁਈਆਸੁ= ਮਰ ਗਈ।

## ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥ ੫੪॥

ਮਰਨ ਤੋਂ ਮਗਰੋਂ ਇਹ ਧਨ= ਜੀਵ ਰੂਪੀ ਇਸਤਰੀ ਗੋਰ= ਕਬਰ ਵਿਖੇ ਪਈ ਹੋਈ ਕੂਕੇਂਦੀ= ਕੂਕਾਂ ਮਾਰਦੀ ਹੈ ਕਿ ਹੇ ਸਹੁ= ਪਤੀ-ਪਰਮਾਤਮਾ! ਮੈਂ ਤੇਰੇ ਨਾਲ ਮਿਲੀ ਨਹੀਂ ਹਾਂ, ਮੇਰੇ ਬੜੇ ਖੋਟੇ ਭਾਗ ਹਨ ਪਰ ਪਿਛੋਂ ਪਛੁਤਾਇਆਂ ਕੀ ਹੋ ਸਕਦਾ ਹੈ॥ ੫੪॥

**ਉਥਾਨਕਾ**-ਸੰਸਾਰਕ ਖੁਸ਼ੀਆਂ ਵਿਖੇ ਲੱਗੇ ਹੋਏ ਇਕ ਬਿਰਧ ਪੁਰਸ਼ ਨੂੰ ਦੇਖ ਕੇ ਫਰੀਦ ਜੀ ਆਖਦੇ ਹਨ-

## ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ॥

ਫਰੀਦ ਜੀ ਕਥਨ ਕਰਦੇ ਹਨ-ਹੇ ਭਾਈ! ਪਦਾਰਥਾਂ ਨੂੰ ਖਾ-ਖਾ ਕੇ ਤੇਰਾ ਸਿਰ ਵੀ ਪਲਿਆ= ਚਿੱਟਾ ਹੋ ਗਿਆ ਹੈ, ਦਾਹੜੀ ਵੀ ਪਲੀ= ਚਿੱਟੀ ਹੋ ਗਈ ਹੈ ਅਤੇ ਮੁੱਛਾਂ ਭੀ ਪਲੀਆਂ= ਚਿੱਟੀਆਂ ਹੋ ਗਈਆਂ ਹਨ। ਦੇਖ! ਤੇਰੇ ਸਰੀਰ ਤੇ ਅਤਿਅੰਤ ਬਿਰਧ ਅਵਸਥਾ ਆ ਚੁੱਕੀ ਹੈ।

## ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ॥ ੫੫॥

ਹੇ ਪ੍ਰਭੂ ਤੋਂ ਗਹਿਲੇ= ਭੁਲੇ ਹੋਏ ਬਾਵਲੇ= ਝੱਲੇ ਮਨ! ਤੂੰ ਅਜੇ ਤਕ ਕੀ ਸੰਸਾਰਕ ਰਲੀਆਂ= ਖੁਸ਼ੀਆਂ ਨੂੰ ਮਾਣਹਿ= ਭੋਗ ਰਿਹਾ ਹੈਂ॥ ੫੫॥

ਫਰੀਦ ਜੀ ਦੀ ਇਹ ਗੱਲ ਸੁਣ ਕੇ ਉਸ ਬੁੱਢੇ ਨੇ ਕਿਹਾ ਕਿ ਅਜੇ ਕਾਫੀ ਦਿਨ ਜ਼ਿੰਦਗੀ ਦੇ ਬਾਕੀ ਹਨ, ਫਿਰ ਕਦੀ ਪਰਮਾਤਮਾ ਦਾ ਸਿਮਰਨ ਕਰ ਲਵਾਂਗੇ।

## ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ॥

ਫਰੀਦ ਜੀ ਕਥਨ ਕਰਦੇ ਹਨ ਕੋਠੇ 'ਤੇ ਕਿਤਨਾ ਕੁ ਧੁਕਣੁ= ਦੌੜਨਾ ਹੋ ਸਕਦਾ ਹੈ। (ਦਸ ਵੀਹ ਪੰਜਾਹ ਕਦਮ ਦੌੜੇਂਗਾ ਆਖਰ ਉਸ ਦਾ ਅੰਤ ਆ ਜਾਂਦਾ ਹੈ, ਇਸ ਪ੍ਰਕਾਰ ਇਸ ਸਰੀਰ ਦਾ ਅੰਤ ਆ ਜਾਣਾ ਹੈ) ਤੈਨੂੰ ਇਸ ਦਾ ਭਰੋਸਾ ਨਹੀਂ ਰੱਖਣਾ ਚਾਹੀਦਾ।

*ਯਥਾ*- ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ॥
ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ॥ ੨॥

ਜੈਸੇ ਅੰਭ ਕੁੰਭ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ॥
ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ॥ ੩॥

*(ਆਸਾ ਮਹਲਾ ੫, ਪੰਨਾ ੪੦੨)*

ਇਸ ਲਈ ਤੈਨੂੰ ਚਾਹੀਦਾ ਹੈ ਕਿ ਪ੍ਰਤੱਖ ਨੀਦੜੀ= ਨਿੰਦਰਾ ਨੂੰ ਦੂਰ ਕਰ ਕੇ ਪਿਰ= ਪਰਮਾਤਮਾ ਦੇ ਨਾਮਾਂ ਨੂੰ ਜਪਣਾ ਕਰ। *ਅਥਵਾ*-ਪਿਰ= ਪਤੀ (ਪਰਮਾਤਮਾ) ਵਲੋਂ ਅਵਿਦਿਆ ਰੂਪ ਨੀਂਦ ਨੂੰ ਦੂਰ ਕਰ ਦੇਹ।

## ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ॥ ੫੬॥

(ਦੇਖ! ਜੋ ਜ਼ਿੰਦਗੀ ਦੇ) ਦਿਨ ਤੈਨੂੰ ਗਾਣਵੇ= ਗਿਣਤੀ ਦੇ ਲਧੇ= ਪ੍ਰਾਪਤ ਹੋਏ ਹਨ, ਉਹ ਤੇਰੇ ਦਿਨ ਤਾਂ ਵਿਲਾੜਿ= ਬਤੀਤ ਹੋ ਜਾਣ ਵਾਲੇ ਹੋ ਕੇ ਨਿਸਫਲ ਹੀ ਵਿਲਾੜਿ= ਬਤੀਤ ਹੋ ਗਏ ਹਨ ॥ ੫੬॥

*ਅਥਵਾ*--ਉਹ ਦਿਨ ਇਧਰ-ਉਧਰ ਵਿਲਾੜਿ ਵਿਲਾੜਿ= ਖੜੇ ਖਲੋਤਿਆਂ ਹੀ ਨਿਸਫਲ ਬਤੀਤ ਹੋ ਗਏ ਹਨ।

*ਵਾ*-ਜ਼ਿੰਦਗੀ ਦੇ ਉਹ ਦਿਨ ਤੇਰੇ ਵਿ= ਵਿਸ਼ੇਸ਼ ਕਰ ਕੇ ਲਾੜਿ ਲਾੜਿ= ਲਾਡ ਹੀ ਲਾਡ ਵਿਖੇ ਵਿ= ਵਿਅਰਥ ਬਤੀਤ ਹੋ ਗਏ ਹਨ॥ ੫੬॥

*ਯਥਾ*- ਕਾਲ ਬਿਸਾਰ ਅਕਾਲ ਭਜਿਓ ਨਹੀ ਏਕ ਦਿਨਾ ਸੋਈ ਕਾਲ ਹੀ ਖਾਵੇ॥
ਸਾਧ ਕਾ ਸੰਗ ਕੀਓ ਨ ਕਬੈ ਜਮ ਕਿੰਕਰ ਤੇ ਕਹੋ ਕਉਨ ਛਡਾਵੇ॥
ਨੀਤ ਨਹੀ ਤੇਰੋ ਜੋਬਨ ਤੋਹਿ ਪੈ, ਤੋਹਿ ਤਿਆਗ ਕੇ ਯੋ ਉਠ ਜਾਵੇ॥
ਜੋਗੀ ਜਜੋਂ ਕੰਧ ਪੈ ਡਾਰ ਬਾਘੰਬਰ ਠੌਰ ਤਜੇ ਫਿਰ ਮੂਲ ਨ ਆਵੇ॥

**ਉਥਾਨਕਾ**--ਕੋਈ ਪੁਰਸ਼ ਬੜੇ ਉਤਸ਼ਾਹ ਸਹਿਤ ਬੜੇ ਸੋਹਣੇ ਸੋਹਣੇ ਦਿਲ ਖਿੱਚਵੇਂ ਮਕਾਨ ਉਸਰਵਾ ਰਿਹਾ ਸੀ, ਪਰ ਭਜਨ-ਸਿਮਰਨ ਨਹੀਂ ਸੀ ਕਰਦਾ। ਉਸ ਪ੍ਰਤੀ ਕਹਿੰਦੇ ਹਨ-

## ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ॥

ਫਰੀਦ ਜੀ ਕਥਨ ਕਰਦੇ ਹਨ- ਹੇ ਭਾਈ! ਕੋਠੇ= ਕੱਚੇ ਮਕਾਨ, ਮੰਡਪ= ਪੱਕੇ ਮਕਾਨ, ਵਾ-ਚੌੜੇ ਅਸਥਾਨ ਅਤੇ ਮਾੜੀਆਂ= ਦੁਹਾਸਣੀਆਂ-ਚੌਹਾਸਣੀਆਂ ਇਹਨਾਂ ਦੇ ਉਸਾਰਨ ਵਿਖੇ ਆਪਣੀ ਚਿਤੁ= ਬਿਰਤੀ ਨੂੰ ਨਾ ਲਗਾਉਣਾ ਕਰ।

*ਅਥਵਾ*- ਕੋਠੇ= ਅਗਿਆਨੀ ਪੁਰਸ਼ਾਂ ਵਿਖੇ ਮੰਡਪ= ਦੰਭੀ ਪੁਰਸ਼ਾਂ ਵਿਖੇ ਅਤੇ ਮਾੜੀਆਂ= ਪਾਪੀ (ਸਾਕਤ) ਪੁਰਸ਼ਾਂ ਵਿਖੇ ਤੂੰ ਆਪਣੀ ਚਿਤ= ਬਿਰਤੀ ਨੂੰ ਨਾ ਲਗਾਉਣਾ ਕਰ। ਕਿਉਂਕਿ-

## ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ॥ ੫੭॥

ਜਿਸ ਵੇਲੇ ਮਰ ਜਾਣ 'ਤੇ ਉਪਰ ਅਤੋਲਵੀਂ ਬੇ-ਹਿਸਾਬੀ ਮਿੱਟੀ ਪਈ ਤਾਂ ਤੇਰਾ ਕੋਈ ਵੀ ਮਿੱਤਰ ਨਹੀਂ ਹੋਵੇਗਾ। ਭਾਵ ਤੈਨੂੰ ਕਬਰ ਵਿਖੇ ਪਾ ਕੇ ਇੱਕਲਿਆਂ ਹੀ ਛੱਡ ਜਾਣਗੇ।

*ਅਥਵਾ*-ਸਰੀਰ ਤਿਆਗਣ ਪਿਛੋਂ ਪ੍ਰਲੋਕ ਵਿਖੇ ਗਿਆ ਜਿਸ ਵਕਤ ਤੇਰੇ ਉਪਰ ਜਮਾਂ ਦੀਆਂ ਲਾਹਨਤਾਂ ਰੂਪੀ ਅਤੋਲਵੀਂ ਮਿੱਟੀ ਪਈ ਤਾਂ ਤੇਰਾ ਉਸ ਵੇਲੇ ਕੋਈ ਵੀ ਸਹਾਇਕ ਨਹੀਂ ਹੋਵੇਗਾ॥ ੫੭॥

## ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ॥

ਫਰੀਦ ਜੀ ਕਥਨ ਕਰਦੇ ਹਨ-ਹੇ ਪੁਰਸ਼ਾ! ਮੰਡਪ= ਮੰਦਰਾਂ ਦੇ ਬਣਾਉਣ ਵਿਖੇ ਤੂੰ ਆਪਣੇ ਮਾਲੁ=

ਧਨ ਨੂੰ ਨਾ ਲਗਾਉਣਾ ਕਰ।

*ਅਥਵਾ*-ਮੰਡਪ= ਪੱਕੇ ਮਕਾਨ ਮਾਲੁ= ਧਨ ਰੋਕੜ, ਵਾ ਮਾਲੁ= ਹਾਥੀ ਘੋੜੇ ਆਦਿਕਾਂ ਵਿਖੇ ਆਪਣੇ ਮਨ ਨੂੰ ਨਾ ਲਗਾਣਾ ਕਰ, ਸ-ਤਾਣੀ= ਸਹਿਤ ਬਲ ਦੇ ਜੋ ਮਰਗ= ਮੌਤ ਹੈ, ਉਸ ਨੂੰ ਚਿਤ ਵਿਖੇ ਧਰਿ= ਧਾਰਨਾ ਕਰ।

[ਪੰਨਾ ੧੩੮੧]

## ਸਾਈ ਜਾਇ ਸਮ੍ਾਲਿ ਜਿਥੈ ਹੀ ਤਉ ਵੰਞਣਾ ॥ ੫੮ ॥

ਉਸ ਜਗ੍ਹਾ ਨੂੰ ਸੰਭਾਲਣਾ ਕਰ ਅੰਤ ਨੂੰ ਜਿਸ ਪ੍ਰਲੋਕ ਜਗ੍ਹਾ ਵਿਖੇ ਤੂੰ ਵੰਞਣਾ= ਚਲ ਕੇ ਜਾਣਾ ਹੈ।

*ਅਥਵਾ*-ਉਸ ਜਗ੍ਹਾ ਨੂੰ ਤੂੰ ਸੰਭਾਲਣਾ ਕਰ ਜਿਸ ਕਬਰ ਵਾਲੀ ਜਗ੍ਹਾ ਵਿਖੇ ਤੂੰ ਚਲਿਆਂ ਜਾਣਾ ਹੈ ॥ ੫੮ ॥

## ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥

ਫਰੀਦ ਜੀ ਕਥਨ ਕਰਦੇ ਹਨ- ਜਿਨ੍ਹਾਂ ਕੰਮਾਂ ਵਿਖੇ ਕੋਈ ਗੁਣ= ਲਾਭ ਦੀ ਪ੍ਰਾਪਤੀ ਨਹੀਂ ਹੈ, ਉਹਨਾਂ ਕੰਮੜੇ= ਕੰਮਾਂ ਨੂੰ ਤੂੰ ਵਿਸਾਰ ਦੇਹ।

*ਯਥਾ*- ਸਦ ਕਾਰ ਕਰਦਾ-ਈ ਕਿ ਨਿਆਇਦ ਬ-ਕਾਰਿ ਤੋ।
ਗੋਇਆ ਬਕੁਨ ਕਿ ਬਾਜ਼ ਬਿਆਇਦ ਬ-ਕਾਰਿ ਉਮਰ॥ ੫॥

*(ਭਾਈ ਨੰਦ ਲਾਲ ਜੀ, ਗ਼ਜ਼ਲ ੩੭)*

ਪੰਜਾਬੀ ਉਲਥਾ-

ਕੀਤੇ ਕੰਮ ਹਜ਼ਾਰਾਂ ਜੱਗ ਵਿਚ ਕੁਝ ਵੀ ਕੰਮ ਨਾ ਆਏ ਤੇਰੇ।
ਗੋਯਾ ਕਾਰ ਕਮਾ ਕੁਝ ਸੱਚੀ ਜੋ ਦਰ ਸੱਚੇ ਥਾਂਇ ਪਈ।

## ਮਤੁ ਸਰਮਿੰਦਾ ਥੀਵਈ ਸਾਂਈ ਦੈ ਦਰਬਾਰਿ ॥ ੫੯ ॥

ਜਿਸ ਕਰ ਕੇ ਸਾਂਈ ਦੇ ਦਰਬਾਰ ਵਿਖੇ ਤੈਨੂੰ ਸ਼ਰਮਿੰਦਾ ਮਤੁ ਥੀਵਹੀ= ਨਾ ਹੋਣਾ ਪਵੇ॥ ੫੯ ॥

**ਉਥਾਨਕਾ**-ਫਰੀਦ ਜੀ ਨੂੰ ਤਪ ਕਰਦਿਆਂ-ਕਰਦਿਆਂ ਕਈ ਸਾਲ ਗੁਜ਼ਰ ਗਏ। ਜਦ ਤਪ ਤੋਂ ਉਠ ਕੇ ਸ਼ਹਿਰ ਵੱਲ ਆ ਰਹੇ ਸਨ ਤੇ ਰਾਹ ਵਿਚ ਕੀ ਵੇਖਿਆ ਕਿ ਕੋਈ ਪੁਰਸ਼ ਖਰਬੂਜ਼ੇ ਖਾ ਕੇ ਛਿਲਕਾ ਸੁੱਟ ਗਿਆ ਹੈ।

ਡਾਢੀ ਭੁੱਖ ਦੇ ਕਾਰਨ ਫਰੀਦ ਜੀ ਉਥੇ ਬੈਠ ਕੇ ਉਹ ਛਿਲਕਾ ਖਾ ਹੀ ਰਹੇ ਸਨ, ਇਤਨੇ ਨੂੰ ਜਿਸ ਨੇ ਖਰਬੂਜ਼ੇ ਖਾਧੇ ਸਨ, ਉਹ ਵਾਪਸ ਆ ਗਿਆ ਤੇ ਫਰੀਦ ਜੀ ਤੋਂ ਪੁੱਛਣ ਲੱਗਾ ਕਿ ਇਥੇ ਮੇਰਾ ਚਾਕੂ ਰਹਿ ਗਿਆ ਹੈ ਉਹ ਮੈਨੂੰ ਦੇਹ।

ਫਰੀਦ ਜੀ ਨੇ ਕਿਹਾ—ਤੇਰੇ ਚਾਕੂ ਦਾ ਤਾਂ ਮੈਨੂੰ ਕੋਈ ਪਤਾ ਨਹੀਂ ਹੈ।

ਦੋ ਚਾਰ ਵਾਰ ਕਹਿਣ ਤੇ ਜਦ ਉਸ ਨੂੰ ਨਾ ਮਿਲਿਆ ਤਾਂ ਉਹ ਫਰੀਦ ਜੀ ਨੂੰ ਮਾਰਨ ਲੱਗ ਪਿਆ, ਬਲਕਿ ਗੁੱਸੇ ਵਿਚ ਆ ਕੇ ਉਸ ਨੇ ਫਰੀਦ ਦੀਆਂ ਮੁਸ਼ਕਾਂ ਬੰਨ੍ਹ ਦਿੱਤੀਆਂ ਪਰ ਫਰੀਦ ਜੀ ਅੱਗੋਂ ਟਾਹ-ਟਾਹ ਕਰ ਕੇ ਹੱਸਦੇ ਰਹੇ।

ਦੇਵਨੇਤ ਨਾਲ ਉਸ ਦੇ ਮਨ ਵਿਚ ਭੈ ਹੋ ਗਿਆ ਕਿ ਮੈਂ ਫਕੀਰ ਨੂੰ ਦੁਖਾਇਆ ਹੈ ਇਸ ਦਾ ਕਿਧਰੇ ਬਦਲਾ ਨਾ ਦੇਣਾ ਪੈ ਜਾਵੇ। ਉਸੀ ਵੇਲੇ ਉਹ ਪੈਰੀਂ ਪੈ ਕੇ ਮੁਆਫੀ ਮੰਗਣ ਲੱਗ ਪਿਆ।

ਫਰੀਦ ਜੀ ਨੇ ਕਿਹਾ-'ਤੂੰ ਕਿਉਂ ਮੁਆਫੀ ਮੰਗਦਾ ਹੈਂ? ਮੈਂ ਤਾਂ ਇਸ ਲਈ ਹੱਸਿਆ ਹਾਂ ਕਿ-

ਜੇਤੀਆਂ ਖੁਸ਼ੀਆਂ ਮਾਣੀਆ ਤੇਤੇ ਲਗੇ ਰੋਗ।
ਛਿਲਾਂ ਕਾਰਣ ਮਾਰੀਐ ਫਲ ਖਾਂਦੇ ਕਿਆ ਹੋਗ।

ਫਰੀਦ ਜੀ ਦੇ ਇਹ ਬਚਨ ਸੁਣਦਿਆਂ ਸਾਰ ਉਸ ਦਾ ਮਨ ਦ੍ਰਵ ਗਿਆ ਤੇ ਬੇਨਤੀ ਕਰ ਕੇ ਫਰੀਦ ਜੀ ਨੂੰ ਆਪਣੇ ਘਰ ਲੈ ਗਿਆ। ਘਰ ਲਿਜਾ ਕੇ ਖੂਬ ਚੰਗੀ ਤਰ੍ਹਾਂ ਸੇਵਾ ਕੀਤੀ, ਤਾਂ ਫਰੀਦ ਜੀ ਨੇ ਪ੍ਰਸੰਨ ਹੋ ਕੇ ਕਿਹਾ- ਹੇ ਭਾਈ!

## ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥

ਆਪਣੇ ਮਾਲਕ ਪ੍ਰਭੂ ਦੀ ਚਾਕਰੀ= ਸੇਵਾ-ਟਹਲ ਕਰਿਆ ਕਰ, (ਕਿ ਮੈਨੂੰ ਪ੍ਰਭੂ ਦੀ ਪ੍ਰਾਪਤੀ ਨਹੀਂ ਹੋਣੀ, ਇਹ ਜੋ) ਦਿਲ ਦੀ ਭ੍ਰਾਂਤੀ ਹੈ ਇਸ ਨੂੰ ਲਾਹਿ= ਦੂਰ ਕਰ ਦੇਹ।

## ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥੯੦॥

ਰੱਬ ਦੇ ਦਰਵੇਸਾਂ= ਫਕੀਰਾਂ ਨੂੰ ਲੋੜੀਐ= ਚਾਹੀਦਾ ਹੈ ਕਿ ਰੁੱਖਾਂ ਦੀ ਜੀਰਾਂਦਿ= ਬ੍ਰਿਛਾਂ ਦੀ ਨਜਾਈਂ ਸਹਾਰਾ ਕਰੇ। ਭਾਵ ਜਿਵੇਂ ਬ੍ਰਿਛ ਨੂੰ ਕੋਈ ਇੱਟ ਮਾਰੇ, ਕੋਈ ਢੇਮ ਮਾਰੇ, ਕੋਈ ਪੱਥਰ ਮਾਰੇ, ਚਾਹੇ ਕੋਈ ਪੱਤਾ ਜਾਂ ਡਾਲੀ ਤੋੜੇ ਅੱਗੋਂ ਬ੍ਰਿਛ ਫਲ ਹੀ ਦੇਂਦਾ ਹੈ। ਇਸੇ ਤਰ੍ਹਾਂ ਭਾਵੇਂ ਕੋਈ ਨਿੰਦਿਆ ਕਰੇ, ਚਾਹੇ ਕੋਈ ਦੁੱਖ ਦੇਵੇ, ਚਾਹੇ ਕੋਈ ਪਦਾਰਥ ਖੋਹ ਲਵੇ, ਚਾਹੇ ਕੋਈ ਮੁੱਕੇ ਮਾਰੇ, ਫਕੀਰਾਂ ਦਾ ਸੁਭਾਅ ਸਹਿਨ-ਸ਼ੀਲਤਾ ਵਾਲਾ ਹੋਣਾ ਚਾਹੀਦਾ ਹੈ। ਰੱਬ ਦੇ ਪਿਆਰੇ ਆਪਣੇ ਸਹਿਨ ਸ਼ੀਲਤਾ ਵਾਲੇ ਸੁਭਾਓ ਅਨੁਸਾਰ ਉਪਦੇਸ਼ ਦੇ ਕੇ ਅਗਲੇ ਨੂੰ ਤਾਰ ਦਿੰਦੇ ਹਨ।

### ਸਾਖੀ-ਮਹਾਰਾਜਾ ਰਣਜੀਤ ਸਿੰਘ ਜੀ ਦੀ

ਇਕ ਵਾਰੀ ਜਿਹਲਮ ਦੇ ਇਲਾਕੇ ਦੀ ਦੇਖ-ਭਾਲ ਲਈ ਮਹਾਰਾਜਾ ਰਣਜੀਤ ਸਿੰਘ ਜੀ ਆਪ ਗਏ ਤੇ ਨਗਰ ਵਿਖੇ ਦੌਰਾ ਕਰ ਰਹੇ ਸਨ ਕਿ ਇਤਨੇ ਨੂੰ ਆਪ ਜੀ ਨੂੰ ਵੱਟਾ ਆ ਕੇ ਵੱਜਾ। ਸਾਰਿਆਂ ਸਿਪਾਹੀਆਂ ਵਿਖੇ ਹੈਰਾਨੀ ਛਾ ਗਈ। ਜਿਧਰੋਂ ਵੱਟਾ ਆਇਆ ਸੀ, ਉਧਰ ਨੂੰ ਜਲਦੀ-ਜਲਦੀ ਕਦਮ ਵਧਾਉਂਦੇ ਹੋਏ ਵਧੇ। ਥੋੜ੍ਹੀ ਦੂਰ ਮਕਾਨਾਂ ਦੇ ਪਿਛੇ ਇਕ ਥੇਹ ਉਪਰ ਕੁਝ ਲੜਕੇ ਬੇਰ ਲਾਹੁਣ ਵਾਸਤੇ ਬੇਰੀ ਨੂੰ ਵੱਟੇ ਮਾਰ ਰਹੇ ਸਨ। ਸਿਪਾਹੀਆਂ ਨੂੰ ਆਪਣੀ ਵੱਲ ਆਉਂਦਾ ਦੇਖ ਕੇ ਸਭ ਡਰ ਗਏ। ਸਿਪਾਹੀਆਂ ਨੇ ਜਾ ਕੇ ਸਾਰਿਆਂ ਨੂੰ ਫੜ ਕੇ ਮਹਾਰਾਜੇ ਦੇ ਪੇਸ਼ ਕਰ ਦਿੱਤਾ। ਮਹਾਰਾਜਾ ਬੜਾ ਨਰਮ ਦਿਲ ਤੇ ਪਰਉਪਕਾਰੀ ਸੀ। ਕਿਸੇ 'ਤੇ ਜ਼ੁਲਮ ਕਰਨਾ ਤਾਂ ਉਸ ਦੀ ਤਕਦੀਰ ਵਿਖੇ ਲਿਖਿਆ ਹੀ ਨਹੀਂ ਸੀ। ਆਪਣੇ ਨਰਮ-ਦਿਲੀ ਸੁਭਾਅ ਅਨੁਸਾਰ ਬੜੇ ਪਿਆਰ ਨਾਲ ਸਾਰਿਆਂ ਬੱਚਿਆਂ ਪਾਸੋਂ ਪੁਛਿਆ-'ਵੱਟਾ ਕਿਸ ਨੇ ਮਾਰਿਆ ਹੈ?' ਪਹਿਲਾਂ ਤਾਂ ਸਾਰੇ ਸਹਿਮ ਗਏ ਤੇ ਸਾਰੇ ਡਰ ਦੇ ਮਾਰੇ ਮੁੱਕਰ ਗਏ। ਮਹਾਰਾਜੇ ਨੇ ਬੜੇ ਪਿਆਰ ਨਾਲ ਆਪਣੇ ਪਾਸ ਖੜਾ ਕਰ ਕੇ ਕਿਹਾ— 'ਤੁਸੀਂ ਡਰੋ ਨਾ ਤੇ ਸੱਚ ਸੱਚ ਦਸ ਦਿਓ। ਜਿਸ ਨੇ ਵੱਟਾ ਮਾਰਿਆ ਸੀ ਉਹ ਨਾ ਤਾਂ ਬੋਲਿਆ ਪਰ ਦੂਸਰੇ ਲੜਕੇ ਨੇ (ਉਂਗਲੀ ਕਰ ਕੇ) ਹੌਲੀ ਜਿਹੀ ਕਹਿ ਹੀ ਦਿੱਤਾ ਕਿ ਇਸ ਨੇ ਮਾਰਿਆ ਹੈ। ਫੇਰ ਉਸ ਪਾਸੋਂ ਪੁੱਛਿਆ ਤੂੰ ਵੱਟਾ ਕਿਉਂ ਮਾਰਿਆ ਹੈ? ਸੱਚ ਸੱਚ ਦੱਸ।

ਮਹਾਰਾਜੇ ਦੇ ਪਿਆਰ ਭਰੇ ਸ਼ਬਦਾਂ ਨੂੰ ਸੁਣ ਕੇ ਬੱਚੇ ਨੇ ਸਾਰੀ ਗੱਲ ਡਰਦੇ-ਡਰਦੇ ਕਹਿ ਸੁਣਾਈ ਕਿ ਅਸੀਂ ਬੇਰੀ ਨੂੰ ਵੱਟੇ ਇਸ ਲਈ ਮਾਰਦੇ ਸੀ ਕਿ ਸਾਨੂੰ ਬੇਰ ਮਿਲਣ। ਅਸੀਂ ਜਾਣ-ਬੁੱਝ ਕੇ ਆਪ ਜੀ ਨੂੰ ਵੱਟਾ ਨਹੀਂ ਮਾਰਿਆ। ਇਹ ਸੁਣ ਕੇ ਮਹਾਰਾਜਾ ਸੋਚੀਂ ਪੈ ਗਏ ਕਿ ਇਕ ਜੜ ਵਸਤ (ਬੇਰੀ) ਨੂੰ ਵੱਟਾ ਮਾਰਨ 'ਤੇ

ਉਹ ਇਨ੍ਹਾਂ ਨੂੰ ਬੇਰ ਦਿੰਦੀ ਹੈ ਪਰ ਮੈਂ ਤਾਂ ਇਨਸਾਨ ਹਾਂ। ਜੇ ਮੈਨੂੰ ਵੱਟਾ ਵੱਜਾ ਹੈ ਤੇ ਉਹ ਵੀ ਇਨ੍ਹਾਂ ਜਾਣ ਬੁੱਝ ਕੇ ਨਹੀਂ ਮਾਰਿਆ ਇਸ ਤੇ ਮੈਨੂੰ ਕੁਝ ਨ ਕੁਝ ਵੱਧ ਦੇਣਾ ਚਾਹੀਦਾ ਹੈ। ਇਹ ਸੋਚ ਮਹਾਰਾਜਾ ਰਣਜੀਤ ਸਿੰਘ ਜੀ ਨੇ ਉਨ੍ਹਾਂ ਦੇ ਮਾਤਾ ਪਿਤਾ ਨੂੰ ਸਦਵਾ ਕੇ ਦੋ ਪਿੰਡ 'ਬੁਢਣ' ਤੇ ਇਕ ਹੋਰ ਨਾਲ ਲਗਦਾ ਪਿੰਡ ਦੇ ਦਿੱਤਾ। ਬਾਕੀ ਦੇ ਲੜਕਿਆਂ ਨੂੰ ਦੋ ਦੋ ਮੋਹਰਾਂ ਦਿਵਾ ਦਿੱਤੀਆਂ।

ਦੇਖੋ! ਭਾਵੇਂ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਵੱਟਾ ਵੀ ਵੱਜਾ ਪਰ ਉਸ ਨੇ ਸਗੋਂ ਲੜਕਿਆਂ ਨਾਲ ਚੰਗਾ ਹੀ ਸਲੂਕ ਕੀਤਾ। ਇਸੇ ਤਰ੍ਹਾਂ ਹਰ ਪ੍ਰਾਣੀ ਮਾਤਰ ਨੂੰ ਸਹਿਨ ਸ਼ੀਲਤਾ ਵਾਲਾ ਸੁਭਾਓ ਧਾਰਨਾ ਚਾਹੀਦਾ ਹੈ।

**ਉਥਾਨਕਾ**-ਪ੍ਰਭੂ ਅੱਗੇ ਨਿਮਰਤਾ ਸਹਿਤ ਪ੍ਰਾਰਥਨਾ ਕਰਦੇ ਹਨ-

## ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥

ਫਰੀਦ ਜੀ ਕਥਨ ਕਰਦੇ ਹਨ—ਹੇ ਖੁਦਾ! ਮੇਰੇ ਕੱਪੜੇ ਵੀ ਕਾਲੇ* ਹਨ ਅਤੇ ਮੇਰੇ ਸਰੀਰ ਦਾ ਵੇਸੁ= ਰੰਗ ਵੀ ਤਪ ਕਰ ਕੇ ਕਾਲਾ ਹੈ।

## ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥ ੬੧ ॥

ਮੈਂ ਅਉਗੁਣਾਂ ਦਾ ਭਰਿਆ ਹੋਇਆ ਫਿਰਦਾ ਹਾਂ ਪਰ ਲੋਕ ਮੈਨੂੰ ਦਰਵੇਸੁ= ਫਕੀਰ ਸਾਂਈ ਕਹਿੰਦੇ ਹਨ।

*ਅਥਵਾ-* ***ਫਰੀਦਾ ਕਾਲੇ ਮੈਡੇ ਕਪੜੇ***

ਫਰੀਦ ਜੀ ਕਥਨ ਕਰਦੇ ਹਨ ਕਪਟੀ ਹੋਣ ਕਰ ਕੇ ਮੇਰੇ ਸਾਧਨਾਂ ਰੂਪੀ ਕਪੜੇ ਕਾਲੇ ਹਨ।

ਵਾ:-ਵਿਸ਼ਿਆਂ ਦੀ ਪ੍ਰਬਲਤਾ ਕਰ ਕੇ ਇੰਦ੍ਰੀਆਂ ਰੂਪੀ ਕਪੜੇ ਕਾਲੇ ਹਨ।

***ਕਾਲਾ ਮੈਡਾ ਵੇਸੁ ॥***

ਅਵਿਦਿਆ ਦੇ ਸਹਿਤ ਹੋਣ ਕਰ ਕੇ ਮੇਰੇ ਮਨ ਦਾ ਵੇਸ ਕਾਲਾ ਹੈ।

***ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥ ੬੧ ॥***

ਹੇ ਖੁਦਾ! ਮੇਰੇ ਪਹਿਰਾਵੇ ਨੂੰ ਦੇਖ ਕੇ ਲੋਕ ਤਾਂ ਮੈਨੂੰ ਦਰਵੇਸੁ= ਫ਼ਕੀਰ ਸਾਂਈ ਕਹਿੰਦੇ ਹਨ ਪਰ ਮੈਂ ਤਾਂ ਗੁਨਾਹਾਂ ਨਾਲ ਭਰਿਆ ਫਿਰਦਾ ਹਾਂ॥ ੬੧ ॥

## ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ॥

(ਦ੍ਰਿਸ਼ਟਾਂਤ—ਜਿਸ ਤਰ੍ਹਾਂ) ਤੋਇ= ਜਲ ਕਰ ਕੇ ਤਤੀ= ਸੜੀ ਹੋਈ ਖੇਤੀ ਕਦੀ ਵੀ ਹਰੀ ਭਰੀ ਨਹੀਂ ਹੁੰਦੀ। ਚਾਹੇ ਉਸ ਨੂੰ ਜਲ ਵਿਖੇ ਵੀ ਟੁਭੀਆਂ ਦੇਣਾ ਕਰੋ। ਅਰਥਾਤ ਖੇਤ ਨੂੰ ਵੱਟਾਂ ਤਕ ਵੀ ਭਰ ਦੇਵੋ। ਇਸੇ ਤਰ੍ਹਾਂ ਜੋ ਜੀਵ ਰੂਪੀ ਇਸਤਰੀ ਸਤਿਸੰਗਤ ਵਿਚ ਆ ਕੇ ਵਿਗੜ ਗਈ ਹੈ, ਚਾਹੇ ਉਸ ਨੂੰ ਕਿਤਨਾ ਵੀ ਸਮਝਾਈਏ ਉਹ ਕਦੀ ਵੀ ਨਹੀਂ ਸੁਧਰ ਸਕਦੀ।

*ਯਥਾ-* ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥
ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥ ੧੫੮॥

*(ਸਲੋਕ ਭਗਤ ਕਬੀਰ ਜੀ, ਪੰਨਾ ੧੩੭੨)*

ਵਾ:-ਜੋ ਜੀਵ ਰੂਪੀ ਇਸਤਰੀ ਵੇਦਾਂ ਸ਼ਾਸਤਰਾਂ ਨੂੰ ਪੜ੍ਹ ਕੇ ਬਧ ਗਿਆਨਣ ਹੋਈ ਹੈ ਚਾਹੇ ਉਸ ਨੂੰ ਅਨੇਕ

**ਕਿਉਂਕਿ ਫਰੀਦ ਜੀ ਕਾਲੀ ਭੁਰੀ ਰੱਖਦੇ ਸਨ।*

ਪ੍ਰਕਾਰ ਦੀਆਂ ਉਕਤੀਆਂ ਜੁਗਤੀਆਂ ਕਰ ਕੇ ਉਪਦੇਸ਼ ਵੀ ਦੇਣਾ ਕਰੀਏ ਤਾਂ ਭੀ ਉਹ ਸ਼ੁਭ ਗੁਣਾਂ ਦੇ ਸੰਯੁਕਤ ਨਹੀਂ ਹੁੰਦੀ।

*ਅਥਵਾ*-ਜਿਵੇਂ ਤੋਇ ਨ= ਜਲ ਦੀ ਨਾ ਪ੍ਰਾਪਤੀ ਹੋਣ ਕਰ ਕੇ ਜੋ ਤਤੀ= ਸੜੀ ਹੋਈ ਖੇਤੀ ਹੈ (ਭਾਵ ਜੋ ਧੁੱਪ ਨਾਲ ਖੇਤੀ ਸੜ ਜਾਵੇ) ਜੇ ਉਸ ਨੂੰ ਜਲ ਵਿਖੇ ਟੁਭੀਆਂ ਦੇ ਦਈਏ ਭਾਵ ਵੱਟਾਂ ਤਕ ਜਲ ਭਰ ਦੇਈਏ ਤਾਂ ਉਹ ਖੇਤੀ ਪਲਵੈ= ਹਰੀ ਭਰੀ ਹੋ ਜਾਂਦੀ ਹੈ। ਇਸੇ ਪ੍ਰਕਾਰ ਸਤਿਸੰਗ ਰੂਪ ਜਲ ਦੀ ਨਾ ਪ੍ਰਾਪਤੀ ਹੋਣ ਕਰ ਕੇ ਜਿਨ੍ਹਾਂ ਦੀ ਬੁਧੀ ਰੂਪ ਖੇਤੀ ਕੁ-ਕਰਮਾਂ ਕਰ ਕੇ ਸੜੀ ਹੋਈ ਹੈ, ਜੇਕਰ ਉਸ ਨੂੰ ਸਤਿਸੰਗ ਰੂਪ ਜਲ ਵਿਖੇ ਟੁਭੀਆਂ ਲਗਵਾ ਦੇਈਏ ਤਾਂ ਉਹ ਬੁਧੀ ਰੂਪ ਖੇਤੀ ਸ਼ੁਭ ਗੁਣਾਂ ਰੂਪ ਪੱਤਿਆਂ ਨਾਲ, ਕਰੁਣਾ ਮੈਤ੍ਰੀ ਮੁਦਤਾ ਰੂਪ ਟਾਹਣੀਆਂ ਨਾਲ, ਪਲਵੈ= ਪਲ ਜਾਂਦੀ ਹੈ। ਕਿਉਂਕਿ ਸਤਿਸੰਗ ਦੇ ਪ੍ਰਤਾਪ ਕਰ ਕੇ ਬੜੇ-ਬੜੇ ਧਾੜਵੀ ਡਾਕੂ ਵੀ ਸੰਤ ਹੋ ਜਾਂਦੇ ਹਨ।

ਜਿਵੇਂ ਭਾਈ ਬਿਧੀ ਚੰਦ ਡਾਕੂ ਸੀ ਪਰ ਸਤਿਸੰਗ ਦੇ ਪ੍ਰਤਾਪ ਕਰ ਕੇ ਗੁਰਮੁਖ ਗੁਰੂ ਦਾ ਸਿੱਖ ਬਣ ਗਿਆ।

ਲਾਹੌਰ ਨਿਵਾਸੀ ਭਾਈ ਲੱਖੂ ਜੀ ਪਹਿਲੇ ਧਾੜਵੀ ਸਨ ਪਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਕਿਰਪਾ ਕਰ ਕੇ ਐਨੇ ਗੁਰਮੁਖ ਬਣ ਗਏ ਜੋ ਰੋਜ਼ਾਨਾ ਨਿਯਮ ਨਾਲ ੨੧ ਪਾਠ ਸ੍ਰੀ ਜਪੁ ਜੀ ਸਾਹਿਬ ਜੀ ਦੇ ਕਰਦੇ ਸਨ। ਜਿਨ੍ਹਾਂ ਦੇ ਬਚਨਾਂ ਕਰ ਕੇ ਭਾਈ ਬੁੱਧੂ ਜੀ ਦਾ ਆਵਾ ਕੱਚਾ ਰਿਹਾ ਸੀ।

## ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥ ੬੨ ॥

ਫਰੀਦ ਜੀ ਕਥਨ ਕਰਦੇ ਹਨ—ਜਿਹੜੀ ਜੀਵ ਰੂਪ ਇਸਤਰੀ ਰੱਬ ਦੀ ਦੁਹਾਗਣ ਹੈ ਭਾਵ ਪ੍ਰਭੂ ਤੋਂ ਵਿਛੁੜੀ ਫਿਰਦੀ ਹੈ, ਉਹ ਝੂਰਨ ਵਾਲੀ ਹੋ ਕੇ ਝੂਰਦੀ ਹੀ ਰਹਿੰਦੀ ਹੈ॥ ੬੨॥

## ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥

ਜਦੋਂ ਲੜਕੀ ਕੁਆਰੀ ਹੁੰਦੀ ਹੈ ਤਾਂ ਉਸ ਨੂੰ ਵਿਆਹ ਕਰਵਾਉਣ ਦਾ ਚਾਅ ਚੜ੍ਹਿਆ ਰਹਿੰਦਾ ਹੈ। ਜਿਸ ਵੇਲੇ ਵਿਆਹੀ ਜਾਂਦੀ ਹੈ ਤਾਂ ਫਿਰ ਸਹੁਰੇ ਘਰ ਦੇ ਸਾਰੇ ਮਾਮਲੇ= ਧੰਧੇ ਇਸ ਦੇ ਗਲ ਪੈ ਜਾਂਦੇ ਹਨ। ਵਿਵਾਹ ਹੋਣ ਤੇ ਜਿਸ ਵੇਲੇ ਘਰ ਦੇ ਬਹੁਤੇ ਰੁਝੇਵਿਆਂ ਵਿਚ ਫਸ ਜਾਂਦੀ ਹੈ ਤਾਂ ਉਹ ਚਾਹੁੰਦੀ ਹੈ ਕਿ ਮੈਂ ਫਿਰ ਕੁਆਰੀ ਹੋ ਜਾਵਾਂ। ਪਰ-

## ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥ ੬੩ ॥

ਫਰੀਦ ਜੀ ਕਥਨ ਕਰਦੇ ਹਨ ਕਿ ਇਹ ਉਸ ਦੇ ਮਨ ਵਿਖੇ ਬੜਾ ਭਾਰੀ ਪਛਤਾਵਾ ਰਹਿੰਦਾ ਹੈ, ਜੋ ਕਿ ਉਹ ਵਤਿ= ਫਿਰ ਕੁਆਰੀ ਨਹੀਂ ਹੋ ਸਕਦੀ। ਕਿਉਂਕਿ ਜੇ ਪਤੀ ਨੂੰ ਛੱਡੇ ਤਾਂ ਉਹ ਦੁਹਾਗਣ (ਛੁੱਟੜ) ਹੁੰਦੀ ਹੈ ਅਤੇ ਜੇ ਪਤੀ ਮਰ ਜਾਵੇ ਤਾ ਰੰਡੀ ਹੁੰਦੀ ਹੈ। ਪਰ ਉਹ ਪਹਿਲਾਂ ਕੁਆਰ-ਪੁਣਾ ਨਹੀਂ ਪ੍ਰਾਪਤ ਹੁੰਦਾ॥ ੬੩ ॥

*ਅਥਵਾ-* *ਜਾਂ ਕੁਆਰੀ ਤਾ ਚਾਉ*

ਜਿੰਨਾਂ ਚਿਰ ਇਹ ਜੀਵ ਰੂਪੀ ਇਸਤਰੀ ਕੁਆਰੀ ਸੀ ਭਾਵ ਕਾਲ ਰੂਪ ਲਾੜੇ ਨਾਲ ਨਹੀਂ ਵਿਆਹੀ ਗਈ ਸੀ, ਓਨਾਂ ਚਿਰ ਇਸ ਨੂੰ ਪਦਾਰਥ ਅਤੇ ਵਿਸ਼ਿਆਂ ਦੇ ਭੋਗਣੇ ਦਾ ਬਹੁਤ ਚਾਅ ਲੱਗ ਰਿਹਾ ਸੀ। ਪਰ -

*ਵੀਵਾਹੀ ਤਾਂ ਮਾਮਲੇ॥*

ਜਿਸ ਵਕਤ ਜੀਵ ਰੂਪੀ ਇਸਤਰੀ ਕਾਲ ਰੂਪ ਲਾੜੇ ਨਾਲ ਵਿਆਹੀ ਗਈ ਤਾਂ ਚੁਰਾਸੀ ਲੱਖ ਜੂਨਾਂ ਦੇ

ਦੁੱਖਾਂ ਰੂਪ ਮਾਮਲੇ ਭੋਗਣੇ ਪੈ ਗਏ। ਉਸ ਵੇਲੇ ਦੁਖੀ ਹੋਈ ਹੋਈ ਚਾਹੁੰਦੀ ਹੈ ਕਿ ਮੈਂ ਫਿਰ ਕੁਆਰੀ ਹੋ ਜਾਵਾਂ ਭਾਵ ਮਨੁੱਖਾਂ ਜਨਮ ਦੇ ਸਹਿਤ ਹੋ ਜਾਵਾਂ। ਪਰ-

**ਫਰੀਦਾ ਏਹੋ ਪਛੋਤਾਉ**

ਫਰੀਦ ਜੀ ਕਥਨ ਕਰਦੇ ਹਨ—ਉਸ ਦੇ ਮਨ ਵਿਖੇ ਇਹ ਬੜਾ ਭਾਰੀ ਪਛੁਤਾਵਾ ਰਹਿ ਜਾਂਦਾ ਹੈ ਜੋ ਕਿ

**ਵਤਿ ਕੁਆਰੀ ਨ ਥੀਐ॥ ੬੩॥**

ਉਹ ਵਤਿ= ਫਿਰ ਮਨੁੱਖਾ ਜਨਮ ਦੀ ਪ੍ਰਾਪਤੀ ਰੂਪ ਕੁਆਰ ਪੁਣੇ ਦੇ ਸਹਿਤ ਨ ਥੀਐ= ਨਹੀਂ ਹੁੰਦੀ* ॥ ੬੩ ॥

*ਅਥਵਾ—* **ਜਾਂ ਕੁਆਰੀ ਤਾ ਚਾਉ**

ਜਿੰਨਾ ਚਿਰ ਇਹ ਜੀਵ ਰੂਪ ਇਸਤਰੀ ਕੁਆਰੀ ਹੁੰਦੀ ਹੈ, ਭਾਵ ਗੁਰੂ ਧਾਰਨ ਨਹੀਂ ਕਰਦੀ, ਓਨਾਂ ਚਿਰ ਇਸ ਦੇ ਮਨ ਵਿਚ ਚਾਉ= ਉਤਸ਼ਾਹ ਹੁੰਦਾ ਹੈ ਕਿ ਮੇਰਾ ਛੇਤੀ ਛੇਤੀ ਗੁਰਾਂ ਨਾਲ ਵਿਵਾਹ ਹੋ ਜਾਵੇ ਤਾਂ ਕਿ ਮੈਂ ਵੀ ਫਕੀਰੀ ਧਾਰ ਕੇ ਵੈਰਾਗ ਆਦਿਕ ਸਾਧਨਾਂ ਦਾ ਸੁਖ ਮਾਣਾਂ। ਪਰ ਜਿਸ ਵੇਲੇ--

**ਵੀਵਾਹੀ ਤਾ ਮਾਮਲੇ॥**

ਪਖੰਡੀ ਗੁਰਾਂ ਨਾਲ ਵਿਆਹੀ ਗਈ ਤਾਂ ਖੇਤੀ ਆਦਿਕਾਂ ਦੇ ਕਰਨ ਰੂਪ ਮਾਮਲੇ= ਧੰਧੇ ਇਸ ਦੇ ਗਲ ਪੈ ਗਏ।

ਗੁਰਾਂ ਨੇ ਹੱਥ ਵਿਚ ਰੰਬਾ ਦੇ ਕੇ ਕਿਹਾ—ਜਾਹ! ਪਹਿਲੇ ਗਊਆਂ ਮੱਝੀਆਂ ਵਾਸਤੇ ਹਰਾ ਹਰਾ ਘਾਹ ਵੱਢ ਕੇ ਲਿਆ ਤੇ ਘੋੜਿਆਂ ਦੀ ਸੇਵਾ ਕਰ, ਇਹੀ ਤੇਰਾ ਸਨਾਤਨ ਧਰਮ ਹੈ:

ਖੁਰਪਾ ਖੜੀਅੰ ਮੰਤ੍ਰ ਦ੍ਰਿੜੀਅੰ ਹਰ ਹਰ ਦੂਬ ਨਿਕੰਦਨੰ।
ਅਸ੍ਵਨੀ ਕੁਮਾਰ ਪਾਲਨੰ ਯਹੀ ਧਰਮ ਸਨਾਤਨੰ।

ਏਹੋ ਜੇਹੇ ਮਾਮਲਿਆਂ ਦੇ ਪੈਣ ਤੇ ਸਿੱਖ ਦੇ ਹਿਰਦੇ ਵਿਚ ਉਹ ਅਨੰਦ ਨਹੀਂ ਰਹਿੰਦਾ।

---

**ਯਥਾ- ਕਾਨ ਕੇ ਗਏ ਤੇ ਕਹਾਂ ਐਸੇ ਕਾਨ ਹੋਤ ਮੂੜ, ਨੈਨ ਕੇ ਗਏ ਤੇ ਕਹਾਂ ਐਸੇ ਨੈਨ ਪਾਈਐ।*
*ਨਾਸਕਾ ਗਏ ਤੇ ਕਹਾਂ ਨਾਸਕਾ ਸੁਗੰਧ ਲੈਤ, ਮੁਖ ਕੇ ਗਏ ਤੇ ਕਹਾਂ ਐਸੇ ਮੁਖ ਗਾਈਐ।*
*ਹਾਥ ਕੇ ਗਏ ਤੇ ਕਹਾਂ ਐਸੇ ਹਾਥ ਹੋਵਤ ਹੈਂ, ਪੈਰ ਕੇ ਗਏ ਤੇ ਕਹਾਂ ਐਸੇ ਪੈਰ ਪਾਈਐ।*
*ਯੇਹੀ ਤੋ ਵਿਚਾਰ ਦੇਖ ਸੁੰਦਰ ਕਹਿਤ ਤੁਹੀ, ਦੇਹ ਕੇ ਗਏ ਤੇ ਕਹਾਂ ਐਸੀ ਦੇਹ ਪਾਈਐ।*

*ਤਥਾ- ਚਾਰ ਦਿਨਾਂ ਦੀ ਜ਼ਿੰਦਗੀ ਪਾਪਾਂ ਵਿਚ ਗੁਜਾਰ ਨਹੀਂ।*
*ਪਲ ਪਲ ਸਵਾਸ ਏਹ ਘਟਦੇ ਜਾਂਦੇ ਤੈਨੂੰ ਕੁਝ ਭੀ ਸਾਰ ਨਹੀਂ।*
*ਮਾਨਸ ਦੇਹ ਅਮੋਲਕ ਪਾਈ ਕੌਡੀ ਬਦਲੇ ਹਾਰ ਨਹੀਂ।*
*ਆਤਮਨੰਦ ਏਹ ਮਾਨਸ ਦੇਹੀ ਮਿਲਨੀ ਬਾਰੰਬਾਰ ਨਹੀਂ।*

ਇਸ ਲਈ ਹਰ ਪ੍ਰਾਣੀ ਨੂੰ ਚਾਹੀਦਾ ਹੈ ਕਿ ਨਾਮ ਜਪਿਆ ਕਰੇ। ਕਿਉਂਕਿ—

*ਰਾਮ ਭਜਨ ਦਾ ਵੇਲਾ ਹੈ, ਯੇਹ ਰਾਮ ਭਜਨ ਦਾ ਵੇਲਾ ਹੈ।*
*ਲਖ ਖਰਚੇ ਤੇ ਹਥ ਨ ਆਵੇ, ਮਾਨਸ ਜਨਮ ਸੁਹੇਲਾ ਹੈ।*
*ਨਾ ਕੋਈ ਸੰਗੀ ਨਾ ਕੋਈ ਸਾਥੀ, ਉਡ ਜਾਸੀ ਹੰਸ ਇਕੇਲਾ ਹੈ।*
*ਯੇਹ ਜਗ ਜਾਨ ਮੁਸਾਫਰ ਖਾਨਾ, ਗੁਰੂ ਰਹੇ ਨਾ ਚੇਲਾ ਹੈ।*
*ਕਹੇ ਕਬੀਰ ਗੋਬਿੰਦ ਗੁਨ ਗਾਓ, ਝੂਠਾ ਯੇਹ ਸਭ ਮੇਲਾ ਹੈ।*

*ਯਥਾ*- ਫੂਲੇ ਫਲੇ ਨ ਬੈਂਤ ਕੋਟਿਕ ਬਰਸੇ ਸੁਧਾ ਰਸ।
ਮੂਰਖ ਰਿਦੇ ਨ ਚੈਨ ਜੇ ਗੁਰ ਮਿਲੇ ਬਰੰਚ ਸਮ।

***ਫਰੀਦਾ ਏਹੋ ਪਛੋਤਾਉ***

ਫਰੀਦਾ ਜੀ ਕਥਨ ਕਰਦੇ ਹਨ— ਜੀਵ ਰੂਪ ਇਸਤਰੀ ਦੇ ਹਿਰਦੇ ਵਿਖੇ ਇਹ ਬੜਾ ਭਾਰੀ ਪਸ਼ਚਾਤਾਪ ਹੁੰਦਾ ਹੈ ਜੋ ਕਿ-

***ਵਤਿ ਕੁਆਰੀ ਨ ਥੀਐ॥ ੬੩॥***

ਵਤਿ= ਫਿਰ ਕੁਆਰਪੁਣੇ ਦੇ ਸਹਿਤ ਨਹੀਂ ਹੁੰਦੀ। ਭਾਵ ਗ੍ਰਿਹਸਥ ਆਸ਼ਰਮ ਧਰਮ ਦੇ ਸਹਿਤ ਨਹੀਂ ਹੋ ਸਕਦੀ। ਇਕ ਇਹ ਵੀ ਨਿਯਮ ਹੈ ਕਿ ਵਾਹਿਗੁਰੂ ਨਾਲ ਮਿਲਣ ਦਾ ਜੋ ਪ੍ਰੇਮ ਘਰੋਂ ਨਿਕਲਣ ਸਮੇਂ ਹੁੰਦਾ ਹੈ, ਉਹ ਪ੍ਰੇਮ ਮਾਮਲਿਆਂ ਵਿਚ ਫਸਣ ਨਾਲ ਫਿਰ ਨਹੀਂ ਰਹਿੰਦਾ।

*ਅਥਵਾ*- ***ਜਾਂ ਕੁਆਰੀ ਤਾ ਚਾਉ***

ਜਾਂ= ਇਹ ਜੀਵ ਰੂਪੀ ਇਸਤਰੀ ਕੁਆਰੀ ਸੀ ਅਰਥਾਤ ਪਰਮਾਤਮਾ ਰੂਪ ਪਤੀ ਨਾਲ ਨਹੀਂ ਵਿਵਾਹੀ ਸੀ ਤਾਂ ਇਸ ਦੇ ਚਿਤ ਵਿਖੇ ਬੜਾ ਉਤਸ਼ਾਹ ਸੀ, ਜਿਸ ਕਰ ਕੇ ਅੰਮ੍ਰਿਤ ਵੇਲੇ ਉਠ ਕੇ ਸਾਧਨਾ ਸੰਯੁਕਤ ਨਾਮ ਸਿਮਰਨ ਦਾ ਅਭਿਆਸ ਕਰਦੀ ਸੀ।

***ਵੀਵਾਹੀ ਤਾਂ ਮਾਮਲੇ॥***

ਜਿਸ ਵੇਲੇ ਪਰਮੇਸ਼ਰ-ਪਤੀ ਨਾਲ ਵਿਵਾਹੀ ਗਈ ਤਾਂ ਮਾਮਲੇ= ਮਾਇਆ ਆਦਿਕ ਪਦਾਰਥ ਮਲ ਦਿੱਤੇ।

***ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ॥ ੬੩॥***

ਫਰੀਦ ਜੀ ਕਥਨ ਕਰਦੇ ਹਨ—ਉਸ ਨੂੰ ਕੁਆਰਪੁਣੇ ਰੂਪ ਪਸ਼ਚਾਤਾਪ ਦਾ ਜੋ ਦੁੱਖ ਹੈ ਇਹ ਵਤਿ ਨ ਥੀਐ= ਫਿਰ ਨਹੀਂ ਹੁੰਦਾ। ਕਿਉਂਕਿ ਪ੍ਰਭੂ-ਪਤੀ ਦੀ ਪ੍ਰਾਪਤੀ ਹੋਣ ਕਰ ਕੇ ਫਿਰ ਜਗਿਆਸੂ ਅਵਸਥਾ ਵਿਚ ਨਹੀਂ ਆਉਂਦਾ ਅਤੇ ਇਕ ਵਾਰ ਪ੍ਰਭੂ ਦੀ ਪ੍ਰਾਪਤੀ ਹੋ ਜਾਵੇ ਫਿਰ ਉਹ ਵਿਛੜਦਾ ਵੀ ਨਹੀਂ ਹੈ।

*ਯਥਾ*- ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥

*(ਗਉੜੀ ਮਹਲਾ ੫, ਪੰਨਾ ੨੪੯)*

**ਉਥਾਨਕਾ**-ਕੱਲਰ ਦੀ ਛੱਪੜੀ ਉਪਰ ਹੰਸਾਂ ਨੂੰ ਬੈਠਿਆਂ ਦੇਖ ਕੇ ਫਰੀਦ ਜੀ ਕਥਨ ਕਰਦੇ ਹਨ—

## ਕਲਰ ਕੇਰੀ ਛਪੜੀ ਆਇ ਉਲਥੇ ਹੰਝ॥

ਜਿਸ ਤਰ੍ਹਾਂ ਕੱਲਰ ਦੀ ਛੱਪੜੀ ਉਤੇ ਹੰਝ= ਹੰਸ ਆ ਕੇ ਉਲਥੇ= ਪ੍ਰਾਪਤ ਹੋਏ ਹਨ।

## ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ॥ ੬੪॥

ਕੱਲਰ ਦੀ ਛੱਪੜੀ ਵਿਖੇ ਉਹ ਹੰਸ ਆਪਣੀ ਚਿੰਜੂ= ਚੁੰਝ ਨੂੰ ਬੋੜਨਿ੍= ਡੋਬਦੇ ਤਾਂ ਹਨ ਪਰ ਕੌੜਾ ਪਾਣੀ ਹੋਣ ਕਰ ਕੇ ਉਸ ਨੂੰ ਪੀਂਦੇ ਨਹੀਂ ਅਤੇ ਉਹਨਾਂ ਨੂੰ ਉਥੋਂ ਉਡ ਜਾਣ ਸੰਦੀ= ਦੀ ਡੰਝ= ਲਾਲਸਾ (ਚਾਹ) ਲੱਗ ਰਹੀ ਹੈ (ਇਹ ਦ੍ਰਿਸ਼ਟਾਂਤ ਹੈ)। ਇਸੇ ਤਰ੍ਹਾਂ ਕੱਲਰ ਦੀ ਛੱਪੜੀ ਜੋ ਸੰਸਾਰ ਹੈ ਇਸ ਵਿਖੇ ਹੰਝ= ਹੰਸ ਤੱਤਵੇਤਾ ਮਹਾਤਮਾ ਆ ਕੇ ਪ੍ਰਾਪਤ ਹੋਏ ਹਨ। ਉਹ ਪਦਾਰਥਾਂ ਰੂਪੀ ਜਲ ਵਿਖੇ ਚਿੰਜੂ= ਰਸਨਾ ਨੂੰ ਡੋਬਦੇ

ਤਾਂ ਹਨ ਪਰ ਦੁਖਦਾਈ ਜਾਣ ਕੇ ਪੀਂਦੇ ਨਹੀਂ। ਭਾਵ- ਭੋਗ ਬੁੱਧੀ ਕਰ ਕੇ ਪਦਾਰਥਾਂ ਵਿਖੇ ਖੱਚਤ ਨਹੀਂ ਹੁੰਦੇ ਅਤੇ ਉਹਨਾਂ ਨੂੰ ਸੰਸਾਰ ਤੋਂ ਉਡ ਜਾਣ ਦੀ ਭਾਵ ਚਲੇ ਜਾਣ ਦੀ ਡੰਝ= ਚਿੰਤਾ ਲੱਗ ਰਹੀ ਹੈ।

**ਉਥਾਨਕਾ**-ਪੂਰਬ ਕਹੇ ਪ੍ਰਸੰਗ ਨੂੰ ਫਿਰ ਕਥਨ ਕਰਦੇ ਹਨ—

## ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ॥

(ਦ੍ਰਿਸ਼ਟਾਂਤ ਇਕ ਵਾਰੀ ਇਕ) ਹੰਸ ਕੋਧਰੇ ਦੇ ਖੇਤ ਵਿਚ ਆ ਕੇ ਪਇਆ= ਬੈਠਾ ਪਰ ਉਸ ਖੇਤ ਦਾ ਲੋਕੁ= ਰਾਖਾ ਉਸ ਨੂੰ ਵਿਡਾਰਣਿ ਜਾਇ= ਉਡਾਣ ਵਾਸਤੇ ਜਾਂਦਾ ਹੈ।

## ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ॥ ੬੫॥

ਗਹਿਲਾ= ਭੁੱਲਾ ਹੋਇਆ ਉਹ ਪੁਰਸ਼ ਜਾਣਦਾ ਨਹੀਂ ਹੈ ਕਿ ਹੰਸ ਤਾਂ ਕੋਧਰੇ ਨੂੰ ਖਾਂਦਾ ਹੀ ਨਹੀਂ ਹੈ। (ਦਾ ਦ੍ਰਿਸ਼ਟਾਂਤ) ਇਸੇ ਤਰ੍ਹਾਂ ਹੰਸ ਜੋ ਤਤਵੰਤਾ ਮਹਾਤਮਾਂ ਹਨ ਉਹ ਕਿਸੇ ਦੇ ਪ੍ਰੇਰੇ ਹੋਏ ਉਡ ਕੇ ਭਾਵ ਚਲ ਕੇ ਕਿਸੇ ਅਸਥਾਨ ਪਰ ਆ ਕੇ ਬੈਠ ਜਾਂਦੇ ਹਨ। ਪਰ ਸੰਸਾਰੀ ਪੁਰਸ਼ ਉਹਨਾਂ ਨੂੰ ਵਿਡਾਰਣਿ= ਹਟਾਉਣ ਵਾਸਤੇ ਜਾਂਦੇ ਹਨ ਕਿ ਤੁਸੀਂ ਇਥੋਂ ਚਲੇ ਜਾਓ ਪਰ--

ਇਹ ਭੁੱਲਾ ਹੋਇਆ ਪੁਰਸ਼ ਜਾਣਦਾ ਨਹੀਂ ਹੈ ਕਿ ਪੂਰਨ ਵੈਰਾਗਵਾਨ ਮਹਾਤਮਾ ਰੂਪ ਹੰਸ ਤਾਂ ਕੋਧਰੇ ਨੂੰ ਖਾਂਦੇ ਹੀ ਨਹੀਂ ਹਨ। ਭਾਵ ਆਪਣੀ ਮਲਕੀਅਤ ਮੰਨ ਕੇ ਕਿਸੇ ਜਗ੍ਹਾ 'ਤੇ ਕਬਜ਼ਾ ਨਹੀਂ ਕਰਦੇ॥ ੬੫॥

## ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ॥

(ਦ੍ਰਿਸ਼ਟਾਂਤ- ਜਿਵੇਂ) ਪੰਛੀਆਂ (ਦੀਆਂ ਡਾਰਾਂ ਦੀਆਂ ਡਾਰਾਂ) ਚਲਿ ਚਲਿ= ਚਲਨੇ ਵਾਲੀਆਂ ਹੋ ਕੇ ਚਲੀਆਂ ਗਈਆਂ ਹਨ, ਜਿਨ੍ਹਾਂ ਨੇ ਸਮੁੰਦਰਾਂ ਦੇ ਤੱਲੇ ਤਕ ਬੱਚੇ ਆਦਿਕ ਦੇ ਅਸਥਾਨ ਵਸਾ ਦਿੱਤੇ ਸਨ। (ਦਾ ਦ੍ਰਿਸ਼ਟਾਂਤ) ਇਸੀ ਪ੍ਰਕਾਰ ਫੌਜਾਂ ਰੂਪ ਖੰਭਾਂ ਵਾਲਿਆਂ ਰਾਜਿਆਂ ਰੂਪ ਪੰਛੀਆਂ ਦੀਆਂ ਡਾਰਾਂ ਦੀਆਂ ਡਾਰਾਂ ਚਲਨੇ ਵਾਲੀਆਂ ਹੋ ਕੇ ਚਲੀਆਂ ਗਈਆਂ ਹਨ ਭਾਵ ਦੁਰਯੋਧਨ, ਕਾਰੂੰ, ਦਲੀਪ, ਮਾਨਧਾਤਾ ਅਤੇ ਸਿਕੰਦਰ ਆਦਿ ਵੱਡੇ-ਵੱਡੇ ਰਾਜੇ ਵੀ ਮਰ-ਖਪ ਗਏ ਹਨ। ਜਿਨ੍ਹਾਂ ਰਾਜਿਆਂ ਨੇ ਤਲ= ਤਲਕੇ ਭਾਵ ਦੇਸ਼ ਵਸਾਉਣਾ ਕੀਤੇ ਸਨ।

## ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ॥ ੬੬॥

ਫਰੀਦ ਜੀ ਕਥਨ ਕਰਦੇ ਹਨ— ਭੀ= ਉਹਨਾਂ ਰਾਜਿਆਂ ਦੀ ਨਿਆਈਂ ਇਸ ਭਰੇ ਹੋਏ ਸਰੁ= ਸਰੋਵਰ (ਸੰਸਾਰ) ਨੇ ਵੀ ਚਲਿਆ ਜਾਣਾ ਹੈ। ਪਰ ਇਕਲ= ਇਕ ਮਹਾਤਮਾਂ ਰੂਪੀ ਕੰਵਲਾਂ ਨੇ ਹੀ ਚੌਰਾਸੀ ਲੱਖ ਜੂਨੀਆਂ ਦੇ ਚੱਕਰ ਤੋਂ ਰਹਿਤ ਹੋ ਕੇ ਵਾਹਿਗੁਰੂ ਵਿਖੇ ਇਸਥਿਤ ਰਹਿਣਾ ਹੈ।

ਅਥਵਾ— ਕੰਵਲ ਫੁੱਲ ਦੀ ਨਿਆਈਂ ਨਿਰਲੇਪ ਜੋ ਪ੍ਰਭੂ ਪਰਮਾਤਮਾ ਹੈ, ਇਕ ਉਸ ਨੇ ਹੀ ਥਕੇ= ਇਸਥਿਤ ਰਹਿਣਾ ਹੈ॥ ੬੬॥

**ਉਥਾਨਕਾ**—ਇਕ ਦਿਨ ਫਰੀਦ ਜੀ ਨੂੰ ਨੀਂਦ ਨੇ ਬੜਾ ਜ਼ੋਰ ਪਾਇਆ ਤਾਂ ਮਨ ਆਲਸੀ ਹੋ ਕੇ ਸੌਣ ਦੇ ਯਤਨ ਕਰਨ ਲੱਗ ਪਿਆ। ਉਸ ਵੇਲੇ ਆਪਣੇ ਮਨ ਨੂੰ ਸਮਝਾਉਂਦੇ ਹੋਏ ਆਖਦੇ ਹਨ-

## ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥

ਫਰੀਦ ਜੀ ਕਥਨ ਕਰਦੇ ਹਨ— ਹੇ ਮਨਾ! ਜਿਸ ਵੇਲੇ ਇਸ ਮਾਸਿ= ਸਰੀਰ ਨੂੰ ਜਮ ਰੂਪੀ ਕੀੜਾ ਲੜੇਗਾ ਤਾਂ ਕਬਰ ਵਿਖੇ ਇੱਟ ਸਿਰ੍ਹਾਂਦੀ ਤੇ ਭੁਇ= ਜ਼ਮੀਨ ਉਪਰ ਹੀ ਸੌਣਾ ਹੋਵੇਗਾ।

ਅਥਵਾ-ਅੰਤ ਸਮੇਂ ਕਬਰ ਵਿਚ ਇੱਟ ਸਿਰ੍ਹਾਣੇ ਹੋਵੇਗੀ ਅਤੇ ਜ਼ਮੀਨ 'ਤੇ ਸੌਣਾ ਹੋਵੇਗਾ ਤੇ ਕੀੜਿਆਂ ਦਾ ਦਲ ਤੇਰੇ ਮਾਸਿ= ਸਰੀਰ ਨੂੰ ਲੜੇਗਾ ਭਾਵ ਤੇਰੇ ਸਰੀਰ ਦੇ ਮਾਸ ਨੂੰ ਕੀੜੇ ਤੋੜ-ਤੋੜ ਕੇ ਖਾ ਜਾਣਗੇ।

## ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥ ੬੭ ॥

ਇਕੋ ਪਾਸੇ ਪਇਆ ਹੋਇਆਂ ਕਿਤਨੇ ਹੀ ਜੁਗ ਵਾਪਰੇ= ਬੀਤ ਜਾਣਗੇ। ਭਾਵ- ਫਰੀਦ ਜੀ ਆਪਣੇ ਮਨ ਨੂੰ ਸਮਝਾਉਂਦੇ ਹਨ ਕਿ ਉਸ ਵੇਲੇ ਤੂੰ ਰੱਜ ਕੇ ਸੌਂ ਲਵੀਂ ਹੁਣ ਤਾਂ ਸਿਮਰਨ ਕਰ ਲੈ॥ ੬੭ ॥

**ਉਥਾਨਕਾ**-ਇਕ ਵਾਰੀ ਫਰੀਦ ਜੀ ਕਿਧਰੇ ਜਾ ਰਹੇ ਸਨ ਅੱਗੇ ਮੋਕਲੇ ਵਾਲਾ ਰਾਜਾ ਕਿਧਰੇ ਬਾਹਰ ਜਾਣ ਨੂੰ ਤਿਆਰ ਸੀ ਇਸ ਲਈ ਉਹ ਆਪਣੀ ਤਿਆਰੀ ਜਲਦੀ ਕਰਾਉਣ ਵਾਸਤੇ ਲੋਕਾਂ ਨੂੰ ਵਿਗਾਰੀ ਫੜ ਕੇ ਕੰਮਾਂ ਵਿਚ ਲਗਾਈ ਜਾਂਦਾ ਸੀ। ਜਦੋਂ ਫਰੀਦ ਜੀ ਉਧਰੋਂ ਲੰਘੇ ਤਾਂ ਇਨ੍ਹਾਂ ਨੂੰ ਵੀ ਕੰਮ ਕਰਾਉਣ ਵਾਸਤੇ ਫੜ ਲਿਆ। ਅੱਗੋਂ ਕੀ ਦੇਖਿਆ ਕਿ ਰਾਜੇ ਦੇ ਮਹਿਲਾਂ ਵਿਖੇ ਕੋਈ ਰਾਜੇ ਦੇ ਇਸ਼ਨਾਨ ਵਾਸਤੇ ਪਾਣੀ ਭਰ ਰਿਹਾ ਹੈ। ਕੋਈ ਤੌਲੀਆ ਸਾਬਣ ਆਦਿਕ ਲੈ ਕੇ ਖੜ੍ਹਾ ਰਾਜੇ ਦੀ ਉਡੀਕ ਕਰ ਰਿਹਾ ਹੈ। ਕੋਈ ਸਮਾਨ ਬੰਨ੍ਹ ਰਿਹਾ ਹੈ। ਇਸ ਤਰ੍ਹਾਂ ਬਹੁਤ ਸਾਰੇ ਵਿਗਾਰੀ ਦੁੱਖ ਸਹਿਤ ਵੱਖੋ-ਵੱਖ ਕੰਮਾਂ ਵਿਖੇ ਲੱਗੇ ਦੇਖ ਕੇ ਫਰੀਦ ਜੀ ਨੇ ਇਹ ਸਲੋਕ ਉਚਾਰਨ ਕੀਤਾ—

## ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥

ਫਰੀਦ ਜੀ ਕਥਨ ਕਰਦੇ ਹਨ ਕਿ ਟੁੱਟੀ ਨਾਗਰ ਲਜੁ= ਸੁੰਦਰ ਸਵਾਸਾਂ ਰੂਪੀ ਲੱਜ ਦੇ ਟੁੱਟ ਜਾਣ ਕਰ ਕੇ ਰਾਜੇ ਦੀ ਸਵੰਨਵੀ= ਸ੍ਰੇਸ਼ਟ ਰੰਗ ਵਾਲੀ ਭਾਵ ਗੋਰ ਰੰਗ ਵਾਲੀ ਦੇਹ ਰੂਪੀ ਘੜੀ ਭੰਨੀ= ਭੱਜ ਜਾਵੇਗੀ।

## ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥ ੬੮ ॥

ਅਜਰਾਈਲ ਨਾਮ ਕਰ ਕੇ ਫਰਿਸ਼ਤਾ ਅੱਜ ਕੈ ਘਰਿ= ਕਿਸ ਦੇ ਘਰ ਵਿਖੇ ਨਾਠੀ= ਪ੍ਰਾਹੁਣਾ ਬਣ ਕੇ ਆਵੇਗਾ। ਭਾਵ ਇਸੇ ਮੋਕਲੇ ਰਾਜੇ ਦੇ ਘਰ ਆਵੇਗਾ ਜੋ ਬੇਗੁਨਾਹ ਲੋਕਾਂ ਨੂੰ ਵਿਗਾਰ ਲਈ ਪਕੜ ਕੇ ਦੁੱਖ ਦੇ ਰਿਹਾ ਹੈ॥ ੬੮ ॥

ਇਤਨੇ ਨੂੰ ਰਾਜਾ ਤਿਆਰ ਹੋ ਕੇ ਘੋੜ-ਸਵਾਰ ਹੋ ਕੇ ਰਾਜਧਾਨੀ ਤੋਂ ਬਾਹਰ ਨਿਕਲਿਆ ਤਾਂ ਜਿਉਂ ਹੀ ਘੋੜੇ ਦਾ ਪੈਰ ਪੱਥਰ ਨਾਲ ਅੜ ਕੇ ਤਿਲ੍ਹਕਿਆ ਉਸੇ ਵਕਤ ਰਾਜਾ ਘੋੜੇ ਉਪਰੋਂ ਡਿੱਗ ਕੇ ਮਰ ਗਿਆ। ਇਹ ਵੇਖ ਕੇ ਫਰੀਦ ਜੀ ਨੇ ਫਿਰ ਅਗਲਾ ਸਲੋਕ ਉਚਾਰਨ ਕੀਤਾ—

## ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥

ਫਰੀਦ ਜੀ ਕਥਨ ਕਰਦੇ ਹਨ- ਹੇ ਭਾਈਓ! ਘਬਰਾਓ ਨਾ, ਹੁਣ ਤਾਂ ਤੁਹਾਡੀ ਬੰਦ ਖਲਾਸੀ ਹੋ ਗਈ ਹੈ, ਕਿਉਂਕਿ ਨਾਗਰ= ਸੁੰਦਰ ਅਵਸਥਾ ਰੂਪੀ ਲੱਜ ਦੇ ਟੁੱਟਣ ਕਰ ਕੇ ਰਾਜੇ ਦੀ ਸੰਵਨਵੀ= ਸ੍ਰੇਸ਼ਟ ਰੰਗ ਵਾਲੀ ਦੇਹ ਰੂਪੀ ਘੜੀ ਭੱਜ ਗਈ ਹੈ।

## ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥ ੬੯ ॥

ਜਿਹੜੇ ਸੱਜਣ ਭੁਇ= ਪ੍ਰਿਥਵੀ ਪਰ ਭਾਰੁ ਥੇ= ਬੋਝ ਰੂਪ ਸਨ, ਉਹ ਅੱਜ ਫਿਰ ਕਿਵੇਂ ਆਉਣਗੇ? ਭਾਵ ਉਹ ਅੱਜ ਫਿਰ ਨਹੀਂ ਆਉਣਗੇ॥ ੬੯ ॥

**ਉਥਾਨਕਾ**- ਇਕ ਦਿਨ ਫਰੀਦ ਜੀ ਕਿਤੇ ਜਾ ਰਹੇ ਸਨ। ਰਸਤੇ ਵਿਖੇ ਜਾਂਦਿਆਂ-ਜਾਂਦਿਆਂ ਇਕ

ਅਜਿਹਾ ਪਾਪ ਆਤਮਾ ਪੁਰਸ਼ ਮਿਲਿਆ ਜਿਸ ਨੇ ਕਦੀ ਵੀ ਨਮਾਜ਼ ਨਹੀਂ ਸੀ ਪੜ੍ਹੀ। ਉਸ ਨੂੰ ਸਮਝਾਉਂਦਿਆਂ ਹੋਇਆਂ ਇਹ ਸਲੋਕ ਉਚਾਰਨ ਕੀਤਾ—

**ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥**

ਫਰੀਦ ਜੀ ਕਥਨ ਕਰਦੇ ਹਨ ਕਿ ਹੇ ਨਮਾਜ਼ ਦੇ ਨਾ ਪੜ੍ਹਨ ਵਾਲੇ ਕੁਤਿਆ! ਤੇਰੇ ਵਾਸਤੇ ਇਹ ਚੰਗੀ ਰੀਤੀ ਨਹੀਂ ਹੈ। ਜੋ ਕਿ-

**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥ ੭੦॥**

ਮਸੀਤ ਵਿਖੇ ਪੰਜਾਂ ਵਕਤਾਂ ਵਿਚੋਂ ਕਿਸੇ ਵਕਤ ਵੀ ਤੂੰ ਨਮਾਜ਼ ਪੜ੍ਹਨ ਵਾਸਤੇ ਚਲ ਕੇ ਨਹੀਂ ਆਇਆ, ਕਿਉਂਕਿ ਮਸੀਤ ਵਿਚ ਨਮਾਜ਼ ਗੁਜ਼ਾਰਨ ਦੇ ਪੰਜ ਹੀ ਵਕਤ ਹਨ॥ ੭੦॥

*ਯਥਾ*- ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥

*(ਵਾਰ ਮਾਝ ਮ: ੧, ਪੰਨਾ ੧੪੧)*

*ਤਥਾ*- ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ ਚਉਥੈ ਖੈਰੀ॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ॥ ੯॥

*(ਮਾਰੂ ਮਹਲਾ ੫, ਪੰਨਾ ੧੦੮੪)*

ਨਮਾਜ਼ ਵਿਚ ਪੱਕਿਆਂ ਕਰਨ ਲਈ ਉਸੇ ਨੂੰ ਫਿਰ ਆਖਦੇ ਹਨ—

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥**

ਫਰੀਦ ਜੀ ਕਥਨ ਕਰਦੇ ਹਨ— ਸਭ ਤੋਂ ਪਹਿਲਾਂ ਉਠ ਕੇ ਉਜੂ ਕਰ ਅਤੇ ਸੁਬਹ= ਸਵੇਰ ਦੀ ਪਹਿਲੀ ਨਮਾਜ਼ ਨੂੰ ਪੜ੍ਹਨਾ ਕਰ।

**ਉਜੂ**-ਮੁਸਲਮਾਨਾਂ ਦੇ ਮਤ ਵਿਖੇ ਨਮਾਜ਼ ਪੜ੍ਹਨ ਤੋਂ ਪਹਿਲਾਂ ਹੇਠ ਲਿਖੇ ਅਨੁਸਾਰ ਜਲ ਵਰਤਣ ਦੀ ਵਿਧੀ ਨੂੰ ਉਜੂ (ਪੰਜ ਇਸ਼ਨਾਨਾ) ਕਹਿੰਦੇ ਹਨ। ਪਹਿਲੇ ਦੋਵੇਂ ਹੱਥ ਗੁੱਟਾਂ ਤਕ ਧੋਣੇ। ਫਿਰ ਟੱਟੀ ਪਿਸ਼ਾਬ ਵਾਲੀ ਜਗ੍ਹਾ ਧੋਣੀ। ਦੰਦਾਂ ਉਪਰ ਉਂਗਲ ਮਾਰ ਕੇ ਚੁਲੀ ਕਰਨੀ। ਫਿਰ ਨੱਕ ਵਿਖੇ ਪਾਣੀ ਚਾੜ੍ਹ, ਚੀਚੀ ਉਂਗਲ ਫੇਰ ਕੇ ਨਾਸਕਾ ਸਾਫ ਕਰਨੀਆਂ। ਨੱਕ ਸਾਫ ਕਰ ਕੇ ਫਿਰ ਸਾਰਾ ਮੂੰਹ ਧੋਣਾ। ਦੁਬਾਰਾ ਅਰਕਾਂ ਤਕ ਹੱਥ ਧੋਣੇ। ਫਿਰ ਕੰਨਾਂ ਵਿਚ ਅੰਗੂਠੇ ਦੇ ਨਾਲ ਦੀ ਉਂਗਲ ਫੇਰਦਿਆਂ ਹੋਇਆਂ ਅੰਗੂਠੇ ਨਾਲ ਕੰਨਾਂ ਦੇ ਬਾਹਰਲੇ ਹਿੱਸੇ ਨੂੰ ਸਾਫ ਕਰਨਾ ਫਿਰ ਪੈਰ ਧੋਣੇ। ਇਸ ਤਰ੍ਹਾਂ ਦੀ ਕਿਰਿਆ ਨੂੰ ਉਜੂ ਆਖਦੇ ਹਨ। ਇਹ ਉਜੂ ਰੂਪ ਸਾਰੀਆਂ ਕਿਰਿਆ ਕਰ ਕੇ ਮੁਸਲਮਾਨ ਮਸੀਤ ਵਿਖੇ ਜਾ ਕੇ ਨਮਾਜ਼ ਪੜ੍ਹਦੇ ਹਨ।

*ਅਥਵਾ*—ਹੇ ਭਾਈ! ਅੰਮ੍ਰਿਤ ਵੇਲੇ ਉੱਠ ਕੇ ਨਿਸ਼ਕਾਮ ਕਰਮਾਂ ਰੂਪੀ ਉਜੂ= ਪੰਜ ਇਸ਼ਨਾਨਾ ਕਰ। ਅਰਥਾਤ-ਪੈਰਾਂ ਕਰ ਕੇ ਸਤਿਸੰਗਤ ਵਿਖੇ ਜਾਣਾ ਕਰ। ਹੱਥਾਂ ਨਾਲ ਸੰਤ ਸੇਵਾ ਵਾ ਦਾਨ ਕਰ। ਸਿਰ ਨੂੰ ਸਤਿਗੁਰਾਂ ਦਾ ਚਰਨਾ ਪਰ ਝੁਕਾਉਣਾ ਕਰ, ਮੂੰਹ ਨਾਲ ਨਾਮ ਜਪਣਾ ਕਰ। ਕੰਨਾਂ ਨਾਲ ਕੀਰਤਨ ਸੁਣਨਾ ਕਰ ਅਤੇ ਸੁਬਹ= ਬਾਲਕ ਅਵਸਥਾ ਤੋਂ ਹੀ ਨਿਆਂ ਕਰਨੇ ਰੂਪੀ ਨਮਾਜ਼ ਨੂੰ ਪੜ੍ਹਨਾ ਕਰ।

## ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥ ੭੧॥

ਜੋ ਸਿਰ ਸਾਂਈ= ਖੁਦਾ ਅੱਗੇ ਨਿਉਂਦਾ ਨਹੀਂ ਹੈ ਉਸ ਨੂੰ ਕਪਿ= ਕੱਟ ਕੇ ਉਤਾਰ ਦੇਣਾ ਕਰ॥ ੭੧॥

*ਯਥਾ-* ਜੋ ਸਿਰ ਸਾਂਈ ਨ ਨਿਵੈ ਸੋ ਸਿਰੁ ਦੀਜੈ ਡਾਰਿ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥

*(ਸਿਰੀਰਾਗ ਕੀ ਵਾਰ, ਮ: ੨, ਪੰਨਾ ੮੯)*

*ਤਥਾ-* ਧ੍ਰਿਗੁ ਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ।
ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ।
ਧ੍ਰਿਗੁ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ।
ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।
ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।
ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ॥ ੧੦॥

*(ਭਾਈ ਗੁਰਦਾਸ ਜੀ, ਵਾਰ ੨੭)*

**ਉਥਾਨਕਾ**-ਪੂਰਬ ਕਹੇ ਪ੍ਰਸੰਗ ਨੂੰ ਫਿਰ ਕਥਨ ਕਰਦੇ ਹਨ-

## ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥

ਜਿਹੜਾ ਸਿਰ ਆਪਣੇ ਸਾਈ= ਪਰਮਾਤਮਾ ਅੱਗੇ ਝੁਕਦਾ ਨਹੀਂ ਹੈ, ਉਸ ਸਿਰ ਨੂੰ ਕੀ ਕਰਨਾ ਚਾਹੀਦਾ ਹੈ?

## ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥ ੭੨॥

ਉਸ ਸਿਰ ਨੂੰ ਬਾਲਣ ਸੰਦੈ ਥਾਇ= ਬਾਲਣ ਦੀ ਜਗ੍ਹਾ ਭਾਵ ਲੱਕੜਾਂ ਦੀ ਜਗ੍ਹਾ ਕੁੰਨੇ= ਤੌੜੀ ਹੇਠਾਂ ਸਾੜ ਦੇਣਾ ਚਾਹੀਦਾ ਹੈ॥ ੭੨॥

**ਉਥਾਨਕਾ**-ਇਸ ਸਲੋਕ ਦੁਆਰਾ ਵੈਰਾਗ-ਜਨਕ ਉਪਦੇਸ਼ ਦਿੰਦੇ ਹਨ-

## ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ॥

ਫਰੀਦ ਜੀ ਕਥਨ ਕਰਦੇ ਹਨ-ਹੇ ਭਾਈ! ਤੈਡੇ= ਤੇਰੇ ਮਾਪਿਆ= ਮਾਂ ਤੇ ਪਿਓ ਕਿਥੇ ਹਨ? ਜਿਨ੍ਹਾਂ ਨੇ ਤੈਨੂੰ ਜਣਿਓਹਿ= ਪੈਦਾ ਕੀਤਾ ਹੈ।

## ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥ ੭੩॥

ਦੇਖ! ਉਹ ਤਾਂ ਸਮੇਂ ਅਨੁਸਾਰ ਤੇਰੇ ਪਾਸੋਂ ਲਦਿ ਗਏ= ਚਲੇ ਗਏ ਭਾਵ ਮਰ-ਖਪ ਗਏ ਹਨ, ਪਰ ਤੂੰ ਅਜੇ ਤਕ ਵੀ ਪਤੀਣੋਹਿ= ਭਰੋਸਾ ਨਹੀਂ ਕਰਦਾ ਕਿ ਮੈਂ ਵੀ ਮਰ ਜਾਣਾ ਹੈ॥ ੭੩॥

**ਉਥਾਨਕਾ**-ਕਿਸੇ ਪ੍ਰੇਮੀ ਨੇ ਬੇਨਤੀ ਕੀਤੀ—ਹੇ ਫਕੀਰ ਸਾਂਈ! ਮੈਂ ਦੋਜਕ (ਨਰਕਾਂ) ਦੀ ਅਗਨੀ ਤੋਂ ਕਿਵੇਂ ਬਚ ਸਕਦਾ ਹਾਂ? *ਉੱਤਰ:-*

## ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥

ਫਰੀਦ ਜੀ ਕਥਨ ਕਰਦੇ ਹਨ—ਕਿ ਹੇ ਭਾਈ! ਆਪਣੇ ਮਨ ਨੂੰ ਮੈਦਾਨ ਦੀ ਨਿਆਈਂ ਸਾਫ ਕਰ ਅਤੇ

ਟੋਏ ਟਿੱਬੇ= ਸੋਗ ਹਰਖ ਨੂੰ ਦੂਰ ਕਰ ਦੇਹ।

*ਅਥਵਾ*-ਟੋਏ ਦੀ ਨਜਾਈਂ ਕਿਸੇ ਨੂੰ ਛੋਟਾ, ਵਾ ਨੀਚ ਦੇਖਣਾ ਤੇ ਕਿਸੇ ਨੂੰ ਟਿਬੇ ਦੀ ਨਜਾਈਂ ਵੱਡਾ ਵਾ ਉੱਚਾ ਦੇਖਣਾ ਇਸ ਦ੍ਰਿਸ਼ਟੀ ਨੂੰ ਲਾਹ ਦੇਣਾ ਕਰ। *ਅਥਵਾ*- ਟੋਏ= ਦੂਸਰਿਆਂ ਵਿਖੇ ਦੂਸ਼ਨ ਅਰੋਪਣੇ ਅਤੇ ਟਿੱਬੇ ਆਪਣੇ ਗੁਣਾਂ ਦਾ ਹੰਕਾਰ ਕਰਨਾ, ਇਸ ਨੂੰ ਵੀ ਦੂਰ ਕਰ ਦੇਹ।

## ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥ ੭੪॥

ਤਾਂ ਦੋਜਕ= ਨਰਕਾਂ ਦੀ ਭਾਹਿ= ਅਗਨੀ ਤੇਰੇ ਅੱਗੇ ਮੂਲਿ ਨ ਆਵਸੀ= ਕਦਾਚਿਤ ਨਹੀਂ ਆਵੇਗੀ, ਭਾਵ ਤੂੰ ਨਰਕਾਂ ਵਿਖੇ ਨਹੀਂ ਜਾਵੇਂਗਾ॥ ੭੪॥

## ਮਹਲਾ ੫॥

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਸਲੋਕ ਉਚਾਰ ਕੇ ਫਰੀਦ ਜੀ ਨੂੰ ਸਿਰੋਪਾ ਦਿੰਦੇ ਹਨ—

## ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥

ਹੇ ਫਰੀਦ! ਖਾਲਕੁ= ਪਰਮਾਤਮਾ ਖਲਕ= ਸ੍ਰਿਸ਼ਟੀ ਵਿਚ ਅਧਿਸ਼ਠਾਨ ਰੂਪ ਹੋ ਕੇ ਵਸ ਰਿਹਾ ਹੈ ਅਤੇ ਖਲਕਤ ਉਸ ਰੱਬ ਵਿਚ ਕਲਪਤ ਰੂਪ ਨਾਲ ਵਸ ਰਹੀ ਹੈ। *ਅਥਵਾ*- ਖਾਲਕ= ਪ੍ਰਭੂ ਖਲਕਤ ਵਿਖੇ ਵਸ ਰਿਹਾ ਹੈ ਅਤੇ ਖਲਕਤ ਰੱਬ ਵਿਚ ਵਸ ਰਹੀ ਹੈ।

## ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥ ੭੫॥

ਜੇ ਕਰ ਉਸ ਵਾਹਿਗੁਰੂ ਤੋਂ ਬਿਨਾਂ ਹੈ ਹੀ ਕੋਈ ਨਹੀਂ ਤਾਂ ਫਿਰ ਕਿਸ ਨੂੰ ਮੰਦਾ ਆਖਣਾ ਹੈ॥ ੭੫॥

**ਉਥਾਨਕਾ**-ਤਪ ਕਰਦਿਆਂ-ਕਰਦਿਆਂ ਜਿਸ ਵਕਤ ਫਰੀਦ ਜੀ ਥੱਕ ਗਏ ਤੇ ਖੁਦਾ ਵੀ ਨਾ ਬਹੁੜਿਆ। ਉਸ ਵੇਲੇ ਵਿਆਕੁਲ ਦਸ਼ਾ ਵਿਖੇ ਇਹ ਸਲੋਕ ਉਚਾਰਨ ਕੀਤਾ-

## ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ॥

ਫਰੀਦ ਜੀ ਕਥਨ ਕਰਦੇ ਹਨ-ਜਿਸ ਦਿਹਾੜੇ ਜਨਮ ਸਮੇਂ ਦਾਈ ਨੇ ਮੇਰਾ ਨਾਲਾ ਕਪਿਆ= ਨਾੜੂ ਕਟਿਆ ਸੀ ਜੇਕਰ ਉਸ ਵੇਲੇ ਚੁਖ= ਰੰਚਕ ਮਾਤ੍ਰ ਮੇਰਾ ਗਲ ਵੀ ਕਪਹਿ= ਕੱਟ ਦਿੰਦੀ। ਤਾਂ-

## ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ॥ ੭੬॥

(ਜੰਗਲਾਂ ਵਿਚ ਰੁਲਣ ਦੇ ਅਤੇ ਤਪ ਕਰਨ ਦੇ) ਇਤਨੇ ਮਾਮਲੇ ਨਾ ਪੈਂਦੇ ਅਤੇ ਨਾ ਹੀ ਮੈਂ ਇਤਨੇ ਵਿਛੋੜੇ ਦੇ ਦੁੱਖਾਂ ਨੂੰ ਸਹਾਂ= ਸਹਾਰਦਾ॥ ੭੬॥

**ਉਥਾਨਕਾ**-ਹੁਣ ਬਿਰਧ ਅਵਸਥਾ ਦੀ ਹਾਲਤ ਸੁਣਾਉਂਦੇ ਹਨ। ਬਿਰਧ ਅਵਸਥਾ ਦੇ ਆਉਣ ਕਰ ਕੇ-

## ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥

(ਸਖਤ ਸਖਤ ਚੀਜ਼ਾਂ ਦੇ) ਚੱਬਣ ਵਾਲੇ ਦੰਦ, (ਪ੍ਰਿਥਵੀ ਪਰ) ਚੱਲਣ (ਵਾਲੇ) ਪੈਰ, ਰਤਨਾਂ ਸਮਾਨ (ਉਜਲ ਤੇ ਪ੍ਰਕਾਸ਼ਵਾਨ) ਨੇਤ੍ਰ ਤੇ (ਸ਼ਬਦਾਂ ਦੇ ਸੁਣਨ ਵਾਲੇ) ਸੁਣੀਅਰ= ਕੰਨ ਇਤਿਆਦਿਕ ਸਾਰੇ ਇੰਦ੍ਰੀਏ ਆਪੋ ਆਪਣੇ ਕਰਤਬਾਂ ਵਲੋਂ ਬਹਿ ਗਏ ਭਾਵ ਸਿਥਲ ਹੋ ਗਏ ਹਨ।

*ਅਥਵਾ-* ਜਿਵੇਂ ਮੀਂਹ ਦੇ ਪੈਣ ਕਰ ਕੇ ਕੱਚੀ ਕੰਧ ਬਹਿ ਜਾਂਦੀ ਹੈ, ਤਿਵੇਂ ਬਿਰਧ ਅਵਸਥਾ ਰੂਪੀ ਮੀਂਹ ਦੇ ਪੈਣ ਨਾਲ ਸਭ ਇੰਦ੍ਰੀਏ ਆਪੋ ਆਪਣੀਆਂ ਗੋਲਕਾਂ ਵਿਚ ਬਹਿ ਗਏ। ਭਾਵ ਕਮਜ਼ੋਰ ਹੋ ਗਏ ਹਨ।

## ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥ ੭੭ ॥

ਜਿਸ ਵੇਲੇ ਹੇੜੇ= ਸਰੀਰ ਨੇ ਧਾਹ ਮੁਤੀ= ਮਾਰੀ, ਭਾਵ ਜਿਸ ਵਕਤ ਸਰੀਰ ਨੇ ਜਵਾਬ ਦੇ ਦਿੱਤਾ, ਉਸ ਵੇਲੇ ਸੰਗ ਦੇ ਜਾਨੀ= ਪਿਆਰੇ ਜੋ ਇੰਦ੍ਰੀਏ ਸਨ ਸੇ= ਉਹ ਵੀ ਚਲੇ ਗਏ* ॥ ੭੭ ॥

*ਯਥਾ-* ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥

*(ਸੋਰਠਿ ਭਗਤ ਭੀਖਨ ਜੀ, ਪੰਨਾ ੬੫੯)*

[ਪੰਨਾ ੧੩੮੨]

## ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥

ਫਰੀਦ ਜੀ ਕਥਨ ਕਰਦੇ ਹਨ- ਹੇ ਪੁਰਸ਼ਾ! ਤੇਰੇ ਨਾਲ ਕੋਈ ਬੁਰਾ ਵੀ ਕਰੇ ਤਾਂ ਵੀ ਉਸ ਬੁਰਾ ਕਰਨ ਵਾਲੇ ਦਾ ਭਲਾ ਕਰ, ਉਸ ਦੀ ਬੁਰਿਆਈ ਨੂੰ ਦੇਖ ਕੇ ਤੂੰ ਆਪਣੇ ਮਨ ਵਿਖੇ ਗੁੱਸਾ ਨ ਹੰਢਾਇ= ਨਾ ਕਰ।

ਜਿਵੇਂ ਸਤਿਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ-

***'ਤੇਰੇ ਭਾਣੇ ਸਰਬੱਤ ਦਾ ਭਲਾ॥'*** ਜਿਸ ਕਰ ਕੇ-

## ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥ ੭੮ ॥

(ਤੇਰੀ ਪ੍ਰਤੱਖ) ਦੇਹ ਨੂੰ (ਅਧਿਆਤਮਕ, ਅਧੀਭੂਤਕ ਅਤੇ ਅਧੀਦੈਵਿਕ ਆਦਿਕ ਕੋਈ) ਰੋਗ ਨਹੀਂ ਲੱਗੇਗਾ, ਤੇ ਬੁੱਧੀ ਰੂਪ ਪੱਲੇ ਵਿਖੇ ਸਤ ਸੰਤੋਖ ਆਦਿਕ ਸਭੁ= ਸਾਰੇ ਸ਼ੁਭ ਗੁਣਾਂ ਨੂੰ ਪਾ ਲਵੇਂਗਾ॥ ੭੮ ॥

**ਉਥਾਨਕਾ-** ਬਾਗ ਵਿਚ ਵਜਦੀ ਨੌਬਤ ਦੀ ਅਵਾਜ਼ ਸੁਣ ਕੇ ਇਹ ਸਲੋਕ ਉਚਾਰਦੇ ਹੋਏ ਵੈਰਾਗ ਜਨਕ ਉਪਦੇਸ਼ ਦਿੰਦੇ ਹਨ-

## ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥

ਫਰੀਦ ਜੀ ਕਥਨ ਕਰਦੇ ਹਨ—ਦੁਨੀਆਂ ਇਕ ਸ਼ੋਭਨੀਕ ਬਾਗ ਹੈ, ਜਿਸ ਵਿਖੇ ਪੰਛੀ ਪਰਾਹੁਣਿਆਂ ਸਮਾਨ ਰਾਤ ਕੱਟਣ ਲਈ ਆਏ ਹਨ।

## ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥ ੭੯ ॥

(ਜਿਸ ਵਕਤ ਬਾਗਵਾਨ ਨੇ) ਸਵੇਰ ਨਾਲ ਨਉਬਤ ਵਜਾਈ ਤਾਂ ਪੰਛੀਆਂ ਨੇ ਚੱਲਣ ਦਾ ਸਾਜ ਕਰ ਲਿਆ, ਭਾਵ ਪੰਛੀ ਉਡਣ ਲਈ ਤਿਆਰ ਹੋ ਜਾਂਦੇ ਹਨ। ਇਹ ਹੈ ਦ੍ਰਿਸ਼ਟਾਂਤ, ਇਸੇ ਪ੍ਰਕਾਰ-

***ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ॥***

ਫਰੀਦ ਜੀ ਕਥਨ ਕਰਦੇ ਹਨ—ਇਸ ਦੁਨੀਆਂ ਰੂਪੀ ਸੁਹਾਵਾ= ਸ਼ੋਭਨੀਕ (ਸੋਹਣੇ) ਬਾਗ ਵਿਚ ਜੀਵਾਂ ਰੂਪੀ ਪੰਛੀ ਕੁਝ-ਕੁ ਦਿਨ ਦੇ ਪਰਾਹੁਣੇ ਹਨ।

---

**ਦੰਦਾਂ ਕੰਨਾਂ ਲੋਇਣਾਂ ਤਿਨ੍ਹਾਂ ਦਿਤੀ ਹਾਰ। ਦੇਖ ਫਰੀਦਾ! ਉਠ ਚਲੇ ਮੁਢ ਕਦੀਮੀ ਦੇ ਯਾਰ।*

*ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ॥ ੭੯॥*

ਸੁਬਹ ਸਿਉ= ਆਦਿ ਤੋਂ ਹੀ ਭਾਵ ਜਨਮ ਤੋਂ ਹੀ ਤੇਰੇ ਨਾਲ ਮੌਤ ਰੂਪੀ ਨੌਬਤ ਵੱਜ ਰਹੀ ਹੈ। ਇਸ ਲਈ ਤੂੰ ਆਪਣੇ ਚੱਲਣ ਦਾ ਸਾਜ ਤਿਆਰ ਕਰ ਭਾਵ ਮੌਤ ਨੂੰ ਹਰ ਵੇਲੇ ਯਾਦ ਰੱਖ। *ਅਥਵਾ*-ਆਦਿ ਤੋਂ ਹੀ ਭਾਵ ਸ੍ਰਿਸ਼ਟੀ ਦੇ ਆਰੰਭ ਤੋਂ ਹੀ ਵੇਦ ਰੂਪੀ ਨੌਬਤ ਵੱਜ ਰਹੀ ਹੈ, ਇਸ ਲਈ ਤੂੰ ਚਲਣੇ ਦਾ ਸਾਜ ਤਿਆਰ ਕਰ ਕੇ ਰੱਖ। ਭਾਵ ਜਪ ਤਪ ਆਦਿਕ ਸਾਧਨਾਂ ਨੂੰ ਕਰ ਕੇ ਆਪਣੇ ਮਨੁੱਖਾ ਜਨਮ ਨੂੰ ਸਫਲਾ ਕਰ ਲੈ। ਜਿਸ ਕਰ ਕੇ ਪ੍ਰਲੋਕ-ਘਰ ਵਿਖੇ ਤੇਰਾ ਸੁਖ ਸਹਿਤ ਵਾਸਾ ਹੋ ਜਾਵੇ॥ ੭੯॥

## ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ॥

ਫਰੀਦ ਜੀ ਕਥਨ ਕਰਦੇ ਹਨ— ਜਿਸ ਤਰ੍ਹਾਂ ਸ਼ਾਹੂਕਾਰਾਂ ਵਲੋਂ ਰਾਤ ਨੂੰ ਕਥੂਰੀ= ਕਸਤੂਰੀ ਵੰਡੀ ਜਾਂਦੀ ਹੈ ਪਰ ਸੁੱਤਿਆਂ ਹੋਇਆਂ ਪੁਰਸ਼ਾਂ ਨੂੰ ਉਸ ਕਸਤੂਰੀ ਵਿਚੋਂ ਕੁਝ ਵੀ ਭਾਉ= ਹਿੱਸਾ ਨਹੀਂ ਮਿਲਦਾ।

## ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ॥ ੮੦॥

ਜਿਨ੍ਹਾਂ ਪੁਰਸ਼ਾਂ ਦੇ ਨੇਤ੍ਰ ਨੀਂਦ੍ਰਾਵਲੇ= ਨਿੰਦਰਾਂ ਵਾਲੇ ਹਨ, ਭਾਵ ਜੋ ਪੁਰਸ਼ ਸੁੱਤੇ ਰਹਿੰਦੇ ਹਨ, ਉਹਨਾਂ ਨੂੰ ਕਸਤੂਰੀ ਦਾ ਮਿਲਣਾ ਬੜਾ ਕੁਆਉ= ਕਠਿਨ ਭਾਵ ਔਖਾ ਹੈ।

ਵਾ-ਉਨ੍ਹਾਂ ਆਲਸੀਆਂ ਨੂੰ ਕਸਤੂਰੀ ਦਾ ਮਿਲਣਾ ਕੁਆਉ= ਕਿਸ ਤਰ੍ਹਾਂ ਹੋ ਸਕਦਾ ਹੈ? *ਅਥਵਾ*-ਜਿਨ੍ਹਾਂ ਦੇ ਨੇਤਰ ਨੀਂਦ੍ਰਾ-ਵਲੇ= ਨਿੰਦ੍ਰਾ ਵਲੋਂ ਹਟੇ ਹਨ ਜੋ ਪੁਰਸ਼ ਉਦਮੀ ਹਨ। ਤਿਨ੍ਹਾਂ ਮਿਲਣੁ ਕੁਆਉ= ਉਨ੍ਹਾਂ ਨੂੰ ਬੁਲਾ ਕੇ ਕਸਤੂਰੀ ਮਿਲਦੀ ਭਾਵ ਦਿਤੀ ਜਾਂਦੀ ਹੈ। ਇਹ ਦ੍ਰਿਸ਼ਟਾਂਤ ਹੈ, ਇਸੀ ਪ੍ਰਕਾਰ-

*ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ॥*

ਫਰੀਦ ਜੀ ਕਥਨ ਕਰਦੇ ਹਨ-ਸ਼ਹਿਨਸ਼ਾਹ ਜੋ ਗੁਰੂ ਸਾਹਿਬ ਜੀ ਹਨ, ਉਹਨਾਂ ਵਲੋਂ ਅਵਸਥਾ ਰੂਪ ਰਾਤ ਵਿਖੇ ਸਤਿਸੰਗ ਦੁਆਰਾ ਭਗਤੀ ਰੂਪ ਕਸਤੂਰੀ ਵੰਡੀ ਜਾਂਦੀ ਹੈ, ਪਰ ਜੋ ਅਵਿਦਿਆ ਰੂਪ ਨੀਂਦ ਵਿਚ ਸੁੱਤੇ ਹੋਏ ਹਨ ਉਹਨਾਂ ਨੂੰ ਭਗਤੀ ਦਾ ਭਾਉ= ਹਿੱਸਾ ਨਹੀਂ ਮਿਲਦਾ।

*ਜਿੰਨ੍ਹਾਂ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ॥ ੮੦॥*

ਜਿਨ੍ਹਾਂ ਮਨਮੁਖਾਂ ਦੇ ਮਨ ਬੁੱਧੀ ਰੂਪ ਨੇਤ੍ਰ ਅਵਿਦਿਆ ਰੂਪ ਨਿੰਦਰਾ ਵਾਲੇ ਹਨ, ਉਨ੍ਹਾਂ ਨੂੰ ਭਗਤੀ ਦਾ ਮਿਲਣਾ ਬੜਾ ਕੁਆਉ= ਕਠਿਨ ਭਾਵ ਔਖਾ ਹੈ।

*ਅਥਵਾ*-ਜਿਨ੍ਹਾਂ ਗੁਰਮੁਖ ਜਗਿਆਸੂਆਂ ਦੇ ਮਨ ਬੁੱਧੀ ਰੂਪੀ ਨੇਤਰ ਨੀਂਦ੍ਰਾ-ਵਲੇ= ਅਵਿਦਿਆ ਰੂਪੀ ਨੀਂਦ ਵਲੋਂ ਹਟੇ ਹਨ, ਉਨ੍ਹਾਂ ਨੂੰ ਭਗਤੀ ਦਾ ਮਿਲਣਾ ਕੁਆਉ= ਬੁਲਾ ਕੇ ਹੁੰਦਾ ਹੈ, ਜਿਸ ਤਰ੍ਹਾਂ ਭਾਈ ਬਹਿਲੋ ਨੂੰ ਬੁਲਾ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਖਸ਼ਸ਼ਿ ਕੀਤੀ ਸੀ॥ ੮੦॥

## ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥

ਫਰੀਦ ਜੀ ਕਥਨ ਕਰਦੇ ਹਨ— ਕਿ ਮੈਂ ਤਾਂ ਜਾਨਿਆ= ਨਿਸਚੇ ਕੀਤਾ ਸੀ ਕਿ ਪ੍ਰਤੱਖ ਦੁੱਖ, ਵਾ ਭੁੱਖ ਦਾ ਦੁੱਖ, ਵਾ ਵਿਛੋੜੇ ਦਾ ਦੁੱਖ ਮੈਨੂੰ ਹੈ ਪਰ ਦੁੱਖ ਤਾਂ ਜਗਤ ਵਿਖੇ ਸਾਰਿਆਂ ਜੀਵਾਂ ਨੂੰ ਹੀ ਹੈ। ਉਸ ਵੇਲੇ ਸ਼ੰਕਾਵਾਦੀ ਨੇ ਸ਼ੰਕਾ ਕੀਤਾ ਕਿ ਹੇ ਫਕੀਰ ਸਾਂਈ ! ਤੈਨੂੰ ਕਿਵੇਂ ਪਤਾ ਲੱਗਾ ਕਿ ਸਾਰੇ ਜੀਵ ਦੁਖੀ ਹਨ? ਉੱਤਰ-

## ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥ ੮੧ ॥

ਜਿਸ ਵੇਲੇ ਗਿਆਨ ਵੈਰਾਗ ਰੂਪ ਉਚੇ ਟਿੱਬੇ ਪਰ ਚੜ੍ਹ ਕੇ ਦੇਖਿਆ ਤਾਂ ਹੀ ਮੈਂ ਇਹ ਨਿਸਚੇ ਕੀਤਾ ਕਿ ਸਾਰੇ ਘਰਾਂ ਵਿਚ ਏਹੀ ਦੁੱਖਾਂ ਰੂਪੀ ਅੱਗ ਲੱਗ ਰਹੀ ਹੈ। ਭਾਵ-ਕਿਸੇ ਦਾ ਸਰੀਰ ਰੂਪ ਘਰ ਵਿਚ ਕਾਮ ਦੀ ਅੱਗ ਲੱਗ ਰਹੀ ਹੈ। ਕਿਸੇ ਦੇ ਘਰ ਵਿਚ ਕਰੋਧ ਦੀ ਅੱਗ ਲੱਗ ਰਹੀ ਹੈ। ਕਿਸੇ ਦੇ ਘਰ ਵਿਚ ਲੋਭ ਦੀ ਅੱਗ ਲੱਗ ਰਹੀ ਹੈ। ਕਿਸੇ ਦੇ ਘਰ ਵਿਚ ਰਾਗ ਦਵੈਸ਼ ਤੇ ਈਰਖਾ ਦੀ ਬਖੀਲੀ ਆਦਿ ਰੂਪ ਅੱਗ ਲੱਗ ਰਹੀ ਹੈ।

### ਮਹਲਾ ੫ ॥

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ-

## ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥

ਹੇ ਫਰੀਦ! ਇਹ ਬੁੱਧੀ ਰੂਪ ਧਰਤੀ ਹੈਗੀ ਤਾਂ ਰੰਗਾਵਲੀ= ਅਨੰਦ ਵਾਲੀ ਸੀ, ਪਰ ਇਸ ਮਨਮੁਖ ਜੀਵ ਨੇ ਬੁੱਧੀ ਰੂਪ ਧਰਤੀ ਵਿਚ ਵਿ= ਵਿਸ਼ੇਸ਼ ਕਰ ਕੇ ਕਾਮ ਆਦਿਕਾਂ ਰੂਪੀ ਸੂਲਾ= ਕੰਡਿਆਂ ਦਾ ਬਾਗ ਲਗਾਉਣਾ ਕੀਤਾ ਹੈ।

## ਜੋ ਜਨ ਪੀਰਿ ਨਿਵਾਜਿਆ ਤਿੰਨ੍ਾ ਅੰਚ ਨ ਲਾਗ ॥ ੮੨ ॥

ਜਿਹੜਾ ਪੁਰਸ਼ ਆਪਣੇ ਪੀਰਿ= ਗੁਰਾਂ ਦਾ ਨਿਵਾਜਿਆ= ਵਡਿਆਇਆ ਹੋਇਆ ਹੈ ਭਾਵ ਜਿਸ ਉਤੇ ਗੁਰਾਂ ਦੀ ਕਿਰਪਾ ਹੈ, ਉਹਨਾਂ ਗੁਰਮਤੀਆਂ ਨੂੰ ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਦਾ ਅਥਵਾ ਵਿਸ਼ੇ ਵਿਕਾਰਾਂ ਰੂਪੀ ਅਗਨੀ ਦਾ ਕੋਈ ਅੰਚ= ਸੇਕ ਨਹੀਂ ਲਗਦਾ॥ ੮੨ ॥*

### ਮਹਲਾ ੫ ॥

ਇਹ ਸਲੋਕ ਵੀ ਫਰੀਦ ਜੀ ਪ੍ਰਤੀ ਕਥਨ ਕਰਦੇ ਹੋਏ ਉਪਦੇਸ਼ ਦਿੰਦੇ ਹਨ-

## ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥

ਹੇ ਫਰੀਦ! ਸੁਹਾਵੜੀ= ਰੋਗ ਤੋਂ ਰਹਿਤ ਲੰਮੀ ਉਮਰ ਦੇ ਸਹਿਤ ਜਿਨ੍ਹਾਂ ਦੀ ਸੁਵੰਨੜੀ= ਗੋਰੇ ਰੰਗ ਵਾਲੀ ਸੋਨੇ ਵਰਗੀ ਸੁੰਦਰ ਦੇਹ ਹੈ। ਅਤੇ-

## ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ ॥ ੮੩ ॥

ਜਿਨ੍ਹਾਂ ਦਾ ਪਿਆਰੇ ਵਾਹਿਗੁਰੂ ਨਾਲ ਨੇਹ= ਪ੍ਰੇਮ ਵੀ ਹੈ ਇਹੋ ਜਿਹੇ ਗੁਰਮੁਖ ਜਨ ਮਹਾਤਮਾਂ ਸੰਸਾਰ ਵਿਖੇ ਵਿਰਲੇ ਹੀ ਪਾਏ ਜਾਂਦੇ ਹਨ। ਅਥਵਾ- ਉਮਰ ਸੁਹਾਵੜੀ= ਸ਼ੋਭਨੀਕ ਭਾਵ ਰੋਗ ਤੋਂ ਰਹਿਤ ਲੰਮੀ ਉਮਰ ਦਾ ਹੋਣਾ। ਸੰਗਿ ਸੁਵੰਨੜੀ ਦੇਹ= ਨਾਲ ਹੀ ਸ੍ਰੇਸ਼ਟ ਰੰਗ ਵਾਲੀ ਦੇਹ ਦਾ ਹੋਣਾ ਅਤੇ ਪਿਆਰੇ ਪਰਮਾਤਮਾ ਦੇ ਨਾਲ ਪ੍ਰੇਮ ਹੋਣਾ। ਇਹਨਾਂ ਤਿੰਨਾਂ ਗੱਲਾਂ ਨੂੰ ਕੋਈ ਵਿਰਲੇ ਹੀ ਗੁਰਮੁਖ ਪਾਉਂਦੇ ਹਨ। ਜਿਨ੍ਹਾਂ ਦੇ ਮੱਥੇ ਦੇ ਭਾਗ ਚੰਗੇ ਹਨ॥ ੮੩ ॥+

**ਉਥਾਨਕਾ**-ਜਿਸ ਪਾਕਪਟਨ ਸ਼ਹਿਰ ਵਿਚ ਫਰੀਦ ਜੀ ਰਿਹਾ ਕਰਦੇ ਸਨ ਦੇਵਨੇਤ ਨਾਲ ਉਸ ਨੂੰ

---

**ਇਹ ਸਲੋਕ ਰਾਮਕਲੀ ਦੀ ਦੂਜੀ ਵਾਰ ਪੰਨਾ ੯੬੬ ਪਰ ਭੀ ਗੁਰੂ ਜੀ ਨੇ ਅੰਕਿਤ ਕੀਤਾ ਹੈ।*

*+ਇਹ ਸਲੋਕ ਵੀ ਰਾਮਕਲੀ ਦੀ ਦੂਜੀ ਵਾਰ ਪੰਨਾ ੯੬੬ ਪਰ ਗੁਰੂ ਸਾਹਿਬਾਂ ਨੇ ਲਿਖਿਆ ਹੋਇਆ ਹੈ।*

ਦਰਿਆ ਨੇ ਢਾਹ ਲਾ ਦਿੱਤੀ। ਲੋਕਾਂ ਨੇ ਜਤਨ ਤਾਂ ਬਹੁਤ ਕੀਤੇ ਪਰ ਸਫਲਤਾ ਪ੍ਰਾਪਤ ਨਾ ਹੁੰਦੀ ਦੇਖ ਕੇ ਫਰੀਦ ਜੀ ਪਾਸ ਆਏ ਤੇ ਬੇਨਤੀ ਕਰ ਕੇ ਉਸ ਜਗ੍ਹਾ 'ਤੇ ਲੈ ਆਏ। ਉਥੇ ਦਰਿਆਂ ਦੇ ਕਿਨਾਰੇ 'ਤੇ ਖਲੋ ਕੇ ਫਰੀਦ ਜੀ ਨੇ ਇਹ ਸਲੋਕ ਉਚਾਰਨਾ ਕੀਤਾ-

## ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥

ਹੇ ਵਹਣ= ਦਰਿਆ! ਤੂੰ ਇਹਨਾਂ ਕੰਧੀ= ਕਿਨਾਰਿਆਂ ਨੂੰ ਨਾ ਢਾਹੁਣਾ ਕਰ, ਜੇ ਢਾਇਂਗਾ ਤਾਂ ਤੈਨੂੰ ਵੀ ਖੁਦਾ ਦੀ ਦਰਗਾਹ ਵਿਚ ਲੇਖਾ= ਹਿਸਾਬ ਦੇਣਾ ਪਵੇਗਾ। ਇਸ ਤਰ੍ਹਾਂ ਤਿੰਨ ਚਾਰ ਵਾਰੀ ਕਹਿਣ 'ਤੇ ਵੀ ਦਰਿਆ ਨੇ ਪਲਟਾ ਨਾ ਖਾਧਾ ਤਾਂ ਉਸ ਵੇਲੇ ਫਰੀਦ ਜੀ ਪ੍ਰੇਮੀਆਂ ਪਾਸੋਂ ਕਹੀ ਮੰਗਵਾ ਕੇ ਆਪ ਵੀ ਕਿਨਾਰਿਆਂ ਨੂੰ ਪੁੱਟਣ ਲੱਗ ਪਏ। ਫਰੀਦ ਜੀ ਦੀ ਇਹ ਕਿਰਿਆ ਵੇਖ ਕੇ ਲੋਕਾਂ ਨੇ ਕਿਹਾ— "ਫਰੀਦ ਜੀ! ਇਹ ਕੀ ਕਰਨ ਲੱਗ ਪਏ ਜੇ? ਤੁਹਾਨੂੰ ਤਾਂ ਦਰਿਆ ਦੇ ਠੱਲ੍ਹਣ ਵਾਸਤੇ ਬੁਲਾਇਆ ਸੀ ਪਰ ਤੁਸੀਂ ਤਾਂ ਸਗੋਂ ਆਪ ਹੀ ਕਿਨਾਰਿਆਂ ਨੂੰ ਢਾਹੁਣ ਲੱਗ ਪਏ ਹੋ।" ਫਰੀਦ ਜੀ ਨੇ ਕਿਹਾ- ਮੇਰੇ ਕੀ ਅਖਤਿਆਰ ਹੈ। ਕਿਉਂਕਿ—

## ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥ ੮੪॥

ਜਿਸ ਪਾਸੇ ਪ੍ਰਭੂ ਦੀ ਆਗਿਆ ਹੈ ਇਹ ਵਹਣੁ= ਦਰਿਆ ਤਿਦਾਊ ਗੰਉ ਕਰੇ= ਤਿਸ ਪਾਸੇ ਚਲਣਾ ਕਰ ਰਿਹਾ ਹੈ॥ ੮੪॥ *ਅਥਵਾ-*

***ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥***

ਹੇ ਵਹਣ= ਜੀਵ! ਤੂੰ ਵੈਰਾਗ ਤੇ ਭਗਤੀ ਰੂਪ ਕੰਧੀ= ਕੰਢੇ ਢਾਹਣਾ ਨਾ ਕਰ। ਜੇ ਢਾਏਂਗਾ ਤਾਂ ਤੈਨੂੰ ਵੀ ਦਰਗਾਹ ਵਿਖੇ ਹਿਸਾਬ ਦੇਣਾ ਪਏਗਾ। ਤਾਂ ਅੱਗੋਂ ਜੀਵ ਨੇ ਕਿਹਾ "ਮੈਨੂੰ ਕੀ ਕਰਨਾ ਚਾਹੀਦਾ ਹੈ?" *ਉੱਤਰ-*

***ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥ ੮੪॥***

ਜਿਸ ਤਰਫ ਰੱਬ ਦੀ ਰਜਾਇ= ਆਗਿਆ ਹੈ ਭਾਵ ਪ੍ਰਭੂ ਨੇ ਵੇਦਾਂ ਸ਼ਾਸਤਰਾਂ ਵਿਖੇ ਜੋ ਕਥਨ ਕੀਤਾ ਹੈ, ਹੇ ਵਹਣੁ= ਜੀਵ! ਤਿਦਾਊ= ਉਸੇ ਅਨੁਸਾਰ ਤੂੰ ਗੰਉ= ਚਲਣਾ ਕਰ॥ ੮੪॥

## ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥

ਫਰੀਦ ਜੀ ਕਥਨ ਕਰਦੇ ਹਨ—ਵਿਸ਼ੇ ਪਰਾਇਣ ਹੋਣ ਕਰ ਕੇ ਪਾਪੀ ਪੁਰਸ਼ਾਂ ਦਾ ਜੋਬਨ ਅਵਸਥਾ ਰੂਪੀ ਦੇਹੁ= ਦਿਨ ਡੁਖਾ= ਦੁੱਖਾਂ ਨਾਲ ਹੀ ਬਤੀਤ ਹੋ ਗਿਆ ਹੈ ਅਤੇ ਬਿਰਧ ਅਵਸਥਾ ਰੂਪੀ ਰਾਤ ਚਿੰਤਾ ਰੂਪੀ ਸੂਲਾਂ ਸਹਿਤ ਬਤੀਤ ਹੋ ਰਹੀ ਹੈ। ਅਜਿਹੀ ਅਵਸਥਾ ਦੇਖ ਕੇ-

## ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ॥ ੮੫॥

ਪੱਤਣ ਦੇ ਮਾਲਕ ਗੁਰੂ ਸਾਹਿਬ ਜੀ ਵੈਰਾਗ ਰੂਪ ਪੱਤਣ ਤੇ ਖਲੋਕੇ ਉੱਚੀ-ਉੱਚੀ ਪੁਕਾਰ ਰਹੇ ਹਨ-- ਐ ਦੁਨੀਆ ਦੇ ਲੋਕੋ! ਹੁਸ਼ਿਆਰ ਹੋ ਜਾਓ, ਕਿਉਂਕਿ ਵਾਸ਼ਨਾ ਰੂਪੀ ਪਉਣ ਦੇ ਚੱਲਣ ਕਰ ਕੇ- ਤੁਹਾਡਾ ਸਰੀਰ ਰੂਪੀ ਬੇੜਾ ਕਾਮ ਅਦਿਕਾਂ ਰੂਪੀ ਕਪਰਾਂ ਦੇ ਵਾਤਿ= ਮੂੰਹ 'ਚ ਆ ਰਿਹਾ ਹੈ। ਜਿਸ ਕਰ ਕੇ ਤੁਹਾਨੂੰ ਬਚਣ ਦੀ ਇੱਛਾ ਹੈ ਤਾਂ ਸਤਿਸੰਗ ਦੁਆਰਾ ਨਾਮ ਸਿਮਰਨ ਕਰੋ॥ ੮੫॥

## ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥

ਕਾਲ ਰੂਪੀ ਲੰਮੀ-ਲੰਮੀ ਨਦੀ ਵਗ ਰਹੀ ਹੈ, ਭਾਵ ਚਾਰੋਂ ਦਿਸ਼ਾਂ ਵਿਚ ਕਾਲ ਦਾ ਹੀ ਜ਼ੋਰ ਚਲ ਰਿਹਾ ਹੈ। ਫਿਰ ਜਿਸ ਕਾਲ ਰੂਪੀ ਨਦੀ ਦਾ ਸਰੀਰ ਰੂਪ ਕੰਢੇ ਢਾਉਣ ਵਿਚ ਹੇਤਿ= ਪ੍ਰੇਮ ਹੈ। *ਅਥਵਾ*-ਮਾਇਆ ਦੀ ਤ੍ਰਿਸ਼ਨਾ ਰੂਪੀ ਲੰਮੀ ਲੰਮੀ ਨਦੀ ਵਗ ਰਹੀ ਹੈ।

*ਯਥਾ*- ਸਹਸ ਖਟੇ ਲਖ ਕਉ ਉਠਿ ਧਾਵੈ॥
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥

*(ਗਉੜੀ ਸੁਖਮਨੀ, ਪੰਨਾ ੨੭੮)*

*ਤਥਾ*- ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥ ੧॥ ਰਹਾਉ॥
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥
ਪਰੈ ਪਰੈ ਹੀ ਕਉ ਲੁਝੀ ਹੇ॥ ੧॥

*(ਗਉੜੀ ਮਹਲਾ ੫, ਪੰਨਾ ੨੧੩)*

ਜਿਸ ਤ੍ਰਿਸ਼ਨਾ ਰੂਪੀ ਨਦੀ ਦਾ ਸ਼ੁਭ ਗੁਣਾਂ ਰੂਪੀ ਕਿਨਾਰਿਆਂ ਦੇ ਢਾਉਣੇ ਵਿਖੇ ਹੇਤਿ= ਪ੍ਰੇਮ ਹੈ।

## ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥ ੮੬॥

ਜੇਕਰ ਗੁਰੂ ਸਾਹਿਬ ਜੀ ਰੂਪੀ ਪਾਤਣ= ਮਲਾਹ ਸੁਚੇਤ ਹੋ ਕੇ ਰਹਿਣ ਤਾਂ ਇਸ ਸਿੱਖ ਦੇ ਸਰੀਰ ਰੂਪ ਬੇੜੇ ਦਾ ਕਾਮ ਆਦਿਕਾਂ ਰੂਪੀ ਕੱਪਰ ਕੀ ਵਿਗਾੜ ਸਕਦੇ ਹਨ ਭਾਵ ਕੁਝ ਨਹੀਂ ਵਿਗਾੜ ਸਕਦੇ। ਜਿਸ ਤਰ੍ਹਾਂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੁਚੇਤ ਰਹਿਣ ਕਰ ਕੇ ਭਾਈ ਜੋਗਾ ਸਿੰਘ ਦਾ ਕਾਮ ਆਦਿਕ ਕੁਝ ਵੀ ਵਿਗਾੜ ਨਹੀਂ ਕਰ ਸਕੇ॥ ੮੬॥

**ਉਥਾਨਕਾ**-ਪੂਰਨ ਗੁਰਾਂ ਦੀ ਪ੍ਰਾਪਤੀ ਵਿਖੇ ਦੁਰਲੱਭਤਾ ਵਰਣਨ ਕਰਦੇ ਹਨ-

## ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ॥

ਫਰੀਦ ਜੀ ਕਥਨ ਕਰਦੇ ਹਨ—ਗਲੀਂ ਗੱਲਾਂ ਨਾਲ ਘਰ ਪੂਰਾ ਕਰਨ ਵਾਲੇ ਇਕ ਦੀ ਬਜਾਇ ਵੀਹ ਸੱਜਣ ਬਣ ਜਾਂਦੇ ਹਨ ਪਰ ਜਿਸ ਤਰ੍ਹਾਂ ਦਾ ਆਤਮ ਜੀਵਨ ਵਾਲਾ ਸੱਜਣ ਮੈਂ ਢੂੰਢਦੀ ਹਾਂ, ਉਹ ਇਕ ਵੀ ਨਹੀਂ ਲੱਭਦਾ।

*ਯਥਾ*- ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ॥
ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ॥

*(ਮਲਾਰ ਵਾਰ, ਪੰਨਾ ੧੨੮੬)*

ਅਤੇ ਗੱਲਾਂ ਕਰਨ ਕਰ ਕੇ ਤਾਂ ਸਵਰਗ ਦੀ ਪ੍ਰਾਪਤੀ ਵੀ ਨਹੀਂ ਹੁੰਦੀ:

ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥

*(ਮਾਝ ਵਾਰ, ਪੰਨਾ ੧੪੧)*

ਸੰਸਾਰਕ ਗੱਲਾਂ ਕਰ ਕੇ ਤਾਂ ਪਰਮੇਸ਼ਰ-ਪਤੀ ਵੀ ਨਹੀਂ ਮਿਲਦਾ।

ਯਥਾ- ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮ੍ਹਲਿਆ॥
ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ॥ ੨੩॥

*(ਆਸਾ ਮਹਲਾ ੧, ਪਟੀ, ਪੰਨਾ ੪੩੩)*

## ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ॥ ੮੭॥

ਮਾ ਪਿਰੀ= ਮੇਰਾ ਪਤੀ ਜੋ ਪਰਮਾਤਮਾ ਹੈ ਤਿਸ ਦੀ ਪ੍ਰਾਪਤੀ ਵਾਸਤੇ ਮੈਂ ਵਿਜੋਗਣ ਮਾਂਲੀਹ= ਗੋਹਿਆਂ ਦੀ ਭੋਰ ਵਾਂਗੂ। ਅਥਵਾ-ਮਾਂਲੀਹ= ਬੱਕਰੀਆਂ ਦੀਆਂ ਸੁੱਕੀਆਂ ਮੇਂਙਣਾ ਵਾਂਗੂ ਧੁਖਦੀ ਪਈ ਹਾਂ।

**ਉਥਾਨਕਾ**- ਕਿਸੀ ਵਿਸ਼ਈ ਪੁਰਸ਼ ਨੇ ਸੰਸਾਰਕ ਸੁਖਾਂ ਦੀ ਤਾਰੀਫ ਕਰਦਿਆਂ ਹੋਇਆਂ ਫਰੀਦ ਜੀ ਨੂੰ ਆ ਕੇ ਕਿਹਾ-ਓਏ ਫਕੀਰ ਸਾਂਈਆਂ! ਤੂੰ ਸੰਸਾਰ ਦਾ ਕੀ ਦੇਖਿਆ ਹੈ? ਤੂੰ ਤਾਂ ਆਪਣੀ ਉਮਰ ਤਪ ਕਰਦਿਆਂ ਹੀ ਐਵੇਂ ਗਵਾ ਲਈ ਹੈ। ਇਹ ਗੱਲ ਸੁਣ ਕੇ ਫਰੀਦ ਜੀ ਉਸ ਨੂੰ ਉੱਤਰ ਦਿੰਦੇ ਹੋਏ ਸਮਝਾਉਂਦੇ ਹਨ—

## ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ॥

ਫਰੀਦ ਜੀ ਕਥਨ ਕਰਦੇ ਹਨ— ਪਦਾਰਥਾਂ ਦੇ ਲਬ ਕਰ ਕੇ ਇਹ ਤਨ ਤਾਂ ਨਿਤਾਪ੍ਰਤੀ ਕੁੱਤੇ ਵਾਂਗੂੰ ਭਉਂਕਦਾ ਹੀ ਰਹਿੰਦਾ ਹੈ, ਇਸ ਨਿਕੰਮੇ ਸਰੀਰ ਦੇ ਮਗਰ ਲੱਗ ਕੇ ਨਿਤਾਪ੍ਰਤੀ ਕੌਣ ਦੁਖੀ ਹੋਵੇ?

## ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥ ੮੮॥

ਚਾਹੇ ਕਿਤੀ= ਕਿਤਨੀਆਂ ਹੀ ਵਿਸ਼ੇ ਵਾਸ਼ਨਾਂ ਰੂਪੀ ਹਵਾਵਾਂ ਵਗਣ ਪਰ ਮਨੁੱਖ ਨੂੰ ਚਾਹੀਦਾ ਹੈ ਕਿ ਆਪਣੇ ਕੰਨਾਂ ਵਿਖੇ ਵੈਰਾਗ, ਵਿਵੇਕ, ਵਾ ਸਮ ਦਮ ਰੂਪ ਬੁੱਜੇ ਦੇ ਰਹਿਣਾ ਕਰੇ॥ ੮੮॥

**ਉਥਾਨਕਾ**-ਕਿਸੇ ਪ੍ਰੇਮੀ ਨੇ ਆ ਕੇ ਕਿਹਾ—ਹੇ ਫਕੀਰ ਸਾਂਈਂ! ਚਲੋ ਆਪ ਜੀ ਨੂੰ ਅਰਬ* ਦੇ ਇਲਾਕੇ ਦੀਆਂ ਮਿੱਠੀਆਂ-ਮਿੱਠੀਆਂ ਖਜੂਰਾਂ ਖੁਆ ਲਿਆਈਏ। ਇਹ ਗੱਲ ਸੁਣ ਕੇ ਫਰੀਦ ਜੀ ਨੇ ਕਿਹਾ-

## ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ॥

ਫਰੀਦ ਜੀ ਕਥਨ ਕਰਦੇ ਹਨ—ਰੱਬ ਦਾ ਸਿਮਰਨ ਕਰਨ ਵਾਲੇ ਜੋ ਤੱਤ-ਵੇਤਾ ਮਹਾਤਮਾ ਹਨ, ਏਹੀ ਇਕ ਰੱਬ ਦੀਆਂ ਪੱਕੀਆਂ ਹੋਈਆਂ ਖਜੂਰਾਂ ਹਨ।+ ਜਿਨ੍ਹਾਂ ਮਹਾਤਮਾ (ਸਾਧ ਸੰਗਤ ਵਿਖੇ) ਨਾਮ ਸਿਮਰਨ, ਕਥਾ, ਕੀਰਤਨ ਰੂਪ ਮਾਖਿਅ= ਸ਼ਹਿਦ ਦੀ ਨਈ ਵਹੰਨ੍ਹਿ= ਨਦੀ ਵਗ ਰਹੀ ਹੈ।

## ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ੍॥ ੮੯॥

ਜਿਹੜਾ ਜਿਹੜਾ ਡੀਹੜਾ= ਦਿਨ ਉਹਨਾਂ ਮਹਾਤਮਾ ਪਾਸ ਬੈਠਿਆਂ ਵੰਞੈ= ਬਤੀਤ ਹੁੰਦਾ ਹੈ, ਸੋ= ਸੋਈ ਸੋਈ ਦਿਨ ਉਮਰ ਹਥ ਪਵੰਨਿ੍= ਉਮਰਾ ਨੂੰ ਹੱਥ ਪੈਂਦਾ ਹੈ, ਭਾਵ ਉਹ ਦਿਨ ਉਮਰਾ ਸਹਿਤ ਸਫਲਾ ਹੋ ਜਾਂਦਾ ਹੈ। ਇਸ ਲਈ ਹਰ ਮਨੁੱਖ ਨੂੰ ਸਾਰੇ ਕੰਮ ਛੱਡ ਕੇ ਵੀ ਸੰਤਾਂ ਦੀ ਸੰਗਤ ਕਰਨੀ ਚਾਹੀਦੀ ਹੈ।

---

**ਅਰਬ ਦੇਸ਼ ਦਾ ਰਾਜਾ 'ਨਾਸਰ' ਅੱਸੂ ੧੫ ਸੰਮਤ ੨੦੨੭ ਮੁਤਾਬਕ ੩੦ ਸਤੰਬਰ ੧੯੭੦ ਨੂੰ ਕਾਲ ਵਸ ਹੋਇਆ ਹੈ, ਅਕਤੂਬਰ ੧ ਨੂੰ ਜਨਾਜ਼ਾ ਨਿਕਲਿਆ ਅੱਜ ਦੇ ਦਿਨ ਹਿੰਦੁਸਤਾਨ ਦੇ ਕੁਲ ਸਰਕਾਰੀ ਦਫਤਰ ਬੰਦ ਰਹੇ ਹਨ।*

*+ਤੁਰੀਆ ਅਵਸਥਾ (ਚਤੁਰਥ ਭੂਮਿਕਾ) ਵਿਖੇ ਜੋ ਪ੍ਰਪੱਕ ਹੋਣਾ ਹੈ ਇਹੀ ਮਹਾਤਮਾ ਰੂਪੀ ਖਜੂਰਾਂ ਦਾ ਪੱਕਣਾ ਹੈ ਅਤੇ ਜਿਨ੍ਹਾਂ ਵਿਖੇ ਆਤਮ ਅਨੰਦ ਰੂਪੀ ਰਸ ਭਰਿਆ ਹੋਇਆ ਹੈ।*

*ਯਥਾ*- ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥ ੨੩੨॥

*(ਸਲੋਕ ਕਬੀਰ, ਪੰਨਾ ੧੩੭੭)*

**ਉਥਾਨਕਾ**-ਫਰੀਦ ਜੀ ਨੂੰ ਖੂਹ ਵਿਚ ਲਮਕ ਕੇ ਤਪ ਕਰਦਿਆਂ ਕਾਫੀ ਸਮਾਂ ਗੁਜ਼ਰ ਗਿਆ ਜਿਸ ਤੇ ਸਰੀਰ ਸੁੱਕ ਕੇ ਪਿੰਜਰੇ ਵਾਂਗੂ ਹੋ ਗਿਆ ਅਤੇ ਸਰੀਰ ਨੂੰ ਬੇ-ਜਾਨ ਸਮਝ ਕੇ ਕਾਵਾਂ ਨੇ ਪੈਰਾਂ ਦੀਆਂ ਤਲੀਆਂ ਉਪਰ ਠੂੰਗੇ ਮਾਰਨੇ ਸ਼ੁਰੂ ਕਰ ਦਿੱਤੇ। ਤਿਸ ਵੇਲੇ ਅਫਸੋਸ ਵਿਖੇ ਇਹ ਸਲੋਕ ਉਚਾਰਨ ਕੀਤਾ—

## ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥

ਫਰੀਦ ਜੀ ਕਥਨ ਕਰਦੇ ਹਨ-ਖੁਦਾ ਦੇ ਪ੍ਰੇਮ ਦੇ ਵਿਛੋੜੇ ਕਰ ਕੇ ਤਨੁ= ਸਰੀਰ ਸੁੱਕ ਕੇ ਪਿੰਜਰੇ ਵਾਂਗੂ ਥੀਆ= ਹੋ ਗਿਆ ਹੈ ਅਤੇ ਮੈਨੂੰ ਮੁਰਦਾ ਸਮਝ ਕੇ ਕਾਂ ਪੈਰਾਂ ਦੀਆਂ ਤਲੀਆਂ ਪਰ ਠੂੰਗੇ ਮਾਰਨ ਲੱਗ ਪਏ ਹਨ। *ਅਥਵਾ*- ਤਨੁ= ਸੂਖਮ ਸਰੀਰ ਸੁੱਕ ਕੇ ਪਿੰਜਰੇ ਵਾਂਗੂ ਹੋ ਗਿਆ ਹੈ, ਭਾਵ ਮੇਰੀ ਬੁੱਧੀ ਵਿਆਕੁਲ ਹੋ ਗਈ ਹੈ ਅਤੇ ਤਲੀਆਂ= ਇੰਦ੍ਰੀਆਂ, ਵਾ ਅੰਤਹਕਰਨ ਦੀਆਂ ਬਿਰਤੀਆਂ ਨੂੰ ਕਾਮ ਆਦਿਕਾਂ ਰੂਪੀ ਕਾਗ= ਕਾਂ ਖੂੰਡਹਿ= ਠੂੰਗੇ ਮਾਰਦੇ ਹਨ ਭਾਵ ਆਪਣੀ ਤਰਫ ਖਿੱਚਦੇ ਹਨ।

## ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ ੯੦॥

ਦੇਖੋ, ਬੰਦੇ ਦੇ ਐਸੇ ਖੋਟੇ ਭਾਗ ਹਨ ਕਿ ਅਜੇ ਤਕ ਵੀ ਰਬੁ ਨ ਬਾਹੁੜਿਓ= ਰੱਬ ਪਹੁੰਚਿਆ ਨਹੀਂ ਹੈ॥ ੯੦॥

**ਉਥਾਨਕਾ**-ਇਤਨੇ ਨੂੰ ਕਾਂ ਉਡ ਕੇ ਫਰੀਦ ਜੀ ਦੀਆਂ ਅੱਖਾਂ ਉਪਰ ਆ ਬੈਠੇ। ਇਹ ਦੇਖ ਕੇ ਫੇਰ ਫਰੀਦ ਜੀ ਨੇ ਇਹ ਸਲੋਕ ਉਚਾਰਿਆ—

## ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥

ਹੇ ਕਾਗਾ= ਕਾਵੋਂ! ਤੁਸੀਂ ਮੇਰੇ ਕਰੰਗ= ਸਰੀਰ 'ਚੋਂ ਢੰਢੋਲਿਆ= ਚੁਣ-ਚੁਣ ਕੇ ਸਾਰਾ ਮਾਸ ਖਾ ਲਿਆ ਹੈ। ਪਰ-

## ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥ ੯੧॥

ਹੇ ਕਾਵੋਂ! ਇਹਨਾਂ ਦੋਹਾਂ ਨੈਨਾ= ਨੇਤ੍ਰਾਂ ਨੂੰ ਮਤਿ ਛੁਹਉ= ਨਾ ਛੂਹਣਾ ਕਰੋ। ਭਾਵ ਇਹਨਾਂ ਦੋਵਾਂ ਨੇਤਰਾਂ ਨੂੰ ਨਾ ਖਾਣਾ ਕਰੋ। ਕਿਉਂਕਿ ਮੈਨੂੰ ਆਪਣੇ ਪਿਰੀ-ਪਰਮਾਤਮਾ ਦੇ ਦਰਸ਼ਨਾਂ ਦੀ ਆਸਾ ਲੱਗ ਰਹੀ ਹੈ॥ ੯੧॥

*ਅਥਵਾ* *ਕਾਗਾ ਕਰੰਗ ਢੰਢੋਲਿਆ*

ਹੇ ਕਾਮ ਆਦਿਕਾਂ ਰੂਪੀ ਕਾਵੋਂ! ਤੁਸੀਂ ਇਕੱਠਿਆਂ ਹੋ ਕੇ ਮੇਰੇ ਹਿਰਦੇ ਰੂਪੀ ਸਰੀਰ 'ਚੋਂ ਢੂੰਢ ਕੇ

*ਸਗਲਾ ਖਾਇਆ ਮਾਸੁ॥*

ਸਾਰਾ ਹੀ ਸ਼ੁਭ-ਗੁਣਾਂ ਰੂਪੀ ਮਾਸ ਖਾ ਲਿਆ ਹੈ। ਪਰ—

*ਏ ਦੁਇ ਨੈਨਾ ਮਤਿ ਛੁਹਉ*

ਇਹਨਾਂ ਗਿਆਨ ਵੈਰਾਗ ਰੂਪੀ ਦੋਹਾਂ ਨੇਤ੍ਰਾਂ ਨੂੰ ਮਤਾਂ ਛੂਹਣਾ ਕਰੋ ਕਿਉਂਕਿ-

*ਪਿਰ ਦੇਖਨ ਕੀ ਆਸ॥ ੯੧॥*

ਮੇਰੇ ਮਨ ਵਿਖੇ ਇਹਨਾਂ ਅੱਖਾਂ ਦੁਆਰੇ ਪਿਰੀ (ਪਰਮਾਤਮਾ) ਦੇ ਦੇਖਣ ਦੀ ਆਸਾ ਲੱਗ ਰਹੀ ਹੈ। ਵਾ-

ਮਨ ਬੁੱਧੀ ਰੂਪ ਨੇਤਰਾਂ ਨੂੰ ਮਤ ਛੂਹਣਾ ਕਰੋ ਕਿਉਂਕਿ ਜੇ ਮਨ ਸ਼ੁੱਧ ਤੇ ਬੁੱਧੀ ਪਵਿੱਤਰ ਹੋਵੇਗੀ ਤਾਂ ਹੀ ਪਿਰੀ ਦਾ ਦਰਸ਼ਨ ਹੋਵੇਗਾ॥ ੯੧॥

**ਉਥਾਨਕਾ**-ਇਤਨੇ ਨੂੰ ਇਕ ਕਾਂ ਢਿੱਡ 'ਤੇ ਆ ਕੇ ਚੁੰਜਾਂ ਮਾਰਨ ਲੱਗ ਪਿਆ। ਇਹ ਦੇਖ ਕੇ ਫਰੀਦ ਜੀ ਕਹਿੰਦੇ ਹਨ-

**ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥**

ਹੇ ਕਾਂ! ਮੇਰੇ ਸਰੀਰ ਪਿੰਜਰੇ ਨੂੰ ਨ ਚੂੰਡਿ= ਨਾ ਖਾਣਾ ਕਰ, ਜੇ ਕਰ ਕੇ ਤੂੰ ਆ ਕੇ ਬਸੈ= ਬੈਠਾ ਹੈਂ ਤਾਂ ਤੂੰ ਇਥੋਂ ਉਡਰਿ ਜਾਹਿ= ਉਡ ਜਾਹ।

**ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ॥ ੯੨॥**

ਜਿਸ ਸਰੀਰ-ਪਿੰਜਰੇ ਵਿਖੇ ਮੇਰਾ ਸਹੁ= ਪਤੀ (ਪਰਮਾਤਮਾ) ਵਸ ਰਿਹਾ ਹੈ, ਮਾਸੁ ਨ ਤਿਦੂ ਖਾਹਿ= ਉਸ ਵਿਚੋਂ ਤੂੰ ਮਾਸ ਨਾ ਖਾਣਾ ਕਰ॥ ੯੨॥

ਅਥਵਾ : *ਕਾਗਾ ਚੂੰਡਿ ਨ ਪਿੰਜਰਾ*

ਹੇ ਕਾਮ ਅਦਿਕਾਂ ਰੂਪ ਕਾਵੋਂ! ਇਸ ਸੂਖਮ ਸਰੀਰ ਰੂਪ ਪਿੰਜਰੇ (ਬੁੱਧੀ) ਨੂੰ ਚੂੰਡਿ ਨ= ਦੁੱਖ ਨਾ ਦੇਣਾ ਕਰੋ।

*ਬਸੈ ਤ ਉਡਰਿ ਜਾਹਿ॥*

ਜੇ ਕਰ ਕੇ ਤੁਸੀਂ ਇਸ ਵਿਚ ਵਸਦੇ ਹੋ ਤਾਂ ਉਡ ਜਾਓ। ਅਤੇ

*ਜਿਤੁ ਪਿੰਜਰੈ ਮੇਰਾ ਸਹੁ ਵਸੈ*

ਜਿਸ ਸੂਖਮ ਸਰੀਰ ਰੂਪ ਪਿੰਜਰੇ (ਬੁੱਧੀ) ਵਿਚ ਮੇਰਾ ਸਹੁ= ਪਤੀ ਮਾਲਕ ਵਸ ਰਿਹਾ ਹੈ।

*ਮਾਸੁ ਨ ਤਿਦੂ ਖਾਹਿ॥ ੯੨॥*

ਤਿਦੂ= ਓਥੋਂ ਤੁਸੀਂ ਸ਼ੁਭ ਗੁਣਾਂ ਰੂਪੀ ਮਾਸ ਨੂੰ ਨਾ ਖਾਣਾ ਕਰੋ॥ ੯੨॥

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥**

ਫਰੀਦ ਜੀ ਕਥਨ ਕਰਦੇ ਹਨ—ਨਿਮਾਣੀ ਗੋਰ*= ਕਬਰ ਇਉਂ ਸਡੁ= ਸੱਦਣਾ ਕਰਦੀ ਹੈ ਕਿ ਹੇ ਨਿਘਰਿਆ= ਘਰਾਂ ਤੋਂ ਰਹਿਤ ਪੁਰਸ਼ੋ! ਤੁਸੀਂ ਅਸਲ ਘਰ (ਕਬਰਾਂ) ਵਿਚ ਆਉਣਾ ਕਰੋ। ਅਥਵਾ-ਨਿਮਾਣੀ ਦੇਹ+ ਨੂੰ ਗੋਰ= ਕਬਰ ਸੱਦਣਾ ਕਰਦੀ ਹੈ ਕਿ ਹੇ ਨਿਘਰੀਏ! ਤੂੰ ਮੇਰੇ ਘਰ ਵਿਚ ਆਉਣਾ ਕਰ। ਕਿਉਂਕਿ—

**ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥ ੯੩॥**

ਤੂੰ ਸਰਪਰ ਮੈਥੈ= ਜ਼ਰੂਰ ਹੀ ਮੇਰੇ ਪਾਸ ਆ ਜਾਣਾ ਹੈ, ਇਸ ਲਈ ਤੂੰ ਮਰਣਹੁ= ਮੌਤ ਤੋਂ ਡਰਨਾ ਨਾ ਕਰ॥ ੯੩॥

---

**ਗੋਰ=ਕਬਰ ਨੂੰ ਨਿਮਾਣੀ ਇਸ ਵਾਸਤੇ ਕਿਹਾ ਹੈ ਜੋ ਪੁੱਟਣ ਲੱਗਿਆਂ ਕਹੀਆਂ ਗੈਂਤੀਆਂ ਨੂੰ ਸਹਾਰਦੀ ਹੋਈ ਪੁੱਟਣ ਵਾਲੇ ਨੂੰ ਕੁਝ ਨਹੀਂ ਕਹਿੰਦੀ।*

*+ਦੇਹ ਨੂੰ ਨਿਮਾਣੀ ਇਸ ਵਾਸਤੇ ਕਿਹਾ ਹੈ ਕਿ ਚਲਣ ਲਗਿਆਂ ਇਨਕਾਰ ਨਹੀਂ ਕਰਦੀ।*

## ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ॥

ਦੇਖ! ਇਹਨਾਂ ਅੱਖਾਂ ਨਾਲ ਵੇਖਦਿਆਂ ਵੇਖਦਿਆਂ ਕਿਤਨੀ ਹੀ ਸ੍ਰਿਸ਼ਟੀ ਚਲਿ ਗਈ= ਮਰ-ਖਪ ਗਈ ਹੈ।

## ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ॥ ੯੪ ॥

ਫਰੀਦ ਜੀ ਕਥਨ ਕਰਦੇ ਹਨ— ਲੋਕਾਂ ਨੂੰ ਤਾਂ ਆਪੋ ਆਪਣੀ ਪਈ ਹੋਈ ਹੈ—ਕੋਈ ਕਹਿੰਦਾ ਹੈ ਕਿ ਮੈਂ ਆਪਣਾ ਮੁੰਡਾ ਵਿਆਹ ਲਵਾਂ। ਕੋਈ ਕਹਿੰਦਾ ਹੈ ਮੈਂ ਫਲਾਣਾ ਵਪਾਰ ਕਰ ਲਵਾਂ ਤਾਂ ਕਿ ਮੈਨੂੰ ਲਾਭ ਹੋ ਜਾਵੇ। ਕੋਈ ਕਹਿੰਦਾ ਹੈ, ਮੇਰੇ ਧਨ ਨੂੰ ਕਉਣ ਸਾਂਭੇਗਾ। ਕੋਈ ਕਹਿੰਦਾ ਹੈ, ਦੁਨੀਆਂ ਵਿਚ ਮੇਰਾ ਨਾਮ ਰੋਸ਼ਨ ਕਿਵੇਂ ਹੋਵੇਗਾ ਅਤੇ—ਮੈਨੂੰ ਆਪਣੀ ਚਿੰਤਾ ਪਈ ਹੋਈ ਹੈ ਕਿ ਇਸੇ ਜਨਮ ਵਿਚ ਹੀ ਖੁਦਾ ਨੂੰ ਮਿਲ ਪਵਾਂ॥ ੯੪ ॥

**ਉਥਾਨਕਾ**-ਇਸ ਤਰ੍ਹਾਂ ਦੇ ਨਿੰਮ੍ਰਤਾ ਦੇ ਬਚਨ ਸੁਣ ਕੇ ਖੁਦਾ ਨੇ ਅਕਾਸ਼ਬਾਣੀ ਦੁਆਰਾ ਕਿਹਾ-

## ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥

ਹੇ ਫਰੀਦ! ਜੇ ਤੂੰ ਆਪਣੇ ਆਪ ਨੂੰ ਸਵਾਰਹਿ= ਸਵਾਰ ਲਵੇਂ ਭਾਵ ਆਪਣੇ ਮਨ ਬੁੱਧੀ ਨੂੰ ਸ਼ੁੱਧ ਕਰ ਲਵੇਂਗਾ ਤਾਂ ਮੈਨੂੰ ਮਿਲ ਪਵੇਂਗਾ ਅਤੇ ਮੇਰੇ ਮਿਲਣ ਕਰ ਕੇ ਹੀ ਸੁਖਾਂ ਦੀ ਪ੍ਰਾਪਤੀ ਹੋਇ= ਹੋਵੇਗੀ।

## ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥ ੯੫ ॥

ਹੇ ਫਰੀਦ! ਜੇਕਰ ਤੂੰ ਮੇਰਾ ਪੂਰਾ ਪੂਰਾ ਉਪਾਸ਼ਕ ਹੋ ਜਾਵੇਂ ਭਾਵ ਜੇ ਤੂੰ ਆਪਣੇ ਮਨ ਨੂੰ ਮੇਰੇ ਵੱਲੋਂ ਨਾ ਡੁਲਾਵੇ ਤਾਂ ਸਾਰਾ ਜਗਤ ਹੀ ਤੇਰਾ ਦਾਸ ਹੋ ਜਾਵੇਗਾ॥ ੯੫ ॥

**ਉਥਾਨਕਾ**-ਹੁਣ ਸਰੀਰ ਦੀ ਅਨਿੱਤਤਾ ਦਸਦੇ ਹੋਏ ਇਸ ਸਲੋਕ ਦੁਆਰਾ ਉਪਦੇਸ਼ ਦਿੰਦੇ ਹਨ—

## ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥

ਫਰੀਦ ਜੀ ਕਥਨ ਕਰਦੇ ਹਨ— ਹੇ ਪੁਰਸ਼ਾ! ਜਿਸ ਤਰ੍ਹਾਂ ਨਦੀ ਦੇ ਕਿਨਾਰੇ ਪਰ ਰੁਖੜਾ= ਬ੍ਰਿਛ ਕਿਚਰਕੁ= ਕਿਤਨਾ ਚਿਰ ਧੀਰਜ ਬੰਨ੍ਹ ਕੇ ਖੜਾ ਰਹਿ ਸਕਦਾ ਹੈ। ਇਹ ਦ੍ਰਿਸ਼ਟਾਂਤ ਹੈ, ਇਸੇ ਪ੍ਰਕਾਰ-ਹੇ ਪੁਰਸ਼ਾ! ਕਾਲ ਰੂਪ ਨਦੀ ਦੇ ਕਿਨਾਰੇ ਸਰੀਰ ਰੂਪੀ ਬ੍ਰਿਛ ਕਿਤਨਾ ਚਿਰ ਧੀਰਜ ਬੰਨ੍ਹ ਸਕਦਾ ਹੈ ਕਿਉਂਕਿ ਓੜਕ ਨੂੰ ਕਾਲ ਨੇ ਇਸ ਨੂੰ ਢਾਹ ਭਾਵ ਮਾਰ ਹੀ ਦੇਣਾ ਹੈ।

## ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥ ੯੬ ॥

ਫਰੀਦ ਜੀ ਕਥਨ ਕਰਦੇ ਹਨ— ਜਿਵੇਂ ਮਿੱਟੀ ਦੇ ਕੱਚੇ ਭਾਂਡੇ ਵਿਚ ਕਿਚਰੁ ਤਾਈ= ਕਿਤਨਾ ਚਿਰ ਤਕ ਪਾਣੀ ਰਖਿਆ ਜਾ ਸਕਦਾ ਹੈ। ਤਿਵੇਂ ਸਰੀਰ ਰੂਪੀ ਕੱਚੇ ਭਾਂਡੇ ਵਿਖੇ ਸਵਾਸਾਂ ਰੂਪੀ ਪਾਣੀ ਕਿਤਨਾ ਚਿਰ ਰੱਖਿਆ ਜਾ ਸਕਦਾ ਹੈ। ਅਰਥਾਤ ਜਿਵੇਂ ਕੱਚੇ ਭਾਂਡੇ ਵਿਚੋਂ ਸਿਮ-ਸਿਮ ਕੇ ਸਾਰਾ ਪਾਣੀ ਖਤਮ ਹੋ ਜਾਂਦਾ ਹੈ। ਇਸੀ ਤਰ੍ਹਾਂ ਸਰੀਰ ਰੂਪੀ ਕੱਚੇ ਭਾਂਡੇ ਵਿਚੋਂ ਨਿਤਾਪ੍ਰਤੀ ਚਵੀ ਹਜ਼ਾਰ ਸਵਾਸਾਂ ਰੂਪੀ ਜਲ ਸਿਮ ਕੇ ਭਾਵ ਨਿਕਲ-ਨਿਕਲ ਕੇ ਸਾਰੇ ਦੇ ਸਾਰੇ ਸਵਾਸ ਖਤਮ ਹੋ ਜਾਂਦੇ ਹਨ।

*ਅਥਵਾ— **ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥ ੯੬ ॥***

ਫਰੀਦ ਜੀ ਕਥਨ ਕਰਦੇ ਹਨ-ਕੱਜੇ ਭਾਂਡੇ ਨੂੰ ਨੀਰੁ= ਜਲ ਵਿਖੇ ਕਦ ਤਕ ਰਖਿਆ ਜਾ ਸਕਦਾ ਹੈ। ਭਾਵ ਕੱਚਾ ਭਾਂਡਾ ਜਲ ਵਿਖੇ ਜਲਦੀ ਖੁਰ ਜਾਂਦਾ ਹੈ। ਇਸੇ ਤਰ੍ਹਾਂ ਸਰੀਰ ਰੂਪੀ ਕੱਚੇ ਭਾਂਡੇ ਨੂੰ ਪਦਾਰਥਾਂ ਰੂਪੀ ਜਲ ਵਿਖੇ ਕਦ ਤਕ ਰਖਿਆ ਜਾ ਸਕਦਾ ਹੈ। ਅਰਥਾਤ- ਜਿਸ ਤਰ੍ਹਾਂ ਕੱਚਾ ਭਾਂਡਾ ਪਾਣੀ ਵਿਖੇ ਖੁਰ ਜਾਂਦਾ ਹੈ। ਤਿਵੇਂ ਹੀ ਸਰੀਰ ਰੂਪੀ ਭਾਂਡਾ ਪਦਾਰਥਾਂ ਵਿਚ ਰੱਖਣ ਕਰ ਕੇ ਭਾਵ ਪਦਾਰਥਾਂ ਵਿਖੇ ਸਰੀਰ ਨੂੰ ਖੱਚਤ ਕਰਨੇ ਕਰ ਕੇ ਸਰੀਰ ਦਾ ਜਲਦੀ ਨਾਸ਼ ਹੋ ਜਾਂਦਾ ਹੈ॥ ੯੬॥

## ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥

ਫਰੀਦ ਜੀ ਕਥਨ ਕਰਦੇ ਹਨ—ਜਿਸ ਵੇਲੇ ਪ੍ਰਿਥਵੀ ਤਲ ਉਤੇ ਜੀਵ ਦਾ ਵਾਸਾ= ਨਿਵਾਸ ਹੋਇਆ ਭਾਵ ਮਰ ਗਿਆ ਤਾਂ ਇਹ ਜੀਵ ਜਿਨ੍ਹਾਂ ਮੰਦਰਾਂ ਦਾ ਹੰਕਾਰ ਕਰਦਾ ਸੀ, ਉਹ ਮਹਲ= ਮੰਦਰ *ਨਿਸਖਣ= ਖਾਲੀ ਹੀ ਪਏ ਰਹਿ ਗਏ।

[ਪੰਨਾ ੧੩੮੩]

## ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥

ਅੰਤ ਸਮੇਂ ਨਿਮਾਣੀਆਂ ਜੋ ਗੋਰਾਂ= ਕਬਰਾਂ ਹਨ ਸੇ= ਉਹਨਾਂ ਕਬਰਾਂ ਨੂੰ ਰੂਹਾਂ ਮੱਲ ਕੇ ਬਹਿਣਾ ਕਰਦੀਆਂ ਹਨ। ਅਰਥਾਤ ਅੰਤ ਨੂੰ ਪ੍ਰਾਣੀ ਦਾ ਕਬਰਾਂ ਵਿਚ ਨਿਵਾਸ ਹੁੰਦਾ ਹੈ।

## ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥ ੯੭॥

ਹੇ ਸ਼ੇਖ! ਇਕ ਰੱਬ ਦੀ ਬੰਦਗੀ ਕਰਨ ਦੀ ਗੱਲ ਜ਼ਰੂਰ ਆਖੀਂ ਪਰ ਹੋਰ ਵਿਅਰਥ ਗੱਲਾਂ ਨਾ ਕਰੀਂ, ਕਿਉਂਕਿ ਅੱਜ ਅਥਵਾ ਕੱਲ੍ਹ ਨੂੰ ਤੂੰ ਇਸ ਸੰਸਾਰ ਤੋਂ ਜ਼ਰੂਰ ਚਲਿਆਂ ਜਾਣਾ ਹੈ॥ ੯੭॥

*ਅਥਵਾ*-ਹੇ ਸੇਖਾ= ਸਿਖਿਆ ਲੈਣ ਵਾਲੇ ਜਗਿਆਸੂ ਪੁਰਸ਼ਾ! ਤੈਨੂੰ ਬੰਦਗੀ = ਭਗਤੀ ਕਰਨੀ ਆਖੀ ਹੈ, ਆਲਸ ਨਾ ਕਰੀਂ, ਭਗਤੀ ਜ਼ਰੂਰ ਕਰੀਂ, ਕਿਉਂਕਿ ਚਲਣਾ ਅੱਜ ਹੀ ਹੈ, ਕਿ ਕਲਿ= ਕੱਲ੍ਹ ਕੀ ਹੋਣਾ ਹੈ?

*ਉੱਤਰ:* ਕੱਲ੍ਹ ਨਾਮ ਕਾਲ ਦਾ ਹੈ।

## ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥

ਫਰੀਦ ਜੀ ਕਥਨ ਕਰਦੇ ਹਨ-ਮੌਤ ਦਾ ਬੰਨਾ= ਸਰੀਰ ਇਸ ਤਰ੍ਹਾਂ ਨਾਸਵੰਤ ਦਿਸਦਾ ਹੈ- ਜਿਵੇਂ ਦਰਿਆ ਨੂੰ ਢਾਹ ਲੱਗੀ ਹੋਈ ਹੁੰਦੀ ਹੈ। *ਅਥਵਾ*-ਜਿਸ ਤਰ੍ਹਾਂ ਦਰਿਆ ਕਿਨਾਰਿਆਂ ਨੂੰ ਢਾਹੀ ਜਾਂਦਾ ਹੈ, ਤਿਵੇਂ ਇਸ ਮੌਤ ਨੇ ਵੱਡੇ-ਵੱਡੇ ਰਾਜਿਆਂ ਮਹਾਰਾਜਿਆਂ ਨੂੰ ਹਰੀ ਹਰ ਕਰ ਦਿੱਤਾ ਹੈ।

## ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥

ਪਾਪੀਆਂ ਲਈ ਅਗੈ= ਪ੍ਰਲੋਕ ਦਰਗਾਹ ਵਿਚ ਦੋਜਕੁ= ਨਰਕ ਤਪਿਆ ਹੋਇਆ ਸੁਣਿਆਂ ਜਾਂਦਾ ਹੈ ਅਤੇ ਹੂਲ= ਦੁਖੀ ਜੀਵਾਂ ਦਾ ਕਾਹਾਹਾ= ਡੰਡ-ਰੌਲਾ ਪੈ ਰਿਹਾ ਹੈ।

*ਅਥਵਾ*- ਹੂਲ= ਘਮਸਾਨ ਦੀ ਤਰ੍ਹਾਂ ਹਾਇ ਹਾਇ ਦਾ ਕਾਹਾਹਾ= ਰੌਲਾ ਪੈ ਰਿਹਾ ਹੈ।

*ਯਥਾ*- ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ॥ ੧॥ ਰਹਾਉ॥

*(ਸੋਰਠਿ ਮਹਲਾ ੧, ਪੰਨਾ ੬੩੬)*

---

**ਨਿ ਸਖਣ=(ਨਿ) ਵਿਸ਼ੇਸ਼ ਕਰ ਕੇ (ਸਖਣ) ਖਾਲੀ ਹੀ ਪਏ ਰਹਿ ਗਏ।*

## ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥

ਨਰਕਾਂ ਦੀ ਅਜੇਹੇ ਦੁਖਾਂਤਰ ਹਾਲਤ ਸੁਣ ਕੇ ਇਕਨਾ= ਗੁਰਮੁਖਾਂ ਨੂੰ ਸਭ= ਹਰ ਤਰ੍ਹਾਂ ਕਰ ਕੇ ਸੋਝੀ= ਗਿਆਤ ਪ੍ਰਾਪਤ ਹੋਈ ਹੈ ਕਿ ਅਸੀਂ ਅਜੇਹੇ ਸ਼ੁਭ ਕਰਮ ਕਰ ਲਈਏ ਜਿਸ ਕਰ ਕੇ ਪ੍ਰਲੋਕ ਦਰਗਾਹ ਵਿਖੇ ਜਾ ਕੇ ਕੋਈ ਹਿਸਾਬ ਨਾ ਦੇਣਾ ਪਵੇ। ਇਕ ਜੋ ਮਨਮੁਖ ਖੁਦਾ ਤੋਂ ਨਾਸਤਕ ਹਨ ਉਹ ਵੇਪਰਵਾਹ ਹੋਏ ਫਿਰਦੇ ਹਨ ਤੇ ਆਖਦੇ ਹਨ ਕੋਈ ਪ੍ਰਲੋਕ ਪਰਲਾਕ ਨਹੀਂ ਹੈ। ਪਰ ਇਹ ਨਿਸਚੇ ਕਰ ਲਓ ਕਿ-

## ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥ ੯੮॥

ਇਸ ਦੁਨੀ= ਸੰਸਾਰ ਵਿਚ ਰਹਿ ਕੇ ਜੀਵਾਂ ਨੇ ਜੋ ਜੋ ਵੀ ਅਮਲ= ਕਰਮ ਕੀਤੇ ਹਨ, ਚਾਹੇ ਉਹ ਚੰਗੇ ਹਨ ਚਾਹੇ ਮੰਦੇ ਹਨ, ਓਹੀ ਕਰਮ ਜੀਵਾਂ ਦੇ ਨਾਲ ਜਾ ਕੇ ਪ੍ਰਲੋਕ ਦਰਗਾਹ ਵਿਚ ਧਰਮ ਰਾਜਾ ਪਾਸ ਉਗਾਹੀ ਦੇਂਦੇ ਹਨ॥ ੯੮॥

**ਉਥਾਨਕਾ**-ਇਕ ਬਗਲਾ ਦਰਿਆ ਦੇ ਕੰਢੇ ਬੈਠਾ ਮੱਛੀ ਨੂੰ ਮੂੰਹ ਵਿਚ ਫੜ੍ਹੀ ਕੇਲਾਂ ਕਰ ਰਿਹਾ ਸੀ। ਕਦੇ ਮੱਛੀ ਨੂੰ ਉਪਰ ਸੁਟਦਾ ਤੇ ਫੇਰ ਚੁੰਝ ਵਿਖੇ ਬੋਚ ਲੈਂਦਾ ਅਤੇ ਨਾਲੋ ਨਾਲ ਹੀ ਉਸ ਮੱਛੀ ਨੂੰ ਟੁਕ ਟੁਕ ਕੇ ਖਾਈ ਜਾਂਦਾ ਸੀ। ਇਤਨੇ ਨੂੰ ਉਧਰੋਂ ਅਕਾਸ਼ ਵਿਖੇ ਉਡਦਾ ਬਾਜ ਲੰਘਿਆ ਉਸ ਨੇ ਬਗਲੇ ਨੂੰ ਦੇਖ ਕੇ ਅਜੇਹੀ ਝਪਟ ਮਾਰੀ ਜੁ ਮੱਛੀ ਸਮੇਤ ਬਗਲੇ ਨੂੰ ਆਪਣਿਆਂ ਪੰਜਿਆਂ ਵਿਖੇ ਫਸਾ ਕੇ ਲੈ ਗਿਆ। ਇਹ ਸਾਰਾ ਕੌਤਕ ਦੇਖ ਕੇ ਫਰੀਦ ਜੀ ਸਲੋਕ ਉਚਾਰਦੇ ਹੋਏ ਵੈਰਾਗ ਜਨਕ ਉਪਦੇਸ਼ ਦੇਣਾ ਕਰਦੇ ਹਨ—

## ਫਰੀਦਾ ਦਰੀਆਵੈ ਕੰਨੇ ਬਗੁਲਾ ਬੈਠਾ ਕੇਲ ਕਰੇ॥

ਫਰੀਦ ਜੀ ਕਥਨ ਕਰਦੇ ਹਨ—ਦਰਿਆ ਦੇ ਕੰਢੇ ਉਪਰ ਬੈਠਾ ਬਗੁਲਾ ਕਈ ਤਰ੍ਹਾਂ ਦੀਆਂ ਕੇਲ= ਖੁਸ਼ੀਆਂ ਨੂੰ ਕਰ ਰਿਹਾ ਸੀ।

## ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥

ਮੱਛੀਆਂ ਦੇ ਪਕੜਨ ਅਤੇ ਖਾਣੇ ਰੂਪ ਕੇਲ= ਖੁਸ਼ੀਆਂ ਦੇ ਕਰਨ ਵਾਲੇ ਹੰਝ ਨੋ= ਬਗਲੇ ਨੂੰ ਅਚਿੰਤੇ= ਅਚਾਨਕ ਹੀ ਬਾਜ ਆ ਕੇ ਪੈ ਗਏ।

## ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥

ਇਸ ਤਰ੍ਹਾਂ ਦੀਆਂ ਖੁਸ਼ੀਆਂ ਕਰਦਿਆਂ ਹੋਇਆਂ ਜਿਸ ਵੇਲੇ ਉਸ ਰੱਬ ਦੇ ਭੇਜੇ ਹੋਏ ਬਾਜ ਆ ਕੇ ਪਏ ਤਾਂ ਬਗਲੇ ਨੂੰ ਸਾਰੀਆਂ ਹੀ ਕੇਲਾਂ= ਖੁਸ਼ੀਆਂ ਵਿਸਰ ਗਈਆਂ।

## ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥ ੯੯॥

ਜੋ ਗੱਲਾਂ ਇਸ ਬਗਲੇ ਦੇ ਮਨ ਵਿਖੇ ਚਿਤ ਚੇਤੇ ਹੀ ਨਹੀਂ ਸਨ, ਉਹ ਗੱਲਾਂ ਰੱਬ ਨੇ ਕਰ ਦਿੱਤੀਆਂ। ਇਹ ਦ੍ਰਿਸ਼ਟਾਂਤ ਹੈ, ਇਸੇ ਪ੍ਰਕਾਰ-

***ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥***

ਫਰੀਦ ਜੀ ਕਥਨ ਕਰਦੇ ਹਨ ਕਿ ਤਿਸ ਪ੍ਰਤੱਖ ਬਗਲੇ ਦੀ ਨਿਆਈਂ ਅਲਪੱਗ ਜੀਵ ਰੂਪੀ ਬਗਲਾ ਸੰਸਾਰ ਰੂਪੀ ਦਰਿਆ ਦੇ ਕਿਨਾਰੇ ਪਰ ਬੈਠਾ ਹੋਇਆ ਕਈ ਤਰ੍ਹਾਂ ਦੀਆਂ ਸੰਸਾਰਕ ਅਨੰਦ ਲੈਣ ਰੂਪ ਕੇਲ=

ਖੁਸ਼ੀਆਂ ਨੂੰ ਕਰ ਰਿਹਾ ਹੈ।

***ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥***

ਇਸ ਤਰ੍ਹਾਂ ਦੀਆਂ ਸੰਸਾਰਕ ਕੇਲ= ਖੁਸ਼ੀਆਂ ਨੂੰ ਕਰਦਿਆਂ ਹੋਇਆਂ ਇਸ ਜੀਵ ਰੂਪੀ ਹੰਝ ਨੋ= ਬਗਲੇ 'ਤੇ ਅਚਾਨਕ ਹੀ ਜਮਦੂਤਾਂ ਰੂਪੀ ਬਾਜ ਆ ਕੇ ਪੈ ਗਏ।

***ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥***

ਜਿਸ ਵਕਤ ਉਸ ਅਕਾਲ ਪੁਰਖ ਦੇ ਹੁਕਮ ਅਨੁਸਾਰ ਇਸ ਜੀਵ ਰੂਪ ਬਗਲੇ ਉਪਰ ਜਮਦੂਤਾਂ ਰੂਪੀ ਬਾਜ ਆ ਪਏ ਤਾਂ ਉਸ ਵੇਲੇ ਇਸ ਨੂੰ ਸਾਰੀਆਂ ਹੀ ਕੇਲਾਂ= ਖੁਸ਼ੀਆਂ ਵਿਸਰ ਗਈਆਂ।

***ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥ ੯੯॥***

ਜੋ ਗੱਲਾਂ ਇਸ ਦੇ ਮਨ ਚਿਤ ਵਿਖੇ ਚਿਤ ਚੇਤੇ ਹੀ ਨਹੀਂ ਸਨ, ਉਹ ਮਰਨ ਵਾਲੀਆਂ ਗੱਲਾਂ ਰੱਬ ਨੇ ਕਰ ਦਿੱਤੀਆਂ॥ ੯੯॥

**ਉਥਾਨਕਾ**-ਇਕ ਪੁਰਸ਼ ਨੂੰ ਬਿਬਾਨ 'ਤੇ ਚੁੱਕੀ ਲਿਜਾਂਦੇ ਸਨ, ਇਸ ਦ੍ਰਿਸ਼ ਨੂੰ ਦੇਖ ਕੇ ਇਸ ਸਲੋਕ ਦੁਆਰਾ ਵੈਰਾਗ ਜਨਕ ਉਪਦੇਸ਼ ਦੇਣਾ ਕਰਦੇ ਹਨ-

## ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥

ਸਾਢੇ ਤਿੰਨ ਮਣ ਦੀ ਦੇਹ ਜੀਵਤ ਕਾਲ ਵਿਚ ਤਾਂ ਅੰਨ ਪਾਣੀ ਦੇ ਆਸਰੇ ਆਪਣੇ ਆਪ ਚਲਦੀ ਰਹਿੰਦੀ ਹੈ। *ਅਥਵਾ*- ਮਣ= ਮਿਣਤੀ ਵਿਖੇ ਆਪੋ ਆਪਣੇ ਸਾਢੇ ਤਿੰਨ ਤਿੰਨ ਹੱਥ ਦੀ ਜੋ ਦੇਹ ਹੈ ਉਹ ਅੰਨ ਪਾਣੀ ਦੇ ਆਸਰੇ ਚਲ ਰਹੀ ਹੈ। ਪਰ-

## ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ੍॥

ਇਹ ਜੀਵ ਦੁਨੀਆਂ ਵਿਚ ਆ ਕੇ ਨਾਮ ਨੂੰ ਭੁਲਾ ਕੇ ਆਸੂਣੀ= ਆਸਾਂ ਦਾ ਬੱਧਾ ਹੋਇਆ ਥਾਂ ਥਾਂ ਭਟਕਦਾ ਵਤਿ= ਫਿਰਦਾ ਹੈ।

*ਯਥਾ*- ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥ ੧॥ ਰਹਾਉ॥

*(ਆਸਾ ਰਵਿਦਾਸ ਜੀ, ਪੰਨਾ ੪੮੭)*

ਵਾ-ਪਦਾਰਥਾਂ ਦੀਆਂ ਆਸਾਂ ਕਰ ਕੇ ਵਤਿ= ਫਿਰ ਜਮਾਂ ਦੇ ਬੰਦੀ-ਖਾਨੇ ਵਿਖੇ ਬੰਨਿ੍= ਬੱਧਾ ਜਾਂਦਾ ਹੈ।

## ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥

ਜੀਵ ਦੇਖ! ਜਾਂ= ਜਿਸ ਵੇਲੇ ਮਲਕਲ= ਧਰਮ ਰਾਜੇ ਦੀ ਭੇਜੀ ਹੋਈ ਮੌਤ ਮਲਕਲ= ਡੰਡ-ਰੌਲਾ ਪਾਉਂਦੀ ਹੋਈ ਆਉਂਦੀ ਹੈ ਤਾਂ ਉਸ ਵੇਲੇ ਇਸ ਦੇਹ ਰੂਪ ਕਿਲ੍ਹੇ ਦੇ ਸਾਰੇ ਇੰਦ੍ਰੀਆਂ ਰੂਪ ਦਰਵਾਜ਼ੇ ਭੰਨ ਦਿੰਦੀ ਹੈ। ਫਰੀਦ ਜੀ ਕਹਿੰਦੇ ਹਨ ਕਿ ਜਿਨ੍ਹਾਂ ਭਰਾਵਾਂ, ਸੰਬੰਧੀਆਂ ਅਤੇ ਮਿੱਤਰਾਂ ਨਾਲ ਰਲਮਿਲ ਕੇ ਰਬੜੀਆਂ ਮਾਸਾਂ ਸ਼ਰਾਬਾਂ ਨੂੰ ਖਾਂਦਾ ਪੀਂਦਾ ਸੀ, ਜਿਸ ਵੇਲੇ ਮਰ ਗਿਆ ਤਾਂ-

## ਤਿਨਾ੍ ਪਿਆਰਿਆ ਭਾਈਆ ਅਗੈ ਦਿਤਾ ਬੰਨਿ੍॥

ਉਨ੍ਹਾਂ ਪਿਆਰਿਆਂ ਭਾਈਆਂ ਮਿੱਤਰਾਂ ਨੇ ਹੀ ਚੁੱਕ ਕੇ ਅਗੈ ਦਿਤਾ ਬੰਨ੍ਹਿ= ਤਖਤੇ ਨਾਲ ਘੁੱਟ ਕੇ ਰੱਸੀਆਂ ਨਾਲ ਬੰਨ੍ਹ ਦਿੱਤਾ। ਅਥਵਾ ਬੰਨ੍ਹ ਕੇ ਅਗਨੀ ਦੀ ਭੇਟ ਕਰ ਦਿੱਤਾ।

**ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥**

ਹੇ ਲੋਕੋ! ਦੇਖਣਾ ਕਰੋ, ਅੱਜ ਓਹੀ ਬੰਦਾ ਚਾਰ ਜਣਿਆਂ ਦੇ ਕੰਨ੍ਹਿ= ਮੋਢਿਆਂ ਉਪਰ ਚੁਕਿਆ ਹੋਇਆ ਸਮਸ਼ਾਣ-ਭੂਮੀ ਵੱਲ ਚਲਿਆ ਜਾ ਰਿਹਾ ਹੈ, ਜੋ ਜੀਵਤ ਕਾਲ ਵਿਖੇ ਆਪਣੇ ਆਪ ਭੱਜਾ ਫਿਰਦਾ ਸੀ।

**ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥੧੦੦॥**

ਫਰੀਦ ਜੀ ਕਥਨ ਕਰਦੇ ਹਨ- ਹੇ ਭਾਈ! ਇਹ ਨਿਯਮ ਸਮਝ ਲਓ ਕਿ ਇਸ ਜੀਵ ਨੇ ਦੁਨੀਆਂ ਵਿਚ ਰਹਿ ਕੇ ਜੋ ਅਮਲ= ਕਰਮ ਕੀਤੇ ਹਨ ਚਾਹੇ ਉਹ ਮੰਦੇ ਹਨ ਜਾਂ ਚੰਗੇ, ਓਹੀ ਕੀਤੇ ਕਰਮ ਹੀ ਦਰਗਾਹ ਵਿਚ ਇਸ ਦੇ ਕੰਮ ਆਏ= ਆਉਂਦੇ ਹਨ॥ ੧੦੦॥

**ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨਾ ਵਾਸੁ॥**

ਫਰੀਦ ਜੀ ਕਥਨ ਕਰਦੇ ਹਨ- ਮੈਂ ਉਹਨਾਂ ਪੰਛੀਆਂ ਤੋਂ ਬਲਿਹਾਰ ਤੇ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਪੰਛੀਆਂ ਦਾ ਜੰਗਲ ਵਿਚ ਵਾਸਾ ਹੈ। ਕਿਉਂਕਿ-

**ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥੧੦੧॥**

ਉਹ ਥਲਿ= ਥਲਾਂ ਵਿਚ ਵਸਦੇ ਕਕਰੁ= ਪੋਲੇ-ਪੋਲੇ ਰੋੜਿਆਂ ਨੂੰ ਚੁਗਦੇ ਹੋਏ ਵੀ ਰੱਬ ਦੇ ਪਾਸੇ ਨੂੰ ਛੱਡਦੇ ਨਹੀਂ ਹਨ॥ ੧੦੧॥

*ਯਥਾ*- ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥ ੩॥

*(ਮਲਾਰ ਮਹਲਾ ੪, ਪੰਨਾ ੧੨੬੫)*

ਇਹ ਦ੍ਰਿਸ਼ਟਾਂਤ ਹੈ, ਇਸੇ ਪ੍ਰਕਾਰ-

*ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ॥*

ਫਰੀਦ ਜੀ ਕਥਨ ਕਰਦੇ ਹਨ ਕਿ ਮੈਂ ਤਿਨ੍ਹਾਂ ਮਹਾਤਮਾਂ ਰੂਪ ਪੰਛੀਆਂ ਤੋਂ ਬਲਿਹਾਰ ਤੇ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਦਾ ਜੰਗਲਾਂ ਵਿਖੇ ਵਾਸਾ ਹੈ ਅਤੇ ਜੋ-

*ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥ ੧੦੧॥*

ਕਕਰੁ ਚੁਗਨਿ= ਕੰਦ ਮੂਲ ਆਦਿਕ ਫਲਾਂ ਫੁੱਲਾਂ ਨੂੰ ਖਾਂਦੇ ਹਨ ਅਤੇ ਥਲਿ ਵਸਨਿ= ਧਰਤੀ ਉਪਰ ਹੀ ਬਿਸ੍ਰਾਮ ਕਰਦੇ ਹਨ ਪਰ ਰੱਬ ਦੇ ਪਾਸੇ ਨੂੰ ਨਹੀਂ ਛੱਡਦੇ। ਭਾਵ ਹਰ ਦਮ ਅਕਾਲ ਪੁਰਖ ਵਾਹਿਗੁਰੂ ਦਾ ਚਿੰਤਨ ਕਰਦੇ ਰਹਿੰਦੇ ਹਨ॥ ੧੦੧॥

*ਅਥਵਾ*- ਫਰੀਦ ਜੀ ਕਥਨ ਕਰਦੇ ਹਨ— ਕਿ ਜਪ ਤਪ ਰੂਪ ਖੰਭਾਂ ਵਾਲੇ ਜੋ ਤੱਤ-ਵੇਤਾ ਮਹਾਤਮਾ ਹਨ, ਉਹਨਾਂ ਤੋਂ ਮੈਂ ਬਲਿਹਾਰ ਤੇ ਕੁਰਬਾਨ ਜਾਂਦਾ ਹੈ, ਜਿਨ੍ਹਾਂ ਨੇ ਸੰਸਾਰ ਨੂੰ ਜੰਗਲ ਦੀ ਨਜਾਈਂ ਸਮਝ ਕੇ ਇਸ ਤੋਂ ਉਪ੍ਰਾਮ ਹੋ ਕੇ ਸੰਸਾਰ ਵਿਖੇ ਵਸਣਾ ਕੀਤਾ ਹੈ। ਅਤੇ-

ਕਕਰੁ-ਕੰਦ ਮੂਲ ਆਦਿਕ ਰੂਪ ਫਲਾਂ ਫੁੱਲਾਂ ਨੂੰ ਖਾਂਦੇ ਹਨ ਤੇ ਥਲਿ= ਭੁੰਜੇ ਹੀ ਆਸਣ ਲਗਾ ਕੇ ਵਸਨਿ= ਬਿਸ੍ਰਾਮ ਕਰਦੇ ਹਨ ਪਰ ਰੱਬ ਦੇ ਪਾਸੇ ਨੂੰ ਨਹੀਂ ਛਡਦੇ॥ ੧੦੧॥

**ਉਥਾਨਕਾ**—ਇਸ ਸਲੋਕ ਦੁਆਰਾ ਬਿਰਧ ਅਵਸਥਾ ਦੀ ਦਸ਼ਾ ਨਿਰੂਪਨ ਕਰਦੇ ਹੋਏ ਉਪਦੇਸ਼ ਦੇਣਾ ਕਰਦੇ ਹਨ-

## ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥

ਫਰੀਦ ਜੀ ਕਥਨ ਕਰਦੇ ਹਨ-ਜਿਸ ਤਰ੍ਹਾਂ ਰੁਤਿ ਫਿਰੀ= ਹਿਮ ਰੁੱਤ ਦੇ ਫਿਰਨੇ ਭਾਵ ਗੁਜਰਨ ਉਪਰੰਤ ਜਦੋਂ ਸਿਸਰ ਰੁਤ ਆਉਂਦੀ ਹੈ ਤਾਂ ਵਣੁ ਕੰਬਿਆ= ਬ੍ਰਿਛ ਕੰਬ ਜਾਂਦੇ ਹਨ, ਜਿਸ ਕਰ ਕੇ ਬ੍ਰਿਛਾਂ ਦੇ ਪੱਤੇ ਝੜ-ਝੜ ਕੇ ਧਰਤੀ 'ਤੇ ਡਿੱਗ ਪੈਂਦੇ ਹਨ।

## ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥ ੧੦੨॥

(ਜ਼ਮੀਨ 'ਤੇ ਡਿੱਗਣ ਉਪਰੰਤ ਬ੍ਰਿਛਾਂ ਦੇ ਪੱਤਿਆਂ ਨੇ) ਚਾਰੇ ਕੁੰਡਾਂ ਭਾਲੀਆਂ ਭਾਵ ਹਜ਼ਾਰਾਂ ਹੀ ਬ੍ਰਿਛਾਂ ਪਾਸ ਗਏ ਪਰ ਉਹਨਾਂ ਨੂੰ ਕਿਥਾਊ= ਕਿਤੇ ਵੀ ਰਹਿਣਾ ਪ੍ਰਾਪਤ ਨਾ ਹੋਇਆ॥ ੧੦੨॥

ਇਹ ਦ੍ਰਿਸ਼ਟਾਂਤ ਹੈ ਇਸੀ ਤਰ੍ਹਾਂ- ਜਿਸ ਵੇਲੇ ਰੁਤ ਫਿਰੀ= ਜੋਬਨ ਅਵਸਥਾ ਰੂਪੀ ਰੁੱਤ ਫਿਰ ਗਈ ਤੇ ਬਿਰਧ ਅਵਸਥਾ ਰੂਪ ਸਿਸਰ ਰੁੱਤ ਆ ਗਈ ਤਾਂ ਸਰੀਰ ਰੂਪੀ ਵਣੁ= ਬ੍ਰਿਛ ਕੰਬ ਗਿਆ, ਭਾਵ ਕਮਜ਼ੋਰ ਹੋ ਗਿਆ ਅਤੇ ਇੰਦ੍ਰੀਆਂ ਰੂਪ ਪੱਤੇ ਵੀ ਝੜ-ਝੜ ਕੇ ਭਾਵ ਕਮਜ਼ੋਰ ਹੋ ਕੇ ਗੋਲਕਾਂ ਵਿਖੇ ਢਹਿ ਪਏ ਭਾਵ ਆਪੋ ਆਪਣੀ ਕਿਰਿਆ ਤੋਂ ਰਹਿਤ ਹੋ ਗਏ। ਇਸਥਿਤੀ ਵਾਸਤੇ ਜੀਵ ਨੇ ਚਾਰੋਂ ਹੀ ਦਿਸ਼ਾਵਾਂ ਭਾਲਣਾ ਕੀਤੀਆਂ ਪਰ ਇਸ ਦਾ ਰਹਿਣਾ ਕਿਥਾਈਂ ਵੀ ਨਾ ਹੋਇਆ॥ ੧੦੨॥

**ਉਥਾਨਕਾ**-ਇਸ ਸਲੋਕ ਦੁਆਰਾ ਆਪਣੇ ਭੇਖ ਦੀ ਉਚਤਾਈ ਕਥਨ ਕਰਦੇ ਹਨ-

## ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥

ਫਰੀਦ ਜੀ ਕਥਨ ਕਰਦੇ ਹਨ—ਪਟੋਲਾ= ਰੇਸ਼ਮੀ ਬਸਤਰ ਨੂੰ ਪਾੜ ਕੇ ਧਜ ਕਰੀ= ਝੰਡੀ ਬਨਾਣਾ ਕਰੇ, ਵਾ-ਧਜ ਕਰੀ= ਟੱਲੀਆਂ ਭਾਵ ਲੀਰਾਂ ਬਨਾਉਣਾ ਕਰੇ ਅਤੇ ਕਾਲੇ ਰੰਗ ਦੀ ਕੰਬਲੜੀ= ਕੰਬਲੀ ਨੂੰ ਪਹਿਨਣਾ ਕਰੇ।

## ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥ ੧੦੩॥

ਜਿਨ੍ਹਾਂ ਵੇਸੀ= ਲਿਬਾਸਾਂ ਦੇ ਧਾਰਨ ਕਰਨ ਤੇ ਸਹੁ= ਪਤੀ (ਪਰਮਾਤਮਾ) ਮਿਲਦਾ ਹੈ, ਸੇਈ= ਉਨ੍ਹਾਂ ਹੀ ਵੇਸਾਂ ਨੂੰ ਧਾਰਨਾ ਕਰੇ॥ ੧੦੩॥

ਜਿਸ ਵੇਲੇ ਪੰਚਮ ਪਿਤਾ ਜੀ ਨੇ ਸਿੱਖ ਸੰਗਤਾਂ ਪ੍ਰਤੀ ਇਹ ਸਲੋਕ ਸ੍ਰਵਣ ਕਰਾਇਆ ਤਾਂ ਇਸ ਨੂੰ ਸੁਣ ਕੇ ਸਿੱਖਾਂ ਦੇ ਮਨ ਵਿਖੇ ਕਈ ਤਰ੍ਹਾਂ ਦੇ ਸੰਸੇ ਉਤਪੰਨ ਹੋਏ। ਜਿਸ ਤੇ ਸਿੱਖਾਂ ਨੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਹੇ ਗਰੀਬ ਨਿਵਾਜ ਜੀਓ! ਕਿਰਪਾ ਕਰ ਕੇ ਦੱਸੋ ਕਿ ਫਰੀਦ ਜੀ ਦਾ ਕਥਨ ਠੀਕ ਹੈ ਜਾਂ ਨਹੀਂ? ਕੀ ਭੇਖਾਂ ਨੂੰ ਧਾਰਨਾ ਚਾਹੀਦਾ ਹੈ ਜਾਂ ਨਹੀਂ? ਇਸ ਤਰ੍ਹਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਕਿਹਾ- ਹੇ ਗੁਰੂ ਦੇ ਸਿੱਖੋ! ਇਸ ਸਲੋਕ ਦਾ ਉੱਤਰ ਸ੍ਰੀ ਗੁਰੂ ਅਮਰਦਾਸ ਜੀ ਨੇ ਪਹਿਲੇ ਹੀ ਦੇ ਦਿੱਤਾ ਹੋਇਆ ਹੈ, ਉਹ ਤੁਸੀਂ ਸੁਣਨਾ ਕਰੋ-

## ਮਃ ੩ ॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥

ਪਟੋਲਾ= ਰੇਸ਼ਮੀ ਕਪੜਿਆਂ ਨੂੰ ਕਾਇ ਪਾੜਤੀ= ਕਿਸ ਲਈ ਪਾੜਨਾ ਹੈ ਅਤੇ ਕਿਸ ਵਾਸਤੇ ਕਾਲੀ ਕੰਬਲੀ ਨੂੰ ਪਹਿਰਨਾ ਹੈ। ਅਰਥਾਤ ਲੋਕ ਦਿਖਾਵੇ ਵਾਸਤੇ ਭੇਖਾਂ ਨੂੰ ਧਾਰਨ ਦੀ ਕੋਈ ਲੋੜ ਨਹੀਂ ਹੈ।

## ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥ ੧੦੪ ॥

ਸਤਿਗੁਰੂ ਜੀ ਕਥਨ ਕਰਦੇ ਹਨ—ਜੇਕਰ ਆਪਣੀ ਨੀਅਤ= ਬੁੱਧੀ ਨੂੰ ਰਾਸਿ= ਸਾਫ ਕਰੇ ਤਾਂ ਘਰ ਬੈਠਿਆਂ ਹੀ ਸਹੁ= ਪਤੀ (ਪ੍ਰਮਾਤਮਾ) ਦੇ ਨਾਲ ਮਿਲੈ= ਮਿਲਾਪ ਹੋ ਜਾਂਦਾ ਹੈ। *ਅਥਵਾ*- ਜੇਕਰ ਆਪਣੇ ਮਨ ਦੀ ਨੀਅਤਿ= ਭਾਵਨਾ ਰਾਸਿ= ਸਚਿਆਈ ਵਾਲੀ ਕਰੇ ਤਾਂ ਘਰਿ= ਗ੍ਰਿਹਸਤ ਵਿਖੇ ਬੈਠਿਆ= ਰਹਿੰਦਿਆਂ ਹੋਇਆਂ ਹੀ ਸਹੁ= ਪਤੀ (ਪ੍ਰਮਾਤਮਾ) ਨਾਲ ਮਿਲਾਪ ਹੋ ਜਾਂਦਾ ਹੈ॥ ੧੦੪ ॥

*ਯਥਾ*- ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ॥
ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ॥ ੧॥

*(ਵਾਰ ਵਡਹੰਸੁ ਸਲੋਕੁ ਮਹਲਾ ੧, ਪੰਨਾ ੫੯੪)*

## ਮਃ ੫ ॥

**ਉਥਾਨਕਾ**- ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸਲੋਕ ਦੁਆਰਾ ਫਰੀਦ ਜੀ ਨੂੰ ਸਿਰੋਪਾ ਦਿੰਦੇ ਹੋਏ ਉਪਦੇਸ਼ ਦੇਣਾ ਕਰਦੇ ਹਨ-

## ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥

ਹੇ ਫਰੀਦ! ਜਿਨ੍ਹਾਂ ਪੁਰਸ਼ਾਂ ਨੂੰ ਧਨ ਤੇ ਜੁਆਨੀ ਅਤੇ ਵਡਿਆਈਆਂ ਦਾ ਆਗਾਹ= ਬਹੁਤ ਹੰਕਾਰ ਹੈ। ਉਹ ਮਨੁੱਖ—

## ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥ ੧੦੫ ॥

ਧਣੀ= ਪ੍ਰਮਾਤਮਾ ਸਿਉ= ਪਾਸੋਂ ਇਸ ਤਰ੍ਹਾਂ ਖਾਲੀ ਚਲੇ ਹਨ। ਵਾ- ਧਣੀ= ਪ੍ਰਭੂ ਦੇ ਨਾਮ ਨਾਲ ਪ੍ਰੀਤੀ ਲਗਾਏ ਤੋਂ ਬਿਨਾਂ ਸੰਸਾਰ ਤੋਂ ਇਸ ਤਰ੍ਹਾਂ ਖਾਲੀ ਚਲੇ ਹਨ ਜਿਸ ਤਰ੍ਹਾਂ ਰੇਤ ਦੇ ਟਿਬਿਆਂ ਵਿਚ ਮੀਹਾਹੁ= ਮੀਂਹ ਪਿਆ ਹੋਇਆ ਨਿਸਫਲ ਚਲਾ ਜਾਂਦਾ ਹੈ॥ ੧੦੫ ॥

## ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥

ਫਰੀਦ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਪ੍ਰਭੂ ਦੇ ਨਾਮ ਨੂੰ ਭੁਲਾ ਦੇਣਾ ਕੀਤਾ ਹੈ, ਉਨ੍ਹਾਂ (ਨਾਸਤਕ ਪੁਰਸ਼ਾਂ) ਦੇ ਮੁਖ= ਮੂੰਹ ਡਰਾਵਣੇ= ਭੈਦਾਇਕ ਹਨ।

## ਐਥੈ ਦੂਖ ਘਣੇਰਿਆ ਅਗੈ ਠਉਰ ਨ ਠਾਉ ॥ ੧੦੬ ॥

ਉਨ੍ਹਾਂ ਸਾਕਤਾਂ ਨੂੰ ਐਥੈ= ਇਸ ਮਾਤ ਲੋਕ ਵਿਖੇ ਵੀ ਘਣੇਰਿਆ= ਬਹੁਤ ਦੁੱਖ ਪ੍ਰਾਪਤ ਹੁੰਦੇ ਹਨ ਅਤੇ ਪ੍ਰਲੋਕ ਵਿਖੇ ਗਿਆਂ ਹੋਇਆਂ ਵੀ ਠਉਰ ਨ ਠਾਉ= ਠਹਿਰਨ ਨੂੰ ਕੋਈ ਜਗ੍ਹਾ ਨਹੀਂ ਮਿਲਦੀ। ਭਾਵ ਨਾਮ ਤੋਂ ਹੀਣ ਪੁਰਸ਼ ਲੋਕ ਪਰਲੋਕ ਵਿਖੇ ਧੱਕੇ ਹੀ ਖਾਂਦੇ ਹਨ॥ ੧੦੬ ॥

*ਯਥਾ*- ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥

ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥ ੧॥

*(ਵਾਰ ਆਸਾ ਮਹਲਾ ੧, ਪੰਨਾ ੪੭੩)*

ਤਥਾ- ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ॥
ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ॥ ੯੫॥

*(ਸਲੋਕ ਕਬੀਰ ਜੀ, ਪੰਨਾ ੧੩੬੯)*

## ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥

ਫਰੀਦ ਜੀ ਕਥਨ ਕਰਦੇ ਹਨ-ਜਿਹੜਾ ਪੁਰਸ਼ ਪਿਛਲੀ ਰਾਤ ਉਠ ਕੇ ਖੁਦਾ ਦੇ ਭਜਨ ਸਿਮਰਨ ਵਿਖੇ ਨਹੀਂ ਜਾਗਿਆ, ਉਸ ਨੂੰ ਤਾਂ ਜੀਂਵਦਾ ਹੀ ਮੋਇਆਂ ਵਾ ਮੁਰਦਿਆਂ ਵਿਖੇ ਦਾਖਲ ਸਮਝਣਾ ਕਰੋ। *ਅਥਵਾ-* ਫਰੀਦ ਜੀ ਕਥਨ ਕਰਦੇ ਹਨ—ਜੋ ਮਨੁੱਖਾ ਦੇਹ* ਰੂਪ ਪਿਛਲੀ ਰਾਤ ਵਿਖੇ ਪ੍ਰਭੂ ਦੇ ਗਿਆਨ ਜਾਗ੍ਰਤ ਵਿਖੇ ਨਹੀਂ ਜਾਗਿਆ।

*ਵਾ-* ਬਿਰਧ ਅਵਸਥਾ** ਰੂਪ ਪਿਛਲੀ ਰਾਤ ਵਿਖੇ ਜੋ ਪ੍ਰਭੂ ਦੇ ਭਜਨ-ਸਿਮਰਨ ਵਿਖੇ ਨਹੀਂ ਜਾਗਿਆ।

*ਵਾ-* ਕਲਯੁਗ ਦੇ ਸਮੇਂ ਰੂਪ +ਪਿਛਲੀ ਰਾਤ ਵਿਖੇ ਜੋ ਵਾਹਿਗੁਰੂ ਦੇ ਭਜਨ-ਸਿਮਰਨ ਵਿਖੇ ਨਹੀਂ ਜਾਗਿਆ। ਉਸ ਨੂੰ ਜੀਂਵਦਾ ਹੀ ਮੋਇਆਂ ਵਿਖੇ ਸਮਝਣਾ ਕਰੋ।

## ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥ ੧੦੭॥

ਹੇ ਪੁਰਸ਼ਾ! ਜੇਕਰ ਤੂੰ ਬੇਸਮਝੀ ਵਿਚ ਲੱਗ ਕੇ ਰੱਬ ਨੂੰ ਵਿਸਾਰ ਦਿੱਤਾ ਹੈ ਪਰ ਰੱਬ ਨੇ ਆਪਣੇ ਬਿਰਦ ਦੀ ਲਾਜ ਰਖਦਿਆਂ ਹੋਇਆਂ ਤੈਨੂੰ ਨਹੀਂ ਵਿਸਾਰਨਾ ਕੀਤਾ। ਅਰਥਾਤ-ਜਿਸ ਤਰ੍ਹਾਂ ਖੁਦਾ ਨੇ ਤੈਨੂੰ ਨਹੀਂ ਭੁਲਾਇਆ ਭਾਵ ਤੇਰੀ ਪ੍ਰਤਿਪਾਲਾ ਕਰਦਾ ਰਿਹਾ ਹੈ, ਉਸੇ ਤਰ੍ਹਾਂ ਤੈਨੂੰ ਵੀ ਚਾਹੀਦਾ ਹੈ ਕਿ ਹਮੇਸ਼ਾਂ ਰੱਬ ਦਾ ਸਿਮਰਨ ਕਰਿਆ ਕਰ॥ ੧੦੭॥

## ਮঃ ੫॥

**ਉਥਾਨਕਾ**-ਫਰੀਦ ਜੀ ਨੂੰ ਇਸ ਸਲੋਕ ਰਾਹੀਂ ਸਿਰੋਪਾ ਦਿੰਦੇ ਹੋਏ ਉਪਦੇਸ਼ ਦੇਣਾ ਕਰਦੇ ਹਨ-

## ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ॥

ਹੇ ਫਰੀਦ! ਉਹ ਕੰਤੁ= ਪਤੀ (ਪਰਮਾਤਮਾ) ਰੰਗਾਵਲਾ= ਅਨੰਦ ਵਾਲਾ ਹੈ। ਸਾਰਿਆਂ ਤੋਂ ਵੱਡਾ ਅਤੇ ਬੇ-ਮੁਹਤਾਜ ਹੈ। ਭਾਵ-ਕਿਸੇ ਦੇ ਅਧੀਨ ਨਹੀਂ ਹੈ।

## ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ॥ ੧੦੮॥

ਅਲਹ= ਪ੍ਰਮਾਤਮਾ ਦੇ ਨਾਮ-ਸਿਮਰਨ ਨਾਲ ਜਿਹੜਾ ਪ੍ਰੇਮ ਪੂਰਬਕ ਰਤਿਆ= ਤਦਾਕਾਰ ਹੋਣਾ ਹੈ, ਏਹੀ ਸਾਰਿਆਂ ਸਾਧਨਾਂ ਤੋਂ ਉਸ ਦੀ ਪ੍ਰਾਪਤੀ ਦਾ ਸਚਾਵਾਂ ਸਾਜੁ= ਸੱਚਾ ਸਾਧਨ ਹੈ। ਕਿਉਂਕਿ ਉਸ ਦੀ ਪ੍ਰਾਪਤੀ

---

**ਚੁਰਾਸੀ ਲੱਖ ਜੂਨ ਤੋਂ ਪਿਛੋਂ ਪ੍ਰਾਪਤ ਹੋਣ ਕਰ ਕੇ ਹੀ ਮਨੁੱਖਾ ਦੇਹ ਨੂੰ ਪਿਛਲੀ ਰਾਤ ਕਿਹਾ ਹੈ।*

***ਬਾਲਕ, ਕਿਸ਼ੋਰ, ਜੁਆਨੀ ਤੇ ਅਧਖੜ ਅਵਸਥਾ ਤੋਂ ਪਿਛੋਂ ਆਉਣ ਕਰ ਕੇ ਹੀ ਬਿਰਧ ਅਵਸਥਾ ਨੂੰ ਪਿਛਲੀ ਰਾਤ ਕਥਨ ਕੀਤਾ ਹੈ।*

*+ਸਤਿਯੁਗ, ਤਰੇਤਾ ਤੇ ਦੁਆਪਰ ਜੁਗ ਤੋਂ ਪਿਛੋਂ ਆਉਣ ਕਰ ਕੇ ਹੀ ਕਲਯੁਗ ਨੂੰ ਪਿਛਲੀ ਰਾਤ ਕਿਹਾ ਹੈ।*

ਵਿਖੇ ਨਾਮ ਸਿਮਰਨ ਦੇ ਤੁਲ ਹੋਰ ਕੋਈ ਸਾਧਨ ਨਹੀਂ ਹੈ॥ ੧੦੮॥

ਯਥਾ- ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥ ੩॥

*(ਸਿਰੀਰਾਗੁ ਮਹਲਾ ੧, ਪੰਨਾ ੬੨)*

## ਮਃ ੫॥

**ਉਥਾਨਕਾ**-ਇਕ ਹੋਰ ਸਲੋਕ ਉਚਾਰਨ ਕਰ ਕੇ ਫਰੀਦ ਜੀ ਨੂੰ ਸਿਰੋਪਾਉ ਬਖਸ਼ਦੇ ਹਨ—

## ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥

ਹੇ ਫਰੀਦ! ਸਰੀਰਕ ਧਰਮ ਸਮਝ ਕੇ ਦੁੱਖ ਸੁਖ ਨੂੰ ਇਕ ਸਮਾਨ ਜਾਣਨਾ ਕਰ। ਭਾਵ-ਦੁੱਖ ਵਿਖੇ ਦੁਖੀ ਨਾ ਹੋ ਤੇ ਸੁਖ ਵਿਖੇ ਹੰਕਾਰ ਨਾ ਕਰ ਅਤੇ ਆਪਣੇ ਦਿਲ ਵਿਚੋਂ ਵਿਸ਼ੇ ਵਿਕਾਰਾਂ ਨੂੰ, ਵਾ- ਵਿਕਾਰੀ ਕਰਮਾਂ ਨੂੰ ਲਾਹ ਦੇਣਾ ਕਰ।

## ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥ ੧੦੯॥

ਅਲਹ= ਅਲਖ ਪ੍ਰਮਾਤਮਾ ਨੂੰ ਜੋ ਭਾਉਂਦਾ ਹੈ ਓਹੀ ਭਲਾ ਹੈ, ਹੇ ਫਰੀਦ ! ਜੇ ਤੂੰ ਐਸੇ ਨਿਸਚੇ ਕਰੇਂਗਾ ਤਾਂ ਹੀ ਤੈਨੂੰ ਲਭੀ ਦਰਬਾਰੁ= ਸਰੂਪ ਦੀ ਪ੍ਰਾਪਤੀ ਹੋਵੇਗੀ॥ ੧੦੯॥

## ਮਃ ੫॥

ਇਹ ਸਲੋਕ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕਰ ਕੇ ਫਰੀਦ ਜੀ ਨੂੰ ਸਿਰੋਪਾ ਦਿੱਤਾ ਹੈ।

## ਫਰੀਦਾ ਦੁਨੀ ਵਜਾਈ ਵਜਦੀ

ਹੇ ਫਰੀਦ! ਇਹ ਸਾਰੀ ਦੁਨੀਆਂ ਇਕ ਦੂਜੇ ਦੀ ਵਜਾਈ ਹੋਈ ਵੱਜ ਰਹੀ ਹੈ। ਭਾਵ ਇਕ ਦੂਜੇ ਦੀ ਪ੍ਰੇਰਨਾ ਅਨੁਸਾਰ ਕੰਮ-ਕਾਰ ਕਰ ਰਹੀ ਹੈ। ਅਰਥਾਤ- ਜਿਸ ਪਾਸੇ ਕੋਈ* ਪ੍ਰੇਰਦਾ ਹੈ, ਉਸ ਪਾਸੇ ਲੱਗ ਰਹੀ ਹੈ।

ਯਥਾ- ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥ ੧੬੫॥

*(ਸਲੋਕ ਕਬੀਰ ਜੀ, ਪੰਨਾ ੧੩੭੩)*

## ਤੂੰ ਭੀ ਵਜਹਿ ਨਾਲਿ॥

ਹੇ ਫਰੀਦ! ਤੂੰ ਭੀ ਦੁਨਿਆਵੀ ਪੁਰਸ਼ਾਂ ਦੇ ਨਾਲ ਵੱਜ ਰਿਹਾ ਹੈਂ ਭਾਵ ਆਮ ਲੋਕਾਂ ਦੀ ਤਰ੍ਹਾਂ ਕੰਮ-ਕਾਰ ਕਰ ਰਿਹਾ ਹੈਂ। ਪਰ-

## ਸੋਈ ਜੀਉ ਨ ਵਜਦਾ

ਉਹ ਜੀਵ ਨਹੀਂ ਵੱਜਦਾ, ਭਾਵ ਉਹ ਪੁਰਸ਼ ਦੁਨਿਆਵੀ ਲੋਕਾਂ ਵਾਂਗੂ ਕੰਮ-ਕਾਰ ਨਹੀਂ ਕਰਦਾ।

---

**ਜਗ ਕੀ ਭੇਡਾ ਚਾਲ, ਚਲਤੇ ਕੇ ਪਾਛੈ ਚਲੈਂ।*
*ਪਰਮਾਰਥ ਨ ਸੰਭਾਲ, ਦੇਖੋ ਜਗ ਕੀ ਮੂੜ੍ਤਾ॥ ੨੧॥* *(ਸਾਰੁਕਤਾਵਲੀ, ਅਧਿ. ੧੩)*

## ਜਿਸੁ ਅਲਹੁ ਕਰਦਾ ਸਾਰ ॥੧੧੦॥

ਜਿਸ ਪੁਰਸ਼ ਦੀ ਸਾਰ ਸੰਭਾਲ ਅਲਹੁ= ਅਲਖ ਪ੍ਰਭੂ ਆਪ ਕਰਦਾ ਹੈ॥ ੧੧੦॥

## ਮਃ ੫॥

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ-

## ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ॥

ਹੇ ਫਰੀਦ! ਜੀਵਾਂ ਦਾ ਦਿਲ ਇਸ ਦੁਨੀ= ਮਾਇਆ ਨਾਲ ਰਤਾ= ਮਿਲਿਆ ਹੋਇਆ ਹੈ। ਪਰ ਇਹ ਦੁਨੀ= ਮਾਇਆ ਕਿਸੇ ਕੰਮ ਆਉਣ ਵਾਲੀ ਨਹੀਂ ਹੈ ਕਿਉਂਕਿ ਅੰਤ ਸਮੇਂ ਪ੍ਰਲੋਕ ਰਸਤੇ ਵਿਖੇ ਜੀਵ ਦੇ ਨਾਲ ਨਹੀਂ ਜਾਂਦੀ।

[ਪੰਨਾ ੧੩੮੪]

## ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥੧੧੧॥

ਹਰ ਦਮ ਰੱਬ ਦਾ ਸਿਮਰਨ ਕਰਨ ਵਾਲੇ ਜੋ ਫਕੀਰ ਹਨ ਉਨ੍ਹਾਂ ਫਕੀਰਾਂ ਦੀ ਮਿਸਲ= ਰਹਿਣੀ ਧਾਰਨੀ ਬੜੀ ਗਾਖੜੀ= ਕਠਿਨ ਹੈ, ਉਹ ਰਹਿਣੀ ਪੂਰਨ ਭਾਗਾਂ ਕਰ ਕੇ ਪ੍ਰਾਪਤ ਹੁੰਦੀ ਹੈ॥ ੧੧੧॥

**ਉਥਾਨਕਾ**-ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇਸਾਂ ਦਿਸ਼ਾਂਤਰਾਂ ਵਿਖੇ ਭਰਮਣ ਕਰਦੇ, ਸਤਿਨਾਮੁ ਦਾ ਉਪਦੇਸ਼ ਦਿੰਦੇ ਹੋਏ ਪਾਕ ਪਟਨ ਵਿਖੇ, ਜਿਥੇ ਫਰੀਦ ਜੀ ਤਪ ਕਰਦੇ ਸਨ ਉਸੇ ਜੰਗਲ ਵਿਖੇ, ਆ ਕੇ ਪੁੱਜੇ ਤਾਂ ਫਰੀਦ ਜੀ ਨੂੰ ਬੁਲਾਇਆ ਨਹੀਂ ਪਰ ਪਾਸ ਹੀ ਡੇਰਾ ਲਗਾ ਦਿੱਤਾ। ਇਕ ਸ਼ਾਹੂਕਾਰ ਫਰੀਦ ਜੀ ਵਾਸਤੇ ਰੋਜ਼ ਪਹਿਲੀ ਰਾਤ ਦਾਲ ਫੁਲਕਾ ਅਤੇ ਬਾਰਾਂ ਵਜੇ ਤੋਂ ਬਾਅਦ ਫਰੀਦ ਜੀ ਦੇ ਪਿਆਲੇ ਵਿਚ ਦੁੱਧ ਪਾ ਕੇ ਜਾਇਆ ਕਰਦਾ ਸੀ। ਇਕ ਰਾਤ ਜਿਸ ਵੇਲੇ ਫਰੀਦ ਜੀ ਦੇ ਪਿਆਲੇ ਵਿਚ ਦੁੱਧ ਪਾ ਕੇ ਮੁੜਿਆ ਤਾਂ ਕੀ ਦੇਖਿਆ ਜੁ ਤਿੰਨ ਹੋਰ ਫਕੀਰ ਅਰਾਮ ਕਰ ਰਹੇ ਹਨ। ਉਸ ਨੇ ਸੋਚਿਆ ਕਿ ਇਹ ਪ੍ਰਦੇਸੀ ਫਕੀਰ ਡਾਹਢੇ ਥੱਕੇ ਹੋਏ ਹੋਣਗੇ ਪਤਾ ਨਹੀਂ ਫਿਰ ਮਿਲਾਪ ਹੋਵੇ ਕਿ ਨਾ ਹੋਵੇ, ਕਿਉਂ ਨਾ ਹੋਵੇ ਮੈਂ ਇਨ੍ਹਾਂ ਦੀ ਸੇਵਾ ਕਰ ਲਵਾਂ। ਇਸ ਤਰ੍ਹਾਂ ਦਾ ਸੰਕਲਪ ਕਰ ਕੇ ਵਾਪਸ ਆਪਣੇ ਸ਼ਹਿਰ ਵੱਲ ਮੁੜਿਆ। ਘਰ ਪੁੱਜ ਕੇ ਇਕ ਦੁੱਧ ਦਾ ਗੜਵਾ ਉਪਰ ਛੰਨਾ ਤੇ ਉਸ ਵਿਖੇ ਪੰਜ ਮੋਹਰਾਂ ਲਿਆ ਕੇ ਸਤਿਗੁਰਾਂ ਪਾਸ ਰੱਖ ਗਿਆ।

ਜਿਸ ਵੇਲੇ ਫਰੀਦ ਜੀ ਦੀ ਸਮਾਧੀ ਖੁਲ੍ਹੀ ਤਾਂ ਤਿੰਨ ਹੋਰ ਫਕੀਰਾਂ ਨੂੰ ਸੁੱਤਿਆਂ ਪਿਆਂ ਵੇਖ ਕੇ ਮਨ ਵਿਖੇ ਜਾਗਣ ਦਾ ਹੰਕਾਰ ਹੋ ਗਿਆ ਕਿ ਜਿਹੜੇ ਸੁੱਤੇ ਰਹਿੰਦੇ ਹਨ ਉਨ੍ਹਾਂ ਨੂੰ ਭਲਾ ਕੀ ਮਿਲਣਾ ਹੈ, ਜਾਗਣ ਵਾਲਿਆਂ ਨੂੰ ਹੀ ਸਭ ਕੁਝ ਮਿਲਦਾ ਹੈ। ਇਸ ਤਰ੍ਹਾਂ ਹੰਕਾਰ ਆਉਣ ਤੇ ਫਰੀਦ ਜੀ ਨੇ ਤਰਕ ਮਾਰਦਿਆਂ ਹੋਇਆਂ ਇਹ ਸਲੋਕ ਉਚਾਰਿਆ—

## ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥

ਰਾਤ ਦੇ ਪਹਿਲੇ ਪਹਿਰ ਵਿਖੇ ਜੋ ਜਾਗਦਾ ਹੈ ਉਸ ਨੂੰ ਫੁਲੜਾ= ਫੁਲਕਾ ਦਾਲ ਭਾਜੀ ਆਦਿਕ ਮਿਲਦੇ ਹਨ ਅਤੇ ਜੋ ਪਛਾ ਰਾਤਿ= ਪਿਛਲੀ ਰਾਤ ਉੱਠ ਕੇ ਪ੍ਰਮੇਸ਼ਰ ਦਾ ਭਜਨ-ਸਿਮਰਨ ਕਰਦੇ ਹਨ, ਉਨ੍ਹਾਂ ਨੂੰ ਹੀ ਫਲੁ= ਦੁੱਧ ਵਗੈਰਾ ਆਦਿਕ ਮਿੱਠੇ ਭੋਜਨ ਮਿਲਦੇ ਹਨ।

**ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ॥੧੧੨॥**

ਜੋ ਵੀ ਪੁਰਸ਼ ਰਾਤ ਨੂੰ ਖੁਦਾ ਦੇ ਸਿਮਰਨ ਵਿਖੇ ਜਾਗਦੇ ਹਨ, ਉਹੀ ਪੁਰਸ਼ ਸਾਈ ਕੰਨੋ= ਮਾਲਕ ਦੇ ਪਾਸੋਂ ਦਾਤਿ ਲਹੰਨਿ= ਦਾਤਾਂ ਲੈਣਾ ਕਰਦੇ ਹਨ॥ ੧੧੨॥

**ਉਥਾਨਕਾ**-ਹੰਕਾਰ ਸਹਿਤ ਫਰੀਦ ਜੀ ਦੇ ਬਚਨਾਂ ਨੂੰ ਸੁਣ ਕੇ ਉਸ ਦੇ ਹੰਕਾਰ ਦੀ ਨਿਵਿਰਤੀ ਲਈ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਅਗਲਾ ਸਲੋਕ ਉਚਾਰਨਾ ਕੀਤਾ-

**ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥**

ਹੇ ਫਕੀਰ ਸਾਂਈ! ਤੂੰ ਹੰਕਾਰ ਕਿਉਂ ਕਰਦਾ ਹੈਂ ਇਹ ਸਾਰੀਆਂ ਦਾਤਾਂ ਤਾਂ ਉਸ ਸਾਹਿਬ ਅਕਾਲ ਪੁਰਖ ਸੰਦੀਆ= ਦੀਆਂ ਹੀ ਹਨ, ਉਸ ਪ੍ਰਮਾਤਮਾ ਨਾਲ ਕਿਸੇ ਦਾ ਕੀ ਜ਼ੋਰ ਚਲ ਸਕਦਾ ਹੈ। ਦੇਖ-

**ਇਕਿ ਜਾਗੰਦੇ ਨਾ ਲਹਨਿ੍ ਇਕਨ੍ਾ ਸੁਤਿਆ ਦੇਇ ਉਠਾਲਿ॥੧੧੩॥**

ਇਕ ਤੇਰੇ ਵਰਗੇ ਹੰਕਾਰੀ ਜਾਗਦੇ ਹੋਏ ਵੀ ਪ੍ਰਮਾਤਮਾ ਪਾਸੋਂ ਕੁਝ ਪ੍ਰਾਪਤ ਨਹੀਂ ਕਰ ਸਕਦੇ ਅਤੇ ਜਿਨ੍ਹਾਂ ਉਤੇ ਉਸ ਦੀ ਬਖਸ਼ਿਸ਼ ਹੁੰਦੀ ਹੈ, ਉਨ੍ਹਾਂ ਇਕਨਾਂ ਸੁਤਿਆਂ ਹੋਇਆਂ ਨੂੰ ਵਾਹਿਗੁਰੂ ਉਠਾਲ ਕੇ ਦੇਣਾ ਕਰਦਾ ਹੈ॥ ੧੧੩॥

ਹੇ ਫਕੀਰ ਸਾਂਈ! ਤੂੰ ਹੰਕਾਰ ਨਾ ਕਰ, ਤੈਨੂੰ ਤਾਂ ਇਕ ਪਿਆਲਾ ਦੁੱਧ ਦਾ ਮਿਲਿਆ ਹੈ ਉਹ ਵੀ ਤੇਰੇ ਮਿੱਟੀ ਦੇ ਭਾਂਡੇ ਵਿਖੇ।

ਦੇਖ! ਪਰਮਾਤਮਾ ਦੀ ਬਖਸ਼ਿਸ਼ ਨਾਲ ਮੇਰੇ ਪਾਸ ਦੁੱਧ ਦਾ ਗੜਵਾ ਪੰਜ ਮੋਹਰਾਂ ਛੰਨੇ ਸਮੇਤ ਪਿਆ ਹੋਇਆ ਹੈ। ਇਸ ਕਰ ਕੇ ਤੂੰ ਆਪਣੇ ਜਾਗਣ ਦਾ ਹੰਕਾਰ ਦੂਰ ਕਰ ਕੇ ਨਿੰਮ੍ਰਤਾ ਗੁਣ ਨੂੰ ਧਾਰਨਾ ਕਰ।

*ਅਥਵਾ—* *ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥*

ਜਿਸ ਤਰ੍ਹਾਂ ਬ੍ਰਿਛਾਂ ਨੂੰ ਪਹਿਲੇ ਫੁੱਲ ਤੇ ਪਿਛੋਂ ਫਲ ਲੱਗਦੇ ਹਨ, ਇਸੇ ਤਰ੍ਹਾਂ ਜਿਹੜਾ ਪਹਿਲੀ ਰਾਤ ਪ੍ਰਭੂ ਦਾ ਭਜਨ-ਸਿਮਰਨ ਕਰਨਾ ਹੈ ਇਹ ਫੁੱਲ ਮਾਫਕ ਹੈ ਅਤੇ ਭੀ= ਬਹੁੜੋਂ ਜਿਹੜਾ ਪਿਛਲੀ ਰਾਤ ਭਜਨ-ਸਿਮਰਨ ਕਰਨਾ ਹੈ ਇਹ ਫਲ ਮਾਫਕ ਹੈ। ਭਾਵ ਪਹਿਲੀ ਰਾਤ ਨਾਲੋਂ ਪਿਛਲੀ ਰਾਤ ਭਜਨ-ਸਿਮਰਨ ਕੀਤਾ ਹੋਇਆ ਜ਼ਿਆਦਾ ਫਲਦਾਇਕ ਹੈ।

*ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ॥ ੧੧੨॥*

ਫਰੀਦ ਜੀ ਕਥਨ ਕਰਦੇ ਹਨ ਜੋ ਰਾਤ ਨੂੰ ਭਜਨ-ਸਿਮਰਨ ਵਿਖੇ ਜਾਗਦੇ ਹਨ ਸੇ= ਓਹੀ ਪੁਰਸ਼ ਸਾਈ= ਮਾਲਕ ਪ੍ਰਮਾਤਮਾ ਪਾਸੋਂ ਦਾਤਾਂ ਨੂੰ ਲੈਂਦੇ ਹਨ। ਇਸ ਤਰ੍ਹਾਂ ਫਰੀਦ ਦੇ ਹੰਕਾਰ ਸਹਿਤ ਬਚਨਾਂ ਨੂੰ ਸੁਣ ਕੇ ਫਰੀਦ ਨੂੰ ਸਮਝਾਉਂਦੇ ਹੋਏ ਕਥਨ ਕਰਦੇ ਹਨ-

*ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥*

ਹੇ ਫਕੀਰ ਸਾਂਈ! ਨਾਮ-ਸਿਮਰਨ ਵੈਰਾਗ ਆਦਿਕ ਸ਼ੁਭ-ਗੁਣਾਂ ਰੂਪ ਦਾਤਾਂ ਸਾਹਿਬ ਦੀਆਂ ਹਨ। ਜੋ ਨਾ ਦੇਵੇ ਤਾਂ ਉਸ ਪ੍ਰਮਾਤਮਾ ਨਾਲ ਕਿਸੇ ਪੁਰਸ਼ ਦਾ ਕੀ ਜ਼ੋਰ ਚਲ ਸਕਦਾ ਹੈ।

*ਇਕਿ ਜਾਗੰਦੇ ਨਾ ਲਹਨਿ੍ ਇਕਨ੍ਾ ਸੁਤਿਆ ਦੇਇ ਉਠਾਲਿ॥ ੧੧੩॥*

ਇਕ ਜਿਹੜੇ ਜਾਗਦੇ ਪੁਰਸ਼ ਹਨ, ਭਾਵ ਵੇਦਾਂ ਸ਼ਾਸਤ੍ਰਾਂ ਦੇ ਗਿਆਤਾ ਹਨ, ਪਰ ਉਹ ਵਿਦਿਆ ਦੇ ਹੰਕਾਰ ਹੋਣ ਕਰ ਕੇ ਪਰਮਾਤਮਾ ਪਾਸੋਂ ਕੁਝ ਨਹੀਂ ਲੈਂਦੇ ਅਤੇ ਜੋ ਵੇਦਾਂ ਸ਼ਾਸਤਰਾਂ ਨੂੰ ਨਹੀਂ ਪੜ੍ਹੇ ਹੋਏ ਉਨ੍ਹਾਂ ਇਕਨਾ ਸੁਤਿਆ= ਅਨਪੜ੍ਹਾਂ ਨੂੰ ਉਠਾਲਿ ਕੇ ਭਾਵ ਉਦਮ ਦੇ ਕੇ ਸ਼ੁਭ= ਗੁਣਾਂ ਰੂਪੀ ਦਾਤਾਂ ਨੂੰ ਦਿੰਦਾ ਹੈ॥ ੧੧੩ ॥

*ਯਥਾ-* ਆਪੇ ਕਰੇ ਕਰਾਏ ਆਪੇ ਇਕਨਾ ਸੁਤਿਆ ਦੇਇ ਜਗਾਇ॥

*(ਸਿਰੀਰਾਗੁ ਮਹਲਾ ੩, ਪੰਨਾ ੬੯)*

*ਤਥਾ-* ਸਹਜਿ ਭਵੈ ਪ੍ਰਭੁ ਸਭਨੀ ਥਾਈ॥
ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ॥
ਆਪੇ ਸੁਤਿਆ ਦੇਇ ਜਗਾਈ॥ ੨ ॥

*(ਗਉੜੀ ਗੁ: ਮਹਲਾ ੩, ਪੰਨਾ ੧੬੦)*

*ਤਥਾ-* ਸਤਿਗੁਰਿ ਨਾਲਿ ਦਿਖਾਲਿਆ ਰਵਿ ਰਹਿਆ ਸਭ ਥਾਇ॥
ਸੁਤਿਆ ਆਪਿ ਉਠਾਲਿ ਦੇਇ ਨਾਨਕ ਲਿਵ ਲਾਇ॥

*(ਵਾਰ ਸਾਰੰਗ ਪਉੜੀ ੨੯, ਪੰਨਾ ੧੨੪੮)*

*ਅਥਵਾ-* ***ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥***

ਸਤਿਗੁਰੂ ਜੀ ਕਥਨ ਕਰਦੇ ਹਨ—ਇਹ ਸਾਰੀਆਂ ਦਾਤਾਂ ਸਾਹਿਬ= ਅਕਾਲ ਪੁਰਖ ਦੀਆਂ ਹਨ, ਇਸ ਲਈ ਜੀਵ ਨੂੰ ਕਿਆ= ਕੀ ਕਰਨਾ ਚਾਹੀਦਾ ਹੈ? ਉੱਤਰ-ਤਿਸ ਪ੍ਰਮੇਸ਼ਰ ਦੀ ਆਗਿਆ ਨਾਲ ਭਾਵ ਭਾਣੇ ਵਿਖੇ ਚੱਲਣਾ ਚਾਹੀਦਾ ਹੈ।

***ਇਕਿ ਜਾਗੰਦੇ ਨਾ ਲਹਨਿ੍ ਇਕਨ੍ਹਾ ਸੁਤਿਆ ਦੇਇ ਉਠਾਲਿ॥ ੧੧੩ ॥***

ਇਕਨਾ ਜਿਹੜੇ ਗੁਰਮੁਖ ਗਿਆਨ-ਜਾਗ੍ਰਤ ਵਿਖੇ ਜਾਗਦੇ ਹਨ ਉਹ ਵਾਹਿਗੁਰੂ ਦੇ ਨਾਲ+ਹਨਿ੍= ਨਾਲ ਹੀ ਹਨ ਅਤੇ ਇਕ ਸੰਸਾਰੀ ਪੁਰਸ਼ਾਂ ਨੂੰ ਅਵਿਦਿਆ ਰੂਪੀ ਨਿੰਦਰਾ ਵਿਚੋਂ ਉਠਾਲ ਕੇ ਨਾਮ-ਸਿਮਰਨ ਦਿੰਦਾ ਹੈ॥ ੧੧੩ ॥*

**ਉਥਾਨਕਾ**-ਕਿਸੇ ਪ੍ਰੇਮੀ ਨੇ ਆ ਕੇ ਬੇਨਤੀ ਕੀਤੀ—ਮੈਂ ਪਤੀ-ਪਰਮਾਤਮਾ ਨੂੰ ਬੜਾ ਲਭਿਆ ਹੈ ਪਰ ਉਹ ਮਿਲਿਆ ਨਹੀਂ ਇਸ ਵਿਚ ਕੀ ਕਾਰਨ ਹੈ? *ਉੱਤਰ—*

## ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ॥

ਹੇ ਜੀਵ ਰੂਪੀ ਇਸਤਰੀ! ਤੂੰ ਆਪਣੇ ਸੁਹਾਗ= ਪਤੀ ਪ੍ਰਮਾਤਮਾ ਕੂ= ਨੂੰ ਢੂੰਡਦੀ ਤਾਂ ਠੀਕ ਹੈਂ ਪਰ ਤੈਨੂੰ ਮਿਲਦਾ ਇਸ ਵਾਸਤੇ ਨਹੀਂ ਕਿ ਤੇਰੇ ਤਨ ਵਿਖੇ ਕਾਈ ਕੋਰ= ਕੋਈ ਕਲੰਕ ਹੈ। *ਵਾ-*ਕੋਰ= ਊਣਤਾ ਭਾਵ ਦੂਸ਼ਨ ਹੈ। ਇਹ ਗੱਲ ਸੁਣ ਕੇ ਉਸ ਨੇ ਕਿਹਾ— ਮੇਰੇ ਵਿਖੇ ਕੋਈ ਦੋਸ਼ ਨਹੀਂ ਮੈਂ ਤਾਂ ਸੁਹਾਗਵੰਤੀ ਹਾਂ। ਤਾਂ ਫਰੀਦ ਜੀ ਨੇ ਕਿਹਾ-

## ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ॥ ੧੧੪ ॥

ਜਿਨ੍ਹਾਂ ਦਾ ਨਾਂ ਸੁਹਾਗਵੰਤੀ ਹੁੰਦਾ ਹੈ ਭਾਵ ਜਿਨ੍ਹਾਂ ਨੂੰ ਪਤੀ-ਪਰਮਾਤਮਾ ਮਿਲ ਜਾਂਦਾ ਹੈ ਉਨ੍ਹਾਂ ਦੀ

---

**ਦਾਤੀ ਸਾਹਿਬ ਸੰਦੀਆਂ ਵਾਲਾ ਸਲੋਕ ਸਿਰੀ ਰਾਗ ਦੀ ਵਾਰ ਵਿਖੇ ਪੰਨਾ ੮੩ ਪਰ ਗੁਰੂ ਸਾਹਿਬ ਜੀ ਨੇ ਅੰਕਿਤ ਕੀਤਾ ਹੈ।*

ਝਾਕ= ਦ੍ਰਿਸ਼ਟੀ ਕਿਸੇ ਹੋਰ ਪਾਸੇ ਨਹੀਂ ਜਾਂਦੀ। ਭਾਵ-ਜਿਨ੍ਹਾਂ ਨੂੰ ਪਤੀ-ਪਰਮਾਤਮਾ ਦੀ ਪ੍ਰਾਪਤੀ ਹੋ ਗਈ ਹੈ ਉਹ ਪ੍ਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਦੀ ਉਪਾਸਨਾ ਨਹੀਂ ਕਰਦੀਆਂ। ਇਸ ਲਈ ਤੈਨੂੰ ਵੀ ਪ੍ਰਭੂ 'ਤੇ ਅਟਲ ਨਿਸਚਾ ਰੱਖਣਾ ਚਾਹੀਦਾ ਹੈ। ਤਾਂ ਕਿ ਤੂੰ ਭੀ ਸੁਹਾਗਵੰਤੀ ਕਹਾ ਸਕੇਂ॥ ੧੧੪॥

**ਉਥਾਨਕਾ**-ਕਿਸੇ ਪ੍ਰੇਮੀ ਨੇ ਆ ਕੇ ਬੇਨਤੀ ਕੀਤੀ "ਹੇ ਫਕੀਰ ਸਾਂਈਂ! ਸੰਤੋਖ ਧਾਰਨ ਦਾ ਕੀ ਫਲ ਹੈ?" *ਉੱਤਰ—*

## ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ॥

ਹਿਰਦੇ ਮੰਝ= ਵਿਖੇ ਜੋ ਸਬਰ= ਸੰਤੋਖ ਧਾਰਨਾ ਹੈ ਇਹ ਕਮਾਣ= ਧਨੁਖ ਕਰ, ਤਨ ਵਿਖੇ ਜੋ ਸਬਰੁ= ਸੰਤੋਖ ਧਾਰਨਾ ਹੈ ਇਹ ਉਸ ਧਨੁਖ ਦਾ ਨੀਹਣੋ= ਚਿੱਲਾ ਕਰ।

## ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ॥ ੧੧੫॥

ਬਾਣੀ ਕਰ ਕੇ ਜਿਹੜਾ ਸੰਤੋਖ ਧਾਰਨਾ ਹੈ ਭਾਵ ਬਾਣੀ ਕਰ ਕੇ ਕਿਸੇ ਨੂੰ ਦੁਖਾਵਾਂ ਬਚਨ ਨਹੀਂ ਕਹਿਣਾ। ਇਹ ਉਸ ਧਨੁਖ ਸੰਦਾ= ਦਾ ਬਾਣ ਕਰ। ਭਾਵ ਜੇਕਰ ਮਨ ਬਾਣੀ ਸਰੀਰ ਕਰ ਕੇ ਸੰਤੋਖ ਨੂੰ ਧਾਰਨਾ ਕਰੇ ਤਾਂ ਇਸ ਪੁਰਸ਼ ਦਾ ਬਾਣੀ ਰੂਪੀ ਬਾਣ ਚਲਾਇਆ ਹੋਇਆ ਖਾਲਕੁ= ਪਰਮਾਤਮਾ ਖਤਾ ਨ ਕਰੀ= ਨਿਸਫਲ ਨਹੀਂ ਕਰਦਾ। ਭਾਵ ਕੀ ਜੋ ਵੀ ਬਚਨ ਕਹਿੰਦਾ ਹੈ ਓਹੀ ਪੂਰਾ ਹੋ ਜਾਂਦਾ ਹੈ॥ ੧੧੫॥

## ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍॥

ਸਾਬਰੀ= ਸੰਤੋਖੀ ਪੁਰਸ਼ ਸਬਰ= ਸੰਤੋਖ ਦੇ ਅੰਦਰ ਰਹਿੰਦੇ ਹੋਏ ਆਪਣੇ ਤਨੁ= ਦੇਹ ਅਧਿਆਸ ਨੂੰ ਬ੍ਰਹਮ ਦ੍ਰਿਸ਼ਟੀ ਰੂਪੀ ਅਗਨੀ ਵਿਖੇ ਏਵੈ ਜਾਲੇਨਿ੍= ਇਸ ਤਰ੍ਹਾਂ ਸਾੜਨਾ ਕਰਦੇ ਹਨ, ਜਿਵੇਂ ਅੱਗ ਸਭਨਾ ਵਸਤੂਆਂ ਨੂੰ ਸਾੜ ਦਿੰਦੀ ਹੈ। ਵਾ-ਜਿਸ ਤਰ੍ਹਾਂ ਹੋਰ ਕੋਈ ਨਾ ਸਾੜ ਸਕਦਾ ਹੋਵੇ।

*ਅਥਵਾ*-ਸੰਤੋਖੀ ਪੁਰਸ਼ ਆਪਣੇ ਤਨ ਨੂੰ ਏਵੈ= ਕਿਵੇਂ ਭਾਵ ਮਿਥਿਆ ਜਾਣ ਕੇ ਆਪਣੀ ਉਮਰ ਦੇ ਦਿਨਾਂ ਨੂੰ ਸੰਤੋਖ ਵਿਚ ਹੀ ਜਾਲੇਨਿ੍= ਬਤੀਤ ਕਰਦੇ ਹਨ। *ਅਥਵਾ*-ਸੰਤੋਖੀ ਪੁਰਸ਼ ਏਵੈ= ਇਸ ਪ੍ਰਕਾਰ ਜਾਣ ਕੇ ਕਿ ਸੰਤੋਖ ਅੰਦਰ ਰਹਿਣਾ ਹੀ ਸ੍ਰੇਸ਼ਟ ਹੈ। ਇਹ ਨਿਸਚਾ ਕਰ ਕੇ ਆਪਣੀ ਉਮਰ ਨੂੰ ਸੰਤੋਖ ਵਿਚ ਰਹਿ ਕੇ ਬਤੀਤ ਕਰਦੇ ਹਨ। ਇਸ ਲਈ ਉਹ ਸੰਤੋਖੀ ਗੁਰਮੁਖ ਮਹਾਤਮਾ ਜਨ—

## ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥ ੧੧੬॥

ਅੱਲ੍ਹਾ ਤਾਲਾ ਖੁਦਾ ਦੇ ਨਜ਼ਦੀਕ ਹੁੰਦੇ ਹਨ ਪਰ ਆਪਣੇ ਦਿਲ ਦਾ ਭੇਤ ਕਿਸੇ ਨੂੰ ਨਹੀਂ ਦਿੰਦੇ।

*ਅਥਵਾ*—ਉਹ ਗੁਰਮੁਖ ਕਿਸੇ ਨੂੰ ਭੇਤੁ= ਭੇਦ ਵਾਦ ਦਾ ਉਪਦੇਸ਼ ਨਹੀਂ ਦਿੰਦੇ॥ ੧੧੬॥

### ਸਾਖੀ— ਸਰਮੱਦ ਫਕੀਰ ਦੀ

ਭਰੇ ਦਰਬਾਰ ਵਿਖੇ ਰੂਮ ਦੇਸ਼ ਦਾ ਬਾਦਸ਼ਾਹ ਸਿੰਘਾਸਨ 'ਤੇ ਬੈਠਾ ਸੁਭਾਇਮਾਨ ਹੋ ਰਿਹਾ ਹੈ। ਗੱਲਾਂ ਚਲਦਿਆਂ-ਚਲਦਿਆਂ ਸਬਰ ਤੇ ਸ਼ੁਕਰ ਪਰ ਆ ਕੇ ਸਭ ਚੁਪ ਹੋ ਗਏ। ਜਿਸ ਵਕਤ ਬਾਦਸ਼ਾਹ ਨੇ ਇਹ ਪ੍ਰਸ਼ਨ ਕੀਤਾ ਕਿ ਸਬਰ ਕਿਸ ਨੂੰ ਤੇ ਸ਼ੁਕਰ ਕਿਸ ਨੂੰ ਕਹਿੰਦੇ ਹਨ? ਭਾਵ-ਸਬਰ ਕੀ ਹੁੰਦਾ ਹੈ ਤੇ ਸ਼ੁਕਰ ਕੀ ਹੁੰਦਾ ਹੈ? ਕਿਸੇ ਪਾਸੋਂ ਤਸੱਲੀ ਬਖਸ਼ ਉਤਰ ਨਾ ਮਿਲਣ ਤੇ ਬਾਦਸ਼ਾਹ ਨੇ ਆਪਣੇ ਮੁਖ ਮੰਤਰੀ ਨੂੰ ਕਿਹਾ—"ਤੁਸੀਂ ਹਿੰਦੁਸਤਾਨ ਔਰੰਗਜ਼ੇਬ ਦੀ ਕਚਹਿਰੀ ਵਿਖੇ ਜਾ ਕੇ ਇਸ ਦਾ ਉੱਤਰ ਲੈ ਆਓ ਕਿਉਂਕਿ ਉਥੇ ਬੜੇ-ਬੜੇ ਪੜ੍ਹੇ

ਲਿਖੇ ਤੇ ਆਲਮ ਰਹਿੰਦੇ ਹਨ। ਉਥੋਂ ਉੱਤਰ ਜ਼ਰੂਰ ਮਿਲ ਜਾਵੇਗਾ। ਜੇਕਰ ਨਾ ਵੀ ਮਿਲਿਆ ਤਾਂ ਦਿੱਲੀ ਵਿਖੇ ਇਕ ਸਰਮੱਦ ਨਾਮੇ ਫਕੀਰ ਰਹਿੰਦਾ ਹੈ, ਉਸ ਪਾਸ ਜਾਵੀਂ, ਉਸ ਪਾਸੋਂ ਜ਼ਰੂਰ ਸਹੀ ਉੱਤਰ ਮਿਲ ਜਾਵੇਗਾ।'' ਬਾਦਸ਼ਾਹ ਦਾ ਹੁਕਮ ਮੰਨ ਕੇ ਉਹ ਮੰਤਰੀ ਰੂਮ ਦੇਸ਼ 'ਚੋਂ ਚਲਦਾ ਹਿੰਦੁਸਤਾਨ ਆ ਪੁੱਜਾ। ਫਿਰ ਉਹ ਔਰੰਗਜ਼ੇਬ ਦੇ ਦਰਬਾਰ ਵਿਖੇ ਆਇਆ। ਆ ਕੇ ਸਲਾਮ ਕਰ ਉਹੀ ਸਵਾਲ ਸਬਰ ਤੇ ਸ਼ੁਕਰ ਵਾਲਾ ਕਰ ਦਿੱਤਾ ਕਿ ਐ ਬਾਦਸ਼ਾਹ! ਤੇਰੇ ਦਰਬਾਰ ਵਿਖੇ ਬੜੇ-ਬੜੇ ਆਲਮਗੀਰ ਬੈਠੇ ਹਨ ਤੂੰ ਸਬਰ ਤੇ ਸ਼ੁਕਰ ਦਾ ਨਿਰਣਾ ਕਰ ਕੇ ਮੈਨੂੰ ਦਸ, ਸਬਰ ਕਿਸ ਨੂੰ ਕਹਿੰਦੇ ਹਨ ਤੇ ਸ਼ੁਕਰ ਕਿਸ ਨੂੰ ਕਹਿੰਦੇ ਹਨ?

ਸਭਨਾਂ ਨੇ ਆਪਣੇ ਖਿਆਲਾਂ ਅਨੁਸਾਰ ਕਥਨ ਕੀਤਾ ਪਰ ਮੰਤਰੀ ਨੂੰ ਤਸੱਲੀ ਬਖਸ਼ ਉੱਤਰ ਨਾ ਮਿਲਿਆ। ਰੂਮ ਦੇਸ਼ ਦੇ ਬਾਦਸ਼ਾਹ ਭਾਵ ਆਪਣੇ ਰਾਜੇ ਦੇ ਕਹੇ ਅਨੁਸਾਰ ਸ਼ਹਿਰ ਵਿਚ ਲੋਕਾਂ ਪਾਸੋਂ ਪੁੱਛਣ ਲੱਗਾ ਕਿ ਇਥੇ ਕੋਈ 'ਸਰਮੱਦ' ਫਕੀਰ ਵੀ ਰਹਿੰਦਾ ਹੈ?

ਪੁਛਦਿਆਂ ਪੁਛਦਿਆਂ ਇਕ ਰਾਜੇ ਦੇ ਨਜ਼ਦੀਕੀ ਮਿੱਤਰ ਨੇ ਦੱਸਿਆ ਕਿ ਉਸ ਨੂੰ ਤਾਂ ਔਰੰਗਜ਼ੇਬ ਨੇ ਸ਼ਰ੍ਹਾ ਦੇ ਉਲਟ ਚਲਣ ਦੇ ਦੋਸ਼ ਵਿਖੇ ਨਜ਼ਰਬੰਦ ਕੀਤਾ ਹੋਇਆ ਹੈ। ਕਈ ਯਤਨਾਂ ਦੇ ਉਪਰੰਤ ਉਹ ਸਰਮੱਦ ਫਕੀਰ ਦੇ ਪਾਸ ਪੁੱਜ ਗਿਆ। ਹਾਲੀ ਥੋੜ੍ਹਾ ਹੀ ਚਿਰ ਬੈਠਿਆਂ ਹੋਇਆ ਸੀ ਕਿ ਇਕ ਜਲਾਦ ਆਇਆ। ਜਿਸ ਦੀ ਸ਼ਕਲ ਦੇਖਣ ਨੂੰ ਰੂਹ ਨਹੀਂ ਸੀ ਕਰਦਾ। ਬੂਹਾ ਖੋਲ੍ਹ ਅੰਦਰ ਗਿਆ।

ਦਿੱਲੀ ਦੇ ਬਾਦਸ਼ਾਹ ਦੇ ਹੁਕਮ ਨਾਲ ਉਸ ਨੇ ਸੌ ਕੋਰੜਾ ਮਾਰਿਆ ਤੇ ਚਲਾ ਗਿਆ। ਇਹ ਦੇਖ ਕੇ ਮੰਤਰੀ ਸੋਚ ਹੀ ਰਿਹਾ ਸੀ ਕਿ ਇਤਨੇ ਨੂੰ ਇਕ ਹੋਰ ਪੁਰਸ਼ ਆਇਆ, ਉਸ ਨੇ ਇਕ ਕੋਧਰੇ ਦੀ ਰੋਟੀ ਲੂਣ ਦੀ ਡਲੀ ਤੇ ਸਰਮੱਦ ਦਾ ਪਿਆਲਾ ਪਾਣੀ ਨਾਲ ਭਰ ਦਿੱਤਾ। ਸਰਮੱਦ ਫਕੀਰ ਨੇ ਕੋਧਰੇ ਦੀ ਰੋਟੀ ਲਈ ਤੇ ਚੁਪ ਕਰ ਕੇ ਖਾ ਕੇ ਉਪਰੋਂ ਪਾਣੀ ਪੀ ਲਿਆ। ਇਹ ਦਸ਼ਾ ਵੇਖ ਕੇ ਮੰਤਰੀ ਕੋਲੋਂ ਰਿਹਾ ਨਾ ਗਿਆ ਅਤੇ ਸੀਖਾਂ ਪਾਸ ਜਾ ਕੇ ਅਵਾਜ਼ ਦਿੱਤੀ ਹੇ ਫਕੀਰ ਸਾਂਈ! ਮੈਂ ਸੁਆਲੀਆ ਹੋ ਕੇ ਆਪ ਕੋਲੋਂ ਉੱਤਰ ਲੈਣ ਵਾਸਤੇ ਆਇਆ ਹਾਂ ਕਿਉਂਕਿ ਅੰਦਰ ਹਨੇਰਾ ਹੋਣ ਕਰ ਕੇ ਕੁਝ ਨਿਗਾਹ ਨਹੀਂ ਆਉਂਦਾ। ਸਰਮੱਦ ਬਾਹਰ ਸੀਖਾਂ ਪਾਸ ਆਇਆ। ਮੰਤਰੀ ਵੇਖ ਕੇ ਹੈਰਾਨ ਰਹਿ ਗਿਆ ਕਿ ਇਤਨਾ ਜ਼ੁਲਮ ਜੋ ਸਰੀਰ ਕੀ, ਲੱਕ ਪਰ ਬੰਨ੍ਹਣ ਵਾਸਤੇ ਵੀ ਕੋਈ ਕੱਪੜਾ ਨਹੀਂ। ਇਸ ਪਾਸਿਓਂ ਉਸ ਦਾ ਖਿਆਲ ਹਟਾਉਂਦੇ ਹੋਏ ਸਰਮੱਦ ਨੇ ਕਿਹਾ—''ਤੁਸੀਂ ਆਪਣਾ ਸਵਾਲ ਕਰੋ, ਮੇਰਾ ਤੁਸੀਂ ਖਿਆਲ ਨਾ ਕਰੋ।'' ਤਾਂ ਮੰਤਰੀ ਨੇ ਕਿਹਾ— ''ਮੈਂ ਰੂਮ ਦੇਸ਼ ਤੋਂ ਬਾਦਸ਼ਾਹ ਦੇ ਹੁਕਮ ਅਨੁਸਾਰ ਸਬਰ ਤੇ ਸ਼ੁਕਰ ਦਾ ਨਿਰਣਾ ਕਰਨ ਆਇਆ ਹਾਂ ਕਿ ਸਬਰ ਕਿਸ ਨੂੰ ਕਹਿੰਦੇ ਹਨ ਤੇ ਸ਼ੁਕਰ ਕਿਸ ਨੂੰ ਕਹਿੰਦੇ ਹਨ?''

ਐਸੇ ਬਚਨ ਸੁਣ ਕੇ ਸਰਮੱਦ ਫਕੀਰ ਨੇ ਕਿਹਾ—''ਚੰਗਾ! ਤੂੰ ਫਿਰ ਕਲ੍ਹ ਆ ਕੇ ਇਨ੍ਹਾਂ ਦੋ ਸਵਾਲਾਂ ਦਾ ਜਵਾਬ ਲਵੀਂ ਪਰ ਇਕ ਤਹਿਮਤ ਤੇ ਇਕ ਮਸ਼ਕ ਪਾਣੀ ਦੀ ਨਾਲ ਲਈ ਆਵੀਂ। ਉਹ ਦਿਨ ਬੀਤ ਗਿਆ ਰਾਤ ਵੀ ਬੀਤ ਗਈ। ਦੂਸਰੇ ਦਿਨ ਉਹ ਮੰਤਰੀ ਆਪਣੇ ਨਾਲ ਇਕ ਤਹਿਮਤ ਤੇ ਪਾਣੀ ਦੀ ਮਸ਼ਕ ਲੈ ਕੇ ਆਇਆ। ਆ ਕੇ ਅੱਗੇ ਦੀ ਤਰ੍ਹਾਂ ਪਿਆਰ ਭਰੇ ਲਹਿਜੇ ਵਿਖੇ ਅਵਾਜ਼ ਦਿੱਤੀ- ''ਹੇ ਫਕੀਰ ਸਾਂਈ! ਮੈਂ ਆਪ ਦੇ ਕਹੇ ਅਨੁਸਾਰ ਦੋਵੇਂ ਚੀਜ਼ਾਂ ਲੈ ਕੇ ਆਇਆ ਹਾਂ। ਸਰਮੱਦ ਫਕੀਰ ਨੇ ਆਪਣੀ ਰੂਹਾਨੀ ਸ਼ਕਤੀ ਨਾਲ ਬੂਹਾ ਖੋਲ੍ਹਿਆ ਤੇ ਉਸ ਨੂੰ ਅੰਦਰ ਵਾੜ ਲਿਆ। ਪਹਿਲੇ ਸਰਮੱਦ ਨੇ ਇਸ਼ਨਾਨ ਕੀਤਾ ਫਿਰ ਤਹਿਮਤ ਬੰਨ੍ਹ ਕੇ ਸਮਾਧੀ ਲਗਾ ਉਸ ਨੂੰ ਪਾਸ ਹੀ ਬਿਠਾ ਲਿਆ। ਪੁਨਾ ਉਸ ਦੇ ਸਿਰ 'ਤੇ ਹੱਥ ਰੱਖ ਕੇ ਕਿਹਾ—''ਅੱਖਾਂ ਮੀਟ!'' ਜਦ ਉਸ ਨੇ ਅੱਖਾਂ ਮੀਟੀਆਂ ਤਾਂ ਸਰਮੱਦ ਨੇ ਆਪਣੀ ਰੂਹਾਨੀ ਤਾਕਤ ਨਾਲ ਸਾਰਾ ਨਜ਼ਾਰਾ ਦਿਖਾ ਦਿੱਤਾ ਕਿ ਇਕ ਨਹੀਂ ਦੋ ਨਹੀਂ ਹਜ਼ਾਰਾਂ ਹੀ ਰੂਹਾਂ ਹੱਥ ਜੋੜ ਕੇ ਖਲੋਤੀਆਂ ਹਨ ਤੇ ਕਹਿ ਰਹੀਆਂ ਹਨ-''ਹੇ ਫਕੀਰ

ਸਾਂਈ! ਤੂੰ ਇਕ ਵਾਰੀ ਹੁਕਮ ਦੇਹ ਅਸੀਂ ਇਸ ਜ਼ੁਲਮੀ ਬਾਦਸ਼ਾਹ ਦੇ ਸਣੇ ਰਾਜ ਸਤਿਆ ਨਾਸ ਕਰ ਦਿਆਂਗੀਆਂ। ਰੂਹਾਂ ਤਾਂ ਬਾਰ-ਬਾਰ ਕਹਿੰਦੀਆਂ ਸਨ ਪਰ ਸਰਮੱਦ ਫਕੀਰ ਉਹਨਾਂ ਨੂੰ ਅਜੇਹਾ ਖਤਰਨਾਕ ਹੁਕਮ ਦੇਣ ਨੂੰ ਤਿਆਰ ਨਹੀਂ, ਨਾ ਹੀ ਦਿੱਤਾ। ਇਸ ਤਰ੍ਹਾਂ ਦਾ ਨਜ਼ਾਰਾ ਦਿਖਾ ਕੇ ਸਰਮੱਦ ਨੇ ਉਸ ਮੰਤਰੀ ਨੂੰ ਉਸ ਦੇ ਸੁਆਲਾਂ ਦਾ ਜਵਾਬ ਦਿੰਦੇ ਹੋਏ ਕਿਹਾ-ਦੇਖ! ਇਤਨੀਆਂ ਸ਼ਕਤੀਆਂ ਦੇ ਹੁੰਦਿਆਂ ਹੋਇਆਂ ਵੀ ਜਿਹੜਾ ਆਦਮੀ ਦੁੱਖ ਤਕਲੀਫ ਨੂੰ ਪ੍ਰਭੂ ਦਾ ਹੁਕਮ ਜਾਣਦਿਆਂ ਸਹਿਣ ਕਰਦਾ ਹੈ ਇਸੇ ਦਾ ਨਾਮ ਸਬਰ ਹੈ। ਭਾਵ ਕੀ, ਜੇ ਖੁਦਾ ਦੁੱਖ ਵੀ ਦੇਵੇ ਤਾਂ ਉਹਨਾਂ ਨੂੰ ਆਪਣੇ ਕਰਮਾਂ ਦਾ ਹੀ ਫਲ ਨਿਸਚੇ ਕਰ ਕੇ ਉਸ ਦੀ ਨਵਿਰਤੀ ਨਾ ਕਰਦਾ ਹੋਇਆ ਸਹਿਣ ਕਰੇ ਅਤੇ ਫਿਰ ਇਤਨੀ ਗਰਮੀ ਦੇ ਹੁੰਦਿਆਂ ਅਲਫ ਨੰਗਿਆਂ ਇਤਨੇ ਹਨੇਰੇ ਵਿਖੇ ਰਹਿ ਕੇ ਦਿਹਾੜੀ ਵਿਚ ਸਿਰਫ ਇਕ ਪਾਣੀ ਦਾ ਪਿਆਲਾ ਤੇ ਇਕ ਰੋਟੀ ਉਹ ਵੀ ਕੋਧਰੇ ਦੀ ਮਿਲਣੀ ਇਸ ਵਿਖੇ ਹੀ ਜਿਹੜਾ ਪ੍ਰਸੰਨ ਰਹਿਣਾ ਹੈ, ਇਸੇ ਦਾ ਨਾਂ ਸ਼ੁਕਰ ਹੈ। ਇਸ ਤਰ੍ਹਾਂ ਸਰਮੱਦ ਫਕੀਰ ਨੇ ਉਸ ਦੀ ਤਸੱਲੀ ਕਰਾ ਕੇ ਵਿਦਾ ਕੀਤਾ। ਉਹੀ ਧੁਨ ਜਣਾਉਂਦੇ ਹੋਈ ਫਰੀਦ ਜੀ ਨੇ ਕਥਨ ਕੀਤਾ ਹੈ ਕਿ-

ਸਬਰ ਅੰਦਰਿ ਸਾਬਰੀ= ਸਾਬਰੀ ਸੰਤੋਖੀ ਗੁਰਮੁਖ ਜਨ ਮਹਾਤਮਾ ਸਬਰ ਵਿਖੇ ਰਹਿੰਦੇ ਤੇ ਪ੍ਰਭੂ ਦਾ ਸ਼ੁਕਰ ਗੁਜ਼ਾਰ ਕਰਦੇ ਹੋਏ ਭਜਨ-ਸਿਮਰਨ ਵਿਖੇ ਲੀਨ ਰਹਿੰਦੇ ਹਨ।

## ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥

ਸਬਰੁ= ਸੰਤੋਖ ਦੇ ਧਾਰਨ ਦਾ ਏਹੀ ਸੁਆਉ= ਲਾਭ ਹੈ, ਹੇ ਬੰਦੇ! ਜੇਕਰ ਤੂੰ ਇਸ ਸੰਤੋਖ ਨੂੰ ਆਪਣੇ ਮਨ ਵਿਚ ਦ੍ਰਿੜ ਕਰ ਲਵੇਂ। ਤਾਂ-

## ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥੧੧੭॥

ਸ਼ੁਭ ਗੁਣਾਂ ਨਾਲ ਵਧ ਕੇ ਦਰੀਆਉ= ਬ੍ਰਹਮ ਸਰੂਪ ਥੀਵਹਿ= ਹੋ ਜਾਵੇਂਗਾ, ਫਿਰ ਬ੍ਰਹਮ ਨਾਲੋਂ ਟੁਟਿ= ਵਿਛੁੜ ਕੇ ਵਾਹੜਾ= ਨਾਲਾ ਅਰਥਾਤ ਜੀਵ ਭਾਵ ਨੂੰ ਪ੍ਰਾਪਤ ਨ ਥੀਵਹਿ= ਨਹੀਂ ਹੋਵੇਂਗਾ।

**ਉਥਾਨਕਾ**-ਇਕ ਸਮੇਂ ਫਰੀਦ ਜੀ ਪ੍ਰੀਖਿਆ ਲੈਣ ਵਾਸਤੇ ਸ਼ੇਖ ਸ਼ਰਫ ਨਾਮੇ ਫਕੀਰ ਨੇ ਆਪਣੀ ਧਰਮ-ਪਤਨੀ ਨਾਲ ਸਲਾਹ ਕਰ ਕੇ ਸਮਸ਼ਟੀ ਭੰਡਾਰਾ ਕਰਨ ਦਾ ਇਰਾਦਾ ਕਰ ਲਿਆ। ਇਕ ਦਿਨ ਨਿਯਤ ਕਰ ਕੇ ਸਭ ਚੀਜ਼ਾਂ ਮੰਗਵਾਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਸਾਰਿਆਂ ਫਕੀਰਾਂ ਨੂੰ ਨਿਮੰਤ੍ਰਨ ਕਹਿ ਭੇਜਿਆ ਕਿ ਅਮਕੇ ਦਿਨ ਸਾਰੇ ਫਕੀਰ ਫਲਾਣੀ ਜਗ੍ਹਾ ਪਰ ਆ ਕੇ ਪ੍ਰਸ਼ਾਦ ਛਕਣ ਅਤੇ ਫਰੀਦ ਜੀ ਨੂੰ ਵੀ ਕਹਿ ਭੇਜਿਆ। ਸਮੇਂ ਅਨੁਸਾਰ ਨਿਯਤ ਕੀਤੇ ਹੋਏ ਦਿਨ ਨੂੰ ਸਾਰੇ ਫਕੀਰ ਆ ਕੇ ਇਕੱਠੇ ਹੋ ਗਏ, ਅੱਗੇ ਉਨ੍ਹਾਂ ਫਕੀਰਾਂ ਵਾਸਤੇ ਸ਼ੇਖ ਸ਼ਰਫ ਨੇ ਬੜੇ ਬੜੇ ਚੰਗੇ ਪਕਵਾਨ, ਪੁਲਾਵ, ਕਚੌੜੀ, ਅੰਮ੍ਰਿਤੀ ਆਦਿ ਤਿਆਰ ਕਰਵਾਏ ਹੋਏ ਸਨ ਅਤੇ ਫਕੀਦ ਜੀ ਦੇ ਹੰਕਾਰ ਨੂੰ ਤੋੜਨ ਵਾਸਤੇ ਆਪਣੀ ਘਰ ਵਾਲੀ ਪਾਸੋਂ ਬਾਰਾਂ ਸਾਲਾਂ ਦੇ ਸੜੇ ਹੋਏ ਛੋਲਿਆਂ ਦਾ ਆਲੂਣਾ ਘੋਘਾ ਤਿਆਰ ਕਰਵਾਇਆ ਹੋਇਆ ਸੀ। ਜਿਸ ਵੇਲੇ ਸਾਰੇ ਫਕੀਰ ਪੰਗਤਾਂ ਲਗਾ ਕੇ ਬੈਠ ਗਏ, ਤਾਂ ਹੱਥ ਧੁਆ ਕੇ ਸਾਰਿਆਂ ਅੱਗੇ ਬੜੇ ਪ੍ਰੇਮ ਸੰਯੁਕਤ ਨਾਨ੍ਹਾਂ ਪ੍ਰਕਾਰ ਦੇ ਸੁਆਦਲੇ ਮਿਸ਼ਟਾਨ ਤੇ ਨਮਕੀਨ, ਖਟ ਤੁਰਸ਼ ਆਦਿਕ ਭੋਜਨ ਪਰੋਸ ਦਿੱਤੇ। ਜਿਸ ਵੇਲੇ ਸ਼ਾਹ ਸ਼ਰਫ ਜੀ ਨੇ ਨਿਗਾਹ ਮਾਰ ਕੇ ਤਕਿਆ ਕਿ ਸਾਰਿਆਂ ਨੂੰ ਭੋਜਨ ਆ ਗਿਆ ਹੈ ਕਿ ਨਹੀਂ ਤਾਂ ਸਾਰਿਆਂ ਫਕੀਰਾਂ ਅੱਗੇ ਭੋਜਨ ਪਿਆ ਦੇਖਿਆ ਪਰ ਇਕ ਫਰੀਦ ਜੀ ਦੇ ਅੱਗੇ ਨਹੀਂ ਸੀ ਆਇਆ ਤਾਂ ਉਸ ਵੇਲੇ ਅਵਾਜ਼ ਮਾਰ ਕੇ ਕਿਹਾ—"ਭਲੀਏ ਲੋਕੇ! ਫਰੀਦ ਜੀ ਵਾਸਤੇ ਭੋਜਨ ਕਿਉਂ ਨਹੀਂ ਲਿਆਂਦਾ? ਫਰੀਦ ਜੀ ਦਾ ਖਾਣਾ ਛੇਤੀ ਲਿਆ"। ਧਰਮ-ਪਤਨੀ ਨੇ ਉਸੇ ਵੇਲੇ ਛੇਤੀ ਨਾਲ ਸਹਿਨਕ (ਮਿੱਟੀ ਦੇ ਭਾਂਡੇ) ਵਿਚ ਘੋਘਾ ਪਾ ਕੇ ਫਰੀਦ ਜੀ ਦੇ ਅੱਗੇ ਲਿਆ ਰਖਿਆ। ਇਤਨੇ ਨੂੰ ਸ਼ਾਹ ਸ਼ਰਫ ਨੇ ਹੱਥ ਜੋੜ ਕੇ

ਕਿਹਾ ਕਿ ਪ੍ਰੇਮ ਸੰਯੁਕਤ ਭੋਜਨ ਛਕੋ। ਤਦ ਸਾਰਿਆਂ ਨੂੰ ਭੋਜਨ ਛਕਦਿਆਂ ਹੋਇਆਂ ਬੜਾ ਸੁਆਦ ਆਇਆ ਪਰ ਫਰੀਦ ਜੀ ਨੂੰ ਕੋਈ ਸੁਆਦ ਨਾ ਆਇਆ। ਕਿਉਂਕਿ ਇਕ ਤਾਂ ਉਹ ਘੋਘਾ ਅਲੂਣਾ ਸੀ, ਦੂਜਾ ਪੁਰਾਣਿਆਂ ਛੋਲਿਆਂ ਦਾ ਹੋਣ ਕਰ ਕੇ ਕੌੜਾ ਸੀ। ਅਲੂਣਾ ਹੋਣ ਕਰ ਕੇ ਖਾਧਾ ਨਹੀਂ ਸੀ ਜਾਂਦਾ, ਜੂਠਾ ਛੱਡ ਵੀ ਨਹੀਂ ਸੀ ਸਕਦਾ। ਆਖਿਰ ਫਰੀਦ ਨੇ ਕਿਹਾ-ਸ਼ੇਖ ਜੀ! ਥੋੜ੍ਹਾ ਜਿਹਾ ਲੂਣ ਲਿਆਓ! ਇਹ ਗੱਲ ਸੁਣ ਕੇ ਸ਼ਾਹ ਸ਼ਰਫ ਨੇ ਆਪਣੀ ਔਰਤ ਨੂੰ ਕਿਹਾ-"ਕੀ ਗੱਲ ਹੈ ਤੂੰ ਫਰੀਦ ਜੀ ਦੇ ਖਾਣੇ ਵਿਚ ਲੂਣ ਨਹੀਂ ਪਾਇਆ? ਘਰ ਵਾਲੇ ਦੀ ਇਹ ਗੱਲ ਸੁਣ ਕੇ ਔਰਤ ਨੇ ਤਰਕ ਮਾਰਦਿਆਂ ਹੋਇਆਂ ਕਿਹਾ-ਮੈਂ ਤਾਂ ਇਹ ਭੋਜਨ ਫਕੀਰਾਂ ਲਈ ਤਿਆਰ ਕੀਤਾ ਸੀ। ਮੈਨੂੰ ਇਹ ਨਹੀਂ ਸੀ ਪਤਾ ਕਿ ਮੇਰੇ ਘਰ ਰਸੀਆਂ ਨੇ ਆ ਕੇ ਭੋਜਨ ਖਾਣਾ ਹੈ। ਕਦੇ ਫਕੀਰਾਂ ਨੇ ਵੀ ਲੂਣ ਮੰਗਿਆ ਹੈ? ਇਹ ਗੱਲ ਸੁਣ ਕੇ ਫਰੀਦ ਤਾਂ ਸ਼ਰਮ ਵਿਚ ਹੀ ਗਰਕ ਹੋ ਗਿਆ, ਉਥੋਂ ਉਠ ਕੇ ਆਪਣੇ ਮਨ ਨੂੰ ਸਮਝਾਉਣ ਲਈ ਇਹ ਸਲੋਕ ਉਚਾਰਦੇ ਹੋਏ-

## ਫਰੀਦਾ ਦਰ ਦਰਵੇਸੀ ਗਾਖੜੀ ਚੋਪੜੀ ਪਰੀਤਿ ॥

ਫਰੀਦ ਜੀ ਕਥਨ ਕਰਦੇ ਹਨ—ਹੇ ਮਨ! ਪਰਮੇਸ਼ਰ ਦੇ ਦਰ ਦੀ ਦਰਵੇਸੀ= ਫਕੀਰੀ ਧਾਰਨੀ ਬੜੀ ਗਾਖੜੀ= ਕਠਿਨ ਹੈ ਤੇ ਤੂੰ ਪ੍ਰਮਾਤਮਾ ਨਾਲ ਚੋਪੜੀ ਪ੍ਰੀਤੀ ਕਰਦਾ ਹੈਂ। ਭਾਵ ਦਿਖਾਵੇ ਮਾਤਰ ਪ੍ਰੀਤੀ ਕਰਦਾ ਹੈਂ। ਪਰ-

## ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥

ਰੱਬ ਦੇ ਅਸਲ ਦਰਵੇਸਾ ਵੀ= ਫਕੀਰਾਂ ਵਾਲੀ ਰੀਤੀ ਉਪਰ ਇਕਨਿ ਕਿਨੈ ਚਾਲੀਐ= ਇਕ ਅੱਧਾ ਭਾਵ ਕੋਈ ਵਿਰਲਾ ਹੀ ਚਲਣਾ ਕਰਦਾ ਹੈ॥ ੧੧੮॥

## ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ ॥
## ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ ॥੧੧੯॥

ਫਰੀਦ ਜੀ ਕਥਨ ਕਰਦੇ ਹਨ— ਜੇਕਰ ਮੂੰ= ਮੈਨੂੰ ਪਤੀ (ਪਰਮਾਤਮਾ) ਮਿਲਦਾ ਹੋਵੇ ਤਾਂ ਮੈਂ ਤਨੁ= ਸਰੀਰ ਨੂੰ ਤਨੂਰ= ਤੰਦੂਰ ਦੀ ਨਿਆਈਂ ਤਪਾਉਣ ਨੂੰ ਤਿਆਰ ਹਾਂ ਅਤੇ ਹੱਡਾਂ ਨੂੰ ਬਾਲਣ ਦੀ ਨਿਆਈਂ ਸਾੜਨ ਲਈ ਤਿਆਰ ਹਾਂ। ਜੇਕਰ ਪਿਰੀ ਦੀ ਤਰਫ ਪੈਰਾਂ ਨਾਲ ਚਲਦੀ ਥਕ ਜਾਵਾਂ ਤਾਂ ਸਿਰਿ ਜੁਲਾਂ= ਸਿਰ ਭਾਰ ਤੁਰਨ ਨੂੰ ਤਿਆਰ ਹਾਂ॥ ੧੧੯॥

**ਉਥਾਨਕਾ**-ਫਰੀਦ ਦੇ ਮੂੰਹੋਂ ਇਹ ਸਲੋਕ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਉੱਤਰ ਦਿੰਦੇ ਹਨ-

## ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥

ਹੇ ਫਰੀਦ! ਇਸ ਆਪਣੇ ਤਨੁ= ਸਰੀਰ ਨੂੰ ਤੰਦੂਰ ਦੀ ਨਿਆਈਂ ਨਾ ਤਪਾ ਅਤੇ ਹੱਡਾਂ ਨੂੰ ਬਾਲਣ ਦੀ ਨਜਾਈਂ ਨ ਬਾਲਿ= ਨਾ ਸਾੜਨਾ ਕਰ।

## ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥

(ਫਿਰ ਇਹ ਦੱਸ) ਸਿਰ ਤੇ ਪੈਰਾਂ ਨੇ ਤੇਰਾ ਕਿਆ ਫੇੜਿਆ= ਕੀ ਵਿਗਾੜਿਆ ਹੈ, ਜੋ ਤੂੰ ਇਹਨਾਂ ਨੂੰ ਦੁੱਖ ਦਿੰਦਾ ਹੈਂ। ਤੂੰ ਆਪਣੇ ਅੰਦਰ ਹੀ ਪਿਰੀ (ਪਰਮਾਤਮਾ) ਨੂੰ ਨਿਹਾਲਿ= ਦੇਖਣਾ ਕਰ॥ ੧੨੦॥

ਪੂਰਬ ਕਹੇ ਸਲੋਕ ਨੂੰ ਸੁਣ ਕੇ ਫਰੀਦ ਜੀ ਨੇ ਕਿਹਾ ਹੇ—ਗਰੀਬ ਨਿਵਾਜ਼!

## ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥

(ਉਹ) ਸੱਜਣ ਪਰਮਾਤਮਾ ਹੈ ਤਾਂ ਮੇਰੇ ਨਾਲ ਹੀ ਹੈ ਪਰ ਮੈਨੂੰ ਹੁਣ ਤਕ ਮਿਲਿਆ ਨਹੀਂ, ਇਸ ਲਈ ਮੈਂ ਉਸ ਸੱਜਣ ਪਰਮਾਤਮਾ ਨੂੰ ਢੂਢੇਦੀ= ਢੂੰਡਦੀ ਫਿਰਦੀ ਹਾਂ। ਆਪ ਕਿਰਪਾ ਕਰ ਕੇ ਦੱਸੋ ਕਿ ਉਸ ਪ੍ਰਭੂ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇ? ਉੱਤਰ—

## ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥੧੨੧॥

ਸਤਿਗੁਰੂ ਜੀ ਕਥਨ ਕਰਦੇ ਹਨ—ਉਹ ਅਲਖ ਪ੍ਰਭੂ ਆਪਣੇ ਆਪ ਨ ਲਖੀਐ= ਜਾਣਿਆਂ ਨਹੀਂ ਜਾਂਦਾ। ਹਾਂ, ਜੇਕਰ ਮੁਖਿ ਗੁਰਾਂ ਦੀ ਪ੍ਰਾਪਤੀ ਹੋ ਜਾਣ ਤੇ ਉਹਨਾਂ ਦੀ ਕਿਰਪਾ ਹੋ ਜਾਵੇ ਤਾਂ ਉਹ ਪ੍ਰਭੂ ਦਾ ਦਰਸ਼ਨ ਦਿਖਾਲ ਦੇਣਾ ਕਰਦੇ ਹਨ॥ ੧੨੧॥

**ਉਥਾਨਕਾ**-ਖੁਦਾ ਦੀ ਪ੍ਰਾਪਤੀ ਵਾਸਤੇ ਫਰੀਦ ਜੀ ਕੱਚੀ ਤੰਦ ਨਾਲ ਖੂਹ ਵਿਚ ਪੁੱਠੇ ਲਮਕ ਕੇ ਤਪ ਕਰ ਰਹੇ ਹਨ। ਇਕ ਦਿਨ ਇਕ ਅਯਾਲੀ ਭੇਡਾਂ ਬੱਕਰੀਆਂ ਨੂੰ ਚਾਰਦਾ ਹੋਇਆ ਉਥੋਂ ਲੰਘਿਆ। ਜਿਸ ਵਕਤ ਪਾਸੋਂ ਲੰਘਦਿਆਂ ਖੂਹ ਵਿਚ ਝਾਤ ਮਾਰੀ ਤਾਂ ਕੀ ਦੇਖਿਆ ਕਿ ਇਕ ਫਕੀਰ ਕੱਚੀ ਤੰਦ ਨਾਲ ਖੂਹ ਵਿਖੇ ਪੁੱਠਾ ਲਮਕ ਤੇ ਤਪ ਕਰ ਰਿਹਾ ਹੈ। ਇਹ ਦੇਖ ਕਿਤਨਾ ਚਿਰ ਉਸੇ ਖੂਹ ਦੀ ਮਣ 'ਤੇ ਬੈਠਾ ਦੇਖਦਾ ਰਿਹਾ। ਇਸ ਤਰ੍ਹਾਂ ਉਹ ਰੋਜ਼ ਹੀ ਆ ਕੇ ਬੈਠਾ ਕਿਤਨਾ ਚਿਰ ਫਰੀਦ ਜੀ ਵੱਲ ਦੇਖਦਾ ਰਹਿੰਦਾ। ਇਕ ਦਿਨ ਬੈਠਿਆਂ ਬੈਠਿਆਂ ਉਸ ਨੂੰ ਖਿਆਲ ਆਇਆ ਕਿ ਸ਼ਾਇਦ ਇਸ ਤਰ੍ਹਾਂ ਕਰਨ ਨਾਲ ਕੋਈ ਸ਼ਕਤੀ ਪ੍ਰਾਪਤ ਹੁੰਦੀ ਹੋਵੇਗੀ। ਕਿਉਂ ਨਾ ਹੋਵੇ ਜੇ ਮੈਂ ਵੀ ਇਸੇ ਤਰ੍ਹਾਂ ਕਰ ਕੇ ਸ਼ਕਤੀ ਪ੍ਰਾਪਤ ਕਰ ਲਵਾਂ। ਇਹ ਸੋਚ ਕੇ ਅਯਾਲੀ ਨੇ ਮੁੰਜ ਦੀ ਰੱਸੀ ਵੱਟ ਕੇ ਆਪਣੀਆਂ ਲੱਤਾਂ ਨਾਲ ਬੰਨ੍ਹੀ ਤੇ ਖੂਹ ਉਪਰ ਪਏ ਛਤੀਰ ਨਾਲ ਬੰਨ੍ਹ ਕੇ ਖੂਹ ਵਿਚ ਪੁੱਠਾ ਲਮਕ ਗਿਆ। ਰੱਸੀ ਕੁਝ ਕੱਚੀ ਹੋਣ ਕਰ ਕੇ ਭਾਰ ਨਾ ਸਹਾਰਦੀ ਹੋਈ ਟੁੱਟ ਗਈ ਜਿਸ ਕਰ ਕੇ ਅਯਾਲੀ ਖੂਹ ਵਿਚ ਜਾ ਪਿਆ। ਅਯਾਲੀ ਦੇ ਡਿੱਗਣ ਨਾਲ ਜ਼ੋਰ ਦੀ ਘੜੰਮ ਕਰਦੀ ਅਵਾਜ਼ ਆਈ। ਆਵਾਜ਼ ਦੇ ਆਉਣ ਕਰ ਕੇ ਫਰੀਦ ਜੀ ਦੀ ਸਮਾਧੀ ਖੁਲ੍ਹ ਗਈ ਤੇ ਕੀ ਵੇਖਦੇ ਹਨ ਕਿ ਇਕ ਪੁਰਸ਼ ਜਿਸ ਦੀਆਂ ਲੱਤਾਂ ਬੰਨ੍ਹੀਆਂ ਹੋਈਆਂ ਹਨ ਉਹ ਖੂਹ ਵਿਖੇ ਡਿੱਗ ਪਿਆ ਹੈ। ਆਪਣੀ ਰੀਸ ਕਰਦਿਆਂ ਦੇਖ ਕੇ ਹੰਕਾਰ ਸਹਿਤ ਇਹ ਸਲੋਕ ਉਚਾਰਨ ਕੀਤਾ ਕਿ-

## ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥

ਅਸਾਂ ਜੈਸੇ ਹੰਸਾਂ ਨੂੰ ਤਰੰਦਿਆ= ਤਰਦਿਆਂ ਦੇਖ ਕੇ ਬਗਾ= ਬਗਲਿਆਂ ਪਖੰਡੀਆਂ ਨੂੰ ਵੀ ਰੀਸ ਕਰਨ ਦਾ ਚਾਅ ਆ ਗਿਆ ਹੈ ਕਿ ਅਸੀਂ ਵੀ ਪੁੱਠੇ ਲਮਕ ਕੇ ਫਰੀਦ ਵਾਗੂੰ ਕੁਝ ਕਰਨੀ ਵਾਲੇ ਹੋ ਜਾਈਏ। ਪਰ-

## ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥੧੨੨॥*

ਉਹ ਬਗਲੇ ਪਖੰਡੀ ਬਪੁੜੇ= ਵਿਚਾਰੇ ਸਿਰ ਥੱਲੇ ਤੇ ਪੈਰ ਉਪਰ ਨੂੰ ਭਾਵ ਸਿਰ ਪਰਨੇ ਡਿਗ, ਖੂਹ ਵਿਚ ਹੀ ਡੁੱਬ ਕੇ ਮਰ ਗਏ॥ ੧੨੨॥

ਇਸ ਤਰ੍ਹਾਂ ਹੰਕਾਰ ਸਹਿਤ ਬਚਨ ਉਚਾਰਦੇ ਹੋਏ ਫਰੀਦ ਜੀ ਉਥੋਂ ਚਲ ਪਏ। ਚਲਦਿਆਂ-ਚਲਦਿਆਂ ਦੁਪਹਿਰ ਹੋਣ ਕਰ ਕੇ ਤ੍ਰੇਹ ਨੇ ਬਹੁਤ ਸਤਾਇਆ। ਕੁਝ ਦੂਰ ਇਕ ਖੂਹ ਨਜ਼ਰੀਂ ਆਇਆ ਜਿਸ ਦਾ ਪਾਣੀ

*ਇਹ ਸਲੋਕ ਵਡਹੰਸ ਕੀ ਵਾਰ ਪੰਨਾ ੫੮੫ ਪਰ ਗੁਰੂ ਸਾਹਿਬ ਜੀ ਨੇ ਅੰਕਿਤ ਕੀਤਾ ਹੋਇਆ।

ਆਪਣੇ ਆਪ ਬਾਹਰ ਨਿਕਲ ਰਹਿਆ ਸੀ, ਜਿਸ ਵਕਤ ਫਰੀਦ ਜੀ ਖੂਹ ਦੇ ਨੇੜੇ ਗਏ ਤਾਂ ਖੂਹ ਪਰ ਬੈਠੇ ਸਾਰੇ ਪੰਛੀ ਉਡ ਗਏ ਅਤੇ ਖੂਹ ਦਾ ਪਾਣੀ ਵੀ ਨੀਵਾਂ ਹੋ ਗਿਆ। ਫਰੀਦ ਨੇ ਹੈਰਾਨ ਹੋ ਕੇ ਕਿਹਾ "ਹੇ ਖੁਦਾ! ਇਹ ਕੀ ਕਾਰਨ ਹੈ, ਮੈਂ ਆਪ ਦੀ ਬੰਦਗੀ ਕਰਦਾ ਹਾਂ ਫਿਰ ਵੀ ਮੇਰੇ ਆਉਣ ਤੇ ਖੂਹ ਦਾ ਪਾਣੀ ਥੱਲੇ ਉਤਰ ਗਿਆ ਹੈ, ਜਦ ਕਿ ਪਹਿਲਾਂ ਉਪਰ ਆਉਣ ਤੇ ਪੰਛੀ ਪਾਣੀ ਪੀ ਰਹੇ ਸਨ। ਇਹ ਆਪ ਜੀ ਦੀ ਕਿਹੜੀ ਬੰਦਗੀ ਕਰਦੇ ਹਨ?"

ਫਰੀਦ ਜੀ ਦਾ ਹੰਕਾਰ ਦੂਰ ਕਰਨ ਲਈ ਅਕਾਸ਼ ਬਾਣੀ ਦੁਆਰਾ ਪਰਮਾਤਮਾ ਨੇ ਕਿਹਾ—ਹੇ ਫਰੀਦ! ਮਨੁੱਖ ਤਾਂ ਮਨੁੱਖਾਂ ਪਾਸੋਂ ਮੰਗ ਕੇ ਅਤੇ ਹਰ ਹੀਲਿਆਂ ਕਰ ਕੇ ਗੁਜ਼ਾਰਾ ਕਰ ਲੈਂਦੇ ਹਨ ਪਰ ਇਹਨਾਂ ਪੰਛੀਆਂ ਨੂੰ ਇਕ ਮੇਰਾ ਹੀ ਆਸਰਾ ਹੈ, ਇਹ ਕਿਸੇ ਪਾਸੋਂ ਮੰਗਦੇ ਨਹੀਂ ਹਨ। ਇਸ ਲਈ ਇਹਨਾਂ ਵਾਸਤੇ ਪਾਣੀ ਉਪਰ ਆ ਰਿਹਾ ਸੀ ਅਤੇ ਤੂੰ ਹੰਕਾਰੀ ਹੈਂ ਇਸ ਲਈ ਖੂਹ ਦਾ ਪਾਣੀ ਥੱਲੇ ਉਤਰ ਗਿਆ ਹੈ। ਅਕਾਸ਼ ਬਾਣੀ ਦੁਆਰਾ ਪ੍ਰਮਾਤਮਾ ਦੇ ਐਸੇ ਬਚਨ ਸੁਣ ਕੇ ਫਰੀਦ ਦਾ ਹੰਕਾਰ ਨਵਿਰਤ ਹੋ ਗਿਆ ਅਤੇ ਫਿਰ ਬੰਦਗੀ ਕਰਨ ਵਿਚ ਜੁੜ ਬੈਠਾ।

*ਅਥਵਾ-* ***ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥***

ਹੰਸਾ= ਤੱਤਵੇਤਾ ਮਹਾਤਮਾ ਨੂੰ ਵਿਸ਼ੇ ਸੁਖਾਂ ਤੋਂ ਨਿਰਲੇਪ ਅਤੇ ਪਦਾਰਥਾਂ ਰੂਪੀ ਜਲ ਤੋਂ ਤਰਦਿਆਂ ਦੇਖਕੇ— ਬਗਲਿਆਂ ਪਖੰਡੀਆਂ ਨੂੰ ਵੀ ਚਾਅ ਆ ਗਿਆ ਕਿ ਅਸੀਂ ਵੀ ਨਿਰਲੇਪ ਰਹਿਣਾ ਕਰੀਏ ਪਰ-

***ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥ ੧੨੨॥***

ਉਹ ਵਿਚਾਰੇ ਬਗਲੇ ਪਖੰਡੀ ਪਦਾਰਥਾਂ ਰੂਪੀ ਜਲ ਵਿਚ ਹੀ ਡੁੱਬ ਕੇ ਮਰ ਗਏ। ਅੰਤ ਨੂੰ ਉਹਨਾਂ ਪਖੰਡੀਆਂ ਦੇ ਸਿਰ ਥੱਲੇ ਤੇ ਪੈਰ ਉਪਰ ਹੋ ਗਏ। ਭਾਵ ਮੁੜ ਕੇ ਮਾਤਾ ਦੇ ਉਦਰ ਵਿਖੇ ਪੁੱਠੇ ਟੰਗੇ ਗਏ॥ ੧੨੨॥

ਇਸੇ ਪ੍ਰਸੰਗ ਦੇ ਮਿਲਦੇ ਅਨੁਸਾਰ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵੀ ਜੀ ਨੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਸਲੋਕ ਰੱਖਣਾ ਕੀਤਾ ਹੈ।

**ਉਥਾਨਕਾ**-ਗੋਇੰਦਵਾਲ ਵਿਖੇ ਸਤਿਗੁਰਾਂ ਪਾਸ ਇਕ ਸਾਧੂ ਆਇਆ ਪਰ ਉਹ ਹੈ ਸੀ ਪਖੰਡੀ। ਸਤਿਗੁਰਾਂ ਨੇ ਸਾਧੂ ਜਾਣ ਕੇ ਸਤਿਕਾਰ ਦੇ ਕੇ ਆਪਣੇ ਪਾਸ ਆਸਣ ਲਗਵਾ ਕੇ ਬਿਠਾ ਲਿਆ। ਹਾਲੀ ਦੋ ਤਿੰਨ ਦਿਨ ਹੀ ਬੀਤੇ ਸਨ ਕਿ ਸਤਿਗੁਰੂ ਅਮਰਦਾਸ ਜੀ ਪ੍ਰਸ਼ਾਦ ਛਕ ਕੇ ਨਿਤਨਿਯਮ ਅਨੁਸਾਰ ਟਹਿਲਣ ਲਈ ਅੱਗੇ ਨਾਲੋਂ ਥੋੜ੍ਹੀ ਦੁਰੇਡੇ ਚਲੇ ਗਏ ਪਰ ਇਸ ਵਾਰੀ ਸੁੱਚੇ ਮੋਤੀਆਂ ਦਾ ਸਿਮਰਨਾ ਸਤਿਗੁਰੂ ਜੀ ਆਪਣੇ ਆਸਣ 'ਤੇ ਹੀ ਛੱਡ ਗਏ ਸਨ। ਪਿਛੋਂ ਸਿਮਰਨੇ ਨੂੰ ਦੇਖ ਕੇ ਸਾਧੂ ਦੇ ਮੂੰਹ ਵਿਖੇ ਪਾਣੀ ਭਰ ਗਿਆ। ਆਪਣੇ ਸਾਧ ਪੁਣੇ ਦਾ ਵੀ ਖਿਆਲ ਨਾ ਕੀਤਾ ਕਿ ਜੇ ਕਿਸੇ ਨੇ ਦੇਖ ਲਿਆ ਤਾਂ ਮੇਰੇ ਵਾਸਤੇ ਕਿੱਡੀ ਸ਼ਰਮ ਵਾਲੀ ਗੱਲ ਹੋਵੇਗੀ। ਬਸ ਲੋਭ ਦੇ ਵਸ ਹੋਇਆ ਉਸ ਨੇ ਸਿਮਰਨਾ ਚੁੱਕ ਕੇ ਆਪਣੇ ਆਸਣ ਥੱਲੇ ਲੁਕਾ ਲਿਆ। ਜਿਸ ਵੇਲੇ ਸਤਿਗੁਰੂ ਅਮਰਦਾਸ ਜੀ ਵਾਪਸ ਆਪਣੇ ਆਸਣ 'ਤੇ ਪੁੱਜੇ ਤਾਂ ਸਿਮਰਨਾ ਨਾ ਪਿਆ ਦੇਖ ਕੇ ਸਿੱਖਾਂ ਪਾਸੋਂ ਪੁਛਿਆ, ਪਰ ਪਤਾ ਨਾ ਲੱਗਾ। ਦੇਵਨੇਤ ਉਸ ਸਾਧੂ ਦਾ ਆਸਣ ਇਕ ਪਾਸਿਓਂ ਉੱਚਾ ਹੋ ਗਿਆ ਅਤੇ ਜੋ ਸਿਮਰਨਾ ਆਸਣ ਥੱਲੇ ਪਿਆ ਸੀ ਉਹ ਇਕ ਸਿੱਖ ਦੀ ਨਜ਼ਰੀਂ ਪੈ ਗਿਆ। ਉਸ ਸਿੱਖ ਨੇ ਵੇਖ ਕੇ ਸਤਿਗੁਰਾਂ ਪਾਸ ਕਿਹਾ, ਗਰੀਬ ਨਿਵਾਜ਼ ਜੀ! ਆਪ ਜੀ ਦਾ ਸਿਮਰਨਾ ਤਾਂ ਇਸ ਸਾਧੂ ਦੇ ਆਸਣ ਥੱਲੇ ਪਿਆ ਹੋਇਆ ਹੈ। ਨਿਸਚੇ ਹੀ ਜਿਸ ਵੇਲੇ ਉਸ ਸਾਧੂ ਦੇ ਆਸਣ ਥੱਲੇ ਪਿਆ ਦੇਖਿਆ ਤਾਂ ਉਸ ਸਾਧੂ ਪ੍ਰਤੀ ਕਥਨ ਕਰਦੇ ਹਨ-

## ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥

ਮੈਂ ਤਾਂ ਇਸ ਨੂੰ ਵਡ ਹੰਸੁ= ਵੱਡਾ ਮਹਾਤਮਾ ਜਾਣਨਾ ਕੀਤਾ ਸੀ, ਇਹ ਨਿਸਚੇ ਕਰਦੇ ਹੋਏ ਤਾਂ ਹੀ ਮੈਂ ਇਸ ਸਾਧੂ ਦਾ ਸੰਗ ਕੀਤਾ ਸੀ।

## ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥੧੨੩॥*

ਜੇ ਮੈਂ ਜਾਣਦਾ ਕਿ ਇਹ ਬਪੁੜਾ= ਵਿਚਾਰਾ ਬਗੁ= ਬਗਲੇ ਦੀ ਨਿਆਈਂ ਪਖੰਡੀ ਹੀ ਹੈ ਤਾਂ ਮੈਂ ਕਦੀ ਵੀ ਜਨਮਿ= ਆਦੋਂ ਹੀ ਭਾਵ ਜਿਸ ਵੇਲੇ ਆਇਆ ਸੀ ਉਸ ਵੇਲੇ ਇਸ ਨੂੰ ਆਪਣੇ ਅੰਗਾਂ ਨਾਲ ਨ ਭੇੜੀ= ਨਾ ਛੋਹਣ ਦਿੰਦੇ। ਭਾਵ ਆਪਣੇ ਪਾਸ ਨਾ ਬਿਠਾਉਂਦੇ॥ ੧੨੩॥

*ਅਥਵਾ*-ਮੈਂ ਇਸ ਮਨੁੱਖਾ ਦੇਹ ਨੂੰ ਵਡ ਹੰਸੁ= ਬੜਾ ਚੰਗਾ ਜਾਣਨਾ ਕੀਤਾ ਸੀ ਕਿ ਹੀਰਿਆਂ ਵਾਂਗ ਅਮੋਲਕ ਹੈ ਤਾਂ ਹੀ ਮੈਂ ਇਸ ਦਾ ਸੰਗ ਕੀਤਾ, ਭਾਵ ਇਸ ਨੂੰ ਪਾਲਿਆ ਪੋਸਿਆ ਹੈ। ਜੇਕਰ ਮੈਂ ਜਾਣਦਾ ਕਿ ਬਗਲੇ ਵਾਂਗ ਹੋਰ ਦਾ ਹੋਰ ਹੀ ਰੰਗ ਪਕੜਨੇ ਵਾਲਾ, ਭਾਵ ਪਹਿਲੇ ਬਾਲਕ ਸੀ ਫਿਰ ਕਿਸ਼ੋਰ ਹੋ ਗਿਆ। ਫੇਰ ਜੋਬਨ ਅਵਸਥਾ ਵਿਖੇ ਹੋ ਕੇ ਅਧਖੜ ਅਵਸਥਾ ਵਿਖੇ ਹੁੰਦਾ ਹੋਇਆ ਬੁੱਢਾ ਹੋ ਜਾਣਾ ਹੈ, ਤਾਂ ਜਨਮ ਤੋਂ ਹੀ ਇਸ ਨਾਲ ਅੰਗੁ= ਹਿਰਦੇ ਨੂੰ ਨਾ ਮਿਲਾਉਂਦੇ। ਭਾਵ ਹਿਰਦੇ ਕਰ ਕੇ ਅਰਥਾਤ ਖਾਸ ਤਵੱਜੋਂ ਦੇ ਕੇ ਇਸ ਨੂੰ ਪਾਲਦੇ ਪੋਸਦੇ ਨਾ॥ ੧੨੩॥

ਉਹ ਸਾਧੂ ਸਤਿਗੁਰਾਂ ਪਾਸੋਂ ਬਚਨ ਸੁਣ ਕੇ ਸਹਿਮਿਆ ਹੋਇਆ ਬਖਸ਼ ਲਓ! ਬਖਸ਼ ਲਓ! ਕਰਦਾ ਸਤਿਗੁਰਾਂ ਦੇ ਚਰਨ ਕੰਵਲਾਂ ਉਪਰ ਡਿੱਗ ਪਿਆ। ਇਹ ਕੌਤਕ ਦੇਖ ਕੇ ਸਿੱਖਾਂ ਨੇ ਕਿਹਾ— "ਮਹਾਰਾਜ! ਇਹ ਤਾਂ ਬੜੀ ਛੇਤੀ ਸੁਧਰ ਗਿਆ ਹੈ।" ਉਸ ਵੇਲੇ ਸਿੱਖਾਂ ਨੂੰ ਸਮਝਾਉਂਦੇ ਹੋਏ ਇਹ ਅਗਲਾ ਸਲੋਕ ਉਚਾਰਨ ਕੀਤਾ-

## ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ॥

ਹੇ ਗੁਰਸਿੱਖੋ! ਬਗਲੇ ਤੋਂ ਹੰਸ ਕਰ ਦਿੱਤਾ ਹੈ ਤਾਂ ਕੋਈ ਵੱਡੀ ਗੱਲ ਨਹੀਂ ਹੈ। ਭਾਵ ਜੇਕਰ ਪਖੰਡੀ ਤੋਂ ਇਹ ਮਹਾਤਮਾ ਹੋ ਗਿਆ ਹੈ ਤਾਂ ਕੋਈ ਅਸਚਰਜ ਨਹੀਂ। ਜਾ ਕਉ ਨਦਰਿ ਧਰੇ= ਜਿਸ 'ਤੇ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਧਾਰਨ ਕਰਦਾ ਹੈ, ਉਹ ਪੂਰਨ ਮਹਾਤਮਾ ਹੋ ਜਾਂਦਾ ਹੈ।

## ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ॥੧੨੪॥

ਸਤਿਗੁਰੂ ਜੀ ਕਥਨ ਕਰਦੇ ਹਨ—ਜੇਕਰ ਉਸ ਅਕਾਲ ਪੁਰਖ ਨੂੰ ਭਾ ਜਾਵੇ ਤਾਂ ਬਗਲੇ ਤੋਂ ਕੀ ਉਹ ਤਾਂ ਕਾਗਹੁ= ਕਾਂ ਤੋਂ ਵੀ ਹੰਸ ਕਰ ਦਿੰਦਾ ਹੈ। ਭਾਵ ਕਾਂ ਦੀ ਨਿਆਈਂ ਮੰਦ ਕਰਮਾਂ ਕਰ ਕੇ ਜੋ ਕਾਲੇ ਮਨ ਵਾਲੇ ਕਪਟੀ ਪੁਰਸ਼ ਹਨ ਉਹਨਾਂ ਨੂੰ ਹੰਸੁ= ਤੱਤਵੇਤਾ ਮਹਾਤਮਾ ਕਰ ਦਿੰਦਾ ਹੈ॥ ੧੨੪॥+

## ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥

ਸੰਸਾਰ ਰੂਪੀ ਸਰਵਰ= ਸਰੋਵਰ ਉਤੇ ਜੀਵ ਰੂਪੀ ਪੰਛੀ ਹੇਕੜੋ= ਇਕ ਭਾਵ ਇਕੱਲਾ ਹੀ ਹੈ ਪਰ ਇਸ ਨੂੰ ਫਾਹੀ-ਵਾਲ= ਫਸਾਉਣ ਵਾਲੇ (ਸੱਪ, ਬਿੱਛੂ ਸ਼ੇਰ, ਬਘਿਆੜ ਆਦਿਕ) ਪਚਾਸ ਭਾਵ ਬਹੁਤ ਸਾਰੇ ਹਨ।

---

**ਇਹ ਸਲੋਕ ਵਡਹੰਸ ਕੀ ਵਾਰ ਪੰਨਾ ੫੮੫ ਪਰ ਗੁਰੂ ਸਾਹਿਬ ਜੀ ਨੇ ਅੰਕਿਤ ਕੀਤਾ ਹੋਇਆ।*

*+ਇਹ ਸਲੋਕ ਸਿਰੀ ਰਾਗ ਦੀ ਵਾਰ ਪੰਨਾ ੯੧ ਪਰ ਵੀ ਗੁਰੂ ਸਾਹਿਬ ਜੀ ਨੇ ਅੰਕਿਤ ਕੀਤਾ ਹੈ।*

ਅਥਵਾ-ਇਸ ਜੀਵ ਰੂਪ ਪੰਛੀ ਦੇ ਫਸਾਉਣ ਵਾਲੇ ਨਿਮਨ ਲਿਖਤ ੫੦ ਹਨ- ਪੰਜ ਕਰਮ ਇੰਦ੍ਰੀਏ, ਪੰਜ ਗਿਆਨ ਇੰਦ੍ਰੀਏ, ਚਤੁਸ਼ਟੇ ਅੰਤਹਕਰਣ, ਇਹ ਚੌਦਾਂ ਇੰਦ੍ਰੀਏ ਹਨ ਅਤੇ ਚੌਦਾਂ ਹੀ ਇਹਨਾਂ ਦੇ ਵਿਸ਼ੇ, ਫਿਰ ਚੌਦਾਂ ਹੀ ਇਹਨਾਂ ਦੇ ਦੇਵਤੇ ਚੌਦਾਂ ਤਿਆਂ ਬਤਾਲੀ, ਪੰਜ ਕਾਮ ਆਦਿਕ ਤੇ ਤਿੰਨ ਗੁਣ, ਇਹ ਅੱਠ ਪਾ ਕੇ ੫੦ ਹਨ।

## ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥

ਇਹੁ ਤਨੁ= ਸਰੀਰ ਕਾਮ ਆਦਿਕ ਵਾ ਸੰਕਲਪਾਂ ਵਿਕਲਪਾਂ ਰੂਪੀ ਲਹਿਰਾਂ ਵਿਖੇ ਗਡਿਆ ਗਿਆ ਹੈ। ਇਹਨਾਂ ਤੋਂ ਬਚਣ ਵਾਸਤੇ ਹੇ ਸੱਚੇ ਪ੍ਰਭੂ! ਇਕ ਤੇਰੀ ਹੀ ਆਸਾ ਹੈ (ਤੂੰ ਕਿਰਪਾ ਕਰੇਂ ਤਾਂ ਇਹਨਾਂ ਲਹਿਰਾਂ ਤੋਂ ਬਚਾਅ ਹੋ ਸਕਦਾ ਹੈ)॥ ੧੨੫॥

**ਉਥਾਨਕਾ**-ਪ੍ਰਭੂ ਦੀ ਪ੍ਰਾਪਤੀ ਦੀ ਇੱਛਾ ਵਾਲੀ ਇਕ ਸਖੀ ਨੇ ਫਰੀਦ ਜੀ ਦੀ ਉਪਮਾ ਸੁਣ ਕੇ ਆ ਕੇ ਕਿਹਾ-ਹੇ ਫਕੀਰ ਸਾਂਈਂ!

## ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥

ਉਹ ਕਿਹੜਾ ਅੱਖਰ ਹੈ, ਜਿਸ ਨੂੰ ਮੈਂ ਪੜ੍ਹਨਾ ਕਰਾਂ?

ਉਹ ਕਿਹੜਾ ਗੁਣ ਹੈ, ਜਿਸ ਨੂੰ ਮੈਂ ਧਾਰਨ ਕਰਾਂ? ਅਤੇ-

ਉਹ ਕਿਹੜਾ ਸੁ= ਸ੍ਰੇਸ਼ਟ ਮਣੀਆ= ਸ਼੍ਰੋਮਣੀ ਮੰਤਰ ਹੈ, ਜਿਸ ਨੂੰ ਮੈਂ ਜਪਣਾ ਕਰਾਂ?

## ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥

ਉਹ ਮੈਂ ਕਿਹੜਾ ਸੁ= ਸ੍ਰੇਸ਼ਟ ਵੇਸੋ= ਲਿਬਾਸ ਧਾਰਨ ਕਰਾਂ?

ਜਿਸ ਕਰ ਕੇ ਮੇਰਾ ਪਤੀ ਮੇਰੇ ਵਸ ਵਿਚ ਆ ਜਾਵੇ॥ ੧੨੬॥

ਇਸ ਤਰ੍ਹਾਂ ਦੇ ਪ੍ਰਸ਼ਨ ਸੁਣ ਕੇ ਫਰੀਦ ਜੀ ਅਗਲੇ ਸਲੋਕ ਰਾਹੀਂ ਉਸ ਨੂੰ ਪਤੀ ਦੇ ਵਸ ਕਰਨ ਦੀ ਵਿਧੀ ਸਮਝਾਉਂਦੇ ਹਨ-

## ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥

ਜਿਹੜਾ ਨਿੰਮ੍ਰਤਾ ਗੁਣ ਧਾਰ ਕੇ ਹਰ ਇਕ ਦੇ ਅੱਗੇ ਨਿਉਂਕੇ (ਝੁਕ ਕੇ) ਰਹਿਣਾ ਹੈ, ਇਨ੍ਹਾਂ ਸ੍ਰੇਸ਼ਟ ਅੱਖਰਾਂ ਨੂੰ ਪੜ੍ਹਨਾ ਕਰ।

ਫਿਰ ਜਿਹੜੀ ਹਰ ਇਕ ਦੀ ਬੋਲੀ ਕਬੋਲੀ ਖਵਣੁ= ਸਹਾਰਨੀ ਹੈ, ਇਹੀ ਗੁਣ ਧਾਰਨਾ ਕਰ ਅਤੇ ਜਿਹੜਾ ਜਿਹਬਾ= ਜੀਭ ਨਾਲ ਪ੍ਰਭੂ ਦਾ ਨਾਮ ਉਚਾਰਨਾ ਹੈ ਏਹੀ ਮਣੀਆ= ਸ਼੍ਰੋਮਣੀ ਮੰਤਰ ਜਪਣਾ ਕਰ।

## ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥

ਹੇ ਜਗਿਆਸੂ ਰੂਪ ਭੈਣੇ= ਸਖੀਏ! ਏ= ਇਹਨਾਂ ਤਿਨ੍ਹਾਂ ਗੁਣਾਂ ਰੂਪ ਵੇਸ= ਲਿਬਾਸ ਨੂੰ ਧਾਰਨਾ ਕਰ, ਤਾਂ ਤੇਰਾ ਪਤੀ (ਪਰਮਾਤਮਾ) ਤੇਰੇ ਵਸ ਵਿਖੇ ਆ ਜਾਵੇਗਾ॥ ੧੨੭॥

ਅਥਵਾ-

**ਕਵਣੁ ਸੁ ਅਖਰੁ**

(੧) ਉਹ ਜੰਤਰ ਦੇ ਕਿਹੜੇ ਅੱਖਰ ਹਨ? ਅਤੇ

**ਕਵਣੁ ਗੁਣੁ**

(੨) ਉਹ ਕਿਹੜਾ ਗੁਣੁ= ਧਾਗਾ ਭਾਵ ਟੂਣਾ ਹੈ?

*ਕਵਣੁ ਸੁ ਮਣੀਆ ਮੰਤੁ ॥*

(੩) ਉਹ ਕਿਹੜਾ ਮਣੀਆ= ਸ਼ੋ੍ਮਣੀ ਮੰਤ੍ਰ ਹੈ?

*ਕਵਣੁ ਸੁ ਵੇਸੋ ਹਉ ਕਰੀ*

(੪) ਫਿਰ ਮੈਂ ਉਹ ਕਿਹੜਾ ਲਿਬਾਸ ਧਾਰਨ ਕਰਾਂ?

*ਜਿਤੁ ਵਸਿ ਆਵੈ ਕੰਤੁ ॥ ੧੨੬ ॥*

ਜਿਸ ਕਰ ਕੇ ਮੇਰਾ ਪਤੀ (ਪਰਮਾਤਮਾ) ਮੇਰੇ ਵਸੀਕਾਰ ਹੋ ਆਵੇ?

*ਉੱਤਰ-* *ਨਿਵਣੁ ਸੁ ਅਖਰੁ*

(੧) ਜਿਹੜਾ ਨਿਮ੍ਰਤਾ ਗੁਣ ਨੂੰ ਧਾਰਨਾ ਹੈ, ਇਹ ਜੰਤਰ ਦੇ ਅੱਖਰ ਹਨ।

*ਖਵਣੁ ਗੁਣੁ*

(੨) ਦੂਜੇ ਦੇ ਬਚਨਾਂ ਨੂੰ ਸਹਾਰਨਾ, ਵਾ-ਦੁੱਖ ਸੁਖ ਨੂੰ ਸਹਾਰਨਾ ਹੈ ਏਹੀ ਗੁਣ= ਟੂਣਾ ਭਾਵ ਤੰਤਰ ਹੈ।

*ਜਿਹਬਾ ਮਣੀਆ ਮੰਤੁ ॥*

(੩) ਜਿਹਵਾ ਨਾਲ ਜਿਹੜੇ ਮਿੱਠੇ ਬਚਨ ਬੋਲਣੇ ਹਨ ਏਹੀ ਮਣੀਆ= ਸ਼ੋ੍ਮਣੀ ਮੰਤਰ ਹੈ। ਵਾ—ਗੁਰਾਂ ਦੇ ਮਣੀਆ= ਸ਼ੋ੍ਮਣੀ ਉਪਦੇਸ਼ ਰੂਪ ਮੰਤ੍ਰ ਨੂੰ ਜੋ ਜਿਹਵਾ ਨਾਲ ਉਚਾਰਨਾ ਹੈ ਇਹੋ ਮੰਤਰ ਹੈ।

*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥ ੧੨੭ ॥*

ਤ੍ਰੈ= ਤਿੰਨ ਗੁਣ, ਨਿਮ੍ਰਤਾ ਧਾਰਨੀ, ਦੁੱਖ ਸੁਖ ਵਿਖੇ ਸਮ ਬੁੱਧੀ ਅਤੇ ਮਿੱਠੇ ਬਚਨ ਉਚਾਰਨੇ। ਫਰੀਦ ਜੀ ਕਥਨ ਕਰਦੇ ਹਨ—ਹੇ ਭੈਣੇ! ਏ= ਇਨ੍ਹਾਂ ਤਿੰਨਾਂ ਗੁਣਾਂ ਰੂਪ ਵੇਸ ਨੂੰ ਧਾਰਨ ਕਰ। ਅਥਵਾ:-ਤਿੰਨਾਂ ਗੁਣਾਂ ਨੂੰ ਧਾਰਕੇ ਚੌਥਾ ਸਫਾਈ ਰੂਪ ਵੇਸ ਧਾਰਨਾ ਕਰੇ ਤਾਂ ਪਤੀ (ਪਰਮਾਤਮਾ) ਵਸੀਕਾਰ ਹੋ ਜਾਵੇਗਾ॥ ੧੨੭ ॥

**ਉਥਾਨਕਾ**-ਨਿਮਰਤਾ ਗੁਣ ਧਾਰਨ ਦਾ ਉਪਦੇਸ਼ ਦਿੰਦੇ ਹਨ-

## ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥

ਮਤਿ= ਅਕਲ ਦੇ ਹੁੰਦਿਆਂ ਹੋਇਆਂ ਵੀ ਇਆਣਾ ਹੋ ਕੇ ਰਹੇ, ਭਾਵ ਆਪਣੀ ਅਕਲ ਦਾ ਹੰਕਾਰ ਨਾ ਕਰੇ। ਕਿਉਂਕਿ ਪ੍ਰਭੂ ਦੀ ਪ੍ਰਾਪਤੀ ਭੋਲੇ ਭਾਲੇ ਸੁਭਾਅ ਕਰ ਕੇ ਹੁੰਦੀ ਹੈ।

ਫਿਰ ਤਾਣ= ਸਰੀਰਕ ਬਲ ਦੇ ਹੁੰਦਿਆਂ ਹੋਇਆਂ ਨਿਤਾਣਾ ਹੋ ਰਹਿਣਾ ਕਰੇ। ਭਾਵ ਆਪਣੇ ਸਰੀਰਕ ਬਲ ਦਾ ਹੰਕਾਰ ਨਾ ਕਰੇ (ਮਸਕੀਨੀਏ ਪਹਿਲਵਾਨ ਵਾਂਗ)।

*ਅਥਵਾ*-ਤਾਣ= ਆਤਮਕ ਬਲ ਦੇ ਹੁੰਦਿਆਂ ਹੋਇਆਂ ਵੀ ਭਾਈ ਮਤੀ ਦਾਸ, ਭਾਈ ਮਨੀ ਸਿੰਘ, ਸ਼ਮਸ਼ਤਬਰੇਜ਼ ਅਤੇ ਮਨਸੂਰ ਆਦਿਕ ਦੀ ਤਰ੍ਹਾਂ ਨਿਤਾਣਾ ਹੋ ਕੇ ਰਹਿਣਾ ਕਰੇ। ਭਾਵ ਸ਼ਕਤੀਆਂ ਨਾ ਦਿਖਾਵੇ।

## ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥ ੧੨੮ ॥

ਅਣਹੋਦੇ= ਆਪਣੇ ਪਾਸ ਤਾਂ ਕੋਈ ਪਦਾਰਥ ਜਮ੍ਹਾਂ ਨਹੀਂ ਪਰ ਜਿਸ ਵੇਲੇ ਮਿਲ ਜਾਵੇ ਤਾਂ ਉਸ ਨੂੰ ਆਪ ਵੰਡਾਏ= ਵੰਡ ਕੇ ਖਾਣਾ ਕਰੇ। *ਅਥਵਾ*-ਅਣਹੋਂਦਾ ਜੋ ਅਗਿਆਨ ਹੈ, ਉਸ ਨੂੰ ਆਪ ਵੰਡਾਏ= ਵੰਡ ਦੇਵੇ।

ਨੋਟ-ਅਗਿਆਨ ਨੂੰ ਅਣਹੋਂਦਾ ਇਸ ਲਈ ਕਿਹਾ ਹੈ ਜੋ ਗਿਆਨ ਕਾਲ ਵਿਖੇ ਇਸ ਦੀ ਇਸਥਿਤੀ ਨਹੀਂ ਰਹਿੰਦੀ। ਵਾ-ਅਣਹੋਂਦੇ ਸਰੀਰ ਦੇ ਅਭਿਮਾਨ ਨੂੰ ਆਪੁ= ਆਪਾ ਭਾਵ ਹੰਕਾਰ ਸਹਿਤ ਵੱਢ ਦੇਵੇ।

ਇਸ ਤਰ੍ਹਾਂ ਦੇ ਗੁਣਾਂ ਵਾਲਾ ਕੋਈ ਵਿਰਲਾ ਹੀ ਭਗਤ ਸਦਾਵਣੇ ਵਿਖੇ ਆਉਂਦਾ ਹੈ॥ ੧੨੮॥

## ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥

ਫਰੀਦ ਜੀ ਕਥਨ ਕਰਦੇ ਹਨ—ਜੇ ਕਿਸੇ ਨੂੰ ਸੁਖਾਂ ਦੀ ਇੱਛਾ ਹੈ ਤਾਂ ਸਭਨਾਂ ਵਿਖੇ ਸਚਾ ਧਣੀ= ਮਾਲਕ ਪ੍ਰਭੂ ਨੂੰ ਨਿਸਚੇ ਕਰਦਿਆਂ ਹੋਇਆਂ ਕਿਸੇ ਨੂੰ ਇਕ ਵੀ ਫਿੱਕਾ ਬਚਨ ਨ ਗਾਲਾਇ= ਉਚਾਰਨਾ ਨਾ ਕਰੇ। ਕਿਉਂਕਿ ਫਿੱਕੇ ਬਚਨਾਂ ਦੇ ਬੋਲਣ ਕਰ ਕੇ ਪ੍ਰਭੂ ਦੀ ਦਰਗਾਹੋਂ ਸੁੱਟਿਆ ਜਾਂਦਾ ਹੈ, ਜਿਸ ਕਰ ਕੇ ਦੁੱਖਾਂ ਹੀ ਦੁੱਖਾਂ ਨੂੰ ਭੋਗਦਾ ਹੈ।

*ਯਥਾ*- ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥ ੧॥*

*(ਆਸਾ ਦੀ ਵਾਰ, ਪੰਨਾ ੪੭੧)*

*ਤਥਾ*- ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥
ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥

*(ਸਿਰੀ ਰਾਗੁ ਮਹਲਾ ੧ ਪੰਨਾ ੧੫)*

*ਤਥਾ*- ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ॥
ਨਾਨਕ ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣਹਾਰੁ॥ ੨॥

*(ਵਾਰ ਵਡਹੰਸ, ਪੰਨਾ ੫੯੪)*

ਨੋਟ—ਸੂਹੀ ਦੀ ਵਾਰ ਪੰਨਾ ੭੯੧ ਪਰ ਵੀ ਸਤਿਗੁਰਾਂ ਨੇ ਏਹੀ ਸਲੋਕ ਕਥਨ ਕੀਤਾ ਹੈ।

## ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥ ੧੨੯॥

ਫਿੱਕੇ ਬਚਨ ਬੋਲ ਕੇ ਕੈਹੀ ਹਿਆਉ= ਕਿਸੇ ਦੇ ਹਿਰਦੇ ਨੂੰ ਨਾ ਠਾਹਿ= ਢਾਉਣਾ ਨਾ ਕਰੇ ਕਿਉਂਕਿ ਸਾਰਿਆਂ ਦੇ ਹਿਰਦੇ ਮਾਣਕਾਂ ਵਾਂਗੂ ਅਮੋਲਕ ਹਨ। ਵਾ-ਸਾਰਿਆਂ ਦੇ ਹਿਰਦੇ ਵਿਖੇ ਅਮੋਲਕ ਮਾਣਕ ਰੂਪ ਪ੍ਰਮਾਤਮਾ ਹੈ, ਇਸ ਲਈ ਕਿਸੇ ਦੇ ਦਿਲ ਨੂੰ ਦੁਖਾਵੇ ਨਾ॥ ੧੨੯॥

## ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥

ਸਾਰਿਆਂ ਦੇ ਮਨ ਮਾਣਕਾਂ ਵਾਂਗੂ ਅਮੋਲਕ ਹਨ ਅਤੇ ਜਿਹੜਾ ਫਿੱਕਾ ਬਚਨ ਬੋਲ ਕੇ ਕਿਸੇ ਦੇ ਹਿਰਦੇ

---

**ਫਿਕਿਆਂ ਨੇ ਫਿੱਕੀ ਬਾਣੀ ਆਖ ਕੇ ਵਖਿਆਨ ਕੀਤੀ, ਸੁਣਨੇ ਮੇਂ ਆਵੇ ਸੋ ਭੀ ਫਿਕੇ ਹੋਇ ਜਾਂਵਦੇ।
ਫਿਕਿਆਂ ਦੀ ਬਾਣੀ, ਜਗ ਸੋਭਾ ਨਹੀਂ ਮੂਲ ਪਾਵੇ, ਬੋਲ ਬੋਲ ਬੋਲ ਜਗ ਫਿੱਕੇ ਹੋਇ ਆਂਵਦੇ।
ਜਗ ਮਾਂਹਿ ਫਿਕਿਆਂ ਦੀ ਫਿੱਕੀ ਹੋਇ ਸੋਭਾ ਯਾਰੋ, ਵਿਚ ਪ੍ਰਲੋਕ ਫਿੱਕੇ ਫਿੱਕੇ ਹੋਇ ਧਾਂਵਦੇ।
ਫਿਕਾ ਬੋਲ ਬੋਲਨੇ ਤੋਂ ਕੀਤੀ ਹੈ ਮਨਾਹੀ ਗੁਰੂ, ਫਿੱਕਾ ਬੋਲ ਬੋਲੇ ਜੋਈ ਸੋਈ ਦੁੱਖ ਪਾਂਵਦੇ।*

ਨੂੰ ਠਾਹਣੁ= ਢਾਉਣਾ ਹੈ, ਇਹ ਮੂਲਿ= ਕਦਾਚਿਤ ਮ+ਚਾਂਗਵਾ= ਚੰਗਾ ਨਹੀਂ ਹੈ।

## ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥

ਹੇ ਪੁਰਸ਼ਾ ! ਜੇ ਤੈਨੂੰ ਪਿਰੀ ਪ੍ਰਮਾਤਮਾ ਦੇ ਨਾਲ ਮਿਲਣ ਦੀ ਸਿਕ= ਸੱਧਰ (ਇੱਛਾ) ਹੈ ਤਾਂ ਤੂੰ ਕਹੀ ਦਾ= ਕਿਸੇ ਦੇ ਹਿਆਉ= ਹਿਰਦੇ ਨੂੰ ਨ ਠਾਹੇ= ਢਾਉਣਾ ਨਾ ਕਰ। ਭਾਵ ਫਿੱਕੇ ਬਚਨ ਬੋਲ ਕੇ ਕਿਸੇ ਦੇ ਦਿਲ ਨੂੰ ਦੁਖਾਉਣਾ ਨਾ ਕਰ॥ ੧੩੦॥

ਨੋਟ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਸਿਰੀ ਰਾਗੁ ਤੋਂ ਲੈ ਕੇ ਪ੍ਰਭਾਤੀ ਰਾਗੁ ਤਕ ਸ਼ੇਖ ਫਰੀਦ ਜੀ ਦੇ ਸਾਰੇ ਚਾਰ ਸ਼ਬਦ ਆਏ ਹਨ—

੨ ਸ਼ਬਦ ਆਸਾ ਰਾਗੁ ਵਿਖੇ, ੨ ਸ਼ਬਦ ਸੂਹੀ ਰਾਗੁ ਵਿਖੇ ਆਏ ਹਨ। ਅਤੇ ੧੩੦ ਸਲੋਕ ਆਏ ਹਨ। ਸ਼ੇਖ ਫਰੀਦ ਜੀ ਦੇ ਸ਼ਬਦਾਂ ਤੇ ਸਲੋਕਾਂ ਦਾ ਕੁਲ ਜੋੜ- (੪+੧੩੦= ੧੩੪) ਹੈ।

ਦੋਹਿਰਾ-ਇਕ ਸੌ ਤੀਸ ਸਲੋਕ ਜੋ, ਕਰੇ ਫਰੀਦ ਬਖ਼ਾਨ।
ਤਿਨ ਕੋ ਤਿਲਕ ਪੂਰਨ ਕੀਯੋ, ਸਤਿਗੁਰ ਕ੍ਰਿਪਾ ਮਹਾਨ।

## ॥ਸੇਖ ਫਰੀਦ ਜੀ ਦੇ ਸਲੋਕ ਸਮਾਪਤ॥

# ਭਗਤਾਂ ਦੀ ਬਾਣੀ ਦਾ ਵੇਰਵਾ

## ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਆਏ ੩੧ ਰਾਗਾਂ ਵਿਖੇ ਦਰਜ ਹੈ

### ੧ ਭਗਤ ਕਬੀਰ ਜੀ—

| | | | | |
|---|---|---|---|---|
| ਸਿਰੀ ਰਾਗੁ ੨ | ਗਉੜੀ ੧੪੩ | ਆਸਾ ੩੭ | ਗੂਜਰੀ ੨ | ਸੋਰਠਿ ੧੧ |
| ਧਨਾਸਰੀ ੫ | ਤਿਲੰਗੁ ੧ | ਸੂਹੀ ੫ | ਬਿਲਾਵਲੁ ੧੨ | ਗੋਂਡ ੧੧ |
| ਰਾਮਕਲੀ ੧੨ | ਮਾਰੂ ੧੨ | ਕੇਦਾਰਾ ੬ | ਭੈਰਉ ੨੦ | ਬਸੰਤੁ ੮ |
| ਸਾਰੰਗ ੩ | ਪ੍ਰਭਾਤੀ ੫ | | | |

ਸ਼ਬਦਾਂ ਦਾ ਜੋੜ ੨੯੫ ਤੇ ਸਲੋਕ ੨੪੩ ਕੁਲ ਜੋੜ ੫੩੮

### ੨ ਭਗਤ ਨਾਮਦੇਵ ਜੀ—

| | | | | |
|---|---|---|---|---|
| ਗਉੜੀ ੧ | ਆਸਾ ੫ | ਗੂਜਰੀ ੨ | ਸੋਰਠਿ ੩ | ਧਨਾਸਰੀ ੫ |
| ਟੋਡੀ ੩ | ਤਿਲੰਗੁ ੨ | ਬਿਲਾਵਲੁ ੧ | ਗੋਂਡ ੭ | ਰਾਮਕਲੀ ੪ |
| ਮਾਲੀ ਗਉੜਾ ੩ | ਮਾਰੂ ੧ | ਭੈਰਉ ੧੨ | ਬਸੰਤੁ ੩ | ਸਾਰੰਗ ੩ |
| ਮਲਾਰ ੨ | ਕਾਨੜਾ ੧ | ਪ੍ਰਭਾਤੀ ੩ | | |

ਕੁਲ ਜੋੜ ੬੧

### ੩ ਭਗਤ ਰਵਿਦਾਸ ਜੀ—

| | | | | |
|---|---|---|---|---|
| ਸਿਰੀ ਰਾਗੁ ੧ | ਗਉੜੀ ੫ | ਆਸਾ ੬ | ਗੂਜਰੀ ੧ | ਸੋਰਠਿ ੭ |
| ਧਨਾਸਰੀ ੩ | ਜੈਤਸਰੀ ੧ | ਸੂਹੀ ੩ | ਬਿਲਾਵਲੁ ੨ | ਗੋਂਡ ੨ |
| ਰਾਮਕਲੀ ੧ | ਮਾਰੂ ੨ | ਕੇਦਾਰਾ ੧ | ਭੈਰਉ ੧ | ਬਸੰਤੁ ੧ |
| ਮਲਾਰ ੩ | | | | |

ਕੁਲ ਜੋੜ ੪੦

### ੪ ਭਗਤ ਧੰਨਾ ਜੀ—

ਆਸਾ ੩ ਧਨਾਸਰੀ ੧ ਕੁਲ ਚਾਰ ਸ਼ਬਦ ਹਨ

### ੫ ਭਗਤ ਤ੍ਰਿਲੋਚਨ ਜੀ—

ਸਿਰੀ ਰਾਗੁ ੧ ਗੂਜਰੀ ੨ ਧਨਾਸਰੀ ੧ ਕੁਲ ਜੋੜ ੪

### ੬ ਭਗਤ ਭੀਖਨ ਜੀ—

ਸੋਰਠਿ ੨ (ਕੁਲ ਜੋੜ ੨)

### ੭ ਭਗਤ ਜੈਦੇਵ ਜੀ—

ਗੂਜਰੀ ੧ ਮਾਰੂ ੧ (ਕੁਲ ਜੋੜ ੨)

### ੮ ਭਗਤ ਬੇਣੀ ਜੀ—

ਸਿਰੀ ਰਾਗੁ ੧ ਰਾਮਕਲੀ ੧ ਪ੍ਰਭਾਤੀ ੧ (ਕੁਲ ਜੋੜ ੩)

### ੯ ਭਗਤ ਪੀਪਾ ਜੀ—

ਧਨਾਸਰੀ ੧ (ਜੋੜ ੧)

### ੧੦ ਸ਼ੇਖ ਫਰੀਦ ਜੀ—

ਆਸਾ ੨ ਸੂਹੀ ੨ ਸਲੋਕ ੧੩੪ (ਕੁਲ ਜੋੜ ੪+੧੩੦= ੧੩੪)

### ੧੧ ਸ੍ਰੀ ਸੈਣ ਜੀ—

ਧਨਾਸਰੀ ੧ (ਜੋੜ ੧)

### ੧੨ ਭਗਤ ਸਧਨਾ ਜੀ—

ਬਿਲਾਵਲੁ ੧ (ਜੋੜ ੧)

### ੧੩ ਭਗਤ ਰਾਮਾਨੰਦ ਜੀ—

ਬਸੰਤੁ ੧ (ਜੋੜ ੧)

### ੧੪ ਭਗਤ ਪਰਮਾਨੰਦ ਜੀ—

ਸਾਰੰਗ ੧ (ਜੋੜ ੧)

### ੧੫ ਭਗਤ ਸੂਰਦਾਸ ਜੀ—

ਸਾਰੰਗ ੧ (ਜੋੜ ੧)

## ਸ਼ਬਦਾਂ ਦਾ ਕੁਲ ਜੋੜ ੪੨੧

# ਸ਼ਬਦਾਂ ਦੀ ਵਿਸ਼ੇਸ਼ ਸੂਚਨਾ

| | |
|---|---|
| ੧ ਗਉੜੀ ਰਾਗ ਵਿਖੇ ਕਬੀਰ ਜੀ ਦੇ | ੭੪ ਸ਼ਬਦ ਹਨ |
| ਬਾਵਨ ਅੱਖਰੀ ਦੇ | ੪੫ ਸਲੋਕ ਹਨ। |
| ਥਿਤੀ ਦੇ | ੧੬ ਸਲੋਕ ਹਨ। |
| ਵਾਰਾਂ ਦੇ | ੮ ਸਲੋਕ ਹਨ। |
| ਇਸ ਰੀਤੀ ਨਾਲ ਕਬੀਰ ਜੀ ਦੇ ਕੁਲ ਸ਼ਬਦ | ੧੪੩ ਹਨ। |

## ੨ ਗੂਜਰੀ ਰਾਗ ਦੀ ਭਗਤ ਬਾਣੀ ਵਿਖੇ ਨਿਮਨ ਲਿਖਤ ਰੀਤੀ ਸੇ ਕੁਲ ਅੱਠ (੮) ਸ਼ਬਦ ਹਨ:

੨ ਸ਼ਬਦ ਕਬੀਰ ਜੀ ਦੇ ਹਨ।
੨ ਸ਼ਬਦ ਨਾਮਦੇਵ ਜੀ ਦੇ ਹਨ।
੨ ਸ਼ਬਦ ਤ੍ਰਿਲੋਚਨ ਜੀ ਦੇ ਹਨ।
੧ ਸ਼ਬਦ ਰਵਿਦਾਸ ਜੀ ਦਾ ਹੈ।
੧ ਸ਼ਬਦ ਜੈ ਦੇਵ ਜੀ ਦਾ ਹੈ।

ਪਰ ਬਾਣੀ ਬਿਉਰੇ ਵਿਖੇ ਨੌ ਸ਼ਬਦ ਲਿਖੇ ਹੋਏ ਹਨ। ਉਸ ਦਾ ਕਾਰਨ ਇਹ ਹੈ ਕਿ ਇਕ ਸਲੋਕ ਕਬੀਰ ਜੀ ਦਾ

ਕਬੀਰਾ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈਂ ਭਾਇ॥
ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ॥

ਰਾਗੁ ਗੂਜਰੀ ਦੀ ਵਾਰ ਪੰਨਾ ੫੦੯ ਪਰ ਕਥਨ ਕੀਤਾ ਹੋਇਆ ਹੈ। ਪਰ ਇਸ ਸਲੋਕ ਨੂੰ ਇਥੇ ਗਿਣਤੀ ਵਿਚ ਨਹੀਂ ਲਿਆਉਣਾ ਚਾਹੀਦਾ। ਕਿਉਂਕਿ ਇਸ ਸਲੋਕ ਦੀ ਗਿਣਤੀ ਪੰਨਾ ੧੩੬੭ ਪਰ ਕਬੀਰ ਜੀ ਦੇ ਸਲੋਕਾਂ ਵਿਚ ਦਿੱਤੀ ਗਈ ਹੈ। ਇਸ ਰੀਤੀ ਸੇ ਗੂਜਰੀ ਰਾਗੁ ਵਿਚ ਅੱਠ ਹੀ ਸ਼ਬਦ ਹਨ।

## ੩ ਬਿਹਾਗੜੇ ਰਾਗ ਵਿਚ ਭਗਤ ਬਾਣੀ ਦਾ ਕੋਈ ਸ਼ਬਦ ਨਹੀਂ ਹੈ।

ਪਰ ਬਾਣੀ ਬਿਉਰੇ ਵਿਚ ਇਕ ਸ਼ਬਦ ਕਬੀਰ ਜੀ ਦਾ ਲਿਖਿਆ ਹੈ।

ਉਸ ਦਾ ਕਾਰਨ ਇਹ ਹੈ ਕਿ ਇਕ ਸਲੋਕ ਕਬੀਰ ਜੀ ਦਾ

ਕਬੀਰਾ ਮਰਤਾ ਮਰਤਾ ਜਗੁ ਮੂਆ ਮਰਿ ਭਿ ਨ ਜਾਨੈ ਕੋਇ॥
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥ ੧॥

ਬਿਹਾਗੜੇ ਦੀ ਵਾਰ ਪੰਨਾ ੫੫੫ ਪਰ ਕਥਨ ਕੀਤਾ ਹੋਇਆ ਹੈ। ਪਰ ਇਸ ਸਲੋਕ ਦੀ ਇਥੇ ਗਿਣਤੀ ਨਹੀਂ ਕਰਨੀ ਚਾਹੀਦੀ। ਕਿਉਂਕਿ ਇਸ ਸਲੋਕ ਦੀ ਗਿਣਤੀ ਪੰਨਾ ੧੩੬੬ (ਸਲੋਕ ਉੱਨਤੀਵਾਂ) ਪਰ ਕਬੀਰ ਜੀ ਦੇ ਸਲੋਕਾਂ ਵਿਚ ਦਿੱਤੀ ਗਈ ਹੈ।

## ੪ ਰਾਮਕਲੀ ਰਾਗ ਵਿਖੇ ਕਬੀਰ ਜੀ ਦੇ ਕੁਲ ੧੨ ਸ਼ਬਦ ਆਏ ਹਨ।

ਤੇ ਬਾਣੀ-ਬਿਉਰਾ ਵਿਖ ੧੪ ਸ਼ਬਦ ਕਬੀਰ ਜੀ ਦੇ ਦਰਸਾਏ ਗਏ ਹਨ। ਪਰ ਇਹ ਗੱਲ ਅਸੰਭਵ ਜਿਹੀ ਜਾਪਦੀ ਹੈ। ਕਿਉਂਕਿ ਉਸ ਦਾ ਕਾਰਨ ਇਹ ਹੈ ਕਿ ਕਬੀਰ ਜੀ ਦਾ ਇਕ ਸਲੋਕ ਰਾਮਕਲੀ ਦੀ ਪਹਿਲੀ ਵਾਰ ਪੰਨਾ ੯੪੭ ਪਰ ਕਥਨ ਕੀਤਾ ਹੋਇਆ ਹੈ—

ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ॥
ਤੈ ਸਹ ਬਾਤ ਨ ਪੁਛੀਆ ਕਬਹੂ ਨ ਲਾਈ ਪਾਇ॥ ੧॥

ਪਰ ਇਸ ਸਲੋਕ ਦੀ ਇਥੇ ਗਿਣਤੀ ਨਹੀਂ ਕਰਨੀ ਚਾਹੀਦੀ ਕਿਉਂਕਿ ਇਸ ਸਲੋਕ ਦੀ ਗਿਣਤੀ ਕਬੀਰ ਜੀ ਦੇ ਸਲੋਕਾਂ ਵਿਖੇ ਪੰਨਾ ੧੩੬੭ (ਸਲੋਕ ਪੈਂਠਵਾਂ) ਪਰ ਦਿੱਤੀ ਗਈ ਹੈ ਅਤੇ ਰਾਮਕਲੀ ਦੀ ਦੂਜੀ ਵਾਰ

ਪੰਨਾ ੯੬੫ ਪਰ ਕਬੀਰ ਜੀ ਦੇ ਤਿੰਨ ਸਲੋਕ ਆਏ ਹਨ—

੧ ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ॥ ੨॥

੨ ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥
ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥ ੧॥

੩ ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ॥
ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ॥ ੨॥

ਪਰ ਇਨ੍ਹਾਂ ਸਲੋਕਾਂ ਦੀ ਗਿਣਤੀ ਰਾਮਕਲੀ ਦੀ ਭਗਤ ਬਾਣੀ ਵਿਖੇ ਕਬੀਰ ਜੀ ਦੇ ਸ਼ਬਦਾਂ ਨਾਲ ਨਹੀਂ ਹੋਣੀ ਚਾਹੀਦੀ। ਕਿਉਂਕਿ ਇਨ੍ਹਾਂ ਸਲੋਕਾਂ ਦੀ ਗਿਣਤੀ ਕਬੀਰ ਜੀ ਦੇ ਸਲੋਕਾਂ ਵਿਖੇ ਪੰਨਾ ੧੩੭੫ ਅਤੇ ੧੩੭੬ (ਸਲੋਕ ੨੧੦, ੨੧੧ ਅਤੇ ੨੧੪) ਪਰ ਦਿੱਤੀ ਗਈ ਹੈ।

## ੫ ਰਾਮਕਲੀ ਦੀ ਦੂਜੀ ਵਾਰ ਵਿਚ ਪੰਨਾ ੯੬੬ ਪਰ ਸ਼ੇਖ ਫਰੀਦ ਜੀ ਦੇ ਦੋ ਸਲੋਕ ਆਏ ਹਨ:

੧ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ॥
ਜੋ ਨਰ ਪੀਰਿ ਨਿਵਾਜਿਆ ਤਿਨ੍ਹਾ ਅੰਚ ਨ ਲਾਗ॥ ੧॥

੨ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥
ਵਿਰਲੇ ਕੇਈ ਪਾਈਅਨਿ੍ ਜਿਨ੍ਹਾ ਪਿਆਰੇ ਨੇਹ॥ ੨॥

ਪਰ ਬਾਣੀ ਬਿਉਰਾ ਵਿਖੇ ਇਹਨਾਂ ਸਲੋਕਾਂ ਦਾ ਕਿਧਰੇ ਵੀ ਸ਼ਬਦਾਂ ਵਿਖੇ ਜ਼ਿਕਰ ਨਹੀਂ ਆਇਆ ਅਤੇ ਇਨ੍ਹਾਂ ਸਲੋਕਾਂ ਦੀ ਗਿਣਤੀ ਅੱਗੇ ਜਾ ਕੇ ਸ਼ੇਖ ਫਰੀਦ ਜੀ ਦੇ ਸਲੋਕਾਂ ਵਿਖੇ ਪੰਨਾ ੧੩੮੨ (ਸਲੋਕ ੯੨, ੯੩) ਪਰ ਦਿੱਤੀ ਗਈ ਹੈ।

## ੬ ਭੈਰਉ ਰਾਗੁ ਦੀ ਭਗਤ ਬਾਣੀ ਵਿਖੇ

੨੦ ਸ਼ਬਦ ਕਬੀਰ ਜੀ ਦੇ ਹਨ। ੧੨ ਸ਼ਬਦ ਨਾਮਦੇਵ ਜੀ ਦੇ ਹਨ।

੧ ਸ਼ਬਦ ਰਵਿਦਾਸ ਜੀ ਦਾ ਹੈ।

ਪਰ ਬਾਣੀ ਬਿਉਰਾ ਵਿਖੇ ਭਗਤ ਰਵਿਦਾਸ ਜੀ ਦੇ ੨ ਸ਼ਬਦ ਦ੍ਰਸਾਏ ਗਏ ਹਨ। ਪਰ ਅਸਲੀਅਤ ਵਿਚ ਰਵਿਦਾਸ ਜੀ ਦਾ ਭੈਰਉ ਰਾਗ ਵਿਖੇ ਇਕੋ ਹੀ ਸ਼ਬਦ ਹੈ। ਜਿਥੇ ਬਾਣੀ ਬਿਉਰਾ ਨੇ ਨਾਮਦੇਵ ਦੇ ੧੧ ਸ਼ਬਦ ਦੱਸੇ ਹਨ ਉਥੇ ਨਾਮਦੇਵ ਜੀ ਦੇ ੧੨ ਸ਼ਬਦ ਹਨ। ਕਿਉਂਕਿ ਪੰਨਾ ੧੧੬੭ ਪਰ ਸਤਿਗੁਰਾਂ ਪਹਿਲੇ ਨਾਮਦੇਵ ਜੀ ਦੇ ੧੧ ਸ਼ਬਦ ਸਮਾਪਤ ਕਰ ਕੇ ਫਿਰ ਇਕ ਸ਼ਬਦ ਰਵਿਦਾਸ ਜੀ ਦਾ ਅੰਕਿਤ ਕਰ ਕੇ ਫਿਰ ਇਕ ਸ਼ਬਦ ਨਾਮਦੇਵ ਜੀ ਦਾ ਕਥਨ ਕੀਤਾ ਹੈ।

## ੭ ਬਸੰਤ ਰਾਗੁ ਦੀ ਭਗਤ ਬਾਣੀ ਵਿਖੇ ਕੁਲ ਸ਼ਬਦ ਤੇਰਾਂ (੧੩) ਹਨ:

ਅੱਠ ਸ਼ਬਦ ਕਬੀਰ ਜੀ ਦੇ ਇਸ ਰੀਤੀ ਨਾਲ ਆਉਂਦੇ ਹਨ-ਸੱਤ ਸ਼ਬਦ ਪਹਿਲੇ ਕਥਨ ਕੀਤੇ ਹਨ ਅਤੇ ਇਕ ਸ਼ਬਦ ਅਖੀਰ ਤੇ ਪੰਨਾ ੧੧੯੬ ਉਪਰ ਰਵਿਦਾਸ ਜੀ ਤੋਂ ਪਿਛੋਂ ਆਉਂਦਾ ਹੈ।

੧ ਸ਼ਬਦ ਰਾਮਾਨੰਦ ਜੀ ਦਾ ਹੈ। ੩ ਸ਼ਬਦ ਨਾਮਦੇਵ ਜੀ ਦੇ ਹਨ।

੧ ਸ਼ਬਦ ਰਵਿਦਾਸ ਜੀ ਦਾ ਹੈ।

## ੮ ਸਾਰੰਗ ਰਾਗੁ ਦੀ ਭਗਤ ਬਾਣੀ ਵਿਖੇ ਕੁਲ ਸ਼ਬਦ ਅੱਠ (੮) ਹਨ:

੩ ਸ਼ਬਦ ਕਬੀਰ ਜੀ ਦੇ ਹਨ। ੧ ਸ਼ਬਦ ਪਰਮਾਨੰਦ ਜੀ ਦਾ ਹੈ।

੩ ਸ਼ਬਦ ਨਾਮਦੇਵ ਜੀ ਦੇ ਹਨ। ੧ ਸ਼ਬਦ ਸੂਰਦਾਸ ਜੀ ਦਾ ਹੈ।

ਸੂਰਦਾਸ ਜੀ ਦਾ ਦੂਸਰਾ ਸ਼ਬਦ ਭਾਈ ਬੰਨੂ ਜੀ ਦੀ ਬੀੜ ਵਿਖੇ ਅੰਕਿਤ ਹੈ। ਉਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਨੇ ਗੁਰਬਾਣੀ ਵਿਖੇ ਅੰਕਤ ਨਹੀਂ ਕੀਤਾ। ਉਸ ਸ਼ਬਦ ਦੀ ਕੇਵਲ ਇਕ ਹੀ ਪੰਕਤੀ ਦਰਜ ਕੀਤੀ ਹੈ-

***ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥***

(ਸਾਰਾ ਸ਼ਬਦ ਪੜ੍ਹਨਾ ਚਾਹੋ ਤਾਂ ਸੰਪ੍ਰਦਾਈ ਭਗਤ ਬਾਣੀ ਸਟੀਕ ਦੇ ਦੂਸਰੇ ਭਾਗ ਦਾ ੨੬੪ ਪੰਨਾ ਦੇਖੋ)

## ਜ਼ਰੂਰੀ ਸੂਚਨਾ

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਪੰਦਰਾਂ ਭਗਤਾਂ ਦੇ ਇਕੱਤੀ ਰਾਗਾਂ ਵਿਖੇ ਕੁਲ ਚਾਰ ਸੌ ਇੱਕੀ ਸ਼ਬਦ ਸਤਿਗੁਰਾਂ ਨੇ ਅੰਕਿਤ ਕੀਤੇ ਹਨ। ਭਗਤ ਕਬੀਰ ਜੀ ਦੇ ੨੪੩ ਸਲੋਕ ਉਨ੍ਹਾਂ ਸ਼ਬਦਾਂ ਤੋਂ ਇਲਾਵਾਂ ਹਨ ਤੇ ਸ਼ੇਖ ਫਰੀਦ ਜੀ ਦੇ ਵੀ ੧੩੦ ਸਲੋਕ ਅੰਕਤ ਕੀਤੇ ਹਨ।

ਸ਼ਬਦਾਂ ਅਤੇ ਸਲੋਕਾਂ ਦਾ ਕੁਲ ਜੋੜ ੪੨੧+੨੪੩+੧੩੦= ੭੯੪ (ਸੱਤ ਸੌ ਚੁਰਾਨਵੇਂ) ਹੈ।

## ਇਸ ਤੋਂ ਇਲਾਵਾ

ਰਾਮਕਲੀ ਸਦ ਪੰਨਾ ੯੨੩ ਉਪਰ ੬ ਪਉੜੀਆਂ ਭਾਈ ਸੁੰਦਰ ਜੀ ਨੇ ਕਥਨ ਕੀਤੀਆਂ ਹਨ ਅਤੇ- ਰਾਮਕਲੀ ਦੀ ਤੀਜੀ ਵਾਰ ਰੂਪ ਅੱਠ ਪਉੜੀਆਂ ਸੱਤੇ ਬਲਵੰਡ ਦੀਆਂ ਕਥਨ ਕੀਤੀਆਂ ਹੋਈਆਂ ਹਨ।

ਕਬਿਤ- ਭਗਤਾਂ ਕੀ ਬਾਣੀ ਕਹੇ, ਭਗਤੀ ਕੋ ਕੀਜੈ ਮਨ,
**ਵਾਰ** ਕਹੇ ਏਹੀ ਵਾਰ, ਜਨਮ ਸਵਾਰੀਏ।
ਸੇਵੋਂ ਜਗਦੀਸ਼ ਕੋ, **ਸਵਈਏ** ਕਹੇ ਭਟਾਂ ਜੀ ਕੇ,
ਕਾਮ ਕ੍ਰੋਧ ਧਾਰ ਪੁਨ, ਜਨਮ ਨ ਹਾਰੀਏ।
ਹਰੀ ਮੇਂ ਰਹਾਵੋ ਮਨ, ਕਹਿਤ **ਰਹਾਉ** ਏਹੁ,
ਰਾਗਨ ਕੇ ਅਰਥ ਗੁਰੂ ਗ੍ਰੰਥ ਜੀ ਕੋ ਸਾਰੀਏ।
ਜੈਸੀ ਪ੍ਰਭ ਦੀਨੀ ਮਤ, ਤੈਸੇ ਵਰਣਨ ਕੀਨੀ ਹਮ,
ਭੂਲ ਚੂਕ ਖਿਮੋ, ਏਹੀ ਬੇਨਤੀ ਹਮਾਰੀ ਹੈ।
ਦੋਹਿਰਾ- ਗੁਰਬਾਣੀ ਕੋ ਸ਼ੁਧ ਪੜੇ, ਤੁਰਤ ਰਿਦਾ ਸ਼ੁਧ ਹੋਇ।
ਪਾਵੈ ਬ੍ਰਹਮ ਗਿਆਨ ਕੋ, ਜੀਵਨ ਮੁਕਤ ਸੁ ਹੋਇ॥

**—ਸਮਾਪਤੰ—**

# ਸਵਯੇ

ਇਹਨਾਂ ਸਵਈਆਂ ਦੀ **ਉਥਾਨਕਾ** ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਚਲਾਈ ਹੋਈ ਸੰਪ੍ਰਦਾਇ ਵਾਲੇ ਮਹਾਂ ਪੁਰਸ਼ ਗਿਆਨੀ-ਜਨ ਇਸ ਤਰ੍ਹਾਂ ਸੁਣਾਇਆ ਕਰਦੇ ਹਨ-

**ਉਥਾਨਕਾ**- ਇਕ ਸਮੇਂ ਬ੍ਰਹਮ ਪੁਰੀ ਵਿਚ ਬੜੀ ਭਾਰੀ ਸਭਾ ਲੱਗੀ, ਜਿਸ ਵਿਚ ਸਾਰੇ ਦੇਵਤੇ ਹਾਜ਼ਰ ਹੋਏ। ਜਿਸ ਵੇਲੇ ਸਭ ਦੇਵਤਿਆਂ ਆਦਿ ਦੇ ਅਧਿਸ਼ਟਾਤਾ ਵਿਸ਼ਨੂੰ ਮਹਾਰਾਜ ਜੀ ਪੁੱਜੇ ਤਾਂ ਉਸ ਵੇਲੇ ਆਪ ਜੀ ਦੇ ਸਨਮਾਨ ਲਈ ਸਭ ਦੇਵਤੇ ਉਠ ਖਲੋਤੇ, ਪਰ ਬ੍ਰਹਮਾ ਅਤੇ ਚਾਰੇ ਵੇਦ ਵਿਸ਼ਨੂੰ ਮਹਾਰਾਜ ਜੀ ਦੇ ਸਨਮਾਨ ਕਰਨ ਲਈ ਨਾ ਉਠੇ, ਕਿਉਂਕਿ ਉਹਨਾਂ ਨੂੰ ਹੰਕਾਰ ਸੀ ਕਿ ਸਾਡੇ ਕਰ ਕੇ ਹੀ ਸਾਰੀ ਸ੍ਰਿਸ਼ਟੀ ਦੀ ਮਰਯਾਦਾ ਚਲ ਰਹੀ ਹੈ, ਜੇ ਅਸੀਂ ਨਾ ਹੁੰਦੇ ਤਾਂ ਸਾਰੀ ਮਰਯਾਦਾ ਵਿਗੜ ਜਾਂਦੀ। ਫਿਰ ਬ੍ਰਹਮਾ ਨੂੰ ਇਹ ਵੀ ਹੰਕਾਰ ਸੀ ਜੇ ਮੈਂ ਨਾ ਹੁੰਦਾ ਤਾਂ ਵੇਦਾਂ ਨੂੰ ਪੜ੍ਹ ਕੇ ਕੋਈ ਨਾ ਸੁਣਾਉਂਦਾ। ਨਾ ਹੀ ਕੋਈ ਕਿਰਿਆ ਕਰਮ ਨਾਮ ਸਿਮਰਨ ਕਰਦਾ। ਮੇਰੇ ਕਰ ਕੇ ਹੀ ਸਭ ਕੋਈ ਪ੍ਰਭੂ ਨੂੰ ਜਾਣਦਾ ਹੈ। ਫਿਰ ਮੈਂ ਹੀ ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਰਚਦਾ ਹਾਂ। ਇਨ੍ਹਾਂ ਦੇ ਨਾ ਖਲੋਣ ਤੇ ਵਿਸ਼ਨੂੰ ਮਹਾਰਾਜ ਜੀ ਨੇ ਵਿਚਾਰਿਆ ਜੇਕਰ ਇਹ ਮੇਰੇ ਸਾਹਮਣੇ ਨਹੀਂ ਖਲੋਤੇ ਤਾਂ ਕੀ ਹੋਇਆ, ਮੇਰੇ ਵਾਸਤੇ ਤਾਂ ਕੋਈ ਗੱਲ ਨਹੀਂ, ਪਰ ਇਨ੍ਹਾਂ ਨੂੰ ਡੰਡ ਦਿਤੇ ਤੋਂ ਬਗੈਰ ਜਗਤ ਦੀ ਸਾਰੀ ਮਰਯਾਦਾ ਵਿਗੜ ਜਾਵੇਗੀ।

ਜਗਤ ਦੀ ਮਰਯਾਦਾ ਕਾਇਮ ਰੱਖਣ ਲਈ ਵਿਸ਼ਨੂੰ ਮਹਾਰਾਜ ਜੀ ਨੇ ਬ੍ਰਹਮਾ ਤੇ ਚਾਰੇ ਵੇਦਾਂ ਨੂੰ ਸਰਾਪ ਦੇ ਦਿੱਤਾ ਕਿ ਜਾਓ! ਹੰਕਾਰੀਓ! ਮਾਤ ਲੋਕ ਦੀ ਧਰਤੀ 'ਤੇ ਡਿੱਗੋ। ਤੁਹਾਡੇ ਜਿਹੇ ਹੰਕਾਰੀਆਂ ਦੀ ਇਥੇ ਠਹਿਰਨ ਲਈ ਕੋਈ ਥਾਂ ਨਹੀਂ। ਹੁਣ ਤੁਸੀਂ ਮਾਤ-ਲੋਕ ਦੀ ਧਰਤੀ 'ਤੇ ਜਾ ਕੇ ਵਿਚਰਨਾ ਕਰੋ। ਕਿਉਂਕਿ ਇਹ ਤਾਂ ਨਿਮਰਤਾ ਵਾਲਿਆਂ ਦਾ ਅਸਥਾਨ ਹੈ। ਇੰਜ ਸਰਾਪ ਵਾਲੇ ਬਚਨ ਸੁਣ ਕੇ ਬ੍ਰਹਮਾ ਅਤੇ ਚਾਰੋਂ ਵੇਦਾਂ ਦਾ ਹੰਕਾਰ ਦੂਰ ਹੋ ਗਿਆ ਫੇਰ ਘਬਰਾਇਆਂ ਹੋਇਆਂ ਨੇ ਬੇਨਤੀ ਕੀਤੀ—ਹੇ ਭਗਵਾਨ! ਆਪ ਜੀ ਦਾ ਬਚਨ ਤਾਂ ਅਮੋੜ ਹੈ, ਇਸ ਦੇ ਅਨੁਸਾਰ ਹੁਣ ਸਾਨੂੰ ਜ਼ਰੂਰ ਹੀ ਮਾਤ ਲੋਕ ਦੀ ਧਰਤੀ 'ਤੇ ਜਾਣਾ ਪਵੇਗਾ। ਪਰ ਇਹ ਕਿਰਪਾ ਕਰ ਕੇ ਦੱਸੋ ਕਿ ਇਸ ਸਰਾਪ ਦੀ ਨਵਿਰਤੀ ਕਦੋਂ ਤੇ ਕਿਸ ਤਰ੍ਹਾਂ ਹੋਵੇਗੀ? ਨਿਮਰਤਾ ਵਿਖੇ ਆਇਆਂ ਜਾਣ ਐਸੀ ਬੇਨਤੀ ਸੁਣ ਕੇ ਵਿਸ਼ਨੂੰ ਮਹਾਰਾਜ ਜੀ ਨੇ ਕਿਹਾ-ਕਲਯੁਗ ਵਿਖੇ ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉਪਰ ਪੰਜਵਾਂ ਜਾਮਾ ਪਹਿਨ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ ਇਸਥਿਤ ਹੋਵਾਂਗੇ ਤਾਂ ਉਸ ਵੇਲੇ ਤੁਸੀਂ ਸਾਡੇ ਪਾਸ ਆ ਕੇ ਉਸਤਤੀ ਸੁਣਾਵੋਗੇ ਤਾਂ ਤੁਹਾਡਾ ਇਸ ਸਰਾਪ ਤੋਂ ਛੁਟਕਾਰਾ ਹੋਵੇਗਾ। ਵਿਸ਼ਨੂੰ ਜੀ ਦੇ ਸਰਾਪ ਕਰ ਕੇ ਚਾਰੇ ਵੇਦ ਤੇ ਪੰਜਵਾਂ ਬ੍ਰਹਮਾ ਸਾਰੇ ਹੀ ਬ੍ਰਹਮ-ਲੋਕ ਵਿਚੋਂ ਭੇਜੇ ਗਏ। ਕੁਝ ਸਮਾਂ ਪਾ ਕੇ ਚਾਰੋਂ ਵੇਦਾਂ ਨੇ ਬ੍ਰਹਮਾ ਸਹਿਤ ਕਾਂਸ਼ੀ ਵਿਖੇ ਭਟ ਸੰਗਿਆ ਵਾਲੇ ਬ੍ਰਾਹਮਣ ਦੇ ਗ੍ਰਹਿ ਵਿਖੇ ਜਨਮ ਲਿਆ। ਇਕ ਇਕ ਵੇਦ ਨੇ ਜੋ ਚਾਰ ਚਾਰ ਰੂਪ ਧਾਰਨ ਕੀਤੇ, ਇਉਂ ਚਾਰੋਂ ਵੇਦਾਂ ਦੇ ਸੋਲਾਂ ਅਵਤਾਰ ਹੋਏ ਅਤੇ ਸਤਾਰ੍ਹਵੇਂ ਬ੍ਰਹਮਾ ਜੀ ਦਾ, ਜੋ ਭਿਖਾ ਨਾਮ ਕਰ ਕੇ ਪ੍ਰਸਿਧ ਹੋਇਆ।

ਜਾਲਪ, ਬਲ, ਹਰਬੰਸ ਤੇ ਮਥੁਰਾ ਇਹ ਚਾਰ ਅਵਤਾਰ ਸ਼ਾਮ ਵੇਦ ਨੇ ਧਾਰਨ ਕੀਤੇ ਹਨ।

ਕਲ, ਕਲਸਹਾਰ, ਜਲਨ ਤੇ ਨਲ ਇਹ ਚਾਰ ਅਵਤਾਰ ਰਿਗ ਵੇਦ ਨੇ ਧਾਰਨਾ ਕੀਤੇ ਹਨ।

ਟਲ, ਸਲ, ਜਲ ਤੇ ਭਲ ਇਹ ਅਵਤਾਰ ਯਜਰ ਵੇਦ ਨੇ ਧਾਰਨ ਕੀਤੇ ਹਨ।

ਕੀਰਤ, ਗਇੰਦ, ਦਾਸ ਤੇ ਗੰਗਾ ਇਹ ਚਾਰ ਅਵਤਾਰ ਅਥਰਬਣ ਵੇਦ ਨੇ ਧਾਰਨ ਕੀਤੇ ਹਨ।

ਇਹ ਸੋਲਾਂ ਅਵਤਾਰ ਚਾਰੋਂ ਵੇਦਾਂ ਨੇ ਧਾਰਨ ਕੀਤੇ ਹਨ ਅਤੇ ਸਤਾਰ੍ਹਵਾਂ ਅਵਤਾਰ 'ਭਿਖਾ' ਇਹ ਬ੍ਰਹਮਾ ਨੇ ਧਾਰਨਾ ਕੀਤਾ ਹੈ:

ਦੋਹਰਾ॥ ਭਿਖੇ ਬਪੁ ਬ੍ਰਹਮੇ ਧਰਿਓ, ਬੁਧ ਵਿਦਿਆ ਪ੍ਰਬੀਨ।
ਚਤੁਰ ਚਤੁਰ ਬੇਦਨ ਧਰਾ, ਸੁੰਦਰ ਬਦਨ ਨਵੀਨ॥ ੧॥
ਚੌਪਈ॥ **ਸ਼ਾਮ ਬੇਦ** ਜਾਲਪ ਦੇਹ ਧਾਰੀ। ਬਲ ਹਰਬੰਸ ਮਥੁਰ ਏ ਚਾਰੀ॥
**ਰਿਗ ਵੇਦ** ਸੁੰਦਰ ਤਨ ਧਾਰੇ। ਕਲ ਕਲਸਹਾਰ ਜਲਨ ਨਲ ਚਾਰੇ॥
**ਜੁਜਰ ਬੇਦ** ਬਪੁ ਚਾਰ ਬਨਾਏ। ਟਲ, ਸਲ, ਜਲ, ਭਲ ਕਾਏ॥
**ਅਥਰਬਨ** ਦੇਹ ਧਰੀ ਸੁਭ ਰੰਗਾ। ਕੀਰਤ ਗਇੰਦ ਦਾਸ ਸੁਠ ਗੰਗਾ॥

## ਸਤਾਰਾਂ ਭੱਟਾਂ ਦਾ ਸ਼ਿਜਰਾ–

| ਵੇਦਾਂ ਦਾ ਨਾਮ | ਵਿਸ਼ਨੂੰ ਜੀ ਦੇ ਸਰਾਪ ਨਾਲ ਚਾਰੋਂ ਵੇਦਾਂ ਦੇ ਸੋਲਾਂ ਅਵਤਾਰ ਧਾਰੇ ਹੋਇਆਂ ਦੇ ਨਾਮ | | | |
|---|---|---|---|---|
| **ਸ਼ਾਮ ਵੇਦ** | ਜਾਲਪ | ਬਲ | ਹਰਬੰਸ | ਮਥੁਰਾ |
| **ਰਿਗ ਵੇਦ** | ਕਲ | ਕਲਸਹਾਰ | ਜਲਨ | ਨਲ |
| **ਯਜੁਰ ਵੇਦ** | ਟਲ | ਸਲ | ਜਲ | ਭਲ |
| **ਅਥਰਬਨ ਵੇਦ** | ਕੀਰਤ | ਗਇੰਦ | ਦਾਸ | ਗੰਗਾ |

ਇਹ ਸਾਰੇ ੧੬ ਭੱਟ ਹਨ ਅਤੇ ਸਤਾਰ੍ਹਵਾਂ ਬ੍ਰਹਮਾ ਦਾ ਅਵਤਾਰ ਭੱਟ 'ਭਿੱਖਾ' ਹੈ।
ਕੁਲ ਸਤਾਰਾਂ (੧੭) ਭੱਟ ਹਨ।

*ਯਥਾ–* ਇਕ ਇਕ ਬੇਦ ਚਤੁਰ ਬਪੁ ਧਾਰਹੁ, ਬ੍ਰਹਮਾ ਤੁਮ ਸੰਗ ਨਰ ਤਨ ਪਾਇ।
ਰੱਛਕ ਸਦਾ ਹੋਤਿ ਜਿਤ ਕਿਤ ਇਹ, ਤੁਮਰੋ ਬਿਘਨ ਸਕਲ ਬਿਨਸਾਇ।
ਗਗਨ ਗਿਰਾ ਇਮ ਕਹਜੋ, ਮੌਨ ਪੁਨਿ ਸੁਨਿ ਸਭ ਬੇਦ ਰਹੇ ਬਿਸਮਾਇ।
ਕਮਲਜ ਸਹਤ ਬਿਚਾਰਨਿ ਕਰਿ ਕੈ, ਛਿਤ ਅਵਤਰੇ ਸਰੂਪ ਬਨਾਇ॥ ੯॥
ਇਕ ਇਕ ਬੇਦ ਚਤੁਰ ਬਪੁ ਧਾਰੇ, ਪ੍ਰਗਟ ਨਾਮ ਤਿਨ ਕਹੌਂ ਅਸੰਸ।
ਪੂਰਨ ਸ਼ਜਾਮ ਬੇਦ ਕੇ ਇਹ ਭੇ-ਮਥੁਰਾ, ਜਾਲਪ, ਬੱਲ, ਹਰਬੰਸ।
ਪੁਨ ਰਿਗਬੇਦ-ਕੱਲਜ, ਜੱਲ, ਨੱਲ, ਤ੍ਰੈ, ਕਲਸਹਾਰ ਚੌਥੋ ਗਿਨਿ ਅੰਸ।
ਭਏ ਜੁਜਰ ਕੇ-ਟਲਜ ਸੱਲਜ ਪੁਨ, ਜੱਲਜ ਭੱਲਜ ਉਪਜੇ ਦਿਜ ਬੰਸ॥ ੧੦॥
ਬਹੁਰ ਅਥਰਬਣ-ਦਾਸ ਰੁ ਕੀਰਤਿ, ਗਿਨਿ ਗਇੰਦ ਸਦ ਰੰਗ ਸੁ ਚਾਰ।
ਕਮਲਾਸਨ ਕੋ ਭਿੱਖਾ ਨਾਮ ਸੁ, ਇਨ ਸਭਿ ਤੇ ਭਾ ਅਧਿਕ ਉਦਾਰ।
ਬਿੱਪ੍ਰ ਸਰੀਰ ਭਾਟ ਭਈ ਸੰਗਜਾ, ਬਡੇ ਬੈਸ ਮਹਿ ਭੇ ਇਕ ਸਾਰ।

*(ਗੁਰ ਪ੍ਰਤਾਪ ਸੂਰਜ ਰਾਸਿ, ੩ ਅੰਸੂ ੪੮)*

ਅੱਜ ਕੱਲ੍ਹ ਦੇ ਪੜ੍ਹੇ ਹੋਏ ਕਈ ਪ੍ਰਚਾਰਕ ਲੋਕ ਵੇਦਾਂ ਦੇ ਅਵਤਾਰ ਧਾਰਨ 'ਤੇ ਸੰਸਾ ਕਰਦੇ ਹੋਏ ਕਈ ਤਰ੍ਹਾਂ ਦੇ ਵਖਿਆਨ ਕਰਦੇ ਹਨ, ਕਿ ਇਕ ਪੁਸਤਕ ਮਨੁੱਖ ਦਾ ਅਕਾਰ ਕਿਵੇਂ ਧਾਰ ਸਕਦੀ ਹੈ? ਇਸ ਤਰ੍ਹਾਂ ਕਈ ਤਰ੍ਹਾਂ ਦੀਆਂ ਉਕਤੀਆਂ ਜੁਗਤੀਆਂ ਦੁਆਰਾ ਲੋਕਾਂ ਨੂੰ ਭੀ ਭਟਕਾਉਂਦੇ ਹਨ। ਉਨ੍ਹਾਂ ਦੀ ਗਿਆਤ ਲਈ ਸੂਚਿਤ ਕੀਤਾ ਜਾਂਦਾ ਹੈ ਕਿ ਸ਼ਕਤੀ ਰੂਪ ਵੇਦਾਂ ਦੇ ਅਕਾਰ ਧਾਰਨ ਵਿਖੇ ਕੋਈ ਸੰਸਾ ਨਹੀਂ, ਕਿਉਂਕਿ ਵੇਦਾਂ ਦਾ ਭੱਟਾਂ ਦਾ ਰੂਪ ਧਾਰਨ ਕਰ ਕੇ ਅਵਤਾਰਾਂ ਦੀ ਉਸਤਤੀ ਕਰਨ ਲਈ ਮਾਤ ਲੋਕ ਵਿਖੇ ਆਉਣਾ ਹਿੰਦੂਆਂ ਦੀਆਂ ਪ੍ਰਮਾਣੀਕ ਪੁਸਤਕਾਂ ਵਿਚ ਵੀ ਲਿਖਿਆ ਹੋਇਆ ਹੈ।

ਜਿਵੇਂ ਗੁਸਾਂਈ ਤੁਲਸੀ ਦਾਸ ਜੀ ਨੇ ਆਪਣੀ ਰਾਮਾਇਣ ਉਤਰ ਕਾਂਡ ਅੰਕ ੨੭ ਵਿਖੇ ਇਉਂ ਲਿਖਿਆ ਹੈ-ਜਿਸ ਵੇਲੇ ਵਿਸ਼ਨੂੰ ਅਵਤਾਰ ਸ੍ਰੀ ਰਾਮ ਚੰਦਰ ਜੀ ੧੪ ਸਾਲ ਬਨਬਾਸ ਕੱਟ ਕੇ ਵਾਪਸ ਅਜੁਧਿਆ ਪੁਰੀ ਪੁੱਜ ਕੇ ਰਾਜ ਤਖਤ 'ਤੇ ਬੈਠੇ ਉਸ ਵੇਲੇ-

ਭਿੰਨ ਭਿੰਨ ਉਸਤਤਿ ਕਰੀ, ਗੇ ਸੁਰ ਨਿਜ ਨਿਜ ਧਾਮ।
ਵੰਦੀ ਵੇਸ਼ ਧਰਿ ਵੇਦ ਤਬ, ਆਏ ਜਹਿਂ ਸ੍ਰੀ ਰਾਮ॥ ੨੭॥
ਪ੍ਰਭੂ ਸ੍ਰਬਗਜ ਕੀਨਹਿ ਅਤੀ, ਆਦਰ ਕ੍ਰਿਪਾ ਨਿਧਾਨ।
ਲਖਜੋ ਨ ਕਾਹੂ ਮਰਮ ਕਛ, ਲੱਗੇ ਕਰਨ ਗੁਣ ਗਾਨ॥ ੨੮॥

ਭਾਵ- ਜਿਸ ਵੇਲੇ ਤਰ੍ਹਾਂ ਤਰ੍ਹਾਂ ਦੀ ਉਸਤਤੀ ਕਰ ਕੇ ਸਾਰੇ ਦੇਵਤੇ ਆਪੋ ਆਪਣੇ ਧਾਮਾਂ ਨੂੰ ਚਲੇ ਗਏ ਤਾਂ ਉਸ ਵੇਲੇ ਚਾਰੇ ਵੇਦ ਭੱਟਾਂ ਦਾ ਰੂਪ ਧਾਰ ਕੇ ਉਥੇ ਆਏ ਜਿਥੇ ਸ੍ਰੀ ਰਾਮ ਚੰਦਰ ਜੀ ਸਸ਼ੋਭਤ ਸਨ ਅੱਗੋਂ ਸ੍ਰੀ ਰਾਮ ਚੰਦਰ ਜੀ ਨੇ ਭੱਟ ਰੂਪ ਚਾਰੋਂ ਵੇਦਾਂ ਦਾ ਬੜਾ ਸਤਿਕਾਰ ਕੀਤਾ। ਉਸ ਵੇਲੇ ਇਸ ਭੇਦ ਨੂੰ ਹੋਰ ਕਿਸੇ ਨੇ ਨਾ ਜਾਣਿਆ ਕਿ ਵੇਦ ਹੀ ਭੱਟਾਂ ਦਾ ਰੂਪ ਧਾਰ ਕੇ ਸ੍ਰੀ ਰਾਮ ਚੰਦਰ ਜੀ ਦੀ ਉਸਤਤੀ ਕਰ ਰਹੇ ਹਨ।

ਏਸੇ ਤਰ੍ਹਾਂ ਹੀ ਦੁਆਪਰ ਜੁਗ ਵਿਖੇ ਜਿਸ ਵੇਲੇ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦਾ ਅਵਤਾਰ ਪ੍ਰਭੂ ਨੇ ਧਾਰਨ ਕੀਤਾ ਤਾਂ ਵੀ ਵੇਦਾਂ ਨੇ ਭੱਟ ਰੂਪ ਹੋ ਕੇ ਜਸ ਉਚਾਰਨ ਕੀਤਾ। ਜਿਸ ਦਾ ਜ਼ਿਕਰ ਸ੍ਰੀ ਮਦ ਭਾਗਵਤ ਪੁਰਾਣ ਦੇ ਦਸਵੇਂ ਸਕੰਧ, ਧਿਆ ਸਤਾਈਵੇਂ ਵਿਖੇ ਵੇਦਾਂ ਦਾ ਭੱਟ ਰੂਪ ਹੋ ਕੇ ਵਿਸ਼ਨੂੰ ਅਵਤਾਰ ਸ੍ਰੀ ਕ੍ਰਿਸ਼ਨ ਜੀ ਦੀ ਉਸਤਤੀ ਕਰਨ ਦਾ ਪ੍ਰਸੰਗ ਆਉਂਦਾ ਹੈ। ਉਥੇ ਵੀ ਵੇਦਾਂ ਨੂੰ ਵੰਦੀ ਜਨ ਕਿਹਾ ਹੈ। ਵਿਸ਼ਨੂੰ ਮਹਾਰਾਜ ਜੀ ਦੇ ਸਰਾਪ ਕਰ ਕੇ ਜਿਸ ਵੇਲੇ ਇਹਨਾਂ ਦਾ ਕਾਂਸ਼ੀ ਵਿਚ ਭੱਟ ਸੰਗਿਆ ਵਾਲੇ ਬ੍ਰਾਹਮਣ ਦੇ ਗ੍ਰਿਹਿ ਵਿਖੇ ਜਨਮ ਹੋਇਆ, ਉਸ ਦਿਨ ਤੋਂ ਲੈ ਕੇ ਪਹਿਲੀ ਅਵਸਥਾ (ਬਚਪਨ) ਹਸਦਿਆਂ ਖੇਡਦਿਆਂ ਗੁਜ਼ਰੀ। ਫੇਰ-ਸਾਰਿਆਂ ਨੇ ਵੇਦ ਵਿਦਿਆ ਪੜ੍ਹੀ ਤੇ ਵਿਦਿਆ ਵਿਖੇ ਬਹੁਤ ਨਿਪੁੰਨ ਹੋ ਗਏ ਪਰ ਸ਼ਾਂਤੀ ਨਾ ਆਈ। ਜਿਉਂ-ਜਿਉਂ ਸੁਰਤ ਸੰਭਾਲਦੇ ਗਏ ਤਿਉਂ-ਤਿਉਂ ਸ਼ਾਂਤੀ ਪ੍ਰਾਪਤੀ ਦੀ ਇੱਛਾ ਵਧਦੀ ਗਈ। ਸੁਰਤ ਸੰਭਾਲਣ 'ਤੇ ਵਿਸ਼ਨੂੰ ਮਹਾਰਾਜ ਜੀ ਦਾ ਦਿੱਤਾ ਸਰਾਪ ਵੀ ਚੇਤੇ ਆਇਆ। ਇਨ੍ਹਾਂ ਕਾਰਨਾਂ ਕਰ ਕੇ ਇਹ ਸਾਰੇ ਇਕੱਠੇ ਹੋ ਕੇ ਗਿਰੀ, ਪੁਰੀ, ਆਦਿ ਸੰਨਿਆਸੀਆਂ ਦੇ ਅਤੇ ਕੰਨ ਪਾਟੇ ਜੋਗੀਆਂ ਕਰਮਚਾਰੀ, ਤਪਸਵੀ, ਬੈਰਾਗੀ ਆਦਿ ਦੇ ਪਾਸ ਇਕ ਸਾਲ ਭਰ ਥਾਂ-ਥਾਂ ਫਿਰਦੇ ਰਹੇ ਪਰ ਕਿਸੇ ਕੋਲੋਂ ਵੀ ਸ਼ਾਂਤੀ ਪ੍ਰਾਪਤ ਨਾ ਹੋਈ ਅਤੇ ਨਾ ਹੀ ਸਰਾਪ ਦੀ ਨਵਿਰਤੀ ਹੋਈ। ਜਿਵੇਂ ਅੱਗੇ ਜਾ ਕੇ ਸਵਈਆਂ ਵਿਚ ਵੀ ਕਥਨ ਕੀਤਾ ਹੈ-

ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥

ਨਗਰ-ਨਗਰ ਵਿਚ ਫਿਰਦਿਆਂ-ਫਿਰਾਂਦਿਆਂ ਪੁਛਦਿਆਂ-ਪੁਛਦਿਆਂ ਆਖਰ ਪਤਾ ਲੱਗਾ ਕਿ ਨਿਰੰਕਾਰੀ ਅਵਤਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਪਰ ਪੰਜਵਾਂ ਜਾਮਾ ਸ੍ਰੀ ਗੁਰੂ ਅਰਜਨ ਦੇਵ ਜੀ

ਅੰਮ੍ਰਿਤਸਰ (ਪੰਜਾਬ) ਵਿਖੇ ਬਿਰਾਜਮਾਨ ਹਨ, ਜੋ ਜੀਵਾਂ ਦੀ ਕਲਿਆਣ ਲਈ ਅਲਾਹੀ ਗੁਰਬਾਣੀ ਦਾ ਜਹਾਜ਼ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ) ਤਿਆਰ ਕਰ ਰਹੇ ਹਨ। ਫਿਰ ਜਿਸ ਧੁਰੋਂ ਆਈ ਅਕਾਲੀ ਗੁਰਬਾਣੀ ਦੇ ਆਸ੍ਰਤ ਹੋ ਕੇ ਸੰਸਾਰ-ਸਮੁੰਦਰ ਤੋਂ ਜੀਵਾਂ ਨੇ ਤਰਨਾ ਹੈ। ਇਸ ਤਰ੍ਹਾਂ ਦੇ ਬਚਨ ਸੁਣ ਕੇ ਇਹਨਾਂ ਸਤਾਰਾਂ ਹੀ ਭਰਾਵਾਂ (ਭੱਟਾਂ) ਦੇ ਮਨ ਵਿਖੇ ਕੁਝ ਵਿਸ਼ਵਾਸ ਹੋਇਆ। ਮਨ ਵਿਖੇ ਕੁਝ ਨਿਸਚਾ ਹੋਇਆ ਤੇ ਸ਼ਰਧਾ ਆਈ ਕਿ ਇਥੋਂ ਸਾਡਾ ਜ਼ਰੂਰ ਸਰਾਪ ਨਵਿਰਤ ਹੋ ਜਾਵੇਗਾ। ਫੇਰ ਵਿਸ਼ਨੂੰ ਮਹਾਰਾਜ ਜੀ ਦੇ ਕਹੇ ਬਚਨ ਯਾਦ ਆ ਗਏ ਕਿ ਕਲਯੁਗ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਵੇਗਾ, ਪੰਜਵੇਂ ਜਾਮੇਂ ਵਿਖੇ ਸ਼ਰਨ ਆਉਗੇ ਉਸ ਵੇਲੇ ਉਸਤਤੀ ਕਰੋਗੇ ਤਾਂ ਤੁਹਾਡਾ ਕਲਿਆਣ ਹੋਵੇਗਾ। ਇਸ ਤਰ੍ਹਾਂ ਦੇ ਨਿਸਚੇ ਸਹਿਤ ਸੰਕਲਪ ਲੈ ਕੇ ਸਤਾਰਾਂ ਦੇ ਸਤਾਰਾਂ ਹੀ ਭੱਟ ਕਾਂਸ਼ੀ ਤੋਂ ਚੱਲ ਪਏ ਆਖਰ ਚਲਦਿਆਂ-ਚਲਦਿਆਂ ਸ੍ਰੀ ਅੰਮ੍ਰਿਤਸਰ ਪੁੱਜੇ।

ਅੰਮ੍ਰਿਤਸਰ ਦੀਆਂ ਸੰਗਤਾਂ ਤੋਂ ਪਤਾ ਲੱਗਾ ਕਿ ਇਸ ਵੇਲੇ ਪੰਚਮ ਪਿਤਾ ਜੀ ਰਾਮਸਰ ਬਿਰਾਜਮਾਨ ਹਨ। ਉਹਨਾਂ ਹੀ ਪੈਰਾਂ 'ਤੇ ਇਹ ਸਤਾਰਾਂ ਹੀ ਭੱਟ ਉਥੇ ਰਾਮਸਰ ਵਾਲੇ ਅਸਥਾਨ 'ਤੇ ਪੁੱਜੇ। ਯਥਾਸ਼ਕਤਿ ਭੇਟਾ ਰੱਖ ਕੇ ਨਮਸਕਾਰ ਕੀਤੀ। ਦਰਸ਼ਨ ਕਰਦਿਆਂ ਸਾਰ ਮਨ-ਚਿਤ ਵਿਖੇ ਸ਼ਾਂਤੀ ਆ ਗਈ। ਜਿਸ ਤੇ ਮਨ ਵਿਖੇ ਹੋਰ ਵੀ ਪੱਕਾ ਨਿਸਚਾ ਹੋ ਗਿਆ ਕਿ ਇਹੋ ਹੀ ਵਿਸ਼ਨੂੰ ਮਹਾਰਾਜ ਜੀ ਦੇ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਰੂਪ ਹਨ, ਇਹਨਾਂ ਪਾਸੋਂ ਸਾਡੇ ਸਰਾਪ ਦੀ ਜ਼ਰੂਰ ਹੀ ਨਵਿਰਤੀ ਹੋ ਜਾਵੇਗੀ।

ਇਹਨਾਂ ਸੰਕਲਪਾਂ ਦੇ ਤੇ ਪੂਰਨ ਨਿਸਚਾ ਹੋ ਜਾਣ ਕਰ ਕੇ ਸਾਰਿਆਂ ਨੇ ਹੱਥ ਜੋੜ ਕੇ ਬੇਨਤੀ ਕੀਤੀ- "ਹੇ ਗਰੀਬ ਨਿਵਾਜ਼! ਪਤਿਤ ਪਾਵਨ! ਜੋ ਆਪ ਜੀ ਨੇ ਪੂਰਬ ਸਾਨੂੰ ਸਰਾਪ ਦਿੱਤਾ ਸੀ ਹੁਣ ਉਸ ਦੀ ਅਉਧੀ ਆ ਪੁੱਗੀ ਹੈ, ਆਪ ਜੀ ਦੀ ਸ਼ਰਨ ਆਏ ਹਾਂ। ਹੁਣ ਕਿਰਪਾ ਕਰ ਕੇ ਉਸ ਸਰਾਪ ਦੀ ਨਵਿਰਤੀ ਕਰੋ ਅਤੇ ਆਪਣੇ ਚਰਨਾਂ ਵਿਚ ਲਗਾਉਣਾ ਕਰੋ।"

ਜਾਣੀ ਜਾਣ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਨੇ ਕਿਹਾ-"ਇਕ ਗੱਲ ਹੈ ਉਸ ਸਰਾਪ ਦੀ ਨਵਿਰਤੀ ਤਾਂ ਹੋ ਸਕਦੀ ਹੈ ਜੇਕਰ ਪਹਿਲੇ ਤੁਸੀਂ ਸਾਰੇ ਹੀ ਚਾਰੋਂ ਪਾਤਸ਼ਾਹਾਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤੀ ਕਰੋ। ਉਸਤਤੀ ਕਰਨ ਤੇ ਹੀ ਇਹ ਤੁਹਾਡਾ ਸਰਾਪ ਦੂਰ ਹੋਵੇਗਾ।"

ਸਤਿਗੁਰਾਂ ਪਾਸੋਂ ਐਸੇ ਬਚਨ ਸੁਣ ਕੇ ਭੱਟਾਂ ਨੇ ਆਖਿਆ- "ਹੇ ਪ੍ਰਭੂ! ਪਹਿਲੇ ਆਪ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਸਤਤੀ ਉਚਾਰਨ ਕਰ ਕੇ ਸਾਨੂੰ ਉਸਤਤੀ ਕਰਨ ਦੀ ਰੀਤੀ ਸਮਝਾਉਣਾ ਕਰੋ। ਜਿਸ ਤਰ੍ਹਾਂ ਆਪ ਸਮਝਾਵੋਗੇ ਫੇਰ ਅਸੀਂ ਉਸੇ ਤਰ੍ਹਾਂ ਉਸਤਤੀ ਕਰਾਂਗੇ।"

ਇਸ ਤਰ੍ਹਾਂ ਦੀ ਬੇਨਤੀ ਸੁਣ ਕੇ ਸਤਿਗੁਰਾਂ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਪਹਿਲੇ ਨੌ (੯) ਸਵਯੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਕਾਲ ਪੁਰਖ ਨਾਲ ਅਭੇਦਤਾ ਰੂਪ ਕਥਨ ਕੀਤੇ ਹਨ। ਫੇਰ ਅਗਲੇ ਗਿਆਰਾਂ ਸਵਯੇ ਦੇਹ ਅਧਿਆਸ ਦੀ ਨਵਿਰਤੀ ਨਾਮ ਦੀ ਕੀਰਤੀ, ਮੋਹ ਆਦਿਕਾਂ ਦੀ ਨਵਿਤਰੀ, ਆਦਿ ਦੇ ਬਹੁਤ ਅਮੋਲਕ ਸਵਈਆਂ ਦੇ ਰੂਪ ਵਿਚ ਬਚਨ ਉਚਾਰਨ ਕੀਤੇ ਹਨ। ਇਸ ਤਰ੍ਹਾਂ ਸਤਿਗੁਰੂ ਅਰਜਨ ਦੇਵ ਜੀ ਨੇ ਉਸਤਤੀ ਕਰਨ ਦੀ ਰੀਤੀ ਸਮਝਾਉਣ ਲਈ ਭੱਟਾਂ ਨੂੰ ਵੀਹ ਸਵਈਏ ਉਚਾਰਨ ਕਰ ਕੇ ਸ੍ਰਵਨ ਕਰਵਾਏ ਹਨ। ਉਸੇ ਰੀਤੀ ਅਨੁਸਾਰ-

## (੧) ਸ੍ਰੀ ਗੁਰੂ ਨਾਨਕ ਦੇਵ ਜੀ

ਦੀ ਉਸਤਤੀ ਦੇ ਦਸ (੧੦) ਸਵਈਏ ਰਿਗ ਵੇਦ ਦੇ ਅਵਤਾਰ ਵਿਚੋਂ ਕਲ ਨਾਮੇ ਭੱਟ ਨੇ ਉਚਾਰਨ ਕੀਤੇ ਹਨ।

## (੨) ਸ੍ਰੀ ਗੁਰੂ ਅੰਗਦ ਦੇਵ ਜੀ

ਦੇ ਦਸ (੧੦) ਸਵਈਏ ਤਿੰਨ ਭੱਟਾਂ ਨੇ ਉਚਾਰਨ ਕੀਤੇ ਹਨ। ਜਿਸ ਵਿਚੋਂ ਚਾਰ ਸਵਈਏ 'ਕਲਸਹਾਰ' ਨਾਮੇ ਭੱਟ ਨੇ ਇਕ ਅੰਕ ਤੋਂ ਚਾਰ ਅੰਕ ਤਕ ਕੁਲ ਚਾਰ ਸਵਈਏ ਉਚਾਰਨ ਕੀਤੇ ਹਨ ਅਤੇ ਪੰਜ ਸਵਈਏ 'ਕਲ' ਨਾਮੇ ਭੱਟ ਨੇ ਅੰਕ ਪੰਜ ਤੋਂ ਨੌਂ ਤਕ ਉਚਾਰਨ ਕੀਤੇ ਹਨ। ਅਗਲਾ ਦਸਵਾਂ ਉਸਤਤੀ ਦਾ ਸਵਈਆ 'ਟਲ' ਨਾਮੇ ਭੱਟ ਨੇ ਕੁਲ ਇਕ ਸਵਈਆ ਉਚਾਰਨ ਕੀਤਾ ਹੈ।

## (੩) ਸ੍ਰੀ ਗੁਰੂ ਅਮਰਦਾਸ ਸਾਹਿਬ ਜੀ

ਦੀ ਉਸਤਤੀ ਦੇ ਬਾਈ (੨੨) ਸਵਈਏ ਸੱਤਾਂ ਭੱਟਾਂ ਨੇ ਉਚਾਰਨ ਕੀਤੇ ਹਨ। ਜਿਨ੍ਹਾਂ ਵਿਚੋਂ ਅੰਕ ਇਕ ਤੋਂ ਲੈ ਕੇ ਨੌ ਤਕ ਨੌਂ (੯) ਸਵਈਏ 'ਕਲ' ਨਾਮੇ ਭੱਟ ਨੇ ਉਚਾਰਨ ਕੀਤੇ ਹਨ। ਅੰਕ ੧੦ ਤੋਂ ਲੈ ਕੇ ਅੰਕ ੧੨ ਤੱਕ ਤਿੰਨ ਸਵਈਏ 'ਜਾਲਪ' ਭੱਟ ਨੇ ਕਥਨ ਕੀਤੇ ਹਨ। ਅਗਲਾ ਤੇਹਰਵਾਂ ਇਕ ਸਵਈਆ ਯਜੁਰ ਵੇਦ ਦੇ ਅਵਤਾਰ 'ਜਲ' ਨਾਮੇ ਭੱਟ ਨੇ ਕਥਨ ਕੀਤਾ ਹੈ ਅਤੇ ਉਸ ਤੋਂ ਅਗਲਾ ੧੪ਵਾਂ ਸਵਈਆਂ ਫਿਰ ਸ਼ਾਮ ਵੇਦ ਦੇ ਅਵਤਾਰ 'ਜਾਲਪ' ਨਾਮੇ ਭੱਟ ਨੇ ਕਥਨ ਕੀਤਾ ਹੈ। ਇਸ ਰੀਤੀ ਨਾਲ ਜਾਲਪ ਨਾਮੇ ਭੱਟ ਦੇ ਕੁਲ ਚਾਰ ਸਵਈਏ ਹਨ ਤੇ ਇਕ ਸਵਈਆ ਜਲ ਨਾਮੇ ਭੱਟ ਦਾ ਹੈ। ਅੰਕ ੧੫ ਤੋਂ ਲੈ ਕੇ ੧੮ ਤਕ ੪ ਸਵਈਏ ਅਥਰਬਣ ਵੇਦ ਦੇ ਅਵਤਾਰ 'ਕੀਰਤ' ਨਾਮੇ ਭੱਟ ਨੇ ਉਚਾਰਨ ਕੀਤੇ ਹਨ। ਅੰਕ ੧੯ ਤੋਂ ੨੦ ਦੋ ਸਵਈਏ ਬ੍ਰਹਮਾ ਦੇ ਅਵਤਾਰ 'ਭਿੱਖੇ' ਨੇ ਉਚਾਰਨ ਕੀਤੇ ਹਨ। ਇੱਕੀਵਾਂ (੨੧) ਸਵਈਆ ਯਜੁਰ ਵੇਦ ਦੇ ਅਵਤਾਰ 'ਸਲ' ਨਾਮੇ ਭੱਟ ਨੇ ਉਚਾਰਿਆ ਹੈ ਅਤੇ ੨੨ਵਾਂ ਇਕ ਸਵਈਆਂ ਯਜੁਰ ਵੇਦ ਦੇ ਅਵਤਾਰ 'ਭਲ' ਨਾਮੇ ਭੱਟ ਨੇ ਕਥਨ ਕੀਤਾ ਹੈ।

## (੪) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ

ਦੀ ਉਸਤਤੀ ਦੇ ਸੱਠ (੬੦) ਸਵਈਏ ਬਾਰਾਂ (੧੨) ਭੱਟਾਂ ਨੇ ਉਚਾਰਨ ਕੀਤੇ ਹਨ। ਜਿਨ੍ਹਾਂ ਵਿਚੋਂ ਪਹਿਲਾ ਅੱਧਾ ਸਵਈਆ ਕਲਸਹਾਰ ਤੇ ਫਿਰ ਅੱਧਾ ਸਵਈਆ ਕਲ ਨਾਮੇ ਭੱਟ ਨੇ ਉਚਾਰਨਾ ਕੀਤਾ ਹੈ। ਵੱਡਾ ਭਾਈ ਹੋਣ ਕਰ ਕੇ ਸਵਈਏ ਦੀ ਸਮਾਪਤੀ ਪਰ ਕਲ ਨਾਮੇ ਭੱਟ ਦਾ ਹੀ ਨਾਮ ਆਇਆ ਹੈ।

ਉਸ ਤੋਂ ਅਗਲੇ ਬਾਰਾਂ ਸਵਈਏ ਰਿਗ ਵੇਦ ਦੇ ਅਵਤਾਰ 'ਕਲ' ਨਾਮੇ ਭੱਟ ਨੇ ਉਚਾਰਨ ਕੀਤੇ ਹਨ
ਅਗਲੇ ਚਾਰ ਸਵਈਏ ਰਿਗ ਵੇਦ ਦੇ ਅਵਤਾਰ 'ਨਲ' ਨਾਮੀ ਭੱਟ ਨੇ ਉਚਾਰਨ ਕੀਤੇ ਹਨ ਅੰਕ ੪ ਤਕ
ਇਸ ਤੋਂ ਅਗਲੇ ਦੋ ਸਵਈਏ 'ਰਡ' ਨਾਰਦ ਮੁਨੀ ਨੇ ਉਚਾਰਨ ਕੀਤੇ ਹਨ। ਅੰਕ॥ ੨ ॥ ੬ ॥ ਤਕ
ਉਸ ਤੋਂ ਅਗਲਾ ਇਕ ਸਵਈਆ 'ਦਾਸ' ਨਾਮੇ ਭੱਟ ਨੇ ਕਥਨ ਕੀਤਾ ਹੈ॥ ੩ ॥ ੭ ॥ ਤਕ
ਉਸ ਤੋਂ ਅਗਲੇ ਦੋ ਸਵਈਏ 'ਨਲ' ਨਾਮੇ ਭੱਟ ਨੇ ਉਚਾਰਨ ਕੀਤੇ ਹਨ ॥ ੫ ॥ ੯ ॥ ਤਕ
ਉਸ ਤੋਂ ਅਗਲਾ ਇਕ ਸਵਈਆ ਜਲਨ ਭੱਟ ਨੇ ਉਚਾਰਨ ਕੀਤਾ ਹੈ॥ ੬ ॥ ੧੦ ॥ ਤਕ
ਉਸ ਤੋਂ ਅਗਲੇ ਛੇ ਸਵਈਏ 'ਦਾਸ' ਨਾਮੇ ਭੱਟ ਨੇ ਕਥਨ ਕੀਤੇ ਹਨ॥ ੪ ॥ ੧੬ ॥ ੨੯ ॥ ਤਕ
ਉਸ ਤੋਂ ਅਗਲੇ ਪੰਜ ਸਵਈਏ 'ਗੰਗਾ' ਨਾਮੇ ਭੱਟ ਨੇ ਕਥਨ ਕੀਤੇ ਹਨ। ਅੰਕ ॥ ੫ ॥ ਤਕ

ਉਸ ਤੋਂ ਅਗਲੇ ਅੱਠ ਸਵਈਏ 'ਗਇੰਦ' ਨਾਮੇ ਭੱਟ ਨੇ ਕਥਨ ਕੀਤੇ ਹਨ ॥ ੩ ॥ ੧੩ ॥ ੪੨ ॥ ਤਕ
ਉਸ ਤੋਂ ਅਗਲੇ ਸੱਤ ਸਵਈਏ 'ਮਥਰਾ' ਨਾਮੇ ਭੱਟ ਨੇ ਕਥਨ ਕੀਤੇ ਹਨ॥ ੪ ॥ ੪੯ ॥ ਤਕ
ਉਸ ਤੋਂ ਅਗਲੇ ਪੰਜ ਸਵਈਏ 'ਬਲ' ਨਾਮੇ ਭੱਟ ਨੇ ਕਥਨ ਕੀਤੇ ਹਨ ॥ ੫ ॥ ੫੪ ॥ ਤਕ
ਉਸ ਤੋਂ ਅਗਲੇ ਚਾਰ ਸਵਈਏ 'ਕੀਰਤ' ਨਾਮੇ ਭੱਟ ਨੇ ਕਥਨ ਕੀਤੇ ਹਨ॥ ੪ ॥ ੫੮ ॥ ਤਕ
ਉਸ ਤੋਂ ਅਗਲੇ ਦੋ ਸਵਈਏ 'ਸਲ' ਨਾਮੇ ਭੱਟ ਨੇ ਕਥਨ ਕੀਤੇ ਹਨ॥ ੨ ॥ ੬੦ ॥ ਤਕ
ਇਸ ਰੀਤੀ ਨਾਲ-

ਅੱਧਾ ਸਵਈਆ ਕਲਸਹਾਰ ਨਾਮੇ ਭੱਟ ਨੇ ਕਥਨ ਕੀਤਾ ਹੈ।

ਸਾਢੇ ਬਾਰਾਂ ਸਵਈਏ 'ਕਲ' ਨਾਮੇ ਭੱਟ ਦੇ ਕਥਨ ਕੀਤੇ ਹੋਏ ਹਨ।

੬ ਸਵਈਏ 'ਨਲ' ਨਾਮੇ ਭੱਟ ਦੇ ਉਚਾਰਨ ਕੀਤੇ ਹੋਏ ਹਨ।

੨ ਸਵਈਏ 'ਰਡ' (ਨਾਰਦ ਮੁਨੀ) ਦੇ ਉਚਾਰਨ ਕੀਤੇ ਹੋਏ ਹਨ।

੭ ਸਵਈਏ 'ਦਾਸ' ਭੱਟ ਦੇ ਕਥਨ ਕੀਤੇ ਹੋਏ ਹਨ।

੧ ਸਵਈਆ 'ਜਲਨ' ਭੱਟ ਦਾ ਕਥਨ ਕੀਤਾ ਹੋਇਆ ਹੈ।

੫ ਸਵਈਏ 'ਗੰਗਾ' ਭੱਟ ਦੇ ਕਥਨ ਕੀਤੇ ਹੋਏ ਹਨ।

੮ ਸਵਈਏ 'ਗਇੰਦ' ਭੱਟ ਦੇ ਕਥਨ ਕੀਤੇ ਹੋਏ ਹਨ।

੭ ਸਵਈਏ 'ਮਥਰਾ' ਭੱਟ ਦੇ ਕਥਨ ਕੀਤੇ ਹੋਏ ਹਨ।

੫ ਸਵਈਏ 'ਬਲ' ਨਾਮੇ ਭੱਟ ਦੇ ਉਚਾਰਨ ਕੀਤੇ ਹੋਏ ਹਨ।

੪ ਸਵਈਏ 'ਕੀਰਤ' ਨਾਮੇ ਭੱਟ ਦੇ ਉਚਾਰਨ ਕੀਤੇ ਹੋਏ ਹਨ।

ਇਹ ੬੦ ਸਵਈਏ ਕਲਸਹਾਰ, ਕਲ, ਨਲ, ਰਡ (ਨਾਰਦ), ਦਾਸ, ਜਲਨ, ਗੰਗਾ, ਗਇੰਦ, ਮਥਰਾ, ਬਲ, ਕੀਰਤ ਅਤੇ ਸਲ ਇਹਨਾਂ ਬਾਰਾਂ ਭੱਟਾਂ ਨੇ ਉਚਾਰਨ ਕੀਤੇ ਹਨ।

## (੫) ਸ੍ਰੀ ਗੁਰੂ ਅਰਜਨ ਦੇਵ ਜੀ

ਦੀ ਉਸਤਤੀ ਦੇ ਇੱਕੀ (੨੧) ਸਵਈਏ ਚਾਰ ਭੱਟਾਂ (ਕਲ, ਕਲਸਹਾਰ, ਮਥਰਾ, ਹਰਬੰਸ) ਨੇ ਉਚਾਰਨ ਕੀਤੇ ਹਨ। ਜਿਨ੍ਹਾਂ ਵਿਚੋਂ ਪਹਿਲੇ ਪੰਜ ਸਵਈਏ 'ਕਲ' ਨਾਮੇ ਭੱਟ ਦੇ ਉਚਾਰਨ ਕੀਤੇ ਹੋਏ ਹਨ। ਉਸ ਤੋਂ ਅਗਲਾ ਇਕ ਸਵਈਆ 'ਕਲਸਹਾਰ' ਭੱਟ ਦਾ ਉਚਾਰਨ ਕੀਤਾ ਹੋਇਆ ਹੈ। ਉਸ ਤੋਂ ਅਗਲੇ ਛੇ ਸਵਈਏ ਫਿਰ 'ਕਲ' ਨਾਮੇ ਭੱਟ ਨੇ ਉਚਾਰਨ ਕੀਤੇ ਹੋਏ ਹਨ॥ ੩ ॥ ੧੨ ॥ ਤਕ

ਉਸ ਤੋਂ ਅਗਲੇ ਸੱਤ ਸਵਈਏ ਮਥਰਾ ਭੱਟ ਨੇ ਉਚਾਰਨ ਕੀਤੇ ਹੋਏ ਹਨ॥ ੭ ॥ ੧੯ ॥ ਤਕ

ਉਸ ਤੋਂ ਅਗਲੇ ਦੋ ਸਵਈਏ 'ਹਰਬੰਸ' ਨਾਮੇ ਭੱਟ ਨੇ ਕਥਨ ਕੀਤੇ ਹਨ। ਇਸ ਰੀਤੀ ਨਾਲ-

੧੧ ਸਵਈਏ 'ਕਲ' ਨਾਮੇ ਭੱਟ ਨੇ ਕਥਨ ਕੀਤੇ ਹੋਏ ਹਨ।

੧ ਸਵਈਆ 'ਕਲਸਹਾਰ' ਨਾਮੇ ਭੱਟ ਦਾ ਕਥਨ ਕੀਤਾ ਹੋਇਆ ਹੈ।

੭ ਸਵਈਏ 'ਮਥਰਾ' ਨਾਮੇ ਭੱਟ ਦੇ ਉਚਾਰਨ ਕੀਤੇ ਹੋਏ ਹਨ।

੨ ਸਵਈਏ 'ਹਰਬੰਸ' ਨਾਮੇ ਭੱਟ ਦੇ ਉਚਾਰਨ ਕੀਤੇ ਹੋਏ ਹਨ।

ਇਹ ੨੧ ਸਵਈਏ ਕਲ, ਕਲਸਹਾਰ, ਮਥਰਾ ਅਤੇ ਹਰਬੰਸ। ਇਹਨਾਂ ਚੌਹਾਂ ਭੱਟਾਂ ਨੇ ਉਚਾਰਨ ਕੀਤੇ ਹਨ।

[ਪੰਨਾ ੧੩੮੫]

## ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

| | | |
|---|---|---|
| ੧ | = | ਇਕ ਜੋ ਅਦੁੱਤੀ ਬ੍ਰਹਮ ਹੈ। ਉਹ |
| ਓ | = | ਮੰਗਲ ਸਰੂਪ ਹੈ। |
| ਸਤਿ | = | ਤ੍ਰੈ ਕਾਲ ਅਬਾਧ ਹੈ। |
| ਨਾਮੁ | = | ਸਾਰੇ ਪ੍ਰਸਿੱਧ ਹੈ। |
| ਕਰਤਾ | = | ਫਿਰ ਸਾਰਿਆਂ ਦੀ ਉਤਪਤੀ ਕਰਨ ਵਾਲਾ ਹੈ। |
| ਪੁਰਖੁ | = | ਪੂਰਨ ਹੈ। ਵਾ-ਸੰਪੂਰਨ ਬਲ ਸਰੂਪ ਹੈ। |
| ਨਿਰਭਉ | = | ਡਰ ਤੋਂ ਰਹਿਤ ਹੈ। |
| ਨਿਰਵੈਰੁ | = | ਵੈਰ ਭਾਵ ਤੋਂ ਰਹਿਤ ਹੈ। |
| ਅਕਾਲ ਮੂਰਤਿ | = | ਅਕਾਲ ਸਰੂਪ ਹੈ। |
| ਅਜੂਨੀ | = | ਜੂਨੀਆਂ ਤੋਂ ਰਹਿਤ ਹੈ। |
| ਸੈਭੰ | = | ਸੁਤੇ ਪ੍ਰਕਾਸ਼ ਰੂਪ ਹੈ। |
| ਗੁਰ ਪ੍ਰਸਾਦਿ | = | ਵੱਡੀ ਕਿਰਪਾ ਵਾਲਾ ਹੈ। |

ਇਤਨਾ ਕੁ ਮੰਗਲ ਕਥਨ ਕਰ ਕੇ ਗਰੀਬ ਨਿਵਾਜ਼ ਸ੍ਰੀ ਗੁਰੂ ਅਰਜਨ ਦੇਵ ਜੀ ਉਸਤਤੀ ਦੇ ਸਵਈਆਂ ਦੀ ਸ਼ੈਲੀ ਦਸਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੇ ਪ੍ਰਭੂ ਦੀ ਅਭੇਦਤਾ ਰੂਪ ਉਸਤਤੀ ਕਥਨ ਕਰਦੇ ਹਨ—

# ਸਵਯੇ ਸ੍ਰੀ ਮੁਖਬਾਕੵ ਮਹਲਾ ੫ ॥

## ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥

ਹੇ ਕਰਤਾਰ! ਇਕ ਤੂੰ ਹੀ ਸਾਰਿਆਂ ਪੁਰਖਾਂ ਦੀ ਆਦਿ ਹੈਂ। *ਅਥਵਾ*- ਹੇ ਆਦਿ ਰੂਪ ਪ੍ਰਮਾਤਮਾ! ਸਭ ਪੁਰਖਾਂ ਨੂੰ ਖਾਣ ਪਾਣ ਦੇਣੇ ਦੀ ਤਾਰ ਤੁਹਾਡੇ ਕਰ= ਹੱਥ ਵਿਚ ਫੜੀ ਹੋਈ ਹੈ। ਭਾਵ ਤੁਸੀਂ ਆਪ ਹੀ ਸਭਨਾਂ ਜੀਵਾਂ ਦੀ ਪ੍ਰਤਿਪਾਲਾ ਕਰਦੇ ਹੋ। ਕਾਰਨ-ਕਾਰਜ ਰੂਪ ਸਾਰੇ ਪ੍ਰਪੰਚ ਦੇ ਇਕ ਆਪ ਹੀ ਕਰਨ ਵਾਲੇ ਹੋ।

## ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ ॥

ਫਿਰ ਸਾਰਿਆਂ ਪਦਾਰਥਾਂ ਵਿਖੇ ਭਰਪੂਰ ਹੋ ਰਹੇ ਹੋ ਅਤੇ ਸਗਲ ਘਟ= ਸਭਨਾਂ ਸਰੀਰਾਂ (ਅਕਾਰਾਂ) ਵਿਖੇ ਵੀ ਵਿਆਪਕ ਹੋ ਰਹੇ ਹੋ। *ਅਥਵਾ*- ਪਿੱਛੇ ਵੀ ਸਾਰਿਆਂ ਵਿਖੇ ਭਰਪੂਰ ਹੋ ਰਹੇ ਸੀ ਅਤੇ ਹੁਣ ਭੀ ਸਭਨਾਂ ਘਟਾਂ

ਵਿਖੇ ਵਿਆਪਕ ਹੋ ਰਹੇ ਹੋ।

## ਬ੍ਰਾਪਤੁ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ

ਫਿਰ ਆਪ ਸਾਰੇ ਜਗਤ ਵਿਖੇ ਬ੍ਰਾਪਤੁ= ਵਿਆਪਕ ਦਿਸ ਰਹੇ ਹੋ, ਤੁਹਾਡੀ ਗਤਿ= ਰੀਤੀ (ਮਰਯਾਦਾ) ਨੂੰ ਭਲਾ ਕੌਣ ਜਾਣ ਸਕਦਾ ਹੈ? ਭਾਵ ਕੋਈ ਵੀ ਆਪ ਜੀ ਦੀ ਮਰਯਾਦਾ ਨੂੰ ਨਹੀਂ ਜਾਣ ਸਕਦਾ।

*ਯਥਾ-* ਹਰਿ ਕੀ ਗਤਿ ਨਹਿ ਕੋਊ ਜਾਨੈ॥
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥

*(ਬਿਹਾਗੜਾ ਮਹਲਾ ੯, ਪੰਨਾ ੫੩੭)*

## ਸਰਬ ਕੀ ਰਖ੍ਯਾ ਕਰੈ ਆਪੇ ਹਰਿ ਪਤਿ॥

ਹੇ ਹਰੀ ਪਤਿ= ਪਤੀ ਪਰਮਾਤਮਾ ! ਤੂੰ ਆਪ ਹੀ ਸਾਰਿਆਂ ਦੀ ਰਖਿਆ ਕਰਨ ਵਾਲਾ ਹੈਂ।

## ਅਬਿਨਾਸੀ ਅਬਿਗਤ ਆਪੇ ਆਪਿ ਉਤਪਤਿ॥

ਅਬਿਨਾਸੀ= ਨਾਸ ਤੋਂ ਰਹਿਤ ਹੈਂ। (ਅਬਿਗਤ) ਅਬਿ= ਵਿਸ਼ੇਸ਼ ਕਰ ਕੇ ਸਾਰਿਆਂ ਵਿਖੇ ਗਤ= ਪ੍ਰਾਪਤ ਰੂਪ ਹੈਂ। ਵਾ-ਆਪ ਦੀ ਗਤ= ਪ੍ਰਾਪਤੀ ਬਹੁਤ ਅਬਿ= ਕਠਿਨ ਹੈ। ਆਪੇ ਆਪਿ ਉਤਪਤਿ= ਆਪਣੇ ਆਪ ਤੋਂ ਸੁਤੰਤਰ ਹੀ ਸਾਰਿਆਂ ਦੀ ਉਤਪਤੀ ਕਰਨ ਵਾਲਾ ਹੈਂ।

## ਏਕੈ ਤੂਹੀ ਏਕੈ ਅਨ ਨਾਹੀ ਤੁਮ ਭਤਿ॥

ਪਿਛੇ ਵੀ ਇਕ ਤੂੰ ਹੀ ਸੀ, ਹੁਣ ਵੀ ਇਕ ਤੂੰ ਹੀ ਹੈਂ। ਤੁਮ ਭਤਿ= ਤੁਹਾਡੇ ਵਰਗਾ ਅਨ ਨਾਹੀ= ਹੋਰ ਕੋਈ ਨਹੀਂ ਹੈ।

## ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ

ਹੇ ਹਰੀ! ਆਪ ਜੀ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ। ਐਸਾ ਕੌਣ ਮਨੁੱਖ ਹੈ ਜੋ ਤੁਹਾਡੇ ਪਾਰ ਉਰਵਾਰ ਦੇ ਅੰਤ ਦਾ ਵੀਚਾਰ ਕਰ ਸਕੇ, ਭਾਵ ਕੋਈ ਐਸਾ ਮਨੁੱਖ ਹੈ ਹੀ ਨਹੀਂ।

## ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ॥

ਇਕ ਤੂੰ ਹੀ ਸਾਰੇ ਜਗਤ ਦਾ ਪਿਤਾ ਹੈਂ ਅਤੇ ਸਾਰਿਆਂ ਜੀਆਂ ਦੇ ਪ੍ਰਾਣਾਂ ਦਾ ਅਧਾਰੁ= ਆਸਰਾ ਰੂਪ ਹੈਂ। ਇਥੋਂ ਤਕ ਨਿਰੋਲ ਪ੍ਰਮਾਤਮਾ ਦੇ ਸਨਮੁਖ ਉਸਤਤੀ ਰੂਪ ਸ਼ਬਦ ਉਚਾਰਨ ਕਰ ਕੇ ਹੁਣ ਅਭੇਦ ਰੂਪ ਨਿਸਚਿਤ ਕਰਦੇ ਹੋਏ ਸਤਿਗੁਰੂ ਨਾਨਕ ਦੇਵ ਜੀ ਦੇ ਸਨਮੁਖ ਬੇਨਤੀ ਕਰਦੇ ਹਨ-

## ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ

ਸਤਿਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਹੇ ਸਤਿਗੁਰੂ ਨਾਨਕ ਪਾਤਸ਼ਾਹ ਜੀ! ਮੈਂ ਸੇਵਕ ਜਨ ਤੁਹਾਡੇ ਦਰਵਾਜ਼ੇ ਦਾ ਭਗਤ ਹਾਂ, ਮੈਂ ਆਪਣੇ ਹਿਰਦੇ ਵਿਖੇ ਤੁਲਿ= ਵਿਚਾਰਿਆ ਹੈ ਕਿ ਆਪ ਬ੍ਰਹਮ ਦੇ ਸਮਸਰਿ= ਸਦਰਸ਼ ਹੋ।

## ਏਕ ਜੀਹ ਕਿਆ ਬਖਾਨੈ॥

ਮੇਰੀ ਇਕ ਜ਼ੁਬਾਨ ਆਪ ਜੀ ਦੇ ਕਿਹੜੇ-ਕਿਹੜੇ ਗੁਣਾਂ ਨੂੰ ਕਥਨ ਕਰ ਸਕਦੀ ਹੈ?

## ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ॥ ੧ ॥

ਹਾਂ ਕਿ= ਹੇ ਸਤਿਗੁਰੂ! ਮੈਂ ਆਪ ਜੀ ਤੋਂ ਮਨ ਕਰ ਕੇ ਵੀ ਬਲਿ ਬਲਿ= ਬਲਿਹਾਰ ਤੇ ਕੁਰਬਾਨ ਜਾਂਦਾ ਹਾਂ, ਬਾਣੀ ਕਰ ਕੇ ਵੀ ਬਲਿ ਬਲਿ= ਬਲਿਹਾਰ ਕੁਰਬਾਨ ਜਾਂਦਾ ਹਾਂ ਅਤੇ ਤਨ ਕਰ ਕੇ ਵੀ ਸਦਾ ਬਲਿਹਾਰ= ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ॥ ੧ ॥

*ਅਥਵਾ*-ਹਾਂ ਕਿ= ਹੇ ਸਤਿਗੁਰੂ ਬਲਿ ਬਲਿ= ਪ੍ਰਕਾਸ਼ ਰੂਪ! ਬਲਿ= ਬਲਿਹਾਰ ਜਾਣੇ ਯੋਗ, ਮੈਂ ਬਲਿ= ਬਲਿਹਾਰ ਜਾਣੇ ਵਾਲਾ ਹੋ ਕੇ ਆਪ ਜੀ ਤੋਂ ਸਦ ਬਲਿਹਾਰਿ= ਸਦਾ ਬਲਿਹਾਰ ਜਾਂਦਾ ਹਾਂ। ੧।

## ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ

ਹੇ ਪ੍ਰਭੂ! ਆਪ ਜੀ ਦੀ ਬਾਣੀ ਅੰਮ੍ਰਿਤ ਦੇ ਪ੍ਰਵਾਹ ਸਰਿ= ਝਰਨਿਆਂ ਸਰੀਖੀ ਮਿੱਠੀ ਹੈ।

*ਯਥਾ*-ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥

*(ਸੂਹੀ ਛੰਤ ਮਹਲਾ ੫, ਪੰਨਾ ੭੮੪)*

ਮਹਾਤਮਾ ਦੇ ਅੰਤਹਕਰਨ, ਵਾ-ਵੇਦ ਸ਼ਾਸਤਰ ਇਹ ਆਪ ਜੀ ਦੇ ਅਤੁਲ= ਬੇਅੰਤ (ਅਖੁਟ) ਭੰਡਾਰੇ ਭਰੇ ਪਏ ਹਨ।

## ਪਰੈ ਹੀ ਤੇ ਪਰੈ ਅਪਰ ਅਪਾਰ ਪਰਿ॥

ਪਰੈ= ਮਨੁੱਖਾਂ ਤੋਂ ਪਰੇ ਕੌਣ? ਰਾਜੇ ਲੋਕ,

ਪਰੈ= ਰਾਜਿਆ ਤੋਂ ਪਰੇ ਕੌਣ? ਦੇਵਤੇ,

ਪਰਿ= ਦੇਵਤਿਆਂ ਤੋਂ ਪਰੇ ਕੌਣ? ਬ੍ਰਹਸਪਤੀ ਵਾ ਇੰਦਰ ਇਹਨਾਂ ਤੋਂ ਅਪਰ= ਪਰੇ ਜੋ ਬ੍ਰਹਮਾ ਹੈ।

ਹੇ ਭਗਵਾਨ! ਆਪ ਉਸ ਤੋਂ ਵੀ ਅਪਾਰ= ਪਰੇ ਹੋ, ਭਾਵ ਪਾਰਾਵਾਰ ਤੋਂ ਰਹਿਤ ਹੋ।

## ਆਪੁਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ

ਜੋ ਕੁਝ ਵੀ ਕਰਦੇ ਹੋ ਹੇ ਪ੍ਰਭੂ! ਤੁਸੀਂ ਆਪਨੋ ਭਾਵਨੁ ਕਰਿ= ਆਪਣੀ ਮਰਜ਼ੀ ਅਨੁਸਾਰ ਹੀ ਕਰਦੇ ਹੋ, ਕਿਸੇ ਕੰਮ ਦੇ ਕਰਨ ਲੱਗਿਆਂ ਕਿਸੇ ਦੂਸਰੇ ਦੀ ਮੰਤ੍ਰਿ= ਸਲਾਹ ਨੂੰ ਨਹੀਂ ਧਰਿ= ਧਾਰਦੇ। ਭਾਵ ਕਿਸੇ ਕੋਲੋਂ ਪੁੱਛ ਕੇ ਨਹੀਂ ਕਰਦੇ।

*ਯਥਾ*- ਬੀਓ ਪੂਛਿ ਨ ਮਸਲਤਿ ਧਰੈ॥
ਜੋ ਕਿਛੁ ਕਰੈ ਸੁ ਆਪਹਿ ਕਰੈ॥ ੨ ॥

*(ਗੋਂਡ ਮਹਲਾ ੫, ਪੰਨਾ ੮੬੩)*

## ਓਪਤਿ ਪਰਲੌ ਏਕੈ ਨਿਮਖ ਤੁ ਘਰਿ॥

ਹੇ ਪ੍ਰਭੂ! ਤੁ ਘਰਿ= ਆਪ ਜੀ ਦੇ ਹੁਕਮ ਵਿਚ ਤੁ ਘਰਿ= ਤੁਹਾਡੇ ਸੰਸਾਰ-ਘਰ ਦੀ ਉਤਪਤੀ ਤੇ ਪਰਲੋ ਇਕ ਨਿਮਖ ਕਾਲ ਭਾਵ ਅੱਖ ਦੇ ਫਰਕਨੇ ਵਿਖੇ ਹੋ ਰਹੀ ਹੈ।

*ਯਥਾ*- ਹਰਨ ਭਰਨ ਜਾ ਕਾ ਨੇਤ੍ਰ ਫੋਰੁ॥ *(ਪੰਨਾ ੨੮੪)*

*ਅਥਵਾ*- *ਆਪੁਨੋ ਭਾਵਨੁ ਕਰਿ*

ਹੇ ਸਤਿਗੁਰੂ ਨਾਨਕ ਦੇਵ ਜੀ! ਜੋ ਕੁਝ ਵੀ ਕਰਦੇ ਹੋ, ਉਹ ਆਪਣੀ ਹੀ ਭਾਵਨੁ= ਮਰਜ਼ੀ ਅਨੁਸਾਰ ਕਰਦੇ ਹੋ।

***ਮੰਤ੍ਰੁ ਨ ਦੂਸਰੋ ਧਰਿ॥***

ਕਿਸੇ ਦੂਸਰੇ ਦੀ ਮੰਤ੍ਰ= ਸਲਾਹ ਨਹੀਂ ਧਾਰਦੇ।

***ਓਪਤਿ ਪਰਲੌ ਏਕੈ ਨਿਮਖ ਤੁ ਘਰਿ॥***

ਆਪ ਜੀ ਦੇ ਸਤਿਸੰਗ-ਘਰ ਵਿਖੇ ਸ਼ੁਭ ਗੁਣਾਂ ਦੀ ਉਤਪਤੀ ਅਤੇ ਅਸ਼ੁਭ ਗੁਣਾਂ ਦੀ ਪਰਲੋ ਹੋ ਰਹੀ ਹੈ।

## ਆਨ ਨਾਹੀ ਸਮਸਰਿ ਉਜੀਆਰੋ ਨਿਰਮਰਿ

ਹੇ ਪ੍ਰਭੂ! ਆਪ ਜੀ ਦੇ ਸਦਰਸ਼ ਦੂਸਰਾ ਕੋਈ ਨਹੀਂ ਹੈ, ਫਿਰ ਆਪ ਜੀ ਦਾ ਉਜੀਆਰੋ= ਪ੍ਰਕਾਸ਼ ਨਿਰਮਰਿ= ਨਿਰਮਲ ਹੈ। ਵਾ-ਆਪ ਪ੍ਰਕਾਸ਼ ਰੂਪ ਹੋ ਅਤੇ ਨਿਰਮਰਿ= ਮਰਨ ਤੋਂ ਰਹਿਤ ਹੋ।

## ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ॥

ਹੇ ਹਰਿ ਹਰਿ ਪ੍ਰਭੂ! ਆਪ ਜੀ ਦੇ ਨਾਮ ਲੈਣ ਕਰ ਕੇ ਕਰੋੜਾਂ ਹੀ ਪਰਾਛਤ= ਪਾਪ ਜਾਹਿ= ਨਾਸ ਹੋ ਜਾਂਦੇ ਹਨ। ਦੂਸਰੇ ਸਵਈਏ ਵਿਖੇ ਵੀ ਇਥੋਂ ਤਕ ਪਰਮਾਤਮਾ ਦੀ ਉਸਤਤੀ ਉਚਾਰਨ ਕਰ ਕੇ ਅਭੇਦ ਰੂਪ ਨਿਸਚਿਤ ਕਰਦੇ ਹੋਏ ਸਤਿਗੁਰੂ ਨਾਨਕ ਪਾਤਸ਼ਾਹ ਜੀ ਅੱਗੇ ਬੇਨਤੀ ਕਰਦੇ ਹਨ-

## ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ

ਹੇ ਸਤਿਗੁਰੂ ਨਾਨਕ ਦੇਵ ਜੀ! ਮੈਂ ਤਾਂ ਆਪ ਜੀ ਦੇ ਦਰਵਾਜ਼ੇ ਦਾ ਹੀ ਸੇਵਕ ਜਨ ਭਗਤ ਹਾਂ, ਮੈਂ ਹਿਰਦੇ ਵਿਚ ਆਪ ਜੀ ਨੂੰ ਬ੍ਰਹਮ ਦੇ ਸਮਸਰਿ= ਸਦਰਸ਼ ਤੁਲਿ= ਵਿਚਾਰਿਆ ਹੈ।

## ਏਕ ਜੀਹ ਕਿਆ ਬਖਾਨੈ॥

ਇਸ ਲਈ ਮੇਰੀ ਇਕੋ ਇਕ ਜ਼ੁਬਾਨ ਆਪ ਜੀ ਦੇ ਕਿਹੜੇ-ਕਿਹੜੇ ਗੁਣਾਂ ਨੂੰ ਕਥਨ ਕਰ ਸਕਦੀ ਹੈ? ਭਾਵ ਨਹੀਂ ਕਰ ਸਕਦੀ।

## ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ॥ ੨॥

ਹਾਂ ਕਿ= ਹੇ ਸਤਿਗੁਰੂ! ਮੈਂ ਆਪ ਜੀ ਦੇ ਉਪਰੋ ਮਨ ਕਰ ਕੇ ਵੀ ਬਲਿ= ਬਲਿ ਬਲਿਹਾਰ ਜਾਂਦਾ ਹਾਂ, ਬਾਣੀ ਕਰ ਕੇ ਵੀ ਬਲਿ ਬਲਿ= ਬਲਿਹਾਰ ਕੁਰਬਾਨ ਜਾਂਦਾ ਹਾਂ ਅਤੇ ਤਨ ਕਰ ਕੇ ਵੀ ਆਪ ਤੋਂ ਸਦ ਬਲਿਹਾਰਿ= ਸਦਾ ਕੁਰਬਾਨ ਜਾਂਦਾ ਹਾਂ॥ ੨॥

## ਸਗਲ ਭਵਨ ਧਾਰੇ ਏਕ ਥੇਂ ਕੀਏ ਬਿਸਥਾਰੇ

ਇਹ ਸਾਰੇ ਭਵਨ ਹੇ ਪ੍ਰਭੂ! ਆਪ ਜੀ ਨੇ ਹੀ ਧਾਰੇ= ਬਨਾਉਣਾ ਕੀਤੇ ਹਨ। ਬਨਾਉਣ ਲਗਿਆਂ ਕਿਸੇ ਦੂਸਰੇ ਪਾਸੋਂ ਮੱਦਦ ਨਹੀਂ ਲੀਤੀ, ਇਕ ਆਪ ਥੇਂ= ਤੋਂ ਹੀ ਸਾਰੇ ਭਵਨ ਵਿਸਥਾਰਨਾ ਕੀਤੇ ਹਨ।

## ਪੂਰਿ ਰਹਿਓ ਸ੍ਰਬ ਮਹਿ ਆਪਿ ਹੈ ਨਿਰਾਰੇ॥

ਫਿਰ ਆਪ ਹੀ ਸਾਰਿਆਂ ਵਿਖੇ ਪੂਰੀ ਪੂਰਨ ਹੋ ਰਹੇ ਹੋ ਪਰ ਆਪ ਸਾਰਿਆਂ ਤੋਂ ਕੰਵਲ ਫੁੱਲ ਦੀ ਨਿਆਈਂ

ਨਿਰਾਰੇ= ਨਿਰਾਲੇ ਭਾਵ ਨਿਰਲੇਪ ਹੋ।

## ਹਰਿ ਗੁਨ ਨਾਹੀ ਅੰਤ ਪਾਰੇ ਜੀਅ ਜੰਤ ਸਭਿ ਥਾਰੇ

ਹੇ ਹਰੀ! ਆਪ ਜੀ ਦੇ ਗੁਣਾਂ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ, ਇਹ ਜੀਅ ਜੰਤ= ਸੂਖਮ ਅਸਥੂਲ ਸਾਰੇ ਜੀਵ ਜੰਤੂ, ਥਾਰੇ= ਆਪ ਜੀ ਦੇ ਹੀ ਹਨ।

## ਸਗਲ ਕੋ ਦਾਤਾ ਏਕੈ ਅਲਖ ਮੁਰਾਰੇ॥

ਹੇ ਅਲਖ ਮੁਰਾਰੇ ਵਾਹਿਗੁਰੂ! ਇਕ ਤੂੰ ਆਪ ਹੀ ਸਾਰਿਆਂ ਦਾ ਦਾਤਾ ਹੈਂ।

[ਪੰਨਾ ੧੩੮੬]

## ਆਪ ਹੀ ਧਾਰਨ ਧਾਰੇ ਕੁਦਰਤਿ ਹੈ ਦੇਖਾਰੇ

ਫਿਰ ਆਪ ਹੀ ਸਾਰੀਆਂ ਧਾਰਨ= ਮਰਯਾਦਾਂ ਨੂੰ ਧਾਰ ਰਿਹਾ ਹੈਂ। *ਵਾ*-ਸਾਰਿਆਂ ਜੀਵਾਂ ਨੂੰ ਧਾਰਨ= ਮਰਯਾਦਾ ਵਿਖੇ ਧਾਰਦਾ ਹੈਂ। ਆਪਣੀ ਕੁਦਰਤਿ= ਸ਼ਕਤੀ ਦੁਆਰੇ ਸਭ ਕੁਝ ਦਿਖਾਰੇ= ਦਿਖਾ ਰਿਹਾ ਹੈਂ।

## ਬਰਨੁ ਚਿਹਨੁ ਨਾਹੀ ਮੁਖ ਨ ਮਸਾਰੇ॥

ਅਠਾਰਾਂ ਵਰਨਾਂ ਵਿਚੋਂ ਆਪ ਜੀ ਦਾ ਵਰਨ ਵੀ ਕੋਈ ਨਹੀਂ। *ਵਾ*-ਆਪ ਜੀ ਦਾ ਬਰਨੁ= ਰੰਗ ਵੀ ਕੋਈ ਨਹੀਂ ਹੈ ਅਤੇ ਨਾ ਹੀ ਆਪ ਜੀ ਦਾ ਕੋਈ ਚਿਹਨੁ= ਚਿੰਨ੍ਹ ਹੈ। ਆਪ ਜੀ ਦਾ ਮੂੰਹ ਵੀ ਕੋਈ ਨਹੀਂ ਹੈ। ਇਸ ਤੇ ਆਪ ਜੀ ਦਾ ਮਸਾਰੇ= ਦਾੜ੍ਹਾ ਵੀ ਕੋਈ ਨਹੀਂ ਹੈ। *ਵਾ*- ਨ ਮਸਾਰੇ= ਨਾ ਹੀ ਮਾਸ ਹੈ ਭਾਵ ਆਪ ਜੀ ਦਾ ਸਰੀਰ ਵੀ ਨਹੀਂ ਹੈ।

ਤੀਸਰੇ ਸਵਈਏ ਵਿਖੇ ਵੀ ਵਾਹਿਗੁਰੂ ਦੀ ਉਸਤਤੀ ਵਰਨਣ ਕਰ ਕੇ ਅਭੇਦ ਰੂਪ ਨਿਸਚੇ ਕਰਦੇ ਹੋਏ ਸਤਿਗੁਰੂ ਨਾਨਕ ਦੇਵ ਜੀ ਦੇ ਸਨਮੁਖ ਬੇਨਤੀ ਕਰਦੇ ਹਨ:

## ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ

ਹੇ ਸਤਿਗੁਰੂ ਨਾਨਕ ਦੇਵ ਜੀ! ਮੈਂ ਤਾਂ ਇਕ ਆਪ ਜੀ ਦੇ ਹੀ ਦਰਿ= ਦਰਵਾਜ਼ੇ ਦਾ ਸੇਵਕ ਜਨ ਭਗਤ ਹਾਂ। ਮੈਂ ਆਪਣੇ ਹਿਰਦੇ ਵਿਖੇ ਏਹੀ ਤੁਲਿ= ਵਿਚਾਰਿਆ ਹੈ ਕਿ ਆਪ ਬ੍ਰਹਮ ਸਮਸਰਿ= ਬ੍ਰਹਮ ਦੇ ਹੀ ਸਦਰਸ਼ ਹੋ।

## ਏਕ ਜੀਹ ਕਿਆ ਬਖਾਨੈ॥

ਇਸ ਲਈ ਮੇਰੀ ਇਕੋ ਇਕ ਜਿਹਵਾ ਆਪ ਜੀ ਦੇ ਕਿਹੜੇ-ਕਿਹੜੇ ਗੁਣਾਂ ਨੂੰ ਕਥਨ ਕਰ ਸਕਦੀ ਹੈ। ਭਾਵ ਨਹੀਂ ਕਰ ਸਕਦੀ।

## ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ॥ ੩ ॥

ਹਾਂ ਕਿ= ਹੇ ਸਤਿਗੁਰੂ ਗੁਰੂ ਨਾਨਕ ਦੇਵ ਪਾਤਿਸ਼ਾਹ ਜੀ! ਆਪ ਜੀ ਦੇ ਉਪਰੋਂ ਮਨ ਕਰ ਕੇ ਬਲਿ ਬਲਿ= ਬਲਿਹਾਰ ਤੇ ਕੁਰਬਾਨ ਜਾਂਦਾ ਹਾਂ। ਬਾਣੀ ਕਰ ਕੇ ਵੀ ਬਲਿ ਬਲਿ= ਬਲਿਹਾਰ ਤੇ ਕੁਰਬਾਨ ਜਾਂਦਾ ਹਾਂ ਤਾਂ ਤਨ ਕਰ ਕੇ ਵੀ ਆਪ ਜੀ ਤੋਂ ਸਦ ਬਲਿਹਾਰਿ= ਸਦਾ ਬਲਿਹਾਰ ਜਾਂਦਾ ਹਾਂ। *ਅਥਵਾ*-ਹਾਂ ਕਿ= ਹੇ ਸਤਿਗੁਰੂ! ਬਲਿ ਬਲਿ= ਪ੍ਰਕਾਸ਼ ਰੂਪ, ਬਲਿ ਬਲਿ= ਬਲਿਹਾਰ ਜਾਣੇ ਯੋਗ, ਮੈਂ ਬਲਿ= ਬਲਿਹਾਰ ਜਾਣੇ ਵਾਲਾ ਹੋ ਕੇ

ਆਪ ਜੀ ਤੋਂ ਸਦਾ ਬਲਿਹਾਰ ਜਾਂਦਾ ਹਾਂ।

## ਸਰਬ ਗੁਣ ਨਿਧਾਨੰ ਕੀਮਤਿ ਨ ਗ੍ਯਾਨੰ ਧ੍ਯਾਨੰ

ਹੇ ਪ੍ਰਭੂ! ਤੂੰ ਸਾਰਿਆਂ ਹੀ ਸ਼ੁਭ ਗੁਣਾਂ ਦਾ ਨਿਧਾਨੰ= ਖਜ਼ਾਨਾ ਹੈਂ, ਆਪ ਜੀ ਦੇ ਗਿਆਨ ਧਿਆਨ ਦੀ ਕੀਮਤ ਕਿਸੇ ਪਾਸੋਂ ਵੀ ਨਹੀਂ ਪੈਂਦੀ। ਵਾ-ਗਿਆਨੀਆਂ ਧਿਆਨੀਆਂ ਪਾਸੋਂ ਵੀ ਆਪ ਜੀ ਦੀ ਕੀਮਤ ਨਹੀਂ ਪੈਂਦੀ।

## ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ॥

ਹੇ ਪ੍ਰਭੂ! ਆਪ ਜੀ ਦਾ ਸਤਿਸੰਗ ਅਸਥਾਨ ਉਚਿਆਂ ਤੋਂ ਊਚਾ ਜਾਨੀਜੈ= ਜਾਣਿਆਂ ਜਾਂਦਾ ਹੈ।

## ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤਿ ਹੈ ਜਹਾਨੰ

ਮਨ, ਧਨ, ਪ੍ਰਾਣ ਇਤਿਆਦਿਕ ਸਾਰੇ ਪਦਾਰਥ ਆਪ ਜੀ ਦੇ ਹੀ ਦਿੱਤੇ ਹੋਏ ਹਨ, ਫਿਰ ਸਾਰੇ ਜਹਾਨੰ= ਜਗਤ ਨੂੰ ਆਪ ਜੀ ਨੇ ਆਪਣੀ ਸੱਤਾ ਰੂਪੀ, ਵਾ-ਹੁਕਮ ਰੂਪੀ, ਵਾ-ਪ੍ਰਾਣਾਂ ਰੂਪੀ ਸੂਤਿ= ਸੂਤਰ ਵਿਚ ਪਰੋਤਾ ਹੋਇਆ ਹੈ।

## ਕਵਨ ਉਪਮਾ ਦੇਉ ਬਡੇ ਤੇ ਬਡਾਨੰ॥

ਹੇ ਬਡਾਨੰ= ਵਡਿਆਂ ਤੋਂ ਵੀ ਵੱਡੇ ਪ੍ਰਭੂ! ਮੈਂ ਆਪ ਜੀ ਨੂੰ ਕਿਸ ਉਪਮਾਨ ਦੀ ਉਪਮਾ ਦੇਣਾ ਕਰਾਂ। ਕਿਉਂਕਿ ਆਪ ਜੀ ਦੇ ਸਦਰਸ਼ ਹੋਰ ਕੋਈ ਪਦਾਰਥ ਨਹੀਂ ਹੈ।

## ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ

ਹੇ ਅਲਖ= ਜਾਣਨੇ ਤੋਂ ਰਹਿਤ, ਅਪਾਰ= ਬਿਅੰਤ ਗੁਣਾਂ ਵਾਲੇ, ਦੇਉ= ਪ੍ਰਕਾਸ਼ ਰੂਪ ਪ੍ਰਭੂ! ਤੇਰੇ ਭੇਦ ਨੂੰ ਕੌਣ ਕੋਈ ਜਾਣ ਸਕਦਾ ਹੈ, ਭਾਵ ਕੋਈ ਨਹੀਂ ਜਾਣ ਸਕਦਾ।

## ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ॥

ਤੂੰ ਕਲਾ= ਕਲਪਣਾ ਤੋਂ ਅਕਲ= ਰਹਿਤ ਹੈਂ। ਅਥਵਾ-ਦੋ ਚਾਰ ਕਲਾਂ ਤੋਂ ਰਹਿਤ ਹੈਂ ਭਾਵ ਬਿਅੰਤ ਕਲਾਂ ਸੰਪੰਨ ਹੈ।

*ਯਥਾ-* ਸੋਲਹ ਕਲਾ ਸੰਪੂਰਨ ਫਲਿਆ॥
ਅਨਤ ਕਲਾ ਹੋਇ ਠਾਕੁਰੁ ਚੜਿਆ॥ *(ਮਾਰੂ ਸੋਲਹੇ ਮਹਲਾ ੫, ਪੰਨਾ ੧੦੮੧)*

ਹੇ ਪ੍ਰਭੂ! ਤੂੰ ਆਪ ਹੀ ਧਾਨੰ= ਅੰਨ ਪਾਣੀ ਦੇ ਕੇ ਸਾਰਿਆਂ ਨੂੰ ਪਾਲਣਾ ਕਰਦਾ ਹੈਂ। ਵਾ-ਹੇ ਪ੍ਰਭੂ! ਤੂੰ ਸਾਰਿਆਂ ਕਰ ਕੇ ਧਾਨੰ= ਧਿਆਨ ਕਰਨੇ ਯੋਗ ਹੈਂ।

ਚੌਥੇ ਸਵਈਏ ਵਿਖੇ ਵੀ ਪਰਮਾਤਮਾ ਦੀ ਉਸਤਤੀ ਕਰ ਕੇ ਸ੍ਰੀ ਗੁਰੂ ਨਾਨਕ ਦੇਵੀ ਜੀ ਨੂੰ ਪਰਮਾਤਮਾ ਨਾਲ ਅਭੇਦ ਰੂਪ ਨਿਸਚਿਤ ਕਰਦੇ ਹੋਏ ਬੇਨਤੀ ਕਰਦੇ ਹਨ:

## ਜਨੁ ਨਾਨਕੁ ਭਗਤੁ ਦਰਿ
## ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ॥

ਸਤਿਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ, ਹੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ! ਮੈਂ ਜਨ

ਆਪ ਜੀ ਦੇ ਦਰਵਾਜ਼ੇ ਦਾ ਭਗਤ ਹਾਂ, ਮੈਂ ਤੁਲਿ= ਵਿਚਾਰਿਆ ਹੈ ਕਿ ਆਪ ਬ੍ਰਹਮ ਦੇ ਹੀ ਸਮਸਰਿ= ਸਦਰਸ਼ ਹੋ। ਮੇਰੀ ਇਕ ਜੀਭ ਆਪ ਜੀ ਦੇ ਕਿਹੜੇ-ਕਿਹੜੇ ਗੁਣਾਂ ਨੂੰ ਬਿਆਨ ਕਰ ਸਕਦੀ ਹੈ।

## ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੪ ॥

ਹਾਂ ਕਿ= ਹੇ ਸਤਿਗੁਰੂ! ਬਲਿ ਬਲਿ= ਪ੍ਰਕਾਸ਼ ਰੂਪ, ਬਲਿਹਾਰ ਜਾਣੇ ਯੋਗ, ਮੈਂ ਬਲਿਹਾਰ ਜਾਣੇ ਵਾਲਾ ਹੋ ਕੇ ਆਪ ਜੀ ਉਤੋਂ ਸਦਾ ਹੀ ਬਲਿਹਾਰ ਕੁਰਬਾਨ ਜਾਂਦਾ ਹਾਂ॥ ੪॥

## ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥

ਸਾਰਿਆਂ ਵਿਖੇ ਪਰੀ ਪੂਰਨ ਅਛਲ= ਛਲਣ ਤੋਂ ਰਹਿਤ, ਅਬਿਨਾਸ਼ੀ= ਨਾਸ ਤੋਂ ਰਹਿਤ ਜੋ ਪ੍ਰਭੂ ਹੈ ਉਹ ਆਪ ਹੀ ਨਿਰੰਕਾਰੁ= ਨਿਰਾਕਾਰ ਭਾਵ ਨਿਰਗੁਣ ਸਰੂਪ ਹੋ ਰਿਹਾ ਹੈ ਅਤੇ ਆਪ ਹੀ ਆਕਾਰ= ਸਰਗੁਣ ਸਰੂਪ ਹੋ ਰਿਹਾ ਹੈ।

*ਯਥਾ-* ਨਿਰਗੁਨੁ ਆਪਿ ਸਰਗੁਨੁ ਭੀ ਓਹੀ॥
ਕਲਾ ਧਾਰਿ ਜਿਨਿ ਸਗਲੀ ਮੋਹੀ॥

*(ਗਉੜੀ ਸੁਖਮਨੀ ਮ:੫, ਪੰਨਾ ੨੮੭)*

*ਅਥਵਾ-*ਅਛਲ ਪੂਰਨ ਅਬਿਨਾਸੀ ਨਿਰੰਕਾਰ ਨੇ ਹੀ ਇਸ ਸੰਸਾਰ ਦੇ ਅਕਾਰ ਨੂੰ ਰਚਨਾ ਕੀਤਾ ਹੈ। *ਅਥਵਾ-* ਸਤਿਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਕਿ ਹੇ ਭੱਟੋ! ਅਛਲ ਸਰਬ ਕਲਾ ਪੂਰਨ ਅਬਿਨਾਸ਼ੀ ਨਿਰੰਕਾਰ ਨੇ ਹੀ ਇਹ ਸਤਿਗੁਰੂ ਨਾਨਕ ਦੇਵ ਪਾਤਿਸ਼ਾਹ ਜੀ ਦਾ ਆਕਾਰ= ਅਵਤਾਰ ਧਾਰਨਾ ਕੀਤਾ ਹੈ।

## ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ ॥

ਉਹ ਪ੍ਰਭੂ ਸਦਾ ਹਰਖਵੰਤ= ਖੁਸ਼ੀਆਂ ਵਾਲਾ ਹੈ (ਭਾਵ ਹਮੇਸ਼ਾਂ ਪ੍ਰਸੰਨ ਰਹਿੰਦਾ ਹੈ) ਆਨੰਤ ਰੂਪ= ਬਿਅੰਤ ਸਰੂਪ ਹੈ, ਨਿਰਮਲ= ਮਾਇਆ ਮਲ ਤੋਂ ਰਹਿਤ ਸ਼ੁਧ ਸਰੂਪ ਹੈ, ਬਿਗਾਸੀ= ਖਿੜਿਆ ਰਹਿੰਦਾ ਹੈ। ਭਾਵ ਸਤ ਚਿਤ ਆਨੰਦ ਸਰੂਪ ਹੈ।

## ਗੁਣ ਗਾਵਹਿ ਬੇਅੰਤ ਅੰਤੁ ਇਕੁ ਤਿਲੁ ਨਹੀ ਪਾਸੀ ॥

ਬਿਅੰਤ ਪੁਰਸ਼ ਉਸ ਦੇ ਗੁਣਾਂ ਨੂੰ ਗਾਉਂਦੇ ਹਨ ਪਰ- ਇਕ ਤਿਲ ਜਿੰਨਾਂ ਵੀ ਉਸ ਦਾ ਅੰਤ ਨਹੀਂ ਪਾ ਸਕਦੇ।

## ਜਾ ਕਉ ਹੋਂਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥

ਉਹ ਪ੍ਰਭੂ ਜਿਸ ਉਤੇ ਕਿਰਪਾਲੂ ਹੁੰਦਾ ਹੈ। ਉਹ ਮਨੁੱਖ ਤਿਸ ਪ੍ਰਭੂ ਨਾਲ ਆਪਣੇ ਆਪ ਨੂੰ ਮਿਲਾਉਂਦਾ ਹੈ। *ਅਥਵਾ-* ਉਹ ਪੁਰਸ਼ ਹੋਰਨਾਂ ਜਗਿਆਸੂਆਂ ਨੂੰ ਤੁਮਹਿ= ਤਿਸ ਪ੍ਰਭੂ ਨਾਲ ਮਿਲਾਉਂਦਾ ਹੈ।

## ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥

ਜਿਨ੍ਹਾਂ ਉਤੇ ਹਰਿ ਹਰਿ ਪ੍ਰਭੂ ਕ੍ਰਿਪਾਲੂ ਹੋਇਆ ਹੈ ਤੇ ਜਨ= ਉਹ ਪੁਰਸ਼ ਪਿਛੇ ਵੀ ਧੰਨ ਹਨ, ਅੱਗੇ ਵੀ ਧੰਨਤਾ ਯੋਗ ਹੋਣਗੇ। *ਅਥਵਾ-*ਉਹ ਪੁਰਸ਼ ਮਨ ਬਾਣੀ ਸਰੀਰ ਕਰ ਕੇ ਧੰਨਤਾ ਦੇ ਯੋਗ ਹਨ। *ਅਥਵਾ-* ਉਹ ਪੁਰਸ਼ ਆਪ ਵੀ ਧੰਨ ਹਨ। ਉਨ੍ਹਾਂ ਦੀ ਮਾਤਾ ਵੀ ਧੰਨ ਹੈ। ਉਨ੍ਹਾਂ ਦਾ ਪਿਤਾ ਵੀ ਧੰਨ ਹੈ।

## ਹਰਿ ਗੁਰੁ ਨਾਨਕੁ ਜਿਨ ਪਰਸਿਅਉ

ਜਿਨ੍ਹਾਂ ਪੁਰਸ਼ਾਂ ਨੇ ਹਰੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਚਰਨਾਂ ਨਾਲ ਪਰਸਣਾ ਕੀਤਾ ਹੈ-

## ਸਿ ਜਨਮ ਮਰਣ ਦੁਹ ਥੇ ਰਹਿਓ ॥ ੫ ॥

ਸਿ= ਉਹ ਪੁਰਸ਼ ਜਨਮ ਮਰਨ ਰੂਪ ਦੋਹਾਂ ਥਾਵਾਂ ਤੋਂ ਰਹਿ ਗਏ ਹਨ। ਭਾਵ ਉਹ ਪੁਰਸ਼ ਜੰਮਦੇ ਮਰਦੇ ਨਹੀਂ ਹਨ॥ ੫ ॥

## ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ ॥

ਹਰੀ ਪਿਛੇ ਵੀ ਸਤਿ ਤੇ ਸਤਿ, ਹੁਣ ਵੀ ਸਤਿ ਤੇ ਸਤਿ, ਅੱਗੇ ਵੀ ਸਤਿ ਤੇ ਸਤਿ। ਭਣੀਐ= ਕਥਨ ਕੀਤਾ ਜਾਂਦਾ ਹੈ। *ਅਥਵਾ*- ਸਤ ਚਿਤ ਅਨੰਦ ਸਰੂਪ ਹਰੀ ਦੇ ਨਾਲ ਅਭੇਦ ਰੂਪੀ ਸਤਿ ਦੀ ਪ੍ਰਾਪਤੀ ਕਰਨ ਵਾਲੇ ਜੋ ਸਤਿ= ਸਤਿਗੁਰ ਦੇਵ ਜੀ ਹਨ ਉਨ੍ਹਾਂ ਦੁਆਰੇ ਸਤਿਨਾਮੁ ਮੰਤ੍ਰ ਨੂੰ ਭਣੀਐ= ਉਚਾਰਨਾ ਕਰੇ ਤਾਂ ਸਤਿ ਸਰੂਪ ਹਰੀ ਨੂੰ ਸਾਰੇ ਪਰੀ= ਪੂਰਨ ਹੀ ਸਤਿ= ਨਿਸਚੇ ਕਰ ਲੈਂਦਾ ਹੈ।

## ਦੂਸਰ ਆਨ ਨ ਅਵਰੁ ਪੁਰਖੁ ਪਊਰਾਤਨੁ ਸੁਣੀਐ ॥

ਪੁਰਖੁ ਪਊਰਾਤਨੁ= ਅਨਾਦੀ ਪੁਰਖ ਤੋਂ ਆਨ= ਬਿਨਾਂ ਅਵਰੁ= ਹੋਰ ਕੋਈ ਦੂਜੇ ਅਸਥਾਨ ਪਰ ਨਹੀਂ ਸੁਣਿਆ ਜਾਂਦਾ।

## ਅੰਮ੍ਰਿਤੁ ਹਰਿ ਕੋ ਨਾਮੁ ਲੈਤ ਮਨਿ ਸਭ ਸੁਖ ਪਾਏ ॥

ਹਰੀ ਦੇ ਨਾਮ ਅੰਮ੍ਰਿਤੁ ਨੂੰ ਗੁਰਾਂ ਪਾਸੋਂ ਲੈ ਕੇ ਅਸੀਂ ਮਨ ਵਿਚ ਸਾਰੇ ਸੁਖ ਪਾਏ ਹਨ।

## ਜੇਹ ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥

ਜੇਹ= ਜਿਨ੍ਹਾਂ ਨੇ ਰਸਨਾ ਦੁਆਰੇ ਹਰੀ ਨਾਮ ਅੰਮ੍ਰਿਤ ਰਸ ਨੂੰ ਚਖਿਆ ਭਾਵ ਧਾਰਿਆ ਹੈ, ਅਰਥਾਤ ਜੀਭ ਦੁਆਰੇ ਸ੍ਵਾਸ ਸ੍ਵਾਸ ਸਿਮਰਨ ਕੀਤਾ ਹੈ, ਉਹ ਪੁਰਸ਼ ਰੱਜ ਕੇ ਤ੍ਰਿਪਤੀ ਨੂੰ ਪ੍ਰਾਪਤ ਹੋਏ ਹਨ। ਵਾ- ਇਸ ਲੋਕ ਦੇ ਪਦਾਰਥਾਂ ਤੋਂ ਤ੍ਰਿਪਤ ਅਤੇ ਪ੍ਰਲੋਕ ਦੇ ਪਦਾਰਥਾਂ ਵਲੋਂ ਵੀ ਅਘਾਏ= ਰੱਜ ਗਏ ਹਨ।

## ਜਿਹ ਠਾਕੁਰੁ ਸੁਪ੍ਰਸੰਨੁ ਭਯੋ ਸਤਸੰਗਤਿ ਤਿਹ ਪਿਆਰੁ ॥

ਉਹ ਠਾਕੁਰੁ= ਪ੍ਰਮਾਤਮਾ ਜਿਨ੍ਹਾਂ ਉਤੇ ਪ੍ਰਸੰਨ ਹੋਇਆ ਹੈ, ਤਿਨ੍ਹਾਂ ਦਾ ਸਤਿਸੰਗਤ ਨਾਲ ਪਿਆਰ ਲੱਗਾ ਹੈ।

## ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤਿਨ੍ ਸਭ ਕੁਲ ਕੀਓ ਉਧਾਰੁ ॥ ੬ ॥

ਜਿਨ੍ਹਾਂ ਪੁਰਸ਼ਾਂ ਨੇ ਹਰੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿਤਰ ਚਰਨਾਂ ਨਾਲ ਪਰਸਨਾ ਕੀਤਾ ਹੈ, ਭਾਵ ਗੁਰੂ ਸਾਹਿਬ ਜੀ ਦੇ ਚਰਨਾਂ ਦੀ ਧੂੜ ਲੀਤੀ ਹੈ ਤਿਨ੍ਹਾਂ ਨੇ ਆਪਣੀਆਂ ਸਾਰੀਆਂ ਕੁਲਾਂ ਨੂੰ ਤਾਰ ਲੀਤਾ ਹੈ॥ ੬ ॥

## ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ ॥

ਜਿਸ ਪ੍ਰਮਾਤਮਾ ਦੀ ਸਤਿਸੰਗਤ ਰੂਪ ਸਭਾ ਸੱਚੀ ਹੈ ਅਤੇ ਜਿਸ ਦਾ ਦੀਬਾਣੁ= ਆਸਰਾ ਵੀ ਸੱਚਾ ਹੈ, ਜਿਸ ਪ੍ਰਮਾਤਮਾ ਨੇ ਸਚਿਆਂ ਗੁਰਮੁਖ ਜਨ ਮਹਾਤਮਾਂ ਦੇ ਪਾਸ ਆਪਣਾ ਆਪ ਧਰਿਓ= ਰਖਿਆ ਹੋਇਆ ਹੈ।

## ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ ॥

ਜਿਸ ਪ੍ਰਭੂ ਦਾ ਸਰੂਪ, ਵਾ- ਸਤਸੰਗਤ ਰੂਪ ਸੱਚੇ ਤਖਤ ਪਰ ਨਿਵਾਸੁ= ਵਾਸਾ ਹੈ, ਫਿਰ ਜੋ ਪਰਮਾਤਮਾ ਸਭਨਾਂ ਜੀਵਾਂ ਦਾ ਸੱਚਾ ਹੀ ਤਪਾਵਸੁ ਕਰਿਓ= ਨਿਆਂ ਕਰਦਾ ਹੈ।

## ਸਚਿ ਸਿਰਜਿਉ ਸੰਸਾਰੁ ਆਪਿ ਆਭੁਲੁ ਨ ਭੁਲਓ ॥

ਜਿਸ ਸੱਚੇ ਨੇ ਸਾਰੇ ਸੰਸਾਰ ਨੂੰ ਸਿਰਜਣਾ ਕੀਤਾ ਹੈ, ਫਿਰ ਆਪ ਆਭੁਲ ਹੈ ਕਦੀ ਭੁਲਦਾ ਨਹੀਂ।

## ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਓ ॥

ਜਿਸ ਅਪਾਰੁ= ਪ੍ਰਭੂ ਦਾ ਨਾਮ ਰਤਨਾਂ ਵਾਙੂੰ ਅਮੋਲਕ ਹੈ, ਉਸ ਅਮੋਲਕ ਰਤਨ ਰੂਪ ਪ੍ਰਭੂ ਦੇ ਨਾਮ ਦੀ ਕੀਮਤ ਨਹੀਂ ਪੈ ਸਕਦੀ।

*ਯਥਾ*-ਕੰਚਨ ਸਿਉ ਪਾਈਐ ਨਹੀ ਤੋਲਿ ॥ *(ਗਉੜੀ ਕਬੀਰ ਜੀ, ਪੰਨਾ ੩੨੭)*

## ਜਿਹ ਕ੍ਰਿਪਾਲੁ ਹੋਯਉ ਗੋਬਿੰਦੁ ਸਰਬ ਸੁਖ ਤਿਨਹੂ ਪਾਏ ॥

ਉਹ ਪ੍ਰਭੂ ਜਿਹ= ਜਿਸ ਉਤੇ ਕਿਰਪਾਲੂ ਹੋਇਆ ਹੈ, ਉਸ ਮਨੁੱਖ ਨੇ ਸਾਰੇ ਸੁਖ ਪਾਉਣਾ ਕੀਤੇ ਹਨ।

## ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥ ੭ ॥

ਹਰੀ ਸਰੂਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਨੂੰ ਜਿਸ ਨੇ ਪਰਸਨਾ ਕੀਤਾ ਹੈ, ਉਹ ਸ਼ਰਧਾਲੂ ਪੁਰਸ਼ ਫਿਰ ਬਹੁੜਿ= ਮੁੜ ਕੇ ਚੌਰਾਸੀ ਲੱਖ ਜੂਨੀਆਂ ਵਿਚ ਨਹੀਂ ਆਉਂਦੇ। ਵਾ-ਉਹ ਸ਼ਰਧਾਲੂ ਸਿੱਖ ਬਹੁੜਿ= ਮੁੜ ਕੇ ਚੌਰਾਸੀ ਲੱਖ ਜੂਨੀਆਂ ਦੇ ਫਿਰਿ= ਫੇਰੇ ਵਿਖੇ ਨਹੀਂ ਆਉਂਦੇ। ਵਾ-ਬਹੁੜਿ ਫਿਰਿ= ਬਾਰ-ਬਾਰ ਜੂਨਾਂ ਵਿਚ ਨਹੀਂ ਆਉਂਦੇ ॥੭॥

ਅਗਲੇ ਸਵਈਏ ਵਿਖੇ ਸਤਿਗੁਰੂ ਜੀ ਆਪ ਹੀ ਪ੍ਰਸੰਨ ਕਰ ਕੇ ਫਿਰ ਆਪ ਹੀ ਉਨ੍ਹਾਂ ਦਾ ਉਤਰ ਦਿੰਦੇ ਹੋਏ ਕਥਨ ਕਰਦੇ ਹਨ:

## ਕਵਨੁ ਜੋਗੁ ਕਉਨੁ ਗ੍ਯਾਨੁ ਧ੍ਯਾਨੁ ਕਵਨ ਬਿਧਿ ਉਸ੍ਤਿ ਕਰੀਐ ॥

***ਪ੍ਰਸ਼ਨ***- ਪ੍ਰਮੇਸ਼ਰ ਦੀ ਪ੍ਰਾਪਤੀ ਦਾ ਕਵਨ ਜੋਗੁ= ਕਿਹੜਾ ਜੋਗ ਹੈ?

***ਉੱਤਰ***- ਚਿਤ ਬਿਰਤੀ ਦਾ ਨਿਰੋਧ ਹੀ ਜੋਗ ਹੈ।

***ਪ੍ਰਸ਼ਨ***- ਪ੍ਰਮੇਸ਼ਰ ਦੀ ਪ੍ਰਾਪਤੀ ਦਾ ਕਉਨੁ ਗ੍ਯਾਨੁ= ਕਿਹੜਾ ਗਿਆਨ ਹੈ?

***ਉੱਤਰ***- ਬ੍ਰਹਮ ਆਤਮਾ ਦਾ ਅਭੇਦ ਨਿਸਚੇ ਰੂਪ ਹੀ ਇਕ ਗਿਆਨ ਹੈ।

***ਪ੍ਰਸ਼ਨ***- ਪ੍ਰਮੇਸ਼ਰ ਦੀ ਪ੍ਰਾਪਤੀ ਦਾ ਧ੍ਯਾਨੁ= ਧਿਆਨ ਕਿਹੜਾ ਹੈ? ਸਮਾਧੀ ਧਿਆਨ ਹੈ, ਜਾਂ ਧਾਰਨਾ ਧਿਆਨ ਹੈ?

***ਉੱਤਰ***- ਪ੍ਰਭੂ ਦੀ ਪ੍ਰਾਪਤੀ ਦਾ ਅਸਲੀ ਧਿਆਨ ਏਹੀ ਹੈ ਜਿਹੜਾ ਸਿਮਰਨ ਕਰਦਿਆਂ ਕਰਦਿਆਂ ਧੇਅ ਰੂਪ ਹੋ ਜਾਣਾ ਹੈ।

***ਪ੍ਰਸ਼ਨ***- ਉਹ ਕਿਹੜੀ ਵਿਧੀ ਹੈ, ਜਿਸ ਵਿਧੀ ਨਾਲ ਪ੍ਰਮੇਸ਼ਰ ਦੀ ਉਸਤਤੀ ਕਰੀਏ?

***ਉੱਤਰ***- ਸ਼ਰਧਾ ਹੀ ਵਿਧੀ ਹੈ, ਸ਼ਰਧਾ ਭਾਵਨਾ ਨਾਲ ਪ੍ਰਭੂ ਦੀ ਉਸਤਤੀ ਕਰੀਏ।

## ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ॥

ਚੌਰਾਸੀ ਸਿਧ, ਸਾਧਿਕ= ਸਾਧਨਾਂ ਕਰਨ ਵਾਲੇ ਜਗਿਆਸੂ ਅਤੇ ਤੇਤੀ ਕ੍ਰੋੜ ਦੇਵਤੇ ਇਹ ਸਾਰੇ ਤਿਰੁ= ਤਿਲ ਮਾਤਰ ਵੀ ਪ੍ਰਭੂ ਦੀ ਕੀਮਤ ਨੂੰ ਨਹੀਂ ਪਾ ਸਕਦੇ।

## ਬ੍ਰਹਮਾਦਿਕ ਸਨਕਾਦਿਕ ਸੇਖ ਗੁਣ ਅੰਤੁ ਨ ਪਾਏ॥

ਬ੍ਰਹਮਾ ਤੋਂ ਆਦਿ ਲੈ ਕੇ ਤਿੰਨਾਂ ਦੇਵਤਿਆਂ (ਬ੍ਰਹਮਾ, ਵਿਸ਼ਨੂੰ, ਸ਼ਿਵ ਜੀ) ਨੇ, ਸਨਕਾਦਿਕ ਆਦਿ ਚਾਰੇ ਭਰਾਵਾਂ (ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ) ਨੇ ਅਤੇ ਸੇਖ= ਸ਼ੇਸ਼ ਨਾਗ, ਇਹ ਭੀ ਸਾਰੇ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪਾ ਸਕੇ।

ਯਥਾ- ਸਿਧ ਨਾਥ ਜੋਗੀ ਜੋਗ, ਧਿਆਨ ਮੈ ਨ ਆਨ ਸਕੇ,
ਬੇਦ ਪਾਠ ਕਰਿ ਬ੍ਰਹਮਾਦਿਕ ਨ ਜਾਨੇ ਹੈ।
ਅਧਜਾਤਮ ਗਿਆਨ ਕੈ ਨ ਸਿਵ ਸਨਕਾਦਿ ਪਾਏ,
ਜੋਗ ਭੋਗ ਮੈ ਨ ਇੰਦ੍ਰਾਦਿਕ ਪਹਿਚਾਨੇ ਹੈ।
ਨਾਮ ਸਿਮਰਨ ਕੈ ਸੇਖਾਦਿਕ ਨ ਸੰਖਯਾ ਜਾਨੀ,
ਬ੍ਰਹਮਚਰਜ ਨਾਰਦਾਦਿਕ ਹਿਰਾਨੇ ਹੈ।
ਨਾਨਾ ਅਵਤਾਰ ਕੈ ਅਪਾਰ ਕੋ ਨ ਪਾਰ ਪਾਇਓ,
ਪੂਰਨ ਬ੍ਰਹਮ ਗੁਰ ਸਿਖ ਮਨ ਮਾਨੇ ਹੈ॥ ੨੧॥

*(ਭਾਈ ਗੁਰਦਾਸ ਜੀ, ਕਬਿਤ)*

## ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ॥

ਅਗਹੁ= ਅ-ਪਕੜ ਜੋ ਪ੍ਰਮਾਤਮਾ ਹੈ ਉਹ ਕਿਸੀ ਪਾਸੋਂ ਵੀ ਗਹਿਓ ਨਹੀ ਜਾਇ= ਪਕੜਿਆ ਨਹੀਂ ਜਾ ਸਕਦਾ ਅਤੇ ਪੂਰਨ ਹੋ ਕੇ ਸਾਰੇ ਸਮਾ ਰਿਹਾ ਹੈ।

## ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ॥

ਪ੍ਰਭੂ ਦੇ ਸਰੂਪ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਨ੍ਹਾਂ ਨੇ ਦਿਆਲੂ ਹੋ ਕੇ ਜਿਸ ਦੀ ਮਾਇਆ ਰੂਪੀ ਸਿਲਕ= ਫਾਹੀ ਕੱਟੀ ਹੈ, ਓਹੀ ਪੁਰਸ਼ ਨਿਰੰਕਾਰ ਦੀ ਭਗਤੀ ਕਰਨ ਵਿਖੇ ਲੱਗੇ ਹਨ।

## ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਇਤ ਉਤ ਸਦਾ ਮੁਕਤੇ॥ ੮॥

ਹਰੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਜਿਸ ਨੇ ਪਰਸਿਓ= ਪਰਸਣਾ ਕੀਤਾ ਹੈ ਭਾਵ ਸਤਿਗੁਰੂ ਦੇ ਚਰਨਾਂ ਦੀ ਛੋਹ ਪ੍ਰਾਪਤ ਕੀਤੀ ਹੈ ਉਹ ਪੁਰਸ਼ ਇਤ ਉਤ= ਲੋਕ ਪ੍ਰਲੋਕ ਦੇ ਬੰਧਨਾਂ ਤੋਂ ਸਦਾ ਛੁਟੇ ਹੋਏ ਹਨ॥ ੮॥

## ਪ੍ਰਭ ਦਾਤਉ ਦਾਤਾਰ ਪਰਿ੍ਉ ਜਾਚਕੁ ਇਕੁ ਸਰਨਾ॥

ਹੇ ਪ੍ਰਭੂ! ਆਪ ਦਾਤਉ ਦਾਤਾਰ= ਦਾਤਿਆਂ ਦੇ ਵੀ ਦਾਤੇ ਹੋ*, ਮੈਂ ਜਾਚਕੁ= ਮੰਗਤਾ ਇਕ ਆਪ ਜੀ ਦੇ ਹੀ ਚਰਨਾਂ ਦੀ ਸ਼ਰਨ ਵਿਖੇ ਪਿਆ ਹਾਂ।

---

**ਯਥਾ- ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ।*
*ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜ ਗਿਰਾਇਆ॥.......੨॥* *(ਦਸਮ ਗ੍ਰੰਥ, ਪੰਨਾ ੧੧੯)*

## ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ ॥

(ਇਹ ਕਿਰਪਾ ਕਰੋ ਜਿਸ ਕਰ ਕੇ) ਸੰਤ ਜਨਾਂ ਦੇ ਚਰਨਾਂ ਦੀ ਰੇਨ= ਧੂੜੀ ਦਾ ਦਾਨ ਮਿਲ ਜਾਵੇ, ਜੇਹ= ਜਿਸ ਪਵਿੱਤਰ ਚਰਨ ਧੂੜੀ ਨਾਲ ਲੱਗਣ ਕਰ ਕੇ ਭਉਜਲੁ= ਸੰਸਾਰ ਸਾਗਰ ਤੋਂ ਤਰਨਾ ਹੁੰਦਾ ਹੈ।

*ਯਥਾ-* ਚਰਨ ਕਮਲ ਰਜ ਮਸਤਕਿ ਲੇਪਨ ਕੈ, ਭਰਮ ਕਰਮ ਲੇਖ ਸਿਆਮਤਾ ਮਿਟਾਈ ਹੈ।
ਚਰਨ ਕਮਲ ਚਰਨਾਮ੍ਰਿਤ ਮਲੀਨ ਮਨ, ਕਰਿ ਨਿਰਮਲ ਦੂਤ ਦੁਬਿਧਾ ਮਿਟਾਈ ਹੈ।
ਚਰਨ ਕਮਲ ਸੁਖ ਸੰਪਟ ਸਹਜ ਘਰਿ, ਨਿਹਚਲ ਮਤਿ ਏਕ ਟੇਕ ਠਹਿਰਾਈ ਹੈ।
ਚਰਨ ਕਮਲ ਗੁਰ ਮਹਮਾ ਅਗਾਧਿ ਬੋਧਿ, ਸਰਬ ਨਿਧਾਨ ਅਉ ਸਕਲ ਫਲਦਾਈ ਹੈ॥ ੩੩੭॥
ਚਰਨ ਕਮਲ ਰਜ ਮਜਨ ਕੈ ਦਿਬਿ ਦੇਹ, ਮਹਾ ਮਲ ਮੂਤ੍ਰ ਧਾਰੀ ਨਿਰੰਕਾਰੀ ਕੀਨੇ ਹੈ।
ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ, ਤ੍ਰਿਗੁਨ ਅਤੀਤ ਚੀਤ ਆਪਾ ਆਪ ਚੀਨੇ ਹੈ।
ਚਰਨ ਕਮਲ ਨਿਜ ਆਸਨ ਸਿੰਘਾਸਨ ਕੈ, ਤ੍ਰਿਭਵਨ ਅਉ ਤ੍ਰਿਕਾਲ ਗੰਮਿਤਾ ਪ੍ਰਬੀਨੇ ਹੈ।
ਚਰਨ ਕਮਲ ਰਸ ਗੰਧ ਰੂਪ ਸੀਤਲਤਾ, ਦੁਤੀਆ ਨਾਸਤਿ ਏਕ ਟੇਕ ਲਿਵ ਲੀਨੇ ਹੈ॥ ੩੩੮॥
ਚਰਨ ਕਮਲ ਰਜ ਮਜਨ ਪ੍ਰਤਾਪ ਅਤਿ, ਪੂਰਬ ਤੀਰਥ ਕੋਟਿ ਚਰਨ ਸਰਨਿ ਹੈ।
ਚਰਨ ਕਮਲ ਰਜ ਮਜਨ ਪ੍ਰਤਾਪ ਅਤਿ, ਦੇਵੀ ਦੇਵ ਸੇਵਕ ਹੁਇ ਪੂਜਤ ਚਰਨ ਹੈ।
ਚਰਨੰ ਕਮਲ ਰਜ ਮਜਨ ਪ੍ਰਤਾਪ ਅਤਿ, ਕਾਰਨ ਅਧੀਨ ਕੀਨ ਕਾਰਨ ਕਰਨ ਹੈ।
ਚਰਨ ਕਮਲ ਰਜ ਮਜਨ ਪ੍ਰਤਾਪ ਅਤਿ, ਪਤਿਤ ਪੁਨੀਤ ਭਏ ਤਾਰਨ ਤਰਨ ਹੈ॥ ੩੩੯॥

*ਤਥਾ-* ਤੀਰਥ ਨ੍ਹਾਤੈ ਪਾਪ ਜਾਨਿ, ਪਤਿਤ ਉਧਾਰਣ ਨਾਉਂ ਧਰਾਇਆ।
ਤੀਰਥ ਹੋਨ ਸਕਾਰਥੇ, ਸਾਧ ਜਨਾਂ ਦਾ ਦਰਸਨੁ ਪਾਇਆ।
ਸਾਧ ਹੋਏ ਮਨ ਸਾਧਿ ਕੈ, ਚਰਣ ਕਵਲ ਗੁਰ ਚਿਤਿ ਵਸਾਇਆ।
ਉਪਮਾ ਸਾਧ ਅਗਾਧਿ ਬੋਧ, ਕੋਟ ਮਧੇ ਕੋ ਸਾਧੁ ਸੁਣਾਇਆ।
ਗੁਰਸਿਖ ਸਾਧ ਅਸੰਖ ਜਗਿ, ਧਰਮਸਾਲ ਥਾਇ ਥਾਇ ਸੁਹਾਇਆ।
ਪੈਰੀ ਪੈ ਪੈਰ ਧੋਵਣੇ, ਚਰਣੋਦਕੁ ਲੈ ਪੈਰੁ ਪੁਜਾਇਆ।
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ॥ ੨॥
ਪੰਜਿ ਤਤ ਉਤਪਤਿ ਕਰਿ, ਗੁਰਮੁਖਿ ਧਰਤੀ ਆਪੁ ਗਵਾਇਆ।
ਚਰਣ ਕਵਲ ਸਰਣਾਗਤੀ, ਸਭ ਨਿਧਾਨ ਸਭੇ ਫਲ ਪਾਇਆ।
ਲੋਕ ਵੇਦ ਗੁਰ ਗਿਆਨ ਵਿਚਿ, ਸਾਧੂ ਧੂੜਿ ਜਗਤ ਤਰਾਇਆ।
ਪਤਿਤ ਪੁਨੀਤ ਕਰਾਇ ਕੈ, ਪਾਵਨ ਪੁਰਖ ਪਵਿਤ੍ਰ ਕਰਾਇਆ।
ਚਰਣੋਦਕ ਮਹਿਮਾ ਅਮਿਤ, ਸੇਖ ਸਹਸ ਮੁਖਿ ਅੰਤੁ ਨ ਪਾਇਆ।
ਧੂੜੀ ਲੇਖੁ ਮਿਟਾਇਆ, ਚਰਣੋਦਕ ਮਨੁ ,ਵਸਿਗਤਿ ਆਇਆ।
ਪੈਰੀ ਪੈ ਜਗੁ ਚਰਨੀ ਲਾਇਆ॥ ੩॥
ਚਰਣੋਕੁ ਹੋਇ ਸੁਰਸਰੀ, ਤਜਿ ਬੈਕੁੰਠ ਧਰਤਿ ਵਿਚਿ ਆਈ।
ਨਉਸੈ ਨਦੀ ਨਿੜਿੰਨਵੈ, ਅਠਸਠਿ ਤੀਰਥਿ ਅੰਗਿ ਸਮਾਈ।
ਤਿਹੁ ਲੋਈ ਪਰਵਾਣੁ ਹੈ, ਮਹਾਂਦੇਵ ਲੈ ਸੀਸ ਚੜ੍ਹਾਈ।
ਦੇਵੀ ਦੇਵ ਸਰੇਵਦੇ, ਜੈ ਜੈ ਕਾਰ ਵਡੀ ਵਡਿਆਈ।

ਸਣੁ ਗੰਗਾ ਬੈਕੁੰਠ ਲਖ, ਲਖ ਬੈਕੁੰਠ ਨਾਥਿ ਲਿਵ ਲਾਈ।
ਸਾਧੂ ਧੂੜਿ ਦੁਲੰਭ ਹੈ, ਸਾਧਸੰਗਤਿ ਸਤਿਗੁਰੁ ਸਰਣਾਈ।
ਚਰਨ ਕਵਲ ਦਲ ਕੀਮ ਨ ਪਾਈ॥ ੪॥
ਚਰਣ ਸਰਣਿ ਜਿਸੁ ਲਖਮੀ, ਲਖ ਕਲਾ ਹੋਇ ਲਖੀ ਨ ਜਾਈ।
ਰਿਧਿ ਸਿਧਿ ਨਿਧਿ ਸਭ ਗੋਲੀਆਂ, ਸਾਧਿਕ ਸਿਧ ਰਹੇ ਲਪਟਾਈ।
ਚਾਰਿ ਵਰਨ ਛਿਅ ਦਰਸਨਾਂ, ਜਤੀ ਸਤੀ ਨਉ ਨਾਥ ਨਿਵਾਈ।
ਤਿੰਨ ਲੋਅ ਚੋਦਹ ਭਵਨ, ਜਲਿ ਥਲਿ ਮਹੀਅਲ ਛਲੁ ਕਰਿ ਛਾਈ।
ਕਵਲਾ ਸਣੁ ਕਵਲਾਪਤੀ, ਸਾਧਸੰਗਤਿ ਸਰਣਾਗਤਿ ਆਈ।
ਪੈਰੀ ਪੈ ਪਾ ਖਾਕ ਹੋਇ, ਆਪੁ ਗਵਾਇ ਨ ਆਪੁ ਗਣਾਈ।
ਗੁਰਮੁਖਿ ਸੁਖ ਫਲੁ ਵਡੀ ਵਡਿਆਈ ॥ ੫॥
ਰੰਗ ਮਹਲ ਰੰਗ ਰਾਗ ਵਿਚਿ, ਦਸਰਥੁ ਕੌਸਲਿਆ ਰਲੀਆਲੇ।
ਮਤਾ ਮਤਾਇਨਿ ਆਪ ਵਿਚਿ, ਚਾਇ ਚਈਲੇ ਖਰੇ ਸੁਖਾਲੇ।
ਘਰਿ ਅਸਾੜੈ ਪੁਤੁ ਹੋਇ, ਨਾਉ ਕਿ ਧਰੀਐ ਬਾਲਕ ਬਾਲੇ।
ਰਾਮ ਚੰਦੁ ਨਾਉ ਲੈਂਦਿਆਂ, ਤਿੰਨਿ ਹਤਿਆ ਤੇ ਹੋਇ ਨਿਰਾਲੇ।
ਰਾਮ ਰਾਜ ਪਰਵਾਣ ਜਗਿ, ਸਤ ਸੰਤੋਖ ਧਰਮ ਰਖਵਾਲੇ।
ਮਾਇਆ ਵਿਚਿ ਉਦਾਸ ਹੋਇ, ਸੁਣੈ ਪਰਾਣੁ ਬਸਿਸਟੁ ਬਹਾਲੇ।
ਰਾਮਾਇਣੁ ਵਰਤਾਇਆ, ਸਿਲਾ ਤਰੀ ਪਗ ਛੁਹਿ ਤਤਕਾਲੇ।
ਸਾਧਸੰਗਤਿ ਪਗ ਧੂੜਿ ਨਿਹਾਲੇ॥ ੮॥
ਕਿਸਨ ਲੈਆ ਅਵਤਾਰੁ ਜਗਿ, ਮਹਮਾ ਦਸਮ ਸਕੰਧੁ ਵਖਾਣੈ।
ਲੀਲਾ ਚਲਤ ਅਚਰਜ ਕਰਿ, ਜੋਗੁ ਭੋਗੁ ਰਸ ਰਲੀਆ ਮਾਣੈ।
ਮਹਾ ਭਾਰਥੁ ਕਰਵਾਇਓਨੁ, ਕੈਰੋ ਪਾਡੋ ਕਰਿ ਹੈਰਾਣੈ।
ਇੰਦ੍ਰਾਦਿਕ ਬ੍ਰਹਮਾਦਿਕਾ, ਮਹਿਮਾ ਮਿਤਿ ਮਿਰਜਾਦ ਨ ਜਾਣੈ।
ਮਿਲੀਆ ਟਹਲਾ ਵੰਡਿ ਕੈ, ਜਗਿ ਰਾਜਸੂ ਰਾਜੇ ਰਾਣੈ।
ਮੰਗ ਲਈ ਹਰਿ* ਟਹਲ ਏਹ, ਪੈਰ ਧੋਇ ਚਰਣੋਦਕੁ ਮਾਣੈ।
ਸਾਧਸੰਗਤਿ ਗੁਰ ਸਬਦੁ ਸਿਞਾਣੈ॥ ੯॥ *(ਭਾਈ ਗੁਰਦਾਸ ਜੀ, ਵਾਰ ੨੩)*

*ਤਥਾ*- ਖਾਕੁ ਸੰਤਨ ਕੀ ਦੇਹੁ ਪਿਆਰੇ॥ ਆਇ ਪਇਆ ਹਰਿ ਤੇਰੈ ਦੁਆਰੇ॥

*(ਮਾਝ ਮਹਲਾ ੫, ਪੰਨਾ ੯੮)*

*ਤਥਾ*-ਸਗਲ ਸੰਤਨ ਪਹਿ ਵਸਤੁ ਇਕ ਮਾਂਗਉ॥ ਕਰਉ ਬਿਨੰਤੀ ਮਾਨੁ ਤਿਆਗਉ॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਕੀ ਸੰਤਨ ਕੀ ਧੂਰਾ ਜੀਉ॥ ੧॥

*(ਮਾਝ ਮਹਲਾ ੫, ਪੰਨਾ ੯੯)*

*ਤਥਾ*- ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥
ਨਾਨਕੁ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥ ੪॥ ੩॥

*(ਰਾਗੁ ਗਉੜੀ ਪੂਰਬੀ ਮਹਲਾ ੫, ਪੰਨਾ ੨੦੫)*

* *ਕ੍ਰਿਸ਼ਨ ਜੀ*

*ਤਥਾ-* ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥

*(ਮਾਝ ਮਹਲਾ ੫, ਪੰਨਾ ੧੩੫)*

*ਤਥਾ-* ਚੁ ਸੁਰਮਹ ਦੀਦਹੁ ਕੁਨੀ ਖਾਕਿ ਮੁਰਸ਼ਦ ਐ ਗੋਯਾ।
ਜਮਾਲੇ ਹੱਕ ਨਿਗਾਹ ਬਾ ਤੋ ਤੂਤੀਆ ਚਿ ਕੁਨਦ।

*(ਭਾਈ ਨੰਦ ਲਾਲ ਜੀ ਗਜ਼ਲ ੧੯)*

*ਅਰਥ-* ਗੋਯਾ ਜੀ ਕਥਨ ਕਰਦੇ ਹਨ- ਹੇ ਪੁਰਸ਼ਾ! ਜੇਕਰ ਤੂੰ ਮੁਰਸ਼ਦ= ਗੁਰਾਂ ਦੇ ਚਰਨਾਂ ਦੀ ਖਾਕਿ= ਧੂੜ ਨੂੰ ਆਪਣੀਆਂ ਦੀਦਹ= ਅੱਖੀਆਂ ਦਾ ਸੁਰਮਾ ਕੁਨੀ= ਕਰੇਂ। ਤਾਂ ਤੂੰ ਹੱਕ ਜਮਾਲੇ= ਸੱਚੇ ਪ੍ਰਭੂ ਦੇ ਸਰੂਪ ਨੂੰ ਨਿਗਾਹ= ਵੇਖੇਂਗਾ, ਫਿਰ ਤੈਨੂੰ ਤੂਤੀਆਂ= ਮਮੀਰੇ ਦੀ ਕੀ ਲੋੜ ਰਹੇਗੀ।

ਪੰਜਾਬੀ ਉਲਥਾ- ਚਰਨ ਧੂੜ ਦਾ ਸੁਰਮਾ ਜੇਕਰ, ਨੈਨਾਂ ਦੇ ਪਾਵੇਂ ਤੂੰ।
ਲੋੜ ਨ ਹੋਰ ਮਮੀਰੇ ਸੰਦੀ, ਦਰਸ ਗੁਰੂ ਦਾ ਮਾਣੇ ਤੂੰ।

## ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ॥

ਮੈਂ ਅਰਦਾਸੀਆ ਹੋ ਕੇ ਬੇਨਤੀ ਕਰਦਾ ਹਾਂ। *ਅਥਵਾ-* ਬਿਨਤਿ= ਨਿੰਮ੍ਰਤਾ ਪੂਰਬਕ ਮੈਂ ਅਰਦਾਸ ਕਰਦਾ ਹਾਂ। *ਅਥਵਾ-* ਬੇਨਤੀ ਕਰਦਾ ਹਾਂ ਕਿ- ਅਰ= ਅਰੀ, ਕਾਮ ਆਦਿਕ ਸ਼ਤਰੂ ਮੇਰੇ ਦਾਸਿ= ਅਧੀਨ ਹੋ ਜਾਣ। *ਵਾ-*ਮੈਂ ਬੇਨਤੀ ਕਰਦਾ ਹਾਂ- ਹੇ ਠਾਕੁਰ! ਜੇਕਰ ਆਪ ਜੀ ਨੂੰ ਭਾਵੇ ਤਾਂ ਮੇਰੀ ਕੀਤੀ ਹੋਈ ਅਰਦਾਸਿ= ਬੇਨਤੀ ਸੁਣਨਾ ਕਰੋ।

[ਪੰਨਾ ੧੩੮੭]

## ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ॥

ਮੇਰੇ ਮਨ ਵਿਚ ਇਹ ਚਾਉ= ਉਤਸ਼ਾਹ ਹੈ ਕਿ ਤੁਸੀਂ ਆਪਣਾ ਦਰਸ਼ਨ ਦੇਣਾ ਕਰੋ ਅਤੇ ਇਹ ਮੇਰਾ ਮਨ ਆਪ ਜੀ ਦੀ ਭਗਤੀ ਕਰਨ ਵਿਖੇ ਠਹਿਰ ਜਾਵੇ।

## ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥

ਅੰਧ੍ਯਾਰ ਮਹਿ= ਅੰਧਕਾਰ ਰੂਪ ਸੰਸਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਚਰਾਗੁ= ਚੌਮੁਖੀਏ ਦੀਪਕ ਵਾਂਗ ਬਲਿਓ= ਪ੍ਰਕਾਸ਼ੇ ਹਨ।

*ਅਥਵਾ-* ਜਿਨ੍ਹਾਂ ਨੇ ਅਗਿਆਨ ਰੂਪ ਹਨੇਰੇ ਵਿਖੇ ਗਿਆਨ ਰੂਪ ਚਰਾਗੁ= ਦੀਵੇ ਨੂੰ ਬਲਿਓ-ਪ੍ਰਕਾਸ਼ਨਾ ਕੀਤਾ ਹੈ ਅਤੇ ਇਕ ਸਤਿਨਾਮੁ ਵਾਹਿਗੁਰੂ ਨਾਮ ਸਿਮਰਨ ਦੇ ਧਰਮ ਵਿਚ ਲਗਾ ਕੇ ਕਲਯੁਗ ਦੀ ਸਾਰੀ ਸ੍ਰਿਸ਼ਟੀ ਉਧਾਰਨਾ ਕੀਤੀ ਹੈ।

## ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ॥ ੯॥

ਜਨੁ ਨਾਨਕੁ= ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਇਹ ਗੱਲ ਸਾਰਿਆਂ ਭਵਨਾਂ ਵਿਚ ਪ੍ਰਗਟ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਹਰੀ ਪਾਰਬ੍ਰਹਮ ਦੇ ਸਰੂਪ ਹਨ॥ ੯॥ ਇਥੋਂ ਤੱਕ ਪਾਰਬ੍ਰਹਮ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਅਭੇਦ ਰੂਪ ਦਰਸਾ ਕੇ ਉਸਤਤੀ ਦੇ ਨੌ ਸਵਈਏ ਕਥਨ ਕੀਤੇ ਹਨ।

# ਸਵਯੇ ਸ੍ਰੀ ਮੁਖਬਾਕ੍ ਮਹਲਾ ੫ ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**- ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਬਾਣੀ ਉਚਾਰ ਕੇ ਭੱਟਾਂ ਨੂੰ ਦੇਹ-ਅਧਿਆਸ ਦੀ ਨਵਿਰਤੀ ਦਾ ਉਪਦੇਸ਼ ਦਿੰਦੇ ਹਨ:

## ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ॥

ਹੇ ਭੱਟੋ! ਜਿਸ ਦੇਹ ਦਾ ਤੁਸੀਂ ਹੰਕਾਰ ਕਰਦੇ ਹੋ ਇਹ ਦੇਹ ਕਾਚੀ= ਕੱਚੀ ਹੈ ਭਾਵ ਨਾਸ਼ ਹੋ ਜਾਣ ਵਾਲੀ ਹੈ, ਫੇਰ ਇਹ ਦੇਹ ਮੋਹ= ਅਗਿਆਨ ਰੂਪ ਰਜੂ (ਰੱਸੀ) ਕਰ ਕੇ ਬਾਂਧੀ= ਬੱਧੀ ਹੋਈ ਹੈ। ਭਾਵ- ਅਗਿਆਨ ਤੋਂ ਹੀ ਇਸ ਦੀ ਉਤਪਤੀ ਹੋਈ ਹੈ।

*ਅਥਵਾ*- ਇਸਤਰੀ ਪੁੱਤਰ ਅਦਿਕਾਂ ਦੇ ਮੋਹ ਰੂਪੀ ਰੱਸੀ ਨਾਲ, ਵਾ-ਪਦਾਰਥਾਂ ਰੂਪ ਰੱਸੀ ਨਾਲ ਬੱਧੀ ਹੋਈ ਹੈ। ਤਿੰਨ ਗੁਣਾਂ ਦੇ ਅਭਿਮਾਨ ਹੋਣ ਕਰ ਕੇ ਇਹ ਜੀਵ-ਸਠ= ਮੂਰਖ ਹੋ ਰਿਹਾ ਹੈ, ਵੇਦਾਂ ਸ਼ਾਸਤ੍ਰਾਂ ਤੋਂ ਉਲਟ ਚੱਲਣ ਕਰ ਕੇ ਕਠੋਰ= ਪੱਥਰ-ਦਿਲ ਹੋ ਰਿਹਾ ਹੈ, ਨਾਮ ਤੋਂ ਹੀਣ ਹੋਣ ਕਰ ਕੇ ਇਹ ਜੀਵ ਕੁਚੀਲ= ਅਪਵਿਤਰ ਹੋ ਰਿਹਾ ਹੈ ਅਤੇ ਸਰੂਪ ਗਿਆਨ ਤੋਂ ਹੀਣ ਹੋਣ ਕਰ ਕੇ-ਕੁਗਿਆਨੀ= ਬਧ ਗਿਆਨੀ ਹੋ ਰਿਹਾ ਹੈ। *ਅਥਵਾ*- ਕੁਗਿਆਨੀ= ਸਰੂਪ ਗਿਆਨ ਤੋਂ ਹੀਣ= ਰਹਿਤ ਹੋਣ ਕਰ ਕੇ ਇਹ ਜੀਵ ਮਨ ਕਰ ਕੇ ਸਠ= ਮੂਰਖ ਹੋ ਰਿਹਾ ਹੈ ਬਾਣੀ ਕਰ ਕੇ ਕਠੋਰ ਹੋ ਰਿਹਾ ਹੈ। ਭਾਵ-ਦੁਖਾਵੀਂ ਬਾਣੀ ਦੇ ਉਚਾਰਨ ਵਾਲਾ ਹੋ ਰਿਹਾ ਹੈ ਅਤੇ ਤਨ= ਸਰੀਰ ਕਰ ਕੇ ਕੁਚੀਲ= ਅਪਵਿੱਤਰ ਹੋ ਰਿਹਾ ਹੈ।

## ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ॥

ਫਿਰ ਜੋ ਪਦਾਰਥ ਹਮੇਸ਼ਾਂ ਇਕ ਜਗ੍ਹਾ ਰਹਿਣਾ ਨਹੀਂ ਪਾਉਂਦੇ ਉਹਨਾਂ ਦੀ ਪ੍ਰਾਪਤੀ ਵਾਸਤੇ ਇਹ ਜੀਵ ਧਾਵਤ ਭ੍ਰਮਤ= ਦੌੜਿਆ ਭੱਜਾ ਫਿਰਦਾ ਹੈ। *ਅਥਵਾ*- ਭਰਮ ਕਰ ਕੇ ਪ੍ਰਭੂ ਤੋਂ ਭੁੱਲਾ ਵਿਸ਼ਿਆਂ ਵੱਲ ਧਾਵਤ= ਦੌੜਦਾ ਹੈ ਅਤੇ ਇੱਛਾ ਦਾ ਮਾਰਿਆ ਕਿਸੀ ਜਗ੍ਹਾ ਰਹਿਣਾ ਨਹੀਂ ਪਾਉਂਦਾ। ਇਸ ਕਰ ਕੇ ਇਸ ਜੀਵ ਨੇ ਪਾਰਬ੍ਰਹਮ= ਪਰਾ ਰੂਪ ਸਰਬ ਵਿਆਪਕ ਪ੍ਰਮਾਤਮਾ ਦੀ ਗਤਿ= ਪ੍ਰਾਪਤੀ, ਵਾ- ਰੀਤੀ ਨਹੀਂ ਜਾਣਨਾ ਕੀਤੀ।

## ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ॥

ਫਿਰ ਇਹ ਜੋਬਨ= ਜੁਆਨੀ ਦੇ ਸੋਹਣੇ ਰੂਪ ਵਿਚ ਅਤੇ ਮਾਇਆ ਦੇ ਮਦ= ਹੰਕਾਰ ਵਿਚ ਮਾਤਾ= ਮਸਤ ਹੋ ਰਿਹਾ ਹੈ। ਜਿਸ ਕਰ ਕੇ ਬਡੌ ਅਭਿਮਾਨੀ= ਵੱਡਾ ਹੰਕਾਰੀ ਹੋਇਆ ਬਿਕਲ= ਵਿਆਕੁਲ ਹੋਇਆ ਦੁਨੀਆਂ ਵਿਖੇ ਬਿਚਰਤ= ਫਿਰ ਰਿਹਾ ਹੈ।

## ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ॥

ਪਰ ਧਨ= ਪਰਾਇਆ ਧਨ ਚੁਰਾ ਲੈਣਾ, ਪਰ ਅਪਵਾਦ= ਪਰਾਇਆਂ ਨਾਲ ਝਗੜੇ ਕਰਨੇ ਨਾਰਿ= ਪਰਾਈ ਔਰਤ ਵੱਲ ਖੋਟੀ ਨਜ਼ਰ ਭਾਵ ਵਿਸ਼ੇ-ਨਜ਼ਰ ਨਾਲ ਤੱਕਣਾ ਅਤੇ ਦੂਸਰਿਆਂ ਦੀ ਨਿੰਦਿਆਂ ਕਰਨੀ।

ਇਹ ਸਾਰੀਆਂ ਗੱਲਾਂ ਮਿਠੀਆਂ ਭਾਵ ਚੰਗੀਆਂ ਜਾਣ ਕੇ ਇਸ ਪ੍ਰਮਾਦੀ ਜੀਵ ਨੇ ਹਿਤ+ਆਨੀ= ਪ੍ਰੇਮ ਸਹਿਤ ਜੀਅ= ਹਿਰਦੇ ਵਿਖੇ ਲਿਆਣਾ ਕੀਤੀਆਂ ਹਨ।

## ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ॥

ਇਹ ਆਪਣੇ ਵਲੋਂ ਤਾਂ ਛਪਿ= ਲੁਕ-ਛਿਪ ਕੇ ਕਈ ਤਰ੍ਹਾਂ ਦੀਆਂ ਬਲਬੰਚ= ਠੱਗੀਆਂ ਤੇ ਉਪਾਵਾ= ਜਤਨਾਂ ਨੂੰ ਕਰਦਾ ਹੈ। ਪਰ- ਘਟ ਘਟ ਦੀ ਜਾਣਨਹਾਰਾ ਪ੍ਰਭੂ ਇਸ ਦੇ ਕਰਤਬਾਂ ਨੂੰ ਦੇਖ ਰਿਹਾ ਹੈ ਅਤੇ ਇਸ ਦੀਆਂ ਗੱਲਾਂ ਨੂੰ ਸੁਣ ਰਿਹਾ ਹੈ। ਇਥੋਂ ਤਕ ਪ੍ਰਮਾਦੀ ਜੀਵਾਂ ਦੀ ਅਵਸਥਾ ਦੱਸ ਕੇ ਭੱਟਾਂ ਨੂੰ ਸਮਝਾਉਂਦੇ ਹਨ- ਹੇ ਭੱਟੋ! ਜੇ ਤੁਸੀਂ ਇਹਨਾਂ ਤੋਂ ਬਚਣਾ ਚਾਹੁੰਦੇ ਹੋ ਤਾਂ ਪ੍ਰਭੂ ਅੱਗੇ ਇਸ ਤਰ੍ਹਾਂ ਨਿਮਰਤਾ ਸਹਿਤ ਬੇਨਤੀਆਂ ਕਰੋ-

## ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ॥

ਹੇ ਪ੍ਰਭੂ! ਸੀਲ= ਸ਼ਾਂਤੀ ਸੁਭਾਓ ਸ੍ਵੈ ਧਰਮ, ਜੀਵਾਂ ਉਪਰ ਦਇਆ ਕਰਨੀ ਸੁਚ= ਪਵਿੱਤਰਤਾ ਆਦਿਕ ਸ਼ੁਭ ਗੁਣ ਮੇਰੇ ਵਿਖੇ ਨਾਸਿਤ (ਨ+ਅਸ੍ਤਿ)= ਨਹੀਂ ਹਨ। ਹੇ ਜੀਅ ਕੇ ਦਾਨੀ= ਜੀਵਾਂ ਨੂੰ ਖਾਣ ਪਾਣ ਪਹਿਰਾਣ ਆਦਿਕ ਦਾਨ ਦੇਣ ਵਾਲੇ ਦਾਨੀ ਪ੍ਰਭੂ! ਮੈਂ ਆਪ ਜੀ ਦੀ ਸ਼ਰਨ ਵਿਖੇ ਆਇਆ ਹਾਂ।

## ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ॥੧॥

ਸਤਿਗੁਰੂ ਜੀ ਕਥਨ ਕਰਦੇ ਹਨ- ਹੇ ਭੱਟੋ! ਇਸ ਤਰ੍ਹਾਂ ਬੇਨਤੀਆਂ ਕਰੋ ਕਿ ਹੇ ਸਰਬ ਕਾਰਣ= ਕਾਰਜ ਰੂਪ ਪ੍ਰਪੰਚ ਦੇ ਕਰਨੇ ਨੂੰ ਸਮਰੱਥ, ਸਿਰੀ= ਸੋਭਾ ਦੇ ਧਾਰਨ ਵਾਲੇ ਮੇਰੇ ਸੁਆਮੀ ਪ੍ਰਮਾਤਮਾ! ਮੈਨੂੰ ਰੱਖ ਲਓ॥ ੧॥

## ਕੀਰਤਿ ਕਰਨ ਸਰਨ ਮਨਮੋਹਨ ਜੋਹਨ ਪਾਪ ਬਿਦਾਰਨ ਕਉ॥

(ਮਨਮੋਹਨ) ਪਰਮਾਤਮਾ ਦੀ ਜੋ ਬਾਣੀ ਕਰ ਕੇ ਕੀਰਤੀ ਕਰਨੀ ਹੈ ਅਤੇ ਤਨ ਕਰ ਕੇ ਜੋ ਸ਼ਰਨ ਗ੍ਰਹਿਣ ਕਰਨੀ ਹੈ ਹੇ ਭੱਟੋ! ਏਹੀ ਬੜੇ ਬੜੇ ਜੋ ਉੱਗਰ ਪਾਪ ਹਨ ਉਹਨਾਂ ਪਾਪਾਂ ਦੇ ਬਿਦਾਰਨ ਕਉ= ਨਾਸ ਕਰਨ ਨੂੰ ਤਾਕਤਵਰ ਬੂਟੀ ਹੈ। ਭਾਵ ਪ੍ਰਭੂ ਦੀ ਸ਼ਰਨ ਗ੍ਰਹਿਣ ਕਰਨ ਕਰ ਕੇ ਸਾਰੇ ਪਾਪ ਅਭਾਵ ਹੋ ਜਾਂਦੇ ਹਨ।

## ਹਰਿ ਤਾਰਨ ਤਰਨ ਸਮਰਥ ਸਭੈ ਬਿਧਿ ਕੁਲਹ ਸਮੂਹ ਉਧਾਰਨ ਸਉ॥

ਫਿਰ ਉਹ ਹਰੀ ਪ੍ਰਭੂ ਆਪਣੇ ਸੇਵਕਾਂ ਦੇ ਤਾਰਨ ਨੂੰ ਤਰਨ= ਜਹਾਜ਼ ਰੂਪ ਹੈ ਅਤੇ ਸਭ ਵਿਧੀਆਂ ਕਰ ਕੇ ਸਮਰੱਥ ਹੈ, ਫਿਰ ਸੇਵਕਾਂ ਦੀਆਂ ਸਮੂਹ ਕੁਲਾਂ ਦੇ ਤਾਰਨ ਵਾਲਾ ਸਉ= ਹੈ।

## ਚਿਤ ਚੇਤਿ ਅਚੇਤ ਜਾਨਿ ਸਤਸੰਗਤਿ ਭਰਮ ਅੰਧੇਰ ਮੋਹਿਓ ਕਤ ਧੰਉ॥

ਸਤ-ਸੰਗਤਿ ਦੇ ਮਹਾਤਮ ਨੂੰ ਜਾਣ ਕੇ ਵਾ-ਸਤ ਸੰਗਤਿ ਵਿਖੇ ਪ੍ਰਭੂ ਦਾ ਨਿਵਾਸ ਜਾਣ ਕੇ ਹੇ ਅਚੇਤ= ਅਗਿਆਤ ਚਿਤ ਵਾਲੇ ਜੀਵ! ਤੂੰ ਪਰਮਾਤਮਾ ਦੇ ਨਾਮਾਂ ਨੂੰ ਚੇਤਨਾ ਕਰ। ਭਰਮ ਰੂਪ ਹਨੇਰੇ ਦਾ ਮੋਹਿਓ= ਠਗਿਆ ਹੋਇਆ ਕਤ ਧੰਉ= ਕਿਧਰ ਭਟਕਦਾ ਫਿਰਦਾ ਹੈਂ। *ਅਥਵਾ*— ਮੋਹ ਕਰ ਕੇ ਭਰਮ ਰੂਪ ਹਨੇਰੇ ਵੱਲ ਕਿਸ ਵਾਸਤੇ ਭਟਕਦਾ ਫਿਰਦਾ ਹੈਂ।

## ਮੂਰਤ ਘਰੀ ਚਸਾ ਪਲੁ ਸਿਮਰਨ ਰਾਮ ਨਾਮੁ ਰਸਨਾ ਸੰਗਿ ਲਉ॥

ਮੂਰਤ= ਦੋ ਘੜੀਆਂ, ਇਕ ਘੜੀ, ਚਸਾ ਭਰ ਜਾਂ ਇਕ ਪਲ ਮਾਤਰ* ਤੂੰ ਆਪਣੀ ਰਸਨਾ= ਜਿਹਬਾ ਦੁਆਰਾ ਰਾਮ ਨਾਮ ਰੂਪ ਸਿਮਰਨ ਨੂੰ ਲਉ= ਉਚਾਰਨਾ ਕਰ।

## ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭੰਉ॥

ਸਿਮਰਨ ਤੋਂ ਬਿਨਾਂ ਦੁਨੀਆਂ ਦੇ ਸਾਰੇ ਕਾਜੁ= ਕੰਮ ਹੋਛਉ= ਤੁਛ ਹਨ ਅਤੇ ਇਨ੍ਹਾਂ ਦਾ ਸੁਖ ਵੀ ਅਲਪ= ਤੁਛ ਭਾਵ ਥੋੜ੍ਹਾ ਸਮਾਂ ਰਹਿਣ ਵਾਲਾ ਹੈ ਫੇਰ ਇਹ ਦੁਨੀਆਂ ਦੇ ਕਾਰਜ ਬੰਧਨ= ਫਾਹੀ ਰੂਪ ਹਨ, ਇਹਨਾਂ ਦੀ ਖਾਤਰ ਤੂੰ ਕਿਸ ਲਈ ਕ੍ਰੋੜਾਂ ਜਨਮਾਂ ਦੇ ਦੁੱਖਾਂ ਵਿਚ ਭੰਉ= ਭਉਂਦਾ-ਫਿਰਦਾ ਹੈਂ।

## ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੰਉ ॥੨॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਭੱਟੋ! ਤੁਹਾਨੂੰ ਚਾਹੀਦਾ ਹੈ, ਜੋ ਸੰਤਾਂ ਦੀ ਸਿਖਿਆ ਦੁਆਰੇ ਪ੍ਰਭੂ ਦੇ ਨਾਮ ਨੂੰ ਭਜੁ= ਉਚਾਰਨਾ ਕਰੋ ਅਤੇ ਆਤਮ ਰੰਗਿ ਸਿਉ= ਮਨ ਦੇ ਪ੍ਰੇਮ ਸਹਿਤ ਰਾਮ ਨਾਮ ਨੂੰ ਰੰਉ= ਉਚਾਰਨਾ ਕਰੋ॥ ੨॥

ਹੁਣ ਪ੍ਰਮੇਸ਼ਰ ਦੀ ਸਮਰੱਥਾ ਨਿਰੂਪਨ ਕਰਦੇ ਹੋਏ ਉਪਦੇਸ਼ ਦੇਣਾ ਕਰਦੇ ਹਨ-

## ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ॥

ਮਾਤਾ ਦੇ ਤਨ ਰੂਪੀ ਖੇਤ ਵਿਚ ਪਿਤਾ ਦੇ ਰੰਚਕ ਮਾਤਰ ਰੇਤ= ਬੀਰਜ ਦੇ ਨਿਰਮਿਤ= ਪ੍ਰਾਪਤ ਹੋਣ ਕਰ ਕੇ ਜਿਸ ਪ੍ਰਭੂ ਨੇ= ਦੁਰਲਭ ਦੇਹ= ਮਨੁੱਖਾ ਦੇਹ ਬਣਾ ਰੱਖੀ ਹੈ।

## ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ॥

ਜਿਸ ਪ੍ਰਮੇਸ਼ਰ ਨੇ ਸੁਖਾਂ ਦੇ ਭੋਗਣ ਵਾਸਤੇ ਕਈ ਤਰ੍ਹਾਂ ਦੇ ਖਾਣ ਪੀਣ ਦੇ ਪਦਾਰਥ ਅਤੇ ਰਹਿਣ ਵਾਸਤੇ ਸੋਧੇ= ਮੰਦਰ (ਮਕਾਨ) ਦਿੱਤੇ ਹਨ। ਫਿਰ ਜਿਸ ਪ੍ਰਮਾਤਮਾ ਨੇ ਮਾਤਾ ਦੇ ਉਦਰ ਦਾ ਸੰਕਟ ਕੱਟਿਆ ਹੈ ਅਤੇ ਬਾਹਰਲੀ ਬਿਪਤਾ ਵੀ ਤੇਰੀ ਦੂਰ ਕੀਤੀ ਹੈ। ਅਥਵਾ- ਸੰਕਟਾਂ ਦੇ ਕੱਟਣ ਵਾਲੇ ਹਰੀ ਨੇ ਤੇਰੀ ਹਰ ਤਰ੍ਹਾਂ ਦੀ ਬਿਪਤਾ ਹਰੀ= ਨਾਸ ਕੀਤੀ ਹੈ।

## ਮਾਤ ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ॥

ਫਿਰ ਜਿਸ ਪਰਮਾਤਮਾ ਨੇ ਮਾਤਾ, ਪਿਤਾ, ਭਰਾ ਅਤੇ ਹੋਰ ਜੋ ਸੰਬੰਧੀ ਹਨ ਇਹਨਾਂ ਸਾਰਿਆਂ ਦੇ ਬੂਝਨ= ਸਮਝਣੇ ਦੀ ਤੇਰੇ ਅੰਦਰ ਗਿਆਤ ਪਾਈ ਹੈ। ਭਾਵ- ਇਹ ਮੇਰੀ ਮਾਤਾ ਹੈ, ਇਹ ਮੇਰਾ ਪਿਤਾ ਹੈ, ਇਹ ਮੇਰਾ ਭਾਈ, ਇਹ ਮੇਰੀ ਭੈਣ ਹੈ। ਇਹਨਾਂ ਸਾਰਿਆਂ ਸੰਬੰਧੀਆਂ ਦੀ ਗਿਆਤ ਜਿਸ ਪਰਮਾਤਮਾ ਨੇ ਬਖਸ਼ੀ ਹੈ।

---

*ਪੰਦਰਾਂ ਵਾਰ ਅੱਖਾ ਦਾ ਮੀਟਣਾ ਤੇ ਖੋਲ੍ਹਣਾ ਇਕ **ਵਿਸਾ** ਹੁੰਦਾ ਹੈ।*

*ਪੰਦਰਾਂ ਵਿਸਿਆ ਦਾ ਇਕ **ਚਸਾ** ਹੁੰਦਾ ਹੈ।*

*ਤੀਹਾਂ ਚਸਿਆਂ ਦਾ ਇਕ **ਪਲ** ਹੁੰਦਾ ਹੈ।*

*ਸੱਠਾਂ ਪਲਾਂ ਦੀ ਇਕ **ਘੜੀ** ਹੁੰਦੀ ਹੈ।*

**ਬਰਧਮਾਨ ਹੋਵਤ ਦਿਨਪ੍ਰਤਿ ਨਿਤ ਆਵਤ ਨਿਕਟਿ ਬਿਖੰਮ ਜਰੀ॥**

ਦਿਨ ਰਾਤ ਦੀ ਸੰਗਿਆ ਕਰ ਕੇ ਨਿਤਾਪ੍ਰਤੀ ਤੂੰ ਬਰਧਮਾਨ ਹੋਵਤ= ਵੱਡਾ ਹੁੰਦਾ ਜਾਂਦਾ ਹੈਂ, ਜਿਸ ਕਰ ਕੇ- ਬਿਖੰਮ= ਕਠਨ ਅਰਥਾਤ ਦੁਖਦਾਈ ਜਰੀ= ਬਿਰਧ ਅਵਸਥਾ ਤੇਰੇ ਨਿਕਟ ਆਉਂਦੀ ਜਾਂਦੀ ਹੈ।

**ਰੇ ਗੁਨ ਹੀਨ ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ॥**

ਹੇ ਸ਼ੁਭ ਗੁਣਾਂ ਤੋਂ ਹੀਨ= ਰਹਿਤ ਦੀਨ= ਸਰੂਪ ਤੋਂ ਰਹਿਤ ਮਾਇਆ ਦੇ ਕੀੜੇ! ਤੈਨੂੰ ਚਾਹੀਦਾ ਹੈ- ਜਿਸ (ਸੁਆਮੀ) ਪਰਮਾਤਮਾ ਨੇ ਤੈਨੂੰ ਇਤਨਾ ਕੁਝ ਬਖਸ਼ਿਆ ਹੈ ਉਸ ਨੂੰ. ਇਕ ਘੜੀ ਮਾਤਰ ਤਾਂ ਸਿਮਰਨਾ ਕਰ।

ਪੁਨਾ ਉਸ ਸੁਆਮੀ ਪਰਮਾਤਮਾ ਦੇਵ ਅੱਗੇ ਇਸ ਤਰ੍ਹਾਂ ਬੇਨਤੀਆਂ ਕਰ-

**ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ ਨਾਨਕ ਕਾਟਿ ਭਰੰਮ ਭਰੀ॥ ੩ ॥**

ਹੇ ਕ੍ਰਿਪਾਲੂ ਪਰਮਾਤਮਾ ! ਕ੍ਰਿਪਾ ਨਿਧਿ= ਕਿਰਪਾ ਦੇ ਸਮੁੰਦਰ! ਕਿਰਪਾ ਕਰ ਕੇ ਆਪ ਮੇਰੇ ਮਨ ਰੂਪੀ ਕਰੁ= ਹੱਥ ਨੂੰ ਗਹਿ ਲੇਹੁ= ਫੜ ਲੈਣਾ ਕਰੋ ਅਤੇ ਕਿਰਪਾ ਕਰ ਕੇ ਮੇਰੇ ਅੰਦਰੋਂ ਭਰਮ ਰੂਪੀ ਭਰੀ= ਪੰਡ ਨੂੰ ਕੱਟਣਾ ਕਰੋ। *ਅਥਵਾ*-ਭਰੀ= ਭਲੀ ਪ੍ਰਕਾਰ ਪੰਜ ਪ੍ਰਕਾਰ ਦੇ ਭਰਮ ਨੂੰ ਕੱਟਣਾ ਕਰੋ।

*ਅਥਵਾ*- ਹੇ ਪ੍ਰਭੂ! ਜਿਸ ਭਰਮ ਕਰ ਕੇ ਮੇਰੀ ਬੁੱਧੀ ਵਿਸ਼ਿਆਂ ਨਾਲ ਭਰੀ= ਲਿਬੜੀ ਹੋਈ ਹੈ, ਉਸ ਭਰਮ ਨੂੰ ਕੱਟ ਦੇਣਾ ਕਰੋ॥ ੩ ॥

**ਰੇ ਮਨ ਮੂਸ ਬਿਲਾ ਮਹਿ ਗਰਬਤ ਕਰਤਬ ਕਰਤ ਮਹਾਂ ਮੁਘਨਾਂ॥**

ਹੇ ਮਨ ਰੂਪੀ ਮੂਸ= ਚੂਹੇ! ਤੂੰ ਇਸ ਸਰੀਰ ਰੂਪੀ ਬਿਲਾ= ਖੁੱਡ ਵਿਖੇ ਹੰਕਾਰ ਕਰਦਾ ਹੈਂ ਅਤੇ ਮਹਾਂ ਮੁਘਨਾਂ= ਬੜੇ ਮੂਰਖਾਂ ਵਾਲੇ ਕਰਤਬਾਂ ਨੂੰ ਕਰਦਾ ਹੈਂ।

**ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ॥**

ਸਪਤ= ਸੰਪਦਾ ਰੂਪੀ ਦੋਲ= ਪੰਘੂੜੇ ਦੇ ਝੋਲ= ਹੁਲਾਰੇ ਨਾਲ ਤੂੰ ਝੂਲ ਰਿਹਾ ਹੈਂ। ਭਾਵ ਮਾਇਆ ਦੀ ਪ੍ਰਾਪਤੀ ਲਈ ਸੰਸਾਰ ਵਿਖੇ ਭਟਕਦਾ ਫਿਰਦਾ ਹੈਂ ਅਤੇ ਮਾਇਆ ਵਿਚ ਮਸਤ ਹੋ ਕੇ ਘੁਘਨਾ= ਉਲੂਆਂ ਵਾਂਗੂੰ ਸੰਸਾਰ- ਉਜਾੜ ਵਿਖੇ ਭ੍ਰਮਤ= ਫਿਰ ਰਿਹਾ ਹੈਂ।

**ਸੁਤ ਬਨਿਤਾ ਸਾਜਨ ਸੁਖ ਬੰਧਪ ਤਾਂ ਸਿਉ ਮੋਹੁ ਬਢਿਓ ਸੁ ਘਨਾ॥**

ਫਿਰ ਸੁਤ= ਪੁੱਤਰ, ਬਨਿਤਾ= ਇਸਤਰੀ, ਸੱਜਣਾਂ-ਮਿੱਤਰਾਂ, ਵਿਸ਼ੇ ਸੁਖਾਂ, ਬੰਧਪ ਜੋ ਸੰਬੰਧੀ ਹਨ, ਤਾ ਸਿਉ= ਤਿਨ੍ਹਾਂ ਸਾਰਿਆਂ ਨਾਲ ਸੁ ਤੇਰਾ ਘਨਾ= ਬਹੁਤ ਮੋਹ ਬਢਿਓ= ਮੋਹ ਵਧ ਰਿਹਾ ਹੈ। *ਅਥਵਾ*-ਸੁ ਘਨਾ = ਸੰਘਣਾ ਮੋਹ ਵਧ ਰਿਹਾ ਹੈ।

**ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾਂ॥**

ਬੁਧੀ ਰੂਪ ਧਰਤੀ ਵਿਚ ਅਹੰ= ਹੰਗਤਾ ਰੂਪ ਬੀਜ ਦੇ ਬੋਣੇ ਕਰ ਕੇ ਮਮ= ਮਮਤਾ ਰੂਪੀ ਅੰਕੁਰੁ= ਅੰਗੂਰ ਪੈਦਾ ਹੋ ਰਿਹਾ ਹੈ। ਅਘਨਾਂ= ਪਾਪ ਕਰਮ ਕਰਦਿਆਂ ਹੋਇਆਂ ਤੇਰੀ ਸਾਰੀ ਅਉਧ= ਉਮਰਾ ਨਿਸਫਲ ਬੀਤਦੀ ਜਾ ਰਹੀ ਹੈ।

## ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੂਖ ਭੁਖਨਾ॥

ਮਿਰਤੁ ਮੰਜਾਰ= ਮੌਤ ਰੂਪੀ ਬਿੱਲਾ ਮੁਖ ਨੂੰ ਪਸਾਰਿ= ਖੋਲ੍ਹ ਕੇ ਤੇਰੀ ਵਲ ਨਿਰਖਤ= ਦੇਖ ਰਿਹਾ ਹੈ ਪਰ ਤੂੰ ਭੁਗਤਿ= ਭੋਗਾਂ ਨੂੰ ਭੁੰਚਤ= ਭੋਗਦਾ ਹੋਇਆ ਤ੍ਰਿਸ਼ਨਾ ਕਰ ਕੇ ਭੂਖ= ਭੁਖਨਾ= ਭੁੱਖੇ ਦਾ ਭੁੱਖਾ ਹੀ ਹੈਂ। *ਅਥਵਾ*-ਉਹ ਮੌਤ ਰੂਪੀ ਬਿੱਲਾ ਜੀਵਾਂ ਰੂਪੀ ਚੂਹਿਆਂ ਦੀ ਭੁਗਤਿ ਨੂੰ ਭੋਗਦਾ ਹੋਇਆ ਫਿਰ ਵੀ ਭੁੱਖੇ ਦਾ ਭੁੱਖਾ ਹੀ ਹੈ।

## ਸਿਮਰਿ ਗੁਪਾਲ ਦਇਆਲ ਸਤਸੰਗਤਿ ਨਾਨਕ ਜਗੁ ਜਾਨਤ ਸੁਪਨਾ॥੪॥

ਗੁਰੂ ਜੀ ਕਥਨ ਕਰਦੇ ਹਨ— ਹੇ ਭਾਈ! ਜੇ ਤੂੰ ਉਸ ਮੌਤ ਰੂਪੀ ਬਿੱਲੇ ਤੋਂ ਬਚਣਾ ਚਾਹੁੰਦਾ ਹੈਂ ਤਾਂ ਤੂੰ ਉਹਨਾਂ ਸੰਤਾਂ ਦੀ ਸਤਸੰਗਤਿ ਵਿਖੇ ਜਾ ਕੇ ਦਿਆਲੂ ਗੁਪਾਲ ਨੂੰ ਸਿਮਰਨਾ ਕਰ, ਜਿਨ੍ਹਾਂ ਸੰਤਾਂ ਨੇ ਜਗੁ= ਸੰਸਾਰ ਨੂੰ ਸੁਪਨੇ ਦੀ ਨਯਾਈਂ ਮਿਥਿਆ ਜਾਣਨਾ ਕੀਤਾ ਹੈ॥ ੫॥ ਹੁਣ ਵੈਰਾਗ-ਜਨਕ ਉਪਦੇਸ਼ ਦਿੰਦੇ ਹਨ—

[ਪੰਨਾ ੧੩੮੮]

## ਦੇਹਨ ਗੇਹਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ॥

ਦੇਹਨ= ਸਰੀਰਾਂ ਨੇ ਗੇਹਨ= ਘਰਾਂ ਨੇ ਵਾ-ਘਰ ਵਾਲੀਆਂ ਇਸਤਰੀਆਂ ਨੇ ਨ ਨੀਤਾ-ਨਿਤਾਪ੍ਰਤੀ ਭਾਵ ਸਦਾ ਨਹੀਂ ਰਹਿਣਾ, ਇਸ ਲਈ ਤੂੰ ਇਹਨਾਂ ਵਿਖੇ ਨੇਹ-ਪ੍ਰੇਮ ਨਾ ਕਰ, ਜਿਸ ਮਾਇਆ ਵਿਖੇ ਤੁਸੀਂ ਮਤ= ਮਸਤ ਹੋ ਰਹੇ ਹੋ, ਇਸ ਮਾਇਆ ਵਿਚ ਕਹਾ ਲਉ= ਕਦੋਂ ਤਕ ਗਾਰਹੁ= ਗੌਰਵਤਾ (ਵਡਿਆਈ) ਲਓਗੇ, ਕਿਉਂਕਿ ਮਾਇਆ ਦੀ ਵਡਿਆਈ ਤਾਂ ਖਿਨ ਭੰਗਰ ਭਾਵ ਜਲਦੀ ਨਾਸ ਹੋ ਜਾਣ ਵਾਲੀ ਹੈ। *ਅਥਵਾ*-ਮਾਇਆ ਦੀ ਮਸਤੀ ਦਾ ਕਦੋਂ ਤਕ ਗਾਰਹੁ= ਹੰਕਾਰ ਕਰ ਸਕੋਗੇ। *ਅਥਵਾ*-ਇਸ ਮਾਇਆ ਦੀ ਮਸਤੀ ਵਿਖੇ ਕਹਾ ਲਉ= ਕੀ ਲਓਗੇ? ਭਾਵ ਗਾਰਹੁ= ਗਲਨਾ ਹੀ ਲਓਗੇ।

## ਛਤ੍ਰਨ ਪਤ੍ਰਨ ਚਉਰ ਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ॥

ਛਤ੍ਰਨ= ਸਿਰ ਉਪਰ ਰਾਜਸੀ ਛੱਤਰਾਂ ਦਾ ਝੁਲੀਣਾ, ਪਤ੍ਰਨ= ਹੁਕਮਨਾਮੇ ਚਲਣੇ। ਵਾ-ਪੜ੍ਹਕਾਂ ਸਾਰੇ ਮਨਜ਼ੂਰ ਹੋਣੀਆਂ ਅਤੇ ਚਉਰ= ਚੌਰ ਬਰਦਾਰ ਨੇ ਹਮੇਸ਼ਾਂ ਚੌਰ ਲੈ ਕੇ ਸਿਰ 'ਤੇ ਖਲੋਤਿਆਂ ਰਹਿਣਾ। ਚਾਵਰ= ਮਨ ਮਰਜ਼ੀ ਦੀਆਂ ਖੁਸ਼ੀਆਂ ਭੋਗਣੀਆਂ। ਇਤਿਆਦਿਕ ਸਾਰਿਆਂ ਪਦਾਰਥਾਂ ਨੇ ਹਮੇਸ਼ਾਂ ਨਹੀਂ ਰਹਿਣਾ। ਇਹਨਾਂ ਪਦਾਰਥਾਂ ਵਿਚ ਹੀ ਤੁਹਾਡੀ ਉਮਰਾ ਨਿਸਫਲ ਬਹਤੀ ਜਾਤ= ਬਤੀਤ ਹੁੰਦੀ ਜਾ ਰਹੀ ਹੈ। ਪਰ ਤੁਸੀ ਲੋਕ ਮਾਇਆ ਦੀ ਮਸਤੀ ਕਰ ਕੇ ਆਪਣੇ ਰਿਦੈ= ਹਿਰਦੇ ਵਿਖੇ ਇਸ ਗੱਲ ਨੂੰ ਵਿਚਾਰਦੇ ਨਹੀਂ ਹੋ।

## ਰਥਨ ਅਸ੍ਵਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ॥

ਰਥਨ= ਰੱਥਾਂ ਨੂੰ, ਅਸ੍ਵਨ= ਘੋੜਿਆਂ ਨੂੰ ਵਾ- ਘੋੜ ਸਵਾਰ ਸੂਰਮਿਆਂ ਨੂੰ। ਗਜ= ਹਾਥੀਆਂ ਨੂੰ। ਵਾ- ਹਾਥੀ ਸਵਾਰ ਸੂਰਮਿਆਂ ਨੂੰ। ਸਿੰਘ+ਆਸਨ= ਸ਼ੇਰ ਦੇ ਮੁਖ ਵਰਗੀਆਂ ਰਾਜ-ਗੱਦੀਆਂ ਇਹਨਾਂ ਸਾਰਿਆਂ ਨੂੰ ਅੰਤ ਸਮੇਂ- ਇਕ ਛਿਨ ਵਿਖੇ ਤਿਆਗ ਕੇ ਨਾਂਗ ਸਿਧਾਰਹੁ= ਨੰਗੀ ਪੈਰੀਂ ਚਲੇ ਜਾਓਗੇ।

## ਸੂਰਨ ਬੀਰਨ ਮੀਰਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ॥

ਸੂਰਨ ਬੀਰਨ= ਰਥੀ, ਮਹਾਂਰਥੀ ਤੇ ਅਤਰਥੀ ਸੂਰਮਿਆਂ ਨੂੰ ਮੀਰਨ= ਪਾਤਿਸ਼ਾਹਾਂ ਨੂੰ ਅਤੇ ਖਾਨਮ= ਖਾਨ ਜੋ ਦਸ ਹਜ਼ਾਰੀ ਪੰਜ ਹਜ਼ਾਰੀ ਹਨ, ਇਨ੍ਹਾਂ ਸਾਰਿਆਂ ਵਿਚੋਂ ਕਿਸੇ ਨੂੰ ਵੀ ਆਪਣੇ ਸੰਗ ਦਾ ਸਾਥੀ ਨੇਤ੍ਰਾਂ ਦੀ

ਦ੍ਰਿਸ਼ਟੀ ਨਾਲ ਨਾ ਨਿਹਾਰਹੁ-ਨਾ ਦੇਖਣਾ ਕਰੋ।

**ਕੋਟਨ ਓਟਨ ਕੋਸ ਨ ਛੋਟਾ ਕਰਤ ਬਿਕਾਰ ਦੋਊ ਕਰ ਝਾਰਹੁ॥**

ਕੋਟਨ= ਕਿਲ੍ਹਿਆਂ ਦਾ ਅਤੇ ਕੋਸ= ਖਜ਼ਾਨਿਆਂ ਦਾ ਓਟਨ= ਆਸਰਾ ਲੈਣ ਕਰ ਕੇ ਛੋਟਾ= ਛੁਟਕਾਰਾ ਨਹੀਂ ਹੋ ਸਕਦਾ। ਜੋ ਜੀਵ ਆਪਣੇ ਕਰ ਝਾਰਹੁ= ਹੱਥਾਂ ਨੂੰ ਝਾੜ ਕੇ ਭਾਵ ਬੇ-ਫਿਕਰ ਹੋ ਕੇ ਵਿਸ਼ੇ ਵਿਕਾਰਾਂ ਨੂੰ ਭੋਗਣਾ ਕਰਦੇ ਹਨ, ਅੰਤ ਨੂੰ ਜਮਦੂਤ ਉਹਨਾਂ ਉਪਰ ਦੋਵੇਂ ਹੱਥ ਝਾੜਦੇ ਹਨ। ਭਾਵ ਚੰਗੀ ਤਰ੍ਹਾਂ ਤਿਸ ਵਿਕਾਰੀ ਨੂੰ ਮਾਰਦੇ ਕੁੱਟਦੇ ਹਨ, ਇਸ ਲਈ ਇਸ ਜੀਵ ਨੂੰ ਚਾਹੀਦਾ ਹੈ ਆਪਣੇ ਬਚਾਓ ਲਈ ਵਿਸ਼ੇ-ਵਿਕਾਰਾਂ ਵਲੋਂ ਆਪਣੇ ਮਨ, ਬੁੱਧੀ ਰੂਪ ਹੱਥਾ ਨੂੰ ਝਾੜ ਦੇਣਾ ਕਰੇ। ਭਾਵ ਆਪਣੀ ਮਨ ਬੁੱਧੀ ਨੂੰ ਵਿਕਾਰਾਂ ਵਲ ਜਾਣ ਨਾ ਦੇਵੇ।

**ਮਿਤ੍ਰਨ ਪੁਤ੍ਰ ਕਲਤ੍ਰ ਸਾਜਨ ਸਖ ਉਲਟਤ ਜਾਤ ਬਿਰਖ ਕੀ ਛਾਂਰਹੁ॥**

ਮਿਤ੍ਰਨ= ਮਿਤਰ, ਪੁਤ੍ਰ, ਕਲਤ੍ਰ= ਇਸਤਰੀ ਸਾਜਨ ਸਖ= ਪਿਆਰੇ ਸੱਜਣ ਇਤਿਆਦਿ ਸਾਰੇ ਸਾਥੀ ਅੰਤਮ ਸਮੇਂ ਬ੍ਰਿਛ ਦੀ ਛਾਂਰਹੁ= ਛਾਂ ਵਾਂਗੂੰ ਉਲਟ ਜਾਂਦੇ ਹਨ। ਭਾਵ ਜਿਵੇਂ ਸੰਧਿਆ ਵੇਲੇ ਬ੍ਰਿਛ ਦੀ ਛਾਂ ਬ੍ਰਿਛ ਦੇ ਸੰਗ ਨੂੰ ਛੱਡ ਦਿੰਦੀ ਹੈ, ਤਿਵੇਂ ਸਾਰੇ ਸਾਥੀ ਅੰਤ ਸਮੇਂ ਜੀਵ ਦੇ ਸੰਗ ਨੂੰ ਛੱਡ ਦਿੰਦੇ ਹਨ।

**ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ ਸਿਮਰਹੁ ਅਗਮ ਅਪਰਹੁ॥**

ਦੀਨਾਂ 'ਤੇ ਦਇਆਲਤਾ ਕਰਨ ਵਾਲਾ ਜੋ ਸਾਰਿਆਂ ਵਿਖੇ ਪੂਰਨ ਪੁਰਖ ਪ੍ਰਭੂ ਹੈ, ਤਿਸ ਅਗਮ ਅਪਾਰ ਨੂੰ ਛਿਨ ਛਿਨ* ਕਾਲ ਵਿਚ ਸਿਮਰਨਾ ਕਰੋ।

**ਸ੍ਰੀਪਤਿ ਨਾਥ ਸਰਣਿ ਨਾਨਕ ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ॥ ੫॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਕਿ ਉਸ ਵਾਹਿਗੁਰੂ ਅੱਗੇ ਐਸੇ ਪ੍ਰਾਰਥਨਾ ਕਰੋ ਕਿ ਹੇ ਸ੍ਰੀ= ਲਛਮੀ ਦੇ ਪਤੀ ਦਾਸਾਂ ਦੇ ਨਾਥ= ਸੁਆਮੀ! ਮੈਂ ਜਨ ਆਪ ਜੀ ਦੀ ਸ਼ਰਨ ਵਿਖੇ ਆਇਆ ਹਾਂ। ਹੇ ਭਗਵੰਤ! ਆਪ ਕਿਰਪਾ ਕਰ ਕੇ ਮੈਨੂੰ ਤਾਰਨਾ ਕਰੋ॥ ੫॥

ਹੁਣ ਮਾਇਆ ਦੀ ਪ੍ਰਬਲਤਾ ਦੱਸਦੇ ਹਨ- ਇਹ ਮਾਇਆ ਅਜੇਹੀ ਪ੍ਰਬਲ ਹੈ—

**ਪ੍ਰਾਨ ਮਾਨ ਦਾਨ ਮਗ ਜੋਹਨ ਹੀਤੁ ਚੀਤੁ ਦੇ ਲੇ ਲੇ ਪਾਰੀ॥**

ਕਿਸੇ ਨੂੰ ਪ੍ਰਾਣਾਂ ਦੇ ਰਸਤੇ, ਕਿਸੇ ਨੂੰ ਮਾਣ ਦੇ ਰਸਤੇ, ਕਿਸੇ ਨੂੰ ਦਾਨ ਦੇ ਰਸਤੇ, ਜੋਹਨ= ਨਾਸ ਕਰਦੀ ਹੈ।

(੧) ਪ੍ਰਾਣਾਂ ਦੇ ਰਸਤੇ ਇਸ ਤਰ੍ਹਾਂ ਨਾਸ ਕਰਦੀ ਹੈ ਜਦ ਪੁਰਸ਼ ਪਾਸੋਂ ਮਾਇਆ ਚਲੀ ਜਾਂਦੀ ਹੈ ਭਾਵ ਵਾਪਾਰ 'ਚੋਂ ਘਾਟਾ ਪੈ ਜਾਂਦਾ ਹੈ ਤਾਂ ਨਾਲ ਹੀ ਪ੍ਰਾਣ ਨਿਕਲ ਜਾਂਦੇ ਹਨ।

*ਯਥਾ-* ਬਹੁਤ ਜਤਨ ਪ੍ਰਾਨੀ ਕਰੈ ਅਤਿ ਕਲੇਸਤਾ ਹੇਤੁ॥
ਜੁਰੇ ਤਾ ਰੱਛਾ ਨਿਪਟ ਦੁਖ ਜਾਇ ਤ ਪ੍ਰਾਨ ਸਮੇਤ॥ ੧੩॥ *(ਵਿਚਾਰਮਾਲਾ ਬਿਸ੍ਰਾਮ ੪)*

(੨) ਜਿਸ ਵੇਲੇ ਮਾਇਆ ਚਲੀ ਜਾਂਦੀ ਹੈ ਤਾਂ ਮਾਨੀ ਦਾ ਮਾਣ ਭੰਗਨ ਹੋ ਜਾਂਦਾ ਹੈ।

(੩) ਜਦ ਕਿਸੀ ਸਮੇਂ ਦਾਨ ਦੇਣ ਦਾ ਮੌਕਾ ਬਣਦਾ ਹੈ ਤਾਂ ਹੱਥੋਂ ਦਾਨ ਦੇਂਦਾ ਨਹੀਂ ਤੇ ਹੋਰਨਾਂ ਦੇ ਮਜਬੂਰ ਕਰਨ ਤੇ ਉਸੇ ਚਿੰਤਾ ਵਿਚ ਹੀ ਹਰੀਹਰ ਹੋ ਜਾਂਦਾ ਹੈ। ਇਸ ਵਜ੍ਹਾ ਨਾਲ ਮਾਇਆ ਸਾਰਿਆਂ ਨੂੰ ਮਾਰਨਾ ਕਰਦੀ ਹੈ। *ਅਥਵਾ-* ਇਹ ਜੀਵ ਪ੍ਰਾਣਾਂ ਨਾਲੋਂ ਵੀ ਮਾਇਆ ਨੂੰ ਪਿਆਰੀ ਸਮਝਦਾ ਹੈ ਅਤੇ ਮਨ, ਵਾ— ਮਾਣ

**ਵਿਆਕਰਣ ਵਾਲੇ ਕਹਿੰਦੇ ਹਨ ਕਿ 'ਘਟ' ਸ਼ਬਦ ਦੇ ਕਹਿਣ ਤੇ ਦੋ 'ਛਿਨ' ਬੀਤ ਜਾਂਦੇ ਹਨ ਅਤੇ ਨਿਆਇਕ ਮਤ ਵਾਲੇ ਕਹਿੰਦੇ ਹਨ ਕਿ ਪਿੱਪਲ ਦੇ ਪੱਤੇ ਵਿਚ ਸੂਲ(ਸੂਈ) ਲੰਘਣ ਕਾਲ ਵਿਚ ਚਾਰ 'ਛਿਨ' ਬੀਤ ਜਾਂਦੇ ਹਨ।*

ਨਾਲੋਂ ਵੀ ਮਾਇਆ ਨੂੰ ਚੰਗਾ ਜਾਣਦਾ ਹੈ। ਹਰ ਵੇਲੇ ਮਾਇਆ ਦੇ ਮਗ ਜੋਹਨ= ਰਸਤੇ ਨੂੰ ਦੇਖਦਾ ਰਹਿੰਦਾ ਹੈ ਕਿ ਕੋਈ ਆ ਕੇ ਦਾਨ ਦੇ ਜਾਵੇ। ਚਿਤ ਦੇ ਹੀਤੁ= ਪ੍ਰੇਮ ਨੂੰ ਦੇ ਕੇ ਮਾਇਆ ਨੂੰ ਲੈ ਲੈ ਕੇ ਪਾਰੀ= ਪਾਲਣਾ ਭਾਵ ਇਕੱਤਰ ਕੀਤਾ ਹੈ।

**ਸਾਜਨ ਸੈਨ ਮੀਤ ਸੁਤ ਭਾਈ ਤਾਹੂ ਤੇ ਲੇ ਰਖੀ ਨਿਰਾਰੀ॥**

ਸਾਜਨ= ਸੱਜਣਾ ਸੈਨ= ਸਾਥੀਆਂ ਮੀਤ= ਮਿੱਤਰਾਂ ਸੁਤ= ਪੁੱਤਰਾਂ ਭਾਈ= ਭਰਾਵਾਂ, ਤਿਨਾਂ ਸਾਰਿਆਂ ਪਾਸੋ ਲੁਕਾ ਕੇ ਮਾਇਆ ਲੈ ਕੇ ਨਿਰਾਰੀ= ਵੱਖਰੀ ਹੀ ਰੱਖਣਾ ਕੀਤੀ ਹੈ।

**ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ ਅਉਧ ਤਨ ਜਾਰੀ।**

ਮਾਇਆ ਦੇ ਪਾਉਣ ਵਾਸਤੇ ਦੇਸਾਂ ਪ੍ਰਦੇਸਾਂ ਵਿਖੇ ਧਾਵਨ= ਦੌੜਦੇ ਹਨ ਅਤੇ ਕੂਰ ਕਮਾਵਨ= ਝੂਠ ਬੋਲਦੇ ਹਨ, ਇਹ ਰੀਤੀ ਕਰਦਿਆਂ ਹੋਇਆਂ ਆਪਣੇ ਸਰੀਰ ਦੀ ਅਉਧ= ਉਮਰ ਨਿਸਫਲ ਹੀ ਜਾਰੀ= ਗਵਾ ਲਈ ਹੈ।

**ਕਰਮ ਧਰਮ ਸੰਜਮ ਸੁਚ ਨੇਮਾ ਚੰਚਲ ਸੰਗਿ ਸਗਲ ਬਿਧਿ ਹਾਰੀ॥**

ਸ਼ੁਭ ਕਰਮ ਕਰਨੇ, ਸ੍ਵੈਧਰਮ ਧਾਰਨਾ, ਸੰਜਮ= ਇੰਦਰੀਆਂ ਦਾ ਦਮਨ ਕਰਨਾ, ਸੁਚ= ਪਵਿੱਤਰਤਾ ਦੇ ਸਹਿਤ ਰਹਿਣਾ, ਨੇਮਾ= ਯਮ ਨਿਯਮ ਆਦਿਕ ਸਾਧਨਾਂ ਦਾ ਕਰਨਾ। ਇਤਿਆਦਿਕ ਸਾਰੀਆਂ ਵਿਧੀਆਂ ਚੰਚਲ= ਮਾਇਆ ਦੇ ਨਾਲ ਮਿਲ ਕੇ ਇਨ੍ਹਾਂ ਜੀਵਾਂ ਨੇ ਹਾਰ ਦਿੱਤੀਆਂ ਹਨ। ਇਸ ਕਰ ਕੇ-

**ਪਸੁ ਪੰਖੀ ਬਿਰਖ ਅਸਥਾਵਰ ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ॥**

ਪਸ਼ੂ, ਪੰਛੀ, ਬ੍ਰਿਛ, ਅਸਥਾਵਰ= ਪਹਾੜ ਇਤਿਆਦਿਕ ਬਹੁ ਬਿਧਿ= ਬਹੁਤ ਪ੍ਰਕਾਰ ਦੀਆਂ ਜੂਨੀਆਂ ਵਿਚ ਭ੍ਰਮਿਓ= ਫਿਰਦੇ ਹੋਏ ਬੜੇ ਦੁੱਖਾਂ ਨੂੰ ਭੋਗਦੇ ਹਨ।

**ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ ਦੀਨਾ ਨਾਥ ਪ੍ਰਾਨਪਤਿ ਸਾਰੀ॥**

ਸਾਰੀ ਉਮਰ ਵਿਚ ਪਲ ਦਾ ਖਿਨ ਮਾਤ੍ਰ ਅਤੇ ਇਕ ਚਸਾ ਭਰ ਇਨ੍ਹਾਂ ਜੀਵਾਂ ਨੇ ਦੀਨਾ ਨਾਥ= ਗਰੀਬਾਂ ਦੇ ਸੁਆਮੀ ਤੇ ਪ੍ਰਾਣਾਂ ਦੇ ਪਤੀ= ਮਾਲਕ ਪ੍ਰਭੂ ਦੇ ਨਾਮ ਨੂੰ ਸਿਮਰਨਾ ਨਹੀਂ ਕੀਤਾ।

**ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ ਕਤ ਖਾਰੀ॥**

ਇਹ ਜੀਵ ਰਸਦਾਇਕ ਮਿੱਠੇ ਭੋਜਨਾਂ ਦੇ ਖਾਣ ਪੀਣ ਵਿਚ ਲੱਗ ਰਹੇ ਹਨ, ਪਰ ਇਹ ਨਹੀਂ ਵਿਚਾਰਦੇ ਕਿ ਅੰਤ ਕੀ ਬਾਰ= ਅੰਤ ਸਮੇਂ ਇਹਨਾਂ ਪਦਾਰਥਾਂ ਨੇ ਮੇਰੇ ਪਾਸ ਹੋਰ ਕਤ ਖਾਰੀ= ਕਦ ਖੜਿਆਂ ਹੋਣਾ ਹੈ। ਅਥਵਾ- ਖਾਨ= ਮੰਦਰਾਂ ਵਿਚ ਬੈਠੇ ਹੋਏ ਪਾਨ= ਪਾਨਾਂ ਦੇ ਬੀੜੇ ਚੱਬਦੇ ਹਨ ਤੇ ਮਿੱਠੇ ਰਸਦਾਇਕ ਭੋਜਨਾਂ ਨੂੰ ਖਾਂਦੇ ਹਨ, ਪਰ ਇਹ ਨਹੀਂ ਵਿਚਾਰਦੇ ਕਿ ਇਨ੍ਹਾਂ ਦੇ ਸਬੰਧ ਕਰ ਕੇ ਅੰਤ ਨੂੰ ਮੈਨੂੰ ਹੋਰ ਕਤ ਖਾਰੀ= ਕਿਤਨਾਂ ਕੁ ਦੁੱਖ ਪ੍ਰਾਪਤ ਹੋਣਾ ਹੈ।

**ਨਾਨਕ ਸੰਤ ਚਰਨ ਸੰਗਿ ਉਧਰੇ ਹੋਰਿ ਮਾਇਆ ਮਗਨ ਚਲੇ ਸਭਿ ਡਾਰੀ॥੬॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਜਿਹੜੇ ਮਨੁੱਖ ਸੰਤਾਂ ਦੇ ਚਰਨਾਂ ਨਾਲ ਲੱਗੇ ਹਨ ਉਹ ਤਾਂ ਸੰਸਾਰ ਸਾਗਰ ਤੋਂ ਤਰ ਗਏ ਹਨ, ਹੋਰ ਜਿਹੜੇ ਮਨੁੱਖ ਮਾਇਆ ਵਿਚ ਮਸਤ ਹਨ, ਉਹ ਆਪਣਾ ਸਭ ਕੁਝ ਡਾਰੀ=

ਗਵਾ ਕੇ ਸੰਸਾਰ ਤੋਂ ਖਾਲੀ ਹੱਥ ਪ੍ਰਲੋਕ ਵਿਚ ਚਲੇ ਗਏ ਹਨ॥ ੬॥

**ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ॥**

ਬ੍ਰਹਮਾ ਜੀ ਤੋਂ ਆਦ ਲੈ ਕੇ ਵਿਸ਼ਨੂੰ ਤੇ ਸ਼ਿਵ ਅਤੇ ਬੜੇ-ਬੜੇ ਮੁਨੀਸੁਰ= ਮਹਾਤਮਾ ਰਸਕਿ-ਰਸਕਿ= ਤਦਾਕਾਰ ਹੋ ਹੋ ਕੇ ਸਾਰੇ ਹੀ ਠਾਕੁਰ ਜੀ ਦੇ ਗੁਣਾਂ ਨੂੰ ਗਾਉਂਦੇ ਹਨ। *ਅਥਵਾ*-ਬ੍ਰਹਮਾ ਜੀ ਤੋਂ ਆਦਿ ਵਿਸ਼ਨੂੰ ਅਤੇ ਸ਼ਿਵ ਜੀ ਇਹ ਰਸਕਿ= ਤਦਾਕਾਰ ਹੋ ਕੇ ਠਾਕੁਰ ਦੇ ਗੁਣਾਂ ਨੂੰ ਗਾਂਵਦੇ ਹਨ। ਅਤੇ ਬਿਆਸ ਵਸ਼ਿਸ਼ਟ ਆਦਿਕ ਬੜੇ ਬੜੇ ਮੁਨੀਸ਼ੁਰ ਵੀ ਰਸਕਿ= ਤਦਾਕਾਰ ਹੋ ਕੇ ਠਾਕੁਰ ਦੇ ਗੁਣਾਂ ਨੂੰ ਗਾਂਵਦੇ ਹਨ।

**ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ॥**

(ਤੇਤੀ ਕ੍ਰੋੜ ਦੇਵਤਿਆਂ ਦਾ) ਰਾਜਾ ਇੰਦਰ ਤੇ ਮੁਨਿੰਦ੍ਰ= ਮੁਨੀਆਂ ਦੇ ਬੜੇ-ਬੜੇ ਮੁਨੀ (ਬਿਆਸ ਸੁਕਦੇਵ ਜੀ ਆਦਿਕ) ਅਤੇ ਗੋਰਖ ਨਾਥ ਜੀ ਇਤਿਆਦਿਕ ਸਾਰੇ ਹੀ ਉਸ ਪ੍ਰਮਾਤਮਾਂ ਨੂੰ ਖੋਜਦੇ ਹੋਏ-ਧਰਤੀ ਅਰ ਅਕਾਸ਼ ਵਿਖੇ ਆਉਂਦੇ ਤੇ ਧਾਵਤ= ਜਾਂਦੇ ਹਨ।

**ਸਿਧ ਮਨੁਖ੍ ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ ਨ ਪਾਵਤ॥**

ਚੌਰਾਸੀ ਸਿਧ, ਮਨੁੱਖ ਅਤੇ ਦੇਵਤਾ, ਦੈਂਤ ਇਹ ਸਾਰੇ ਇਕੱਠੇ ਹੋ ਕੇ ਉਸ ਦਾ ਜਸ ਗਾਉਂਦੇ ਤਾਂ ਹਨ। ਪਰ ਇਕ ਤਿਲ ਜਿੰਨਾ ਵੀ ਤਿਸ ਪ੍ਰਮਾਤਮਾ ਦਾ ਮਰਮੁ= ਭੇਦ ਨਹੀਂ ਪਾਂਵਦੇ।

**ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ॥**

ਜਿਸ ਪਿਆਰੇ ਪ੍ਰਭੂ ਪ੍ਰਮਾਤਮਾਂ ਦੀ ਪ੍ਰੇਮਾ ਭਗਤੀ ਵਿਖੇ ਪ੍ਰੀਤੀ ਹੈ ਹਰੀ ਨਾਮ ਦਾ ਚਿੰਤਨ ਕਰਣ ਵਾਲੇ ਗੁਰਮੁਖ ਮਹਾਤਮਾਂ ਜਨ ਰਸ= ਪ੍ਰੇਮ ਸਹਿਤ-ਤਾ ਕੈ ਦਰਸ ਸਮਾਵਤ= ਉਸ ਪਰਮਾਤਮਾ ਦੇ ਸਰੂਪ ਵਿਖੇ ਸਮਾਏ ਹਨ। *ਅਥਵਾ*-ਪ੍ਰਿਅ ਪ੍ਰਭ= ਪਿਆਰੇ ਪ੍ਰਭੂ ਵਿਖੇ ਜਿਨਾਂ ਨੇ ਮਨ ਕਰ ਕੇ ਪ੍ਰੀਤੀ ਕੀਤੀ ਹੈ, ਤਨ ਕਰ ਕੇ ਪ੍ਰੇਮ ਕੀਤਾ ਹੈ, ਬਾਣੀ ਕਰ ਕੇ ਰਸ ਭਗਤੀ= ਪ੍ਰੇਮਾ ਭਗਤੀ ਕੀਤੀ ਹੈ, ਉਹ ਹਰੀ ਦੇ ਪਿਆਰੇ ਜਨ ਉਸ ਹਰੀ ਦੇ ਦਰਸਿ= ਸਰੂਪ ਵਿਖੇ ਸਮਾਏ ਹਨ।

*ਅਥਵਾ*- ਪ੍ਰਿਅ ਪ੍ਰਭ= ਪਿਆਰੇ ਪ੍ਰਭੂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਉਨ੍ਹਾਂ ਦੇ ਚਰਨਾਂ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰੀਤੀ ਕੀਤੀ ਹੈ। ਅਰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿਚ ਪ੍ਰੇਮਾ ਭਗਤੀ ਸ੍ਰੀ ਗੁਰੂ ਅਮਰਦਾਸ ਜੀ ਨੇ ਕੀਤੀ ਹੈ। ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਖੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਰਸ= ਪ੍ਰੇਮ ਕੀਤਾ ਹੈ। ਹਰੀ ਦੇ ਗੁਰਮੁਖ ਜਨ ਤਾ ਕੈ ਦਰਸਿ= ਉਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਸ਼ਨ ਵਿਖੇ ਸਮਾਏ ਹਨ।

**ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ॥**

ਤਿਸ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਨੂੰ ਤਿਆਗਿ= ਛੱਡ ਕੇ ਜੋ ਮਨੁੱਖ ਆਨ ਕਉ ਜਾਚਹਿ= ਹੋਰਨਾਂ ਪਾਸੋਂ ਜਾ ਕੇ ਮੰਗਦੇ ਹਨ। ਉਸ ਦੇ ਮੂੰਹ, ਦੰਦ, ਜੀਭ ਆਦਿਕ ਸਭ ਇੰਦ੍ਰੀਏ ਮੰਗਦਿਆਂ-ਮੰਗਦਿਆਂ ਘਸ ਜਾਂਦੇ ਹਨ ਪਰ ਉਨ੍ਹਾਂ ਨੂੰ ਮਿਲਦਾ ਕੁਝ ਨਹੀਂ।

## ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ॥ ੭॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਹੇ ਮੂਰਖ ਮਨ! ਅਸੀਂ ਤੈਨੂੰ ਸਮਝਾਂਦੇ ਹਾਂ ਤੂੰ ਦਾਸਾ ਭਾਵ ਦੇ ਸਹਿਤ ਹੋ ਕੇ ਸੁਖਦਾਤੇ ਪ੍ਰਮਾਤਮਾ ਦੇ ਨਾਮਾਂ ਨੂੰ ਸਿਮਰਨਾ ਕਰ॥ ੭॥

## ਮਾਇਆ ਰੰਗ ਬਿਰੰਗ ਕਰਤ ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ॥

ਮਾਇਆ ਦਾ ਰੰਗ= ਆਨੰਦ ਇਸ ਜੀਵ ਨੂੰ ਪ੍ਰਮੇਸ਼ਰ ਦੇ ਬਿ-ਰੰਗ= ਪ੍ਰੇਮ ਤੋਂ ਰਹਿਤ ਕਰਨ ਵਾਲਾ ਹੈ। *ਅਥਵਾ*-ਮਾਇਆ ਦਾ ਰੰਗ= ਪ੍ਰੇਮ ਇਸ ਜੀਵ ਨੂੰ ਬਿਰੰਗ= ਬਿਹਾਲ ਕਰਨ ਵਾਲਾ ਹੈ। ਇਹ ਜੀਵ ਭ੍ਰਮ ਕਰ ਕੇ ਮੋਹ ਰੂਪ ਗੁਬਾਰਿ ਕੂਪਿ= ਅੰਨ੍ਹੇ ਖੂਹ ਵਿਚ ਪੈ ਰਿਹਾ ਹੈ।

## ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸੑ ਕ੍ਰਿਮਿ ਉਦਰੁ ਭਰਿਓ ਹੈ॥

ਇਹ ਜੀਵ ਇਤਨਾ ਹੰਕਾਰ ਕਰਦਾ ਹੈ ਕਿ ਅਕਾਸ਼ ਵਿਖੇ ਵੀ ਨਹੀਂ ਮਾਵ= ਸਮਾਂਵਦਾ। ਜਿਵੇਂ ਹਰਨਾਖਸ਼ ਨੇ ਵਰ ਪ੍ਰਾਪਤ ਕਰ ਕੇ ਸਭਨਾਂ ਦੇਵੀ ਦੇਵਤਿਆਂ (ਵਿਸ਼ਨੂੰ, ਬ੍ਰਹਮਾ, ਸ਼ਿਵਜੀ ਆਦਿਕਾਂ) ਵਿਖੇ ਭੜਥੂ ਪਾ ਕੇ ਵਿਸ਼ਨ ਪੁਰੀ 'ਚੋਂ ਵਿਸ਼ਨੂੰ ਨੂੰ ਭਜਾ ਕੇ ਥਲਾਂ ਅਕਾਸ਼ਾਂ ਜਲਾਂ ਵਿਖੇ ਆਪਣਾ ਨਾਮ ਜਪਾਣਾ ਕੀਤਾ ਹੈ। *ਯਥਾ*- ਜਲੇ ਹਰਨਾਖਸ਼। ਥਲੇ ਹਰਨਾਖਸ਼। ਹੈ ਭੀ ਹਰਨਾਖਸ਼। ਹੋਸੀ ਭੀ ਹਰਨਾਖਸ਼।

ਜਿਵੇਂ ਰਾਵਣ ਨੇ ਬ੍ਰਹਮ ਲੋਕ ਵਿਚ ਜਾ ਕੇ ਭੜਥੂ ਪਾ ਦਿੱਤਾ ਸੀ, ਪਰ ਇਹ ਨਹੀਂ ਸਮਝਦਾ ਕਿ-ਮੇਰਾ ਉਦਰੁ= ਪੇਟ ਆਦਿ ਸਾਰਾ ਸਰੀਰ ਬਿਸਟਾ= ਗੰਦਗੀ, ਅਸੑ= ਹਡੀਆਂ ਅਤੇ ਕ੍ਰਿਮਿ= ਕੀੜਿਆਂ ਆਦਿਕਾਂ ਕਰ ਕੇ ਭਰਿਆ ਹੋਇਆ ਹੈ।

## ਦਹ ਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ ਹਰਿਓ ਹੈ॥

ਬਿਖਿਆ ਕਉ= ਮਾਇਆ ਦੇ ਪਾਵਣੇ ਨੂੰ ਦਸੋਂ ਹੀ ਦਿਸ਼ਾਂ ਵਿਖੇ ਮਹਾ ਧਾਇ= ਬਹੁਤ ਦੌੜਦਾ ਹੈ ਅਤੇ ਅਗਿਆਨ ਦਾ ਹਰਿਓ= ਠਗਿਆ ਹੋਇਆ ਪਰ ਧਨ= ਪਰਾਏ ਧਨ ਨੂੰ ਛੀਨਿ= ਖੋਹ ਕੇ ਆਪਣੇ ਘਰ ਵਿਖੇ ਲਿਆਉਣਾ ਕਰਦਾ ਹੈ।

## ਜੋਬਨ ਬੀਤਿ ਜਰਾ ਰੋਗਿ ਗ੍ਰਸਿਓ ਜਮਦੂਤਨ ਡੰਨੁ ਮਿਰਤੁ ਮਰਿਓ ਹੈ॥

ਜੋਬਨ= ਜੁਆਨੀ ਦੇ ਬੀਤਣੇ ਕਰ ਕੇ ਜਰਾ= ਬਿਰਧ ਅਵਸਥਾ ਰੂਪੀ ਰੋਗ ਨੇ ਇਸ ਨੂੰ ਗ੍ਰਸ ਲਿਆ ਹੈ, ਮਿਰਤੁ ਮਰਿਓ ਹੈ= ਮੌਤ ਦਾ ਮਾਰਿਆ ਹੋਇਆ ਇਹ ਜੀਵ ਜਮਦੂਤਾਂ ਨਾਲ ਜਾ ਕੇ ਧਰਮਰਾਜ ਦੀ ਕਚਹਿਰੀ ਵਿਖੇ ਡੰਨ ਭਰਦਾ ਹੈ। *ਅਥਵਾ*- ਮਿਰਤੁ= ਮਰਨ ਸਮੇਂ ਜਮਦੂਤ ਇਸ ਨੂੰ ਖੂਬ ਡੰਨੁ ਮਰਿਓ ਹੈ= ਡੰਡਿਆਂ ਨਾਲ ਮਾਰਦੇ ਹਨ।

## ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ ਗਰਿਓ ਹੈ॥

ਫਿਰ ਅਨੇਕ ਪ੍ਰਕਾਰ ਦੀਆਂ ਜੂਨੀਆਂ ਰੂਪ ਨਰਕਾਂ ਦੇ ਸੰਕਟ= ਦੁਖਾਂ ਨੂੰ ਭੁੰਚਤ= ਭੋਗਦਾ ਹੈ। *ਵਾ*-ਅਨੇਕਾਂ ਜੂਨੀਆਂ ਦੇ ਦੁੱਖਾਂ ਨੂੰ ਅਤੇ ਨਰਕਾਂ ਦੇ ਦੁੱਖਾਂ ਨੂੰ ਭੋਗਦਾ ਹੈ। ਫਿਰ ਜਮਦੂਤਾਂ ਦੀ ਸਾਸਨ= ਤਾੜਨਾ ਨੂੰ ਸਹਾਰਦਾ ਹੋਇਆ ਦੁੱਖਾਂ ਰੂਪ ਗਰਤਿ= ਟੋਏ ਵਿਚ ਗਰਿਓ ਹੈ= ਗਲਦਾ ਹੈ। *ਅਥਵਾ*-ਦੁੱਖਾਂ ਦਾ ਟੋਇਆ ਜੋ ਮਾਤਾ ਦਾ ਉਦਰ ਹੈ ਉਸ ਵਿਖੇ ਪੈ ਕੇ ਗਲਦਾ ਹੈ।

## ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ॥ ੮ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜੋ ਸੰਤ ਪ੍ਰੇਮਾ ਭਗਤੀ ਕਰਦੇ ਹਨ, ਉਹੀ ਸੰਸਾਰ-ਸਾਗਰ ਤੋਂ ਉਧਰਹਿ= ਤਰ ਗਏ ਹਨ, ਉਹਨਾਂ ਸੰਤਾਂ ਨੂੰ ਪ੍ਰਭੂ ਨੇ ਕਿਰਪਾ ਕਰ ਕੇ ਆਪਿ ਕਰਿਓ ਹੈ= ਆਪਣਾ ਰੂਪ ਹੀ ਕਰ ਲਿਆ ਹੈ॥ ੮ ॥

## ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ ॥

(ਹਰੀ ਨਾਮ ਦੇ ਉਚਾਰਣ ਕਰ ਕੇ ਸਤਿ, ਸੰਤੋਖ, ਧੀਰਜ, ਧਰਮ ਵਿਚਾਰ ਆਦਿਕ) ਸਮੂਹ ਗੁਣ ਪ੍ਰਾਪਤ ਹੋਏ ਹਨ (ਧਰਮ, ਅਰਥ, ਕਾਮ, ਮੋਖਸ਼) ਰੂਪ ਸਾਰੇ ਫਲ ਅਤੇ ਮਨ ਦੇ ਸਾਰੇ ਮਨੋਰਥ ਪ੍ਰਾਪਤ ਹੋਏ ਹਨ ਫਿਰ ਅਸਾਡੇ ਮਨ ਦੀ ਆਸਾ ਪੂਰਨ ਹੋਈ ਹੈ।

## ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ ॥

ਫਿਰ ਵਾਹਿਗੁਰੂ ਦਾ ਨਾਮ ਐਸਾ ਗੁਣਕਾਰੀ= ਲਾਭਦਾਇਕ ਹੈ ਜੁ ਸਾਰਿਆਂ ਰੋਗਾਂ ਦੇ ਖੰਡਣ= ਨਾਸ ਕਰਨ ਨੂੰ ਅਉਖਧ= ਦਵਾਈ ਰੂਪ ਹੈ ਅਤੇ ਪਰ ਦੁੱਖ ਹਰ= ਭਲੀ ਪ੍ਰਕਾਰ ਦੁੱਖਾਂ ਦੇ ਨਾਸ ਕਰਨ ਨੂੰ ਸਮਰੱਥ ਹੈ। ਕਾਮ ਆਦਿਕਾਂ ਰੂਪੀ ਸੱਪਾਂ ਦੀ ਵਿਸ਼ਿਆਂ ਰੂਪ ਵਿਹੁ ਦੇ ਦੂਰ ਕਰਨ ਨੂੰ ਮੰਤ੍ਰ ਰੂਪ ਹੈ ਅਤੇ ਰਾਗ ਦ੍ਵੈਸ਼ ਰੂਪ ਫੋੜੇ ਫਿਨਸੀਆਂ ਦੇ ਦੂਰ ਕਰਨ ਨੂੰ ਪ੍ਰਮੇਸ਼ਰ ਦਾ ਨਾਮ ਤੰਤਰ ਰੂਪ ਹੈ।

[ਪੰਨਾ ੧੩੮੯]

## ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥

ਹਰੀ ਨਾਮ ਦੇ ਉਚਾਰਨ ਕਰਨ ਤੇ ਕਾਮ, ਕ੍ਰੋਧ ਮਦ= ਹੰਕਾਰ, ਮਤਸਰ= ਈਰਖਾ ਅਤੇ ਮਾਇਆ ਦੀ ਤ੍ਰਿਸ਼ਨਾ ਆਦਿ ਸਾਰੀ ਆਸੁਰੀ ਸੰਪਦਾ ਬਿਨਸ ਜਾਂਦੀ ਹੈ।

## ਇਸਨਾਨ ਦਾਨ ਤਾਪਨ ਸੁਚਿ ਕਿਰਿਆ ਚਰਣ ਕਮਲ ਹਿਰਦੈ ਪ੍ਰਭ ਧਾਰੀ ॥

ਅਸਾਂ ਨੇ ਆਪਣੇ ਹਿਰਦੇ ਵਿਖੇ ਜੋ ਪ੍ਰਭੂ ਦੇ ਚਰਨ ਕੰਵਲਾਂ ਦੀ ਪ੍ਰੀਤੀ ਧਾਰੀ ਹੈ, ਏਹੀ ਸਾਡਾ ਤੀਰਥ ਇਸ਼ਨਾਨ ਕਰਨਾ ਹੈ, ਦਾਨ ਪੁੰਨ ਤਾਪਨ= ਤਪ ਦਾ ਤਪਣਾ ਤੇ ਸੁਚਿ= ਪਵਿੱਤਰਤਾ ਆਦਿ ਕਿਰਿਆ ਹੈ। *ਅਥਵਾ*-ਜਿਹਨਾਂ ਨੇ ਪ੍ਰੀਤੀ ਪੂਰਬਕ ਪ੍ਰਭੂ ਦੇ ਚਰਨ ਕੰਵਲ ਹਿਰਦੇ ਵਿਖੇ ਧਾਰੇ ਹਨ ਉਹਨਾਂ ਦੇ ਤੀਰਥ ਇਸ਼ਨਾਨ,ਦਾਨ ਪੁੰਨ, ਤਪ, ਪਵਿੱਤਰਤਾ ਆਦਿ ਕ੍ਰਿਆ ਕੀਤੀਆਂ ਸਭ ਸਫਲੀਆਂ ਹਨ।

## ਸਾਜਨ ਮੀਤ ਸਖਾ ਹਰਿ ਬੰਧਪ ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥

ਮੇਰਾ ਸੱਜਣ ਇਸ ਲੋਕ ਦਾ ਮਿੱਤਰ ਪ੍ਰਲੋਕ ਦਾ ਅਤੇ ਸਖਾ ਬੰਧਪ= ਪਿਆਰਾ ਸੰਬੰਧੀ ਭਾਵ ਸਹਾਇਕ ਇਕ ਹਰੀ ਹੀ ਹੈ। ਜੋ ਜੀਵਾਂ ਨੂੰ ਧਾਨ= ਅੰਨ ਦੇਣ ਵਾਲਾ ਹੈ। ਵਾ- ਜੋ ਜੀਵਾਂ ਕਰ ਕੇ ਧਾਨ= ਧਿਆਵਣੇ ਯੋਗ ਹੈ, ਓਹੀ ਪ੍ਰਭੂ ਮੇਰੇ ਪ੍ਰਾਣਾਂ ਦਾ ਅਧਾਰੀ= ਆਸਰਾ ਰੂਪ ਹੈ।

## ਓਟ ਗਹੀ ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ ॥ ੯ ॥

ਗੁਰੂ ਜੀ ਕਥਨ ਕਰਦੇ ਹਨ ਮੈਂ ਉਸ ਸਰਬ ਕਲਾ ਸਮਰੱਥ ਸੁਆਮੀ ਦੀ ਓਟ ਗ੍ਰਹਿਣ ਕੀਤੀ ਹੈ (ਫਿਰ ਮੈਂ) ਦਾਸ ਉਸ ਪ੍ਰਭੂ ਤੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ। *ਅਥਵਾ*- ਜਿਹਨਾਂ ਦਾਸਾਂ ਨੇ ਸਮਰੱਥ ਸੁਆਮੀ

ਦੀ ਓਟ ਗ੍ਰਹਿਣ ਕੀਤੀ ਹੈ, ਉਹਨਾਂ ਦਾਸਾਂ ਤੋਂ ਮੈਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ॥ ੯॥

## ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ॥

ਗੁਰੂ ਜੀ ਦੇ ਚਰਨ ਕੰਵਲਾਂ ਨਾਲ ਜੁੜ ਕੇ ਜਿਸ ਨੇ ਪ੍ਰੇਮ-ਰਸ ਦੇ ਅਨੰਦ ਨੂੰ ਚਖਿਆ ਹੈ, ਉਹ ਮਨੁੱਖ ਪ੍ਰਤੱਖ ਆਵਧ= ਸ਼ਸਤਰਾਂ ਕਰ ਕੇ ਨਹੀਂ ਕਟਿਆ ਜਾ ਸਕਦਾ। ਵਾ- ਉਸ ਦਾ ਮਨ ਵਿਕਾਰਾਂ ਰੂਪੀ ਸ਼ਸਤ੍ਰਾਂ ਕਰ ਕੇ ਨਹੀਂ ਕਟਿਆ ਜਾ ਸਕਦਾ।

## ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸ ਮਗਿ॥

ਜਿਸ ਦਾ ਮਨ ਪ੍ਰਭੂ ਦੇ ਦਰਸ਼ਨ ਕਰਾਉਣ ਵਾਲੇ ਭਗਤੀ ਰੂਪੀ ਮਗਿ= ਰਸਤੇ ਵਿਖੇ ਬਿਧੇ= ਤਦਾਕਾਰ ਹੋਇਆ ਹੈ, ਉਹ ਮਨੁੱਖ ਕਿਸੀ ਦਾਵਨਿ= ਰੱਸੀ ਨਾਲ ਨਹੀਂ ਬੰਨ੍ਹਿਆਂ ਜਾ ਸਕਦਾ। ਵਾ-ਮੋਹ ਰੂਪੀ ਰੱਸੀ ਨਾਲ ਨਹੀਂ ਬੰਨ੍ਹਿਆਂ ਜਾ ਸਕਦਾ।

## ਪਾਵਕ ਜਰਿਓ ਨ ਜਾਤ ਰਹਿਓ ਜਨ ਧੂਰਿ ਲਗਿ॥

ਜੋ ਸੰਤ ਜਨਾਂ ਦੀ ਪਵਿੱਤਰ ਚਰਨ ਧੂੜੀ ਨਾਲ ਲਗ ਰਿਹਾ ਹੈ ਉਹ ਮਨੁੱਖ ਅਗਨੀ ਵਿਖੇ ਸਾੜਿਆ ਨਹੀਂ ਜਾ ਸਕਦਾ। ਵਾ- ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ। ਵਾ- ਕਾਲ ਰੂਪ ਅਗਨੀ ਵਿਖੇ ਸੜਦਾ ਨਹੀਂ, ਵਾ- ਅਗਨੀ ਉਸ ਨੂੰ ਸਾੜ ਨਹੀਂ ਸਕਦੀ।

### ਸਾਖੀ—ਭਾਈ ਬਿਧੀ ਚੰਦ ਦੀ

ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਅਕਾਲ ਤਖਤ ਸਾਹਿਬ ਦੀਵਾਨ ਵਿਖੇ ਸ਼ਸ਼ੋਭਤ ਹਨ। ਢਾਡੀ ਜਨ ਵਾਰਾਂ ਵਿਖੇ ਪਾ ਕੇ ਗੁਰੂ ਜਸ ਕਰ ਰਹੇ ਹਨ। ਸੰਗਤਾਂ ਸਤਿਗੁਰਾਂ ਦੇ ਦਰਸ਼ਨ ਦੀਦਾਰੇ ਤੇ ਗੁਰੂ-ਜਸ ਸੁਣ ਇਕ ਅਲੌਕਿਕ ਮਸਤੀ ਵਿਖੇ ਪਿੱਪਲ ਦੇ ਪੱਤੇ ਦੀ ਨਿਆਈਂ ਝੂਮ ਰਹੀਆਂ ਹਨ। ਇਤਨੇ ਨੂੰ ਇਕ ਸਿੱਖ ਵੀ ਆ ਪੁੱਜਾ ਤੇ ਸੰਗਤ ਦੇ ਇਕੱਠ ਨੂੰ ਚੀਰਦਾ ਹੋਇਆ ਸਤਿਗੁਰਾਂ ਪਾਸ ਪੁੱਜ ਕੇ ਡੰਡਉਤ ਬੰਦਨਾ ਕੀਤੀ, ਚਰਨਾਂ ਦੀ ਧੂੜੀ ਲੈ ਕੇ ਮਸਤਕ ਤੇ ਲਾਈ। ਅੱਗੇ ਕੀਮਤੀ ਦੁਸ਼ਾਲੇ ਰਖਦਿਆਂ ਪੁਨਾ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ— ਸੱਚੇ ਪਾਤਸ਼ਾਹ! ਲੋਕ ਪ੍ਰਲੋਕ ਦੇ ਰਖਯਕ ਪਿਤਾ ਜੀਓ! ਇਸ ਤਰ੍ਹਾਂ ਦੇ ਦੋ ਦੁਸ਼ਾਲੇ ਅੱਗੇ ਵੀ ਆਪ ਜੀ ਵਾਸਤੇ ਲਿਆ ਰਿਹਾ ਸੀ ਪਤਾ ਨਹੀਂ ਕੀ ਭਾਣਾ ਵਰਤਿਆ ਜੁ ਪੱਟੀ ਦੇ ਹਾਕਮਾਂ (ਪਠਾਣਾਂ) ਨੂੰ ਪਤਾ ਲੱਗ ਗਿਆ। ਉਹਨਾਂ ਨੇ ਮੇਰੇ ਪਾਸੋਂ ਦੁਸ਼ਾਲੇ ਵੀ ਖੋਹ ਲਏ ਤੇ ਧਮਕੀਆਂ ਵੀ ਦਿੱਤੀਆਂ। ਫਿਰ ਮੈਂ ਕਈ ਸੋਚਾਂ ਸੋਚਦਾ ਆਪ ਜੀ ਵੱਲ ਤੁਰ ਪਿਆ। ਥੋੜੀ ਦੂਰ ਆ ਕੇ ਸੰਕਲਪ ਹੋਇਆ ਕਿ ਸ਼ਹਿਨਸ਼ਾਹ ਦੇ ਦਰਬਾਰ ਵਿਚ ਖਾਲੀ ਹੱਥੀਂ ਕਿਵੇਂ ਜਾਵਾਂ? ਇਸ ਕਰ ਕੇ ਫਿਰ ਮੈਂ ਵਾਪਸ ਆਪਣੇ ਵਤਨ ਚਲਾ ਗਿਆ, ਉਥੋਂ ਉਸੇ ਨਾਲ ਦੇ ਇਹ ਦੋਵੇਂ ਦੁਸ਼ਾਲੇ ਲੈ ਕੇ ਸ਼ਹਿਰੋਂ ਬਾਹਰ ਜੰਗਲੋ ਜੰਗਲੀਂ ਆਪ ਜੀ ਦੇ ਆਸਰੇ ਤੁਰ ਪਿਆ। ਆਪ ਜੀ ਨੇ ਬੜੀ ਕਿਰਪਾ ਕੀਤੀ ਜੁ ਸਹੀ ਸਲਾਮਤ ਆਪ ਜੀ ਦੇ ਚਰਨਾਂ ਵਿਖੇ ਪੁੱਜਾ ਹਾਂ। ਉਸ ਸਿੱਖ ਦੀ ਬੇਨਤੀ ਪਿਆਰ, ਸਿਦਕ, ਭਰੋਸਾ ਤੱਕ ਕੇ ਰਹਿ ਨਾ ਸਕੇ ਤੇ ਉਸੇ ਵੇਲੇ ਬਿਧੀ ਚੰਦ ਨੂੰ ਬੁਲਾ ਭੇਜਿਆ। ਹੁਕਮ ਸੁਣਦਿਆਂ ਸਾਰ ਭਾਈ ਬਿਧੀ ਚੰਦ ਸਤਿਗੁਰਾਂ ਦੇ ਚਰਨਾਂ ਵਿਖੇ ਹਾਜ਼ਰ ਹੋਇਆ। ਸਤਿਗੁਰਾਂ ਕਿਹਾ- ਹੇ ਭਾਈ ਗੁਰਸਿੱਖਾ! ਇਸ ਗੁਰੂ ਪਿਆਰੇ ਦੇ ਦੋ ਦੁਸ਼ਾਲੇ, ਇਸ ਦੇ ਨਾਲ ਦੇ ਪੱਟੀ ਦੇ ਰਾਣੇ ਨੇ ਖੋਹ ਲਏ ਹਨ, ਉਹ ਲਿਆਉਣੇ ਹਨ। ਬਿਧੀ ਚੰਦ ਨੇ ਕਿਹਾ- ਸੱਚੇ ਪਾਤਸ਼ਾਹ ਜੀ! ਜਿਵੇਂ ਆਪ ਜੀ ਦਾ ਹੁਕਮ ਹੋਵੇ। ਇਹ ਗੱਲ ਕਹਿ ਕੇ ਉਸੇ ਵੇਲੇ ਤੁਰ ਪਿਆ। ਸ਼ਹਿਰ ਪੱਟੀ ਦੇ ਪਾਸ ਪੁੱਜ ਕੇ ਪਠਾਣੀ ਦਾਸੀਆਂ

ਵਰਗੇ ਕੱਪੜੇ ਲੈ ਲਏ। ਉਹਨਾਂ ਨੂੰ ਪਹਿਰ ਕੇ ਸਿਰ ਮੂੰਹ ਮੁਸਲਮਾਨੀਆਂ ਵਾਂਗੂੰ ਕੱਜ ਲਿਆ, ਸਿਰਫ ਦੋ ਅੱਖਾਂ ਹੀ ਨੰਗੀਆਂ ਰੱਖੀਆਂ ਅਤੇ ਕਿਰਪਾਨ ਅੰਦਰ ਹੀ ਲੁਕਾ ਲਈ। ਇਸ ਤਰ੍ਹਾਂ ਇਸਤਰੀਆਂ ਵਾਲਾ ਭੇਖ ਬਣਾ ਕੇ ਰਾਜ ਮਹਿਲਾਂ ਵਿਖੇ ਪ੍ਰਵੇਸ਼ ਕਰ ਗਿਆ। ਦੇਵਨੇਤ ਨਾਲ ਰਾਜ ਮਹਿਲਾਂ ਵਿਖੇ ਪਟਰਾਣੀਆਂ ਤੇ ਦਾਸੀਆਂ ਹੀ ਸਨ, ਅੰਦਰ ਜਾ ਕੇ ਤਲਵਾਰ ਕੱਢ ਲਈ ਤੇ ਧਮਕਾ ਕੇ ਕਿਹਾ— ਜੋ ਨਵੇਂ ਦੁਸ਼ਾਲੇ ਆਏ ਹਨ ਉਹ ਕਿਥੇ ਹਨ? ਜਲਦੀ ਹਾਜ਼ਰ ਕਰੋ। ਉਸ ਵੇਲੇ ਤਾਂ ਉਹਨਾਂ ਮੌਤ ਦੇ ਭੈ ਕਰ ਕੇ ਦੇ ਦਿੱਤੇ ਪਰ ਜਿਸ ਵੇਲੇ ਭਾਈ ਬਿਧੀ ਚੰਦ ਜੀ ਰਾਜ ਮਹਿਲਾਂ ਤੋਂ ਬਾਹਰ ਨਿਕਲੇ ਤਾਂ ਸਭਨਾਂ ਨੇ ਰੌਲਾ ਪਾ ਦਿੱਤਾ, ਜਿਸ ਤੇ ਪੱਟੀ ਸ਼ਹਿਰ ਦੇ ਸਾਰੇ ਦਰਵਾਜ਼ੇ ਬੰਦ ਹੋ ਗਏ। ਇਧਰ ਭਾਈ ਬਿਧੀ ਚੰਦ ਜੀ ਆਪਣੇ ਬਚਾਅ ਦਾ ਉਪਰਾਲਾ ਸੋਚਦੇ ਛੇਤੀ ਛੇਤੀ ਕਦਮ ਚੁਕਦੇ ਜਾ ਰਹੇ ਸਨ। ਪੁਨਾ ਖਤਰਾ ਜ਼ਿਆਦਾ ਮਹਿਸੂਸ ਕਰਦੇ ਹੋਏ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਧਾਰਦੇ ਇਕ ਬਲਦੇ ਭੱਠੇ ਵਿਖੇ ਪ੍ਰਵੇਸ਼ ਕਰ ਗਏ। ਉਧਰ ਸਿਪਾਹੀ ਵੀ ਖੁਰਾ ਕੱਢਦੇ-ਕੱਢਦੇ ਉਸ ਭੱਠੇ ਦੇ ਆਲੇ-ਦੁਆਲੇ ਦੇਖ ਕੇ ਚਲੇ ਗਏ। ਪਰ-

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥

*ਤਥਾ*- ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ॥

ਸ਼ਬਦ ਪੜ੍ਹਦੇ ਸਤਿਗੁਰਾਂ ਦਾ ਧਿਆਨ ਧਾਰੀ ਭਾਈ ਬਿਧੀ ਚੰਦ ਜੀ ਬਲਦੇ ਭੱਠੇ ਵਿਖੇ ਬੈਠੇ ਹਨ। ਉਸ ਸਮੇਂ ਇਧਰ ਅਕਾਲ ਤਖਤ ਸਾਹਿਬ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਬੜਾ ਭਾਰੀ ਦੀਵਾਨ ਲਗਾਈ ਸਿੱਖ ਸੰਗਤਾਂ ਵਿਖੇ ਸ਼ਸ਼ੋਭਤ ਸਨ। ਸਿੱਖ ਦੀਆਂ ਤਾਰਾਂ ਖੜਕਨ ਤੇ ਹੀ ਸਿੱਖਾਂ ਨੂੰ ਲਲਕਾਰ ਕੇ ਕਿਹਾ "ਛੇਤੀ ਪਾਣੀ ਦੀਆਂ ਗਾਗਰਾਂ ਲਿਆਓ!" ਬਸ ਫਿਰ ਕੀ ਸੀ, ਦੀਵਾਨ ਦੀ ਸਾਰੀ ਕਾਰਵਾਈ ਵਿਚੇ ਰਹਿ ਗਈ ਜਿਸ ਕਿਸੇ ਦੇ ਜੋ ਵੀ ਹੱਥ ਆਇਆ ਫੜ, ਸਰੋਵਰ ਵੱਲ ਦੌੜ ਉਠਿਆ। ਸਤਿਗੁਰਾਂ ਦੇ ਹੁਕਮ ਅਨੁਸਾਰ ਪਾਣੀ ਲਿਆ ਲਿਆ ਕੇ ਸਤਿਗੁਰਾਂ ਉਪਰ ਪਾਈ ਗਏ। ਇਤਨਾ ਜਲ ਪਵਾਇਆ ਜੋ ਸਾਰੇ ਦੀਵਾਨ ਅਸਥਾਨ ਤੇ ਪਾਣੀ ਹੀ ਪਾਣੀ ਹੋ ਗਿਆ। ਸਤਿਗੁਰਾਂ ਦੀਆਂ ਅਪਾਰ ਮੇਹਰਾਂ ਬਖਸ਼ਸ਼ਾਂ ਦਾ ਸਦਕਾ ਭਾਈ ਬਿਧੀ ਚੰਦ ਜੀ ਉਪਰ ਬੱਦਲਾਂ ਨੇ ਮੀਂਹ ਦੀ ਭਰਮਾਰ ਲਾ ਦਿੱਤੀ ਪਲਾਂ ਵਿਚ ਭੱਠ ਵਿਚਲੀ ਅੱਗ ਬੁਝ ਗਈ ਤੇ ਠੰਢ ਵਰਤ ਗਈ। ਸਤਿਗੁਰਾਂ ਦੀ ਕਿਰਪਾ ਕਰ ਕੇ ਭਾਈ ਜੀ ਦਾ ਵਾਲ ਵੀ ਵਿੰਗਾ ਨਾ ਹੋਇਆ ਤੇ ਅਗਨੀ ਦਾ ਸੇਕ ਤਕ ਨਹੀਂ ਲੱਗਾ। ਕੁਝ ਬੱਦਲਾਂ ਕਰ ਕੇ ਅਤੇ ਸ਼ਾਮਾਂ ਪੈ ਜਾਣ ਕਰ ਕੇ ਜਲਦੀ ਹਨੇਰਾ ਹੋ ਗਿਆ। ਕੋਈ ਅੱਧੀ ਰਾਤ ਵੇਲੇ ਭਾਈ ਬਿਧੀ ਚੰਦ ਜੀ ਸਤਿਗੁਰਾਂ ਦਾ ਜਸ ਕਰਦੇ, ਦੁਸ਼ਾਲਿਆਂ ਨੂੰ ਸੰਭਾਲਦੇ ਭੱਠ ਵਿਚੋਂ ਨਿਕਲ ਕੇ ਅੰਮ੍ਰਿਤਸਰ ਵਲ ਤੁਰ ਪਏ। ਜਲਦੀ ਜਲਦੀ ਕਦਮ ਪੁਟਦੇ ਸਤਿਗੁਰਾਂ ਦੇ ਚਰਨਾਂ ਵਿਚ ਪੁੱਜੇ। ਆ ਕੇ ਮਸਤਕ ਟੇਕਿਆ। ਕਿਤਨਾ ਚਿਰ ਸਤਿਗੁਰਾਂ ਦੇ ਚਰਨਾਂ ਵਿਖੇ ਲੇਟੇ ਬੇਨਤੀਆਂ ਕਰਦੇ ਰਹੇ ਤੇ ਬੜੀ ਉਸਤਤੀ ਕੀਤੀ।

ਸਾਰੀ ਸੰਗਤ ਵੀ ਹੈਰਾਨ ਸੀ ਕਿ ਅੱਜ ਸਤਿਗੁਰਾਂ ਨੇ ਕੀ ਭਾਣਾ ਵਰਤਾ ਦਿੱਤਾ ਹੈ ਜੁ ਗਰਮੀ ਦੇ ਨਾ ਹੁੰਦਿਆਂ ਹੋਇਆਂ ਵੀ ਇਤਨਾ ਜਲ ਪਵਾਇਆ ਹੈ। ਇਸ ਤਰ੍ਹਾਂ ਕੋਈ ਕੁਝ ਕਹਿੰਦਾ, ਕੋਈ ਕੁਝ ਕਹਿੰਦਾ। ਸਤਿਗੁਰਾਂ ਨੇ ਸਿੱਖਾਂ ਦਾ ਸੰਸਾ ਦੂਰ ਕਰਨ ਲਈ ਬਿਧੀ ਚੰਦ ਨੂੰ ਸੰਬੋਧਨ ਕਰਦਿਆਂ ਕਿਹਾ— "ਦੇਖ! ਤੇਰੇ ਪਿੱਛੇ ਕਿਤਨੀ ਤਕਲੀਫ ਸਹਾਰਨੀ ਪਈ ਹੈ।"

ਕਿਉਂਕਿ ਅਗਨੀ ਦੇ ਸੇਕ ਕਰ ਕੇ ਤੇ ਉਪਰੋਂ ਠੰਢਾ ਜਲ ਪਵਾਉਣ ਕਰ ਕੇ ਸਤਿਗੁਰਾਂ ਦੇ ਸਰੀਰ ਉਪਰ ਛਾਲੇ ਹੀ ਛਾਲੇ ਹੋ ਗਏ ਸਨ ਪਰ ਆਪਣੇ ਸਿੱਖ ਨੂੰ ਰੰਚਕ ਮਾਤਰ ਵੀ ਸੇਕ ਨਹੀ ਲੱਗਣ ਦਿੱਤਾ।

ਸੋ, ਹੇ ਗੁਰਸਿੱਖੋ! ਇਹ ਹੈ ਸਤਿਗੁਰੂ ਉਪਰ ਸਿੱਖਾਂ ਦਾ ਪੂਰਨ ਭਰੋਸਾ। ਜੋ ਜੋ ਵੀ ਸਤਿਗੁਰੂ 'ਤੇ ਪੂਰਨ ਨਿਸਚਾ ਰੱਖਦਾ ਹੈ ਮਨ ਨੂੰ ਕਿਸੇ ਵੇਲੇ ਵੀ ਨਹੀਂ ਡੁਲਾਉਂਦਾ, ਉਸ ਦੀ ਸਤਿਗੁਰੂ ਜੀ ਆਪ ਅੰਗ-ਸੰਗ ਹੋ ਕੇ ਦੇਸ-ਪ੍ਰਦੇਸ, ਹਲਤ ਪਲਤ ਵਿਖੇ ਰੱਖਿਆ ਕਰਦੇ ਹਨ।

ਇਸ ਤਰ੍ਹਾਂ ਸਤਿਗੁਰੂ ਨੇ ਆਪਣਾ ਸਰੀਰ ਦਿਖਾ ਕੇ ਸਭਾਂ ਦਾ ਸੰਸਾ ਦੂਰ ਕੀਤਾ ਤੇ ਉਸ ਸਿੱਖ ਨੂੰ ਦੁਸ਼ਾਲੇ ਦਿਖਾ ਕੇ ਨਿਹਾਲ ਕੀਤਾ ਉਪਰੰਤ ਅਰਦਾਸਾ ਹੋਇਆ ਅਤੇ ਪ੍ਰਸ਼ਾਦਿ ਵਰਤਾਇਆ ਗਿਆ।

ਸਭ ਇਹੋ ਮਨ ਵਿਖੇ ਆਖ ਰਹੇ ਸਨ "ਧੰਨ ਗੁਰੂ ਹਰਿ ਗੋਬਿੰਦ ਸਾਹਿਬ ਜੀ!, ਧੰਨ ਗੁਰੂ ਹਰਿ ਗੋਬਿੰਦ ਸਾਹਿਬ ਜੀ!" ਹਰ ਕਿਸੇ ਦੀ ਜ਼ਬਾਨ 'ਤੇ ਗੁਰੂ-ਜਸ ਸੀ। ਸ਼ਬਦਾਂ ਦੀ ਧੁਨੀ ਲਗਾ ਦਿਤੀ, ਇਕ ਅਲੌਕਿਕ ਧੁਨ ਵਿਖੇ ਸਭ ਸਿੱਖ ਸੰਗਤਾਂ ਗਾਉਂਦੀਆਂ ਜਾ ਰਹੀਆਂ ਸਨ।

ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥ ੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ॥ *(ਪੰਨਾ ੪੦੩)*

## ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ॥

ਜੋ ਪੁਰਸ਼ ਪ੍ਰਤੱਖ ਪੈਰਾਂ ਕਰ ਕੇ ਵਾ-ਮਨ ਰੂਪੀ ਪੈਰਾਂ ਕਰ ਕੇ ਸਾਰਿਆਂ ਵਿਖੇ ਪਗਿ= ਰਪੇ ਹੋਏ ਹਰੀ-ਪ੍ਰਭੂ ਦੇ ਪੰਥਿ= ਰਸਤੇ ਬੁਧੀ ਵਿਖੇ ਚਲਦਾ ਹੈ ਉਹ ਮਨੁੱਖ ਨੂੰ ਨੀਰੁ= ਜਲ ਡੋਬ ਨਹੀਂ ਸਕਦਾ! ਜਿਵੇਂ ਸਕੰਦਰ ਬਾਦਸ਼ਾਹ ਨੇ ਭਗਤ ਕਬੀਰ ਜੀ ਦੇ ਮਾਰਨ ਵਾਸਤੇ ਜੰਜੀਰਾਂ ਨਾਲ ਬੰਨ੍ਹ ਕੇ ਗੰਗਾ ਵਿਚ ਰੋੜ੍ਹਿਆ ਸੀ ਪਰ ਪ੍ਰਭੂ ਦੀ ਕਿਰਪਾ ਨਾਲ ਗੰਗਾ ਦੇ ਜਲ ਵਿਖੇ ਡੁੱਬੇ ਨਹੀਂ ਸਨ:

ਗੰਗ ਗੁਸਾਇਨਿ ਗਹਿਰ ਗੰਭੀਰ॥ ਜੰਜੀਰ ਬਾਂਧਿ ਕਰਿ ਖਰੇ ਕਬੀਰ॥ ੧॥
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥ ਚਰਨ ਕਮਲ ਚਿਤੁ ਰਹਿਓ ਸਮਾਇ॥ ਰਹਾਉ॥
ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥ ੨॥
ਕਹਿ ਕਬੀਰ ਕੋਊ ਸੰਗ ਨ ਸਾਥ॥ ਜਲ ਥਲ ਰਾਖਨ ਹੈ ਰਘੁਨਾਥ॥ ੩॥
*(ਭੈਰਉ ਕਬੀਰ ਜੀ, ਪੰਨਾ ੧੧੬੨)*

ਅਥਵਾ-ਪਦਾਰਥਾਂ ਰੂਪੀ ਜਲ ਉਸ ਸੇਵਕ ਭਗਤ ਜਨ ਨੂੰ ਡੋਬ ਨਹੀਂ ਸਕਦਾ।

## ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ॥ ੧॥ ੧੦॥

ਸਤਿਗੁਰੂ ਜੀ ਕਥਨ ਕਰਦੇ ਹਨ— ਹਰੀ ਨਾਮ ਰੂਪੀ ਖਗਿ= ਖੰਡੇ ਕਰ ਕੇ ਰੋਗ= ਅਗਿਆਨ ਰੂਪੀ ਰੋਗ, ਦੋਖ= ਸ਼ਬਦ, ਸਪਰਸ਼, ਰੂਪ, ਰਸ, ਗੰਧ ਰੂਪ ਦੋਸ਼, ਅਘ= 'ਬ੍ਰਹਮਣ, ਕੈਲੀਘਾਤੁ, ਕੰਞਕਾ, ਅਣਚਾਰੀ ਕਾ ਧਾਨੁ' ਆਦਿ ਰੂਪ ਪਾਪ ਅਤੇ ਸਬੰਧੀਆਂ ਦਾ ਮੋਹ ਇਤਿਆਦਿਕ ਸਾਰੇ ਵਿਕਾਰ ਛਿਦੇ= ਕੱਟੇ ਭਾਵ ਨਾਸ ਹੋ ਜਾਂਦੇ ਹਨ॥ ੧॥ ੧੦॥

ਉਥਾਨਕ-ਹੁਣ ਨਾਮ ਸਿਮਰਨ ਤੋਂ ਬਿਨਾਂ ਹੋਰ ਸਭਨਾਂ ਸਾਧਨਾਂ ਦੀ ਨਿਸਫਲਤਾ ਵਿਖਾਉਂਦੇ ਹੋਏ ਉਪਦੇਸ਼ ਦੇਣਾ ਕਰਦੇ ਹਨ—

## ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ॥

ਮਨੁੱਖ ਬਹੁਤ ਹੀ ਪ੍ਰਕਾਰ ਦੇ ਉਦਮਾਂ ਦੇ ਕਰਨ ਵਿਖੇ ਲੱਗ ਰਹੇ ਹਨ: ਕੋਈ ਪੰਜ ਧੂਣੀਆਂ ਤਪਾ ਰਿਹਾ ਹੈ, ਕੋਈ ਜਲ ਧਾਰਾ ਸਹਾਰ ਰਿਹਾ ਹੈ, ਕੋਈ ਪ੍ਰਾਣਾ-ਯਾਮ ਕਰ ਰਿਹਾ ਹੈ, ਕੋਈ ਬ੍ਰਿਛਾਂ ਨਾਲ ਪੁੱਠਾ ਲਮਕ ਰਿਹਾ

ਹੈ। ਕਈ ਮਨੁੱਖ ਅਨੇਕਾਂ ਵਾਰੀ ਬਹੁਤਿਆਂ ਨਾਲ ਮਿਲ ਕੇ ਖਟੂਆ ਸਾਸਤ੍ਰ= ਛਿਆਂ ਸ਼ਾਸਤ੍ਰਾਂ ਨੂੰ ਬਿਚਰਹਿ= ਵਿਚਾਰਦੇ ਹਨ।

*ਅਥਵਾ*- ਕਈ ਮਨੁੱਖ ਅਨੇਕ ਸ਼ਾਸਤ੍ਰਾਂ ਨੂੰ ਬਹੁ ਖਟੂਆ= ਬਹੁਤੀ ਖੱਟੀ ਕਮਾਈ ਕਰਨ ਵਾਸਤੇ ਹੀ ਬਿਚਰਹਿ= ਵਿਚਾਰਦੇ ਹਨ।

**ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ ॥**

ਕਈ ਮਨੁੱਖ ਆਪਣੇ ਸਰੀਰ ਉਪਰ ਭਸਮ ਲਗਾਇ= ਸੁਆਹ ਲਗਾ ਕੇ ਤੀਰਥਾਂ ਉਤੇ ਬਹੁਤਾ ਭ੍ਰਮਤੇ= ਫਿਰਦੇ ਰਹਿੰਦੇ ਹਨ। ਕਈ ਮਨੁੱਖ ਆਪਣੀ ਦੇਹ ਨੂੰ ਸੂਖਮ ਕਰਦੇ ਹਨ ਅਤੇ ਕਈ ਆਪਣੇ ਸਿਰ ਤੇ ਬਹੁ= ਬਹੁਤ ਲੰਮੀਆਂ ਜਟੂਆ= ਜੜਾਵਾਂ ਦਾ ਜੂੜਾ ਬੰਨ੍ਹਦੇ ਹਨ। ਵਾ-ਬੋਹੜ ਦਾ ਦੁੱਧ ਲਗਾ ਕੇ ਜੜਾਵਾਂ ਨੂੰ ਬੰਧਹਿ= ਵਧਾਉਂਦੇ ਹਨ।

**ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥**
**ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥੨॥੧੧॥੨੦॥**

(ਅੰਨਵੇਂ ਅੱਖਰਾਂ ਵੱਲ ਖਿਆਲ ਕਰਨਾ) ਕਈ ਠਾਕੁਰ ਪੂਜਨ ਕਰਦੇ ਹਨ, ਕਈ ਸਰੀਰ ਤੇ ਚੱਕਰ ਬਨਾਉਣਾ ਕਰਦੇ ਹਨ। ਵਾ-ਧਰਤੀ ਪਰ ਚੱਕਰ ਹੀ ਲਗਾਉਂਦੇ ਰਹਿੰਦੇ ਹਨ।

*ਅਥਵਾ*- ਕਈ ਮਨੁੱਖ 'ਗਨੇਸ਼ ਚੱਕਰ' ਦੀ ਪੂਜਾ ਕਰਦੇ ਹਨ ਤੇ ਕਈ ਸੋਮ ਪਾਕਾ= ਚੰਦਰਮਾ ਦੇ ਪੱਕੇ ਹੋਏ ਫਲਾਂ ਨੂੰ ਖਾਂਦੇ ਹਨ।

*ਅਥਵਾ*- ਸੋਮ ਪਾਕ ( ਸ੍ਵਯੰ ਪਾਕ)= ਆਪਣੇ ਹੀ ਹੱਥਾਂ ਨਾਲ ਰੋਟੀ ਪਕਾ ਕੇ ਖਾਂਦੇ ਹਨ ਅਤੇ ਜੋ ਸੋਮ= ਚੰਦਰਮਾ ਦੇ ਉਪਾਸ਼ਕ ਪਹਿਲੇ ਚੰਦਰਮਾ ਨੂੰ ਦੇਖ ਕੇ ਫਿਰ ਪਾਕਾ= ਰਸੋਈ (ਭੋਜਨ) ਖਾਂਦੇ ਹਨ।

ਵਾ-ਸੋਮ ਨਾਮੇ ਫਲੀ ਨੂੰ ਪਾਕਾ= ਪਕਾ ਕੇ ਖਾਂਦੇ ਹਨ, ਇਤਿਆਦਿਕ ਅਨਿਕ ਭਾਂਤਿ= ਅਨੇਕ ਪ੍ਰਕਾਰ ਦੇ, ਥਾਟਹਿ ਕਰਿ ਥਟੂਆ-

ਬਨਾਵਾਂ (ਬਣਤਰਾਂ) ਨੂੰ ਬਣਾਉਂਦੇ ਹਨ ਪਰ ਹਰੀ-ਪ੍ਰਭੂ ਅਕਾਲ ਪੁਰਖ ਦੇ ਨਾਮ ਸਿਮਰਨ ਕੀਤੇ ਤੋਂ ਬਿਨਾਂ ਬਾਹਰਲੀ ਕਿਰਿਆ ਕਰਨ ਵਾਲੇ ਮਨੁੱਖ ਇਸ ਤਰ੍ਹਾਂ ਦੁੱਖ ਪਾਉਂਦੇ ਹਨ-

*ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥*

ਜਿਵੇਂ ਹਟੂਆ= ਹੱਟੀ ਵਾਲਾ (ਹਲਵਾਈ) ਪ੍ਰੇਮ ਨਾਲ ਸੂਤ ਦੇ ਲੱਡੂ ਬਣਾਉਂਦਾ ਹੋਇਆ ਹੱਥ ਤਾਂ ਆਪਣੇ ਸਾੜਦਾ ਹੈ ਪਰ ਖਾ ਹੋਰ ਜਾਂਦੇ ਹਨ।

ਇਸੇ ਪ੍ਰਕਾਰ ਦੇਹ ਰੂਪ ਹੱਟੀ ਵਾਲਾ ਜੀਵ ਬੜੇ ਪ੍ਰੇਮ ਨਾਲ ਪਦਾਰਥਾਂ ਰੂਪ ਸੂਤ ਦੇ ਲੱਡੂ ਨੂੰ ਬਣਾਉਂਦਾ ਹੈ, ਭਾਵ ਪਦਾਰਥ ਇਕੱਠੇ ਕਰਦਾ ਹੈ। ਔਖਾ ਇਹ ਜੀਵ ਆਪ ਹੁੰਦਾ ਹੈ ਪਰ ਉਨ੍ਹਾਂ ਪਦਾਰਥਾਂ ਨੂੰ ਧੀਆਂ ਪੁੱਤਰ ਹੀ ਖਾ ਜਾਂਦੇ ਹਨ।

*ਅਥਵਾ*-ਸਿਮਰਨ ਤੋਂ ਬਿਨਾਂ ਬਾਹਰਲੀ ਕਿਰਿਆ ਦੇ ਜਿਤਨੇ ਕੁ ਸਾਧਨ ਕਰਨੇ ਹਨ, ਉਹ ਸਾਰੇ ਦੇ ਸਾਰੇ ਇਸ ਜੀਵ ਨੂੰ ਫਸਾਉਣ ਲਈ ਇਸ ਤਰ੍ਹਾਂ ਜਾਲ ਦੇ ਤੁਲ ਹਨ।

*ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥*

ਜਿਵੇਂ ਹਟੂਆ= 'ਕਹਿਣਾ' (ਬਬੋਹਾ) ਆਪਣੇ ਸੁਖ ਲਈ ਬੜੇ ਪ੍ਰੇਮ ਨਾਲ ਆਪਣੇ ਮੂੰਹ 'ਚੋਂ ਤਾਰਾਂ ਕੱਢ ਕੇ ਜਾਲ ਨੂੰ ਤਣਦਾ ਹੈ, ਪਰ ਅੰਤ ਨੂੰ ਉਸ ਵਿਖੇ ਆਪ ਹੀ ਫਸ ਕੇ ਮਰ ਜਾਂਦਾ ਹੈ।

ਤਿਵੇਂ ਜੀਵ ਰੂਪੀ 'ਕਹਿਣਾ' ਆਪਣੇ ਸੁੱਖ ਪ੍ਰਾਪਤੀ ਲਈ ਮੋਹ ਸਹਿਤ ਕਈ ਪ੍ਰਕਾਰ ਦੇ ਸਾਧਨਾ ਦੀ ਕਿਰਿਆ ਨੂੰ ਕਰਦਾ ਹੈ ਪਰ ਅੰਤ ਨੂੰ ਇਹਨਾਂ ਸਾਧਨਾਂ ਦੇ ਵਿਚ ਹੀ ਫਸਿਆ ਮਰ ਜਾਂਦਾ ਹੈ।

*ਯਥਾ*- ਹਰਿ ਕੇ ਨਾਮਹੀਨ ਬੇਤਾਲ॥ ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ॥ ੧॥

*(ਸਾਰਗ ਮਹਲਾ ੫, ਪੰਨਾ ੧੨੨੨)*

*ਤਥਾ*- ਬਿਨੁ ਹਰਿ ਭਜਨ ਜੇਤੇ ਕਾਮ ਕਰੀਅਹਿ ਤੇਤੇ ਬਿਰਥੇ ਜਾਂਹਿ॥

*(ਸਾਰਗ ਮਹਲਾ ੫, ਪੰਨਾ ੧੨੨੨)*

*ਤਥਾ*- ਕਹੁ ਨਾਨਕ ਇਹੁ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥

*(ਗਉੜੀ ਮਹਲਾ ੫, ਪੰਨਾ ੧੮੮)*

*ਤਥਾ*- ਸੋਧਤ ਸੋਧਤ ਸੋਧਿ ਬੀਚਾਰਾ॥ ਬਿਨੁ ਹਰਿ ਭਜਨ ਨਹੀ ਛੁਟਕਾਰਾ॥

*(ਗਉੜੀ ਬਾਵਨ ਅਖਰੀ, ਪੰਨਾ ੨੬੦)*

*ਤਥਾ*- ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ॥
ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ॥ ੧॥

*(ਗਉੜੀ ਮਹਲਾ ੫, ਪੰਨਾ ੨੧੫)*

## ਜ਼ਰੂਰੀ ਸੂਚਨਾ

ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਪਹਿਲੇ ਨੌਂ (੯) ਸਵਯਾਂ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਕਾਲ ਪੁਰਖ ਨਾਲ ਅਭੇਦ ਰੂਪ ਉਸਤਤੀ ਕਰ ਕੇ ਉਸ ਤੋਂ ਪਿਛੋਂ ਜੋ ਯਾਰਾਂ ਸਵਯੇ ਆਪਣੇ ਪਵਿੱਤਰ ਮੁਖਾਰ-ਬਿੰਦ ਤੋਂ ਉਚਾਰਨਾ ਕੀਤੇ ਹਨ। ਉਹਨਾਂ ਵਿਖੇ ੯ ਅੰਕ ਤੋਂ ਅੱਗੋਂ ਸਵਯਾਂ ਦੀ ਚਾਲ ਬਦਲ ਗਈ ਹੈ। ਉਸ ਦਾ ਕਾਰਨ ਇਹ ਹੈ ਨੌਂ ਅੰਕ ਤਕ ਸਾਰੇ ਸਵਈਆਂ ਦੀ ਚਾਲ ਇਕੋ ਚਲੀ ਆਈ ਹੈ, ਪਰ ਅੱਗੇ ਆ ਕੇ ਦੋ ਸਵੱਈਆਂ (ਦਸਵੇਂ ਤੇ ਗਿਆਰਵੇਂ) ਦੀ ਚਾਲ ਬਦਲ ਜਾਣ ਤੇ ਇਕ ਤੇ ਦੋ ਅੰਕ, ਪਹਿਲੇ ਚਲੇ ਆ ਰਹੇ ਅੰਗਾਂ ਤੋਂ ਵੱਖਰੇ ਲਗਾਏ ਹਨ, ਪਰ ਵੱਡਾ ਨੰਬਰ ਆਪਣੀ ਰੀਤੀ ਅਨੁਸਾਰ ਠੀਕ ਚਲਿਆ ਆ ਰਿਹਾ ਹੈ।

ਨਿਸਚੇ ਤੌਰ 'ਤੇ ਸੂਚਿਤ ਕੀਤਾ ਜਾਂਦਾ ਹੈ ਕਿ ਪਹਿਲੇ ਨੌਂ ਤੇ ਇਹ ਗਿਆਰਾਂ ਸਵਯੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੀ ਹਨ। ਇਹੋ ਵਿਚਾਰ ਹਰ ਇਕ ਪੜ੍ਹਨ ਵਾਲੇ ਪਾਠਕ ਸੱਜਣ ਨੂੰ ਯਾਦ ਰੱਖਣੀ ਚਾਹੀਦੀ ਹੈ। ਕਿਉਂਕਿ-

ਇਹੋ ਰੀਤੀ ਅੱਗੇ ਭੱਟਾਂ ਦੇ ਸਵਈਆਂ ਵਿਚ ਬਹੁਤ ਵਾਰੀ ਆਉਣੀ ਹੈ ਤੇ ਕਈ ਜਗ੍ਹਾ ਸਵਈਆਂ ਦੀ ਚਾਲ ਬਦਲਣ ਤੇ ਅੰਕ ਦੀ ਤਬਦੀਲੀ ਹੋ ਜਾਵੇਗੀ। ਜਿਵੇਂ

ਸਮਰਥ ਗੁਰੂ ਸਿਰਿ ਹਥੁ ਧਰ੍ਉ॥ *(ਪੰਨਾ ੧੪੦੦)*

ਇਸ ਪੰਗਤੀ ਤੋਂ ਦਾਸ ਨਾਮੇ ਭੱਟ ਦੇ ਸਾਰੇ ਛੇ ਸਵਈਏ ਹਨ ਪਰ ਦੋ ਸਵਈਏ ਕਥਨ ਕਰ ਕੇ ॥ ੮॥ ੧੨॥ ਅੰਕ ਲਗਾ ਕੇ ਅੱਗੋਂ ਚਾਲ ਬਦਲਾ ਕੇ ਝੋਲਨਾ ਛੰਦ ਕਥਨ ਕੀਤਾ ਹੈ ਜਿਸ ਤੇ ਫਿਰ ਛੋਟਾ ਅੰਕ ਬਦਲ ਗਿਆ ਹੈ ਤੇ ਇਕ ਤੋਂ ਸ਼ੁਰੂ ਕਰ ਕੇ ਚਾਰ ਅੰਕ ਤਕ ਦਾਸ ਭੱਟ ਨੇ ਸਵਈਏ ਪੂਰੇ ਕੀਤੇ ਹਨ। ਏਸੇ ਤਰ੍ਹਾਂ ਹੀ ੧੪੦੨ ਪੰਨੇ ਪਰ ੫ ਅੰਕ ਤਕ ਪੰਜ ਸਵਈਏ ਗੰਗਾ ਭੱਟ ਦੇ ਹਨ। ਪੰਜ ਅੰਕ ਤੋਂ ਅੱਗੇ-

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ ਇਸ ਤੁਕ ਤੋਂ ੮ ਸਵਈਏ ਗਇੰਦੇ ਭੱਟ ਦੇ ਹਨ, ਪਰ ਇਕ ਅੰਕ ਤੋਂ ਪੰਜ ਅੰਕ ਤਕ ਪੰਜ ਸਵਈਏ ਵੱਖਰੇ ਹਨ ਫੇਰ ਚਾਲ ਬਦਲਣ ਤੇ ਤਿੰਨ ਸਵਈਏ ਵੱਖਰੇ ਹਨ। ਤਿੰਨਾਂ ਸਵਈਆਂ ਦੇ ਤਿੰਨ ਅੰਕ ਵੱਖਰੇ ਲਗਾਏ ਹਨ ਪਰ ਇਹ ਅੱਠੇ ਸਵਈਏ ਗਇੰਦੇ ਭੱਟ ਦੇ ਹੀ ਹਨ।

ਕਈ ਵਾਰੀ ਛੋਟਾ ਅੰਕ ਬਦਲਣ ਦੇ ਨਾਲ ਹੀ 'ਭੱਟ' ਬਦਲ ਜਾਵੇਗਾ ਤੇ ਕਈ ਵਾਰ ਸਵਈਏ ਦੀ ਚਾਲ ਬਦਲਣ ਤੇ ਛੋਟਾ ਅੰਕ ਬਦਲ ਜਾਵੇਗਾ, ਪਰ ਵੱਡਾ ਅੰਕ ਆਪਣੀ ਰੀਤੀ ਅਨੁਸਾਰ ਚਲਦਾ ਰਹੇਗਾ। ਅੰਕਾਂ ਦੇ ਬਦਲਣ ਵੇਲੇ ਖਾਸ ਧਿਆਨ ਦੇਣਾ ਜ਼ਰੂਰੀ ਹੈ।

## ਸਵਈਏ ਮਹਲੇ ਪਹਿਲੇ ਕੇ ੧ ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**- ਸਤਿਗੁਰੂ ਅਰਜਨ ਦੇਵ ਜੀ ਪਾਸੋਂ ਅਕਾਲ ਪੁਰਖ ਰੂਪ ਗੁਰੂ ਨਾਨਕ ਸਾਹਿਬ ਜੀ ਦੀ ਅਭੇਦ ਰੂਪ ਉਸਤਤੀ ਸਵਈਆਂ ਦੇ ਰੂਪ ਵਿਚ ਸੁਣ ਕੇ ਹੁਣ ਉਸੇ ਰੀਤੀ ਅਨੁਸਾਰ ਕੱਲ ਨਾਮਾ ਭੱਟ ਪਹਿਲੀ ਪਾਤਿਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤੀ ਸਵੱਈਆਂ ਦੇ ਰੂਪ ਵਿਖੇ ਕਥਨ ਕਰਦਾ ਹੋਇਆ ਨਾਲਦਿਆਂ ਭੱਟਾਂ ਨੂੰ ਸੁਣਾਉਂਦਾ ਹੈ-

### ਇਕ ਮਨਿ ਪੁਰਖੁ ਧਿਆਇ ਬਰ ਦਾਤਾ॥

ਅਕਾਲ ਪੁਰਖ ਦੇ ਸਰੂਪ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਬਰ ਦਾਤਾ= ਵਰਾਂ ਦੇ ਦੇਣ ਵਾਲੇ, ਉਨ੍ਹਾਂ ਨੂੰ ਇਕ ਮਨ= ਇਕਾਗਰ ਮਨ ਹੋ ਕੇ ਧਿਆਉਣਾ ਕਰੋ।

### ਸੰਤ ਸਹਾਰੁ ਸਦਾ ਬਿਖਿਆਤਾ॥

ਜੋ ਸਰਬਦਾ ਕਾਲ ਬਿਖਿਆਤਾ= ਪ੍ਰਗਟ ਸੰਤਾਂ ਦੀ ਸਹਾਰੁ= ਸਹਾਇਤਾ ਕਰਨ ਵਾਲੇ ਹਨ।

*ਅਥਵਾ*-ਜੋ ਸੰਤਾਂ ਦਾ ਸਹਾਰੁ= ਆਸਰਾ ਰੂਪ ਹੈ ਅਤੇ ਸਦਾ ਹੀ ਬਿਖਿਆਤਾ= ਪ੍ਰਗਟ ਭਾਵ ਹਾਜ਼ਰ-ਨਾਜ਼ਰ ਹੈ।

### ਤਾਸੁ ਚਰਨ ਲੇ ਰਿਦੈ ਬਸਾਵਉ॥

ਤਾਸੁ= ਤਿਸ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦਾ ਧਿਆਨ ਲੈ ਕੇ ਪਹਿਲੇ ਆਪਣੇ ਹਿਰਦੇ ਵਿਖੇ ਵਸਾ ਲਓ।

### ਤਉ ਪਰਮ ਗੁਰੂ ਨਾਨਕ ਗੁਨ ਗਾਵਉ॥੧॥

ਤਾਂ ਫਿਰ ਸਾਰਿਆਂ ਤੋਂ ਪਰਮ= ਵੱਡੇ ਗੁਰੂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਉਨ੍ਹਾਂ ਦੇ ਗੁਣ ਗਾਵਣਾ ਕਰੋ।

*ਯਥਾ*- ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥

*(ਸੂਹੀ ਮਹਲਾ ੫, ਪੰਨਾ ੭੫੦)*

### ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ॥

ਸਾਰਿਆਂ ਨਾਲੋਂ ਪਰਮ= ਵੱਡੇ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਸੁਖ ਸਾਗਰ= ਸੁਖਾਂ ਦੇ ਸਮੁੰਦਰ, ਉਨ੍ਹਾਂ ਦੇ ਉਸਤਤੀ ਰੂਪ ਗੁਣਾਂ ਨੂੰ ਗਾਵਣਾ ਕਰੋ, ਜੋ ਦੁਰਤ ਨਿਵਾਰਣ= ਪਾਪਾਂ ਦੇ ਅਭਾਵ ਕਰਨ ਵਾਲੇ ਹਨ ਅਤੇ

ਸਬਦ ਸਰੇ= ਬਾਣੀ ਦਾ ਸੋਮਾ ਵਾ ਸਮੁੰਦਰ ਹਨ*।

## ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ॥

ਸ਼ੁਭ ਮਤੀ ਦੇ ਸਾਗਰ= ਸਮੁੰਦਰ ਜੋ ਬੜੇ ਗੰਭੀਰ ਤੇ ਧੀਰਜ ਮਨ ਵਾਲੇ ਹਨ, ਉਹ ਸਾਰੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਸ ਨੂੰ ਗਾਉਂਦੇ ਹਨ।

*ਅਥਵਾ*- ਬੜੇ ਗੰਭੀਰ ਤੇ ਧੀਰਜਵਾਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਉਨ੍ਹਾਂ ਦੇ ਜਸ ਨੂੰ ਮਤੀ ਦੇ ਸਾਗਰ ਬਿਆਸ ਵਸ਼ਿਸ਼ਟ ਆਦਿਕ ਰਿਖੀ ਮੁਨੀ ਸਾਰੇ ਗਾਉਂਦੇ ਹਨ। ਜੋਗੀ= ਸਮਾਧੀਆਂ ਵਿਖੇ ਜੁੜਨ ਵਾਲੇ ਮਹਾਤਮਾ। *ਅਥਵਾ*- ਜੋਗੀ ਗੋਰਖ, ਵਾ- ਸ਼ਿਵ।

*ਅਥਵਾ*-ਚਿਤ ਬਿਰਤੀ ਦਾ ਨਿਰੋਧ ਕਰਨ ਵਾਲੇ ਜੋਗੀ ਤੇ ਜੰਗਮ ਜੋ ਸ਼ਿਵਾਂ ਦਾ ਵਿਵਾਹ ਗਾਉਣ ਵਾਲੇ ਹਨ। ਵਾ- ਟੱਲੀਆਂ ਖੜਕਾਉਣ ਵਾਲੇ ਇਤਿਆਦਿਕ ਸਾਰੇ ਭੇਖਾਂ ਵਾਲੇ ਮਹਾਤਮਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਧਿਆਨ ਨੂੰ ਧਾਰਦੇ ਹਨ।

## ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ॥

ਇੰਦਰ ਤੋਂ ਆਦਿ ਸਾਰੇ ਦੇਵਤੇ, ਪ੍ਰਹਿਲਾਦ ਜੀ ਆਦਿਕ ਸਾਰੇ ਭਗਤ ਉਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਸ ਨੂੰ ਗਾਂਵਦੇ ਹਨ, ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਤਮ= ਆਪਣੇ ਸ੍ਵੈ ਸਰੂਪ ਦੇ ਰਸ ਨੂੰ ਅਰਥਾਤ ਬ੍ਰਹਮਾਨੰਦ ਨੂੰ ਜਾਣਿਆ ਹੈ

## ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥ ੨॥

ਕਲ ਨਾਮਾ ਕਵੀ ਜਨ ਆਖਦਾ ਹੈ- ਹੇ ਭੱਟੋ! ਤੁਸੀਂ ਵੀ ਸਾਰੇ ਰਲ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੁਜਸੁ= ਸ੍ਰੇਸ਼ਟ ਜਸ ਨੂੰ ਗਾਵਣਾ ਕਰੋ, ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਜੁ ਜੋਗੁ= ਭਗਤੀ ਜੋਗ (ਸੁਖੈਣ ਜੋਗ) ਅਰਥਾਤ ਗਿਆਨ ਜੋਗ ਦੇ ਅਨੰਦ ਨੂੰ ਮਾਨਣਾ ਕੀਤਾ ਹੈ।

*ਅਥਵਾ*-ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਜ ਭਾਗ ਅਰਥਾਤ ਗ੍ਰਹਿਸਤ ਵਿਚ ਰਹਿੰਦਿਆਂ ਹੋਇਆਂ ਪਰਮੇਸ਼ਰ ਵਿਚ ਜੋਗ= ਜੁੜਨ ਦੇ ਰਸ ਨੂੰ ਮਾਨਣਾ ਕੀਤਾ ਹੈ॥ ੨॥

## ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ॥

ਜੋਗੇਸੁਰ= ਬੜੇ ਬੜੇ ਮਹਾਤਮਾਂ ਨਾਲ ਮਿਲ ਕੇ ਜਨਕ ਆਦਿਕ ਰਾਜੇ ਰਸ= ਜੁਗਤਿ= ਪ੍ਰੇਮ ਵਿਖੇ ਜੁੜ ਕੇ ਸਰਬ ਕਲਾਂ ਵਿਚ ਪੂਰਨ= ਸਰਬ ਸ਼ਕਤੀਆਂ ਕਰ ਕੇ ਸੰਪੂਰਨ ਹਰੀ ਦੇ ਜਸ ਨੂੰ ਗਾਂਵਦੇ ਹਨ।

## ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ॥

ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਆਦਿਕ ਚਾਰੇ ਭਾਈ, ਸਾਧਨ ਕਰਨ ਵਾਲੇ ਸਾਧ, ਸੁਮੇਰ ਪਰਬਤ ਪਰ ਰਹਿਣ ਵਾਲੇ ਸਿਧ ਆਦਿਕ ਸਾਰੇ ਹੀ ਜਿਸ ਪ੍ਰਭੂ ਦੇ ਜਸ ਨੂੰ ਗਾਂਵਦੇ ਹਨ। ਹੋਰ ਬੜੇ ਬੜੇ ਮੰਨਨ ਕਰਨ ਵਾਲੇ ਮੁਨੀ ਜਨ ਮਹਾਤਮਾਂ, ਜਿਸ ਛਲਨ ਤੋਂ ਅਛਲ ਪ੍ਰਭੂ ਦੇ ਜਸ ਨੂੰ ਗਾਂਵਦੇ ਹਨ।

---

**ਅਥਵਾ-ਬਾਣੀ ਦੇ ਸਰੇ=ਸਰੋਵਰ ਹਨ। ਅਥਵਾ-ਜਿਨ੍ਹਾਂ ਦੇ ਸ਼ਬਦ ਮੋਹ ਦੇ ਅਭਾਵ ਕਰਨ ਨੂੰ ਸਰੇ=ਤੀਰਾਂ ਵਾਂਗੂੰ ਪ੍ਰਬਲ ਹੈਨ।*

## ਗਾਵੈ ਗੁਣ ਧੋਮੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ॥

ਜਿਸ ਨੇ ਭਾਇ ਭਗਤਿ= ਪ੍ਰੇਮਾ ਭਗਤੀ ਦੇ ਰਸ ਨੂੰ ਜਾਨਣਾ ਕੀਤਾ ਹੈ, ਐਸਾ ਜੋ ਅਟਲ ਮੰਡਲ ਵਾਲਾ ਧੋਮੁ= ਧ੍ਰੂਅ ਭਗਤ ਹੈ, ਉਹ ਵੀ ਜਿਸ ਪਰਮਾਤਮਾ ਦੇ ਜੱਸ ਨੂੰ ਗਾਂਵਦਾ ਹੈ।

*ਅਥਵਾ*- ਧੋਮ ਇਕ ਰਿਖੀ ਹੈ ਜੋ ਪਾਂਡਵਾਂ ਦਾ ਪ੍ਰੋਹਤ ਸੀ ਉਹ ਧੋਮ ਰਿਖੀ ਵੀ ਜਿਸ ਦੇ ਜਸ ਨੂੰ ਗਾਂਵਦਾ ਹੈ ਅਤੇ ਅਟਲ ਮੰਡਲ ਵਾਲਾ ਧ੍ਰੂਅ ਭਗਤ ਵੀ ਜਿਸ ਦੇ ਜਸ ਨੂੰ ਗਾਂਵਦਾ ਹੈ।

## ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥ ੩॥

ਕਲ ਨਾਮਾ ਕਵੀ ਜਨ ਆਖਦਾ ਹੈ—ਉਸ ਪ੍ਰਮੇਸ਼ਰ ਦੇ ਸਰੂਪ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਉਨ੍ਹਾਂ ਦੇ ਸ੍ਰੇਸ਼ਟ ਜਸ ਨੂੰ ਗਾਵਣਾ ਕਰੋ, ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਜੁ ਜੋਗੁ= ਭਗਤੀ ਜੋਗ ਦੇ ਆਨੰਦ ਨੂੰ ਮਾਨਣਾ ਕੀਤਾ ਹੈ॥ ੩॥

## ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ॥

ਵਰੋ= ਸ੍ਰੇਸ਼ਟ ਅਵਤਾਰ ਜੋ ਕਪਲ ਰਿਖੀ ਜੀ ਹਨ ਅਪਰੰ+ਪਰ= ਸੰਸਾਰ ਤੋਂ ਪਰਾ ਰੂਪ ਜੋ ਆਦਿ ਤੋਂ ਹੀ ਬੜੇ ਜੁਗੀਸ਼ਰ ਹੋਏ ਹਨ ਉਸ ਕਪਲ ਰਿਖੀ* ਜੀ ਤੋਂ ਆਦਿ ਹੋਰ ਸਾਰੇ ਰਿਖੀ ਮਹਾਤਮਾਂ ਜਿਸ ਪਰਮਾਤਮਾ ਦੇ ਜਸ ਨੂੰ ਗਾਂਵਦੇ ਹਨ, ਓਹੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਹਨ।

*ਅਥਵਾ*-ਅਵਤਾਰਾਂ ਚੋਂ ਵਰੋ= ਸ੍ਰੇਸ਼ਟ ਅਵਤਾਰ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਅਪਰੰ+ਪਰ= ਸੰਸਾਰ ਤੋਂ ਪਰਾ ਰੂਪ ਅਤੇ ਸਾਰਿਆਂ ਦੀ ਆਦਿ ਰੂਪ ਉਨ੍ਹਾਂ ਦੇ ਜਸ ਨੂੰ ਕਪਲ ਰਿਖੀ ਤੋਂ ਆਦਿ ਬੜੇ-ਬੜੇ ਜੋਗੀਆਂ ਦੇ ਈਸ਼ਰ ਵੀ ਗਾਂਵਦੇ ਹਨ।

## ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ॥

ਜਿਸ ਪ੍ਰਮੇਸ਼ਰ ਦੇ ਜਸ ਨੂੰ ਜਮਦਗਨੀ ਰਾਜਾ ਵੀ ਗਾਂਵਦਾ ਹੈ ਅਤੇ ਪਰਸਰਾਮੇਸੁਰ= ਪਰਸ ਰਾਮ ਜੋ ਈਸ਼ਰ ਦੀ ਅੰਸ ਹੈ ਉਹ ਵੀ ਜਸ ਨੂੰ ਗਾਂਵਦਾ ਹੈ।

ਜਿਸ ਪਰਸ ਰਾਮ ਦੇ ਕਰ= ਹੱਥ 'ਚੋਂ ਕੁਠਾਰੁ= ਕੁਹਾੜਾ ਅਤੇ ਜਿਸ ਤੇ ਤੇਜ਼ ਪ੍ਰਤਾਪ ਨੂੰ ਰਘੁ ਹਰਿਓ= ਾਘਵ ਕੁਲ ਵਾਲੇ ਸ੍ਰੀ ਰਾਮ ਚੰਦ੍ਰ ਜੀ ਨੇ ਨਾਸ ਕੀਤਾ ਹੈ, ਉਹ ਸ੍ਰੀ ਰਾਮ ਚੰਦਰ ਵੀ ਜਿਸ ਪਰਮਾਤਮਾ ਦੇ ਜਸ ਨੂੰ ਗਾਂਵਦੇ ਹਨ।

*ਅਥਵਾ*- ਜਿਸ ਰਘੂ ਕੁਲ ਵਾਲੇ ਸ੍ਰੀ ਰਾਮ ਚੰਦ੍ਰ ਜੀ ਨੇ ਰਾਜੇ ਜਮਦਗਨੀ ਦੇ ਪੁਤਰ ਪਰਸ ਰਾਮ ਦੇ ਤੇਜ਼ ਪ੍ਰਤਾਪ ਨੂੰ ਅਤੇ-

ਕਰ ਕੁਠਾਰੁ ਹਰਿਓ= ਹੱਥ 'ਚੋਂ ਕੁਹਾੜੇ ਨੂੰ ਖੋਹਿਆ ਹੈ, ਉਹ ਰਾਮ ਚੰਦਰ ਜੀ ਜਿਸ ਪਰਮਾਤਮਾ ਦੇ ਜਸ ਨੂੰ ਗਾਂਵਦੇ ਹਨ।

## ਊਧੌ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ॥

+ਊਧਉ ਅਕਰੂਰ ਅਤੇ ਬਿਦਰ ਭਗਤ ਇਹ ਸਾਰੇ ਹੀ ਜਿਸ ਪਰਮਾਤਮਾ ਦੇ ਗੁਣਾਂ ਨੂੰ ਗਾਂਵਦੇ ਹਨ, ਜਿਸ

---

*ਕਪਲ ਰਿਖੀ ਜੀ ਨੂੰ ਕੁਝ ਕੁ ਅੰਸਾ ਅਵਤਾਰ ਮੰਨਿਆਂ ਹੈ। ਆਪ ਸਾਂਖ ਸ਼ਾਸਤਰ ਦੇ ਕਰਤਾ ਵੀ ਹੋਏ ਹਨ।

+ਊਧਉ ਤੇ ਅਕਰੂਰ ਇਹ ਦੋਵੇਂ ਕ੍ਰਿਸ਼ਨ ਜੀ ਦੇ ਚਾਚੇ ਸਨ: ਅਕਰੂਰ ਸਕਾ ਚਾਚਾ ਸੀ, ਊਧਉ ਮਤ੍ਰੇਆ ਚਾਚਾ ਸੀ।

ਬਿਦਰ ਭਗਤ ਨੇ ਸਰਬਾਤਮੁ (ਸਰਬ+ਆਤਮ)= ਸਾਰਿਆਂ ਨੂੰ ਆਪਣਾ ਆਪ ਰੂਪ ਜਾਣਿਆਂ ਹੋਇਆ ਸੀ।

**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥ ੪॥**

ਕਲ ਨਾਮਾ ਕਵੀ ਜਨ ਆਖਦਾ ਹੈ ਹੇ ਭੱਟੋ! ਉਸ ਪ੍ਰਮੇਸ਼ਰ ਦੇ ਸਰੂਪ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਉਨ੍ਹਾਂ ਦੇ ਸ੍ਰੇਸ਼ਟ ਜਸ ਨੂੰ ਗਾਵਣਾ ਕਰੋ, ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਜੁ ਜੋਗੁ= ਭਗਤੀ ਜੋਗ ਦੇ ਅਨੰਦ ਨੂੰ ਮਾਨਣਾ ਕੀਤਾ ਹੈ॥ ੪॥

[ਪੰਨਾ ੧੩੯੦]

**ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ॥**

(ਬ੍ਰਾਹਮਣ, ਖੱਤਰੀ, ਸ਼ੂਦਰ ਅਤੇ ਵੈਸ਼ ਰੂਪ) ਚਾਰੇ ਵਰਨ ਅਤੇ (ਜੋਗੀ, ਜੰਗਮ, ਸਰੇਵੜੇ ਆਦਿ) ਖਟ ਦਰਸਨ= ਛੇ ਭੇਖ+ ਜਿਸ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਂਵਦੇ ਹਨ, ਬ੍ਰਹਮਾ ਜੀ ਤੋਂ ਆਦਿ ਲੈ ਕੇ ਸਾਰੇ ਮੁਖ ਮੁਖ ਦੇਵਤੇ ਜਿਸ ਪ੍ਰਮੇਸ਼ਰ ਦੇ ਗੁਣਾਂ ਨੂੰ ਸਿਮਰੰਥਿ= ਸਿਮਰਦੇ ਹਨ।

**ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ॥**

ਸੇਸੁ= ਸ਼ੇਸ਼ਨਾਗ ਸਹਸ ਜਿਹਬਾ= ਹਜ਼ਾਰ ਜੀਭ ਨਾਲ ਰਸ= ਪ੍ਰੇਮ ਸਹਿਤ ਜਿਸ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਂਵਦਾ ਹੈ, ਜਿਸ ਸ਼ੇਸ਼ਨਾਗ ਦੀ ਧੁਨਾ= ਬਿਰਤੀ ਆਦਿ ਅੰਤਿ= ਸਦਾ ਸਦਾ ਪ੍ਰਮੇਸ਼ਰ ਦੀ ਲਿਵ ਵਿਖੇ ਲੱਗ ਰਹੀ ਹੈ।

*ਅਥਵਾ*-ਆਦਿ ਅੰਤਿ= ਸਦਾ ਸਦਾ ਪ੍ਰਮੇਸ਼ਰ ਜਸ ਦੇ ਧੁਨਾ= ਉਚਾਰਨੇ ਵਿਖੇ ਸ਼ੇਸ਼ਨਾਗ ਦੀ ਲਿਵ ਲੱਗ ਰਹੀ ਹੈ। *ਅਥਵਾ*- ਆਦਿ= ਸ੍ਰਿਸ਼ਟੀ ਦੀ ਉਤਪਤੀ ਤੋਂ ਲੈ ਕੇ ਅੰਤਿ= ਮਹਾਂ ਪਰਲੋ ਤਕ ਜਿਸ ਦੀ ਲਿਵ ਪ੍ਰਮੇਸ਼ਰ ਦੇ ਧੁਨਾ= ਉਚਾਰਨ ਵਿਖੇ ਲੱਗ ਰਹੀ ਹੈ।

**ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ॥**

ਵੈਰਾਗੀ ਹੋਏ ਹੋਏ ਮਹਾਦੇਉ= ਸ਼ਿਵ ਜੀ ਜਿਸ ਪਰਮਾਤਮਾ ਦੇ ਗੁਣਾਂ ਨੂੰ ਗਾਂਵਦੇ ਹਨ। ਜਿਸ ਸ਼ਿਵ ਜੀ ਨੇ ਨਿਰੰਤਰਿ= ਇਕ ਰਸ ਅਠਾਸੀ ਹਜ਼ਾਰ ਜੁਗ ਚੌਕੜਾ ਮਾਰ ਕੇ ਕੇਵਲ ਧਿਆਨ ਧਾਰਨਾ ਹੀ ਜਾਣਿਆ ਹੈ।

**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥ ੫॥**

ਕਲ ਨਾਮ ਕਵੀ ਆਖਦਾ ਹੈ—ਹੇ ਭੱਟੋ! ਉਸ ਪ੍ਰਮੇਸ਼ਰ ਦੇ ਸਰੂਪ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਉਨ੍ਹਾਂ ਦੇ ਸ੍ਰੇਸ਼ਟ ਜਸ ਨੂੰ ਗਾਵਣਾ ਕਰੋ, ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਜੁ ਜੋਗੁ= ਭਗਤੀ ਜੋਗ ਦੇ ਅਨੰਦ ਨੂੰ ਮਾਨਣਾ ਕੀਤਾ ਹੈ॥ ੫॥

**ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ॥**

ਕਲ ਨਾਮੇ ਭੱਟ ਆਖਦਾ ਹੈ— ਹੇ ਸ੍ਰੀ ਗੁਰੂ ਨਾਨਕ ਦੇਵ ਜੀ! ਆਪ ਜੀ ਨੇ ਹੀ ਕਲਯੁਗ ਵਿਖੇ ਰਾਜੁ ਜੋਗੁ= ਭਗਤੀ ਜੋਗ ਗਿਆਨ ਜੋਗ ਦੇ ਅਨੰਦ ਨੂੰ ਮਾਣਿਓ= ਮਾਨਣਾ ਕੀਤਾ ਹੈ। ਆਪ ਜੀ ਦੇ ਰਿਦੰਤਰਿ= ਹਿਰਦੇ ਅੰਦਰ ਨਿਰਵੈਰਤਾ ਵਾਲਾ ਸੁਭਾਵ ਵਸ ਰਿਹਾ ਹੈ, ਜੇ ਕਿਸੇ ਨੇ ਆਪ ਜੀ ਨੂੰ ਕੁਰਾਹੀਆ ਕਿਹਾ ਜਾਂ

---

+**ਛੇ ਭੇਖ ਇਹ ਹਨ-** *ਜੋਗੀ ਜੰਗਮ ਸ੍ਰੇਵੜੇ, ਸੰਨਿਆਸੀ ਤੇ ਦਰਵੇਸ਼। ਛੇਵਾਂ ਜਾਮਾ ਬਿਪ੍ਰ ਦਾ, ਜਾ ਮਹਿ ਮੀਨ ਨ ਮੇਖ॥*

ਆਪ ਜੀ ਨੂੰ ਚੱਕੀਆਂ ਪੀਹਣ ਬਿਠਾ ਦਿੱਤਾ ਪਰ ਆਪ ਜੀ ਨੇ ਉਨ੍ਹਾਂ ਤੋਂ ਬਦਲਾ ਲੈਣ ਦੀ ਕੋਸ਼ਿਸ਼ ਨਹੀਂ ਕੀਤੀ ਸਗੋਂ ਆਪਣੇ ਬਿਰਦ ਨੂੰ ਸੰਭਾਲਦਿਆਂ ਹੋਇਆਂ ਉਨ੍ਹਾਂ ਨੂੰ ਸੰਸਾਰ-ਸਾਗਰ ਤੋਂ ਤਾਰਨਾ ਕੀਤਾ ਹੈ।

## ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ॥

ਪਿੱਛੇ ਵੀ ਸਾਰੀ ਸ੍ਰਿਸ਼ਟੀ ਆਪ ਜੀ ਦੇ ਨਾਮ ਨੂੰ ਲੈ ਕੇ ਤਰੀ ਹੈ, ਹੁਣ ਵੀ ਜਿਨ੍ਹਾਂ ਨੇ ਨਿਰੰਤਰਿ= ਇਕ ਰਸ ਆਪ ਜੀ ਦੇ ਨਾਮ ਨੂੰ ਲੀਤਾ ਹੈ ਉਹ ਸੰਸਾਰ-ਸਾਗਰ ਤੋਂ ਤਰ ਗਏ ਹਨ।

## ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ॥

ਸਨਕ ਤੋਂ ਆਦਿ ਚਾਰੇ ਭਾਈ ਆਦੋਂ ਹੀ ਆਪ ਜੀ ਦੇ ਗੁਣਾਂ ਨੂੰ ਗਾਂਵਦੇ ਹਨ, ਜਨਕ ਰਾਜਾ ਤੋਂ ਆਦਿ ਲੈ ਕੇ ਸਾਰੇ ਰਾਜੇ ਜੁਗਾਂ ਪ੍ਰਯੰਤ ਆਪ ਜੀ ਦੇ ਗੁਣਾਂ ਨੂੰ ਗਾਂਵਦੇ ਹਨ।

## ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ॥

ਹੇ ਸ੍ਰੀ ਗੁਰੂ ਨਾਨਕ ਦੇਵ ਜੀ! ਆਪ ਪਿੱਛੇ ਵੀ ਧੰਨ ਸੀ, ਹੁਣ ਵੀ ਧੰਨਤਾ ਦੇ ਯੋਗ ਹੋ, ਅੱਗੇ ਵੀ ਧੰਨਤਾ ਦੇ ਯੋਗ ਹੋਵੋਗੇ। *ਅਥਵਾ*-ਆਪ ਭੀ ਧੰਨ ਹੋ। ਆਪ ਜੀ ਦੇ ਪਿਤਾ ਬਾਬਾ ਕਾਲੂ ਜੀ ਵੀ ਧੰਨ ਹਨ। ਆਪ ਜੀ ਦੇ ਮਾਤਾ ਤ੍ਰਿਪਤਾ ਜੀ ਵੀ ਧੰਨ ਹਨ। ਭਲੌ= ਭਲੀ ਪ੍ਰਕਾਰ ਜਗਤ ਵਿਖੇ ਆਪ ਜੀ ਦਾ ਹੀ ਜਨਮੁ ਸਕਯਥੁ= ਅਵਤਾਰ ਲੈਣਾ ਸਫਲਾ ਹੈ।

## ਪਾਤਾਲ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ॥

ਕਲ ਨਾਮਾ ਕਵੀ ਜਲ ਵਖਾਣਿਓ= ਕਥਨ ਕਰਦਾ ਹੈ- ਹੇ ਸਤਿਗੁਰੂ ਨਾਨਕ ਦੇਵ ਜੀ! ਆਪ ਜੀ ਦੇ ਜੈਕਾਰਿਆਂ ਦੀ ਧੁਨ ਪਾਤਾਲ ਪੁਰੀ ਵਿਚ ਵੀ ਹੋ ਰਹੀ ਹੈ।

## ਹਰਿ ਨਾਮ ਰਸਿਕ ਨਾਨਕ ਗੁਰ ਰਾਜੁ ਜੋਗੁ ਤੈ ਮਾਣਿਓ॥੬॥

ਹੇ ਹਰੀ ਨਾਮ ਦੇ ਰਸੀਏ ਸਤਿਗੁਰੂ ਨਾਨਕ ਦੇਵ ਜੀ! ਦੁਨੀਆਂ ਵਿਚ ਕੇਵਲ ਆਪ ਜੀ ਨੇ ਹੀ ਰਾਜੁ ਜੋਗੁ= ਭਗਤੀ ਜੋਗ ਦੇ ਅਨੰਦ ਮਾਨਣਾ ਕੀਤਾ ਹੈ॥੬॥

## ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥

ਹੇ ਸਤਿਗੁਰੂ ਨਾਨਕ ਪਾਤਸ਼ਾਹ ਜੀ! ਸਤਿਜੁਗ ਵਿਚ ਵੀ ਆਪ ਜੀ ਨੇ ਹੀ ਅਨੰਦ ਮਾਨਣਾ ਕੀਤਾ ਹੈ ਜਿਸ ਵੇਲੇ 'ਬਾਵਨ' ਅਵਤਾਰ ਹੋ ਕੇ 'ਬਲ ਰਾਜਾ' ਨੂੰ ਛਲਣਾ ਭਾਇਆ ਹੈ।

## ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥

ਹੇ ਸਤਿਗੁਰੂ ਨਾਨਕ ਪਾਤਿਸ਼ਾਹ ਜੀ! ਤ੍ਰੇਤੇ ਜੁਗ ਵਿਖੇ ਆਪ ਜੀ ਨੇ ਅਨੰਦ ਮਾਨਣਾ ਕੀਤਾ ਹੈ, ਜਿਸ ਵੇਲੇ ਰਾਵਣ ਦੇ ਮਾਰਨ ਲਈ 'ਰਘੂਵੰਸ' ਵਿਖੇ ਆਪ ਜੀ ਨੇ 'ਰਾਮ ਚੰਦਰ' ਰੂਪ ਕਹਾਇਆ ਹੈ।

## ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥

ਹੇ ਮੁਰਾਰੀ ਰੂਪ ਸਤਿਗੁਰੂ ਨਾਨਕ ਸਾਹਿਬ ਜੀ! ਦੁਆਪਰ ਜੁਗ ਵਿਚ ਆਪ ਜੀ ਨੇ ਹੀ 'ਕ੍ਰਿਸ਼ਨ' ਰੂਪ ਹੋ ਕੇ 'ਰਾਜੇ ਕੰਸ' ਨੂੰ ਮਾਰ ਕੇ ਕਿਰਤਾਰਥੁ= ਕਲਿਆਣ ਕੀਤਾ ਹੈ।

## ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥

ਹੇ ਸਤਿਗੁਰੂ ਨਾਨਕ ਪਾਤਸ਼ਾਹ ਜੀ! ਆਪ ਜੀ ਨੇ ਹੀ ਰਾਜੇ ਕੰਸ ਨੂੰ ਮਾਰ ਕੇ ਮਥਰਾ ਦਾ ਰਾਜ ਉਗ੍ਰਸੈਣ ਨੂੰ ਦੇਣਾ ਕੀਤਾ, ਫਿਰ ਆਪ ਜੀ ਨੇ ਹੀ ਭਗਤ ਜਨਾ ਨੂੰ ਅਭੈ= ਨਿਰਭੈ-ਪਦ ਦੇਣਾ ਕੀਤਾ ਹੈ।

## ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥

ਹੇ ਸਤਿਗੁਰੂ ਨਾਨਕ ਪਾਤਿਸ਼ਾਹ ਜੀ! ਪਿਛਲਿਆਂ ਜੁਗਾਂ ਦੇ ਪ੍ਰਮਾਣੁ= ਸਦਰਸ਼ ਇਸ ਕਲਜੁਗ ਵਿਖੇ ਤੁਸੀਂ ਹੀ ਆਪਣੇ ਆਪ ਨੂੰ 'ਸ੍ਰੀ ਗੁਰੂ ਅੰਗਦ ਦੇਵ ਜੀ' ਤੇ 'ਸ੍ਰੀ ਗੁਰੂ ਅਮਰਦਾਸ ਜੀ' ਰੂਪ ਕਹਾਵਣਾ ਕੀਤਾ ਹੈ।

## ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥ ੭॥

ਹੇ ਸਤਿਗੁਰੂ ਨਾਨਕ ਪਾਤਸ਼ਾਹ ਜੀ! ਆਪ ਜੀ ਦੀ 'ਗੁਰਿਆਈ ਗੱਦੀ' ਦਾ ਰਾਜ ਅਬਿਚਲੁ ਤੇ ਅਟਲ ਹੋਣਾ ਕੇਵਲ ਆਦਿ ਪੁਰਖ ਪ੍ਰਮਾਤਮਾ ਨੇ ਆਪ ਹੀ ਫੁਰਮਾਵਣਾ ਕੀਤਾ ਹੈ॥ ੭॥

## ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ॥

ਹੇ ਸਤਿਗੁਰੂ ਨਾਨਕ ਪਾਤਿਸ਼ਾਹ ਜੀ! ਰਵਿਦਾਸ, ਜੈਦੇਵ ਅਤੇ ਤ੍ਰਿਲੋਚਨ ਇਹ ਸਾਰੇ ਭਗਤ ਆਪ ਜੀ ਦੇ ਜਸ ਰੂਪ ਗੁਣਾਂ ਨੂੰ ਗਾਂਵਦੇ ਹਨ।

## ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ॥

ਹੇ ਸਤਿਗੁਰੂ ਨਾਨਕ ਪਾਤਿਸ਼ਾਹ ਜੀ! ਸਮ ਲੋਚਨ= ਸਮਦ੍ਰਿਸ਼ਟੀ ਸੁਭਾਅ ਵਾਲੇ ਭਗਤ ਕਬੀਰ ਜੀ ਤੇ ਨਾਮ ਦੇਵ ਜੀ ਆਦਿ ਸਾਰੇ ਭਗਤ ਆਪ ਜੀ ਦੇ ਜਸ ਰੂਪ ਗੁਣਾਂ ਨੂੰ ਸਦਾ ਗਾਂਵਦੇ ਹਨ।

## ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ॥

ਬੇਣੀ ਭਗਤ ਵੀ ਆਪ ਜੀ ਦੇ ਜਸ ਰੂਪ ਗੁਣਾਂ ਨੂੰ ਰਵੈ= ਉਚਾਰਦਾ ਹੈ,ਜੋ ਭਗਤ ਬੇਣੀ ਸਹਜਿ= ਗਿਆਨ ਦੁਆਰਾ ਆਤਮ ਰੰਗੁ= ਅਨੰਦ ਨੂੰ ਮਾਣ ਰਿਹਾ ਹੈ।

## ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ॥

ਜੋ ਬੇਣੀ ਭਗਤ ਗੁਰਾਂ ਦੁਆਰੇ ਪ੍ਰਭੂ ਦੇ ਗਿਆਨ ਧਿਆਨ ਤੋਂ ਬਿਨਾਂ ਹੋਰਨਾਂ ਜੋਗ ਆਦਿ ਸਾਧਨਾਂ ਨੂੰ ਜਾਣਦਾ ਹੀ ਨਹੀਂ ਹੈ।

## ਸੁਖਦੇਉ ਪਰੀਖ੍ਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ॥

ਸੁਖਦੇਵ ਰਿਖੀ ਜੀ ਤੇ ਰਾਜਾ ਪਰੀਖ੍ਤੁ= ਪਰੀਛਤ ਆਪ ਜੀ ਦੇ ਜਸ ਰੂਪ ਗੁਣਾਂ ਨੂੰ ਰਵੈ= ਉਚਾਰਦੇ ਹਨ, (ਨਿਆਇ-ਸ਼ਾਸਤ੍ਰ ਦੇ ਕਰਤਾ) ਗੋਤਮ ਰਿਖੀ ਜੀ ਨੇ ਵੀ ਆਪ ਜੀ ਦੇ ਜਸ ਰੂਪ ਗੁਣਾਂ ਨੂੰ ਗਾਵਣਾ ਕੀਤਾ ਹੈ।

## ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ॥ ੮॥

ਕਲ ਨਾਮ ਕਵੀ ਜਨ ਕਥਨ ਕਰਦਾ ਹੈ- ਹੇ ਸਤਿਗੁਰੂ ਨਾਨਕ ਪਾਤਿਸ਼ਾਹ ਜੀ! ਸਾਰੇ ਜਗਤ ਵਿਖੇ ਆਪ ਜੀ ਦਾ ਹੀ ਸ੍ਰੇਸ਼ਟ ਜਸ ਨਿਤਾ ਪ੍ਰਤੀ ਨਵੀਨ ਤੋਂ ਨਵੀਨ ਛਾ ਰਿਹਾ ਹੈ॥ ੮॥

## ਗੁਣ ਗਾਵਹਿ ਪਾਯਾਲਿ ਭਗਤ ਨਾਗਾਦਿ ਭੁਯੰਗਮ॥

ਕਲ ਨਾਮਾ ਕਵੀ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ- ਹੇ ਭੱਟੋ! ਪਾਯਾਲਿ= ਪਾਤਾਲ ਵਿਚ ਸ਼ੇਸ਼ਨਾਗ, ਬਾਸ਼ਕ ਨਾਗ, ਤੱਛਕ ਨਾਗ ਇਤਿਆਦਿਕ 'ਅੱਠ ਕੁਲੀ ਸੱਪ, ਸਾਰੇ ਦੇ ਸਾਰੇ ਭਗਤੀ ਭਾਵ ਨਾਲ ਸਤਿਗੁਰੂ ਨਾਨਕ ਸਾਹਿਬ ਜੀ ਦੇ ਜਸ ਰੂਪ ਗੁਣਾਂ ਨੂੰ ਗਾ ਰਹੇ ਹਨ।

## ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ॥

ਮਹਾਦੇਉ= ਸ਼ਿਵ ਜੀ ਸਹਿਤ ਜੋਗੀ ਜਤੀ ਜੰਗਮ ਇਤਿਆਦਿਕ ਸਾਰੇ ਹੀ ਭੇਖ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜਸ ਨੂੰ ਰਵੈ= ਉਚਾਰਦੇ ਹਨ।

*ਅਥਵਾ*-ਅਸਲ ਜੋਗੀ ਜੋ ਮਹਾਂਦੇਵ ਜੀ ਹਨ ਉਹ ਆਪਣੇ ਜਤ ਸਤ ਵਿਖੇ ਜੰਗਮ= ਜੁੜ ਕੇ ਸਦਾ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਨੂੰ ਰਵੈ= ਉਚਾਰਦੇ ਹਨ।

## ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਅ॥

ਜਿਸ ਵਿਆਸ ਮੁਨੀ ਜੀ ਨੇ ਆਪਣੇ ਪਿਤਾ 'ਪ੍ਰਾਸ਼ਰ ਰਿਖੀ' ਦੇ ਵਰ ਕਰ ਕੇ ਵਿਆਕਰਣ ਦੁਆਰੇ ਵੇਦਾਂ ਨੂੰ ਵਿਚਾਰਣਾ ਕੀਤਾ ਹੈ, ਉਹ ਵਿਆਸ ਮੁਨੀ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਨੂੰ ਗਾਂਵਦਾ ਹੈ।

## ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ॥

ਜਿਸ ਬ੍ਰਹਮਾ ਨੇ ਵਾਹਿਗੁਰੂ ਦੇ ਹੁਕਮ ਵਿਖੇ ਸਾਰੀ ਸ੍ਰਿਸ਼ਟੀ ਨੂੰ ਸਵਾਰਨਾ ਕੀਤਾ ਹੈ, ਉਹ ਬ੍ਰਹਮਾ ਵੀ ਸ੍ਰੀ ਗੁਰੂ ਨਾਨਕ ਜੀ ਦੇ ਗੁਣਾਂ ਨੂੰ ਉਚਾਰਦਾ ਹੈ।

## ਬ੍ਰਹਮੰਡ ਖੰਡ ਪੂਰਨ ਬ੍ਰਹਮ ਗੁਣ ਨਿਰਗੁਣ ਸਮ ਜਾਣਿਓ॥

ਸਾਰਿਆਂ ਖੰਡਾਂ ਬ੍ਰਹਮੰਡਾਂ ਵਿਖੇ ਬ੍ਰਹਮ ਨੂੰ ਪਰੀ ਪੂਰਨ ਅਤੇ ਗੁਣ= ਸਰਗੁਣ ਤੇ ਨਿਰਗੁਣ ਦੋਹਾਂ ਸਰੂਪਾਂ ਨੂੰ ਜਿਸ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਇਕ ਸਮਾਨ ਜਾਨਣਾ ਕੀਤਾ ਹੈ

## ਜਪੁ ਕਲ ਸੁਜਸੁ ਨਾਨਕ ਗੁਰ ਸਹਜੁ ਜੋਗੁ ਜਿਨਿ ਮਾਣਿਓ॥ ੯॥

ਕਲ ਨਾਮਾ ਭੱਟ ਕਥਨ ਕਰਦਾ ਹੈ— ਹੇ ਭੱਟੋ! ਉਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੁਜਸੁ= ਸ੍ਰੇਸ਼ਟ ਜਸ ਰੂਪ ਗੁਣਾਂ ਨੂੰ ਜਪਣਾ ਕਰੋ, ਜਿਸ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਸਹਜੁ= ਗਿਆਨ ਜੋਗ ਨੂੰ ਮਾਨਣਾ ਕੀਤਾ ਹੈ॥ ੯॥

## ਗੁਣ ਗਾਵਹਿ ਨਵ ਨਾਥ ਧੰਨਿ ਗੁਰੁ ਸਾਚਿ ਸਮਾਇਓ॥

(ਗੋਰਖ ਆਦਿਕ) ਨੌਂ ਨਾਥ ਵੀ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਗੁਣਾਂ ਨੂੰ ਗਾਂਵਦੇ ਹਨ ਅਤੇ ਇਸ ਤਰ੍ਹਾਂ ਆਖਦੇ ਹਨ ਕਿ ਸਤਿਗੁਰੂ ਨਾਨਕ ਪਾਤਿਸ਼ਾਹ ਜੀ ਧੰਨਤਾ ਦੇ ਯੋਗ ਹਨ, ਜੋ 'ਸੱਚ' ਵਿਖੇ ਸਮਾਏ ਰਹਿੰਦੇ ਹਨ।

## ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ॥

(ਰਾਜੇ ਦਲੀਪ ਦਾ ਪਿਤਾ) ਮਾਂਧਾਤਾ= ਮਾਨਧਾਤਾ (ਜਿਸ ਨੇ ਆਪਣੇ ਆਪ ਨੂੰ) ਚਕ੍ਰਵੈ= ਚਕ੍ਰਵਰਤੀ ਰਾਜਾ ਕਹਾਉਣਾ ਕੀਤਾ ਹੈ, ਉਹ ਮਾਨਧਾਤਾ ਰਾਜਾ ਵੀ ਸਤਿਗੁਰੂ ਨਾਨਕ ਦੇਵ ਜੀ ਦੇ ਜਸ ਰੂਪ ਗੁਣਾਂ ਨੂੰ ਰਵੈ=

ਉਚਾਰਦਾ ਹੈ। ਨੋਟ-ਇਸ ਰਾਜੇ 'ਮਾਨਧਾਤਾ' ਦਾ ਸਾਰਾ ਪ੍ਰਸੰਗ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੂਸਰੀ ਹਕਾਇਤ ਵਿਖੇ ਨਿਰੂਪਨ ਕੀਤਾ ਹੈ।

## ਗੁਣ ਗਾਵੈ ਬਲਿ ਰਾਉ ਸਪਤ ਪਾਤਾਲਿ ਬਸੰਤੌ ॥

ਸਤਵੇਂ ਪਤਾਲ ਵਿਖੇ ਵਸਦਾ ਹੋਇਆ ਬਲ ਰਾਜਾ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਨੂੰ ਗਾਂਵਦਾ ਹੈ। **ਸ਼ੰਕਾ-** ਬਲ ਰਾਜਾ ਸਤਵੇਂ ਪਤਾਲ ਵਿਖੇ ਨਹੀਂ ਗਿਆ, ਤੀਸਰੇ ਪਤਾਲ ਵਿਖੇ ਗਿਆ ਹੈ, ਇਸ ਲਈ ਇੰਜ ਅਰਥ ਹੋਵੇਗਾ ਕਿ- ਸਪਤ ਪਾਤਾਲਿ= ਜੋ ਆਪਣੀ ਕੀਤੀ ਪ੍ਰਤਗਿਆ ਅਨੁਸਾਰ ਤੀਸਰੇ ਪਤਾਲ ਵਿਖੇ ਜਾ ਕੇ ਵਸਿਆ ਹੈ। ਵਾ-ਸਪਤ= ਸ਼ੀਘਰ, ਵਾ- ਸ-ਪਤ= ਸਹਿਤ ਪਤ ਆਬਰੋ ਦੇ, ਵਾ- ਸ-ਪਤ= ਪਤੀਆਂ* (ਵਿਸ਼ਨੂੰ, ਬ੍ਰਹਮਾ, ਮਹੇਸ਼) ਦੇ ਸਹਿਤ ਤੀਸਰੇ ਪਤਾਲ ਵਿਖੇ ਵਸਿਆ ਹੈ। ਉਹ ਬਲ ਰਾਜਾ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਨੂੰ ਗਾਂਵਦਾ ਹੈ।

## ਭਰਥਰਿ ਗੁਣ ਉਚਰੈ ਸਦਾ ਗੁਰ ਸੰਗਿ ਰਹੰਤੌ ॥

ਫਿਰ ਭਰਥਰੀ ਆਪਣੇ ਗੁਰੂ ਗੋਰਖ ਦੇ ਸੰਗਿ= ਨਾਲ ਰਹੰਤੌ= ਰਹਿ ਕੇ ਸਦਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਸ ਰੂਪ ਗੁਣਾਂ ਨੂੰ ਉਚਾਰਦਾ ਹੈ।

## ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ ॥

ਕ੍ਰਿਸ਼ਨ ਜੀ ਦੇ ਗੁਰੂ ਦੂਰਬਾ= ਦੁਰਬਾਸ਼ਾ ਰਿਖੀ ਜੀ, ਰਾਜਾ ਪਰੂਰਉ ਅਤੇ ਰਿਖੀ ਅੰਗਰੈ+ ਨੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਸ ਰੂਪ ਗੁਣਾਂ ਨੂੰ ਗਾਵਣਾ ਕੀਤਾ ਹੈ।

## ਕਬਿ ਕਲ ਸੁਜਸੁ ਨਾਨਕ ਗੁਰ ਘਟਿ ਘਟਿ ਸਹਜਿ ਸਮਾਇਓ ॥ ੧੦ ॥

ਕਲ ਨਾਮਾ ਕਵੀ ਜਨ ਨਾਲਦਿਆਂ ਭੱਟਾਂ ਨੂੰ ਆਖਦਾ ਹੈ-ਐਸੇ ਸਰਬ ਕਲਾ ਸਮੱਰਥ ਅਕਾਲ ਪੁਰਖ ਦੇ ਸਰੂਪ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਜੀ ਦਾ ਜਸ ਸਹਜਿ= ਸੁਤੇ ਹੀ ਹਰੇਕ ਘਟ ਵਿਚ ਸਮਾਇ ਰਿਹਾ ਹੈ॥ ੧੦॥

## ਮਹਲੇ ਪਹਿਲੇ ਕੇ ਸਵਈਏ ਸਮਾਪਤੰ ॥

ਸਤਿਗੁਰੂ ਨਾਨਕ ਦੇਵ ਪਾਤਿਸ਼ਾਹ ਜੀ ਦੀ ਉਸਤਤੀ ਦੇ ਇਹ ਦਸ (੧੦) ਸਵਈਏ 'ਰਿਗ ਵੇਦ' ਦੇ ਅਵਤਾਰ ਕਲ ਨਾਮੇ ਭੱਟ ਨੇ ਹੀ ਉਚਾਰਨ ਕੀਤੇ ਹਨ।

---

*ਜਿਸ ਵਕਤ ਬਲ ਰਾਜਾ ਨੂੰ ਪਤਾਲ ਵਿਖੇ ਧਸ ਕੇ ਵਿਸ਼ਨੂੰ ਮਹਾਰਾਜ ਉਪਰ ਆਉਣ ਲੱਗੇ ਤਾਂ ਬਲ ਰਾਜਾ ਨੇ ਵਿਸ਼ਨੂੰ ਮਹਾਰਾਜ ਜੀ ਦਾ ਚਰਨ ਪਕੜ ਲਿਆ ਤੇ ਕਿਹਾ- ਹੇ ਗਰੀਬ ਨਿਵਾਜ਼! ਆਪ ਜੀ ਨੇ ਤਾਂ ਬਚਨ ਕੀਤਾ ਸੀ ਕਿ ਮੈਨੂੰ ਢਾਈ ਕਰਮਾਂ ਧਰਤੀ ਦੇਹ, ਮੈਂ ਤੇਰੇ ਬੂਹੇ 'ਤੇ ਬੈਠ ਕੇ ਵੇਦਾਂ ਦੀਆਂ ਸੁਰਤੀਆਂ ਸੁਣਾਇਆ ਕਰਾਂਗਾ। ਹੁਣ ਆਪਣਾ ਬਚਨ ਪੂਰਾ ਕਰਦੇ ਹੋਏ ਮੇਰੇ ਦਰ 'ਤੇ ਬੈਠ ਕੇ ਵੇਦਾਂ ਦੀਆਂ ਸੁਰਤੀਆਂ ਸੁਨਾਉਣਾ ਕਰੋ। ਉਸ ਦਿਨ ਤੋਂ ਵਿਸ਼ਨੂੰ ਮਹਾਰਾਜ ਜੀ ਦੇ ਨਾਲ ਵੀਹ ਵੀਹ ਵਰ੍ਹੇ ਬ੍ਰਹਮਾ ਅਤੇ ਸ਼ਿਵ ਜੀ ਵੀ ਡਿਊਟੀ ਭੁਗਤਾਂਦੇ ਹਨ।*

*+ਰਾਜਾ 'ਪਰੂਰਉ' ਬੁੱਧ ਦਾ ਪੁੱਤਰ ਹੈ ਤੇ ਚੰਦਰਮਾ ਦਾ ਪੋਤਰਾ ਹੈ। ਅੰਗਰੈ:-ਸੱਤਾਂ ਰਿਖੀਆਂ 'ਚੋਂ ਵੱਡਾ ਰਿਖੀ ਹੋਇਆ ਹੈ ਏਹ ਰਿਗਵੇਦ ਦੇ ਮੰਤਰਾਂ ਦਾ ਕਰਤਾ ਹੋਇਆ ਹੈ ਅਤੇ ਬ੍ਰਹਮਾ ਦੇ ਮੂੰਹ 'ਚੋਂ ਨਿਕਲਿਆ ਹੈ, ਮਹਾਂ ਭਾਰਤ ਦੇ ਵਨ ਪਰਬ ਵਿਚ ਲਿਖਿਆ ਹੈ ਏਹ ਅਗਨੀ ਦਾ ਪੁੱਤਰ ਹੋਇਆ ਹੈ।*

[ਪੰਨਾ ੧੩੯੧]

## ਸਵਈਏ ਮਹਲੇ ਦੂਜੇ ਕੇ ੨ ੴ ਸਤਿਗੁਰ ਪ੍ਰਸਾਦਿ ॥

## ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ ॥

ਕਲ ਸਹਾਰ ਨਾਮਾ ਭੱਟ ਕਥਨ ਕਰਦਾ ਹੈ- ਉਹ ਕਰਤਾ ਪੁਰਖ ਪ੍ਰਮਾਤਮਾ ਧੰਨਤਾ ਦੇ ਯੋਗ ਹੈ ਜੋ ਕਾਰਨ ਕਾਰਜ ਰੂਪ ਪ੍ਰਪੰਚ ਦੇ ਕਰਣ ਨੂੰ ਸਮੱਰਥ ਹੈ ਅਤੇ ਜਿਸ ਦੇ ਕਰਤਾਰ= ਹੱਥ ਵਿਖੇ ਜੀਵਾਂ ਦੇ ਖਾਣ ਪਾਣ ਦੇਣ ਦੀ ਤਾਰ ਫੜੀ ਹੋਈ ਹੈ।

## ਸਤਿਗੁਰੂ ਧੰਨੁ ਨਾਨਕੁ ਮਸਤਕਿ ਤੁਮ ਧਰਿਓ ਜਿਨਿ ਹਥੋ ॥

ਉਸ ਪਰਮਾਤਮਾ ਦਾ ਸਰੂਪ ਹੋਣ ਕਰ ਕੇ ਸਤਿਗੁਰੂ ਨਾਨਕ ਦੇਵ ਜੀ ਧੰਨਤਾ ਦੇ ਯੋਗ ਹਨ, ਜਿਸ ਸਤਿਗੁਰੂ ਨਾਨਕ ਪਾਤਸ਼ਾਹ ਜੀ ਨੇ ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਆਪ ਜੀ ਦੇ ਮੱਥੇ 'ਤੇ ਕਿਰਪਾ ਦਾ ਹੱਥ ਰੱਖਣਾ ਕੀਤਾ ਹੈ।

## ਤ ਧਰਿਓ ਮਸਤਕਿ ਹਥੁ ਸਹਜਿ ਅਮਿਉ ਵੁਠਉ ਛਜਿ

ਹੇ ਸਤਿਗੁਰੂ ਅੰਗਦ ਦੇਵ ਜੀ! ਜਾਂ ਆਪ ਜੀ ਦੇ ਮੱਥ ਉਪਰ ਕਿਰਪਾ ਦਾ ਹੱਥ ਧਰਿਆ ਤਾਂ ਸਹਜਿ= ਸੁਭਾਵਕ ਹੀ ਛਜਿ= ਛੱਜੀਂ ਖਾਰੀਂ ਅਰਥਾਤ ਬਹੁਲਤਾ ਨਾਲ ਛਹਿਬਰ= ਇਕ ਰਸ ਝੜੀ ਲਗਾ ਕੇ ਆਪ ਜੀ ਦੇ ਅੰਤਹਕਰਨ ਵਿਖੇ ਅਮਿਉ= ਬ੍ਰਹਮਾਨੰਦ ਰੂਪੀ ਅੰਮ੍ਰਿਤ ਵੁਠਉ= ਵਰਸਣਾ ਕੀਤਾ ਹੈ, ਉਸ ਅੰਮ੍ਰਿਤ ਕਰ ਕੇ ਆਪ ਜੀ ਸਾਰੇ ਸੰਸਾਰ ਵਿਖੇ ਛਜਿ= ਸ਼ੋਭਨੀਕ ਹੋਏ ਹੋ।

## ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥

ਜਿਸ ਨਾਮ ਅੰਮ੍ਰਿਤ ਨੂੰ ਪਾ ਕੇ ਸੁਰਿ= ਦੇਵਤੇ, ਨਰ= ਮਨੁੱਖ, ਸ਼ਿਵਾ ਦੇ (ਨੰਦੀ, ਭ੍ਰਿੰਗੀ, ਟੋਣਾ, ਸ਼ੋਣਾ) ਗਣ ਅਤੇ ਰਿਖੀ ਮੁਨੀ ਇਹ ਸਾਰੇ ਹੀ ਅਗਾਜਿ= ਪ੍ਰਗਟ ਭਗਤੀ ਰੂਪੀ ਬੋਹਿਯ= ਗੰਧੀ ਵਾਲੇ ਹੋਏ ਹਨ।

## ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ

ਹੇ ਸਤਿਗੁਰੂ ਅੰਗਦ ਦੇਵ ਪਾਤਸ਼ਾਹ ਜੀ! ਆਪ ਜੀ ਨੇ ਗਰਜਿ= ਗੱਜ ਕੇ ਅਰਥਾਤ ਆਪਣਾ ਬਲ ਦਿਖਾ ਕੇ ਕੰਟਕੁ= ਦੁਖਦਾਈ ਕਾਲ ਨੂੰ ਮਾਰਨਾ ਕੀਤਾ ਹੈ, ਧਾਵਤੁ= ਦੌੜਦੇ ਹੋਏ ਆਪਣੇ ਮਨ ਨੂੰ ਤੁਸੀਂ ਲੀਓ ਬਰਜਿ= ਰੋਕ ਲੀਤਾ ਹੈ।

## ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥

(ਸਮ+ਜਿ) ਸਮ= ਭਲੀ ਪ੍ਰਕਾਰ ਜਿ= ਅਜੈ ਜੋ ਪੰਚ ਭੂਤ= ਪੰਜ ਕਾਮ ਆਦਿਕ ਹਨ, ਉਹਨਾਂ ਨੂੰ ਆਪ ਜੀ ਨੇ ਇਕ ਅੰਤਹਕਰਨ ਰੂਪੀ ਘਰ ਵਿਖੇ ਕਾਬੂ ਕਰ ਕੇ ਰੱਖ ਲਿਆ ਹੈ।

## ਜਗੁ ਜੀਤਉ ਗੁਰ ਦੁਆਰਿ ਖੇਲਹਿ ਸਮਤ ਸਾਰਿ

ਸਤਿਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਦੁਆਰਾ ਆਪ ਜੀ ਨੇ ਸਾਰੇ ਸੰਸਾਰ ਨੂੰ ਜਿੱਤਣਾ ਕੀਤਾ ਹੈ, ਭਾਵ

ਮਿਥਿਆ ਰੂਪ ਨਿਸਚੇ ਕੀਤਾ ਹੈ, ਫਿਰ ਆਪ ਜੀ ਸਮਤ ਰੂਪੀ ਸਾਰਿ= ਬਾਜ਼ੀ ਨੂੰ ਖੇਲਣਾ ਕਰਦੇ ਹੋ। ਭਾਵ ਸਭਨਾਂ ਨੂੰ ਸਮਦ੍ਰਿਸ਼ਟੀ ਨਾਲ ਦੇਖਦੇ ਹੋ।

ਨੋਟ-ਕਈ ਜਗ੍ਹਾ ਸਮਤ ਦੀ ਥਾਂ ਸਪਤ= ਪਾਠ ਆਉਂਦਾ ਹੈ। ਸਪਤ ਦਾ ਅਰਥ ਇੰਜ ਹੋਵੇਗਾ- ਸ+ਪਤ= ਸਹਿਤ ਪਤ-ਆਬਰੋ ਦੇ ਭਜਨ ਸਿਮਰਨ ਰੂਪ ਸਾਰਿ= ਬਾਜ਼ੀ ਨੂੰ ਖੇਡਣਾ ਕਰਦੇ ਹੋ।

## ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ॥

ਤੁਸੀਂ ਆਪਣੀ ਲਿਵ= ਬਿਰਤੀ ਦਾ ਰਥੁ-ਪ੍ਰਵਾਹ ਉਨਮਨਿ= ਤੁਰੀਆ ਪਦ ਰੂਪ ਨਿਰੰਕਾਰ ਵਿਖੇ ਰਖਣਾ ਕੀਤਾ ਹੈ।

*ਅਥਵਾ*-ਨਿਰੰਕਾਰ ਵਿਖੇ ਲਿਵ ਦੇ ਰੱਖਣ ਕਰ ਕੇ ਆਪ ਜੀ ਦੀ ਬਿਰਤੀ ਦਾ ਰਥੁ= ਪ੍ਰਵਾਹ ਉਨਮਨਿ= ਪੂਰਨ ਖਿੜਾਅ ਵਿਖੇ ਟਿਕਿਆ ਰਹਿੰਦਾ ਹੈ।

## ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ
## ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥ ੧ ॥

ਕਲਸਹਾਰ ਨਾਮਾ ਭੱਟ ਨਾਲਦਿਆਂ ਭੱਟਾਂ ਨੂੰ ਆਖਦਾ ਹੈ ਕਿ ਤੁਸੀਂ ਵੀ ਸਤਿਗੁਰੂ ਅੰਗਦ ਦੇਵ ਜੀ ਦੀ ਕੀਰਤੀ ਨੂੰ ਕਹਿਣਾ ਕਰੋ, ਮੁਰਾਰੀ ਰੂਪ ਸਤਿਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਚਰਨ ਕੰਵਲਾਂ ਨੂੰ ਪਰਸ ਕੇ ਲਹਣਾ= ਸ੍ਰੀ ਗੁਰੂ ਅੰਗਦ ਦੇਵ ਜੀ ਸਪਤ ਦੀਪ ਮਝਾਰ= ਸੱਤਾਂ ਦੀਪਾਂ ਵਿਖੇ ਸਾਰੇ ਜਗਤ ਦੇ ਗੁਰੂ ਹੋਏ॥ ੧ ॥

## ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਜਿਸ ਆਪ ਜੀ ਦੀ ਦ੍ਰਿਸ਼ਟੀ ਵਿਖੇ ਪ੍ਰਤੱਖ ਅੰਮ੍ਰਿਤ ਦੀ ਧਾਰਾ ਹੈ।*

*ਅਥਵਾ*- ਬ੍ਰਹਮਾਨੰਦ ਰੂਪੀ ਅੰਮ੍ਰਿਤ ਦੀ ਧਾਰਾ ਹੈ, ਸਿੱਖਾਂ ਦੇ ਕੀਤੇ ਹੋਏ ਕਾਲੁਖ= ਪਾਪਾਂ ਨੂੰ ਆਪ ਜੀ ਨੇ ਜੜ੍ਹਾਂ ਤੋਂ ਖਨਿ= ਪੁੱਟ ਕੇ ਉਤਾਰ ਦਿੱਤਾ ਹੈ।

## ਤਿਮਰ ਅਗ੍ਯਾਨ ਜਾਹਿ ਦਰਸ ਦੁਆਰ॥

ਜਿਸ ਆਪ ਜੀ ਦੇ ਦੁਆਰੇ ਦੇ ਦਰਸ਼ਨ ਕਰਨ ਨਾਲ ਹੀ ਅਗਿਆਨ ਰੂਪ ਤਿਮਰ= ਹਨੇਰਾ ਦੂਰ ਚਲਾ ਜਾਂਦਾ ਹੈ।

## ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ

ਆਪ ਜੀ ਦੇ ਸਾਰੁ= ਸ੍ਰੇਸ਼ਟ ਸ਼ਬਦ ਦੇ ਸੇਵਨ ਦੀ ਜੋ ਕਾਰ ਹੈ, ਉਹ ਬੜੀ ਗਾਖੜੀ ਬਿਖਮ= ਕਠਿਨ ਤੋਂ ਕਠਿਨ ਹੈ।

ਜਦ ਆਪ ਜੀ ਨੇ ਇਕ ਵਾਰ ਇਕ ਸਿੱਖ ਨੂੰ ਕਿਹਾ ਕਿ ਤੂੰ ਬਾਹਰ ਜੰਗਲ ਵਿਚ ਜਾ ਕੇ ਲੱਕੜਾਂ ਇਕੱਠੀਆਂ ਕਰ ਕੇ ਚਿਖਾ ਬਣਾ ਕੇ ਉਸ ਉਤੇ ਬੈਠ ਕੇ ਸੜ ਕੇ ਮਰ ਜਾਹ।

---

**ਜਿਸ ਵੇਲੇ ਸ੍ਰੀ ਗੁਰੂ ਅੰਗਦ ਦੇਵ ਜੀ ਸਮਾਧੀ ਤੋਂ ਉਠਦੇ ਸਨ ਉਸ ਵੇਲੇ ਸੰਗਤਾਂ ਅੱਗੇ ਬੈਠੀਆਂ ਹੁੰਦੀਆਂ ਸਨ, ਨੇਤਰ ਖੁਲ੍ਹਦਿਆਂ ਸਾਰ ਪਹਿਲੀ ਦ੍ਰਿਸ਼ਟੀ ਜਿਸ ਸਿੱਖ ਉਤੇ ਪੈਂਦੀ ਸੀ ਉਸ ਸਿੱਖ ਨੂੰ ਗੁਰੂ ਸਾਹਿਬ ਜੀ ਨਿਹਾਲ ਕਰ ਦੇਂਦੇ ਸਨ। ਜੋ ਭੀ ਸਿੱਖ ਜਿਸ ਸੰਕਲਪ ਨੂੰ ਧਾਰ ਕੇ ਬੈਠਦਾ ਸੀ ਉਸ ਦਾ ਉਹੀ ਸੰਕਲਪ ਪੂਰਾ ਹੋ ਜਾਂਦਾ ਸੀ।*

ਉਹ ਸਿੱਖ ਬਚਨ ਮੰਨ ਕੇ ਬਾਹਰ ਜੰਗਲ ਵਿਚ ਜਾ ਕੇ ਲੱਕੜਾਂ ਇਕੱਠੀਆਂ ਕਰ ਕੇ ਇਕ ਜਗ੍ਹਾ ਢੇਰ ਲਗਾ ਕੇ ਚਿਖਾ ਬਣਾ ਤਾਂ ਬੈਠਾ ਪਰ ਸੜਨ ਵਾਸਤੇ ਉਸ ਦਾ ਦਿਲ ਨਹੀਂ ਸੀ ਕਰਦਾ। ਇਸ ਤਰ੍ਹਾਂ ਦੇ ਬਚਨਾਂ ਦਾ ਮੰਨਣਾ ਬੜਾ ਕਠਿਨ ਹੈ। (ਸਾਰਾ ਪ੍ਰਸੰਗ ਪੜ੍ਹਨ ਲਈ ਦੇਖੋ ਗੁਰੁ ਪ੍ਰਤਾਪ ਸੂਰਜ ਰਾਸਿ ੧ ਅੰਸੂ ੧੩)

## ਤੇ ਨਰ ਭਵ ਉਤਾਰਿ ਕੀਏ ਨਿਰਭਾਰ॥

ਜਿਨ੍ਹਾਂ ਨੇ ਆਪ ਜੀ ਦਾ ਬਚਨ ਮੰਨਿਆਂ ਹੈ ਉਨ੍ਹਾਂ ਪੁਰਸ਼ਾਂ ਨੂੰ ਨਿਰਭਾਰ= ਪਾਪਾਂ ਦੇ ਬੋਝ ਤੋਂ ਰਹਿਤ ਕਰ ਕੇ ਭਵ ਉਤਾਰਿ= ਸੰਸਾਰ-ਸਾਗਰ ਤੋਂ ਪਾਰ ਉਤਾਰਨਾ ਕੀਤਾ ਹੈ।

*ਅਥਵਾ*-ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਰੁ= ਸ੍ਰੇਸ਼ਟ ਸ਼ਬਦ ਦਾ ਜੋ ਆਪ ਜੀ ਨੇ ਸੇਵਨਾ ਕੀਤਾ ਹੈ, ਇਹ ਇਕ ਬੜੀ ਕਠਿਨ ਤੋਂ ਕਠਿਨ ਕਾਰ ਨੂੰ ਪ੍ਰਵਾਨ ਕੀਤਾ ਹੈ।

ਜੇਕਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਿੱਕੜ ਨਾਲ ਭਰਿਆ ਹੋਇਆ ਝੋਨੇ ਵਿਚੋਂ ਕੱਢੀ ਨਦੀਨ ਦੀ ਪੰਡ ਚੁੱਕਣ ਨੂੰ ਕਿਹਾ ਤਾਂ ਆਪ ਜੀ ਸਤਿ ਬਚਨ ਕਹਿ ਕੇ ਉਸੇ ਵੇਲੇ ਚੁੱਕ ਲਿਆ।*

ਜੇਕਰ ਬਹੁਤੀ ਵਰਖਾ ਹੋਣ ਕਰ ਕੇ ਲੰਗਰ ਤਿਆਰ ਨਹੀਂ ਹੋਇਆ ਤੇ ਆਪ ਜੀ ਨੂੰ ਕਿੱਕਰਾਂ ਪਰ ਚੜ੍ਹ ਕੇ ਸੰਗਤਾਂ ਨੂੰ ਮਿਠਿਆਈ ਖੁਆਉਣ ਦਾ ਹੁਕਮ ਹੋਇਆ ਤਾਂ ਆਪ ਜੀ ਨੇ ਸਤ ਬਚਨ ਕਰ ਕੇ ਕਿੱਕਰਾਂ ਪਰ ਚੜ੍ਹ ਕੇ ਉਨ੍ਹਾਂ ਡਾਣਿਆਂ ਨੂੰ ਹਲੂਣ ਕੇ ਸੰਗਤਾਂ ਨੂੰ ਮਿਠਿਆਈ ਖੁਆਈ।

ਜੇਕਰ ਚਿੱਕੜ 'ਚੋਂ ਕਟੋਰਾ ਕਢਿਆ ਹੈ ਤਾਂ ਆਪ ਜੀ ਨੇ ਹੀ ਕੱਢਿਆ ਹੈ। ਜੇ ਹਜ਼ੂਰ ਨੇ ਕਿਹਾ— "ਖਾਹ ਮੁਰਦਾ!" ਤਾਂ ਆਪ ਉਸੇ ਵੇਲੇ ਮੁਰਦਾ ਖਾਣ ਲਈ ਤਿਆਰ ਹੋ ਗਏ। ਇਸ ਤਰ੍ਹਾਂ ਦੀਆਂ ਕਠਿਨ ਕਾਰਾਂ ਆਪ ਜੀ ਨੇ ਸਹਾਰਨਾ ਕੀਤੀਆਂ ਹਨ।

ਹੁਣ ਜਿਹੜੇ ਸਿੱਖ ਆਪ ਜੀ ਦੇ ਬਚਨਾਂ ਨੂੰ ਮੰਨਦੇ ਹਨ ਉਨ੍ਹਾਂ ਨੂੰ ਨਿਰ ਭਾਰ= ਪਾਪਾਂ ਦੇ ਬੋਝ ਤੋਂ ਰਹਿਤ ਕਰ ਕੇ ਸੰਸਾਰ-ਸਾਗਰ ਤੋਂ ਪਾਰ ਉਤਾਰਨਾ ਕੀਤਾ ਹੈ।

## ਸਤਸੰਗਤਿ ਸਹਜ ਸਾਰਿ ਜਾਗੀ ਲੇ ਗੁਰ ਬੀਚਾਰਿ

ਹੇ ਸਤਿਗੁਰੂ ਅੰਗਦ ਦੇਵ ਜੀ! ਆਪ ਜੀ ਦੀ ਸਤਸੰਗਤ ਸਹਜ ਸਾਰਿ= ਸੁਤੇ ਸਿਧ ਸ੍ਰੇਸ਼ਟ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਸ਼ੁਭ ਵਿਚਾਰ ਲੈਣ ਨਾਲ ਆਪ ਜੀ ਦੀ ਬਿਰਤੀ ਗਿਆਨ-ਜਾਗ੍ਰਤ ਵਿਖੇ ਜਾਗੀ ਹੈ। *ਅਥਵਾ*- ਹੇ ਗੁਰੂ ਅੰਗਦ ਦੇਵ ਜੀ! ਆਪ ਜੀ ਦੇ ਸ਼ੁਭ ਵਿਚਾਰ ਦੁਆਰਾ ਸਿੱਖਾਂ ਦੀ ਬਿਰਤੀ ਭਜਨ-ਸਿਮਰਨ ਵਿਖੇ ਜਾਗੀ ਹੈ।

## ਨਿੰਮਰੀ ਭੂਤ ਸਦੀਵ ਪਰਮ ਪਿਆਰਿ॥

ਫਿਰ ਆਪ ਸਦੀਵ= ਹਮੇਸ਼ਾਂ ਨਿੰਮਰੀ ਭੂਤ= ਨਿੰਮ੍ਰਤਾ ਸਰੂਪ ਵਾਲੇ ਹੋ-ਅਤੇ ਆਪ ਜੀ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਖੇ ਪਰਮ ਪਿਆਰਿ= ਬਹੁਤ ਸਾਰਾ ਪਿਆਰ ਹੈ।

## ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ

ਕਲਸਹਾਰ ਨਾਮਾ ਕਵੀ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ ਕਿ ਤੁਸੀਂ ਵੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ

---

*ਯਥਾ :- ਇਹ ਨਦੀਨ ਕੇ ਬਾਂਧਹੁ ਭਾਰਾ। ਲੇ ਜਾਵਹੁ ਹਿਤ ਪਸੁਨਿ ਅਗਾਰਾ॥ ੯੫॥*
*ਲਹਿਣੇ ਆਇ ਵਹਿਰ ਤਤਕਾਲਾ। ਤ੍ਰਿਣ ਕੋ ਬਾਂਧਯੋ ਭਾਰ ਬਿਸਾਲਾ।*
*ਪੰਕ ਨੀਰ ਨੁਚਰਤਿ ਜਿਹ ਮਾਂਹੀ। ਲੀਨ ਉਠਾਇ ਸੀਸ ਪਰ ਤਾਂਹੀ॥ ੯੬॥*
*(ਸ੍ਰੀ ਨਾਨਕ ਪ੍ਰਕਾਸ਼ ਉਤ੍ਰਾਰਧ ਅਧਿ ੪੭)*

ਕੀਰਤੀ ਨੂੰ ਕਹਿਣਾ ਕਰੋ।

## ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥ ੨ ॥

ਮੁਰਾਰੀ ਰੂਪ ਗੁਰੂ ਨਾਨਕ ਦੇਵ ਜੀ ਦੇ ਪਵਿਤ੍ਰ ਚਰਨਾਂ ਨੂੰ ਪਰਸ ਕੇ ਭਾਈ ਲਹਣਾ= ਸ੍ਰੀ ਗੁਰੂ ਅੰਗਦ ਦੇਵ ਜੀ ਸੱਤਾਂ ਦੀਪਾਂ ਵਿਚ ਸਾਰੇ ਜਗਤ ਦੇ ਗੁਰੂ ਹੋਏ॥ ੨ ॥

## ਤੈ ਤਉ ਦ੍ਰਿੜਿਓ ਨਾਮੁ ਅਪਾਰੁ ਬਿਮਲ ਜਾਸੁ ਬਿਥਾਰੁ

ਹੇ ਸਤਿਗੁਰੂ ਅੰਗਦ ਦੇਵ ਜੀ! ਤੈ ਤਉ= ਆਪ ਜੀ ਨੇ ਤਾਂ ਆਪਣੇ ਹਿਰਦੇ ਵਿਖੇ ਵਾਹਿਗੁਰੂ ਦੇ ਅਪਾਰ ਨਾਮ ਨੂੰ ਦ੍ਰਿੜ੍ਹ ਕੀਤਾ ਹੋਇਆ ਹੈ, ਬਿਮਲ= ਨਿਰਮਲ ਪ੍ਰਮਾਤਮਾ ਦੇ ਜਸ ਨੂੰ ਹੀ ਆਪ ਸਾਰੇ ਬਿਥਾਰੁ= ਫੈਲਾ ਰਹੇ ਹੋ।

*ਅਥਵਾ*- ਜਿਧਰ ਕਿਧਰ ਆਪ ਜੀ ਦਾ ਹੀ ਨਿਰਮਲ ਜਸ ਬਿਥਾਰੁ= ਵਿਸਤੀਰਨ ਭਾਵ ਫੈਲ ਰਿਹਾ ਹੈ।

## ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ॥

ਇਸ ਵਕਤ ਸਾਧਿਕ= ਜਗਿਆਸੂਆਂ, ਚੌਰਾਸੀ ਸਿਧਾਂ, ਸੁਜਨ= ਸ੍ਰੇਸ਼ਟ ਮਹਾਤਮਾਂ ਜਨਾਂ, ਅਤੇ ਕੁਲ ਜੀਆਂ ਜੰਤਾਂ ਦਾ ਆਪ ਹੀ ਅਧਾਰੁ= ਆਸਰਾ ਰੂਪ ਹੋ।

## ਤੂ ਤਾ ਜਨਿਕ ਰਾਜਾ ਅਉਤਾਰੁ

ਸਾਰਿਆਂ ਦਾ ਜਨਿਕ= ਪਿਤਾ ਜੋ ਪ੍ਰਮਾਤਮਾ ਹੈ ਰਾਜਾ= ਪ੍ਰਕਾਸ਼ ਰੂਪ ਹੇ ਸਤਿਗੁਰੂ ਅੰਗਦ ਦੇਵ ਜੀ ਤੂ ਤਾ= ਆਪ ਤਾਂ ਉਸ ਪ੍ਰਮੇਸ਼ਰ ਦੇ ਅਉਤਾਰੁ= ਅਵਤਾਰ ਹੋ। *ਅਥਵਾ*-ਰਾਜਾ= ਪ੍ਰਕਾਸ਼ ਰੂਪ, ਜਨਿਕ= ਗਿਆਨ ਦੇ ਅਵਤਾਰ ਹੋ। ਭਾਵ ਆਪ ਗਿਆਨ ਸਰੂਪ ਹੋ। (ਇਹ ਦੋਨੋਂ ਅਰਥ ਸੰਪ੍ਰਦਾਈ ਹਨ।)

## ਸਬਦੁ ਸੰਸਾਰਿ ਸਾਰੁ ਰਹਹਿ ਜਗਤ੍ਰ ਜਲ ਪਦਮ ਬੀਚਾਰ॥

ਸੰਸਾਰ ਵਿਖੇ ਆਪ ਜੀ ਦਾ ਸ਼ਬਦ ਸਾਰੁ= ਸ੍ਰੇਸ਼ਟ ਹੈ, ਹੇ ਸਤਿਗੁਰੂ ਅੰਗਦ ਦੇਵ ਜੀ! ਜਗਤ ਵਿਖੇ ਆਪ ਇਸ ਤਰ੍ਹਾਂ ਅਸੰਗ ਰਹਿੰਦੇ ਹੋ, ਜਿਵੇਂ ਪਾਣੀ ਵਿਖੇ ਪਦਮ= ਕੰਵਲ ਫੁੱਲ ਦਾ ਵਿਚਾਰ ਹੈ।

## ਕਲਿਪ ਤਰੁ ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ

ਰੋਗਾਂ ਦੇ ਬਿਦਾਰੁ= ਨਾਸ ਕਰਨ ਨੂੰ ਆਪ ਕਲਿਪ ਤਰੁ= ਕਲਪ ਬ੍ਰਿਛ ਵਾਂਗੂੰ ਹੋ। ਵਾ-ਮਨ ਬਾਂਛਤ ਫਲ ਦੇਣ ਨੂੰ ਕਲਪ ਬ੍ਰਿਛ ਵਾਂਗ ਹੋ ਤੇ ਰੋਗਾਂ ਦੇ ਬਿਦਾਰਨੇ ਨੂੰ ਧਨੰਤ੍ਰ ਵੈਦ ਰੂਪ ਹੋ। ਆਧ, ਬਿਆਧ, ਉਪਾਧ ਰੂਪ ਸੰਸਾਰਕ ਤਾਪਾਂ ਦੇ ਆਪ ਨਵਿਰਤ ਕਰਨ ਵਾਲੇ ਹੋ।

## ਆਤਮਾ ਤ੍ਰਿਬਿਧਿ ਤੇਰੈ ਏਕ ਲਿਵ ਤਾਰ॥

(ਰਾਜਸੀ, ਤਾਮਸੀ, ਸ਼ਾਂਤਕੀ ਰੂਪ ਹੋਣ ਕਰ ਕੇ ਲੋਕਾਂ ਦਾ) ਆਤਮਾ= ਮਨ, ਤ੍ਰਿਬਿਧਿ= ਤਿੰਨ ਪ੍ਰਕਾਰ ਦਾ ਹੈ। ਵਾ-ਲੋਕਾਂ ਦਾ ਆਤਮਾ= ਮਨ, ਤ੍ਰਿਬਿਧਿ= ਤਿੰਨਾਂ ਦੇਵਤਿਆਂ (ਬ੍ਰਹਮਾ, ਵਿਸ਼ਨੂੰ, ਸ਼ਿਵ) ਦੀ ਉਪਾਸ਼ਨਾ ਵਿਖੇ ਲੱਗ ਰਿਹਾ ਹੈ ਪਰ ਆਪ ਜੀ ਦਾ ਮਨ ਤਾਰ= ਤੇਲ ਧਾਰਾ ਵਾਂਗ ਇਕ ਪਰਮਾਤਮਾ ਦੀ ਲਿਵ ਵਿਖੇ ਲੱਗ ਰਿਹਾ ਹੈ।

## ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ
## ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੩ ॥

ਕਲਸਹਾਰ ਨਾਮਾ ਭੱਟ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ ਕਿ ਇਸ ਲਈ ਤੁਸੀਂ ਵੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕੀਰਤੀ ਨੂੰ ਕਹਿਣਾ ਕਰੋ, ਮੁਰਾਰੀ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਚਰਨਾਂ ਨੂੰ ਪਰਸ ਕੇ ਭਾਈ ਲਹਿਣਾ= ਸ੍ਰੀ ਗੁਰੂ ਅੰਗਦ ਦੇਵ ਜੀ ਸੱਤਾਂ ਦੀਪਾਂ ਵਿਚ ਸਾਰੇ ਜਗਤ ਦੇ ਗੁਰੂ ਹੋਏ ਹਨ॥ ੩ ॥

## ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ

ਹੇ ਸਤਿਗੁਰੂ ਅੰਗਦ ਦੇਵ ਜੀ! ਤੈ ਤਾ= ਆਪ ਜੀ ਨੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਦਰਥਿ= ਹਜ਼ੂਰੋਂ ਅਰਥਾਤ ਪਾਸੋਂ ਮਾਨੁ= ਆਦਰ ਪਾਇਆ ਹੈ, ਫਿਰ ਆਪ ਜੀ ਨੇ ਪਰਵਾਨੁ= ਪ੍ਰਮਾਣੀਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਚਰਨਾਂ ਨੂੰ ਸੇਵਨਾ ਕੀਤਾ ਹੈ।

*ਅਥਵਾ*-ਸੇਵਾ ਕਰ ਕੇ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਰਵਾਨੁ= ਤੁਲ ਭਾਵ ਸਦਰਸ਼ ਹੋਏ ਹੋ।

*ਵਾ*-ਤੁਸੀਂ ਪਰਵਾਨੁ= ਨਿਸਚੇ ਨਾਲ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਸੇਵਨਾ ਕੀਤਾ ਹੈ।

## ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥

ਜਿਸ ਆਪ ਜੀ ਨੇ ਉਨਮਾਨੁ= ਵਿਚਾਰ ਕਰ ਕੇ ਹੰਕਾਰ ਰੂਪੀ ਅਜਗਰੁ= ਸੱਪ ਨੂੰ ਸਾਧਣਾ ਕੀਤਾ ਹੈ।

## ਹਰਿ ਹਰਿ ਦਰਸ ਸਮਾਨ ਆਤਮਾ ਵੰਤਗਿਆਨ

ਹੇ ਗੁਰੂ ਅੰਗਦ ਦੇਵ ਜੀ! ਆਪ ਕੇਵਲ ਹਰਿ ਹਰਿ ਦੇ ਦਰਸ਼ਨ ਕਰਨ ਵਿਖੇ ਸਮਾਨ= ਸਮਾ ਰਹੇ ਹੋ। *ਅਥਵਾ*-ਆਪ ਜੀ ਦਾ ਦਰਸ਼ਨ ਹਰਿ ਹਰਿ ਦੇ ਸਮਾਨ ਹੈ। ਭਾਵ ਜਿਵੇਂ ਹਰੀ ਦੇ ਦਰਸ਼ਨ ਕਰਨ ਨਾਲ ਲਾਭ ਹੁੰਦਾ ਹੈ, ਤਿਵੇਂ ਆਪ ਜੀ ਦਾ ਦਰਸ਼ਨ ਕੀਤਿਆਂ ਲਾਭ ਪ੍ਰਾਪਤ ਹੁੰਦਾ ਹੈ।

*ਅਥਵਾ*-ਹਰਿ= ਬ੍ਰਹਮਾ ਹਰਿ= ਸ਼ਿਵ ਆਦਿਕ ਸਾਰੇ ਦੇਵਤੇ ਆਪ ਜੀ ਦੇ ਦਰਸ਼ਨ ਕਰਨ ਵਿਖੇ ਸਮਾ ਰਹੇ ਹਨ। ਆਪ ਜੀ ਦਾ ਆਤਮਾ= ਮਨ ਵੰਤਗਿਆਨ= ਬ੍ਰਹਮ ਗਿਆਨ ਵਾਲਾ ਹੈ।

## ਜਾਣੀਅ ਅਕਲ ਗਤਿ ਗੁਰ ਪਰਵਾਨ ॥

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਖੇ ਪਰਵਾਨ= ਨਿਸਚਾ ਧਾਰ ਕੇ ਆਪ ਜੀ ਨੇ ਅ+ਕਲ= ਕਲਪਨਾ ਤੋਂ ਰਹਿਤ ਜੋ ਪ੍ਰਮਾਤਮਾ ਹੈ ਉਸ ਦੀ ਗਤਿ ਜਾਣੀਅ= ਪ੍ਰਾਪਤੀ ਜਾਣੀ ਹੈ।

## ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ

ਜਿਸ ਆਪ ਜੀ ਦੀ ਦ੍ਰਿਸ਼ਟੀ ਅਚਲ ਠਾਣ= ਸਰੂਪ ਅਸਥਾਨ ਵਿਚ ਟਿਕੀ ਹੋਈ ਹੈ ਅਤੇ ਬਿਮਲ= ਨਿਰਮਲ ਬੁੱਧੀ ਦੇ ਆਪ ਸ੍ਰੇਸ਼ਟ ਅਸਥਾਨ ਹੋ।

*ਅਥਵਾ*-ਆਪ ਜੀ ਦੇ ਸ੍ਰੇਸ਼ਟ ਅਸਥਾਨ ਸਤਿ-ਸੰਗ ਵਿਚੋਂ ਬਿਮਲ ਬੁਧਿ= ਨਿਰਮਲ ਬੁੱਧੀ ਪ੍ਰਾਪਤ ਹੁੰਦੀ ਹੈ।

## ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ ॥

ਆਪ ਜੀ ਨੇ ਸੀਲ= ਜਤ ਰੂਪੀ ਸਨਾਹੁ= ਸੰਜੋਅ ਨੂੰ *ਅਥਵਾ*-ਸੀਲ ਸੁਭਾਅ ਰੂਪੀ ਸੰਜੋਅ ਨੂੰ ਪਹਿਰਿਆ ਹੋਇਆ ਹੈ।

ਖਹਿਰਿਆਂ ਨੇ ਆਪ ਜੀ ਨਾਲ ਭਾਵੇਂ ਕਿਤਨਾ ਵਿਰੋਧ ਕੀਤਾ। ਆਪ ਜੀ ਦਾ ਪਲੰਘ ਵੀ ਚੁੱਕ ਕੇ ਬਾਹਰ ਛੱਡ ਆਏ ਪਰ ਸਰਬ ਕਲਾ ਸਮਰੱਥ ਹੁੰਦਿਆਂ ਹੋਇਆ ਵੀ ਆਪ ਜੀ ਨੇ ਉਨ੍ਹਾਂ ਨੂੰ ਕੁਝ ਨਹੀਂ ਕਿਹਾ, ਇਸ ਤਰ੍ਹਾਂ ਦਾ ਆਪ ਜੀ ਦਾ ਸੀਲ ਸੁਭਾਅ ਹੈ ਅਤੇ ਸਕਤਿ= ਮਾਇਆ ਨੂੰ ਆਪ ਜੀ ਨੇ ਬਿਦਾਰਿ= ਬਿਦੀਰਨ ਕਰ ਰਖਿਆ ਹੈ। ਅਰਥਾਤ ਮਾਇਆ ਨੂੰ ਛੇ ਛੇ ਕੋਹ ਪਰੇ ਰੱਖਿਆ ਹੈ। ਚਾਹੇ ਕਿਤਨੀ ਮਾਇਆ ਤੇ ਰਸਦਾਂ ਆਉਂਦੀਆਂ ਸਨ ਪਰ ਗੁਰੂ ਸਾਹਿਬ ਜੀ ਲੰਗਰ ਤਿਆਰ ਕਰਵਾ ਕੇ ਸਿੱਖ ਸੰਗਤਾਂ ਨੂੰ ਛਕਾ ਦਿੰਦੇ ਸਨ। ਗੁਰੂ ਸਾਹਿਬ ਜੀ ਦਾ ਇਹ ਨਿਯਮ ਰਿਹਾ ਹੈ ਕਿ ਆਪਣੇ ਪਾਸ ਕੁਝ ਵੀ ਨਹੀਂ ਰੱਖਿਆ ਕਰਦੇ ਸਨ ਇਥੋਂ ਤਕ ਕਿ ਰਾਤ ਨੂੰ ਭਾਂਡੇ ਵੀ ਮੂਧੇ ਮਰਵਾ ਦੇਂਦੇ ਸਨ।

## ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ
## ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥ ੪ ॥

ਕਲਸਹਾਰ ਨਾਮਾ ਭੱਟ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ ਕਿ ਤੁਸੀਂ ਰਲ ਕੇ ਸਾਰੇ ਗੁਰੂ ਸਾਹਿਬ ਜੀ ਦੀ ਕੀਰਤੀ ਕਰੋ!' ਮੁਰਾਰੀ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਚਰਨਾਂ ਨੂੰ ਪਰਸ ਕੇ ਭਾਈ ਲਹਿਣਾ= ਸ੍ਰੀ ਗੁਰੂ ਅੰਗਦ ਦੇਵ ਜੀ ਸੱਤਾਂ ਦੀਪਾਂ ਵਿਖੇ ਸਾਰੇ ਜਗਤ ਦੇ ਗੁਰੂ ਹੋਏ ਹਨ॥ ੪॥

ਇਥੋਂ ਤਕ ਕਲਸਹਾਰ ਨਾਮੇ ਭੱਟ ਦੇ ਚਾਰ ਸਵਈਏ ਆਏ ਹਨ।

ਇਸ ਤੋਂ ਅਗਲੇ ਕਲ ਨਾਮੇ ਭੱਟ ਦੇ ਪੰਜ ਸਵਈਏ ਆਉਣਗੇ—

## ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਜਿਸ ਉਤੇ ਤੁਸੀਂ ਆਪਣੀ ਕਿਰਪਾ ਦ੍ਰਿਸ਼ਟੀ ਧਾਰਦੇ ਹੋ, ਉਸ ਦੇ ਅੰਤਹ ਕਰਨ ਰੂਪ ਮੰਦਰ 'ਚੋਂ ਅਗਿਆਨ ਰੂਪ ਤਮ= ਹਨੇਰੇ ਨੂੰ ਹਰਨ= ਨਾਸ ਕਰ ਦੇਂਦੇ ਹੋ, ਜੋ ਅਘ= ਪਾਪ ਜੀਵਾਂ ਦੇ ਅੰਤਹ-ਕਰਨ ਨੂੰ ਦਹਨ= ਸਾੜਨ ਵਾਲੇ ਹਨ, ਆਪ ਉਨ੍ਹਾਂ ਪਾਪਾਂ ਨੂੰ ਪ੍ਰ-ਨਾਸਨ= ਭਲੀ ਪ੍ਰਕਾਰ ਨਾਸ ਕਰਨ ਵਾਲੇ ਹੋ।

*ਅਥਵਾ*-ਵਡਿਆਂ ਅਘ= ਪਾਪਾਂ ਨੂੰ ਵੀ ਦਹਨ= ਸਾੜਨ ਵਾਲੇ ਹੋ ਅਤੇ ਛੋਟਿਆਂ-ਛੋਟਿਆਂ ਪਾਪਾਂ ਨੂੰ ਭੀ ਪ੍ਰ-ਨਾਸਨ= ਭਲੀ ਪ੍ਰਕਾਰ ਨਾਸ ਕਰਨ ਵਾਲੇ ਹੋ।

## ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ॥

ਕਾਮ ਅਤੇ ਕ੍ਰੋਧ ਰੂਪ ਹਨੇਰੇ ਦੇ ਵਿਸ਼ੇਸ਼ ਤੌਰ 'ਤੇ ਨਾਸ ਕਰਨ ਨੂੰ ਆਪ ਜੀ ਦਾ ਸਬਦ= ਉਪਦੇਸ਼ ਸੂਰ ਬਲਵੰਤ= ਸੂਰਜ ਵਾਂਗ ਬਲ ਵਾਲਾ ਹੈ ਭਾਵ ਜਿਵੇਂ ਸੂਰਜ ਦੇ ਚੜ੍ਹਨ ਕਰ ਕੇ ਹਨੇਰਾ ਦੂਰ ਹੋ ਜਾਂਦਾ ਹੈ। ਤਿਵੇਂ ਆਪ ਜੀ ਦੇ ਬਚਨਾਂ ਕਰ ਕੇ ਕਾਮ ਕ੍ਰੋਧ ਮਿਟ ਜਾਂਦੇ ਹਨ।

*ਅਥਵਾ*- ਸਬਦ= ਬਾਣੀ ਦੇ ਪੂਰਿਆਂ ਕਰਨ ਵਿਚ ਆਪ ਸੂਰ= ਸੂਰਬੀਰ ਹੋ। ਭਾਵ ਆਪਣੇ ਮੁਖ ਤੋਂ ਜੋ ਵੀ ਬਾਣੀ ਬੋਲਦੇ ਹੋ ਉਸ ਨੂੰ ਆਪ ਪੂਰਿਆਂ ਹੀ ਕਰਦੇ ਹੋ।

*ਯਥਾ*-ਸੂਰਬੀਰ ਬਚਨ ਕੇ ਬਲੀ॥ *(ਪੰਨਾ ੩੯੨)*

## ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ॥

ਲੋਭ ਮੋਹ ਆਦਿਕ ਸਭ ਆਪ ਜੀ ਨੇ ਆਪਣੇ ਵਸੀਕਾਰ ਕੀਤੇ ਹੋਏ ਹਨ, ਆਪਣੀ ਸ਼ਰਨ ਆਏ ਹੋਏ

ਜਾਚਿਕ= ਮੰਗਤਿਆਂ ਦੀ ਆਪ ਪ੍ਰਤਿਪਾਲਾ ਕਰਨ ਵਾਲੇ ਹੋ। ਅਤੇ-

## ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ॥

ਆਪਣੇ ਆਤਮਕ ਰਤ= ਪ੍ਰੇਮ ਨੂੰ ਸੰ+ਗ੍ਰਹਣ= ਭਲੀ ਪ੍ਰਕਾਰ ਗ੍ਰਹਿਣ ਕਰਨ ਵਾਲੇ ਹੋ, ਆਪ ਜੀ ਦੇ ਬਚਨਾਂ ਦੇ ਕਹਿਣ ਦੀ ਢਾਲਣ= ਰੀਤੀ ਅੰਮ੍ਰਿਤ ਨਾਲੋਂ ਵੀ ਕਲ= ਸੁੰਦਰ ਹੈ।

## ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ॥

ਕਲ ਨਾਮਾ ਭੱਟ ਆਖਦਾ ਹੈ- ਹੇ ਸਤਿਗੁਰੂ ਅੰਗਦ ਦੇਵ ਜੀ! ਸਤਿਗੁਰੂ ਨਾਨਕ ਦੇਵ ਜੀ ਨੇ ਆਪ ਜੀ ਨੂੰ ਕਲ ਤਿਲਕੁ= ਸੁੰਦਰ ਤਿਲਕ (ਗੁਰਿਆਈ ਗੱਦੀ ਦਾ) ਦਿੱਤਾ ਹੈ, ਸਤਿ= ਨਿਸਚੇ ਸਹਿਤ ਜੋ ਆਪ ਜੀ ਦੇ ਪਵਿਤ੍ਰ ਪੈ= ਚਰਨਾਂ ਨਾਲ ਲੱਗਦਾ ਹੈ, ਉਹ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ।

## ਗੁਰੁ ਜਗਤ ਫਿਰਣਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ॥ ੫॥

ਹੇ ਬਾਬਾ ਫਿਰਣ= ਫੇਰੂ ਜੀ ਦੇ ਸੀਹ= ਪੁਤ੍ਰ ਅੰਗਰਉ= ਗੁਰੂ ਅੰਗਦ ਦੇਵ ਜੀ! ਆਪ ਹੀ ਸਾਰੇ ਜਗਤ ਦੇ ਗੁਰੂ ਹੋ, ਪਹਿਲਾਂ ਆਪ ਜੀ ਦਾ ਨਾਮ ਭਾਈ ਲਹਿਣਾ ਜੀ ਸੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਆਪ ਰਾਜੁ ਜੋਗੁ= ਭਗਤੀ ਜੋਗ (ਗਿਆਨ ਜੋਗ) ਨੂੰ ਕਰ ਰਹੇ ਹੋ॥ ੫॥

[ਪੰਨਾ ੧੩੯੨]

## ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾ ਚਾਰਹ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਆਪ ਜੀ ਦੀ ਸਦਾ ਹੀ ਅ-ਕਲ= ਕਲਪਣਾਂ ਤੋਂ ਰਹਿਤ ਪਰਮਾਤਮਾ ਵਿਖੇ ਲਿਵ ਰਹੈ= ਬਿਰਤੀ ਲੱਗੀ ਰਹਿੰਦੀ ਹੈ, ਤੁਸੀਂ ਆਪਣੀ ਇੱਛਾ ਅਨੁਸਾਰ ਕਰਨ ਚਾਰਹ= ਇੰਦ੍ਰੀਆਂ ਨੂੰ ਵਿਚਰਾਉਂਦੇ ਹੋ। ਭਾਵ ਆਪਣੀ ਮਰਜ਼ੀ ਨਾਲ ਚਲਾਉਂਦੇ ਹੋ।

## ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ॥

ਜਿਵੇਂ ਫਲਾਂ ਨਾਲ ਸਪੂਰ= ਸੰਪੂਰਨ ਹੋਇਆ ਹੋਇਆ ਦ੍ਰੁਮ= ਬ੍ਰਿਛ ਨਿਉਂ ਜਾਂਦਾ ਹੈ ਅਤੇ (ਲੋਕਾਂ ਦੀਆਂ ਇੱਟਾਂ ਰੋੜੇ ਆਦਿ) ਕਸੁ= ਤਾੜਨਾ ਨੂੰ ਖਵੈ= ਸਹਾਰਦਾ ਹੈ। ਤਿਵੇਂ ਆਪ ਜੀ ਦਾ ਬਿਮਲ= ਨਿਰਮਲ ਵਿਚਾਰ ਹੈ। ਭਾਵ ਸਰਬ ਸ਼ਕਤੀਆਂ ਰੂਪ ਫਲਾਂ ਨੂੰ ਪਾ ਕੇ ਆਪ ਨਿੰਮਰੀਭੂਤ ਰਹਿੰਦੇ ਹੋ ਅਤੇ ਸੰਸਾਰੀ ਜੀਵਾਂ ਲਈ ਕਈ ਤਰ੍ਹਾਂ ਦੀਆਂ ਖੇਚਲਾਂ ਸਹਾਰਦੇ ਹੋ।

## ਇਹੈ ਤਤੁ ਜਾਣਿਓ ਸਰਬ ਗਤਿ ਅਲਖੁ ਬਿਡਾਣੀ॥

ਆਪ ਜੀ ਨੇ ਇਹ ਤਤੁ= ਭੇਤ ਜਾਣ ਲਿਆ ਹੈ, ਕਿ ਬਿਡਾਣੀ= ਅਸਚਰਜ ਰੂਪ ਅਲਖ ਪਰਮਾਤਮਾ ਸਾਰਿਆਂ ਵਿਚ ਗਤਿ= ਪ੍ਰਾਪਤ ਹੈ।

## ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਆਪ ਜੀ ਨੇ ਸਹਜ ਭਾਇ= ਸੁਤੇ ਸਿੱਧ ਸਿੱਖਾਂ ਦੇ ਹਿਰਦਿਆਂ ਵਿਚ ਬਾਣੀ ਰੂਪ ਕਲ ਕਿਰਣਿ= ਸੁੰਦਰ ਕਿਰਣਾਂ ਦੁਆਰਾ ਨਾਮ-ਅੰਮ੍ਰਿਤ ਸਿੰਜਣਾ ਕੀਤਾ ਹੈ।

ਅਥਵਾ-ਸ੍ਰੀ ਗੁਰੂ ਨਾਨਕ ਦੇਵ ਰੂਪ ਚੰਦ੍ਰਮਾ ਨੇ ਬਾਣੀ ਰੂਪ ਕਲ ਕਿਰਣਿ= ਸੁੰਦਰ ਕਿਰਣਾਂ ਦੁਆਰੇ ਹੇ

ਸ੍ਰੀ ਗੁਰੂ ਅੰਗਦ ਦੇਵ ਜੀ! ਤੁਹਾਡੇ ਹਿਰਦੇ ਵਿਚ ਸਹਜ ਭਾਇ= ਸੁਤੇ ਸਿਧ ਨਾਮ ਅੰਮ੍ਰਿਤ ਸਿੰਜਣਾ ਕੀਤਾ ਹੈ।

## ਗੁਰ ਗਮਿ ਪ੍ਰਮਾਣੁ ਤੈ ਪਾਇਓ ਸਤੁ ਸੰਤੋਖੁ ਗ੍ਰਾਹਜਿ ਲਯੌ ॥

ਗਿਆਨ ਗਮ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਹਨਾਂ ਦੇ ਪ੍ਰਮਾਣੁ= ਸਦਰਸ਼ ਤੈ ਪਾਇਓ= ਆਪ ਜੀ ਨੇ ਅਨੰਦ ਪਾਉਣਾ ਕੀਤਾ ਹੈ, ਸਤ= ਸੰਤੋਖ, ਧੀਰਜ, ਧਰਮ, ਵਿਚਾਰ ਆਦਿਕ ਸ਼ੁਭ-ਗੁਣਾਂ ਨੂੰ ਆਪ ਜੀ ਨੇ ਗ੍ਰਾਹਜਿ ਲਯੌ= ਗ੍ਰਹਿਣ ਕਰ ਲਿਆ ਹੈ।

## ਹਰਿ ਪਰਸਿਓ ਕਲੁ ਸਮੁਲਵੈ ਜਨ ਦਰਸਨੁ ਲਹਣੇ ਭਯੌ ॥ ੬ ॥

(ਮੈਂ) ਕਲ ਨਾਮਾ ਭੱਟ ਸਮੁਲਵੈ (ਸਮ+ਉਲਵੈ)= ਭਲੀ ਪ੍ਰਕਾਰ ਉਚਾਰਦਾ ਹਾਂ, ਕਿ ਜਿਨ੍ਹਾਂ ਜਨ= ਪੁਰਸ਼ਾਂ ਨੂੰ ਲਹਣੇ= ਸ੍ਰੀ ਗੁਰੂ ਅੰਗਦ ਦੇਵ ਜੀ ਦਾ ਦਰਸ਼ਨ ਪ੍ਰਾਪਤ ਹੋਇਆ ਹੈ, ਉਹਨਾਂ ਨੇ ਹਰਿ ਪਰਸਿਓ= ਪ੍ਰਮਾਤਮਾ ਨੂੰ ਪਰਸ ਲਿਆ ਹੈ॥ ੬॥

## ਮਨਿ ਬਿਸਾਸੁ ਪਾਇਓ ਗਹਰਿ ਗਹੁ ਹਦਰਥਿ ਦੀਓ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਜਿਸ ਕਰਕੇ ਤੁਸੀਂ ਆਪਣੇ ਮਨ ਵਿਚ ਬਿਸਾਸੁ= ਭਰੋਸਾ ਪਾਇਆ ਹੋਇਆ ਹੈ, (ਇਸ ਕਰਕੇ) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਹਦਰਥਿ= ਪਾਸੋਂ ਗਹਰਿ= ਡੂੰਘੇ ਪ੍ਰਮਾਤਮਾ ਦਾ ਗਹੁ= ਗ੍ਰਹਿਣ ਕਰਨਾ ਦਿੱਤਾ ਹੈ।

## ਗਰਲ ਨਾਸੁ ਤਨਿ ਨਠਯੋ ਅਮਿਉ ਅੰਤਰ ਗਤਿ ਪੀਓ ॥

ਤਮਾਮ ਜੀਵਾਂ ਨੂੰ ਨਾਸ ਕਰਨ ਵਾਲੀ ਜੋ ਵਿਸ਼ਿਆਂ ਰੂਪੀ ਗਰਲ= ਵਿਹੁ ਹੈ, ਉਹ ਆਪ ਜੀ ਦੇ ਤਨਿ= ਸਰੀਰ 'ਚੋਂ ਨਠਯੋ= ਨਸ ਗਈ ਹੈ ਅਤੇ ਅੰਤਰ ਗਤਿ= ਅੰਤਹ ਕਰਨ ਵਿਖੇ ਪ੍ਰਾਪਤ ਜੋ ਬ੍ਰਹਮਾਨੰਦ ਰੂਪ ਅੰਮ੍ਰਿਤ ਹੈ, ਉਸ ਨੂੰ ਆਪ ਜੀ ਨੇ ਪੀਣਾ ਕੀਤਾ ਹੈ।

*ਅਥਵਾ*-ਅੰਮ੍ਰਿਤ ਦੇ ਪੀਣ ਕਰ ਕੇ ਅੰਤਰ ਗਤਿ= ਅੰਤਰਾ ਭੇਦ ਨਾਸ ਹੋ ਗਿਆ ਹੈ।

## ਰਿਦਿ ਬਿਗਾਸੁ ਜਾਗਿਓ ਅਲਖਿ ਕਲ ਧਰੀ ਜੁਗੰਤਰਿ ॥

ਜਿਸ ਅਲਖ ਰੂਪ ਪ੍ਰਮਾਤਮਾ ਨੇ ਸਾਰਿਆਂ ਜੁਗਾਂ ਅੰਦਰ ਆਪਣੀ ਕਲ= ਸਤਾ, ਵਾ-ਸ਼ਕਤੀ ਧਾਰੀ ਹੋਈ ਹੈ, ਉਸ ਪ੍ਰਮਾਤਮਾ ਦਾ ਬਿਗਾਸੁ= ਪ੍ਰਕਾਸ਼, ਵਾ-ਅਨੰਦ ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਆਪ ਜੀ ਦੇ ਹਿਰਦੇ ਵਿਖੇ ਜਾਗਿਓ= ਪ੍ਰਕਾਸ਼ਿਆ ਹੈ।

## ਸਤਿਗੁਰੁ ਸਹਜ ਸਮਾਧਿ ਰਵਿਓ ਸਾਮਾਨਿ ਨਿਰੰਤਰਿ ॥

ਜੋ ਪ੍ਰਮਾਤਮਾ ਨਿਰੰਤਰਿ= ਇਕਰਸ ਸਾਰਿਆਂ ਵਿਖੇ ਸਮਾਨਿ= ਇਕੋ ਜਿਹਾ ਰਵ ਰਿਹਾ ਹੈ, ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਉਸ ਵਿਖੇ ਆਪ ਜੀ ਦੀ ਸਹਜੇ ਹੀ ਸਮਾਧੀ ਲੱਗ ਰਹੀ ਹੈ।

## ਉਦਾਰਉ ਚਿਤ ਦਾਰਿਦ ਹਰਨ ਪਿਖੰਤਿਹ ਕਲਮਲ ਤ੍ਰਸਨ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਆਪ ਬੜੇ ਉਦਾਰਉ ਚਿਤ= ਉਦਾਰ ਚਿਤ ਵਾਲੇ ਹੋ। ਸਖੀ ਹੋ ਭਾਵ ਸੂਮ ਨਹੀਂ ਹੋ।

*ਅਥਵਾ*-ਉਦਾਰ ਹੋ ਅਤੇ ਚਿਤ= ਚੇਤਨ ਸਰੂਪ ਹੋ ਤੇ ਦਾਰਿਦ ਹਰਨ= ਦਲਿਦ੍ਰ ਦੇ ਨਾਸ ਕਰਨ ਵਾਲੇ

ਹੋ। ਭਾਵ ਗਰੀਬੀ ਦੂਰ ਕਰ ਕੇ ਪਾਤਸ਼ਾਹੀ ਬਖਸ਼ਣ ਵਾਲੇ ਹੋ, ਆਪ ਜੀ ਦਾ ਦਰਸ਼ਨ ਪਿਖੰਤਿਹ= ਦੇਖਦਿਆਂ ਭਾਵ ਕਰਦਿਆਂ ਸਾਰੇ ਕਲਮਲ= ਪਾਪ ਤ੍ਰਸਨ= ਡਰ ਕੇ ਭੱਜ ਜਾਂਦੇ ਹਨ।

## ਸਦ ਰੰਗਿ ਸਹਜਿ ਕਲੁ ਉਚਰੈ ਜਸੁ ਜੰਪਉ ਲਹਣੇ ਰਸਨ॥ ੭॥

ਕਲ ਨਾਮਾ ਭੱਟ ਉਚਰੇ= ਆਖਦਾ ਹੈ- ਹੇ ਭੱਟੋ! ਤੁਸੀਂ ਸਾਰੇ ਰਲ ਕੇ ਸਦਾ ਹੀ ਰੰਗਿ= ਪ੍ਰੇਮ ਵਿਖੇ ਮਗਨ ਹੋ ਕੇ ਸਹਜੇ-ਸਹਜੇ ਲਹਣੇ= ਗੁਰੂ ਅੰਗਦ ਦੇਵ ਜੀ ਦਾ ਜਸ ਰਸਨ= ਜੀਭ ਨਾਲ ਜਪਣਾ ਕਰੋ॥ ੭॥

## ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ

ਹੇ ਸ੍ਰੀ ਗੁਰੂ ਅੰਗਦ ਸਾਹਿਬ ਜੀਉ! ਆਪ ਜੀ ਨੇ ਸਰਬ ਰੋਗਾਂ ਦੀ ਨਵਿਰਤੀ ਕਰਨ ਵਾਲੀ ਨਾਮ ਰੂਪ ਅਵਖਧੁ= ਔਸ਼ਧੀ ਨੂੰ ਖਾਣਾ ਕੀਤਾ ਹੈ ਅਤੇ ਨਾਮ ਦਾ ਹੀ ਆਪ ਜੀ ਨੇ ਆਧਾਰੁ= ਆਸਰਾ ਗ੍ਰਹਿਣ ਕੀਤਾ ਹੈ ਅਤੇ ਸੁਖ ਸਰੂਪ ਪਰਮੇਸ਼ਰ ਦੇ ਨਾਮ ਵਿਖੇ ਆਪ ਜੀ ਨੇ ਸਮਾਧੀ ਲਗਾਈ ਹੈ।

## ਸਦਾ ਨਾਮ ਨੀਸਾਣੁ ਸੋਹੈ॥

ਆਪ ਜੀ ਦੇ ਦਰਬਾਰ ਵਿਖੇ ਵੀ ਸਦਾ ਨਾਮ ਰੂਪ ਨੀਸਾਣੁ= ਝੰਡਾ ਸ਼ੋਭਨੀਕ ਹੋ ਰਿਹਾ ਹੈ।

## ਰੰਗਿ ਰਤੌ ਨਾਮ ਸਿਉ ਕਲ ਨਾਮੁ ਸੁਰਿ ਨਰਹ ਬੋਹੈ॥

ਉਸ ਨਾਮ ਰੰਗ ਸਿਉ= ਨਾਲ ਭਾਵ ਨਾਮ ਵਿਖੇ ਆਪ ਰਤੌ= ਜੁੜੇ ਹੋਏ ਹੋ, ਜੋ ਕਲ= ਸੁੰਦਰ ਨਾਮ ਦੇਵਤਿਆਂ ਮਨੁੱਖਾਂ ਨੂੰ ਕੀਰਤੀ ਰੂਪ ਬੋਹੈ= ਸੁਗੰਧੀ ਸਹਿਤ ਕਰਨ ਵਾਲੇ ਹੋ।

## ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ॥

ਜਿਨ੍ਹਾਂ ਨੇ ਵਾਹਿਗੁਰੂ ਨਾਮ ਨਾਲ ਪਰਸੁ= ਪਰਸਨਾ ਪਾਇਆ ਹੈ ਭਾਵ ਇਕ ਮਨ ਹੋ ਕੇ ਵਾਹਿਗੁਰੂ ਦਾ ਨਾਮ ਜਪਣਾ ਕੀਤਾ ਹੈ।

*ਅਥਵਾ*-ਜਿਨ੍ਹਾਂ ਨੇ ਨਾਮ ਰੂਪ ਪਰਸੁ= ਪਾਰਸ ਨੂੰ ਪਾਇਆ ਹੈ।

*ਵਾ*-ਜਿਨ੍ਹਾਂ ਨੇ ਪਾਪਾਂ ਦੇ ਕੱਟਣ ਵਾਲੇ ਨਾਮ ਰੂਪ ਪਰਸੁ= ਕੁਹਾੜੇ ਨੂੰ ਪਾਇਆ ਹੈ। ਉਨ੍ਹਾਂ ਦਾ ਸਤੁ= ਜਸ, ਰਵਿ ਲੋਇ= ਸੂਰਜ ਲੋਕ ਤਕ ਪ੍ਰਗਟ ਹੋਇਆ ਹੈ।

ਅਥਵਾ= ਸਾਰਿਆਂ ਲੋਇ= ਲੋਕਾਂ ਵਿਖੇ ਉਨ੍ਹਾਂ ਦਾ ਸਤੁ= ਧਰਮ ਸੂਰਜ ਵਾਂਗੂ ਪ੍ਰਗਟ ਹੋਇਆ ਹੈ।

## ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ॥ ੮॥

ਕਲ ਨਾਮਾ ਭੱਟ ਨਾਲਦਿਆਂ ਭੱਟਾਂ ਨੂੰ ਆਖਦਾ ਹੈ- ਹੇ ਭੱਟੋ! ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਦਰਸ਼ਨ ਪਰਸਨ ਕਰਨ ਨਾਲ ਅਠਾਹਠ ਤੀਰਥਾਂ ਦੇ ਮਜਨੁ= ਇਸ਼ਨਾਨ ਕਰਨ ਦਾ ਫਲ ਘਰ ਬੈਠਿਆਂ ਹੀ ਪ੍ਰਾਪਤ ਹੋ ਜਾਂਦਾ ਹੈ॥ ੮॥

## ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ ਸਦਾ ਸਚੁ ਭਾਖੰਤੁ ਸੋਹੈ॥

ਸਚ ਨਾਮ ਹੀ ਆਪ ਜੀ ਦਾ ਤੀਰਥ ਹੈ, ਸੱਚ ਨਾਮ ਦਾ ਅਭਿਆਸ ਹੀ ਆਪ ਜੀ ਦਾ ਇਸ਼ਨਾਨ ਹੈ ਅਤੇ ਭਾਉ= ਪ੍ਰੇਮ ਸਹਿਤ ਸਚ ਨਾਮ ਦਾ ਹੀ ਭੋਜਨ ਆਪ ਛਕਦੇ ਹੋ।

ਅਥਵਾ- ਸਚ= ਨਿਸਚੇ ਕਰ ਕੇ ਭਾਉ= ਗਿਆਨ ਰੂਪ ਭੋਜਨ ਨੂੰ ਆਪ ਛਕਦੇ ਹੋ, ਫਿਰ ਹਮੇਸ਼ਾਂ ਹੀ ਸਚੇ ਨਾਮ ਨੂੰ ਭਾਖੰਤੁ= ਕਥਨ ਕਰਦੇ ਹੋਏ ਆਪ ਸੋਹੈ= ਸ਼ੋਭਨੀਕ ਹੋ ਰਹੇ ਹੋ।

## ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ॥

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਬਦਿ= ਉਪਦੇਸ਼ ਦੁਆਰਾ ਆਪ ਜੀ ਨੇ ਸਚ ਨਾਮ ਪਾਇਆ ਹੈ, ਉਸੇ ਸੱਚੇ ਨਾਮ ਦੁਆਰਾ ਆਪ ਜੀ ਨੇ ਆਈਆਂ ਸੰਗਤਾਂ ਨੂੰ ਭਗਤੀ ਰੂਪ ਬੋਹੈ= ਸੁਗੰਧੀ ਵਾਲਾ ਕੀਤਾ ਹੈ।

## ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ॥

ਕਲ ਨਾਮਾ ਕਵੀ ਜਨ ਵਖਾਣੁ= ਕਥਨ ਕਰਦਾ ਹੈ—ਜਿਸ ਆਪ ਜੀ ਦਾ ਸੰਜਮ ਸਚ ਨਾਮ ਦਾ ਹੈ ਅਤੇ ਵਰਤ ਵੀ ਸਚ ਨਾਮ ਦਾ ਹੈ।

## ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮ ਪਰਵਾਣੁ॥ ੯॥

ਹੇ ਗੁਰੂ ਅੰਗਦ ਦੇਵ ਜੀ! ਆਪ ਜੀ ਦੇ ਦਰਸ਼ਨ ਪਰਸਨ ਕਰਨ ਤੇ ਇਹ ਮਨੁੱਖਾ ਜਨਮ ਸਚੁ= ਨਿਸਚੇ ਕਰ ਕੇ ਪਰਵਾਣੁ= ਸਫਲ ਹੋ ਜਾਂਦਾ ਹੈ॥ ੯॥ ਇਥੋਂ ਤਕ ਕਲ ਨਾਮੇ ਭੱਟ ਦੇ ਪੰਜ ਸਵਈਏ ਆ ਚੁਕੇ ਹਨ।

ਅੱਗੋਂ ਟਲ ਨਾਮ ਭੱਟ ਇਕ ਸਵਈਏ ਰਾਹੀਂ ਉਸਤਤੀ ਕਰਦਾ ਹੈ—

## ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥

ਸ੍ਰੀ ਗੁਰੂ ਅੰਗਦ ਦੇਵ ਜੀ! ਜਿਸ ਮਨੁੱਖ ਦੇ ਉਪਰ ਵੀ ਆਪਣੀ ਸੁਭ= ਸ੍ਰੇਸ਼ਟ ਅਮਿਅ ਦ੍ਰਿਸਟਿ= ਕਿਰਪਾ ਦ੍ਰਿਸ਼ਟੀ ਕਰਦੇ ਹਨ, ਉਸ ਦੇ ਰਾਗ ਦ੍ਵੈਸ਼ ਰੂਪੀ ਮੈਲ ਦੇ ਸਹਿਤ ਸਾਰੇ ਛੋਟੇ ਵੱਡੇ ਪਾਪ ਹਰੈ= ਨਾਸ ਕਰ ਦਿੰਦੇ ਹਨ।

## ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥

ਕਾਮ ਕ੍ਰੋਧ ਅਤੇ ਲੋਭ ਮੋਹ ਆਦਿਕ ਸਾਰਿਆਂ ਬਲੀਆਂ ਨੂੰ ਆਪਣੇ ਵਿਵੇਕ ਦੇ ਬਲ ਦ੍ਵਾਰਾ ਵਸੀਕਾਰ ਕਰ ਦਿੰਦੇ ਹਨ।

## ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ॥

ਉਸ ਦੇ ਮਨ ਵਿਚ ਹਮੇਸ਼ਾਂ ਸੁਖ ਆ ਕੇ ਵਸਦਾ ਹੈ ਅਤੇ ਸੰਸਾਰਕ ਦੁੱਖਾਂ ਨੂੰ ਖੋਵੈ= ਅਭਾਵ ਕਰ ਦਿੰਦੇ ਹਨ।

## ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥

ਗੁਰੂ ਸਾਹਿਬ ਜੀ ਨੌ ਨਿਧੀਆਂ ਦੇ ਦਰਿਆ ਹਨ।

ਅਥਵਾ-ਗੁਰੂ ਅੰਗਦ ਸਾਹਿਬ ਜੀ ਨੌ ਨਿਧੀਆਂ ਦੇ ਦੇਣ ਵਾਲੇ ਹਨ ਤੇ ਸ਼ੁਭ-ਗੁਣਾਂ ਦੇ ਦਰਿਆ ਹਨ। ਵਾ-ਦਰੀਆਉ= ਦ੍ਰਵੀ ਭੂਤ (ਕਿਰਪਾਲੂ) ਸੁਭਾਅ ਵਾਲੇ ਹਨ, ਸਿੱਖਾਂ ਦੇ ਅੰਤਹਕਰਨ 'ਚੋਂ ਜਨਮਾਂ ਜਨਮਾਂਤਰਾਂ ਦੀ ਹਮ ਕਾਲਖ= ਤਮਾਮ ਪਾਪਾਂ ਰੂਪੀ ਮੈਲ ਨੂੰ ਧੋ ਦਿੰਦੇ ਹਨ।

## ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥

(ਯਜੁਰ ਵੇਦ ਦਾ ਅਵਤਾਰ ਜੋ) ਟਲ ਨਾਮਾ (ਭੱਟ ਹੈ) ਸੁ= ਉਹ ਨਾਲਦਿਆਂ ਭੱਟਾਂ ਨੂੰ ਕਹੁ= ਕਹਿੰਦਾ

ਹੈ-ਹੇ ਭੱਟੋ! ਤੁਸੀਂ ਸਾਰੇ ਰਲ ਕੇ ਸਹਜਿ ਸੁਭਾਇ= ਸੁਤੇ ਸਿਧ ਅਹਿਨਿਸਿ= ਦਿਨੇ ਰਾਤੀ (ਸ੍ਰੀ ਗੁਰੂ ਅੰਗਦ ਦੇਵ ਜੀ ਦੀ) ਸੇਵਾ ਨੂੰ ਕਰੋ।

**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥ ੧੦॥**

(ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ) ਦਰਸ਼ਨ ਪਰਸਨ ਕਰਨ ਨਾਲ ਜਨਮ ਮਰਨ ਦਾ ਦੁੱਖ ਨਵਿਰਤ ਹੋ ਜਾਂਦਾ ਹੈ॥ ੧੦॥

## ਮਹਲੇ ਦੂਜੇ ਕੇ ਸਵਈਏ ਸਮਾਪਤੰ

ਦੂਜੀ ਪਾਤਸ਼ਾਹੀ ਜੀ ਦੇ ਇਹ ਉਸਤਤੀ ਰੂਪ ਦਸ ਸਵਈਏ ਤਿੰਨਾਂ ਭੱਟਾਂ (ਕਲਸਹਾਰ, ਕਲ, ਟਲ) ਨੇ ਉਚਾਰਨ ਕੀਤੇ ਹਨ। ਜਿਨ੍ਹਾਂ 'ਚੋਂ ਇਕ ਅੰਕ ਤੋਂ ਲੈ ਕੇ ਚਾਰ ਅੰਕ ਤਕ ੪ ਸਵਈਏ ਕਲਸਹਾਰ ਨਾਮੇ ਭੱਟ ਦੇ ਆਏ ਹਨ।

ਪੰਜ ਅੰਕ ਤੋਂ ਲੈ ਕੇ ਨੌਂ ਤਕ ਪੰਜ ਸਵਈਏ ਕਲ ਨਾਮੇ ਭੱਟ ਦੇ ਆਏ ਹਨ।

ਨੌਂ ਅੰਕ ਤੋਂ ਲੈ ਕੇ ਦਸ ਅੰਕ ਤਕ ੧ ਸਵਈਆ ਟਲ ਨਾਮੇ ਭੱਟ ਦਾ ਆਇਆ ਹੈ।

## ਸਵਈਏ ਮਹਲੇ ਤੀਜੇ ਕੇ ੩

### ੴ ਸਤਿਗੁਰ ਪ੍ਰਸਾਦਿ॥

ਕਲ ਨਾਮ ਭੱਟ ਨਾਲਦਿਆਂ ਭੱਟਾਂ ਨੂੰ ਆਖਦਾ ਹੈ- ਹੇ ਭੱਟੋ!

**ਸੋਈ ਪੁਰਖੁ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ॥**

ਉਸ ਸਚੇ ਅਕਾਲ ਪੁਰਖ ਨੂੰ ਸਿਵਰਿ= ਸਿਮਰਨਾ ਕਰੋ, ਜਿਸ ਦਾ ਇਕ ਵਾਹਿਗੁਰੂ ਨਾਮ ਹੀ ਸੰਸਾਰ ਵਿਖੇ ਅਛਲ ਹੈ।

**ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨੁ॥**

ਜਿਸ ਨਾਮ ਨੇ ਭਗਤਾਂ ਨੂੰ ਸੰਸਾਰ-ਸਮੁੰਦਰ ਤੋਂ ਤਾਰਨਾ ਕੀਤਾ ਹੈ, ਸੋਈ ਪਰਧਾਨੁ= ਉਸੇ ਉਤਮ ਨਾਮ ਨੂੰ ਤੁਸੀਂ ਸਿਮਰਨਾ ਕਰੋ।

*ਅਥਵਾ*-ਜਿਸ ਪ੍ਰਮਾਤਮਾ ਨੇ ਅਵਤਾਰ ਧਾਰ ਕੇ ਭਗਤਾਂ ਨੂੰ ਸੰਸਾਰ-ਸਮੁੰਦਰ ਤੋਂ ਤਾਰਨਾ ਕੀਤਾ ਹੈ, ਉਸੇ ਦੇ ਨਾਮ ਨੂੰ ਸਿਮਰ ਕੇ (ਸ੍ਰੀ ਗੁਰੂ ਅਮਰਦਾਸ ਜੀ ਸਾਰਿਆਂ ਵਿਚੋਂ) ਪਰਧਾਨੁ= ਮੁਖੀ ਹੋਏ ਹਨ।

**ਤਿਤੁ ਨਾਮਿ ਰਸਿਕੁ ਨਾਨਕੁ ਲਹਣਾ ਥਪਿਓ ਜੇਨ ਸ੍ਰਬ ਸਿਧੀ॥**

ਉਸ ਪ੍ਰਭੂ ਦੇ ਨਾਮ ਵਿਖੇ ਰਸਿਕੁ= ਤਦਾਕਾਰ ਹੋਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਹਣਾ= ਸ੍ਰੀ

ਗੁਰੂ ਅੰਗਦ ਦੇਵ ਜੀ ਨੂੰ ਉਸ ਗੁਰਤਾ-ਗੱਦੀ ਪਰ ਅਸਥਾਪਨ ਕੀਤਾ ਹੈ, ਜੇਨ= ਜਿਸ ਗੁਰਤਾ-ਗੱਦੀ ਵਿਖੇ ਸਾਰੀਆਂ ਰਿਧੀਆਂ ਸਿੱਧੀਆਂ ਹਨ।

## ਕਵਿ ਜਨ ਕਲ੍ਯ ਸਬੁਧੀ, ਕੀਰਤਿ ਜਨ ਅਮਰਦਾਸ ਬਿਸ੍ਰੀਯਾ ॥

ਕਲ ਨਾਮਾ ਕਵੀ ਜਨ ਆਖਦਾ ਹੈ- ਹੇ ਭੱਟੋ! ਸਬੁਧੀ ਜਨ ਜੋ ਸ੍ਰੀ ਗੁਰੂ ਅਮਰਦਾਸ ਜੀ ਹਨ, ਹੁਣ ਮੈਂ ਉਹਨਾਂ ਦੀ ਕੀਰਤੀ ਦਾ ਬਿਸ੍ਰਹੀਯਾ= ਵਿਸਥਾਰ ਕਰਦਾ ਹਾਂ।

## ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ ਸਾਖ ਤਰੋਵਰ ਮਵਲਸਰਾ ॥

(ਹੇ ਸ੍ਰੀ ਗੁਰੂ ਅਮਰਦਾਸ ਜੀ! ਆਪ ਜੀ ਦੀ) ਕੀਰਤੀ ਸੰਸਾਰ ਵਿਖੇ ਰਵਿ= ਸੂਰਜ ਦੀਆਂ ਕਿਰਣਾਂ ਵਾਂਗ ਪ੍ਰਗਟ ਹੋ ਰਹੀ ਹੈ, ਫਿਰ ਆਪ ਜੀ ਦੀ ਕੀਰਤੀ ਤਰੋਵਰ ਸਾਖ= ਬ੍ਰਿਛਾਂ ਦੀਆਂ ਟਾਹਣੀਆਂ ਅਤੇ ਸਰਾ= ਸਮੁੰਦਰਾਂ ਵਿਖੇ ਸਰਾ= ਸਾਰੇ ਮਵਲ= ਮਿਲ ਰਹੀ ਹੈ।

*ਅਥਵਾ*-ਪਖੰਡੀਆਂ ਰੂਪ ਤਾਰਿਆਂ ਦੇ ਲੋਪ ਕਰਨ ਨੂੰ, ਮੋਹ ਰੂਪ ਚੰਦ੍ਰਮਾ ਦੇ ਛਿਪਾਉਣ ਨੂੰ, ਵਿਕਾਰਾਂ ਰੂਪ ਉਲੂਆਂ ਦੇ ਸੁਆਣੇ ਨੂੰ, ਪਾਪਾਂ ਰੂਪ ਪਾਲੇ ਦੇ ਦੂਰ ਕਰਨ ਨੂੰ, ਅਗਿਆਨ ਰੂਪ ਹਨੇਰੇ ਦੇ ਨਵਿਰਤ ਕਰਨ ਨੂੰ ਆਪ ਸੰਸਾਰ ਵਿਖੇ ਰਵਿ= ਸੂਰਜ ਰੂਪ ਹੋ ਅਤੇ ਆਪ ਜੀ ਦੀ ਕੀਰਤੀ ਕਿਰਣਾਂ ਸਮਾਨ ਪ੍ਰਗਟ ਹੈ ਅਤੇ ਸਿੱਖਾਂ ਦੀਆਂ ਕਾਮਨਾ ਪੂਰਨ ਕਰਨ ਨੂੰ ਆਪ ਤਰੋਵਰਾਂ ਵਿਚੋਂ ਵਰ= ਸ੍ਰੇਸ਼ਟ ਤਰੋਵਰ ਕਲਪ ਬ੍ਰਿਛ ਹੋ। ਫਿਰ ਕਲਪ ਬ੍ਰਿਛ ਤਾਂ ਜੜ੍ਹ ਹੈ ਪਰ ਆਪ ਚੇਤਨ ਸਰੂਪ ਹੋ। ਕਲਪ ਬ੍ਰਿਛ ਮੁਕਤੀ ਨਹੀਂ ਦੇਂਦਾ ਪਰ ਆਪ ਮੁਕਤੀ ਦਾਨ ਦੇਣ ਨੂੰ ਸਮਰੱਥ ਹੋ।

ਆਪ ਜੀ ਨੇ ਸਿੱਖੀ ਪ੍ਰਚਾਰ ਵਾਸਤੇ ਜੋ ਬਾਈ ਮੰਜੀਆਂ ਬਖਸ਼ੀਆਂ ਹਨ। ਏਹੀ ਸ਼ਾਖਾਂ (ਟਾਹਣੀਆਂ) ਸਾਰੇ ਫੈਲੀਆਂ ਹਨ। ਭਾਵ ਸਿੱਖੀ ਰੂਪ ਟਾਹਣੀਆਂ ਦੇ ਸਹਿਤ ਆਪ ਕਲਪ ਬ੍ਰਿਛ ਹੋ।

ਜਿਵੇਂ ਸਰਾ= ਸਰੂ ਦਾ ਬ੍ਰਿਛ ਮਵਲ= ਮੌਲਿਆ ਹੁੰਦਾ ਹੈ। ਤਿਵੇਂ ਆਪ ਜੀ ਦੀ ਕੀਰਤੀ ਸਾਰੇ ਫੈਲ ਰਹੀ ਹੈ।

*ਅਥਵਾ*-ਸਰਾ= ਸਾਰਿਆਂ ਵਿਚ ਆਪ ਜੀ ਦੀ ਮਹਿਮਾ ਮਵਲ= ਮਿਲ ਰਹੀ ਹੈ।

## ਉਤਰਿ ਦਖਿਣਹਿ ਪੁਬਿ ਅਰੁ ਪਸ੍ਮਿ ਜੈ ਜੈ ਕਾਰੁ ਜਪੰਥਿ ਨਰਾ ॥

ਉਤਰ, ਦੱਖਣ, ਪੂਰਬ, ਪੱਛਮ ਇਨ੍ਹਾਂ ਚਾਰੇ ਹੀ ਦਿਸ਼ਾਂ ਦੇ ਮਨੁੱਖ ਜੈ ਜੈ ਕਾਰ ਕਰ ਕੇ ਆਪ ਜੀ ਨੂੰ ਜਪੰਥਿ= ਜਪਦੇ ਹਨ। *ਅਥਵਾ*:- ਉਤਰਿ= ਖੱਤ੍ਰੀ। ਦਖਿਣਹਿ= ਬ੍ਰਾਹਮਣ। ਪੁਬਿ= ਵੈਸ਼। ਪਸਚਮਿ= ਸ਼ੂਦਰ, ਇਹ ਚਾਰੇ ਹੀ ਵਰਨਾਂ ਦੇ ਜੀਵੇ ਜੈ ਜੈ ਕਾਰ ਕਰ ਕੇ ਆਪ ਜੀ ਨੂੰ ਜਪਦੇ ਹਨ।

[ਪੰਨਾ ੧੩੯੩]

## ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ

ਹੇ ਸਾਰਿਆਂ ਤੋਂ ਮੁਖੀ ਸ੍ਰੀ ਗੁਰੂ ਅਮਰਦਾਸ ਜੀ! ਆਪ ਜੀ ਰਸਨਾ ਦੁਆਰੇ ਹਰੀ ਨਾਮ ਰੂਪੀ ਦਾਤ ਨੂੰ ਬਰਦਾਯਉ= ਵਰਤਾਉਂਦੇ ਹੋ।

*ਅਥਵਾ*-ਆਪਣੀ ਰਸਨਾ ਦੁਆਰਾ ਗੁਰਮੁਖਾਂ ਨੂੰ ਹਰੀ ਨਾਮ ਸਿਮਰਨ ਦਾ ਬਰਦਾਯਉ= ਵਰ ਦਿੰਦੇ ਹੋ।

## ਉਲਟਿ ਗੰਗ ਪਸੁਮਿ ਧਰੀਆ ॥

ਪੁੱਤਰਾਂ ਨੂੰ ਛੱਡ ਕੇ ਜਿਹੜੀ ਸੇਵਕਾਂ ਨੂੰ ਗੁਰਤਾ ਗੱਦੀ ਦੇਣਾ ਕੀਤੀ ਹੈ।

*ਅਥਵਾ*- ਜਿਵੇਂ ਲੋਕ ਧਨ ਨੂੰ ਇਕੱਤਰ ਕਰਦੇ ਹਨ ਪਰ ਆਪ ਜੀ ਨੇ ਧਨ ਨੂੰ ਗ੍ਰਹਿਣ ਤਕ ਵੀ ਨਹੀਂ ਕੀਤਾ।

*ਅਥਵਾ*:- ਜਿਹੜਾ ਸੰਸਕ੍ਰਿਤੀ ਅੱਖਰਾਂ ਨੂੰ ਛੱਡ ਕੇ ਗੁਰਮੁਖੀ ਭਾਸ਼ਾ (ਲਿਪੀ) ਦੇ ਅੱਖਰ ਪ੍ਰਚਲਤ ਕੀਤੇ ਹਨ, ਏਹੀ ਆਪ ਜੀ ਨੇ ਪੂਰਬ ਵਲੋਂ ਗੰਗਾ ਦਾ ਪ੍ਰਵਾਹ ਉਲਟਾ ਕੇ ਪੱਛਮ ਵੱਲ ਧਰਿਆ ਹੈ।

*ਅਥਵਾ*:- ਤੁਸੀਂ ਆਪਣੀ ਗੰਗਾ= ਬਿਰਤੀ ਸੰਸਾਰ ਵਲੋਂ ਉਲਟਾ ਕੇ ਭਾਵ ਹਟਾ ਕੇ ਪਸਮਿ-ਧਰੀਆ= ਅੰਤ੍ਰ-ਮੁਖ ਕੀਤੀ ਹੈ।

## ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੧ ॥

ਅ-ਛਲੁ= ਛਲਣ ਤੋਂ ਰਹਿਤ ਪ੍ਰਮਾਤਮਾ ਦਾ ਜੋ ਨਾਮ ਭਗਤਾਂ ਨੂੰ ਭਵ= ਸੰਸਾਰ ਤੋਂ ਤਾਰਨ ਵਾਲਾ ਹੈ ਸੋਈ= ਉਹੀ ਨਾਮ, ਹੇ ਸ੍ਰੀ ਗੁਰੂ ਅਮਰਦਾਸ ਜੀ! ਆਪ ਜੀ ਨੂੰ ਫੁਰਿਆ= ਸੰਫੁਰਨ (ਪ੍ਰਗਟ) ਹੋਇਆ ਹੈ॥ ੧ ॥

## ਸਿਮਰਹਿ ਸੋਈ ਨਾਮੁ ਜਖੵ ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ ॥

ਜਖੵ= ਕੁਮੇਰ ਦੀ ਕੁਲ ਵਾਲੇ ਜਕਸ਼, ਕਿੰਨਰ= ਦੇਵਤਿਆਂ ਦੀ ਵਜੰਤ੍ਰੀ, ਸਾਧਿਕ= ਸਾਧਨਾਂ ਦੇ ਕਰਨ ਵਾਲੇ ਜਗਿਆਸੂ ਅਤੇ ਸਿੱਧ= ਮਹਾਤਮਾ ਵਾ ਚੌਰਾਸੀ ਸਿਧ ਸਮਾਧੀਆਂ ਦੇ ਲਗਾਉਣ ਵਾਲੇ ਹਰਾ= ਸ਼ਿਵ ਜੀ ਇਹ ਸਾਰੇ ਹੀ ਉਸੇ ਨਾਮ ਨੂੰ ਸਿਮਰਨਾ ਕਰਦੇ ਹਨ।

## ਸਿਮਰਹਿ ਨਖੵਤ੍ਰ ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਲਾਦਿ ਵਰਾ ॥

ਨਖੵਤ੍ਰ= ਤਾਰੇ ਅਤੇ ਅਚਲ ਮੰਡਲ ਵਾਲਾ ਧਰੂਅ ਭਗਤ, *ਅਥਵਾ* ਧ੍ਰੂਅ ਮੰਡਲ= ਧ੍ਰੂਅ ਅਸਥਾਨ ਦੇ ਆਸ ਪਾਸ ਰਹਿਣ ਵਾਲੇ ਦੇਵਤਾ ਨਾਰਦ ਜੀ ਤੋਂ ਆਦਿ ਲੈ ਕੇ ਬਾਲਖਿਲ ਆਦਿਕ ਬ੍ਰਹਮਾ ਜੀ ਦੇ ਪੁੱਤਰ, ਪ੍ਰਹਿਲਾਦ ਜੀ ਤੋਂ ਆਦਿ ਲੈ ਕੇ ਵਰਾ= ਸ੍ਰੇਸ਼ਟ ਰਿਖੀ ਮੁਨੀ ਇਹ ਸਾਰੇ ਹੀ ਉਸੇ ਨਾਮ ਨੂੰ ਸਿਮਰਨਾ ਕਰਦੇ ਹਨ।

## ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ ਸੈਲ ਲੋਅ ਜਿਨਿ ਉਧਰਿਆ ॥

ਸਸੀਅਰੁ= ਚੰਦਰਮਾ ਅਤੇ ਸੂਰੁ= ਸੂਰਜ ਉਸੇ ਨਾਮ ਨੂੰ ਉਲਾਸਹਿ= ਚਾਹੁੰਦੇ ਹਨ, *ਵਾ*- ਉਚਾਰਦੇ ਹਨ। *ਅਥਵਾ*:-ਨਾਮ ਨੂੰ ਉਚਾਰ ਕੇ ਉਲਾਸਹਿ= ਸੰਸਿਆਂ ਤੋਂ ਰਹਿਤ ਹੋਏ ਹਨ, ਜਿਸ ਨਾਮ ਨੇ ਸੈਲ= ਪੱਥਰਾਂ ਵਰਗੇ ਕਠੋਰ ਹਿਰਦੇ ਵਾਲੇ ਪੁਰਸ਼ਾਂ ਨੂੰ ਉਧਰਿਆ= ਤਾਰਨਾ ਕੀਤਾ ਹੈ। *ਅਥਵਾ*-ਜਿਸ ਨਾਮ ਨੇ ਸੈਲ= ਜੜ੍ਹ ਸ੍ਰਿਸ਼ਟੀ ਅਤੇ ਲੋਅ= ਜੰਗਮ (ਚੇਤਨ) ਸ੍ਰਿਸ਼ਟੀ ਨੂੰ ਤਾਰਨਾ ਕੀਤਾ ਹੈ।

## ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੧ ॥

ਅ-ਛਲੁ= ਛਲਣ ਤੋਂ ਰਹਿਤ ਪ੍ਰਮਾਤਮਾ ਦਾ ਜੋ ਨਾਮ ਭਗਤਾਂ ਨੂੰ ਸੰਸਾਰ-ਸਾਗਰ ਤੋਂ ਤਾਰਨ ਵਾਲਾ ਹੈ, ਸੋਈ= ਓਹੀ ਨਾਮ ਹੇ ਸ੍ਰੀ ਗੁਰੂ ਅਮਰਦਾਸ ਜੀ! ਆਪ ਜੀ ਨੂੰ ਫੁਰਿਆ= ਸੰਫੁਰਨ (ਪ੍ਰਗਟ) ਹੋਇਆ ਹੈ॥ ੨ ॥

## ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥

(ਚੰਬਾ ਨਾਥ, ਚਰਪਟ ਨਾਥ, ਪ੍ਰਾਣ ਨਾਥ, ਘੁਘੂ ਨਾਥ, ਇਤਿਆਦਿਕ) ਨੌਂ ਨਾਥ, ਸ਼ਿਵ ਜੀ ਅਤੇ ਸਨਕਾਦਿ= ਸਨਕ, ਸਨੰਦਨ ਆਦਿਕ ਚਾਰੇ ਭਾਈ ਇਹ ਸਾਰੇ ਹੀ ਉਸੇ ਨਿਰੰਜਨ ਦੇ ਨਾਮ ਨੂੰ ਸਿਵਰਿ=

ਸਿਮਰ ਕੇ ਸਮੁਧਰਿਆ (ਸਮ+ਉਧਰਿਆ) ਭਲੀ ਪ੍ਰਕਾਰ ਤਰ ਗਏ ਹਨ।

## ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ॥

ਚੁਰਾਸੀ ਸਿਧ, ਬੁਧ= ਬੁਧੀਵਾਨ *ਅਥਵਾ*-ਬੁਧ ਆਦਿਕ ਨੌਂ ਗ੍ਰਹਿ ਜਿਸ ਨਾਮ ਵਿਖੇ ਰਤੇ ਹੋਏ ਹਨ, ਉਸੇ ਨਾਮ ਨੂੰ ਜਪ ਕੇ ਰਾਜਾ ਅੰਮ੍ਰੀਕ ਸੰਸਾਰ-ਸਮੁੰਦਰ ਤੋਂ ਤਰਿਆ ਹੈ।

## ਊਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ॥

ਜਿਸ ਨਾਮ ਨੇ ਦੁਆਪੁਰ ਜੁਗ ਵਿਖੇ ਉਧੋ ਅਤੇ ਅਕਰੂਰ ਨੂੰ ਸੁਖ ਦਿੱਤਾ ਹੈ, ਉਸੇ ਨਾਮ ਨੇ ਕਲਯੁਗ ਵਿਖੇ ਤ੍ਰਿਲੋਚਨ, ਨਾਮਦੇਵ ਅਤੇ ਕਬੀਰ ਆਦਿਕ ਭਗਤਾਂ ਦੇ ਕਿਲਵਿਖ= ਪਾਪਾਂ ਨੂੰ ਹਰਿਆ= ਨਾਸ ਕੀਤਾ ਹੈ। ਦੇਖੋ ਤ੍ਰਿਲੋਚਨ ਦੇ ਘਰ ੧੩ ਮਹੀਨੇ ਰਹਿ ਕੇ ਭਗਵਾਨ ਨੇ ਨੌਕਰ ਰੂਪ ਵਿਚ ਟਹਿਲ ਕੀਤੀ ਹੈ। ਇਸ ਦਾ ਸਾਰਾ ਪ੍ਰਸੰਗ ਭਗਤ ਬਾਣੀ ਸਟੀਕ ਪਹਿਲਾ ਹਿੱਸਾ ਪੰਨਾ ੪੮੧ ਤੋਂ ੪੮੫ ਤਕ ਦੇਖੋ।

ਨਾਮਦੇਵ ਜੀ ਦੀ ਆਪ ਭਗਵਾਨ ਨੇ ਜਾ ਕੇ ਛੰਨ ਬਣਾਈ ਤੇ ਮਰੀ ਹੋਈ ਗਾਂ ਜੀਉਂਦੀ ਕੀਤੀ।

*ਯਥਾ*-ਪਾੜ ਪੜੋਸਣ ਪੂਛਿ ਲੇ ਨਾਮਾ ਕਾ ਪਹਿ ਛਾਨ ਛਵਾਈ ਹੋ॥

ਇਹ ਪ੍ਰਸੰਗ ਵੀ ਭਗਤ ਬਾਣੀ ਸਟੀਕ ਦਾ ਪਹਿਲਾ ਹਿੱਸਾ ਪੰਨਾ ੪੩੭ ਪਰ ਦੇਖੋ।

ਏਸੇ ਤਰ੍ਹਾਂ ਹਰ ਵੇਲੇ ਕਬੀਰ ਜੀ ਦੀ ਸਹਾਇਤਾ ਵੀ ਕਰਦੇ ਰਹੇ। ਸਿਕੰਦਰ ਬਾਦਸ਼ਾਹ ਨੇ ਖ਼ੂਨੀ ਹਾਥੀ ਅੱਗੇ ਗਿਰਾਇਆ, ਜੰਜੀਰਾਂ ਨਾਲ ਬੰਨ੍ਹ ਕੇ ਗੰਗਾ ਦੇ ਪ੍ਰਵਾਹ ਵਿਚ ਰੋੜ੍ਹਿਆ। ਫਿਰ ਦੇਖੋ! ਜਿਸ ਵੇਲੇ ਬ੍ਰਾਹਮਣ ਲੋਕਾਂ ਨੇ ਕਬੀਰ ਜੀ ਦੇ ਨਾਂ ਹੇਠ ਸਭਨਾਂ ਕਾਂਸ਼ੀ ਨਿਵਾਸੀ ਸਾਧੂ ਮਹਾਤਮਾ ਨੂੰ ਸੱਦਾ ਪੱਤਰ ਭੇਜ ਦਿੱਤਾ ਸੀ ਕਬੀਰ ਜੀ ਤਾਂ ਬਾਹਰ ਚਲੇ ਗਏ ਕਿ ਯੱਗ ਕੌਣ ਕਰੇਗਾ? ਪਰ ਪ੍ਰਭੂ ਨੇ ਭਗਤ ਦੀ ਇੱਜ਼ਤ ਆਪਣੀ ਇੱਜ਼ਤ ਸਮਝਦਿਆਂ ਹੋਇਆਂ ਸੋਨੇ ਦੇ ਭਾਂਡਿਆਂ ਵਿਖੇ ਛੱਤੀ ਪ੍ਰਕਾਰ ਦੇ ਭੋਜਨ ਸਭਨਾਂ ਨੂੰ ਖੁਆ ਕੇ ਭਾਂਡੇ ਵੀ ਨਾਲ ਹੀ ਦੱਛਣਾ ਵਜੋਂ ਦੇ ਕੇ ਕਬੀਰ ਜੀ ਦਾ ਜਸ ਕਰਾਇਆ ਸੀ।

## ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ॥੩॥

ਅ-ਛਲੁ= ਛਲਣ ਤੋਂ ਰਹਿਤ ਪ੍ਰਮਾਤਮਾ ਦਾ ਜੋ ਨਾਮ ਭਗਤਾਂ ਨੂੰ ਸੰਸਾਰ-ਸਾਗਰ ਤੋਂ ਤਾਰਨ ਵਾਲਾ ਹੈ, ਸੋਈ= ਓਹੀ ਨਾਮ ਹੇ ਸ੍ਰੀ ਗੁਰੂ ਅਮਰਦਾਸ ਜੀ! ਆਪ ਜੀ ਨੂੰ ਫੁਰਿਆ= ਸੰਫੁਰਨ (ਪ੍ਰਗਟ) ਹੋਇਆ ਹੈ॥ ੩॥

## ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ ਜਤੀ ਤਪੀਸੁਰ ਮਨਿ ਵਸਿਆ॥

ਉਸੇ ਨਾਮ ਵਿਖੇ ਲੱਗ ਕੇ ਤੇਤੀਸ= ਤੇਤੀ ਕ੍ਰੋੜ ਦੇਵਤੇ ਪ੍ਰਮੇਸ਼ਰ ਨੂੰ ਧਿਆਉਂਦੇ ਹਨ, ਓਹੀ ਨਾਮ ਜਤੀਆਂ ਅਤੇ ਤਪੀਸ਼ਰਾਂ ਦੇ ਮਨ ਵਿਖੇ ਵਸ ਰਿਹਾ ਹੈ।

## ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ ਚਰਣ ਚਿਤ ਅੰਮ੍ਰਿਤ ਰਸਿਆ॥

ਉਸੇ ਨਾਮ ਨੂੰ ਗੰਗੇਵ ਪਿਤਾਮਹ= ਭੀਸ਼ਮ ਪਿਤਾਮਾ ਜੀ* ਸਿਮਰਦੇ ਹਨ। (ਜਿਸ ਭੀਸ਼ਮ) ਪਿਤਾਮਾ ਜੀ ਦਾ ਚਿੱਤ (ਪ੍ਰਭੂ ਜੀ ਦੇ) ਚਰਨਾਂ ਦੇ ਧਿਆਨ ਕਰਨ ਰੂਪ ਅੰਮ੍ਰਿਤ ਵਿਖੇ ਰਸਿਆ= ਤਦਾਕਾਰ ਹੋ ਰਿਹਾ ਹੈ।

---

**ਗੰਗੇਵ (ਗੰਗ+ਏਵ) ਏਵ=ਨਿਸਚੇ ਕਰ ਕੇ ਗੰਗਾ ਦਾ ਪੁੱਤਰ ਅਤੇ ਪਾਂਡਵਾਂ ਦਾ ਪਿਤਾਮਹ=ਦਾਦਾ ਹੋਣ ਕਰ ਕੇ ਕੱਠਾ ਹੀ ਗੰਗੇਵ ਪਿਤਾਮਹ=ਭੀਸ਼ਮ ਪਿਤਾਮਾ ਕਿਹਾ ਹੈ।*

## ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ ਸਤ ਕਰਿ ਸੰਗਤਿ ਉਧਰੀਆ॥

ਹੇ ਗੁਰੂ ਅਮਰਦਾਸ ਸਾਹਿਬ ਜੀ! ਤਿਤੁ ਨਾਮਿ= ਤਿਸ ਨਾਮ ਵਿਖੇ ਲੱਗ ਕੇ ਆਪ ਬੜੇ ਗੰਭੀਰ ਮਤਿ= ਦਿਲ ਵਾਲੇ ਅਤੇ ਗਰੂਅ ਮਤਿ= ਗੌਰਵਤਾ ਵਾਲੇ ਹੋਏ ਹੋ।

*ਅਥਵਾ*-ਤਿਸ ਨਾਮ ਵਿਖੇ ਲੱਗ ਕੇ ਆਪ ਜੀ ਦੀ ਮਤੀ ਗਰੂਅ= ਬੜੀ ਭਾਰੀ ਗੰਭੀਰ ਹੋਈ ਹੈ, ਆਪ ਜੀ ਨੇ ਸਤਿਨਾਮੁ ਦਾ ਉਪਦੇਸ਼ ਦੇ ਕੇ ਸਾਰੀ ਸੰਗਤ ਉਧਾਰਨਾ ਕੀਤੀ ਹੈ।

*ਅਥਵਾ*-ਕਲ ਨਾਮਾ ਭੱਟ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ— ਹੇ ਭੱਟੋ!

***ਤਿਤੁ ਨਾਮਿ ਗੁਰੂ***

ਤਿਸ ਗੁਰੂ ਅਮਰਦਾਸ ਜੀ ਦਾ ਨਾਮ ਜਪਣ ਕਰ ਕੇ ਇਕ ਤਾਂ ਗੰਭੀਰਤਾ ਪ੍ਰਾਪਤ ਹੁੰਦੀ ਹੈ, ਦੂਜੀ ਸਭ ਤੋਂ ਗਰੂਅ ਮਤਿ= ਵੱਡੀ ਆਤਮ ਵਸ਼ੈਣੀ ਬੁੱਧੀ ਪ੍ਰਾਪਤ ਹੁੰਦੀ ਹੈ।

***ਸਤ ਕਰਿ ਸੰਗਤਿ ਉਧਰੀਆ॥***

ਜਿਨ੍ਹਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨਾਂ ਨੂੰ ਸਤ= ਨਿਸਚੇ ਕਰ ਕੇ ਮੰਨਿਆ ਹੈ। ਵਾ= ਜਿਨ੍ਹਾਂ ਜਿਨ੍ਹਾਂ ਨੇ ਵੀ ਗੁਰਾਂ ਦੇ ਬਚਨਾਂ ਪਰ ਸਤ= ਨਿਸਚਾ ਕੀਤਾ ਹੈ ਉਹ ਸਾਰੀ ਸੰਗਤ ਤਰ ਗਈ ਹੈ।

## ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ॥੪॥

ਅ-ਛਲੁ= ਛਲਣ ਤੋਂ ਰਹਿਤ ਪ੍ਰਮਾਤਮਾ ਦਾ ਜੋ ਨਾਮ ਭਗਤਾਂ ਨੂੰ ਸੰਸਾਰ-ਸਮੁੰਦਰ ਤੋਂ ਤਾਰਨ ਵਾਲਾ ਹੈ, ਓਹੀ ਨਾਮ ਹੇ ਗੁਰੂ ਅਮਰਦਾਸ ਜੀ! ਆਪ ਜੀ ਨੂੰ ਫੁਰਿਆ= ਸੰਫੁਰਨ (ਪ੍ਰਗਟ) ਹੋਇਆ ਹੈ॥ ੪॥

## ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ॥

ਸੰਸਾਰ ਵਿਖੇ ਅਗਿਆਨ ਰੂਪ ਹਨੇਰੇ ਦੇ ਦੂਰ ਕਰਨ ਨੂੰ ਪਰਮੇਸ਼ਰ ਦੇ ਨਾਮਾਂ ਦੀ ਕਿਤਿ= ਕੀਰਤੀ ਰਵਿ= ਸੂਰਜ ਦੀਆਂ ਕਿਰਣਾਂ ਵਾਂਙੂੰ ਹੈ, ਮਨ ਦੀਆਂ ਕਾਮਨਾਂ ਪੂਰਨ ਕਰਨੇ ਨੂੰ ਸੁਰਤਰ ਸਾਖਹ= ਕਲਪ ਬ੍ਰਿਛ ਦੀਆਂ ਟਾਹਣੀਆਂ ਵਾਂਙੂੰ ਹੈ।

## ਉਤਰਿ ਦਖਿਣਿ ਪੁਬਿ ਦੇਸਿ ਪਸ੍ਚਮਿ ਜਸੁ ਭਾਖਹ॥

ਉਤਰ, ਦੱਖਣ, ਪੂਰਬ, ਪੱਛਮ ਇਨ੍ਹਾਂ ਚਾਰੇ ਹੀ ਦੇਸਿ= ਦਿਸ਼ਾਵਾਂ ਦੇ ਜੀਵ ਪ੍ਰਮੇਸ਼ਰ ਦੇ ਨਾਮ-ਜਸ ਨੂੰ ਭਾਖਹ= ਕਥਨ ਕਰਦੇ ਹਨ।

*ਅਥਵਾ*-ਉਤਰਿ= ਖੱਤ੍ਰੀ। ਦਖਿਣਿ= ਬ੍ਰਾਹਮਣ। ਪੁਬਿ= ਵੈਸ਼। ਪਸ੍ਚਮਿ= ਸ਼ੂਦਰ।

ਇਹ ਚਾਰੇ ਹੀ ਵਰਨਾਂ ਦੇ ਜੀਵ ਪ੍ਰਮੇਸ਼ਰ ਦੇ ਨਾਮ-ਜਸ ਨੂੰ ਕਥਨ ਕਰਦੇ ਹਨ।

## ਜਨਮੁ ਤ ਇਹੁ ਸਕਯਥੁ ਜਿਤੁ ਨਾਮੁ ਹਰਿ ਰਿਦੈ ਨਿਵਾਸੈ॥

ਜਿਸ਼ ਮਨੁੱਖ ਦੇ ਹਿਰਦੇ ਵਿਖੇ ਹਰੀ ਨਾਮ ਦਾ ਨਿਵਾਸ ਹੋਇਆ ਹੈ, ਤ= ਤਿਸ ਦਾ ਹੀ ਇਹ ਮਨੁੱਖਾ ਜਨਮ ਸਕਯਥੁ= ਸਫਲਾ ਹੈ।

## ਸੁਰਿ ਨਰ ਗਣ ਗੰਧਰਬ ਛਿਅ ਦਰਸਨ ਆਸਾਸੈ॥

ਸੁਰਿ ਨਰ= ਦੇਵਤਾ, ਮਨੁੱਖ, ਸ਼ਿਵਾਂ ਦੇ ਗਣ (ਟੋਣਾ ਛੋਣਾ ਆਦਿਕ), ਦੇਵਤਿਆਂ ਦੇ ਗੰਧਰਬ= ਰਾਗੀ

ਅਤੇ (ਜੋਗੀ, ਜੰਗਮ, ਸਰੇਵੜੇ ਆਦਿਕ) ਛਿਅ ਦਰਸਨ= ਛੇ ਭੇਖ ਇਤਿਆਦਿਕ ਸਾਰੇ ਪ੍ਰਮੇਸ਼ਰ ਦੇ ਨਾਮ ਨੂੰ ਅਸਾਸੈ= ਲੋਚਦੇ (ਚਾਹੁੰਦੇ) ਹਨ।

ਅਥਵਾ:-ਨਾਮ ਨੂੰ ਜਪ ਕੇ ਆਸਾਸੈ= ਸੰਸਿਆਂ ਤੋਂ ਰਹਿਤ ਹੋਏ ਹਨ। ਅਥਵਾ:-ਜਮਾਂ ਦੀ ਆ-ਸਾਸੈ= ਤਾੜਨਾ ਤੋਂ ਰਹਿਤ ਹੋਏ ਹਨ।

## ਭਲਉ ਪ੍ਰਸਿਧੁ ਤੇਜੋ ਤਨੌ ਕਲ੍ਯ ਜੋੜਿ ਕਰ ਧ੍ਯਾਇਅਓ ॥

ਕਲ ਨਾਮਾ ਭੱਟ ਆਖਦਾ ਹੈ-ਹੇ ਬਾਬਾ ਤੇਜ ਭਾਨ ਜੀ ਦੇ ਤਨੌਂ= ਸਪੁਤ੍ਰ! ਭੱਲੇ ਜਾਤੀ ਦੇ ਸਾਰੇ ਸੰਸਾਰ ਵਿਖੇ ਪ੍ਰਸਿਧੁ= ਪ੍ਰਗਟ ਸ੍ਰੀ ਗੁਰੂ ਅਮਰਦਾਸ ਜੀ! ਮੈਂ ਕਰ ਜੋੜਿ= ਹੱਥ ਜੋੜ ਕੇ ਆਪ ਜੀ ਨੂੰ ਧਿਆਉਂਦਾ ਹਾਂ।

## ਸੋਈ ਨਾਮੁ ਭਗਤ ਭਵਜਲ ਹਰਣੁ ਗੁਰ ਅਮਰਦਾਸ ਤੈ ਪਾਇਓ ॥ ੫ ॥

ਜੋ ਨਾਮ ਭਗਤਾਂ ਦੇ ਸੰਸਾਰ-ਸਮੁੰਦਰ ਵਿਖੇ ਜਨਮ ਮਰਨ ਰੂਪ ਦੁੱਖਾਂ ਦੇ ਹਰਣੁ= ਨਾਸ ਕਰਨ ਵਾਲਾ ਹੈ, ਓਹੀ ਨਾਮ ਹੇ ਸ੍ਰੀ ਗੁਰੂ ਅਮਰਦਾਸ ਜੀ! ਤੈ ਪਾਇਓ= ਆਪ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਪਾਸੋਂ ਪਾਇਆ ਹੈ॥ ੫ ॥

## ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ ਨਾਮਿ ਖੰਡ ਬ੍ਰਹਮੰਡ ਧਾਰੇ ॥

ਤੇਤੀਸ= ਤੇਤੀ ਕ੍ਰੋੜ ਦੇਵਤੇ ਅਤੇ ਸਾਧਿਕ= ਜਗਿਆਸੂ ਚੁਰਾਸੀ ਸਿਧ ਤੇ ਮਨੁੱਖ ਇਹ ਸਾਰੇ ਉਸ ਦੇ ਨਾਮ ਨੂੰ ਧਿਆਉਂਦੇ ਹਨ, ਜਿਸ ਨਾਮੀ ਪ੍ਰਭੂ ਨੇ ਸਾਰੇ ਖੰਡ ਅਤੇ ਬ੍ਰਹਮੰਡ ਧਾਰਨਾ ਕੀਤੇ ਹਨ।

## ਜਹ ਨਾਮੁ ਸਮਾਧਿਓ ਹਰਖੁ ਸੋਗੁ ਸਮ ਕਰਿ ਸਹਾਰੇ ॥

ਜਹ= ਜਿਨ੍ਹਾਂ ਗੁਰਮੁਖਾਂ ਨੇ ਨਾਮ ਨੂੰ ਜਪ ਕੇ ਸਮਾਧਿਓ= ਸਮਾਧੀ ਵਿਖੇ ਜੁੜਨਾ ਕੀਤਾ ਹੈ।

ਅਥਵਾ-ਜਿਨ੍ਹਾਂ ਨੇ ਸਮਾਧਿਓ (ਸਮ+ਆਧਿਓ)= ਭਲੀ ਪ੍ਰਕਾਰ ਅਰਾਧਣਾ ਕੀਤਾ ਹੈ, ਉਨ੍ਹਾਂ ਨੇ ਹਰਖ ਸੋਗ ਨੂੰ ਸਮ= ਇਕ ਸਮਾਨ ਜਾਣ ਕੇ ਸਹਾਰਨਾ ਕੀਤਾ ਹੈ।

## ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥

ਸਾਰਿਆਂ ਸਾਧਨਾਂ 'ਚੋਂ ਪ੍ਰਮੇਸ਼ਰ ਦਾ ਨਾਮ ਸ਼੍ਰੋਮਣੀ ਹੈ, ਇਸੇ ਕਰ ਕੇ ਗੁਰਮੁਖ ਭਗਤ ਜਨ ਪ੍ਰਮੇਸ਼ਰ ਦੇ ਨਾਮ ਚਿੰਤਨ ਵਿਖੇ ਬਿਰਤੀ ਧਾਰ ਕੇ ਜੁੜ ਰਹੇ ਹਨ।

## ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥ ੬ ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀਉ! ਓਹੀ ਨਾਮ-ਪਦਾਰਥ ਕਰਤਾਰ ਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਤੁਸਿ= ਪ੍ਰਸੰਨ ਹੋ ਕੇ ਆਪ ਜੀ ਨੂੰ ਦੇਣਾ ਕੀਤਾ ਹੈ॥ ੬ ॥

## ਸਤਿ ਸੂਰਉ ਸੀਲਿ ਬਲਵੰਤੁ

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਆਪ

**ਸਤਿ=** ਸਤ-ਪ੍ਰਤਗ ਹੋ। ਭਾਵ ਜੋ ਵੀ ਆਪ ਜੀ ਨੇ ਪ੍ਰਤਗਿਆ ਕੀਤੀ ਹੈ ਉਸ ਨੂੰ ਓੜਕ ਤਕ ਨਿਬਾਹਿਆ ਹੈ। ਜਿਵੇਂ ਇਕ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਨਾਲ ਬਾਹਰ ਸੈਰ ਕਰਨ ਜਾ ਰਹੇ ਸੀ, ਜਾਂਦਿਆਂ-ਜਾਂਦਿਆਂ ਆਪ ਜੀ ਦੀ ਖੱਬੀ ਬਾਂਹ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਅੱਗੇ ਚਲੀ ਗਈ। ਆਪ ਜੀ

ਨੇ ਉਸੇ ਵਕਤ ਬਾਂਹ ਨੂੰ ਸਰਾਪ ਦੇ ਦਿੱਤਾ ਕਿ "ਇਹ ਬੜੀ ਨਿਭਾਗਣ ਹੈ, ਇਸ ਪਾਸੋਂ ਕੋਈ ਕੰਮ ਨਹੀਂ ਲੈਣਾ।"

ਸੱਚ ਮੁਚ ਹੀ ਆਪ ਜੀ ਨੇ ਆਪਣੀ ਪ੍ਰਤਗਿਆ ਅਨੁਸਾਰ ਖੱਬੀ ਬਾਂਹ ਪਾਸੋਂ ਅੰਤ ਤਕ ਕੋਈ ਕੰਮ ਨਹੀਂ ਲੀਤਾ।

**ਸੂਰਉ**- ਸੂਰਬੀਰ ਐਸੇ ਹੋ, ਜੋ ਆਪਣੇ ਹੁੰਦਿਆਂ ਹੋਇਆਂ ਗੋਇੰਦਵਾਲ ਸਾਹਿਬ ਵਿਖੇ ਆਪ ਜੀ ਨੇ ਕਾਲ ਨੂੰ ਨਹੀਂ ਆਉਣ ਦਿੱਤਾ।

ਇਕ ਬਜ਼ੁਰਗ ਮਾਈ ਦਾ ਜੁਆਨ ਲੜਕਾ ਮਰ ਜਾਣ ਕਰ ਕੇ ਉਹ ਰੋ ਰਹੀ ਸੀ, ਉਸ ਦੇ ਬੜੇ ਦੁੱਖ ਭਰੇ ਵੈਣਾਂ ਨੂੰ ਸੁਣ ਕੇ ਆਪ ਜੀ ਨੇ ਭਾਈ ਬੱਲੂ ਜੀ ਨੂੰ ਕਿਹਾ, ਪਤਾ ਕਰੋ ਸਵੇਰੇ-ਸਵੇਰੇ ਕੌਣ ਰੋ ਰਿਹਾ ਹੈ?

ਭਾਈ ਬੱਲੂ ਜੀ ਨੇ ਆ ਕੇ ਦੱਸਿਆ ਕਿ "ਸਤਿਗੁਰੂ ਜੀ! ਇਕ ਬਿਰਧ ਮਾਤਾ ਦਾ ਇਕੋ ਇਕ ਲੜਕਾ ਸੀ ਤੇ ਉਹ ਵੀ ਰੱਬ ਨੂੰ ਪਿਆਰਾ ਹੋ ਗਿਆ ਹੈ ਇਸ ਕਰ ਕੇ ਉਸ ਦੀ ਮਾਤਾ ਰੋ ਰਹੀ ਹੈ।"

ਉਸ ਦੇ ਦੁੱਖ ਨਾ ਬਰਦਾਸ਼ਤ ਕਰਦਿਆਂ ਇਕ ਤਾਂ ਉਸ ਦਾ ਲੜਕਾ ਜਿਵਾਇਆ ਸੀ, ਦੂਸਰਾ ਕਾਲ ਨੂੰ ਹੁਕਮ ਕਰ ਦਿੱਤਾ ਸੀ ਕਿ ਸਾਡੇ ਹੁੰਦਿਆਂ ਤੂੰ ਗੋਇੰਦਵਾਲ ਵਿਖੇ ਨਹੀਂ ਆਉਣਾ।

**ਸੀਲਿ**= ਸੀਲ ਸੁਭਾਅ ਅਤੇ ਜਤ ਸਤ ਦੇ ਸਹਿਤ ਐਸੇ ਹੋ ਜੋ ਸਾਰੀ ਅਵਸਥਾ ਤਕ ਕਿਸੇ ਲੜਕੇ ਤੇ ਇਸਤ੍ਰੀ ਨੂੰ ਆਪਣੇ ਪਾਸ ਨਹੀਂ ਆਉਣ ਦਿੱਤਾ।

**ਬਲਵੰਤੁ**= ਬਲ ਵਾਲੇ ਐਸੇ ਹੋ ਜੋ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਨੂੰ ਗੁਰਤਾ ਗੱਦੀ ਬਖਸ਼ਦਿਆਂ ਹੋਇਆਂ ਆਪਣੀ ਉਮਰਾ ਵਿਚੋਂ ਛੇ ਸਾਲ ਗਿਆਰਾਂ ਮਹੀਨੇ ਵੀਹ ਦਿਨ ਆਯੂ ਦੇ ਕੇ ਸਾਰੇ ਜਗਤ ਦਾ ਗੁਰੂ ਅਸਥਾਪਨ ਕੀਤਾ ਅਤੇ ਸਿੱਖਾਂ ਨੂੰ ਬਾਈ (੨੨) ਮੰਜੀਆਂ ਤੇ ਬਹੱਤ੍ਰ (੭੨) ਪੀੜ੍ਹੇ ਬਖਸ਼ਣਾ ਕੀਤੇ।

## ਸਤ ਭਾਇ ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ॥

ਸਤ ਭਾਇ= ਸਤ ਚਿਤ ਅਨੰਦ ਸਰੂਪ ਪ੍ਰਮਾਤਮਾ ਵਿਖੇ ਆਪ ਜੀ ਦਾ ਬਹੁਤ ਹੀ ਭਾਇ= ਪ੍ਰੇਮ ਹੈ ਅਤੇ ਆਪ ਜੀ ਦੀ ਸੰਗਤ ਵੀ ਸਘਨ= ਬਹੁਤੀ ਹੈ, ਫਿਰ ਆਪ ਜੀ ਦੀ ਮਤਿ= ਬੁੱਧੀ ਗਰੂਅ= ਗੌਰਵਤਾ ਵਾਲੀ ਹੈ ਅਤੇ ਨਿਰਵੈਰ-ਤਾਈ ਵਿਖੇ ਲੀਣ ਹੋ।

## ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ॥

ਜਿਸ ਪ੍ਰਮਾਤਮਾ ਦਾ ਧੁਰ ਤੋਂ ਹੀ ਧਵਲੁ= ਧਉਲੇ ਬਲਦ ਨੂੰ ਧੀਰਜ ਦਿੱਤਾ ਹੋਇਆ ਹੈ ਅਤੇ ਜਿਸ ਦੇ ਬੈਕੁੰਠ ਘਰ ਵਿਖੇ ਸੇਤਿ= ਸਫੈਦ (ਚਿੱਟੇ) ਰੰਗ ਦੀ ਧੁਜਾ ਬੀਣਾ= ਬਣ ਰਹੀ ਹੈ, ਓਹੋ ਪ੍ਰਮੇਸ਼ਰ ਸਰੂਪ ਆਪ ਹੋ।

*ਅਥਵਾ*-ਜਿਸ ਆਪ ਜੀ ਦੇ ਹਿਰਦੇ ਵਿਖੇ ਧੁਰ ਤੋਂ ਧਉਲੇ ਬਲਦ ਦੀ ਨਿਆਈਂ ਅਣਥੱਕ ਧੀਰਜ ਹੈ ਅਤੇ ਆਪ ਜੀ ਦੇ ਜਸ ਰੂਪੀ ਉਜਲ ਧੁਜਾ ਬੈਕੁੰਠ= ਅਕੁੰਠਤ ਬੀਣਾ= ਬਣ ਰਹੀ ਹੈ।

## ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ॥

ਹੇ ਗੁਰੂ ਅਮਰਦਾਸ ਸਾਹਿਬ ਜੀ! ਜਿਸ ਆਪ ਜੀ ਦਾ ਕਰਤਾਰ ਦੇ ਨਾਲ ਸੰਜੋਗ ਹੋਣ ਕਰ ਕੇ ਪਿਆਰ ਸਹਿਤ ਸੰਤ ਜਨ ਆਪ ਜੀ ਦੇ ਚਰਨਾਂ ਨੂੰ ਪਰਸਨਾ ਕਰਦੇ ਹਨ।

ਅਥਵਾ—ਜਿਹ= ਜਿਹੜੇ ਸੰਤ ਪਿਆਰ ਨਾਲ ਆਪ ਜੀ ਦੇ ਚਰਨਾਂ ਨੂੰ ਪਰਸਨਾ ਕਰਦੇ ਹਨ, ਉਨ੍ਹਾਂ ਦਾ ਹੀ ਕਰਤਾਰ ਪ੍ਰਭੂ ਅਕਾਲ ਪੁਰਖ ਨਾਲ ਸੰਜੋਗ ਹੁੰਦਾ ਹੈ।

## ਸਤਿਗੁਰੂ ਸੇਵਿ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗੁ॥ ੭॥

ਸਤਿਗੁਰੂ= ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਸੇਵਾ ਕਰ ਕੇ ਆਪ ਜੀ ਨੇ ਸੁਖ ਪਾਵਣਾ ਕੀਤਾ ਹੈ, ਫਿਰ ਉਹਨਾਂ ਦੀ ਕਿਰਪਾ ਕਰ ਕੇ ਹੇ ਗੁਰੂ ਅਮਰਦਾਸ ਸਾਹਿਬ ਜੀ ਨੂੰ ! ਆਪ ਜੀ ਨੇ ਭਗਤੀ ਜੋਗ, ਗਿਆਨ ਜੋਗ ਦੇ ਅਨੰਦ ਨੂੰ ਮਾਣਨਾ ਕੀਤਾ ਹੈ॥ ੭॥

## ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ

ਫਿਰ ਨਾਮ ਰੂਪੀ ਜਲ ਵਿਖੇ ਹੀ ਆਪ ਜੀ ਇਸ਼ਨਾਨ ਕਰਦੇ ਹੋ ਅਤੇ ਨਾਮ ਰੂਪੀ ਰਸ ਦਾ ਹੀ ਖਾਣਾ ਕਰਦੇ ਹੋ ਅਤੇ ਭੋਜਨ ਵੀ ਨਾਮ-ਰਸ ਦਾ ਛਕਣਾ ਕਰਦੇ ਹੋ।

## ਸਦਾ ਚਾਯ ਮੁਖਿ ਮਿਸ੍ਟ ਬਾਣੀ॥

ਫਿਰ ਮੁਖਿ= ਮੂੰਹ ਨਾਲ ਮਿਠੀ ਮਿੱਠੀ ਬਾਣੀ ਦੇ ਬੋਲਣ ਦਾ ਆਪ ਜੀ ਨੂੰ ਸਦਾ ਚਾਯ= ਉਤਸ਼ਾਹ ਲੱਗ ਰਿਹਾ ਹੈ। ਭਾਵ ਆਪ ਜੀ ਸਦਾ ਮਿਸ੍ਟ= ਮਿੱਠੀ ਬਾਣੀ ਬੋਲਦੇ ਹੋ।

## ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ ਗਤਿ ਅਗਮ ਜਾਣੀ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਆਪ ਜੀ ਨੇ ਧੰਨਤਾ ਜੋਗ ਸਤਿਗੁਰੂ ਅੰਗਦ ਦੇਵ ਜੀ ਨੂੰ ਸੇਵਨਾ ਕੀਤਾ ਹੈ, ਜਿਸ ਸਤਿਗੁਰਾਂ ਦੀ ਕਿਰਪਾ ਰੂਪੀ ਪਸਾਇ= ਦਾਤ ਕਰ ਕੇ ਆਪ ਜੀ ਨੇ ਅਗਮ= ਪ੍ਰਮਾਤਮਾ ਦੀ ਗਤਿ= ਪ੍ਰਾਪਤੀ ਜਾਣੀ ਹੈ।

## ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ॥

ਫਿਰ ਜਿਨ੍ਹਾਂ ਨੇ ਆਪ ਜੀ ਦੀ ਕਿਰਪਾ ਪ੍ਰਾਪਤ ਕਰ ਕੇ ਨਾਮ ਵਿਖੇ ਨਿਵਾਸ ਪਾਇਆ ਹੈ, ਉਨ੍ਹਾਂ ਦੀਆਂ ਸੰਬੂਹ= ਸਮੂਹ ਕੁਲਾਂ ਸਮੁਧਰੇ (ਸਮ+ਉਧਰੇ)= ਭਲੀ ਪ੍ਰਕਾਰ ਉਧਰ ਗਈਆਂ ਹਨ।

[ਪੰਨਾ ੧੩੯੪]

## ਸਕਯਥੁ ਜਨਮੁ ਕਲੁਚਰੈ ਗੁਰੁ ਪਰਸ੍ਹਿਉ ਅਮਰ ਪ੍ਰਗਾਸੁ॥ ੮॥

ਕਲੁਚਰੈ (ਕਲ+ਉਚਰੈ)= ਕਲ ਨਾਮਾ ਭੱਟ ਉਚਾਰਦਾ ਭਾਵ ਕਥਨ ਕਰਦਾ ਹੈ- ਜਿਨ੍ਹਾਂ ਨੇ ਪ੍ਰਕਾਸ਼ ਰੂਪ ਸ੍ਰੀ ਗੁਰੂ ਅਮਰ ਦਾਸ ਜੀ ਦੇ ਚਰਨਾਂ ਨੂੰ ਪਰਸਨਾ ਕੀਤਾ ਹੈ, ਉਹਨਾਂ ਦਾ ਹੀ ਮਨੁੱਖਾ ਜਨਮ ਧਾਰਿਆ ਹੋਇਆ ਸਕਯਥੁ= ਸਫਲਾ ਹੈ॥ ੮॥

## ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ॥

ਜਿਸ ਭਗਵਾਨ ਦੇ ਦਾਹਿਣੈ= ਸੱਜੇ ਕਰਿ= ਹੱਥ ਵਿਖੇ ਬਾਰਿਜੁ= ਕੰਵਲ ਫੁੱਲ ਹੈ, ਸਿਧੀਆਂ ਸਨਮੁਖ ਹੋ ਕੇ ਮੁਖ ਨੂੰ ਜੋਵੈ= ਦੇਖਦੀਆਂ ਹਨ। ਭਾਵ ਪ੍ਰਭੂ ਦੇ ਹੁਕਮ ਨੂੰ ਉਡੀਕਦੀਆਂ ਹਨ ਕਿ ਜੋ ਕਹਿਣ ਸੋਈ ਕੰਮ ਕਰੀਏ, ਉਸੇ ਭਗਵਾਨ ਦੇ ਹੀ ਆਪ ਸਰੂਪ ਹੋ। *ਅਥਵਾ:-*

*ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ॥*

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਜਿਸ ਆਪ ਜੀ ਦੇ ਦਾਹਿਣੈ= ਸੱਜੇ ਚਰਨ ਵਿਚ ਬਾਰਿਜੁ= ਕੰਵਲ ਫੁੱਲ ਦੇ ਚਿੰਨ੍ਹ ਨੇ ਨਿਵਾਸ ਕਰਿ= ਕੀਤਾ ਹੋਇਆ ਹੈ ਅਤੇ ਸਿਧੀਆਂ ਹੁਕਮ ਦੀ ਉਡੀਕ ਕਰਦੀਆਂ ਸਨਮੁਖ

ਹੋ ਕੇ ਆਪ ਜੀ ਦੇ ਮੁਖ ਨੂੰ ਜੋਵੈ= ਵੇਖਦੀਆਂ ਰਹਿੰਦੀਆਂ ਹਨ।

**ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ॥**

ਫਿਰ ਆਪ ਜੀ ਦੇ ਬਾਂਵਾਂਗਿ (ਬਾਂਵ+ਅੰਗਿ)= ਖੱਬੇ ਪਾਸੇ ਰਿਧੀਆਂ ਵਸ ਰਹੀਆਂ ਹਨ, ਜੋ ਰਿੱਧੀਆਂ ਤੀਨ ਲੋਕਾਂਤਰ (ਲੋਕ+ਅੰਤਰ)= ਤਿੰਨਾਂ ਲੋਕਾਂ ਵਿਖੇ ਰਹਿਣ ਵਾਲੇ ਜੀਵਾਂ ਨੂੰ ਮੋਹਣਾਂ ਕਰਦੀਆਂ ਹਨ।

**ਰਿਦੈ ਬਸੈ ਅਕਹੀਉ ਸੋਇ ਰਸੁ ਤਿਨ ਹੀ ਜਾਤਉ॥**

ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ! ਆਪ ਜੀ ਦੇ ਹਿਰਦੇ ਵਿਖੇ ਅਕਹੀਉ= ਅਕਥ (ਪ੍ਰਮਾਤਮਾ) ਵਸ ਰਿਹਾ ਹੈ, ਸੋਇ= ਓਸੇ ਪ੍ਰਭੂ ਦੇ ਆਤਮ-ਰਸ ਨੂੰ ਤੁਸੀਂ ਨੇ ਜਾਣਨਾ ਕੀਤਾ ਹੈ।

ਅਥਵਾ:-ਜਿਨ੍ਹਾਂ ਨੂੰ ਆਪ ਜੀ ਨੇ ਕਿਰਪਾ ਕਰ ਕੇ ਜਣਾਇਆ ਹੈ, ਉਸ ਆਤਮ-ਰਸ ਨੂੰ ਤਿਨ ਹੀ ਜਾਤਉ= ਉਨ੍ਹਾਂ ਗੁਰਮੁਖਾਂ ਨੇ ਹੀ ਜਾਣਨਾ ਕੀਤਾ ਹੈ।

**ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ॥**

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਇਸ ਰੰਗ ਵਿਖੇ ਰਤੇ ਰਹਿੰਦੇ ਹੋ ਜੋ ਹਮੇਸ਼ਾਂ ਹੀ ਭਗਤੀ ਸਬੰਧੀ ਬਚਨਾਂ ਨੂੰ ਉਚਾਰਦੇ ਹੋ।

**ਮਸਤਕਿ ਨੀਸਾਣੁ ਸਚਉ ਕਰਮੁ ਕਲ੍ਯ ਜੋੜਿ ਕਰ ਧ੍ਯਾਇਅਉ॥**

ਕਲ ਨਾਮਾ ਕਵੀ ਜਨ ਭੱਟ ਕਥਨ ਕਰਦਾ ਹੈ-ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਆਪ ਜੀ ਦੇ ਮਥੇ 'ਤੇ ਸੱਚੇ ਕਰਮਾਂ ਦਾ ਨੀਸਾਣੁ= ਲੇਖ ਨਿਸਚੇ ਕਰਦਾ ਹੋਇਆ ਕਰ= ਹੱਥਾਂ ਨੂੰ ਜੋੜ ਕੇ ਆਪ ਜੀ ਨੂੰ ਧਿਆਉਂਦਾ ਹਾਂ।

*ਅਥਵਾ*-ਆਪ ਜੀ ਸਾਰਿਆਂ ਨਾਲੋਂ ਮਸਤਕਿ= ਸ਼੍ਰੋਮਣੀ ਹੋ, ਨੀਸਾਣੁ= ਪ੍ਰਗਟ ਹੀ ਆਪ ਜੀ ਸਚਉ= ਸਚ ਸਰੂਪ ਹੋ, ਫਿਰ ਕਰਮੁ= ਕਿਰਪਾ ਦੇ ਕਰਨ ਵਾਲੇ ਹੋ, ਆਪ ਜੀ ਨੂੰ ਐਸੇ ਸ਼ੁਭ ਗੁਣਾਂ ਵਾਲਾ ਨਿਸਚੇ ਕਰਦਾ ਹੋਇਆ ਹੇ ਸ੍ਰੀ ਗੁਰੂ ਅਮਰਦਾਸ ਜੀ! ਆਪ ਜੀ ਨੂੰ ਹੱਥ ਜੋੜ ਕੇ ਧਿਆਉਂਦਾ ਹਾਂ।

**ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ॥ ੯॥**

ਹੇ ਸਤਿਗੁਰੂ ਅਮਰਦਾਸ ਸਾਹਿਬ ਜੀ! ਆਪ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਗੱਦੀ ਦਾ ਤਿਲਕ ਪਰਸਿਅਉ= ਪਰਸਣਾ ਭਾਵ ਦੇਣਾ ਕੀਤਾ ਹੈ ਅਤੇ ਤਿਨਿ= ਉਨ੍ਹਾਂ ਪਾਸੋਂ ਹੀ ਆਪ ਜੀ ਨੇ ਸਾਰੀਆਂ ਇੱਛਾਂ ਨੂੰ ਪੂਰਨ ਕਰਨਾ ਪਾਇਆ ਹੈ।

*ਅਥਵਾ*-ਹੇ ਤਿਲਕੁ= ਸ਼੍ਰੋਮਣੀ ਗੁਰੂ ਪੂਜਨੀਕ ਸ੍ਰੀ ਸਤਿਗੁਰੂ ਅਮਰਦਾਸ ਸਾਹਿਬ ਜੀ! ਜਿਨ੍ਹਾਂ ਨੇ ਆਪ ਜੀ ਦੇ ਚਰਨਾਂ ਨੂੰ ਪਰਸਿਆ ਹੈ, ਉਨ੍ਹਾਂ ਗੁਰਮੁਖਾਂ ਨੇ ਸਾਰੀਆਂ ਇੱਛਾਵਾਂ ਨੂੰ ਪਾ ਲਿਆ ਹੈ॥ ੯॥

ਨੋਟ- ਇਥੋਂ ਤਕ "ਕਲ" ਨਾਮੇ ਭੱਟ ਦੇ ਨੌਂ ਸਵਈਏ ਆਏ ਹਨ। ਅੱਗੋਂ ਤਿੰਨ ਸਵਈਏ ਜਾਲਪ ਭੱਟ ਦੇ, ਇਕ ਸਵਈਆ ਜਲ ਭੱਟ ਦਾ, ਫਿਰ ਇਕ ਸਵਈਆ ਜਾਲਪ ਭੱਟ ਦਾ ਆਵੇਗਾ।

**ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ॥**

ਇਸ ਮਨੁੱਖ ਦੇ ਚਰਣ= ਪੈਰ ਤਾਂ ਹੀ ਪਰ= ਭਲੀ ਪ੍ਰਕਾਰ ਸਕਯਥ= ਸਫਲੇ ਹਨ ਜੇਕਰ ਚਰਨ ਸ੍ਰੀ ਗੁਰੂ

ਅਮਰਦਾਸ ਸਾਹਿਬ ਜੀ ਦੇ ਰਯ ਪਵਲਿ= ਰਸਤੇ ਵਿਖੇ ਪੈਣਾ ਕਰਨ। ਭਾਵ ਪੈਰਾਂ ਨਾਲ ਤੁਰ ਕੇ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਵਿਖੇ ਜਾਣਾ ਕਰੇਂ।

**ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ॥**

ਫਿਰ ਇਸ ਮਨੁੱਖ ਦੇ ਹੱਥ ਤਾਂ ਹੀ ਪਰ= ਭਲੀ ਪ੍ਰਕਾਰ ਸਕਯਥ= ਸਫਲੇ ਹਨ, ਜੇਕਰ ਇਸ ਦੇ ਹੱਥ ਸ੍ਰੀ ਗੁਰੂ ਅਮਰ ਦਾਸ ਜੀ ਦੇ ਪਵਿੱਤਰ ਪਯ= ਚਰਨਾਂ ਦੇ ਨਾਲ ਲਗਣਾ ਕਰਨ।

**ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ॥**

ਇਸ ਮਨੁੱਖ ਦੀ ਜੀਹ= ਜੀਭ ਤਾਂ ਹੀ ਪਰ= ਭਲੀ ਪ੍ਰਕਾਰ ਸਕਯਥ= ਸਫਲੀ ਹੈ, ਜੇਕਰ ਸ੍ਰੀ ਗੁਰੂ ਅਮਰਦਾਸ ਜੀ ਦੇ ਜਸ ਨੂੰ ਭਣਿਜੈ= ਉਚਾਰਨਾ ਕਰੇ।

**ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ॥**

ਇਸ ਮਨੁੱਖ ਦੇ ਨੈਣ ਤਾਂ ਹੀ ਪਰ= ਭਲੀ ਪ੍ਰਕਾਰ ਸਕਯਥ= ਸਫਲੇ ਹਨ, ਜੇਕਰ ਨਯਣਿ= ਨੇਤਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਦਰਸ਼ਨ ਪਿਖਿਜੈ= ਦੇਖਣਾ ਕਰਨ।

**ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ॥**

ਇਸ ਮਨੁੱਖ ਦੇ ਸ੍ਰਵਣ= ਕੰਨ ਤਾਂ ਹੀ ਪਰ= ਭਲੀ ਪ੍ਰਕਾਰ ਸਕਯਥ= ਸਫਲੇ ਹਨ, ਜੇਕਰ ਇਹ ਸ੍ਰਵਣਿ= ਕੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਜਸ ਨੂੰ ਸੁਣਿਜੈ= ਸੁਣਨਾ ਕਰਨ।

**ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ॥**

ਫਿਰ ਸੁ ਹੀਉ= ਉਹ ਹਿਰਦਾ ਸਕਯਥੁ= ਸਫਲਾ ਹੈ, ਜਿਸ ਹਿਰਦੇ ਵਿਖੇ ਸਾਰੇ ਜਗਤ ਦੇ ਪਿਤਾ ਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਪ ਵਸਦੇ ਹਨ।

**ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ॥੧॥੧੦॥**

ਜਾਲਪ ਨਾਮਾ ਭੱਟ ਭਣੈ= ਕਥਨ ਕਰਦਾ ਹੈ ਕਿ ਓਹੀ ਸਿਰ ਸਕਯਥੁ= ਸਫਲਾ ਹੈ, ਜਿਹੜਾ ਸਿਰ ਹਮੇਸ਼ਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਖੇ ਨਿਊਂਦਾ ਹੈ॥ ੧॥ ੧੦॥

*ਯਥਾ-* ਸਫਲ ਮੂਰਤੁ ਸਫਲ ਓਹ ਘਰੀ॥ ਜਿਤੁ ਰਸਨਾ ਉਚਰੈ ਹਰਿ ਹਰੀ॥ ੨॥
ਸਫਲੁ ਓਹੁ ਮਾਥਾ ਸੰਤ ਨਮਸਕਾਰਸਿ॥ ਚਰਣ ਪੁਨੀਤ ਚਲਹਿ ਹਰਿ ਮਾਰਗਿ॥ ੩॥

*(ਗਉੜੀ ਮਹਲਾ ੫, ਪੰਨਾ ੧੯੧)*

*ਤਥਾ-* ਨੇਤ੍ਰ ਪੁਨੀਤ ਪੇਖਤ ਹੀ ਦਰਸ॥ ਧਨਿ ਮਸਤਕ ਚਰਨ ਕਮਲ ਹੀ ਪਰਸ॥

*(ਗਉੜੀ ਮ: ੫, ਪੰਨਾ ੨੦੧)*

*ਤਥਾ-* ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥
ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ॥
ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ ਪੈਰੇ ਰਾਮ॥ ੨॥
ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ॥
ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ॥

ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ॥ ੩॥

*(ਬਿਹਾਗੜਾ ਮ: ੪, ਪੰਨਾ ੫੪੦)*

ਤਥਾ- ਰਸਨਾ ਉਚਰੈ ਹਰਿ ਸ੍ਰਵਣੀ ਸੁਣੈ ਸੋ ਉਧਰੈ ਮਿਤਾ॥
ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ॥

*(ਵਾਰ ਗਉੜੀ ਮ: ੫, ਪੰਨਾ ੩੨੨)*

ਤਥਾ- ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥
ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ॥

*(ਜੈਤਸਰੀ ਦੀ ਵਾਰ ਮ: ੫, ਪੰਨਾ ੭੦੯)*

ਤਥਾ- ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ॥ ੨॥

*(ਰਾਮਕਲੀ ਕੀ ਵਾਰ ਦੂਜੀ, ਮ: ੫, ਪੰਨਾ ੯੬੪)*

ਤਥਾ- ਚਿਰੰਕਾਲ ਮਾਨਸ ਜਨਮ ਨਿਰਮੋਲ ਪਾਏ, ਸਫਲ ਜਨਮ ਗੁਰ ਚਰਨ ਸਰਨ ਕੈ।
ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ, ਸ੍ਰਵਨ ਅਮੋਲ ਗੁਰ ਬਚਨ ਧਰਨ ਕੈ।
ਨਾਸਕਾ ਅਮੋਲ ਗੁਰ ਚਰਨਾਰਬਿੰਦ ਬਾਸਨਾ ਕੈ, ਰਸਨਾ ਅਮੋਲ ਗੁਰ ਮੰਤ੍ਰ ਸਿਮਰਨ ਕੈ।
ਹਸਤ ਅਮੋਲ ਗੁਰਦੇਵ ਸੇਵ ਸਫਲ ਕੈ ਚਰਨ ਅਮੋਲ ਪਰਦੱਛਨਾ ਕਰਨ ਕੈ॥ ੯॥

*(ਭਾਈ ਗੁਰਦਾਸ ਜੀ, ਕਬਿੱਤ)*

ਤਥਾ-ਸਫਲ ਜਨਮ ਗੁਰਮੁਖਿ ਹੈ ਜਨਮ ਜੀਤਯੋ ਚਰਨ ਸਫਲ ਗੁਰ ਮਾਰਗ ਰਵਨ ਕੈ।
ਲੋਚਨ ਸਫਲ ਗੁਰ ਦਰਸ ਵਿਲੋਕਨ ਕੈ ਮਸਤਕ ਸਫਲ ਰਜ ਪਦ ਗਵਨ ਕੈ।
ਹਸਤ ਸਫਲ ਨਮ ਸਤਿਗੁਰ ਬਾਣੀ ਲਿਖੇ ਸੁਰਤ ਸਫਲ ਗੁਰ ਸਬਦ ਸ੍ਰਵਨ ਕੈ।
ਸੰਗਤਿ ਸਫਲ ਗੁਰਸਿੱਖ ਸੰਗਮ ਕੈ ਪ੍ਰੇਮ ਨੇਮ ਗੰਮਿਤਾ ਤ੍ਰਿਭਵਨ ਤ੍ਰਿਕਾਲ ਕੈ।

*(ਭਾ: ਗੁਰਦਾਸ ਜੀ, ਕਬਿੱਤ ੫੭-੯੧)*

ਤਥਾ-ਸਫਲੁ ਜਨਮੁ ਗੁਰ ਚਰਨ ਸਰਨ ਲਿਵ, ਸਫਲ ਦ੍ਰਿਸਟਿ ਗੁਰ ਦਰਸ ਅਲੋਈਐ।
ਸਫਲ ਸੁਰਤਿ ਗੁਰ ਸਬਦ ਸੁਨਤ ਨਿਤ, ਜਿਹਬਾ ਸਫਲ ਗੁਨ ਨਿਧਿ ਗੁਨ ਗੋਈਐ।
ਸਫਲ ਹਸਤ ਗੁਰ ਚਰਨ ਪੂਜਾ ਪ੍ਰਨਾਮ, ਸਫਲ ਚਰਨ ਪਰਦਛਨਾ ਕੈ ਪੋਈਐ।
ਸੰਗਮ ਸਫਲ ਸਾਧ ਸੰਗਤਿ ਸਹਜ ਘਰਿ, ਹਿਰਦਾ ਸਫਲ ਗੁਰਮਤਿ ਕੈ ਸਮੋਈਐ।

*(ਭਾਈ ਗੁਰਦਾਸ ਜੀ, ਕਬਿੱਤ ੪੯੯)*

ਤਥਾ- ਮਾਣਸ ਜਨਮ ਅਮੋਲੁ ਹੈ ਹੋਇ ਅਮੋਲੁ ਸਾਧਸੰਗੁ ਪਾਏ।
ਅਖੀ ਦੁਇ ਨਿਰਮੋਲਕਾ ਸਤ੍ਰਿਗੁਰੁ ਦਰਸ ਧਯਾਨ ਲਿਵ ਲਾਏ।
ਮਸਤਕੁ ਸੀਸੁ ਅਮੋਲੁ ਹੈ ਚਰਣ ਸਰਣਿ ਗੁਰੁ ਧੂੜਿ ਸੁਹਾਏ।
ਜਿਹਬਾ ਸ੍ਰਵਣ ਅਮੋਲਕਾ ਸਬਦ ਸੁਰਤਿ ਸੁਣਿ ਸਮਝਿ ਸੁਣਾਏ।
ਹਸਤ ਚਰਣ ਅਮੋਲਕਾ ਗੁਰਮੁਖ ਮਾਰਗਿ ਸੇਵ ਕਮਾਏ।
ਗੁਰਮੁਖਿ ਰਿਦਾ ਅਮੋਲੁ ਹੈ ਅੰਦਰਿ ਗੁਰੁ ਉਪਦੇਸੁ ਵਸਾਏ।
ਮਤਿ ਪਰਵਾਣੈ ਤੋਲਿ ਤੁਲਾਏ॥ ੧੭॥ *(ਭਾ: ਗੁਰਦਾਸ ਜੀ, ਵਾਰ ੧੫)*

ਤਥਾ- ਕਦਮ ਆ ਬਿਹ ਕਿ ੳ ਰਾਹੇ ਖ਼ੁਦਾ ਪੈਮੂਦਹ ਮੇ ਬਾਸ਼ਦ।
ਜ਼ੁਬਾਨੇ ਬਿਹ ਕਿ ਦਰ ਜ਼ਿਕਰੇ ਖ਼ੁਦਾ ਆਸੂਦਹ ਮੇ ਬਾਸ਼ਦ॥

*(ਭਾਈ ਨੰਦ ਲਾਲ ਜੀ ਗਜ਼ਲ ੨੫)*

ਪੰਜਾਬੀ ਉਲਥਾ-

*ਓਹਾ ਕਦਮ ਚੰਗੇਰੇ, ਜਿਹੜੇ ਰਾਹ ਮੌਲਾ ਵੱਲ ਧਾਂਦੇ ਨੇ।*
*ਮਿੱਠੀ ਜਿਹਵਾ ਬੋਲ ਭਲੇ, ਜੋ ਜਸ ਸਾਂਈ ਦਾ ਗਾਂਦੇ ਨੇ।*

***ਤਿਨਹ ਦੁਖ ਨਹ ਭੁਖ ਤਿਨਹ ਨਿਧਨ ਨਹੁ ਕਹੀਅਹਿ॥***
***ਤਿਨਹ ਸੋਕੁ ਨਹੁ ਹੁਐ ਤਿਨਹ ਸੇ ਅੰਤੁ ਨ ਲਹੀਅਹਿ॥***
***ਤਿਨਹ ਸੇਵਨਹੁ ਕਰਹਿ ਤਿਨਹ ਸਯ ਸਹਸ ਸਮਪਹਿ॥***
***ਤਿਨਹ ਦੁਲੀਚੈ ਬਹਹਿ ਤਿਨਹ ਉਥਪਿ ਬਿਥਪਹਿ॥***
***ਸੁਖ ਲਹਹਿ ਤਿਨਹ ਸੰਸਾਰ ਮਹਿ ਅਭੈ ਪਟੁ ਰਿਪ ਮਧਿ ਤਿਹ॥***
***ਸਕਯਥ ਤਿਨਹ ਜਾਲਪੁ ਭਣੈ ਗੁਰ ਅਮਰਦਾਸੁ ਸੁਪ੍ਰਸੰਨੁ ਜਿਹ॥ ੨॥ ੧੧॥***

*(ਅਰਥ ਵਾਸਤੇ ਅਖੀਰਲੀ ਤੁਕ ਪਹਿਲੇ ਉਠਾਈ)*

***ਜਾਲਪੁ ਭਣੈ ਗੁਰ ਅਮਰਦਾਸੁ ਸੁਪ੍ਰਸੰਨੁ ਜਿਹ॥***

ਜਾਲਪ ਨਾਮਾ ਭੱਟ ਕਥਨ ਕਰਦਾ ਹੈ ਕਿ ਜਿਨ੍ਹਾਂ ਉਪਰ ਸ੍ਰੀ ਗੁਰੂ ਅਮਰਦਾਸ ਜੀ ਪ੍ਰਸੰਨ ਹੁੰਦੇ ਹਨ-

***ਤਿਨਹ ਦੁਖ ਨਹ ਭੁਖ***

ਉਹਨਾਂ ਮਨੁੱਖਾਂ ਨੂੰ ਨਾ ਦੁੱਖ ਪ੍ਰਾਪਤ ਹੁੰਦਾ ਹੈ ਨਾ ਹੀ ਕਿਸੇ ਪ੍ਰਕਾਰ ਦੀ ਭੁੱਖ ਰਹਿੰਦੀ ਹੈ। ਫਿਰ-

***ਤਿਨਹ ਨਿਧਨ ਨਹੁ ਕਹੀਅਹਿ॥***

ਤਿਨਹ= ਉਨ੍ਹਾਂ ਪੁਰਸ਼ਾਂ ਨੂੰ ਨਿਧਨ= ਨਿਰਧਨ ਭਾਵ ਕੰਗਾਲ ਨਹੀਂ ਕਿਹਾ ਜਾਂਦਾ।

***ਤਿਨਹ ਸੋਕੁ ਨਹੁ ਹੂਐ***

ਉਨ੍ਹਾਂ ਪੁਰਸ਼ਾਂ ਨੂੰ ਕਿਸੇ ਪ੍ਰਕਾਰ ਦੀ ਸੋਕੁ= ਚਿੰਤਾ ਨਹੀਂ ਹੁੰਦੀ। ਫਿਰ-

***ਤਿਨਹ ਸੇ ਅੰਤੁ ਨ ਲਹੀਅਹਿ॥***

ਤਿਨਹ= ਉਨ੍ਹਾਂ ਪੁਰਸ਼ਾਂ ਦਾ ਸੇ= ਤਿੰਨੇ ਦੇਵਤੇ (ਬ੍ਰਹਮਾ, ਵਿਸ਼ਨੂੰ, ਸ਼ਿਵ) ਵੀ ਅੰਤ ਨਹੀਂ ਲੈ ਸਕਦੇ। ਵਾ- ਸੇ= ਤਿੰਨੇ ਲੋਕਾਂ ਦੇ ਜੀਵ ਵੀ ਉਨ੍ਹਾਂ ਗੁਰਮੁਖ ਜਨ ਮਹਾਤਮਾਂ ਦਾ ਅੰਤ ਨਹੀਂ ਲੈ ਸਕਦੇ।

***ਤਿਨਹ ਸੇਵਨਹੁ ਕਰਹਿ ਤਿਨਹ ਸਯ ਸਹਸ ਸਮਪਹਿ॥***

ਤਿਨਹ= ਉਹਨਾਂ ਗੁਰਮੁਖਾਂ ਦੀ ਜੋ ਜਗਿਆਸੂ ਸ਼ਰਧਾ ਭਾਵ ਨਾਲ ਸੇਵਨਹੁ= ਸੇਵਾ ਕਰਦੇ ਹਨ- ਉਹ ਮਹਾਤਮਾ ਤਿਨਹ= ਉਹਨਾਂ ਜਗਿਆਸੂਆਂ ਨੂੰ ਸਯ ਸਹਸ= ਹਜ਼ਾਰਾਂ ਦਰ ਹਜ਼ਾਰਾਂ ਪਦਾਰਥ ਸਮਪਹਿ= ਸਮਰਪਣ ਕਰ ਦਿੰਦੇ ਹਨ। ਭਾਵ ਹਜ਼ਾਰਾਂ ਹੀ ਪਦਾਰਥਾਂ ਦੀ ਪ੍ਰਾਪਤੀ ਦਾ ਵਰ ਬਖਸ਼ ਦਿੰਦੇ ਹਨ।

*ਅਥਵਾ*-ਉਹ ਮਹਾਤਮਾਂ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਕਿਸੇ ਮਨੁੱਖ ਜਾਂ ਦੇਵੀ ਦੇਵਤੇ ਦੀ ਸੇਵ ਨਹੁ= ਸੇਵਾ ਨਹੀਂ ਕਰਦੇ ਕਿਉਂਕਿ ਉਹ ਤਾਂ ਆਪ ਗੁਰ ਕਿਰਪਾ ਕਰ ਕੇ ਸ਼ਰਧਾ ਰੱਖਣ ਵਾਲੇ ਆਪਣੇ ਪ੍ਰੇਮੀਆਂ ਨੂੰ

ਹਜ਼ਾਰਾਂ ਹੀ ਪਦਾਰਥ ਸਮਪਹਿ= ਸਮਰਪਣ ਕਰਦੇ ਹਨ। ਫਿਰ-

*ਤਿਨਹ ਦੁਲੀਚੈ ਬਹਹਿ ਤਿਨਹ ਉਥਪਿ ਬਿਥਪਹਿ॥*

ਓਹ ਗੁਰਮੁਖ ਜਨ ਬੜੇ ਸੁੰਦਰ ਦੁਲੀਚੈ ਬਹਹਿ= ਗਲੀਚਿਆਂ ਪਰ ਬੈਠਣਾ ਕਰਦੇ ਹਨ। ਉਹ ਗੁਰਮੁਖ ਜਨ ਆਪਣੇ ਹਿਰਦੇ 'ਚੋਂ ਅਉਗਣਾਂ ਨੂੰ ਉਥਪਿ= ਪੁੱਟ ਕੇ ਸ਼ੁਭ ਗੁਣਾਂ ਨੂੰ ਬਿ= ਵਿਸ਼ੇਸ਼ ਕਰ ਕੇ ਥਪਹਿ= ਥਾਪਣਾ ਕਰਦੇ ਹਨ।

*ਅਥਵਾ*-ਉਹ ਗੁਰਮੁਖ ਜਨ ਆਪਣੇ ਪਰਉਪਕਾਰਤਾ ਵਾਲੇ ਧਰਮ ਨੂੰ ਵਿਚਾਰਦੇ ਹੋਏ ਉਥਪਿ= ਸਰੂਪ ਤੋਂ ਰਹਿਤ ਪੁਰਸ਼ਾਂ ਨੂੰ ਬਿ= ਵਿਸ਼ੇਸ਼ ਕਰ ਕੇ ਥਪਹਿ= ਥਾਪਣਾ ਕਰਦੇ ਹਨ।

*ਅਥਵਾ*- ਉਹ ਗੁਰਮੁਖ ਜਨ ਆਪਣੇ ਪਰਉਪਕਾਰਤਾ ਵਾਲੇ ਧਰਮ ਨੂੰ ਵਿਚਾਰਦੇ ਹੋਇ ਉਥਪਿ= ਸਰੂਪ ਤੋਂ ਰਹਿਤ ਪੁਰਸ਼ਾਂ ਨੂੰ ਬਿ-ਵਿਸ਼ੇਸ਼ ਕਰ ਕੇ ਥਪਹਿ= ਸਰੂਪ ਥਾਂ ਵਿਖੇ ਥਾਪਦੇ ਹਨ। ਫਿਰ-

*ਸੁਖ ਲਹਹਿ ਤਿਨਹ ਸੰਸਾਰ ਮਹਿ ਅਭੈ ਪਟੁ ਰਿਪ ਮਧਿ ਤਿਹ॥*

ਓਹੀ ਗੁਰਮੁਖ ਜਨ ਗੁਰ ਕਿਰਪਾ ਕਰ ਕੇ ਸੰਸਾਰ ਵਿਖੇ ਸੁਖ ਲੈਣਾ ਕਰਦੇ ਹਨ। ਉਹ ਪੁਰਸ਼ ਰਿਪ= ਵੈਰੀਆਂ ਵਿਚ ਅਭੈ ਪਟੁ= ਨਿਰਭੈਤਾ ਰੂਪ ਬਸਤ੍ਰ ਨੂੰ ਪਾਉਂਦੇ ਹਨ।

*ਅਥਵਾ*-ਤਿਹ ਓਹ ਗੁਰ ਕਿਰਪਾ ਵਾਲੇ ਪਟੁ= ਚਤੁਰ ਪੁਰਸ਼ ਰਿਪ ਮਧਿ= ਵੈਰੀਆਂ ਵਿਚ ਅਭੈ= ਨਿਰਭੈ ਹੋ ਕੇ ਫਿਰਦੇ ਹਨ।

*ਸਕਯਥ ਤਿਨਹ ਜਾਲਪੁ ਭਣੈ ਗੁਰ ਅਮਰਦਾਸੁ ਸੁਪ੍ਰਸੰਨੁ ਜਿਹ॥ ੨॥ ੧੧॥*

ਜਾਲਪ ਨਾਮਾ ਭੱਟ ਕਥਨ ਕਰਦਾ ਹੈ—ਉਹ ਪੁਰਸ਼ ਸੰਸਾਰ ਵਿਖੇ ਆਏ ਹੋਏ ਸਕਯਥ= ਸਫਲੇ ਹਨ, ਜਿਨ੍ਹਾਂ ਉਪਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪ੍ਰਸੰਨ ਹੋਏ ਹਨ॥ ੨॥ ੧੧॥

## ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ॥

ਹੇ ਗੁਰੂ ਅਮਰਦਾਸ ਪਾਤਿਸ਼ਾਹ ਜੀ! ਆਪ ਜੀ ਨੇ ਇਕ ਵਾਹਿਗੁਰੂ ਨੂੰ ਹੀ ਪਢਿਅਉ= ਪੜ੍ਹਨਾ ਕੀਤਾ ਹੈ। ਵਾ-ਇਕ ਅਦ੍ਵੈਤ ਦੀ ਪੜਾਈ ਨੂੰ ਹੀ ਪੜ੍ਹਨਾ ਕੀਤਾ ਹੈ ਅਤੇ ਤੁਸੀਂ ਮਨ ਵਿਚ ਵੀ ਇਕ ਅਕਾਲ ਪੁਰਖ ਵਾਹਿਗੁਰੂ ਨੂੰ ਧਾਰਨਾ ਕੀਤਾ ਹੈ, ਫਿਰ ਸਾਰਿਆਂ ਵਿਖੇ ਵੀ ਇਕ ਅਕਾਲ ਪੁਰਖ ਨੂੰ ਪਛਾਣਨਾ ਕਰਿ= ਕੀਤਾ ਹੈ।

## ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ॥

ਆਪ ਜੀ ਦੇ ਨੇਤਰਾਂ ਵਿਖੇ ਵੀ ਪ੍ਰਭੂ ਦਾ ਨੂਰ ਹੈ, ਆਪ ਜੀ ਦੇ ਬਯਣਿ= ਬਚਨਾਂ ਵਿਖੇ ਵੀ ਇਕ ਪ੍ਰਭੂ ਦਾ ਵਾਸਾ ਹੈ, ਆਪ ਜੀ ਦੇ ਮੁਹਿ= ਮੁਖ ਵਿਖੇ ਵੀ ਇਕ ਦੇ ਨਾਮ ਦਾ ਹੀ ਜਾਪ ਹੈ। ਵਾ- ਮੁਖ ਨਾਲ ਇਕ ਪ੍ਰਭੂ ਦਾ ਹੀ ਜਸ ਉਚਾਰਦੇ ਹੋ, ਫਿਰ ਇਕ ਅਕਾਲ ਪੁਰਖ ਤੋਂ ਬਿਨਾਂ ਆਪ ਜੀ ਨੇ ਦੁਹੁ ਠਾਂਇ= ਦੂਸਰੀ ਜਗ੍ਹਾ ਨੂੰ ਨਹੀਂ ਜਾਣਨਾ ਕੀਤਾ।

## ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ॥

ਸੁਪਨ ਅਵਸਥਾ ਵਿਖੇ ਵੀ ਆਪ ਜੀ ਨੇ ਇਕ ਵਾਹਿਗੁਰੂ ਨੂੰ ਜਾਣਿਆਂ ਹੈ, ਪਰਤਖਿ= ਜਾਗ੍ਰਤ ਅਵਸਥਾ

ਵਿਚ ਵੀ ਆਪ ਜੀ ਨੇ ਇਕ ਵਾਹਿਗੁਰੂ ਨੂੰ ਨਿਸਚੇ ਕੀਤਾ ਹੈ ਅਤੇ ਸਖੋਪਤ ਅਵਸਥਾ ਵਿਚ ਵੀ ਆਪ ਜੀ ਇਕ ਨਿਰੰਕਾਰ ਵਿਖੇ ਲੀਣਉ= ਲੀਨ ਰਹਿੰਦੇ ਹੋ।

## ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥

ਤੀਸ= ਤੀਹ ਰੋਜ਼ਿਆਂ ਵਿਖੇ ਅਰੁ= ਅਤੇ ਪੰਜਿ= ਪੰਜ ਨਮਾਜ਼ਾਂ ਵਿਖੇ ਸਿਧੁ= ਪ੍ਰਸਿਧ ਆਪ ਜੀ ਨੇ ਇਕ ਪ੍ਰਭੂ ਨੂੰ ਨਿਸਚੇ ਕੀਤਾ ਹੈ। ਇਨ੍ਹਾਂ ਪੈਂਤੀਆਂ ਵਿਖੇ ਉਸ ਨਿਰੰਕਾਰ ਨੂੰ ਨ ਖੀਣਉ= ਲੋਪ ਨਹੀਂ ਜਾਣਿਆ।

*ਅਥਵਾ* **ਤੀਸ ਇਕੁ ਅਰੁ ਪੰਜਿ ਸਿਧੁ**

ਹਿੰਦੂ ਰੀਤੀ ਅਨੁਸਾਰ ਤੀਹ ਦਿਨਾਂ, ਵਾ-ਤੀਹ ਵਰਤਾਂ ਸਾਲ ਦੀਆਂ ੨੪ ਇਕਾਦਸੀਆਂ, ਜਨਮ ਅਸਟਮੀ, ਰਾਮ ਨੌਮੀ, ਸ਼ਿਵਰਾਤ੍ਰੀ, ਗਨੇਸ਼ ਚਤਰਥੀ, ਬਾਵਨ ਦੁਆਦਸੀ, ਨਰਸਿੰਘ ਚੌਦਸ ਵਿਖੇ ਅਤੇ ਪੰਜ (ਅਕਾਸ਼, ਵਾਯੂ, ਅਗਨੀ, ਜਲ, ਧਰਤੀ) ਤੱਤਾਂ ਵਿਖੇ ਆਪ ਜੀ ਨੇ ਉਸ ਇਕ ਪ੍ਰਮਾਤਮਾ ਨੂੰ ਹੀ ਸਿਧੁ= ਪ੍ਰਸਿੱਧ ਜਾਣਨਾ ਕੀਤਾ ਹੈ। ਅਤੇ-

***ਪੈਤੀਸ ਨ ਖੀਣਉ ॥***

ਗੁਰਮੁਖੀ ਲਿੱਪੀ ਦੇ ਪੈਂਤੀ ਅੱਖਰਾਂ ਵਿਚ ਵੀ ਆਪ ਜੀ ਨੇ ਪ੍ਰਮਾਤਮਾ ਨੂੰ ਨ ਖੀਣਉ= ਅਲੋਪ ਨਿਸਚੇ ਨਹੀਂ ਕੀਤਾ। *ਅਥਵਾ*-ਚਾਰ ਵੇਦ, ਸਤਾਈ ਸਿਮ੍ਰਤੀਆਂ ਅਤੇ (ਮਨ, ਬੁਧ, ਚਿਤ ਹੰਕਾਰ) ਚਤੁਸ਼ਟੇ ਅੰਤਹਕਰਨ ਇਹਨਾਂ ਪੈਂਤੀਆਂ ਵਿਖੇ ਪ੍ਰਭੂ ਨੂੰ ਅਲੋਪ ਨਿਸਚੇ ਨਹੀਂ ਕੀਤਾ।

*ਅਥਵਾ*- ਤੀਸ= ੩੦। ਇਕ= ੧। ਪੰਜਿ= ੫। ਅਰੁ= ਅਤੇ ਪੈਂਤੀਸ= ੩੫।

ਇਨ੍ਹਾਂ (੩੦+੧+੫+੩੫= ੭੧) ਇਕੱਤਰਾਂ ਸਾਲਾਂ ਦੀ ਉਮਰ ਵਿਖੇ ਆਪ ਜੀ ਦਾ ਸਰੀਰ ਸਿਧੁ= ਪ੍ਰਗਟ ਹੀ ਖੀਣ ਨਹੀਂ ਹੋਇਆ। ਭਾਵ ਬੜੇ ਉਦਮ ਭਾਵ ਨਾਲ ਤਿਆਰ ਬਰ ਤਿਆਰ ਹੋ ਕੇ ਲਗਾਤਾਰ ਬਾਰਾਂ (੧੨) ਸਾਲ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਆਪ ਕਰਦੇ ਰਹੇ ਹੋ।

## ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥

ਜੋ ਅਲਖ ਰੂਪ ਪ੍ਰਮਾਤਮਾ ਆਪਣੀ ਇੱਛਾ ਅਨੁਸਾਰ ਇਕ ਤੋਂ ਲੱਖ ਰੂਪ ਹੋ ਜਾਂਦਾ ਹੈ ਅਤੇ ਫਿਰ ਲੱਖ ਤੋਂ ਇਕ ਰੂਪ ਹੋ ਜਾਂਦਾ ਹੈ, ਉਸ ਇਕ ਪ੍ਰਮਾਤਮਾ ਨੂੰ ਵਾਸਤ੍ਵ ਦ੍ਰਿਸ਼ਟੀ ਨਾਲ ਆਪ ਜੀ ਨੇ ਇਕ ਰੂਪ ਕਰ ਕੇ ਹੀ ਵਰਨਿਅਉ= ਵਰਣਨ ਕੀਤਾ ਹੈ।

*ਅਥਵਾ*-ਜੋ ਪ੍ਰਮਾਤਮਾ ਲਖਹੁ= ਲੱਖਾਂ ਪੁਰਸ਼ਾਂ ਕਰ ਕੇ ਅਲਖ= ਜਾਣਨ ਤੋਂ ਰਹਿਤ ਹੈ, ਉਸ ਇਕਹੁ= ਇਕ ਅਦੁੱਤੀ ਬ੍ਰਹਮ ਨੂੰ ਆਪ ਜੀ ਨੇ ਅਲਖ= ਜਾਣਨਾ ਕੀਤਾ ਹੈ ਅਤੇ ਸਿੱਖਾਂ ਵਿਚ ਵੀ ਆਪ ਜੀ ਨੇ ਉਸ ਇਕੋ ਇਕ ਪ੍ਰਭੂ ਦਾ ਨਾਮ ਵਰਣਨ ਕੀਤਾ ਹੈ।

## ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥੩॥੧੨॥

ਜਾਲਪ ਨਾਮਾ ਭੱਟ ਕਥਨ ਕਰਦਾ ਹੈ— ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਤੂ= ਆਪ ਜੀ ਇਕ ਵਾਹਿਗੁਰੂ ਨੂੰ ਹੀ ਲੋੜਹਿ= ਚਾਹੁੰਦੇ ਹੋ ਅਤੇ ਇਕ ਵਾਹਿਗੁਰੂ ਨੂੰ ਹੀ ਮੰਨਿਅਉ= ਮੰਨਦੇ ਹੋ॥ ੩ ॥ ੧੨ ॥

ਇਥੋਂ ਤਕ ਤਿੰਨ ਸਵਈਏ ਜਾਲਪ ਭੱਟ ਦੇ ਆਏ ਹਨ। ਅਗਲਾ ਇਕ ਸਵਈਆ ਜਲ ਨਾਮੇ ਭੱਟ ਦਾ ਹੈ—

## ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ ॥

ਜੇਹੜੀ ਮਤਿ= ਬੁੱਧੀ ਹੰਕਾਰ ਦੇ ਤਿਆਗਣ ਵਾਲੀ ਜੈਦੇਵ ਭਗਤ ਜੀ ਨੇ ਗਹੀ= ਗ੍ਰਹਿਣ ਕੀਤੀ ਹੈ।

ਯਥਾ- ਜੈ ਦੇਵ ਤਿਆਗਿਓ ਅਹੰਮੇਵ॥ ਨਾਈ ਉਧਰਿਓ ਸੈਨੁ ਸੇਵ॥

(ਬਸੰਤੁ ਮਹਲਾ ੫, ਪੰਨਾ ੧੧੯੨)

ਜੇਹੜੀ ਮਤਿ= ਬੁੱਧੀ ਸੇਵਾ ਸਿਮਰਨ ਭਾਵ ਵਾਲੀ ਨਾਮਦੇਵ ਜੀ ਵਿਖੇ ਸੰਮਾਣੀ= ਸਮਾ ਰਹੀ ਹੈ।

ਯਥਾ- ਦੂਧੁ ਕਟੋਰੈ ਗਡਵੈ ਪਾਨੀ॥ ਕਪਲ ਗਾਇ ਨਾਮੇ ਦੁਹਿ ਆਨੀ॥ ੧॥
ਦੂਧੁ ਪੀਉ ਗੋਬਿੰਦੇ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥

(ਪੰਨਾ ੧੧੬੩)

ਤਥਾ- ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ ੨੧੩॥

(ਸਲੋਕ ਕਬੀਰ, ਪੰਨਾ ੧੩੭੬)

## ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ॥

ਫਿਰ ਜਿਹੜੀ ਮਤਿ= ਬੁੱਧੀ 'ਨਾਰਾਇਣ ਨਿੰਦਸ ਕਾਇ ਭੂਲੀ ਗਵਾਰੀ॥'

ਵਾਲੀ ਭਗਤ ਤ੍ਰਿਲੋਚਨ ਦੇ ਚਿਤ ਵਿਖੇ ਸੀ। ਜਿਹੜੀ ਮਤਿ ਏਕਤਾ ਵਾਲੀ ਭਗਤ ਕਬੀਰ ਜੀ ਨੇ ਜਾਨਣਾ ਕੀਤੀ ਹੈ।

ਯਥਾ- ਜਬ ਹਮ ਏਕੋ ਏਕੁ ਕਰਿ ਜਾਨਿਆ॥ ਤਬ ਲੋਗਹ ਕਾਹੇ ਦੁਖੁ ਮਾਨਿਆ॥ ੧॥

(ਗਉੜੀ ਕਬੀਰ ਜੀ, ਪੰਨਾ ੩੨੪)

ਤਥਾ- ਸੰਤਨ ਹਿਤ ਬੇਚੀ ਨਿਜ ਤੀਆ। ਚੋਰ ਸੁਆਲ ਦੀਓ ਸੰਗ ਧੀਆ।

(ਪੰਥ ਪ੍ਰਕਾਸ਼)

## ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ॥

ਰਾਜਾ ਰੁਕਮਾਂਗਦ ਦੀ ਕਰਤੂਤਿ= ਕਰਤੱਬਤਾ ਦੇ ਅਨੁਸਾਰ ਹੇ ਭਾਈ! ਤੁਸੀਂ ਵੀ ਨਿਤਾਪ੍ਰਤੀ ਪ੍ਰੇਮ ਪੂਰਬਕ ਪ੍ਰਮੇਸ੍ਵਰ ਦੇ ਨਾਮ ਨੂੰ ਜਪਣਾ ਕਰੋ। ਭਾਵ ਜਿਸ ਤਰ੍ਹਾਂ ਉਹ ਆਪਣੇ ਜਤ ਸਤ ਦੇ ਸਹਿਤ ਹੋ ਕੇ ਸਿਮਰਨ ਕੀਤਾ ਕਰਦਾ ਸੀ, ਉਸੇ ਤਰ੍ਹਾਂ ਤੁਸੀਂ ਵੀ ਜਤ ਸਤ ਆਦਿਕ ਸਾਧਨਾਂ ਵਿਖੇ ਪ੍ਰਪੱਕ ਹੋ ਕੇ ਪ੍ਰਭੂ ਦੇ ਨਾਮ ਨੂੰ ਜਪਣਾ ਕਰੋ।

### ਸਾਖੀ—ਰਾਜੇ ਰੁਕਮਾਂਗਦ ਦੀ

ਮਹਾਂ ਪੁਰਸ਼ ਰਾਜੇ ਰੁਕਮਾਂਗਦ ਦੀ ਵਾਰਤਾ ਇਉਂ ਸੁਣਾਇਆ ਕਰਦੇ ਹਨ ਕਿ ਰਾਜਾ ਰੁਕਮਾਂਗਦ ਬਹੁਤ ਧਰਮਾਤਮਾ ਰਾਜਾ ਹੋਇਆ ਹੈ, ਮੋਹਨੀ ਦਾ ਪਤੀ ਸੀ। ਰਾਜਾ 'ਧਰਮਾਂਗਦ' ਇਸੇ ਦਾ ਪੁੱਤਰ ਹੋਇਆ ਹੈ।

ਕੁਦਰਤਨ ਇਸ ਨੂੰ ਬਾਗਾਂ ਬਗੀਚਿਆਂ ਦੇ ਲਗਾਉਣ ਦਾ ਬਹੁਤ ਸ਼ੌਕ ਸੀ। ਬਾਗ ਲਗਾਉਣ ਤੇ ਉਹਨਾਂ ਦੀ ਰਾਖੀ ਲਈ ਬਹੁਤ ਹੀ ਮਾਲੀ ਤੇ ਰਾਖੇ ਰੱਖੇ ਹੋਏ ਸਨ। ਭਾਂਤ-ਭਾਂਤ ਦੇ ਬੂਟੇ, ਫੁੱਲ, ਦਰੱਖਤ, ਵੇਲਾਂ ਇਸ ਬਾਗ ਵਿਖੇ ਪਾਈਆਂ ਜਾਂਦੀਆਂ ਹਨ।

ਬਾਗ ਇਤਨਾ ਸੁੰਦਰ ਤੇ ਦਿਲ ਖਿੱਚਵਾਂ ਸੀ, ਜੋ ਵੀ ਇਕ ਵਾਰੀ ਬਾਗ ਵਿਖੇ ਵੜ ਜਾਂਦਾ ਸੀ ਫਿਰ ਉਸ ਦਾ ਬਾਹਰ ਨਿਕਲਣ ਤੇ ਜੀਅ ਹੀ ਨਹੀਂ ਸੀ ਕਰਦਾ। ਸ਼ਾਮਾਂ ਦੇ ਵੇਲੇ ਤਾਂ ਪੂਰੇ ਭਰੇ ਹੋਏ ਮੇਲੇ ਜਿਤਨੀ ਬਾਗ ਵਿਖੇ ਰੌਣਕ ਹੋ ਜਾਂਦੀ ਸੀ।

ਮਾਲੀਆਂ ਦੀ ਮੇਹਨਤ ਤੇ ਰਾਜੇ ਦੇ ਉਤਸ਼ਾਹ ਦਾ ਸਦਕਾ ਬਾਗ ਵਿਖੇ ਇਤਨੇ ਸੁੰਦਰ ਸੁੰਦਰ ਫਲ ਬੂਟੇ ਲੱਗੇ ਹੋਏ ਸਨ ਜੋ ਇੰਦਰ ਦੇ ਬਾਗ ਨੂੰ ਵੀ ਮਾਤ ਪਾਉਂਦੇ ਸਨ। ਇਸੇ ਲਈ ਤਾਂ ਇੰਦਰ ਆਪਣੇ ਦਰਬਾਰ ਦੀ ਸਜਾਵਟ ਲਈ ਅਪੱਛਰਾਂ ਭੇਜ ਕੇ ਇਸ ਬਾਗ ਵਿਚੋਂ ਚੋਰੀ ਫੁੱਲ ਮੰਗਾਇਆ ਕਰਦਾ ਸੀ।

ਇੰਦਰ ਦੀ ਭੇਜੀ ਹੋਈ ਅਪੱਛਰਾਂ ਰੋਜ਼ ਆਇਆ ਕਰੇ ਤੇ ਸੋਹਣੇ ਸੋਹਣੇ ਫੁੱਲ ਤੋੜ ਕੇ ਲੈ ਜਾਇਆ ਕਰੇ। ਇਸ ਤਰ੍ਹਾਂ ਕਰਦਿਆਂ ਕਰਦਿਆਂ ਬਹੁਤ ਫੁੱਲਾਂ ਦੇ ਟੁੱਟ ਜਾਣ ਤੇ ਮਾਲੀਆਂ ਨੂੰ ਪਤਾ ਲੱਗਣ ਤੇ ਉਹ ਰਾਜੇ ਦੇ ਭੈ ਕਰ ਕੇ ਅੱਗੇ ਨਾਲੋਂ ਜ਼ਿਆਦਾ ਨਿਗਰਾਨੀ ਕਰਨ ਲੱਗ ਪਏ। ਪਰ ਕੋਈ ਪੇਸ਼ ਨਾ ਜਾਂਦੀ ਦੇਖ ਕੇ ਰਾਜੇ ਰੁਕਮਾਂਗਦ ਪਾਸ ਬੇਨਤੀ ਕੀਤੀ ਕਿ ਰਾਜਨ! ਅਸੀਂ ਬਹੁਤ ਹੁਸ਼ਿਆਰੀ ਨਾਲ ਪਹਿਰਾ ਦਿੱਤਾ ਹੈ ਪਰ ਪਤਾ ਨਹੀਂ ਲੱਗਦਾ ਕਿ ਬਾਗ 'ਚੋਂ ਫੁੱਲ ਕੌਣ ਤੋੜ ਕੇ ਲੈ ਜਾਂਦਾ ਹੈ।

ਮਾਲੀਆਂ ਦੇ ਕਹਿਣ ਤੇ ਰਾਜੇ ਨੇ ਹੋਰ ਰਾਖੇ ਰੱਖ ਦਿੱਤੇ ਪਰ ਪਤਾ ਫਿਰ ਵੀ ਨਾ ਲੱਗਾ, ਕਿਉਂਕਿ ਅਪਛੱਰਾਂ ਤਾਂ ਅੱਧੀ ਰਾਤ ਆਉਂਦੀ ਤੇ ਮਨ ਮਰਜ਼ੀ ਦੇ ਫੁੱਲ ਤੋੜ ਕੇ ਲੈ ਜਾਂਦੀ ਸੀ।

ਬਾਗ ਨੂੰ ਉਜੜਦਿਆਂ ਦੇਖ ਕੇ ਰਾਜੇ ਨੂੰ ਵੀ ਚਿੰਤਾ ਹੋਈ। ਬਹੁਤ ਉਪਰਾਲੇ ਕੀਤੇ ਗਏ ਪਰ ਫੁੱਲ ਤੋੜਨ ਵਾਲੇ ਦਾ ਪਤਾ ਨਾ ਲੱਗਾ।

ਆਖਰ ਇਕ ਦਿਨ ਰਾਜੇ ਨੂੰ ਵਿਚਾਰ ਆਉਣ ਤੇ ਜੋਤਸ਼ੀਆਂ ਨੂੰ ਸੱਦ ਕੇ ਸਾਰੀ ਵਾਰਤਾ ਕਹਿ ਸੁਣਾਈ। ਫੇਰ ਚੋਰ ਦੇ ਪਕੜਨ ਦਾ ਉਪਾਅ ਪੁਛਿਆ।

ਰਾਜੇ ਦੇ ਹੁਕਮ ਅਨੁਸਾਰ ਜੋਤਸ਼ੀਆਂ ਨੇ ਜੋਤਸ਼ ਲਗਾ ਕੇ ਕਿਹਾ—ਹੇ ਰਾਜਨ! ਜੇ ਤੂੰ ਆਪਣੇ ਚੋਰ ਨੂੰ ਪਕੜਨਾ ਚਾਹੁੰਦਾ ਹੈਂ ਤਾਂ ਇੰਜ ਕਰ ਬਾਗ ਵਿਖੇ ਹਰ ਬੂਟੇ ਦੇ ਨਾਲ ਇਕ ਇਕ ਬਤਾਊਂ ਦਾ ਬੂਟਾ ਬੀਜ ਦੇਹ।

ਜੋਤਸ਼ੀਆਂ ਦੇ ਕਹਿਣ ਮੁਜਬ ਰਾਜੇ ਨੇ ਮਾਲੀਆਂ ਨੂੰ ਕਹਿ ਕੇ ਬਾਗ ਵਿਖੇ ਹਰ ਬੂਟੇ ਦੇ ਨਾਲ-ਨਾਲ ਇਕ ਇਕ ਬੂਟਾ ਬਤਾਊਂ ਦਾ ਬੀਜ ਦਿੱਤਾ।

ਸਮਾਂ ਪਾ ਕੇ ਬਤਾਊਂਆ ਦੇ ਬੂਟੇ ਵੱਡੇ ਹੋ ਗਏ । ਉਧਰ ਅਪੱਛਰਾਂ ਵੀ ਰੋਜ਼ ਅੱਧੀ ਰਾਤ ਨੂੰ ਫੁੱਲ ਤੋੜਨ ਆਉਂਦੀ ਸੀ। ਇਕ ਰਾਤ ਫੁੱਲ ਤੋੜਦਿਆਂ ਤੋੜਦਿਆਂ ਸੁੰਦਰ ਫੁੱਲ ਦੇਖ ਤੋੜਨ ਦੀ ਇੱਛਾ ਕਰ ਕੇ ਕਿਆਰੀ ਵਿਖੇ ਵੜ ਗਈ। ਕਿਉਂਕਿ ਉਹ ਫੁੱਲ ਉਸ ਦੇ ਹੱਥ ਦੀ ਪਹੁੰਚ ਤੋਂ ਬਾਹਰ ਸੀ। ਜਾਂ ਕਿਆਰੀ ਵਿਖੇ ਪੈਰ ਹੀ ਧਰਿਆ ਤਾਂ ਬਤਾਊਂ ਦਾ ਕੰਡਾ ਉਸ ਦੇ ਪੈਰ ਵਿਖੇ ਚੁਭ ਗਿਆ। ਚੁਭਿਆ ਵੀ ਐਸਾ ਕਿ ਅਪੱਛਰਾਂ ਉਥੇ ਹੀ ਬੈਠ ਗਈ ਕਿਉਂਕਿ ਕੰਡੇ ਦੇ ਚੁਭਣ ਕਰ ਕੇ ਅਪੱਛਰਾਂ ਵਿਖੇ ਉਡਣ ਦੀ ਸ਼ਕਤੀ ਨਹੀਂ ਰਹੀ ਸੀ।

ਸਵੇਰ ਹੋਣ ਤਕ ਉਥੇ ਹੀ ਫੁੱਲਾਂ ਦੀ ਕਿਆਰੀ ਵਿਖੇ ਬੈਠੀ ਰਹੀ। ਮਾਲੀਆਂ ਨੂੰ ਪਤਾ ਲੱਗ ਗਿਆ ਕਿ ਅੱਜ ਚੋਰ ਪਕੜਿਆ ਗਿਆ ਹੈ। ਕਈ ਤਾਂ ਅਣਵੇਖੇ ਹੀ ਇਕ ਦੂਸਰੇ ਦੇ ਕਹੇ ਰਾਜ ਮਹਿਲਾਂ ਵੱਲ ਨੱਠ ਉਠੇ।

ਜਦ ਰਾਜ ਮੰਦਰਾਂ ਵਿਖੇ ਪਹੁੰਚ ਗਏ ਤਾਂ ਉਸ ਵੇਲੇ ਰਾਜੇ ਨੇ ਮਾਲੀਆਂ ਨੂੰ ਦੇਖ ਕੇ ਆਉਣ ਦਾ ਕਾਰਨ ਪੁਛਿਆ ਕਿ ਕੀ ਕਾਰਨ ਹੈ ਜੋ ਅੱਜ ਪਹੁ ਫੁਟਦਿਆਂ ਨਾਲ ਹੀ ਆ ਗਏ ਹੋ?

ਹਾਲੀਂ ਰਾਜੇ ਦੇ ਅਖੀਰਲੇ ਸ਼ਬਦ 'ਆ ਗਏ ਹੋ' ਮੂੰਹ ਵਿਚ ਹੀ ਸਨ ਕਿ ਸਾਰੇ ਇਕ ਦਮ ਬੋਲ ਉਠੇ "ਰਾਜਾ ਜੀ! ਚੋਰ ਪਕੜਿਆ ਗਿਆ, ਰਾਜਾ ਜੀ! ਆਪ ਜੀ ਦਾ ਚੋਰ ਪਕੜਿਆ ਗਿਆ, ਜੋ ਆਪ ਜੀ ਦੇ ਅਲੌਕਿਕ ਬਾਗ ਵਿਚੋਂ ਫੁੱਲ ਤੋੜ ਕੇ ਲਿਜਾਇਆ ਕਰਦਾ ਸੀ।"

ਮਾਲੀਆਂ ਪਾਸੋਂ ਚੋਰ ਦੇ ਫੜੇ ਜਾਣ ਦੀ ਵਾਰਤਾ ਸੁਣ ਰਾਜਾ ਰੁਕਮਾਂਗਦ ਆਪ ਚਲ ਕੇ ਬਾਗ ਵਿਖੇ

ਆਇਆ। ਸੂਰਜ ਦੇ ਚੜ੍ਹਨ ਕਰ ਕੇ ਹੋਰ ਵੀ ਬਹੁਤ ਸਾਰੇ ਲੋਕ ਬਾਗ ਵਿਖੇ ਸੈਰ ਕਰਨ ਆਏ, ਉਸ ਜਗ੍ਹਾ ਵਿਖੇ ਅਪੱਛਰਾਂ ਉਡਣ ਦੀ ਸ਼ਕਤੀ ਨਸ਼ਟ ਹੋ ਜਾਣ ਤੇ ਬੈਠੀ ਹੋਈ ਸੀ, ਇਕੱਠੇ ਹੋਏ ਹੋਏ ਸਨ।

ਅਪੱਛਰਾਂ ਦਾ ਹੁਸਨ ਜਵਾਨੀ ਚੇਹਰੇ ਦਾ ਗੋਰਾ ਰੰਗ ਤੇ ਦਿਲ ਖਿਚਵੇਂ ਨੇਤਰਾਂ ਦੀ ਤੱਕਣੀ ਕਰ ਕੇ ਸਾਰੇ ਉਸ ਤੇ ਮੋਹਤ ਹੋ ਗਏ। ਕਈਆਂ ਦੇ ਮਨਾਂ ਵਿਖੇ ਕਾਮ ਵਾਸ਼ਨਾਂ ਚੱਕਰ ਲਗਾ ਰਹੀਆਂ ਸਨ ਪਰ ਪੇਸ਼ ਕਿਸੇ ਦੀ ਨਹੀਂ ਸੀ ਜਾਂਦੀ। ਪਰ ਜਿਸ ਵੇਲੇ ਰਾਜਾ ਰੁਕਮਾਂਗਦ ਪੁੱਜਾ ਤਾਂ ਮਨ ਉਪਰ ਉਸ ਦੇ ਹਾਵ ਭਾਵ ਚੇਹਰੇ ਮੋਹਰੇ ਦਾ ਰੰਚਕ ਮਾਤਰ ਵੀ ਅਸਰ ਨਾ ਹੋਇਆ। ਮਨ ਜਿਉਂ ਦਾ ਤਿਉਂ ਹੀ ਆਪਣੀ ਪਹਿਲੀ ਅਵਸਥਾ ਵਿਖੇ ਰਿਹਾ।

ਰਾਜੇ ਨੇ ਪੁਛਿਆ— "ਹੇ ਕੰਨਿਆਂ! ਤੂੰ ਸੱਚ ਦੱਸ ਬਾਗ ਵਿਖੇ ਕਿਸ ਦੀ ਭੇਜੀ ਹੋਈ ਤੇ ਕਿਉਂ ਫੁੱਲ ਤੋੜਨ ਆਉਂਦੀ ਸੈਂ? ਕੀ ਤੈਨੂੰ ਕਿਸੇ ਦਾ ਡਰ ਨਹੀਂ ਸੀ ਕਿ ਜੇ ਪਕੜੀ ਗਈ ਤਾਂ ਰਾਜ ਡੰਡ ਮਿਲੇਗਾ?"

ਬੇਵੱਸ ਹੋਈ ਅਪੱਛਰਾਂ ਨੇ ਕਿਹਾ-"ਇਸ ਵਿਚ ਮੇਰਾ ਕੋਈ ਦੋਸ਼ ਨਹੀਂ, ਮੈਂ ਤਾਂ ਰਾਜਾ ਇੰਦਰ ਦੇ ਹੁਕਮ ਦੀ ਬੱਧੀ ਹੋਈ 'ਇੰਦਰ ਦੇ ਬਾਗ' ਨਾਲੋਂ ਵੀ ਸੁੰਦਰ ਤੁਹਾਡੇ ਬਾਗ ਵਿਚੋਂ ਸੋਹਣੇ-ਸੋਹਣੇ ਫੁੱਲ ਲੈਣ ਵਾਸਤੇ ਆਉਂਦੀ ਸਾਂ।

ਇਸ ਤਰ੍ਹਾਂ ਦੇ ਬਚਨ ਅਪੱਛਰਾਂ ਤੋਂ ਸੁਣ ਕੇ ਰਾਜਾ ਰੁਕਮਾਂਗਦ ਨੇ ਸੋਚਿਆ ਇਹ ਤਾਂ ਠੀਕ ਕਹਿੰਦੀ ਹੈ, ਇਸ ਵਿਚ ਇਸ ਦਾ ਕੀ ਦੋਸ਼ ਹੈ? ਇਹ ਵਿਚਾਰ ਕਰਦਿਆਂ ਹੋਇਆਂ ਵੀ ਰਾਜਨੀਤੀ ਨੂੰ ਮੁੱਖ ਰੱਖਦਿਆਂ ਕਿਹਾ-"ਹੁਣ ਤਾਂ ਤੈਨੂੰ ਜਾਣ ਦਿੰਦੇ ਹਾਂ ਕੁਝ ਨਹੀਂ ਕਹਿੰਦੇ ਪਰ ਜੇ ਮੁੜ ਕੇ ਫੁੱਲ ਤੋੜਨ ਵਾਸਤੇ ਆਈ ਤੇ ਤੂੰ ਪਕੜੀ ਗਈ ਤਾਂ ਭਾਰੀ ਸਜ਼ਾ ਮਿਲੇਗੀ।"

ਰਾਜੇ ਦੇ ਮੁੱਖੋਂ 'ਛੁਟਕਾਰੇ' ਦੇ ਬਚਨ ਸੁਣ ਕੇ ਕਿਹਾ- "ਹੇ ਰਾਜਨ! ਮੇਰੇ ਪੈਰ ਵਿਖੇ ਕੰਡਾ ਚੁਭਿਆ ਹੋਇਆ ਹੈ, ਜਿਸ ਕਰ ਕੇ ਮੇਰੇ ਵਿਚ ਉਡ ਕੇ ਸੁਰਗ ਲੋਕ ਵਿਖੇ ਜਾਣ ਦੀ ਸ਼ਕਤੀ ਨਹੀਂ ਰਹੀ! ਹਾਂ! ਇਕ ਗੱਲ ਹੈ, ਜੇਕਰ ਇਕ 'ਇਕਾਦਸ਼ੀ' ਦੇ ਵਰਤ ਦਾ ਫਲ ਕੋਈ ਮੈਨੂੰ ਦੇ ਦੇਵੇ ਤਾਂ ਮੈਂ ਸੁਰਗ ਲੋਕ ਨੂੰ ਜਾ ਸਕਦੀ ਹਾਂ।"

ਇਹ ਗੱਲ ਸੁਣ ਕੇ ਰਾਜੇ ਰੁਕਮਾਂਗਦ ਨੇ ਕਿਹਾ-"ਮੈਂ ਤਾਂ ਕਦੀ ਇਕਾਦਸ਼ੀ ਦਾ ਵਰਤ ਰੱਖਿਆ ਹੀ ਨਹੀਂ, ਮੈਂ ਤਾਂ ਇਕ ਈਸ਼ਵਰ ਦੇ ਨਾਮ ਦਾ ਹੀ ਸਿਮਰਨ ਕਰਦਾ ਹਾਂ। ਇਹ ਵੀ ਯਕੀਨਨ ਗੱਲ ਹੈ ਮੇਰੀ ਪਰਜਾ ਵੀ ਵਰਤ ਨਹੀਂ ਰੱਖਦੀ ਹੋਵੇਗੀ।" ਫੇਰ ਪਤਾ ਕਰਨ ਤੇ ਵੀ ਕੋਈ ਨਾ ਮਿਲਿਆ ਜੋ ਇਕਾਦਸ਼ੀ ਦਾ ਵਰਤ ਰੱਖਦਾ ਹੋਵੇ।

ਇਸ ਤੇ ਅਪੱਛਰਾਂ ਨੂੰ ਬੜੀ ਚਿੰਤਾ ਹੋਈ। ਫੇਰ ਸੰਕਲਪ ਫੁਰਿਆ ਕਿ ਕਲ੍ਹ ਇਕਾਦਸ਼ੀ ਦਾ ਦਿਨ ਸੀ, ਹੋ ਸਕਦਾ ਹੈ ਕਿਸੇ ਨੇ ਕਿਸੇ ਕਾਰਨ ਕਰ ਕੇ ਅੰਨ-ਜਲ ਨਾ ਛਕਿਆ ਹੋਵੇ।

ਇਸ ਵਿਚਾਰ ਦੇ ਫੁਰਨ ਤੇ ਰਾਜੇ ਰੁਕਮਾਂਗਦ ਨੂੰ ਕਿਹਾ-"ਹੇ ਰਾਜਨ! ਜੇਕਰ ਕਿਸੇ ਨੇ ਉਂਜ ਵੀ ਕਿਸੇ ਕਾਰਨ ਕਰ ਕੇ ਕਲ੍ਹ ਅੰਨ-ਜਲ ਨਾ ਛਕਿਆ ਹੋਵੇ, ਉਹ ਮੈਨੂੰ ਉਸ ਦਾ ਮਹਾਤਮ ਦੇ ਦੇਵੇ ਤਾਂ ਵੀ ਮੈਂ ਸੁਰਗਾਂ ਵਿਖੇ ਪੁੱਜ ਸਕਦੀ ਹਾਂ।

ਖੋਜ ਕਰਨ ਤੇ ਆਖਰ ਪਤਾ ਲੱਗ ਹੀ ਗਿਆ ਕਿ ਕਲ੍ਹ ਅਮਕੀ ਦਾਸੀ ਨੂੰ ਮਹਾਰਾਣੀ ਨੇ ਗੁੱਸੇ ਵਿਖੇ ਆ ਕੇ ਖਾਣ ਪੀਣ ਨੂੰ ਕੁਝ ਨਹੀਂ ਸੀ ਦਿੱਤਾ, ਇਸ ਲਈ ਉਸ ਦਾਸੀ ਨੂੰ ਉਥੇ ਬਾਗ ਵਿਖੇ ਸੱਦਿਆ ਗਿਆ। ਪੁਨਾ ਉਸ ਦੇ ਉਸ ਮਹਾਤਮ ਦੇ ਅਰਪਣ ਕਰਨ ਤੇ ਅਪੱਛਰਾਂ ਉਡ ਕੇ ਸੁਰਗ ਲੋਕ ਨੂੰ ਚਲੀ ਗਈ ਤੇ ਸਭ ਲੋਕ

ਰਾਜੇ ਰੁਕਮਾਂਗਦ ਦੀ ਕਰਤੱਬਤਾ ਨੂੰ ਦੇਖ ਉਸ ਦਾ ਜਸ ਕਰਦੇ ਆਪੋ ਆਪਣੀ ਘਰੀਂ ਚਲੇ ਗਏ।

ਉਸ ਧੁਨ ਨੂੰ ਜਾਣਦੇ ਹੋਏ 'ਜਲ' ਨਾਮਾਂ ਭੱਟ ਕਥਨ ਕਰਦਾ ਹੈ—ਹੇ ਭਾਈ! ਰਾਜੇ ਰੁਕਮਾਂਗਦ ਦੀ ਨਿਆਈਂ ਵਿਸ਼ੇ-ਵਿਕਾਰਾਂ ਵਲੋਂ ਰਹਿਤ ਹੋ ਕੇ ਜਤ ਸਤ ਦੇ ਸਹਿਤ ਵਾਹਿਗੁਰੂ ਨੂੰ ਨਿਤਾਪ੍ਰਤੀ ਸੌਂਪਣਾ ਕਰੋ।

ਨੋਟ-ਇਸ ਰਾਜੇ ਰੁਕਮਾਂਗਦ ਦੀ ਕਥਾ 'ਨਾਰਦ ਪੁਰਾਣ' ਦੇ ਉਤਰਾ ਭਾਗ ਅਧਿਆਇ ੯ ਤੋਂ ੩੮ ਤੱਕ ਆਉਂਦੀ ਹੈ।

## ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ॥

ਫਿਰ ਜਿਵੇਂ ਰਾਜੇ ਅੰਮਰੀਕ ਤੇ ਪ੍ਰਹਿਲਾਦ ਭਗਤ ਨੇ ਗੋਬਿੰਦ ਪ੍ਰਭੂ ਦੀ ਸ਼ਰਨ ਗ੍ਰਹਿਣ ਕਰ ਕੇ ਗਤਿ= ਮੁਕਤੀ ਪਾਈ ਹੈ, ਤਿਵੇਂ ਤੁਸੀਂ ਵੀ ਉਸ ਦੀ ਸ਼ਰਨ ਵਿਖੇ ਪੈ ਕੇ ਮੁਕਤੀ ਫਲ ਪਾਣਾ ਕਰੋ।

## ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁਮਤਿ ਜਲ੍ਹ ਜਾਣੀ ਜੁਗਤਿ॥

ਜਲ ਨਾਮਾ ਭੱਟ ਕਥਨ ਕਰਦਾ ਹੈ—ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਤੈ= ਆਪ ਨੇ ਸੁਮਤਿ= ਸ੍ਰੇਸ਼ਟ ਮਤੀ ਦੀ ਜੁਗਤੀ ਜਾਣ ਕੇ ਲੋਭ, ਕ੍ਰੋਧ, ਤ੍ਰਿਸ਼ਨਾ ਆਦਿਕ ਆਸੁਰੀ ਸੰਪਦਾ ਨੂੰ ਤਿਆਗਣਾ ਕੀਤਾ ਹੈ।

## ਗੁਰੁ ਅਮਰਦਾਸੁ ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ॥੪॥੧੩॥

ਹੇ ਗੁਰੂ ਅਮਰਦਾਸ ਪਾਤਿਸ਼ਾਹ ਜੀ! ਅਸੀਂ ਨਿਜ ਦਾਸੁ ਭਗਤੁ= ਆਪ ਜੀ ਦੇ ਦਾਸ ਭਗਤ ਹਾਂ। ਦੇਖਿ ਦਰਸੁ= ਅਸੀਂ ਆਪ ਜੀ ਦੀ ਤਰਫ ਦੇਖ ਰਹੇ ਹਾਂ। ਭਾਵ ਆਪ ਜੀ ਦੀ ਆਸਾ ਲਗਾਈ ਬੈਠੇ ਹਾਂ, ਕਿਰਪਾ ਕਰ ਕੇ ਸਾਨੂੰ ਮੁਕਤੀ ਦਾਨ ਪਾਉਣਾ ਕਰੋ।

ਅਥਵਾ-ਨਾਲਦਿਆਂ ਭੱਟਾਂ ਨੂੰ ਸੰਬੋਧਨ ਕਰਦਾ ਹੋਇਆ ਜਲ ਨਾਮਾ ਭੱਟ ਕਥਨ ਕਰਦਾ ਹੈ- ਹੇ ਭੱਟੋ! ਕੋਈ ਸੰਸਾ ਨਾ ਕਰਨਾ, ਅਸੀਂ ਸਾਰੇ ਅਕਾਲ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਦੇ ਹੀ ਭਗਤ ਹਾਂ। ਇਹੋ ਵੇਲਾ ਹੈ ਸੋ ਤੁਸੀਂ ਸਾਰੇ ਸ਼ਰਧਾ ਭਾਵ ਨਾਲ ਇਹਨਾਂ ਦੇ ਦਰਸ਼ਨਾਂ ਨੂੰ ਦੇਖ ਕੇ ਮੁਕਤੀ ਫਲ ਨੂੰ ਪਾਉਣਾ ਕਰੋ॥ ੪॥ ੧੩॥

(ਅਗਲਾ ਇਕ ਸਵਈਆ ਫਿਰ ਜਾਲਪ ਭੱਟ ਦਾ ਹੈ) ਜਾਲਪ ਨਾਮਾ ਭੱਟ ਆਖਦਾ ਹੈ-

## ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਵਿਤ੍ਰ ਚਰਨ ਕੰਵਲਾਂ ਨਾਲ ਪਰਸਣ ਕਰ ਕੇ ਪੁਹਮਿ= ਪ੍ਰਿਥਵੀ ਦੇ ਸਾਰੇ ਪਾਤਿਕ= ਪਾਪ ਨਾਸ ਹੋ ਜਾਂਦੇ ਹਨ।

## ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ॥

ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿੱਤਰ ਚਰਨਾਂ ਨਾਲ ਪਰਸਨਾ ਕਰੀਏ। ਜਿਨ੍ਹਾਂ ਦੇ ਪਵਿੱਤਰ ਚਰਨਾਂ ਨਾਲ ਪਰਸਨਾ ਚੁਰਾਸੀ ਸਿੱਧ ਅਤੇ ਸਾਧਿਕ= ਸਾਧਨਾਂ ਦੇ ਕਰਨ ਵਾਲੇ ਜਗਿਆਸੂ ਜਨ ਵੀ ਆਸਾਸਹਿ= ਚਾਹੁੰਦੇ ਹਨ। ਵਾ-ਸ੍ਰੀ ਗੁਰੂ ਅਮਰਦਾਸ ਜੀ ਦੀ ਆਸਾਸਹਿ= ਆਗਿਆ ਵਿਚ ਰਹਿੰਦੇ ਹਨ। ਵਾ--ਜਿਨ੍ਹਾਂ ਸਤਿਗੁਰਾਂ ਦੇ ਚਰਨਾਂ ਨੂੰ ਪਰਸ ਕੇ ਸਿੱਧ ਤੇ ਸਾਧਿਕ ਸਭ ਆਸਾਸਹਿ= ਸੰਸਿਆਂ ਤੋਂ ਰਹਿਤ, ਵਾ-ਜਮਾਂ ਦੀ ਤਾੜਨਾ ਤੋਂ ਰਹਿਤ ਹੋਏ ਹਨ।

## ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ॥

ਫਿਰ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਦੇ ਪਰਸਨ ਕਰ ਕੇ ਅਤੇ ਪ੍ਰਭੂ ਦਾ ਧਿਆਨ ਹਿਰਦੇ ਵਿਚ ਲੈਣ ਕਰ ਕੇ ਚੌਰਾਸੀ ਲੱਖ ਜੂਨੀਆਂ ਦਾ ਪਉ= ਖਹਿੜਾ ਮੁੱਕ ਜਾਂਦਾ ਹੈ। ਵਾ-ਜਨਮ ਮਰਨ ਦਾ ਪਉ= ਪੰਧ (ਸਫਰ) ਮੁੱਕ ਜਾਂਦਾ ਹੈ। ਵਾ-ਮੁਕਿਹਿ= ਕੈਵਲ ਮੁਕਤੀ ਨੂੰ ਪਉ= ਪਾ ਲੈਂਦਾ ਹੈ।

## ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਨੂੰ ਪਰਸਨ ਕਰ ਕੇ ਅਭਉ= ਨਿਰਭਉ ਪ੍ਰਮਾਤਮਾ ਲੱਭ ਪੈਂਦਾ ਹੈ ਅਤੇ ਚੁਰਾਸੀ ਲੱਖ ਜੂਨ ਦਾ ਗਉ= ਗਮਨ (ਫੇਰਾ) ਚੁੱਕ ਜਾਂਦਾ ਹੈ।

[ਪੰਨਾ ੧੩੯੫]

## ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ॥

ਜੇਕਰ ਇਹ ਮਾਨਵਹਿ= ਮਨੁੱਖ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ ਜੀ ਦੇ ਸੁਮੰਤ੍ਰਿ= ਸ੍ਰੇਸ਼ਟ ਮੰਤਰ ਨੂੰ ਲੈਣਾ ਕਰੇ ਤਾਂ ਹੀ ਇਹ ਜੀਵ, ਇਕ ਵਾਹਿਗੁਰੂ ਤੋਂ ਬਿਨਾਂ ਜੁ ਦੁਗਣ (ਦੁ-ਗਣ)= ਜੋ ਦੂਸਰਾ ਗਿਣਤੀ ਵਿਖੇ ਦਵੈਤ ਭਾਵ ਆ ਰਿਹਾ ਹੈ, ਤਉ ਰਹੈ= ਤਾਂ ਉਸ ਵਲੋਂ ਰਹਿ ਜਾਂਦਾ ਹੈ।

ਵਾ-ਇਕ ਪ੍ਰਭੂ ਤੋਂ ਬਿਨਾਂ ਜੋ ਗਿਣਤੀ ਵਿਖੇ ਦੁ= ਦੁੰਦ ਵਾਦ, ਜੰਮਣਾ ਮਰਨਾ, ਹਰਖ-ਸੋਗ ਆ ਰਿਹਾ ਹੈ, ਉਸ ਵਲੋਂ ਰਹਿ ਜਾਂਦਾ ਹੈ।

ਅਥਵਾ- *ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ॥*

ਜਾਂ ਇਹ ਮਨੁੱਖ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ ਜੀ ਦੇ ਸੁ= ਸ੍ਰੇਸ਼ਟ ਮੰਤਰ ਨੂੰ ਲੈਣਾ ਕਰੇ ਤਾਂ ਇਕੁ= ਇਕ ਪ੍ਰਭੂ ਦੇ ਪ੍ਰੇਮ ਵਿਖੇ ਬਿੰਨਿ= ਵਿੰਨ੍ਹਿਆ ਜਾਂਦਾ ਹੈ। ਵਾ-ਇਕ ਜੋ ਅਦੁੱਤੀ ਪ੍ਰਮਾਤਮਾ ਹੈ ਉਸ ਨੂੰ ਬਿੰਨਿ= ਦੇਖ ਲੈਂਦਾ ਹੈ ਅਤੇ ਦੂਸਰਾ ਜੋ ਦਵੈਤ ਭਾਵ ਗਿਣਿਆ ਜਾਂਦਾ ਹੈ ਉਸ ਤੋਂ ਰਹਿ ਜਾਂਦਾ ਹੈ।

## ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ॥ ੫ ॥ ੧੪ ॥

ਜਾਲਪ ਨਾਮਾ ਭੱਟ ਕਥਨ ਕਰਦਾ ਹੈ ਕਿ ਹੇ ਭੱਟੋ! ਇਤੜੇ= ਇਹ ਸਾਰੇ ਪਦਾਰਥ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸ਼ਰਧਾ ਭਾਵ ਨਾਲ ਡਿਠੈ= ਦਰਸ਼ਨ ਕਰਨ ਨਾਲ ਹੀ ਮਿਲ ਜਾਂਦੇ ਹਨ॥ ੫ ॥ ੧੪ ॥

ਅਗਲੇ ਚਾਰ ਸਵਈਏ ਸ੍ਰੀ ਗੁਰੂ ਅਮਰਦਾਸ ਜੀ ਦੀ ਉਸਤਤੀ ਦੇ 'ਕੀਰਤ ਨਾਮੇ' ਭੱਟ ਦੇ ਆਉਣਗੇ—

## ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ॥

(ਪੱਧਤੀ ਮੇਲਦੇ ਹਨ) ਸੱਚੇ ਕਰਤਾਰ ਦੇ ਨਾਮ ਨੂੰ ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦ੍ਰਿੜ੍ਹ ਮਨ ਹੋ ਕੇ ਸੰ= ਭਲੀ ਪ੍ਰਕਾਰ ਗ੍ਰਹਿਅਉ= ਗ੍ਰਹਿਣ ਕੀਤਾ ਹੈ।

## ਤਾ ਤੇ ਅੰਗਦੁ ਲਹਣਾ ਪ੍ਰਗਟਿ ਤਾਸੁ ਚਰਣਹ ਲਿਵ ਰਹਿਅਉ॥

ਤਾ ਤੇ= ਤਿਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਗਦੁ=ਅੰਗਾਂ ਤੋਂ ਸ੍ਰੀ ਲਹਿਣਾ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਰੂਪ ਸੰਸਾਰ ਵਿਖੇ ਪ੍ਰਗਟ ਹੋਏ। ਫਿਰ ਸਾਰੀ ਅਵਸਥਾ ਤਾਸੁ= ਉਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਖੇ ਹੀ ਲਿਵ= ਬਿਰਤੀ ਨੂੰ ਲਗਾ ਰਹਿਣਾ ਕੀਤਾ।

## ਤਿਤੁ ਕੁਲਿ ਗੁਰ ਅਮਰਦਾਸੁ ਆਸਾ ਨਿਵਾਸੁ ਤਾਸੁ ਗੁਣ ਕਵਣ ਵਖਾਣਉ॥

ਤਿਸ ਸ੍ਰੀ ਗੁਰੂ ਨਾਨਕ ਦੇਵ ਪਾਤਿਸ਼ਾਹ ਜੀ ਦੀ ਚਲਾਈ ਹੋਈ ਗੁਰਤਾ ਗੱਦੀ ਰੂਪ ਕੁਲ ਵਿਖੇ ਹੇ ਗੁਰੂ ਅਮਰਦਾਸ ਸਾਹਿਬ ਜੀ! ਆਪ ਹੀ ਸਿੱਖਾਂ ਦੀਆਂ ਆਸਾਂ ਦੇ ਨਿਵਾਸੁ ਪੂਰਨ ਕਰਨ ਵਾਲੇ ਹੋ। ਤਾਸੁ= ਤਿਸ ਆਪ ਜੀ ਦੇ ਮੈਂ ਕਿਹੜੇ-ਕਿਹੜੇ ਗੁਣਾਂ ਨੂੰ ਵਖਾਣਉ= ਕਥਨ ਕਰਾਂ।

## ਜੋ ਗੁਣ ਅਲਖ ਅਗੰਮ ਤਿਨਹ ਗੁਣ ਅੰਤੁ ਨ ਜਾਣਉ॥

ਹੇ ਅੰਗਮ ਰੂਪ ਸਤਿਗੁਰੂ ਅਮਰਦਾਸ ਜੀ! ਆਪ ਜੀ ਵਿਖੇ ਜੋ ਅਲਖ ਗੁਣ ਹਨ।

*ਅਥਵਾ*- ਅਲਖ ਅੰਗਮ= ਪ੍ਰਮਾਤਮਾ ਵਿਖੇ ਜੋ ਗੁਣ ਹਨ ਓਹੀ ਗੁਣ ਆਪ ਜੀ ਵਿਖੇ ਹਨ, ਉਨ੍ਹਾਂ ਗੁਣਾਂ ਦਾ ਅੰਤ ਸਿਵਾਏ ਆਪ ਜੀ ਤੋਂ ਹੋਰ ਕੋਈ ਨਹੀਂ ਜਾਣਦਾ।

## ਬੋਹਿਥਉ ਬਿਧਾਤੈ ਨਿਰਮਯੋੌ ਸਭ ਸੰਗਤਿ ਕੁਲ ਉਧਰਣ॥

ਸਾਰੀਆਂ ਕੁਲਾਂ ਤੇ ਸਾਰੀਆਂ ਸੰਗਤਾਂ ਦੇ ਉਧਰਣ= ਤਾਰਨੇ ਦੇ ਵਾਸਤੇ ਬਿਧਾਤੈ= ਪ੍ਰਭੂ ਨੇ ਆਪ ਜੀ ਨੂੰ ਬੋਹਿਥਉ= ਜਹਾਜ਼ ਰੂਪ ਨਿਰਮਯੋੌ= ਪੈਦਾ ਕੀਤਾ ਹੈ।

## ਗੁਰ ਅਮਰਦਾਸ ਕੀਰਤੁ ਕਹੈ ਤ੍ਰਾਹਿ ਤ੍ਰਾਹਿ ਤੁਅ ਪਾ ਸਰਣ॥੧॥੧੫॥

ਕੀਰਤ ਨਾਮਾ ਭੱਟ ਕਥਨ ਕਰਦਾ ਹੈ—ਹੇ ਜਗਤ ਉਧਾਰਣ ਸ੍ਰੀ ਗੁਰੂ ਅਮਰਦਾਸ ਜੀ! ਅਸੀਂ ਆਪਣੀ ਕਲਿਆਣ ਵਾਸਤੇ ਤੁਅ= ਆਪ ਜੀ ਦੇ ਪਾ= ਚਰਨਾਂ ਦੀ ਸ਼ਰਨ ਵਿਖੇ ਆਏ ਹਾਂ, ਕਿਰਪਾ ਕਰ ਕੇ ਸਾਡੀ ਤ੍ਰਾਹਿ ਤ੍ਰਹਿ= ਰਖਿਆ ਕਰੋ, ਰਖਿਆ ਕਰੋ॥ ੧ ॥ ੧੫ ॥

## ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਉਹ ਨਰਾਇਣੁ= ਪ੍ਰਭੂ ਆਪ ਹੀ ਕਲਾ ਧਾਰ ਕੇ ਆਪ ਜੀ ਰੂਪ ਹੋ ਕੇ ਸੰਸਾਰ ਵਿਖੇ ਪਰਵਰਿਯਉ= ਪਰਵਿਰਤ ਹੋਇਆ ਹੈ।

## ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥

ਨਿਰੰਕਾਰ ਨੇ ਆਪ ਹੀ ਤੀਸਰਾ ਆਕਾਰ ਧਾਰ ਕੇ ਜਗ ਮੰਡਲ ਵਿਖੇ ਆਪਣੀ ਜੋਤ ਨੂੰ ਫੈਲਾਉਣਾ ਕੀਤਾ ਹੈ।

## ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ॥

ਫੇਰ-ਆਪ ਜੀ ਨੇ ਐਸਾ ਸਬਦੁ=ਉਪਦੇਸ਼ ਰੂਪੀ ਦੀਪਕ ਦੀਪਾਯਉ= ਪ੍ਰਕਾਸ਼ਿਆ ਹੈ, ਜਿਸ ਦੀ ਸਹਾਇਤਾ ਨਾਲ ਆਪ ਜੀ ਦੇ ਸਿੱਖਾਂ ਨੇ ਜਹ ਕਹ= ਜਿਧਰ ਕਿਧਰ ਤਹ= ਉਸ ਪ੍ਰਮਾਤਮਾ ਨੂੰ ਹੀ ਭਰਪੂਰ ਦੇਖਣਾ ਕੀਤਾ ਹੈ।

## ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ॥

ਜਿਨ੍ਹਾਂ ਸਿੱਖਾਂ ਨੇ ਆਪ ਜੀ ਦੇ ਪ੍ਰਕਾਸ਼ ਰੂਪ ਉਪਦੇਸ਼ ਨੂੰ ਸੰ= ਭਲੀ ਪ੍ਰਕਾਰ ਗ੍ਰਹਿਣ ਕੀਤਾ ਹੈ, ਤਤੁ= ਉਹਨਾਂ ਸਿੱਖਾਂ ਨੂੰ ਆਪ ਜੀ ਨੇ ਤਤੁ= ਸ਼ੀਘਰ ਹੀ ਤਤੁ= ਸਿਧਾਂਤ ਰੂਪ ਚਰਣ= ਪੂਜਨੀਕ ਹਰੀ ਪ੍ਰਭੂ ਅਕਾਲ ਪੁਰਖ ਨਾਲ ਮਿਲਾ ਦੇਣਾ ਕੀਤਾ ਹੈ।

## ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਅੰਗਦ ਲਹਣੇ ਸੰਗਿ ਹੁਅ॥

ਜਿਨ੍ਹਾਂ ਦਾ ਪਹਿਲਾ ਨਾਮ ਲਹਿਣਾ ਜੀ ਸੀ ਫਿਰ ਗੁਰੂ ਅੰਗਦ ਸਾਹਿਬ ਜੀ ਹੋਇਆ ਉਹਨਾਂ ਦੇ ਸੰਗ ਹੋ ਕੇ ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਆਪ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਿਆਈ ਗੱਦੀ ਰੂਪੀ ਨਿਰਮਲ ਕੁਲ ਵਿਖੇ ਉਤਰੇ ਹੋ।

## ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ॥੨॥੧੬॥

ਹੇ ਤਾਰਨੇ ਨੂੰ ਤਰਣ= ਜਹਾਜ਼ ਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਅਸੀਂ ਜਨਮਾਂ ਜਨਮਾਂਤ੍ਰਾਂ ਵਿਖੇ ਤੁਅ= ਆਪ ਜੀ ਦੀ ਹੀ ਪਾ= ਚਰਨਾਂ ਦੀ ਸ਼ਰਨ ਵਿਖੇ ਹਾਂ, ਸੋ ਆਪ ਕਿਰਪਾ ਕਰ ਕੇ ਸਾਨੂੰ ਤਾਰਨਾ ਕਰੋ॥ ੨॥ ੧੬॥

## ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰਸਿਖਹ॥

ਫਿਰ ਆਪ ਜੀ ਦੇ ਦਰਸ਼ਨਾਂ ਦੇ ਪਿਖਿ= ਦੇਖਣੇ ਕਰ ਕੇ ਹੀ, ਹੇ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ ਜੀ! ਆਪ ਜੀ ਦੇ ਸਿੱਖਾਂ ਨੂੰ ਜਪ, ਤਪ, ਸਤ ਅਤੇ ਸੰਤੋਖੁ ਆਦਿਕ ਸ਼ੁਭ-ਗੁਣਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

## ਸਰਣਿ ਪਰਹਿ ਤੇ ਉਬਰਹਿ ਛੋਡਿ ਜਮ ਪੁਰ ਕੀ ਲਿਖਹ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਜੋ ਆਪ ਜੀ ਦੀ ਸ਼ਰਨ ਵਿਖੇ ਸ਼ਰਧਾ ਭਾਵ ਨਾਲ ਪੈਂਦੇ ਹਨ, ਓਹੀ ਸੰਸਾਰ-ਸਾਗਰ ਤੋਂ ਉਬਰਹਿ= ਤਰ ਜਾਂਦੇ ਹਨ, ਜਮ ਪੁਰੀ ਦੀ ਲਿਖਹ= ਲਿਖਤ (ਹਿਸਾਬ) ਉਹਨਾਂ ਨੂੰ ਛੱਡ ਜਾਂਦੀ ਹੈ। ਭਾਵ ਫਿਰ ਉਨ੍ਹਾਂ ਗੁਰਮੁਖਾਂ ਪਾਸੋਂ ਕੋਈ ਹਿਸਾਬ ਨਹੀਂ ਪੁਛਿਆ ਜਾਂਦਾ।

## ਭਗਤਿ ਭਾਇ ਭਰਪੂਰੁ ਰਿਦੈ ਉਚਰੈ ਕਰਤਾਰੈ॥

ਹੇ ਗੁਰੂ ਅਮਰਦਾਸ ਪਾਤਿਸ਼ਾਹ ਜੀ! ਆਪ ਜੀ ਦਾ ਹਿਰਦਾ ਪ੍ਰੇਮਾ ਭਗਤੀ ਕਰ ਕੇ ਭਰਪੂਰ ਹੋ ਰਿਹਾ ਹੈ ਅਤੇ ਬਾਣੀ ਕਰ ਕੇ ਵੀ ਆਪ ਜੀ ਕਰਤਾਰ ਦੇ ਗੁਣਾਂ ਨੂੰ ਉਚਾਰਦੇ ਹੋ।

## ਗੁਰੁ ਗਉਹਰੁ ਦਰੀਆਉ ਪਲਕ ਡੁਬੰਤ੍ਹ ਤਾਰੈ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਆਪ ਗਉਹਰੁ= ਮੋਤੀ ਵਾਂਗੂੰ ਸ਼ੁਧ ਹੋ, ਫਿਰ ਆਪ ਦਰੀਆਉ= ਦੂਵੀ ਭੂਤ ਅਰਥਾਤ ਕਿਰਪਾਲੂ ਦਿਆਲੂ ਸੁਭਾਅ ਵਾਲੇ ਹੋ ਅਤੇ ਡੁਬਦਿਆਂ ਜੀਵਾਂ ਨੂੰ ਸੰਸਾਰ-ਸਾਗਰ ਤੋਂ ਇਕ ਪਲ ਵਿਖੇ ਤਾਰਨਾ ਕਰਦੇ ਹੋ।

## ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਗੁਣ ਕਰਤਾਰੈ ਉਚਰੈ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਕਰਤਾਰ ਰੂਪ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਜਸ ਰੂਪ ਗੁਣਾਂ ਨੂੰ ਉਚਾਰਨ ਕਰ ਕੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਦੀ ਗੁਰਿਆਈ ਗੱਦੀ ਰੂਪ ਨਿਰਮਲ ਕੁਲ ਵਿਖੇ ਅਵਤਰ੍ਹਿਉ= ਪ੍ਰਗਟ ਹੋਏ ਹੋ।

## ਗੁਰੁ ਅਮਰਦਾਸੁ ਜਿਨ੍ ਸੇਵਿਅਉ ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ॥੩॥੧੭॥

ਕੀਰਤ ਨਾਮਾ ਭੱਟ ਕਥਨ ਕਰਦਾ ਹੈ—ਹੇ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ ਜੀ! ਜਿਨ੍ਹਾਂ ਨੇ ਆਪ ਜੀ ਨੂੰ ਸੇਵਿਆ ਹੈ। ਉਨ੍ਹਾਂ ਦੇ ਦੁੱਖਾਂ ਨੂੰ ਵੀ ਆਪ ਜੀ ਨੇ ਪਰ= ਭਲੀ ਪ੍ਰਕਾਰ ਹਰਿ= ਨਾਸ ਕੀਤਾ ਹੈ ਤੇ ਦਲਿਦ੍ਰਾਂ

ਨੂੰ ਵੀ ਉਨ੍ਹਾਂ ਤੋਂ ਪਰੇ ਕੀਤਾ ਹੈ॥ ੩॥ ੧੭॥

## ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀਉ! ਮੈਂ ਆਪਣੇ ਚਿਤ ਵਿਖੇ ਚਿਤਵਉ= ਚਿਤਵਦਾ (ਵਿਚਾਰਦਾ) ਹਾਂ ਕਿ ਗੁਰੂ ਸਾਹਿਬ ਜੀ ਅੱਗੇ ਅਰਦਾਸਿ ਕਹਉ= ਬੇਨਤੀ ਕਹਾਂ ਪਰ ਮੈਂ ਕਹਿ ਭਿ ਨ ਸਕਉ= ਆਖ ਨਹੀਂ ਸਕਦਾ ਕਿਉਂਕਿ ਮੈਂ ਆਪ ਜੀ ਦਾ ਤੇਜ ਪ੍ਰਤਾਪ ਸਹਾਰ ਨਹੀਂ ਸਕਦਾ।

ਦੂਜਾ ਇਹ ਭੀ ਸਮਝਦਾ ਹਾਂ ਕਿ ਆਪ ਅੰਤਰਜਾਮੀ ਹੋ।

ਤੀਜਾ ਨਾ ਕਹਿਣ ਦਾ ਇਹ ਭੀ ਕਾਰਨ ਹੈ ਕਿ ਜਿਸ ਪ੍ਰਭੂ ਅੱਗੇ ਅਸੀਂ ਹੰਕਾਰ ਦੇ ਸ਼ਬਦ ਕਹੇ ਸਨ, ਓਹੀ ਪ੍ਰਭੂ ਸਰੂਪ ਆਪ ਹੋ ਹੁਣ ਆਪ ਜੀ ਦੇ ਸਾਹਮਣੇ ਸਾਨੂੰ ਸ਼ਰਮ ਆਉਂਦੀ ਹੈ।

## ਸਰਬ ਚਿੰਤ ਤੁਝੁ ਪਾਸਿ ਸਾਧਸੰਗਤਿ ਹਉ ਤਕਉ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਸਾਡੇ ਸਾਰੇ ਚਿੰਤ= ਫਿਕਰ ਆਪ ਜੀ ਪਾਸ ਹਨ ਤੁਸੀਂ ਹੀ ਸਾਡੇ ਪਰ ਕਿਰਪਾ ਕਰਨੀ ਹੈ, ਅਸੀਂ ਆਪ ਜੀ ਦੇ ਸਤ ਸੰਗਤ ਦੇ ਆਸਰੇ ਨੂੰ ਤਕ ਰਹੇ ਹਾਂ।

## ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ॥

ਹੇ ਸਤਿਗੁਰੂ ਅਮਰਦਾਸ ਸਾਹਿਬ ਜੀ! ਜੇਕਰ ਆਪ ਜੀ ਦੇ ਹੁਕਮ ਰੂਪੀ ਕੋਈ ਨੀਸਾਣੁ= ਚਿੰਨ੍ਹ ਪੈ ਜਾਵੇ ਤਾਂ ਹੀ ਹੇ ਸਾਹਿਬ! ਮੈਂ ਆਪ ਜੀ ਦੀ ਸੇਵਾ ਨੂੰ ਕਰਾਂ।

## ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ॥

ਹੇ ਸਤਿਗੁਰੂ ਅਮਰਦਾਸ ਸਾਹਿਬ ਜੀ! ਜਿਸ ਵੇਲੇ ਆਪ ਜੀ ਸੁਭ ਦਿਸਟਿ= ਕਿਰਪਾ ਦ੍ਰਿਸ਼ਟੀ ਨਾਲ ਦੇਖਦੇ ਹੋ ਤਾਂ ਹੀ ਕਰਤੇ ਅਕਾਲ ਪੁਰਖ ਦਾ ਨਾਮ ਮੇਵੇ ਦੀ ਨਿਆਈਂ ਸੁਆਦਿਸ਼ਟ ਲੱਗਦਾ ਹੈ।

ਵਾ- ਮੂੰਹ ਵਿਖੇ ਮੇਵਾ= ਸਮਾਉਂਦਾ ਹੈ। ਭਾਵ ਰਸਨਾ ਨਾਲ ਨਾਮ ਜਪਿਆ ਜਾਂਦਾ ਹੈ।

## ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ॥

ਹੇ ਕਾਰਣ ਪੁਰਖ= ਪ੍ਰਮਾਤਮਾ ਦੇ ਅਵਤਾਰ ਅਲਖ ਗੁਣਾਂ ਵਾਲੇ ਅਗਮ= ਖੌਫ ਤੋਂ ਰਹਿਤ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਜਿਵੇਂ ਆਪ ਫੁਰਮਾਉਂਦੇ ਹੋ ਓਹੀ ਅਸੀਂ ਕਹਿੰਦੇ ਹਾਂ।

## ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ॥ ੪॥ ੧੮॥

ਸਰਬ ਕਾਰਣ ਕਾਰਜਾਂ ਦੇ ਕਰਨ ਵਾਲੇ ਹੇ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ ਜੀ! ਜਿਸ ਤਰ੍ਹਾਂ ਆਪ ਰੱਖਦੇ ਹੋ, ਤਿਵੇਂ ਹੀ ਅਸੀਂ ਰਹਿਣਾ ਕਰਦੇ ਹਾਂ॥ ੪॥ ੧੮॥

## ਭਿਖੇ ਕੇ॥

ਅਗਲੇ ਦੋ ਸਵਈਏ (੧੯ ਤੇ ੨੦) ਬ੍ਰਹਮਾ ਦੇ ਅਵਤਾਰ 'ਭਿਖੇ' ਭੱਟ ਦੇ ਆਉਣਗੇ—

## ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ॥

ਭਿੱਖਾ ਭੱਟ ਨਾਲਦਿਆਂ ਭੱਟਾਂ ਨੂੰ ਆਖਦਾ ਹੈ ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗਿਆਨ ਅਤੇ ਧਿਆਨ ਨੂੰ ਦੇ ਕੇ ਇਸ ਜੀਵ ਨੂੰ ਤੱਤ ਰੂਪ ਕਰ ਕੇ ਤਤੁ= ਸਿਧਾਂਤ ਰੂਪ ਪ੍ਰਮਾਤਮਾ ਸਿਉ= ਨਾਲ ਮਿਲਾ ਦਿੰਦੇ ਹਨ। ਅਰਥਾਤ--ਵਾਚ ਵਾਚ ਭਾਗ ਦਾ ਤਿਆਗ ਕਰਵਾ ਕੇ ਲਖਸ਼ ਲਖਸ਼ ਸਰੂਪ ਦੀ ਏਕਤਾ ਕਰ ਦਿੰਦੇ ਹਨ।

## ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ॥

ਜੋ ਇਕਾਗਰ ਚਿਤ ਹੋ ਕੇ ਗੁਰੂ ਜੀ ਦੇ ਚਰਨਾਂ ਵਿਖੇ ਲਿਵ= ਬਿਰਤੀ ਨੂੰ ਲਗਾਂਦਾ ਹੈ, ਉਹ ਗੁਰਸਿੱਖ ਸੱਚ ਸਰੂਪ ਪ੍ਰਮਾਤਮਾ ਨੂੰ ਸੱਚ ਕਰ ਕੇ ਜਾਣ ਲੈਂਦਾ ਹੈ। ਪੁਨਾ-

## ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ॥

ਕਾਮ ਕ੍ਰੋਧ ਆਦਿਕ ਵਿਸ਼ਿਆਂ ਨੂੰ ਆਪਣੇ ਵਸੀਕਾਰ ਕਰ ਲੈਂਦਾ ਹੈ, ਫਿਰ ਪਵਣੁ= ਵਾਸ਼ਨਾ ਦਾ ਉਡੰਤ= ਉਡਾਇਆ ਯਾਨੇ ਭਟਕਾਇਆ ਹੋਇਆ ਨ ਧਾਵੈ= ਦੌੜਦਾ ਨਹੀਂ ਹੈ।

## ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ॥

ਅੰਤ ਨੂੰ ਉਹ ਨਿਰੰਕਾਰ ਰੂਪ ਦੇਸ਼ ਵਿਖੇ ਜਾ ਕੇ ਵੱਸਣਾ ਕਰਦਾ ਹੈ, ਜੋ ਜੀਵਨ ਅਵਸਥਾ ਵਿਚ ਹੁਕਮ ਦੇ ਬੁੱਝਣੇ ਰੂਪ ਵਿਚਾਰ ਨੂੰ ਪਾਂਵਦਾ ਹੈ।

## ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਿਛੁ ਕੀਅਉ॥

ਕਲਯੁਗ ਵਿਖੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕਰਤੇ ਅਕਾਲ ਪੁਰਖ ਦਾ ਹੀ ਰੂਪੁ= ਸਰੂਪ ਹਨ ਪਰ ਇਸ ਗੱਲ ਨੂੰ ਉਹ ਜਾਣਦਾ ਹੈ ਜਿਸ ਨੇ ਕੁਝ ਜਪ ਤਕ ਆਦਿਕ ਸਾਧਨਾਂ ਨੂੰ ਕੀਤਾ ਹੈ। ਅਥਵਾ-ਜਿਸ ਪ੍ਰਭੂ ਨੇ ਕੁਝ ਜਗਤ ਨੂੰ ਰਚਨਾ ਕੀਤਾ ਹੈ। ਵਾ-ਜਿਸ ਪ੍ਰਮਾਤਮਾ ਨੇ ਸਾਨੂੰ ਕੁਝ ਸਰਾਪ ਦੇਣਾ ਕੀਤਾ ਹੈ ਉਸੇ ਕਰਤੇ ਪੁਰਖ ਦਾ ਸਰੂਪ ਕਲਜੁਗ ਵਿਖੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਜਾਣਨਾ ਕਰੋ।

## ਗੁਰੁ ਮਿਲ੍ਹਿਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ॥੧॥੧੯॥

ਭਿਖਾ ਨਾਮੇ ਭੱਟ ਕਥਨ ਕਰਦਾ ਹੈ—ਹੇ ਭੱਟੋ! ਸੋਇ= ਉਹ ਪ੍ਰਮਾਤਮਾ ਹੀ ਕਲਯੁਗ ਵਿਖੇ ਸਾਨੂੰ ਗੁਰੂ ਰੂਪ ਹੋ ਕੇ ਮਿਲਿਆ ਹੈ, ਜਿਸ ਨੇ ਸਹਜੇ ਹੀ ਰੰਗਿ= ਅਨੰਦ ਸਹਿਤ ਦਰਸ਼ਨ ਦੇਣਾ ਕੀਤਾ ਹੈ॥ ੧ ॥ ੧੯ ॥

## ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥

ਹੇ ਗਰੀਬ ਨਿਵਾਜ਼! ਆਪ ਜੀ ਵਰਗੇ ਸੰਤ= ਸ਼ਾਂਤ ਆਤਮਾ ਮਹਾਂ ਪੁਰਸ਼ਾਂ ਨੂੰ ਮੈਂ ਟੋਲਿ ਰਹਿਓ= ਲੱਭ-ਲੱਭ ਕੇ ਥੱਕ ਗਿਆ ਹਾਂ ਪਰ ਆਪ ਜੈਸਾ ਕੋਈ ਲਭਿਆ ਨਹੀਂ, ਉਂਜ ਤਾਂ ਖਾ ਪੀ ਕੇ ਸੌਣ ਵਾਲੇ ਰਾਗੀ ਦਵੈਸ਼ੀ ਸਾਧੂ ਤਾਂ ਮੈਂ ਬਹੁਤੇਰੇ= ਬਥੇਰੇ ਦੇਖੇ ਹਨ।

## ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥

ਸੰਨਿਆਸੀ, ਤਪੱਸ਼ਵੀ ਤੇ ਪੰਡਿਤ ਇਤਿਆਦਿਕ ਸਾਰੇ ਭੇਖੀ ਮੂੰਹ ਨਾਲ ਤਾਂ ਮਿਠੇ ਹਨ। ਭਾਵ ਮੂੰਹ ਨਾਲ ਤਾਂ ਗਿਆਨ ਦੀਆਂ ਗੱਲਾਂ ਕਰਦੇ ਹਨ ਪਰ ਵਿਚੇ ਵਿਚ 'ਮੁਖ ਮੇਂ ਰਾਮ ਰਾਮ' ਬਗਲ ਮੇਂ ਛੁਰੀ' ਵਾਲੀ ਗੱਲ ਕਰਦੇ ਹਨ। ਇਸ ਲਈ ਉਹ ਕਪਟੀ ਹੋਣ ਕਰ ਕੇ ਅੰਦਰੋਂ ਕਾਲੇ ਹਨ।

## ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥

ਹਉ= ਮੈਂ ਇਕ ਸਾਲ ਭਰ ਫਿਰਦਾ ਰਿਹਾ ਹਾਂ ਕਿ ਜਿਧਰੋਂ ਕੋਈ ਪੂਰਨ ਮਹਾਤਮਾ ਮਿਲ ਜਾਵੇ ਪਰ ਕਿਸੇ ਨੇ ਵੀ ਮੇਰਾ ਪਰਚਉ= ਪ੍ਰੇਮ ਉਸ ਵਾਹਿਗੁਰੂ ਨਾਲ ਨਹੀਂ ਲਾਇਆ, ਸਾਰੇ ਆਪੋ ਆਪਣੇ ਭੇਖਾਂ ਵਿਚ ਹੀ ਫਸੇ ਹੋਏ ਹਨ। ਜਿਵੇਂ ਕਬੀਰ ਜੀ ਨੇ ਕਿਹਾ ਹੈ—

ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ॥
ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ॥ ੧॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ॥
ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ॥ ੧॥

*(ਗਉੜੀ ਕਬੀਰ ਜੀ, ਪੰਨਾ ੩੩੪)*

[ਪੰਨਾ ੧੩੯੬]

## ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥

ਕਹਾਵਤਾਂ ਵਾਲਿਆਂ ਦੀਆਂ ਕਹਤੀ= ਕਹਾਵਤਾਂ ਭਾਵ ਕਹਾਣੀਆਂ ਤਾਂ ਬਹੁਤ ਸੁਣੀਆਂ ਹਨ। ਪਰ-- ਕਿਸੇ ਦੀ ਰਹਤ= ਰਹਿਣੀ ਨੂੰ ਦੇਖ ਕੇ ਮੇਰਾ ਮਨ ਖੁਸ਼ੀ ਵਿਚ ਨਹੀਂ ਆਇਆ।

## ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ॥

ਜਿਹੜੇ ਮਨੁੱਖ ਹਰੀ ਅਕਾਲ ਪੁਰਖ ਦੇ ਨਾਮ ਦਾ ਚਿੰਤਨ ਛੱਡ ਕੇ ਦੂਜੈ= ਦਵੈਤ ਭਾਵ ਵਿਖੇ ਵਾ-ਦੂਜੈ= ਮਾਇਆ ਦੇ ਪਿਆਰ ਵਿਖੇ, ਵਾ-ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਖੇ ਲੱਗੇ ਹਨ, ਉਨ੍ਹਾਂ ਦੇ ਗੁਣ= ਅਵਗੁਣ ਮੈਂ ਕੀ ਆਖਾਂ। ਭਾਵ-ਜੇ ਗਿਣਨਾ ਕਰੀਏ ਤਾਂ ਉਨ੍ਹਾਂ ਸਾਕਤਾਂ ਦੇ ਅਉਗਣ ਗਿਣੇ ਨਹੀਂ ਜਾ ਸਕਦੇ।

*ਯਥਾ-* ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥ *(ਪੰਨਾ ੪੭੦)*

## ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥੨॥੨੦॥

ਭਿੱਖਾ ਨਾਮਾ ਭੱਟ ਕਥਨ ਕਰਦਾ ਹੈ--ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਆਪ ਜੀ ਨਾਲ ਸਾਨੂੰ ਦਯਿ= ਪ੍ਰੇਰਕ ਵਾਹਿਗੁਰੂ ਨੇ ਮਿਲਾਉਣਾ ਕੀਤਾ ਹੈ, ਹੁਣ ਜਿਵੇਂ ਆਪ ਰੱਖੋਗੇ ਤਿਵੇਂ ਅਸੀਂ ਰਹਿਣਾ ਕਰਾਂਗੇ॥ ੨॥ ੨੦॥

ਦੋ ਸਵਈਏ ਭਿਖੇ ਭੱਟ ਦੇ ਇਥੋਂ ਤਕ ਸਮਾਪਤ ਹੋ ਚੁੱਕੇ ਹਨ। ਅਗਲੇ ਇੱਕੀਵੇਂ ਸਵਈਏ ਵਿਖੇ 'ਸਲ' ਨਾਮਾ ਭੱਟ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਉਸਤਤੀ ਕਥਨ ਕਰਦਾ ਹੈ--

## ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ॥

ਹੇ ਸਤਿਗੁਰੂ ਅਮਰਦਾਸ ਸਾਹਿਬ ਜੀ! ਕਾਮ ਆਦਿਕਾਂ ਰੂਪ ਦੁਸ਼ਮਣਾਂ ਨਾਲ ਜੰਗ ਕਰਨ ਨੂੰ ਆਪ ਬੜੇ ਸੂਰਬੀਰ ਬਹਾਦਰ ਹੋ। ਇਹਨਾਂ ਦੁਸ਼ਮਣਾਂ ਦੇ ਵਿਸ਼ਿਆਂ ਰੂਪ ਸ਼ਸਤ੍ਰਾਂ ਦੀ ਚੋਟ ਤੋਂ ਬਚਣ ਵਾਸਤੇ ਆਪ ਜੀ ਨੇ-

*ਪਹਿਰਿ ਸਮਾਧਿ ਸਨਾਹੁ*

ਨਿਰਵਿਕਲਪ ਸਮਾਧੀ ਲਗਾਉਣ ਰੂਪ ਸਨਾਹੁ=ਸੰਜੋਅ ਪਹਿਰਨਾ ਕੀਤੀ ਹੈ, ਫਿਰ ਬ੍ਰਹਮ ਗਿਆਨ ਵਿਖੇ

ਆਪ ਜੀ ਨੇ ਜੋ ਆਸਣਿ= ਇਸਥਿਤੀ ਕੀਤੀ ਹੈ, ਇਸ ਬ੍ਰਹਮ ਗਿਆਨ ਰੂਪ ਹ= ਘੋੜੇ ਉਪਰ ਆਪ ਜੀ ਨੇ ਚੜ੍ਹਨਾ ਕੀਤਾ ਹੈ।

## ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ ॥

ਸ੍ਰੈ ਧਰਮ ਧਾਰਨੇ ਰੂਪ ਧਨੁਖ ਮਨ ਰੂਪੀ ਕਰ= ਹੱਥ ਵਿਚ ਗਹਿਓ= ਫੜ ਕੇ ਅਤੇ ਭਗਤੀ ਤੇ ਸੀਲ ਸੁਭਾਅ ਵਾ-ਜਤ ਸਤ ਆਦਿਕ ਸਰਿ= ਬਾਣਾਂ (ਤੀਰਾਂ) ਨੂੰ ਲੈ ਕੇ ਆਪ ਜੀ ਨੇ ਕਾਮ ਆਦਿਕ ਦੁਸ਼ਮਣਾਂ ਨਾਲ ਲੜਿਅਉ= ਲੜਨਾ ਕੀਤਾ ਹੈ।

## ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ ॥

ਫਿਰ ਆਪ ਜੀ ਨੇ ਸਤਿਗੁਰਾਂ ਦੇ ਸਬਦਿ= ਉਪਦੇਸ਼ ਦੁਆਰਾ ਸੰਸਾਰ ਭੈ ਤੋਂ ਨਿਰਭੈ ਕਰਨ ਵਾਲੇ ਹਰੀ ਦਾ ਜਿਹੜਾ ਨਾਮ ਮਨ ਵਿਖੇ ਧਾਰਨ ਕੀਤਾ ਹੈ ਏਹੀ ਮੈਦਾਨੇ ਜੰਗ ਵਿਖੇ ਆਪ ਜੀ ਨੇ ਅਟੱਲ ਨੇਜ਼ਾ ਗੱਡਿਆ ਹੈ।

## ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ ॥

ਪੂਰਬੋਕਤ ਸ਼ਸਤ੍ਰਾਂ ਕਰ ਕੇ ਆਪ ਜੀ ਨੇ ਕਾਮ, ਕ੍ਰੋਧ, ਲੋਭ, ਮੋਹ ਅਤੇ ਅਪਤੁ= ਹੰਕਾਰ ਇਹਨਾਂ ਪੰਜਾਂ ਦੂਤਾਂ ਨੂੰ ਬਿਖੰਡਿਓ= ਵਿਸ਼ੇਸ਼ ਕਰ ਕੇ ਨਾਸ ਕਰਨਾ ਕੀਤਾ ਹੈ।

## ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ ॥

ਹੇ ਭਲਉ= ਭੱਲੇ ਜ਼ਾਤੀ ਦੇ ਤੇ ਭੂਹਾਲੁ ਸੰਗਿਆ ਦੇ ਬਾਬਾ ਤੇਜ ਭਾਨ ਜੀ ਦੇ ਤਨਾ= ਸਪੁੱਤਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਨ੍ਰਿਪਤਿ ਨਾਥੁ= ਰਾਜਿਆਂ ਦੇ ਸੁਆਮੀ ਜੋ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹਨ, ਉਹਨਾਂ ਦੇ ਬਰਿ= ਵਰ ਕਰ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਮਹਾ ਸੂਰਬੀਰ ਯੋਧੇ ਹੋਏ ਤੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਵਰ ਕਰ ਕੇ-

## ਗੁਰ ਅਮਰਦਾਸ ਸਚੁ ਸਲ੍ਯ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ ॥੧॥੨੧॥

'ਸਲ' ਨਾਮਾ ਭੱਟ ਭਣਿ=ਕਥਨ ਕਰਦਾ ਹੈ- ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਸਚਮੁਚ ਹੀ ਤੈ= ਆਪ ਜੀ ਇਵ= ਇਸ ਤਰ੍ਹਾਂ ਯੁੱਧ ਕਰ ਕੇ ਕਾਮ ਆਦਿਕਾਂ ਰੂਪ ਵੈਰੀਆਂ ਦੇ ਦਲੁ= ਸਮਦਾਅ ਨੂੰ ਜਿੱਤਣਾ ਕੀਤਾ ਹੈ।

ਭਲ ਨਾਮਾ ਭੱਟ ਅਖੀਰਲੇ ਇਕ ਸਵੱਈਏ ਵਿਖੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਬਿਅੰਤਤਾ ਰੂਪ ਉਸਤਤੀ ਕਥਨ ਕਰਦਾ ਹੋਇਆ ਮਹਲੇ ਤੀਜੇ ਕੇ ਸਵੱਈਏ ਸਮਾਪਤ ਕਰਦਾ ਹੈ—

## ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥

ਉਂਜ ਤਾਂ ਘਨਹਰ ਬੂੰਦ= ਬੱਦਲਾਂ ਦੀਆਂ ਬੂੰਦਾਂ (ਕਣੀਆਂ) ਗਿਣਤੀ ਵਿਚ ਤਾਂ ਨਹੀਂ ਆਉਂਦੀਆਂ ਕਿ ਕਿਤਨੀਆਂ ਬੂੰਦਾਂ ਪਈਆਂ ਹਨ ਪਰ ਜੇਕਰ ਕੋਈ ਕਹੇ ਕਿ ਮੈਂ ਗਿਣ ਲਈਆਂ ਹਨ ਤਾਂ ਮੰਨ ਲਵੋ ਅਤੇ ਬਸੁਅ ਰੋਮਾਵਲਿ= ਪ੍ਰਿਥਵੀ ਦੀ ਬਨਾਸਪਤੀ ਗਿਣਤੀ ਵਿਚ ਤਾਂ ਨਹੀਂ ਆਉਂਦੀ ਕਿ ਕਿਤਨੇ-ਕੁ ਬੂਟੇ ਧਰਤੀ ਤੇ ਉੱਗੇ ਹੋਏ ਹਨ ਪਰ ਜੇਕਰ ਕੋਈ ਕਹੇ ਕਿ ਮੈਂ ਗਿਣਤੀ ਕਰ ਲਈ ਹੈ, ਤਾਂ ਬੇਸ਼ੱਕ ਮੰਨ ਲਵੋ। ਬਸੰਤ ਰੁੱਤ ਦੇ ਫੁੱਲਾਂ ਦੀ ਗਨੰਤ= ਗਿਣਤੀ ਆਉਂਦੀ ਤਾਂ ਨਹੀਂ ਪਰ ਜੇਕਰ ਕੋਈ ਕਹੇ ਕਿ ਮੈਂ ਕਰ ਲਈ ਹੈ, ਤਾਂ ਬੇਸ਼ੱਕ ਮੰਨ ਲਵੋ।

## ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥

ਫਿਰ ਰਵਿ= ਸੂਰਜ ਦੀਆਂ ਤੇ ਸਸਿ= ਚੰਦ੍ਰਮਾ ਦੀਆਂ ਕਿਰਣਾਂ ਦਾ ਅੰਤ ਕੌਣ ਪਾ ਸਕਦਾ ਹੈ, ਕਿੰਤੂ ਕੋਈ ਨਹੀਂ ਪਾ ਸਕਦਾ। ਹਾਂ! ਜੇ ਕੋਈ ਕਹੇ ਕਿ ਮੈਂ ਪਾ ਲੀਤਾ ਹੈ ਤਾਂ ਮੰਨ ਲਓ ਅਤੇ ਸਾਗਰ= ਸਮੁੰਦਰ ਦੇ ਉਦਰੁ= ਪੇਟ ਦਾ ਅੰਤ ਕੌਣ ਪਾ ਸਕਦਾ ਹੈ? ਭਾਵ ਕੋਈ ਨਹੀਂ ਪਾ ਸਕਦਾ ਪਰ ਹਾਂ! ਜੇ ਕੋਈ ਕਹੇ ਕਿ ਮੈਂ ਪਾ ਲੀਤਾ ਹੈ ਤਾਂ ਬੇਸ਼ੱਕ ਮੰਨ ਲਓ, ਗੰਗਾ ਦੀਆਂ ਤਰੰਗ= ਲਹਿਰਾਂ ਦਾ ਅੰਤ ਕੌਣ ਪਾ ਸਕਦਾ ਹੈ? ਕਿੰਤੂ ਕੋਈ ਨਹੀਂ ਪਾ ਸਕਦਾ। ਪਰ ਹਾਂ! ਜੇ ਕੋਈ ਕਹੇ ਮੈਂ ਪਾ ਲਿਆ ਤਾਂ ਬੇਸ਼ੱਕ ਮੰਨ ਲਓ।

## ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੁੋ ਗਾਵੈ ॥

ਜੋ ਰੁਦ੍ਰ= ਸ਼ਿਵਜੀ (ਅਠਾਸੀ ਹਜ਼ਾਰ ਜੁਗ ਸਮਾਧੀ ਲਗਾਈ ਰੱਖਦੇ ਹਨ, ਉਹਨਾਂ ਦੇ) ਧਿਆਨ ਦਾ ਅੰਤ ਨਹੀਂ ਆਉਂਦਾ ਪਰ ਜੇ ਕੋਈ ਕਹੇ ਕਿ ਮੈਂ ਪਾ ਲਿਆ ਹੈ, ਤਾਂ ਬੇਸ਼ੱਕ ਮੰਨ ਲਓ। ਅਤੇ ਸਤਿਗੁਰ ਕੇ= ਵਿਸ਼ਨੂੰ ਦੇ ਗਿਆਨ ਦਾ ਅੰਤ ਨਹੀਂ ਆਉਂਦਾ ਪਰ ਜੇ ਕੋਈ ਕਹੇ ਕਿ ਮੈਂ ਪਾ ਲਿਆ ਹੈ, ਤਾਂ ਬੇਸ਼ੱਕ ਮੰਨ ਲਓ।

'ਭਲ' ਨਾਮਾ ਕਵੀ ਜਨ ਕਥਨ ਕਰਦਾ ਹੈ ਕਿ ਇਹਨਾਂ ਅਣਹੋਣੀਆਂ ਪੂਰਬੋਕਤ ਵਾਰਤਾਂ ਨੂੰ ਜੇ ਕੋਈ ਗਾਇਨ ਕਰ ਸਕਦਾ ਹੋਵੇ ਤਾਂ ਬੇਸ਼ੱਕ ਗਾਵੇ ਪਿਆ। ਪਰ--

## ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥ ੧ ॥ ੨੨ ॥

ਹੇ ਭੱਲਿਆਂ ਦੀ ਕੁਲ ਵਿਖੇ ਅਵਤਾਰ ਲੈਣ ਵਾਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! ਆਪ ਜੀ ਵਿਖੇ ਜੋ ਗੁਣ ਹਨ ਉਹ ਸਭ ਤੋਂ ਭਲੇ= ਚੰਗੇ ਹਨ, ਇਸ ਕਰ ਕੇ ਆਪ ਜੀ ਦੀ ਉਪਮਾ ਤੋਹਿ= ਆਪ ਜੀ ਨੂੰ ਹੀ ਬਣ ਆਉਂਦੀ ਹੈ। ਭਾਵ ਆਪ ਜੀ ਦੀ ਉਪਮਾ ਨੂੰ ਸਮੁੱਚੇ ਰੂਪ ਵਿਚ ਕੋਈ ਵੀ ਨਹੀਂ ਕਹਿ ਸਕਦਾ॥ ੧ ॥ ੨੨ ॥

ਕਿਉਂਕਿ ਉਪਮੇਯ ਰੂਪ ਵੀ ਆਪ ਹੋ ਤੇ ਉਪਮਾਨ ਰੂਪ ਵੀ ਆਪ ਹੀ ਹੋ। (ਜਿਸ ਨੂੰ ਉਪਮਾ ਦੇਈਏ ਉਸ ਨੂੰ ਉਪਮੇਯ ਕਹਿੰਦੇ ਹਨ ਅਤੇ ਜਿਸ ਦੀ ਉਪਮਾ ਦੇਈਏ ਉਸ ਨੂੰ ਉਪਮਾਨ ਕਹਿੰਦੇ ਹਨ)

*ਯਥਾ- ਜਾ ਕੋ ਉਪਮਾ ਦੀਜੀਐ, ਸੋ ਉਪਮੇਯ ਬਖਾਨ। ਜਾ ਕੀ ਉਪਮਾ ਕੀਜੀਐ, ਸੋ ਕਹੀਏ ਉਪਮਾਨ।*

## ਮਹਲੇ ਤੀਜੇ ਕੇ ਸਵਈਏ ਸਮਾਪਤੰ॥

## ਨੋਟ—

ਇਕ ਅੰਕ ਤੋਂ ਲੈ ਕੇ ਨੌਂ ਅੰਕ ਤੱਕ ੯ ਸਵਈਏ 'ਕਲ' ਨਾਮੇ ਭੱਟ ਨੇ ਉਚਾਰਨ ਕੀਤੇ ਹਨ।

ਨੌਂ ਅੰਕ ਤੋਂ ਅੱਗੋਂ ਬਾਰਾਂ ਅੰਕ ਤੱਕ (੧੦, ੧੧,੧੨) ਤਿੰਨ ਸਵਈਏ 'ਜਾਲਪੁ' ਭੱਟ ਨੇ ਕਥਨ ਕੀਤੇ ਹਨ।

ਬਾਰਾਂ ਅੰਕ ਤੋਂ ਅੱਗੋਂ ਤੇਰਾ ਅੰਕ ਤੱਕ ਤੇਰਵਾਂ ਸਵਈਆਂ 'ਜਲ' ਨਾਮੇ ਭੱਟ ਨੇ ਉਚਾਰਨ ਕੀਤਾ ਹੈ।

ਤੇਰ੍ਹਾਂ ਅੰਕ ਤੋਂ ਅੱਗੇ ਚੌਦਾਂ ਅੰਕ ਤਕ ਚੌਧਵਾਂ ਇਕ ਸਵਈਆ ਫਿਰ 'ਜਾਲਪੁ' ਨਾਮੇ ਭੱਟ ਨੇ ਕਥਨ ਕੀਤਾ ਹੈ।

ਚੌਦਾਂ ਅੰਕ ਤੋਂ ਅੱਗੋਂ ਅਠਾਰਾਂ ਅੰਕ ਤਕ (੧੫, ੧੬, ੧੭ ਤੇ ੧੮) ਚਾਰ ਸਵਈਏ 'ਕੀਰਤ' ਨਾਮੇ ਭੱਟ ਨੇ ਕਥਨ ਕੀਤੇ ਹਨ।

ਅਠਾਰਾਂ ਅੰਕ ਤੋਂ ਅੱਗੋਂ ਵੀਹ ਅੰਕ ਤਕ (ਉਨੀਂ ਤੇ ਵੀਹ) ਦੋ ਸਵਈਏ 'ਭਿਖੇ' ਨਾਮੇ ਭੱਟ ਨੇ ਕਥਨ ਕੀਤੇ ਹਨ।

ਵੀਹ ਅੰਕ ਤੋਂ ਅੱਗੋਂ ਇੱਕੀ ਅੰਕ ਤਕ (ਇੱਕੀਵਾਂ) ਇਕ ਸਵਈਆਂ 'ਸਲ' ਨਾਮੇ ਭੱਟ ਨੇ ਕਥਨ ਕੀਤਾ ਹੈ।

ਇੱਕੀ ਅੰਕ ਤੋਂ ਅੱਗੋਂ ਬਾਈ ਅੰਕ ਤਕ (ਬਾਈਵਾਂ) ਇਕ ਸਵਈਆ 'ਭਲ' ਨਾਮੇ ਭੱਟ ਨੇ ਕਥਨ ਕੀਤਾ ਹੈ।

## ਸਿਧਾਂਤ-

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਉਸਤਤੀ ਦੇ ਇਹ ਬਾਈ ਸਵਈਏ ਸੱਤਾਂ 'ਭੱਟਾਂ' ਨੇ ਕਥਨ ਕੀਤੇ ਹਨ। ਜਿਨ੍ਹਾਂ ਵਿਚੋਂ-

੯ ਸਵਈਏ 'ਰਿਗਵੇਦ' ਦੇ ਅਵਤਾਰ ਕਲ ਨਾਮੇ ਭੱਟ ਨੇ ਉਚਾਰਨ ਕੀਤੇ ਹਨ।

੪ ਸਵਈਏ 'ਸ਼ਾਮਵੇਦ' ਦੇ ਅਵਤਾਰ 'ਜਾਲਪੁ' ਨਾਮੇ ਭੱਟ ਨੇ ਉਚਾਰਨ ਕੀਤੇ ਹਨ।

੧ ਸਵਈਆ 'ਯਜੁਰਵੇਦ' ਦੇ ਅਵਤਾਰ 'ਜਲ' ਨਾਮੇ ਭੱਟ ਨੇ ਉਚਾਰਨ ਕੀਤਾ ਹੈ।

੪ ਸਵਈਏ 'ਅਥਰਬਣ' ਵੇਦ ਦੇ ਅਵਤਾਰ 'ਕੀਰਤ' ਨਾਮੇ ਭੱਟ ਨੇ ਉਚਾਰਨ ਕੀਤੇ ਹਨ।

੨ ਸਵਈਏ 'ਬ੍ਰਹਮਾ' ਦੇ ਅਵਤਾਰ 'ਭਿੱਖੇ' ਭੱਟ ਨੇ ਉਚਾਰਨ ਕੀਤੇ ਹਨ।

੧ ਸਵਈਆ 'ਯਜੁਰਵੇਦ' ਦੇ ਅਵਤਾਰ 'ਸਲ' ਨਾਮੇ ਭੱਟ ਨੇ ਉਚਾਰਨ ਕੀਤਾ ਹੈ।

੧ ਸਵਈਆ 'ਯਜੁਰਵੇਦ' ਦੇ ਅਵਤਾਰ 'ਭਲ' ਨਾਮੇ ਭੱਟ ਨੇ ਉਚਾਰਨ ਕੀਤਾ ਹੈ।

# ਸਵਈਏ ਮਹਲੇ ਚਉਥੇ ਕੇ ੪ ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਉਸਤਤੀ ਦੇ ਬਾਈ ਸਵਈਏ ਕਥਨ ਕਰ ਕੇ ਹੁਣ ਭੱਟ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਉਸਤਤੀ ਕਥਨ ਕਰਦੇ ਹਨ-

ਪਹਿਲੋਂ ਅੱਧੇ ਸਵਈਏ ਵਿਖੇ **'ਕਲਸਹਾਰ'** ਨਾਮਾ ਭੱਟ ਨੇ ਅਤੇ ਅੱਧੇ ਸਵਈਏ ਵਿਖੇ **'ਕਲ'** ਨਾਮੇ ਭੱਟ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਉਸਤਤੀ ਕਥਨ ਕੀਤੀ ਹੈ।

'ਕਲਸਹਾਰ' ਤੇ 'ਕਲ' ਇਹ ਦੋਵੇਂ ਸਕੇ ਭਾਈ ਸਨ ਇਸ ਕਰ ਕੇ ਦੋਹਾਂ ਨੇ ਰਲ ਕੇ ਇਕ ਸਵਈਏ ਵਿਚ ਉਸਤਤੀ ਕੀਤੀ ਹੈ ਪਰ ਸਵਈਏ ਦੀ ਸਮਾਪਤੀ 'ਤੇ ਵੱਡਾ ਭਾਈ ਹੋਣ ਕਰ ਕੇ ਨਾਮ ਕਲ ਨਾਮੇ ਭੱਟ ਦਾ ਹੀ ਹੈ। ਇਸ ਪ੍ਰਕਾਰ ਕਲ ਨਾਮੇ ਭੱਟ ਦੇ ਇਕ ਅੰਕ ਤੋਂ ਲੈ ਕੇ ੧੩ ਅੰਕ ਤਕ ਸਵਈਏ ਆਉਣਗੇ।

## ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥

ਕਲਸਹਾਰ ਨਾਮਾ ਭੱਟ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ--ਹੇ ਭੱਟੋ! ਤੁਸੀਂ ਇਕ ਮਨਿ= ਇਕਾਗਰ ਮਨ ਹੋ ਕੇ ਨਿਰੰਜਨੁ= ਮਾਇਆ ਮਲ ਅਵਿਦਿਆ ਤੋਂ ਰਹਿਤ ਅਕਾਲ ਪੁਰਖ ਨੂੰ ਧਿਆਵਉ= ਧਿਆਉਣਾ ਕਰੋ।

## ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਪ੍ਰਸਾਦਿ= ਕਿਰਪਾ ਦੁਆਰੇ ਹਮੇਸ਼ਾਂ ਹਰੀ ਦੇ ਗੁਣ ਗਾਉਣਾ ਕਰੋ। ਕਿਉਂਕਿ-

## ਗੁਨ ਗਾਵਤ ਮਨਿ ਹੋਇ ਬਿਗਾਸਾ ॥ ਸਤਿਗੁਰ ਪੂਰਿ ਜਨਹ ਕੀ ਆਸਾ ॥

ਹਰੀ ਦੇ ਗੁਣ ਗਾਉਣ ਕਰ ਕੇ ਮਨ ਵਿਖੇ ਬਿਗਾਸਾ ਹੋਇ= ਅਨੰਦ ਹੁੰਦਾ ਹੈ, ਸਤਿਗੁਰੂ ਰਾਮਦਾਸ ਸਾਹਿਬ ਜੀ ਸਾਰਿਆਂ ਪੁਰਸ਼ਾਂ ਦੀ ਆਸਾ ਪੂਰਨ ਕਰਨ ਵਾਲੇ ਹਨ।

## ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥ ਅਬਿਨਾਸੀ ਅਬਿਗਤੁ ਧਿਆਯਉ ॥

ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਸੇਵਾ ਕਰ ਕੇ ਜਿਹਨਾਂ ਪੁਰਸ਼ਾਂ ਨੇ ਅਬਿਨਾਸੀ = ਨਾਸ ਤੋਂ ਰਹਿਤ ਅਬਿਗਤੁ= ਕਠਿਨ ਪ੍ਰਾਪਤੀ ਵਾਲੇ ਪ੍ਰਮੇਸ਼ਰ ਦੇ ਨਾਮ ਨੂੰ ਧਿਆਉਣਾ ਕੀਤਾ ਹੈ, ਉਹਨਾਂ ਨੇ ਪਰਮ ਪਦੁ= ਮੁਕਤੀ ਪਦ ਨੂੰ ਪਾਉਣਾ ਕੀਤਾ ਹੈ।

## ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥ ਕਲ੍ਯ੍ਯਸਹਾਰੁ ਤਾਸੁ ਗੁਣ ਜੰਪੈ ॥

ਕਲਸਹਾਰ ਨਾਮਾ ਭੱਟ ਕਥਨ ਕਰਦਾ ਹੈ- ਤਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਭੇਟੇ= ਮਿਲਿਆਂ ਭਾਵ ਚਰਨੀਂ ਲਗਿਆਂ ਕੋਈ ਕਿਸੇ ਕਿਸਮ ਦਾ ਦਲਿਦ੍ਰ ਇਸ ਨੂੰ ਚੰਪੈ ਨ= ਦਬਾਉਂਦਾ ਨਹੀਂ ਹੈ। ਵਾ— ਚੰਪੈ ਨ-ਚਿੰਮੜਦਾ ਨਹੀਂ ਹੈ। ਇਸ ਕਰ ਕੇ ਹੇ ਭੱਟੋ! ਤੁਸੀਂ ਸਾਰੇ ਰਲ ਕੇ ਤਾਸੁ= ਉਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਗੁਣਾਂ ਨੂੰ ਜੰਪੈ= ਜਪਣਾ ਕਰੋ।

ਅਥਵਾ-ਜੋ ਕਲ ਸਹਾਰ= ਕਲਯੁਗੀ ਜੀਵਾਂ ਦਾ ਆਸਰਾ ਰੂਪ ਹੈ ਤਿਸ ਗੁਰੂ ਰਾਮਦਾਸ ਸਾਹਿਬ ਜੀ ਦੇ ਗੁਣਾਂ ਨੂੰ ਜਪਣਾ ਕਰੋ। (ਇਥੋਂ ਤਕ ਅੱਧਾ ਸਵਈਆ ਕਲਸਹਾਰ ਨਾਮੇ ਭੱਟ ਨੇ ਉਚਾਰਨਾ ਕੀਤਾ ਹੈ)

ਅੱਗੋਂ ਕਲ ਨਾਮਾ ਭੱਟ ਆਖਦਾ ਹੈ-

## ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ਅਮਿਅ ਨਾਮੁ ਜਾ ਕਉ ਫੁਰਿਆ॥

ਜਨ ਕੇਰੇ= ਦੁਨੀਆਵੀ ਪੁਰਸ਼ਾਂ ਦੇ ਵਿਚੋਂ ਸੁਜਨ= ਸ੍ਰੇਸ਼ਟ ਜਨ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ ਉਨ੍ਹਾਂ ਦੇ ਬਿਮਲ= ਉਜਲ ਗੁਣਾਂ ਨੂੰ ਜੰਪਉ= ਜਪਣਾ ਕਰੋ, ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਪ੍ਰਭੂ ਦਾ ਨਾਮ ਅੰਮ੍ਰਿਤ ਫੁਰਿਆ= ਸੰਫੁਰਨ ਭਾਵ ਪ੍ਰਗਟ ਹੋਇਆ ਹੈ।

## ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ॥

ਇਨਿ= ਇਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਕਰ ਕੇ ਤੇ ਨਿਰੰਜਨ ਦੇ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਕੇ ਸਬਦ ਰਸੁ ਪਾਯਾ= ਬ੍ਰਹਮਾਨੰਦ ਰੂਪ ਰਸ ਨੂੰ ਪਾਉਣਾ ਕੀਤਾ ਹੈ।

## ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਰੀ ਨਾਮ ਦੇ ਰਸਿਕੁ= ਰਸੀਏ ਹਨ ਅਤੇ ਗੋਬਿੰਦ ਦੇ ਗੁਣਾਂ ਦੇ ਗਾਹਕੁ= ਖਰੀਦਾਰ ਵਾ ਗ੍ਰਹਿਣ ਕਰਨ ਵਾਲੇ ਹਨ, ਫਿਰ ਵੇਦ ਸ਼ਾਸਤ੍ਰਾਂ ਦੇ ਤਤ= ਸਿਧਾਂਤ ਰੂਪ ਪ੍ਰਮਾਤਮਾ ਨੂੰ ਸਰੇ= ਸਾਰਿਆਂ ਵਿਖੇ ਸਮਤ= ਸਮਾਇਆ ਹੋਇਆ ਚਾਹਕੁ= ਵੇਖਦੇ ਹਨ। *ਅਥਵਾ*-ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪ ਤਾਂ ਹਰੀ ਨਾਮ ਦੇ ਰਸੀਏ ਹਨ ਤੇ ਸਿੱਖਾਂ ਨੂੰ ਗੋਬਿੰਦ ਦੇ ਗੁਣਾਂ ਦਾ ਗਾਹਕ ਬਣਾਉਂਦੇ ਹਨ। ਚਾਹਕੁ ਤਤ= ਸਿਧਾਂਤ ਰੂਪ ਪ੍ਰਮਾਤਮਾ ਨੂੰ ਹਰ ਵੇਲੇ ਦੇਖਦੇ ਰਹਿੰਦੇ ਹਨ ਅਤੇ ਸਮਤ ਸਰੇ= ਸਮਤਾ ਆਦਿਕ-ਸ਼ੁਭ ਗੁਣਾਂ ਦਾ ਸਰੋਵਰ ਹਨ।

## ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥ ੧ ॥

ਕਲ ਨਾਮਾ ਭੱਟ ਆਖਦਾ ਹੈ- ਹੇ ਭੱਟੋ! *ਠਕੁਰ ਸੰਗਿਆ ਦੇ ਬਾਬਾ ਹਰਦਾਸ ਜੀ ਦੇ ਤਨੇ= ਸਪੁੱਤਰ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ ਉਹ ਹਿਰਦੇ ਰੂਪ ਅਭਰ= ਖਾਲੀ ਸਰ= ਸਰੋਵਰਾਂ ਨੂੰ ਨਾਮ-ਜਲ ਨਾਲ ਭਰਨ ਵਾਲੇ ਹਨ।

*ਅਥਵਾ*- ਅਭਰ ਸਰਾ= ਸਰੋਵਰਾਂ ਨੂੰ ਭਰਨ ਵਾਲੇ ਹਨ ਜਿਨ੍ਹਾਂ ਦੀ ਕਿਧਰੋਂ ਮੁਰਾਦ ਪੂਰੀ ਨਾ ਹੁੰਦੀ ਹੋਵੇ, ਉਨ੍ਹਾਂ ਦੀਆਂ ਮੁਰਾਦਾਂ (ਕਾਮਨਾਵਾਂ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪੂਰੀਆਂ ਕਰਦੇ ਹਨ॥ ੧ ॥

## ਛੁਟਤ ਪਰਵਾਹ ਅਮਿਅ ਅਮਰਾ ਪਦ ਅੰਮ੍ਰਿਤ ਸਰੋਵਰ ਸਦ ਭਰਿਆ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਬਾਰ ਵਿਖੇ ਅਮਰ ਪਦਵੀ ਦੀ ਪ੍ਰਾਪਤੀ ਕਰਨ ਵਾਲੇ ਨਾਮ ਅੰਮ੍ਰਿਤ ਦਾ ਪ੍ਰਵਾਹ ਛੁੱਟ ਰਿਹਾ ਹੈ ਅਤੇ ਪ੍ਰਤੱਖ ਸਰੋਵਰ ਵੀ ਅੰਮ੍ਰਿਤ ਨਾਲ ਹਮੇਸ਼ਾਂ ਭਰਿਆ ਰਹਿੰਦਾ ਹੈ, ਕਿਉਂਕਿ ਜਿਸ

---

**ਖਤ੍ਰੀਆਂ ਵਿਖੇ 'ਠਕਰ' ਸਤਿਕਾਰ ਦਾ ਲਫ਼ਜ਼ ਹੈ।*

*ਸ੍ਰੀ ਰਾਮ ਚੰਦ੍ਰ ਜੀ ਤੋਂ ਲੈ ਕੇ ਸੋਢੀਆਂ ਵਿਖੇ 'ਠਕਰ' ਜੀ ਕਹਿੰਦੇ ਸਨ। ਜਿਵੇਂ ਆਮ ਪਿੰਡਾਂ ਵਿਚ ਨੰਬਰਦਾਰ ਤੇ ਚੌਧਰੀਆਂ ਨੂੰ ਮੰਨਦੇ ਹਨ, ਤਿਵੇਂ 'ਠਕਰਾਂ' ਨੂੰ ਮੰਨਦੇ ਆਏ ਹਨ। ਉਂਜ 'ਠਕਰ' ਪਦ ਦਾ ਅਰਥ ਸੁਆਮੀ ਭੀ ਹੈ। ਮਰਹਟੀਏ ਤਾਂ ਸਿੱਖਾਂ ਨੂੰ ਵੇਖ ਕੇ ਆਖਦੇ ਹਨ: ਆਈਏ ਠਾਕੁਰ ਜੀ! ਹੁਣ ਵੀ ਹਜ਼ੂਰ ਸਾਹਿਬ ਵੱਲ ਪਿੰਡਾਂ ਵਿਚ ਸਿੱਖ ਚਲਿਆ ਜਾਵੇ ਤਾਂ ਉਸ ਨੂੰ ਠਾਕੁਰ ਜੀ ਹੀ ਆਖਦੇ ਹਨ।*

ਵੇਲੇ ਭੱਟ ਆਏ ਸਨ ਉਸ ਵੇਲੇ ਸਰੋਵਰ ਤਿਆਰ ਹੋ ਚੁੱਕਾ ਸੀ।

## ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ॥

ਪੁਬ= ਪੂਰਬਲੇ ਜਨਮ ਵਿਖੇ ਜਿਨ੍ਹਾਂ ਨੇ ਕੁਝ ਸੇਵਾ ਕਰੀਆ= ਕੀਤੀ ਹੋਈ ਹੈ ਤੇ ਸੰਤ= ਉਹ ਸੰਤ ਜਨ ਇਸ ਨਾਮ ਅੰਮ੍ਰਿਤ ਨੂੰ ਪੀਂਦੇ ਹਨ ਅਤੇ ਮਨ ਕਰ ਕੇ ਇਸ ਵਿਖੇ ਮਜਨੁ= ਇਸ਼ਨਾਨ ਕਰਦੇ ਹਨ।

*ਅਥਵਾ*-ਪੂਰਬਲੇ ਜਨਮ ਵਿਖੇ ਜਿਨ੍ਹਾਂ ਨੇ ਕੁਝ ਸੇਵਾ ਟਹਿਲ ਕੀਤੀ ਹੋਈ ਹੈ, ਉਹ ਸੰਤ ਜਨ ਮਨ ਵਿਖੇ ਸ਼ਰਧਾ ਧਾਰ ਕੇ ਪ੍ਰਤੱਖ ਸਰੋਵਰ ਵਿਖੇ ਮਜਨੁ= ਇਸ਼ਨਾਨ ਕਰ ਕੇ ਫਿਰ ਆ ਕੇ ਹਰਿ ਕੀ ਪੌੜੀ ਤੋਂ ਅੰਮ੍ਰਿਤ ਪੀਂਦੇ ਹਨ।

ਇਕ ਭੱਟ ਨੇ ਪੁਛਿਆ-"ਜਿਨ੍ਹਾਂ ਨੇ ਇਸ ਅੰਮ੍ਰਿਤ ਨੂੰ ਪੀਤਾ ਹੈ, ਉਨ੍ਹਾਂ ਨੂੰ ਕੀ ਫਲ ਮਿਲਦਾ ਹੈ?" ਤਾਂ ਕਲ ਨਾਮੇ ਭੱਟ ਨੇ ਕਿਹਾ— "ਜਿਨ੍ਹਾ ਨੇ ਨਾਮ ਰੂਪ ਅੰਮ੍ਰਿਤ ਨੂੰ ਪੀਤਾ ਹੈ।"

## ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ ਸਬਦ ਮਾਤ੍ਰ ਤੇ ਉਧਰ ਧਰੇ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਉਨ੍ਹਾਂ ਦੇ ਡਰ ਨੂੰ ਦੂਰ ਕਰ ਕੇ ਉਨ੍ਹਾਂ ਨੂੰ ਅਨਭੈ ਪਦੁ= ਮੁਕਤੀ ਦਾਨ ਦੇਣਾ ਕੀਤਾ ਹੈ ਤੇ= ਤਿਨ੍ਹਾਂ ਨੂੰ ਕੇਵਲ ਆਪਣੇ ਸਬਦ= ਉਪਦੇਸ਼ ਮਾਤ੍ਰ ਨਾਲ ਧਰੇ= ਧਰਤੀ ਤੋਂ ਉਧਾਰ ਦਿੱਤਾ ਹੈ।

## ਕਵਿ ਕਲੵ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥ ੨॥

ਕਲ ਨਾਮਾ ਕਵੀ ਜਨ ਕਹਿੰਦਾ ਹੈ- ਹੇ ਭੱਟੋ! ਠਕੁਰ ਸੰਗਿਆ ਦੇ ਬਾਬਾ ਹਰਦਾਸ ਜੀ ਦੇ ਤਨੇ= ਸਪੁੱਤਰ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ ਉਹ ਹਿਰਦੇ ਰੂਪ ਅਭਰ= ਖਾਲੀ ਸਰ= ਸਰੋਵਰਾਂ ਨੂੰ ਨਾਮ-ਜਲ ਨਾਲ ਭਰਨ ਵਾਲੇ ਹਨ।

*ਅਥਵਾ*-ਜਿਨ੍ਹਾਂ ਦੀ ਕਿਧਰੋਂ ਵੀ ਮੁਰਾਦ ਪੂਰੀ ਨਾ ਹੁੰਦੀ ਹੋਵੇ, ਉਨ੍ਹਾਂ ਦੀ ਮੁਰਾਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪੂਰੀ ਕਰਦੇ ਹਨ॥ ੨॥

## ਸਤਗੁਰ ਮਤਿ ਗੂੜ੍ਹ ਬਿਮਲ ਸਤਸੰਗਤਿ ਆਤਮੁ ਰੰਗਿ ਚਲੂਲੁ ਭਯਾ॥

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਮਤਿ ਗੂੜ੍ਹ= ਗੁਹਝ ਹੈ ਕਿਉਂਕਿ ਉਨ੍ਹਾਂ ਦੇ ਆਸ਼ੇ ਨੂੰ ਕੋਈ ਜਾਣ ਨਹੀਂ ਸਕਦਾ ਅਤੇ ਉਨ੍ਹਾਂ ਦੀ ਸਤ-ਸੰਗਤ ਵੀ ਬਿਮਲ= ਨਿਰਮਲ ਹੈ, ਜਿਹਨਾਂ ਨੇ ਸ਼ਰਧਾ ਭਾਵ ਨਾਲ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਸਤ-ਸੰਗਤ ਨੂੰ ਕੀਤਾ ਹੈ ਉਨ੍ਹਾਂ ਗੁਰਮੁਖਾਂ ਨੂੰ ਚਲੂਲੁ= ਗਾਹੜਾ ਆਤਮੁ ਰੰਗੁ= ਆਤਮਕ-ਅਨੰਦ ਪ੍ਰਾਪਤ ਹੋਇਆ ਹੈ।

## ਜਾਗੵਾ ਮਨੁ ਕਵਲੁ ਸਹਜਿ ਪਰਕਾਸੵਾ ਅਭੈ ਨਿਰੰਜਨੁ ਘਰਹਿ ਲਹਾ॥

ਉਨ੍ਹਾਂ ਦਾ ਮਨ ਗਿਆਨ-ਜਾਗ੍ਰਤ ਵਿਖੇ ਜਾਗਿਆ ਹੈ ਅਤੇ ਹਿਰਦਾ ਕੰਵਲ ਸਹਜਿ= ਸੁਤੇ ਸਿਧ ਪਰਕਾਸੵਾ= ਖਿੜਿਆ ਹੈ, ਅੰਤਹ ਕਰਨ ਰੂਪ ਘਰ ਵਿਚ ਹੀ ਉਨ੍ਹਾਂ ਨੇ ਅਭੈ ਨਿਰੰਜਨੁ= ਪ੍ਰਮਾਤਮਾ ਨੂੰ ਲੱਭ ਲੈਣਾ ਕੀਤਾ ਹੈ।

[ਪੰਨਾ ੧੩੯੭]

## ਸਤਗੁਰਿ ਦਯਾਲਿ ਹਰਿ ਨਾਮੁ ਦ੍ਰਿੜ੍ਹਾਯਾ ਤਿਸੁ ਪ੍ਰਸਾਦਿ ਵਸਿ ਪੰਚ ਕਰੇ॥

ਸਤਿਗੁਰੂ (ਰਾਮਦਾਸ ਸਾਹਿਬ ਜੀ) ਨੇ ਦਿਆਲੂ ਹੋ ਕੇ ਜਿਸ ਨੂੰ ਹਰੀ ਨਾਮ ਦਾ ਸਿਮਰਨ ਦ੍ਰਿੜ੍ਹ ਕਰਾਇਆ ਹੈ, ਉਸ ਗੁਰਮੁਖ ਪਿਆਰੇ ਨੇ ਗੁਰੂ ਦੀ ਪ੍ਰਸਾਦਿ= ਕਿਰਪਾ ਕਰ ਕੇ ਪੰਜ ਕਾਮ ਆਦਿਕ ਵਸੀਕਾਰ ਕਰ ਲੀਤੇ ਹਨ।

ਅਥਵਾ- *ਸਤਗੁਰ ਮਤਿ ਗੂੜ੍ਹ ਬਿਮਲ ਸਤਸੰਗਤਿ*

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਸਤਸੰਗਤਿ ਵਿਚ ਬੈਠਣ ਕਰ ਕੇ ਸਤਗੁਰ ਮਤਿ= ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸ਼ੁਭ ਸਿਖਿਆ ਦੁਆਰੇ ਗੂੜ੍ਹ= ਗੁਝਾ ਤੇ ਬਿਮਲ= ਨਿਰਮਲ ਪ੍ਰਮਾਤਮਾ ਆਪ ਜੀ ਨੂੰ ਸਾਖਿਆਤਕਾਰ ਹੋਇਆ ਹੈ

ਅਤੇ- *ਆਤਮੁ ਰੰਗਿ ਚਲੂਲੁ ਭਯਾ॥*

ਆਤਮੁ= ਮਨ ਵਿਚ ਚਲੂਲੁ= ਗਾਹੜਾ ਭਾਉ ਭਗਤੀ ਦਾ ਰੰਗ ਪ੍ਰਾਪਤ ਹੋਇਆ ਹੈ।

*ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ*

ਆਪ ਜੀ ਦਾ ਮਨ ਗਿਆਨ-ਜਾਗ੍ਰਤ ਵਿਖੇ ਜਾਗਿਆ ਹੈ ਅਤੇ ਹਿਰਦਾ- ਕੰਵਲ ਸਹਜੇ ਖਿੜ ਆਇਆ ਹੈ।

*ਅਭੈ ਨਿਰੰਜਨੁ ਘਰਹਿ ਲਹਾ॥*

ਆਪਣੇ ਘਰ 'ਚੋਂ ਹੀ ਭਾਵ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸੋਂ ਆਪ ਜੀ ਨੇ ਅਭੈ ਨਿਰੰਜਨੁ= ਪ੍ਰਮਾਤਮਾ ਨੂੰ ਲੈਣਾ ਕੀਤਾ ਹੈ।

*ਸਤਗੁਰਿ ਦਯਾਲਿ ਹਰਿ ਨਾਮੁ ਦ੍ਰਿੜ੍ਹਾਯਾ*

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਦਿਆਲੂ ਹੋ ਕੇ ਆਪ ਜੀ ਨੂੰ ਹਰੀ ਨਾਮ ਦਾ ਸਿਮਰਨ ਦ੍ਰਿੜ੍ਹ ਕਰਾਇਆ ਹੈ।

*ਤਿਸੁ ਪ੍ਰਸਾਦਿ ਵਸਿ ਪੰਚ ਕਰੇ॥*

ਉਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਕਰ ਕੇ ਆਪ ਜੀ ਨੇ ਪੰਜ ਗਿਆਨ ਇੰਦ੍ਰੀਏ, ਵਾ- ਪੰਜ ਕਾਮ ਆਦਿਕ ਆਪਣੇ ਅਧੀਨ ਕੀਤੇ ਹਨ।

## ਕਲਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥ ੩ ॥

ਕਲ ਨਾਮਾ ਕਵੀ ਆਖਦਾ ਹੈ—ਹੇ ਭੱਟੋ! ਠਕੁਰ ਸੰਗਿਆ ਦੇ ਬਾਬਾ ਹਰਦਾਸ ਜੀ ਦੇ ਤਨੇ= ਸਪੁੱਤਰ, ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ ਉਹ ਹਿਰਦੇ ਰੂਪ ਖਾਲੀ ਸਰੋਵਰਾਂ ਨੂੰ ਨਾਮ-ਜਲ ਨਾਲ ਭਰਨ ਵਾਲੇ ਹਨ॥ ੩ ॥

## ਅਨਭਉ ਉਨਮਾਨਿ ਅਕਲ ਲਿਵ ਲਾਗੀ ਪਾਰਸੁ ਭੇਟਿਆ ਸਹਜ ਘਰੇ॥

ਜਿਸ ਵੇਲੇ ਸਹਜੇ ਹੀ ਪਾਰਸ ਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਦਰਸ਼ਨ ਘਰ ਵਿਚ ਭੇਟਿਆ=

ਮਿਲਿਆ ਤੇ ਅਨਭਉ= ਗਿਆਨ ਸਰੂਪ ਪਰਮੇਸ਼ਰ ਦੇ ਨਾਮਾਂ ਨੂੰ ਉਨਮਾਨਿ= ਵਿਚਾਰਿਆ, ਪੁਨਾ ਅਕਲ ਰੂਪ ਪਰਮੇਸ਼ਰ ਦੇ ਧਿਆਨ ਵਿਖੇ ਬਿਰਤੀ ਲੱਗੀ ਤਾਂ ਪਾਰਸ ਰੂਪ ਪ੍ਰਮਾਤਮਾ ਸਹਜੇ ਹੀ ਅੰਤਹ-ਕਰਨ ਰੂਪ ਘਰ ਵਿਚ ਮਿਲ ਪਿਆ।

## ਸਤਗੁਰ ਪਰਸਾਦਿ ਪਰਮ ਪਦੁ ਪਾਯਾ ਭਗਤਿ ਭਾਇ ਭੰਡਾਰ ਭਰੇ॥

ਸਤਗੁਰ ਪਰਸਾਦਿ= ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਕਰ ਕੇ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਨੇ ਪਰਮ ਪਦਵੀ ਨੂੰ ਪਾਇਆ ਹੈ, ਆਪ ਜੀ ਦੇ ਅੰਤਹ-ਕਰਨ ਰੂਪ ਭੰਡਾਰੇ ਭਾਇ ਭਗਤਿ= ਪ੍ਰੇਮਾ ਭਗਤੀ ਨਾਲ ਭਰੇ ਹੋਏ ਹਨ।

## ਮੇਟਿਆ ਜਨਮਾਂਤੁ ਮਰਣ ਭਉ ਭਾਗਾ ਚਿਤੁ ਲਾਗਾ ਸੰਤੋਖ ਸਰੇ॥

(ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਤੁਹਾਡੀ ਕਿਰਪਾ ਕਰ ਕੇ ਜਿਸ ਵੇਲੇ ਸਿੱਖਾਂ ਦਾ) ਚਿਤ ਸਤ ਸੰਤੋਖ ਆਦਿਕ ਸ਼ੁਭ ਗੁਣਾਂ ਰੂਪ ਸਰੋਵਰ ਵਿਖੇ ਲੱਗਾ ਤਾਂ ਆਪ ਜੀ ਨੇ ਉਨ੍ਹਾਂ ਸਿੱਖਾਂ ਦਾ ਜੰਮਣਾ ਤੇ ਅੰਤ ਨੂੰ ਮਰਨਾ ਮੇਟ ਦਿੱਤਾ, ਜਿਸ ਵੇਲੇ ਜੰਮਣਾ ਮਰਨਾ ਮੇਟਿਆ ਤਾਂ ਹੀ ਜਮਾਂ ਦਾ ਭਉ= ਡਰ ਦੌੜ ਗਿਆ।

## ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥ ੪॥

ਕਲ ਨਾਮਾ ਕਵੀ ਕਹਿੰਦਾ ਹੈ— ਹੇ ਠਕੁਰ ਸੰਗਿਆ ਦੇ ਬਾਬਾ ਹਰਦਾਸ ਜੀ ਦੇ ਤਨੇ= ਸਪੁੱਤਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਆਪ ਅਭਰ ਸਰੋਵਰਾਂ ਦੇ ਭਰਨ ਵਾਲੇ ਹੋ॥ ੪॥

## ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ॥

ਅਭਰ ਭਰੇ= ਖਾਲੀਆਂ ਨੂੰ ਭਰਨ ਵਾਲਾ ਜੋ ਪਰਮੇਸ਼ਰ ਹੈ, ਉਸ ਅਪਾਰ ਰੂਪ ਪਰਮਾਤਮਾ ਨੂੰ ਆਪ ਜੀ ਨੇ ਪਾਇਆ ਹੈ ਤੇ ਹਿਰਦੇ ਅੰਦਰ ਵੀ ਉਸੇ ਵਾਹਿਗੁਰੂ ਨੂੰ ਆਪ ਜੀ ਨੇ ਧਾਰਿਆ ਹੋਇਆ ਹੈ।

## ਦੂਖ ਭੰਜਨੁ ਆਤਮ ਪ੍ਰਬੋਧੁ ਮਨਿ ਤਤੁ ਬੀਚਾਰਿਓ॥

ਦੁੱਖਾਂ ਦੇ ਨਾਸ ਕਰਨ ਵਾਲੇ ਪ੍ਰਮਾਤਮਾ ਦਾ ਆਪ ਜੀ ਨੂੰ ਪ੍ਰਬੋਧੁ= ਗਿਆਨ ਪ੍ਰਾਪਤ ਹੈ ਅਤੇ ਮਨ ਵਿਖੇ ਸਭ ਵੇਦਾਂ ਸ਼ਾਸਤ੍ਰਾਂ ਦੇ ਤਤੁ= ਸਿਧਾਂਤ ਰੂਪ ਪ੍ਰਮਾਤਮਾ ਨੂੰ ਵਿਚਾਰਨਾ ਕੀਤਾ ਹੈ।

## ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ ਜਾਣਇ॥

ਹਰੀ ਵਿਖੇ ਭਾਇ= ਪ੍ਰੇਮ ਕਰਨ ਦਾ ਤੁਹਾਨੂੰ ਸਦਾ ਹੀ ਚਾਅ ਚੜ੍ਹਿਆ ਰਹਿੰਦਾ ਹੈ ਫਿਰ ਆਪ ਹੀ ਪ੍ਰੇਮ ਦੇ ਰਸੁ= ਅਨੰਦ ਨੂੰ ਜਾਣਦੇ ਹੋ।

## ਸਤਗੁਰ ਕੈ ਪਰਸਾਦਿ ਸਹਜ ਸੇਤੀ ਰੰਗੁ ਮਾਣਇ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਕਰ ਕੇ ਗਿਆਨ ਸੰਯੁਕਤ ਹੋ ਕੇ ਪ੍ਰਭੂ ਦੇ ਰੰਗੁ= ਅਨੰਦ ਨੂੰ ਮਾਣਇ= ਭੋਗਦੇ ਹੋ।

## ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਸਾਦਿ= ਕਿਰਪਾ ਕਰ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸੁ= ਸ੍ਰੇਸ਼ਟ

ਮਤੀ ਪ੍ਰਾਪਤ ਹੋਈ ਹੈ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਕਿਰਪਾ ਕਰ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸਾਰਿਆਂ ਜੀਵਾਂ ਉਤੇ ਆਪਣਾ ਅਮਰੁ= ਹੁਕਮ ਵਰਤਾਉਣਾ ਕੀਤਾ ਹੈ।

*ਅਥਵਾ*-ਕਾਲ ਉਪਰ ਵੀ ਆਪਣਾ ਅਮਰੁ= ਹੁਕਮ ਵਰਤਾਉਣਾ ਕੀਤਾ ਹੈ।

*ਅਥਵਾ*-ਅਕਾਲ ਪੁਰਖ ਦੇ ਅਮਰੁ= ਹੁਕਮ ਨੂੰ ਵਰਤਾਇਓ= ਵਰਤੋਂ ਵਿਚ ਲਿਆਉਣਾ ਕੀਤਾ ਹੈ।

## ਗੁਰ ਰਾਮਦਾਸ ਕਲੁਚਰੈ ਤੈਂ ਅਟਲ ਅਮਰ ਪਦੁ ਪਾਇਓ ॥ ੫ ॥

ਕਲ ਨਾਮਾ ਭੱਟ ਉਚਾਰਦਾ ਹੈ-ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਕਰ ਕੇ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਉ! ਤੈਂ= ਆਪ ਜੀ ਨੇ ਹਮੇਸ਼ਾਂ ਅਟਲ= ਥਿਰ ਰਹਿਣ ਵਾਲੇ ਅਮਰ ਪਦੁ= ਅਬਿਨਾਸ਼ੀ ਪਦ ਨੂੰ ਪਾਉਣਾ ਕੀਤਾ ਹੈ ॥ ੫ ॥

## ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਉ! ਆਪ ਜੀ (ਸਤ) ਸੰਤੋਖ (ਧੀਰਜ, ਧਰਮ, ਵਿਚਾਰ ਆਦਿਕ ਸ਼ੁਭ ਗੁਣਾਂ ਰੂਪ) ਸਰੋਵਰ ਵਿਖੇ ਵਸ ਰਹੇ ਹੋ।

*ਅਥਵਾ*-ਆਪ ਜੀ ਦੇ ਅੰਤਹ-ਕਰਨ ਰੂਪ ਸਰੋਵਰ ਵਿਚ ਸਤ ਸੰਤੋਖ ਆਦਿਕ ਸ਼ੁਭ ਗੁਣ ਵਸ ਰਹੇ ਹਨ। *ਅਥਵਾ*-ਸੰਤੋਖ ਦਾ ਸਰੋਵਰ ਜੋ ਪ੍ਰਮਾਤਮਾ ਹੈ ਉਹ ਆਪ ਜੀ ਦੇ ਹਿਰਦੇ ਵਿਚ ਵਸ ਰਿਹਾ ਹੈ ਅਤੇ ਰਸਨਾ ਦੁਆਰਾ ਆਪ ਜੀ ਪ੍ਰਭੂ ਦੇ ਨਾਮ ਅੰਮ੍ਰਿਤ ਰਸ ਨੂੰ ਪ੍ਰਕਾਸੈ= ਪ੍ਰਗਟ ਕਰਦੇ ਹੋ।

## ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ ॥

ਆਪ ਜੀ ਨਾਲ ਮਿਲਣ ਕਰ ਕੇ ਭਾਵ ਆਪ ਜੀ ਦਾ ਦਰਸ਼ਨ ਕੀਤਿਆਂ ਹੀ ਮਨ ਵਿਚ ਸ਼ਾਂਤੀ ਉਪਜੈ-ਪੈਦਾ ਹੁੰਦੀ ਹੈ ਅਤੇ ਦੁਰਤੁ= ਪਾਪ ਦੂਰੰਤਰਿ= ਦੂਰ ਹੀ ਨਸ ਜਾਂਦੇ ਹਨ।

## ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ ਹੁਟੈ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਦਿੰਤੁ= ਦਿੱਤਾ ਹੋਇਆ ਸੁਖ ਸਾਗਰੁ= ਪ੍ਰਮਾਤਮਾ ਆਪ ਜੀ ਨੇ ਪਾਇਆ ਹੈ, ਹਰੀ ਪ੍ਰਭੂ ਦੇ ਮਗਿ= ਰਸਤੇ ਵਿਖੇ ਚਲਦੇ ਹੋਏ ਆਪ ਜੀ ਹੁਟੈ= ਥੱਕਦੇ ਨਹੀਂ ਹੋ।

*ਅਥਵਾ*-ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਉ! ਤੁਹਾਡੇ ਸੇਵਕਾਂ ਨੇ ਆਪ ਜੀ ਦਾ ਦਿੰਤੁ= ਦਿੱਤਾ ਹੋਇਆ ਸੁਖਾਂ ਦੇ ਸਮੁੰਦਰ ਰੂਪ ਪ੍ਰਭੂ ਦਾ ਗਿਆਨ ਪਾਇਆ ਹੈ, ਇਸ ਕਰ ਕੇ ਤੁਹਾਡੇ ਸੇਵਕ ਹਰੀ ਦੇ ਗਿਆਨ ਵੈਰਾਗ ਰੂਪ ਰਸਤੇ ਵਿਖੇ ਚਲਦੇ ਹੋਏ ਹੁਟਦੇ ਨਹੀਂ ਭਾਵ ਥਕਦੇ ਨਹੀਂ ਹਨ।

## ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ ॥

ਸੰਜਮੁ= ਇੰਦ੍ਰੀਆਂ ਦਾ ਦਮਨ ਕਰਨਾ, ਸਤੁ= ਸੱਚ ਬੋਲਣਾ, ਸੰਤੋਖੁ= ਜਥਾ ਲਾਭ ਤਥਾ ਸੰਤੁਸ਼ਟ ਰਹਿਣਾ ਇਤਿਆਦਿਕ ਸ਼ੁਭ ਗੁਣ ਹੀ ਆਪ ਜੀ ਨਾਲ ਸੂਰਮੇਂ ਹਨ, ਸੀਲ ਸੁਭਾਅ ਰੂਪੀ ਇਕ ਮਫੁਟੈ= ਅਫੁਟ ਸੰਨਾਹੁ= ਸੰਜੋਅ ਆਪ ਜੀ ਨੇ ਪਹਿਰੀ ਹੋਈ ਹੈ (ਜੋ ਕੁਤਰਕਾਂ ਰੂਪੀ ਤਲਵਾਰ ਨਾਲ ਕੱਟੀ ਨਹੀਂ ਜਾਂਦੀ।)

## ਸਤਿਗੁਰੁ ਪ੍ਰਮਾਣੁ ਬਿਧ ਨੈ ਸਿਰਿਓ ਜਗਿ ਜਸ ਤੂਰੁ ਬਜਾਇਅਉ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਉ! ਬਿਧ ਨੈ= ਬਿਧਾਤਾ (ਪ੍ਰਮਾਤਮਾ) ਨੇ ਤੁਹਾਨੂੰ ਸ੍ਰੀ ਗੁਰੂ ਅਮਰਦਾਸ

ਸਾਹਿਬ ਜੀ ਦੇ ਪ੍ਰਮਾਣੁ= ਸਦਰਸ਼ ਸਿਰਿਓ= ਸਿਰਜਣਾ ਕੀਤਾ ਹੈ ਅਤੇ ਸਾਰੇ ਜਗਤ ਵਿਚ ਇਕ ਆਪ ਜੀ ਦਾ ਹੀ ਜਸ ਰੂਪੀ ਤੂਰੁ= ਵਾਜਾ ਬਜਾਇਅਉ= ਵਜਾਣਾ ਕੀਤਾ ਹੈ।

## ਗੁਰ ਰਾਮਦਾਸ ਕਲੁਚਰੈ ਤੈ ਅਭੈ ਅਮਰ ਪਦੁ ਪਾਇਅਉ ॥ ੬ ॥

ਕਲ ਨਾਮਾ ਭੱਟ ਉਚਾਰਦਾ ਹੈ- ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਉ! ਤੈ= ਆਪ ਜੀ ਨੇ ਅਭੈ= ਨਿਰਭੈ ਅਮਰ ਪਦਵੀ ਨੂੰ ਪਾਇਅਉ= ਪਾਉਣਾ ਕੀਤਾ ਹੈ॥ ੬॥

## ਜਗੁ ਜਿਤਉ ਸਤਿਗੁਰ ਪ੍ਰਮਾਣਿ ਮਨਿ ਏਕੁ ਧਿਆਯਉ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਉ! ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪ੍ਰਮਾਣਿ= ਸਦਰਸ਼ ਸਾਰੇ ਜਗਤ ਨੂੰ ਜਿੱਤਣਾ ਕੀਤਾ ਹੈ ਅਤੇ ਮਨ ਵਿਚ ਇਕ ਵਾਹਿਗੁਰੂ ਨੂੰ ਧਿਆਉਣਾ ਕੀਤਾ ਹੈ।

## ਧਨਿ ਧਨਿ ਸਤਿਗੁਰ ਅਮਰਦਾਸੁ ਜਿਨਿ ਨਾਮੁ ਦ੍ਰਿੜਾਯਉ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਧਨਿ ਧਨਿ= ਧੰਨਤਾ ਦੇ ਜੋਗ ਹਨ, ਜਿਨ੍ਹਾਂ ਨੇ ਆਪ ਜੀ ਨੂੰ ਵਾਹਿਗੁਰੂ ਨਾਮ ਦ੍ਰਿੜ੍ਹ ਕਰਵਾਇਆ ਹੈ।

## ਨਵ ਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾ ਕੀ ਦਾਸੀ ॥

ਪ੍ਰਭੂ ਦਾ (ਵਾਹਿਗੁਰੂ) ਨਾਮ ਨੌਂ ਨਿਧੀਆਂ ਦਾ ਨਿਧਾਨੁ= ਖਜ਼ਾਨਾ ਹੈ ਅਤੇ ਰਿਧੀਆਂ ਸਿਧੀਆਂ ਵੀ ਉਸ ਨਾਮ ਦੀਆਂ ਦਾਸੀਆਂ ਹਨ। *ਅਥਵਾ*— ਤਾ ਕੀ= ਤਿਸ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਦਾਸੀਆਂ ਹਨ।

## ਸਹਜ ਸਰੋਵਰੁ ਮਿਲਿਓ ਪੁਰਖੁ ਭੇਟਿਓ ਅਬਿਨਾਸੀ ॥

ਸਹਜ= ਸ਼ਾਂਤੀ ਆਦਿਕ ਸ਼ੁਭ ਗੁਣਾਂ ਦਾ ਸਰੋਵਰ ਜੋ ਗੁਰੂ ਹਨ, ਉਨ੍ਹਾਂ ਨਾਲ ਮਿਲਣ ਕਰ ਕੇ ਆਪ ਜੀ ਨੂੰ ਅਬਿਨਾਸੀ ਪੁਰਖੁ= ਪ੍ਰਮਾਤਮਾ ਆ ਕੇ ਭੇਟਿਓ= ਮਿਲਿਆ ਹੈ।

## ਆਦਿ ਲੇ ਭਗਤ ਜਿਤੁ ਲਗਿ ਤਰੇ ਸੋ ਗੁਰਿ ਨਾਮੁ ਦ੍ਰਿੜਾਇਅਉ ॥

ਆਦਿ ਲੇ= ਪਹਿਲੇ ਜੁਗਾਂ ਦੇ ਭਗਤ, ਵਾ-ਇਸ ਵਰਤਮਾਨ ਸਮੇਂ ਤੋਂ ਪਹਿਲੇ ਦੇ ਭਗਤ ਜਿਸ ਨਾਮ ਵਿਖੇ ਲੱਗ ਕੇ ਸੰਸਾਰ-ਸਮੁੰਦਰ ਤੋਂ ਤਰੇ ਹਨ, ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਤੁਹਾਨੂੰ ਓਹੀ ਨਾਮ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਦ੍ਰਿੜ੍ਹ ਕਰਾਇਆ ਹੈ।

## ਗੁਰ ਰਾਮਦਾਸ ਕਲੁਚਰੈ ਤੈ ਹਰਿ ਪ੍ਰੇਮ ਪਦਾਰਥੁ ਪਾਇਅਉ ॥ ੭ ॥

ਕਲ ਨਾਮਾ ਭੱਟ ਉਚਾਰਦਾ ਹੈ— ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਤੈ-ਆਪ ਜੀ ਨੇ ਹਰੀ ਦੇ ਪ੍ਰੇਮ ਪਦਾਰਥ ਨੂੰ ਪਾਉਣਾ ਕੀਤਾ ਹੈ।

*ਅਥਵਾ*- ਪ੍ਰੇਮ ਪਦਾਰਥ ਕਰ ਕੇ ਆਪ ਜੀ ਨੇ ਹਰੀ ਨੂੰ ਪਾਉਣਾ ਕੀਤਾ ਹੈ॥ ੭॥

## ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ ਹੁਟਇ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਦੇ ਮੂੰਹੋਂ ਜੋ ਬਾਣੀ ਉਚਾਰਨ ਹੋ ਰਹੀ ਹੈ, ਏਹੀ ਇਕ ਪ੍ਰੇਮਾ ਭਗਤੀ ਦਾ ਪ੍ਰਵਾਹ ਚਲ ਰਿਹਾ ਹੈ।

ਅਥਵਾ-ਆਪ ਜੀ ਦੇ ਪ੍ਰਤੱਖ ਦਰਬਾਰ ਵਿਚ ਨਿਰੰਕਾਰ ਦੀ ਪ੍ਰੇਮਾ ਭਗਤੀ ਦਾ ਪ੍ਰਵਾਹ ਚਲ ਰਿਹਾ ਹੈ ਅਤੇ ਨਿਰੰਕਾਰ ਵਿਚ ਜੋ ਆਪ ਜੀ ਦੀ ਪੂਰਬਲੀ ਪ੍ਰੀਤੀ ਲੱਗ ਰਹੀ ਹੈ, ਉਹ ਹੁਣ ਤਕ ਹਟੀ ਨਹੀਂ ਹੈ।

ਅਥਵਾ-ਜਿਸ ਵਕਤ ਲਾਹੌਰੋਂ ਚੱਲ ਕੇ ਆਪ ਸ੍ਰੀ ਗੋਇੰਦਵਾਲ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਵਿਚ ਆਏ ਸੀ, ਉਸ ਵਕਤ ਦੀ ਜੋ ਪ੍ਰੀਤੀ ਆਪ ਜੀ ਦੇ ਹਿਰਦੇ ਵਿਚ ਸੀ ਉਹ ਪੂਰਬਲੀ ਪ੍ਰੀਤੀ ਹੁਣ ਤਕ ਨਹੀਂ ਹਟੀ। ਭਾਵੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਸਪੁੱਤਰੀ ਦਾ ਵਿਆਹ ਭੀ ਆਪ ਜੀ ਨਾਲ ਕਰ ਦਿੱਤਾ ਫੇਰ ਵੀ ਪੂਰਬਲੀ ਪ੍ਰੀਤੀ ਆਪ ਨੇ ਛੱਡੀ ਨਹੀਂ। ਵਿਆਹ ਹੋਣ ਤੋਂ ਮਗਰੋਂ ਵੀ ਆਪ ਜੀ ਟੋਕਰੀ ਚੁੱਕ ਕੇ ਲਗਾਤਾਰ ਸੇਵਾ ਕਰਦੇ ਰਹੇ ਹੋ।

## ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ ਗੁਟਇ॥

ਅਥਾਹੁ= ਬਿਅੰਤ ਪ੍ਰਭੂ ਦੀ ਪ੍ਰਾਪਤੀ ਕਰਨ ਵਾਲਾ ਜੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਸ਼ਬਦ ਹੈ, ਉਸ ਦੁਆਰਾ ਆਪ ਜੀ ਨਾਮ ਰੂਪ ਅੰਮ੍ਰਿਤ ਧਾਰਾ ਦਾ ਰਸ, ਵਾ-ਬ੍ਰਹਮਾਨੰਦ ਰੂਪ ਅੰਮ੍ਰਿਤ ਧਾਰਾ ਦਾ ਰਸ ਗੁਟਇ= ਗਟ-ਗਟ ਕਰ ਕੇ ਲੈ ਰਹੇ ਹੋ।

## ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ॥

ਆਤਮ ਵਿਸ਼ੈਣੀ ਮਤੀ ਇਹ ਆਪ ਜੀ ਦੀ ਮਾਤਾ ਹੈ, ਸੰਤੋਖ ਧਾਰਨਾ ਇਹ ਆਪ ਜੀ ਦਾ ਪਿਤਾ ਹੈ, ਸਹਜ= ਸ਼ਾਂਤੀ ਰੂਪ ਸਰਿ= ਸਰੋਵਰ ਵਿਚ ਆਪ ਜੀ ਹਰ ਵੇਲੇ ਸਮਾਏ ਰਹਿੰਦੇ ਹੋ।

## ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ॥

ਆ-ਜੋਨੀ= ਜੂਨੀਆਂ ਤੋਂ ਰਹਿਤ ਹੋ ਤੇ ਸੰਭਵਿਅਉ= ਸੁਤੇ ਪ੍ਰਕਾਸ਼ ਰੂਪ ਹੋ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਬਚਨਾਂ ਦੁਆਰੇ ਆਪ ਜੀ ਨੇ ਸਾਰੇ ਸੰਸਾਰ ਨੂੰ ਤਾਰਨਾ ਕੀਤਾ ਹੈ।

## ਅਬਿਗਤ ਅਗੋਚਰੁ ਅਪਰਪਰੁ ਮਨਿ ਗੁਰ ਸਬਦੁ ਵਸਾਇਅਉ॥

ਜੋ ਪ੍ਰਮੇਸ਼ਰ ਅਬਿਗਤ= ਅਵਯਕਤ ਭਾਵ ਅਦ੍ਰਿਸ਼ਟ ਅਤੇ ਅਗੋਚਰੁ= ਇੰਦ੍ਰੀਆਂ ਕਰ ਕੇ ਅਵਿਸ਼ੇ ਤੇ ਅਪਰ+ਪਰੁ= ਸੰਸਾਰ ਤੋਂ ਪਰੇ ਹੈ ਉਸ ਦੀ ਪ੍ਰਾਪਤੀ ਕਰਨ ਵਾਲੇ ਗੁਰ ਉਪਦੇਸ਼ ਨੂੰ ਤੁਸੀਂ ਆਪਣੇ ਮਨ ਵਿਚ ਵਸਾਇਅਉ= ਵਸਾਣਾ ਕੀਤਾ ਹੈ।

## ਗੁਰ ਰਾਮਦਾਸ ਕਲੁਚਰੈ ਤੈ ਜਗਤ ਉਧਾਰਣੁ ਪਾਇਅਉ॥ ੮॥

ਕਲ ਨਾਮਾ ਭੱਟ ਉਚਾਰਦਾ ਹੈ- ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਤੈ= ਆਪ ਜੀ ਨੇ ਜਗਤ ਤੋਂ ਤਾਰਨ ਵਾਲਾ ਨਾਮ-ਗਿਆਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸੋਂ ਪਾਉਣਾ ਕੀਤਾ ਹੈ।

ਵਾ- ਤੈ= ਆਪ ਜੀ ਨੇ ਆਪਣਿਆਂ ਸੇਵਕਾਂ ਨੂੰ ਜਗਤ ਤੋਂ ਉਧਾਰਨਾ ਪਾਇਆ ਹੈ॥ ੮॥

## ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ॥
## ਅੰਮ੍ਰਿਤ ਬੂੰਦ ਹਰਿ ਨਾਮੁ ਬਿਸੁ ਕੀ ਬਿਖੈ ਨਿਵਾਰਣੁ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਉ! ਆਪ ਜੀ ਦੇ ਪਾਸ ਉਹ ਹਰੀ ਨਾਮ ਦੀ ਦਾਤ ਹੈ, ਜਿਸ ਨਾਮ ਦੀ ਇਕ ਅੰਮ੍ਰਿਤ ਬੂੰਦ ਜਗਤ ਉਧਾਰਣੁ= ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ ਤਾਰਨ ਵਾਲੀ ਹੈ। ਅਤੇ—

ਨਵ ਨਿਧਾਨੁ= ਨੌਂ ਨਿਧੀਆਂ ਦਾ ਖਜ਼ਾਨਾ ਬਖਸ਼ਣ ਵਾਲੀ ਹੈ। ਫਿਰ ਭਗਤਹ ਭਵ ਤਾਰਣੁ= ਭਗਤਾਂ ਨੂੰ ਸੰਸਾਰ ਸਾਗਰ ਤੋਂ ਤਾਰਨ ਵਾਲੀ ਹੈ ਤੇ **ਬਿਸੁ ਕੀ ਬਿਖੈ ਨਿਵਾਰਣੁ**= ਵਿਸ਼ਿਆਂ ਦੀ ਵਿਹੁ (ਜ਼ਹਿਰ) ਨੂੰ ਨਾਸ ਕਰਨ ਵਾਲੀ ਹੈ।

## ਸਹਜ ਤਰੋਵਰ ਫਲਿਓ ਗਿਆਨ ਅੰਮ੍ਰਿਤ ਫਲ ਲਾਗੇ॥

ਆਪ ਸਹਜ= ਸ਼ਾਂਤੀ ਦੇ ਤਰੋਵਰ= ਕਲਪ ਬ੍ਰਿਛ ਫਲੀ ਭੂਤ ਹੋਏ ਹੋ, ਨਿਸ਼ਕਾਮ ਕਰਮਾਂ ਰੂਪ ਪੱਤੇ ਹਨ, ਕਰੁਣਾ, ਮੈਤ੍ਰੀ, ਮੁੱਦਤਾ ਰੂਪ ਟਾਹਣੀਆਂ ਹਨ, ਧਰਮ ਰੂਪੀ ਫੁਲ ਹਨ ਅਤੇ ਅੰਮ੍ਰਿਤ= ਮੌਤ ਤੋਂ ਰਹਿਤ ਕਰਨ ਵਾਲਾ ਗਿਆਨ ਰੂਪ ਅੰਮ੍ਰਿਤ ਫਲ ਲੱਗ ਰਿਹਾ ਹੈ।

## ਗੁਰ ਪ੍ਰਸਾਦਿ ਪਾਈਅਹਿ ਧੰਨਿ ਤੇ ਜਨ ਬਡਭਾਗੇ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਦੀ ਪ੍ਰਸਾਦਿ= ਕਿਰਪਾ ਦੁਆਰੇ ਜਿਹਨਾਂ ਨੇ ਅਜਿਹੇ ਗਿਆਨ ਰੂਪ ਅੰਮ੍ਰਿਤ ਫਲ ਦੀ ਪ੍ਰਾਪਤੀ ਪਾਈ ਹੈ, ਉਹ ਵਡਭਾਗੀ ਪੁਰਸ਼ ਧੰਨਤਾ ਦੇ ਯੋਗ ਹਨ।

## ਤੇ ਮੁਕਤੇ ਭਏ ਸਤਿਗੁਰ ਸਬਦਿ ਮਨਿ ਗੁਰ ਪਰਚਾ ਪਾਇਅਉ॥

ਹੇ ਗੁਰ= ਪੂਜਨੀਕ ਸਤਿਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਦੇ ਸਬਦਿ= ਉਪਦੇਸ਼ ਵਿਚ ਜਿਨ੍ਹਾਂ ਨੇ ਆਪਣੇ ਮਨ ਦਾ ਪਰਚਾ= ਪ੍ਰੇਮ ਪਾਇਆ ਹੈ ਤੇ ਮੁਕਤੇ ਭਏ= ਉਹ ਪੁਰਸ਼ ਸੰਸਾਰ ਵਿਚ ਮੁਕਤ ਰੂਪ ਹੋਏ ਹਨ।

## ਗੁਰ ਰਾਮਦਾਸ ਕਲੁਚਰੈ ਤੈ ਸਬਦ ਨੀਸਾਨੁ ਬਜਾਇਅਉ॥ ੯॥

ਕਲ ਨਾਮਾ ਭੱਟ ਉਚਾਰਨ ਕਰਦਾ ਹੈ- ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਤੈ= ਆਪ ਜੀ ਨੇ ਸ਼ਬਦ ਰੂਪ ਨੀਸਾਨੁ= ਨਗਾਰਾ ਸਾਰੇ ਸੰਸਾਰ ਵਿਚ ਵਜਾਉਣਾ ਕੀਤਾ ਹੈ।

*ਅਥਵਾ*-ਸਬਦ= ਬ੍ਰਹਮ ਦਾ ਜਸ ਰੂਪ ਨੀਸਾਨੁ= ਨਗਾਰਾ ਵਜਾਉਣਾ ਕੀਤਾ ਹੈ॥ ੯॥

[ਪੰਨਾ ੧੩੯੮]

## ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ॥

ਸਧਾ= ਸ਼ਰਧਾ ਵਸਿਸ਼ਟ ਜੋ ਸਿੱਖਾਂ ਦੇ ਅੰਤਹਕਰਨ ਹਨ ਇਹ ਆਪ ਜੀ ਦੀ ਸਿਹਜਾ ਹੈ ਅਤੇ ਸਹਜੁ= ਸ਼ਾਂਤੀ ਰੂਪ ਛਾਵਾਣੁ= ਚੰਦੋਆ ਆਪ ਜੀ ਦੇ ਉਪਰ ਸੋਭ ਰਿਹਾ ਹੈ।

*ਅਥਵਾ*-ਸਹਜੁ ਛਾਵਾਣੁ= ਸ਼ਾਂਤੀ ਰੂਪ ਵਿਛਾਉਣਾ ਸੋਭ ਰਿਹਾ ਹੈ, ਸੰਤੋਖ ਰੂਪ ਸਰਾਇਚਉ= ਕਨਾਤਾਂ ਸੋਭ ਰਹੀਆਂ ਹਨ, ਹੇ ਗਰੀਬ ਨਿਵਾਜ਼ ਜੀਓ! ਆਪ ਜੀ ਦੇ ਸਰੀਰ ਉਤੇ ਸਦਾ ਹੀ ਸੀਲ ਸੁਭਾਅ ਰੂਪੀ ਸੰਨਾਹੁ ਸੋਹੈ= ਸੰਜੋਅ ਸੋਭ ਰਹੀ ਹੈ।

## ਗੁਰ ਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸਬਦਿ= ਉਪਦੇਸ਼ ਨੂੰ ਜੋ ਆਪ ਜੀ ਨੇ ਸਮਾਚਰਿਓ= ਸਮ+ਅਚਰਿਓ ਭਾਵ ਭਲੀ ਪ੍ਰਕਾਰ ਗ੍ਰਹਿਣ ਕੀਤਾ ਹੈ। ਏਹੀ ਆਪ ਜੀ ਨੇ ਢਾਲ ਫੜੀ ਹੋਈ ਹੈ, ਆਪ ਜੀ ਨੇ ਜੋ ਵਾਹਿਗੁਰੂ ਨਾਮ ਦੀ ਟੇਕ ਗ੍ਰਹਿਣ ਕੀਤੀ ਹੈ, ਏਹੀ ਆਪ ਜੀ ਨੇ ਨੇਜੇ ਦੀ ਟੇਕ ਫੜੀ ਹੈ। ਜਿਵੇਂ ਪ੍ਰਤੱਖ

ਸੂਰਮੇਂ ਦੀ ਉਸਤਤੀ ਹੁੰਦੀ ਹੈ, ਤਿਵੇਂ ਆਪ ਜੀ ਦੀ ਉਸਤਤੀ ਰੂਪ ਬੋਹੈ= ਸੁਗੰਧੀ ਸਾਰੀ ਸੰਗਾਦਿ= ਸਤ ਸੰਗਤ ਵਿਚ ਫੈਲ ਰਹੀ ਹੈ।

ਅਥਵਾ-ਆਪ ਜੀ ਦੇ ਜੋ ਸੰਗਾਦਿ= ਸਤ ਸੰਗੀ ਹਨ, ਉਨ੍ਹਾਂ ਵਿਚ ਆਪ ਜੀ ਨੇ ਭਗਤੀ ਰੂਪ ਬੋਹੈ= ਸੁਗੰਧੀ ਪਾ ਦਿੱਤੀ ਹੈ।

## ਆਜੋਨੀਉ ਭਲੁ ਅਮਲੁ ਸਤਿਗੁਰ ਸੰਗਿ ਨਿਵਾਸੁ ॥

ਆਪ ਜੂਨੀਆਂ ਤੋਂ ਰਹਿਤ ਹੋ ਅਤੇ ਆਪ ਜੀ ਦੇ ਅਮਲੁ= ਕਰਮ ਸਾਰਿਆਂ ਨਾਲੋਂ ਭਲੁ= ਚੰਗੇ ਹਨ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਨਾਲ ਆਪ ਜੀ ਦਾ ਨਿਵਾਸ ਹੈ। ਭਾਵ-ਸਤਿਗੁਰਾਂ ਦੇ ਚਰਨਾਂ ਵਿਖੇ ਆਪ ਜੀ ਦਾ ਚਿਤ ਜੁੜਿਆ ਰਹਿੰਦਾ ਹੈ।

ਅਥਵਾ-ਭਲੁ-ਭਲਿਆਂ ਦੀ ਵੰਸ 'ਚੋਂ, ਵਾ-ਚੰਗਿਆਂ ਕਰਮਾਂ ਦੇ ਕਰਨ ਵਾਲੇ ਜੋ ਆਜੋਨੀਉ= ਜੂਨੀਆਂ ਤੋਂ ਰਹਿਤ ਸ੍ਰੀ ਗੁਰੂ ਅਮਰਦਾਸ ਜੀ ਹਨ, ਉਨ੍ਹਾਂ ਸਤਿਗੁਰਾਂ ਦੇ ਨਾਲ ਆਪ ਜੀ ਦਾ ਨਿਵਾਸ ਹੈ।

## ਗੁਰ ਰਾਮਦਾਸ ਕਲੁਚਰੈ ਤੁਅ ਸਹਜ ਸਰੋਵਰਿ ਬਾਸੁ ॥੧੦॥

ਕਲ ਨਾਮਾ ਭੱਟ ਉਚਰੈ= ਉਚਾਰਦਾ ਹੈ—ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ, ਤੁਅ= ਆਪ ਜੀ ਦਾ ਸਹਜ= ਸ਼ਾਂਤੀ ਆਦਿਕ ਸ਼ੁਭ-ਗੁਣਾਂ ਦੇ ਸਰੋਵਰ ਵਿਚ ਬਾਸੁ= ਨਿਵਾਸ ਹੈ॥ ੧੦॥

ਕਲ ਨਾਮਾ ਭੱਟ ਨਾਲਦਿਆਂ ਭੱਟਾਂ ਨੂੰ ਆਖਦਾ ਹੈ-ਹੇ ਭੱਟੋ!

## ਗੁਰੁ ਜਿਨ੍ ਕਉ ਸੁਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ ॥

ਜਿਨ੍ਹਾਂ ਉਤੇ ਗੁਰੂ ਸਾਹਿਬ ਜੀ ਪ੍ਰਸੰਨ ਹੁੰਦੇ ਹਨ, ਉਨ੍ਹਾਂ ਦੇ ਹਿਰਦੇ ਵਿਚ ਹਰੀ ਨਾਮ ਦਾ ਨਿਵਾਸ ਹੁੰਦਾ ਹੈ।

## ਜਿਨ੍ ਕਉ ਗੁਰੁ ਸੁਪ੍ਰਸੰਨੁ ਦੁਰਤੁ ਦੂਰੰਤਰਿ ਨਾਸੈ ॥

ਫਿਰ ਜਿਨ੍ਹਾਂ ਉਤੇ ਗੁਰੂ ਸਾਹਿਬ ਜੀ ਪ੍ਰਸੰਨ ਹੁੰਦੇ ਹਨ, ਉਨ੍ਹਾਂ ਦੇ ਸੰਚਿਤ ਦੁਰਤੁ= ਪਾਪ ਕਰਮ ਦੂਰੰਤਰਿ= ਦੂਰ ਹੀ ਨਸ ਜਾਂਦੇ ਹਨ।

ਅਥਵਾ-ਪਰਮੇਸ਼ਰ ਵਲੋਂ ਅੰਤਰਾ ਭੇਦ ਪਾਉਣ ਵਾਲੇ ਦੁਰਤੁ= ਪਾਪ ਦੂਰ ਹੀ ਨਸ ਜਾਂਦੇ ਹਨ।

## ਗੁਰੁ ਜਿਨ੍ ਕਉ ਸੁਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ ॥

ਜਿਨ੍ਹਾਂ ਉਤੇ ਗੁਰੂ ਸਾਹਿਬ ਜੀ ਪ੍ਰਸੰਨ ਹੁੰਦੇ ਹਨ, ਉਹ ਮਨੁੱਖ ਦੁੰਦਵਾਦ ਰੂਪ ਮਾਨੁ ਅਭਿਮਾਨੁ= ਆਦਰ ਨਿਰਾਦਰ ਨੂੰ ਨਵਿਰਤ ਕਰ ਦਿੰਦੇ ਹਨ।

ਅਥਵਾ-ਆਪਣੇ ਮਾਨ ਕਰਾਉਣ ਦੀ ਇੱਛਾ ਨੂੰ ਅਤੇ ਦੂਸਰਿਆਂ ਦੇ ਅਭਿਮਾਨੁ= ਅਪਮਾਨ ਭਾਵ ਨਿਰਾਦਰ ਕਰਨ ਦੀ ਇੱਛਾ ਨੂੰ ਨਵਿਰਤ ਕਰ ਦਿੰਦੇ ਹਨ।

## ਜਿਨ੍ ਕਉ ਗੁਰੁ ਸੁਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ ॥

ਜਿਨ੍ਹਾਂ ਉਤੇ ਗੁਰੂ ਸਾਹਿਬ ਜੀ ਪ੍ਰਸੰਨ ਹੁੰਦੇ ਹਨ, ਉਹ ਮਨੁੱਖ ਗੁਰ ਉਪਦੇਸ਼ ਵਿਚ ਲੱਗ ਕੇ ਆਪਣੇ ਆਪ ਨੂੰ ਸੰਸਾਰ-ਸਮੁੰਦਰ ਤੋਂ ਤਾਰ ਲੈਂਦੇ ਹਨ।

**ਪਰਚਉ ਪ੍ਰਮਾਣੁ ਗੁਰ ਪਾਇਅਉ ਤਿਨ ਸਕਯਥਉ ਜਨਮੁ ਜਗਿ॥**

ਜਿਨ੍ਹਾਂ ਨੇ ਪ੍ਰਮਾਣੀਕ ਸਤਿਗੁਰਾਂ ਦੇ ਪਰਚਉ= ਉਪਦੇਸ਼ ਨੂੰ ਪਾਉਣਾ ਕੀਤਾ ਹੈ, ਉਨ੍ਹਾਂ ਪੁਰਸ਼ਾਂ ਦਾ ਹੀ ਜਗਤ ਵਿਚ ਮਨੁੱਖਾ ਜਨਮ ਲੈਣਾ ਸਕਯਥਉ= ਸਫਲਾ ਹੈ।

**ਸ੍ਰੀ ਗੁਰੂ ਸਰਣਿ ਭਜੁ ਕਲ੍ਯ ਕਬਿ ਭੁਗਤਿ ਮੁਕਤਿ ਸਭ ਗੁਰੂ ਲਗਿ॥ ੧੧॥**

ਕਲ ਨਾਮਾ ਕਵੀ ਜਨ ਕਥਨ ਕਰਦਾ ਹੈ—ਹੇ ਭੱਟੋ! ਤੁਸੀਂ ਸਾਰੇ ਦੌੜ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਦੀ ਸ਼ਰਨ ਵਿਚ ਭਜੁ= ਪੈਣਾ ਕਰੋ ਕਿਉਂਕਿ ਗੁਰੂ ਸਾਹਿਬ ਜੀ ਦੀ ਚਰਨੀਂ ਲੱਗਿਆਂ ਭੋਗ ਮੋਖ ਆਦਿਕ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ॥ ੧੧॥

**ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਨੇ ਹੀ ਪ੍ਰਤੱਖ ਅਕਾਸ਼ ਰੂਪ ਖੇਮਾ= ਚੰਦੋਆ (ਤੰਬੂ) ਤਾਣਨਾ ਕੀਤਾ ਹੈ। ਜਿਸ ਅਕਾਸ਼ ਵਿਖੇ ਜੂਥ= ਸਮੂਹ ਜੁਗ= ਜੀਵ ਸਮਾ ਰਹੇ ਹਨ। *ਅਥਵਾ-* ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਨੇ ਨਿਰੰਕਾਰ ਪ੍ਰਭੂ ਦੀ ਉਸਤਤੀ ਕਰਨੇ ਰੂਪ ਖੇਮਾ= ਚੰਦੋਆ ਤਾਣਨਾ ਕੀਤਾ ਹੈ ਜਿਸ ਚੰਦੋਏ ਦੇ ਥੱਲੇ ਜੁਗਾਂ ਦੇ ਜੂਥ= ਸਮੂਹ ਜੀਵ ਸਮਾ ਰਹੇ ਹਨ। ਭਾਵ-ਆਪ ਜੀ ਦੇ ਆਸ਼੍ਰਿਤ ਹੋ ਕੇ ਸਾਰੇ ਜੀਵ ਨਿਰੰਕਾਰ ਪ੍ਰਭੂ ਦਾ ਜਸ ਉਚਾਰ ਰਹੇ ਹਨ।

**ਅਨਭਉ ਨੇਜਾ ਨਾਮੁ ਟੇਕ ਜਿਤੁ ਭਗਤ ਅਘਾਣੇ॥**

ਅਨਭਉ= ਪ੍ਰਕਾਸ਼ ਰੂਪ, ਵਾ-ਗਿਆਨ ਸਰੂਪ ਪ੍ਰਮਾਤਮਾ ਦੇ ਨਾਮ ਦੀ ਟੇਕ ਜੋ ਆਪ ਜੀ ਨੇ ਗ੍ਰਹਿਣ ਕੀਤੀ ਹੈ, ਏਹੀ ਆਪ ਜੀ ਨੇ ਨੇਜੇ ਦੀ ਟੇਕ ਫੜੀ ਹੈ, ਜਿਸ ਪ੍ਰਭੂ ਦੇ ਨਾਮ ਨੂੰ ਸਿਮਰ ਕੇ ਭਗਤ ਜਨ ਦੁਨੀਆਂ ਦੇ ਪਦਾਰਥਾਂ ਵਲੋਂ ਅਘਾਣੇ= ਰੱਜ ਗਏ ਹਨ।

(ਹੁਣ ਪੱਧਤੀ ਮੇਲਦੇ ਹਨ—)

**ਗੁਰੁ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ॥**

ਜਿਵੇਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪ੍ਰੇਮਾ ਭਗਤੀ ਨੂੰ ਕਰ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਹਰੀ ਨਾਲ ਸਮਾਏ ਹਨ ਤੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਪ੍ਰੇਮਾ ਭਗਤੀ ਨੂੰ ਕਰ ਕੇ ਸ੍ਰੀ ਗੁਰੂ ਅਮਰਦਾਸ ਜੀ ਹਰੀ ਨਾਲ ਸਮਾਏ ਹਨ।

**ਇਹੁ ਰਾਜ ਜੋਗ ਗੁਰ ਰਾਮਦਾਸ ਤੁਮ੍ ਹੂ ਰਸੁ ਜਾਣੇ॥ ੧੨॥**

ਤਿਵੇਂ ਹੇ ਗੁਰੂ ਰਾਮਦਾਸ ਸਾਹਿਬ ਜੀ! ਤੁਮ੍ ਹੂ= ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਵਿਚ ਜੁੜ ਕੇ ਇਸ ਰਾਜ ਜੋਗ= ਭਗਤੀ ਜੋਗ ਦੇ ਰਸੁ ਜਾਣੇ= ਅਨੰਦ ਨੂੰ ਜਾਣਨਾ ਕੀਤਾ ਹੈ॥ ੧੨॥

**ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ॥**

**ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ॥**

(ਅੰਨਵੇਂ ਪੰਕਤੀਆਂ ਲੱਗਣਗੀਆਂ)

ਜਿਨਿ= ਜਿਸ ਨੇ ਸਤ, ਸੰਤੋਖ, ਧੀਰਜ, ਧਰਮ, ਵਿਚਾਰ ਆਦਿਕ ਸ਼ੁਭ-ਗੁਣਾਂ ਨੂੰ ਸਮਾਚਰੇ (ਸਮ+

ਅਚਰੇ)= ਭਲੀ ਪ੍ਰਕਾਰ ਗ੍ਰਹਿਣ ਕਰ ਕੇ ਅਭਰਾ ਸਰੁ= ਖਾਲੀ ਸਰੋਵਰ-ਮਨ ਨੂੰ ਨਾਮ-ਜਲ ਨਾਲ ਭਰਨਾ ਕੀਤਾ ਹੈ ਅਤੇ ਆਪਣੀ ਬਿਰਤੀ ਦਾ ਰਥੁ= ਪ੍ਰਵਾਹ ਉਨਮਨਿ= ਤੁਰੀਆ ਪਦ ਵਿਚ ਧਰਿਆ= ਰੱਖਣਾ ਕੀਤਾ ਹੈ।

**ਜਨਕੁ ਸੋਇ ਜਾਣਿਆ**

ਓਹੀ ਪੁਰਸ਼ ਜਨਕੁ= ਗਿਆਨਵਾਨ ਜਾਣਿਆਂ ਜਾਂਦਾ ਹੈ।

## ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ ॥

ਜਿਸ ਅਮਰਾ ਪੁਰੀ= ਸਵਰਗ ਪੁਰੀ ਦੀ ਕਥਾ ਅਕਥ ਹੈ, ਉਸ ਸਵਰਗ ਪੁਰੀ ਦਾ ਸੁਖ ਜਿਸ ਨੂੰ ਆਪ ਦੇਂਦੇ ਹੋ, ਓਹੀ ਮਨੁੱਖ ਪਾਉਂਦਾ ਹੈ।

*ਅਥਵਾ*-ਅਮਰਾ= ਮੌਤ ਤੋਂ ਰਹਿਤ ਕਰਨ ਵਾਲੀ ਜੋ ਗੋਇੰਦਵਾਲ ਪੁਰੀ ਹੈ।

ਵਾ-ਸਤ ਸੰਗਤ ਰੂਪ ਪੁਰੀ ਹੈ, ਇਨ੍ਹਾਂ ਦੋਹਾਂ ਪੁਰੀਆਂ ਦਾ ਸੁਖ ਜਿਸ ਨੂੰ ਆਪ ਦਿੰਦੇ ਹੋ, ਓਹੀ ਮਨੁੱਖ ਪਾਉਂਦਾ ਹੈ।

## ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝ ਹੀ ਬਣਿ ਆਵੈ ॥ ੧੩ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਇਹ ਜਨਕੁ ਰਾਜੁ= ਗਿਆਨ-ਰਾਜ ਆਪ ਜੀ ਨੂੰ ਪ੍ਰਾਪਤ ਹੋਣਾ ਬਣ ਆਉਂਦਾ ਹੈ, ਕਿਉਂਕਿ ਇਸ ਦੇ ਅਧਿਕਾਰੀ ਆਪ ਜੀ ਹੀ ਹੋ ॥ ੧੩ ॥

ਇਥੋਂ ਤੱਕ ਕਲ ਨਾਮੇ ਭੱਟ ਦੇ ਤੇਰਾਂ ਸਵਈਏ ਪੂਰੇ ਹੋ ਗਏ ਹਨ।

ਅੱਗੋਂ 'ਨਲ' ਨਾਮੇ ਭੱਟ ਦੇ ੪ ਸਵਈਏ ਆਉਣਗੇ—

## ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜ੍ਹ

ਜਿਹੜਾ ਪੁਰਸ਼ ਸਤਿਗੁਰਾਂ ਦੁਆਰੇ ਆਪਣੇ ਮਨ ਨੂੰ ਦ੍ਰਿੜ੍ਹਤਾ ਵਿਚ ਲਿਆ ਕੇ ਇਕ ਲਿਵ= ਇਕ ਚਿਤ ਹੋ ਕੇ ਪ੍ਰਮੇਸ਼ਰ ਦੇ ਨਾਮ ਨੂੰ ਜਪਣਾ ਕਰਦਾ ਹੈ।

## ਤਿਨ੍ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ ॥

ਕਹੋ ਖਾਂ, ਤਿਸ ਪੁਰਸ਼ ਨੂੰ ਦੁੱਖ ਅਤੇ ਪਾਪ, ਵਾ-ਪਾਪਾਂ ਦਾ ਫਲ ਦੁੱਖ ਕਿਸ ਤਰ੍ਹਾਂ ਪ੍ਰਾਪਤ ਹੋ ਸਕਦਾ ਹੈ, ਭਾਵ ਨਹੀਂ ਹੋ ਸਕਦਾ।

## ਤਾਰਣ ਤਰਣ ਖਿਨ ਮਾਤ੍ਰ ਜਾ ਕਉ ਦ੍ਰਿਸ੍ਟਿ ਧਾਰੈ

ਸੰਸਾਰ-ਸਮੁੰਦਰ ਤੋਂ ਤਾਰਨੇ ਨੂੰ ਤਰਣ= ਜਹਾਜ਼ ਰੂਪ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਉਹ ਇਕ ਖਿਨ ਮਾਤ੍ਰ ਵੀ ਜਿਸ ਉਪਰ ਕਿਰਪਾ ਦ੍ਰਿਸ਼ਟੀ ਧਾਰਦੇ ਹਨ—

## ਸਬਦੁ ਰਿਦ ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ ॥

ਉਹ ਮਨੁੱਖ ਆਪਣੇ ਹਿਰਦੇ ਵਿਚ ਗੁਰ ਉਪਦੇਸ਼ ਨੂੰ ਵਿਚਾਰ ਕੇ ਕਾਮ ਕ੍ਰੋਧ ਆਦਿਕ ਵਿਸ਼ਿਆਂ ਨੂੰ ਨਾਸ ਕਰ ਦਿੰਦਾ ਹੈ।

## ਜੀਅਨ ਸਭਨ ਦਾਤਾ ਅਗਮ ਗ੍ਯਾਨ ਬਿਖ੍ਯਾਤਾ

ਸਾਰਿਆਂ ਜੀਵਾਂ ਦਾ ਦਾਤਾ ਜੋ ਅਕਾਲ ਪੁਰਖ ਹੈ, ਉਸ ਅਗਮ ਰੂਪ ਪ੍ਰਮਾਤਮਾ ਦਾ ਗਿਆਨ ਉਸ ਮਨੁੱਖ

ਨੂੰ ਬਿਖ੍ਯਾਤਾ= ਪ੍ਰਗਟ ਹੋਇਆ ਹੈ।

## ਅਹਿਨਿਸਿ ਧ੍ਯਾਨ ਧਾਵੈ ਪਲਕ ਨ ਸੋਵੈ ਜੀਉ॥

ਜੋ ਦਿਨ ਰਾਤ ਪ੍ਰਭੂ ਦੇ ਧਿਆਨ ਵਿਚ ਦੌੜਦਾ ਹੈ ਅਤੇ ਇਕ ਪਲ ਮਾਤ੍ਰ ਵੀ ਸੌਂਦਾ ਨਹੀਂ ਹੈ।

## ਜਾ ਕਉ ਦੇਖਤ ਦਰਿਦ੍ਰੁ ਜਾਵੈ ਨਾਮੁ ਸੋ ਨਿਧਾਨੁ ਪਾਵੈ

ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਦਰਸ਼ਨ ਕੀਤਿਆਂ ਪ੍ਰਤੱਖ ਦਲਿੱਦਰ, ਵਾ—ਅਵਿਦਿਆ ਰੂਪ ਦਲਿੱਦਰ ਨਵਿਰਤ ਹੋ ਜਾਂਦਾ ਹੈ ਅਤੇ ਨਾਮ ਜੋ ਨਿਧੀਆਂ ਦਾ ਖਜ਼ਾਨਾ ਹੈ, ਉਸ ਨੂੰ ਪਾ ਲੈਂਦਾ ਹੈ।

## ਗੁਰਮੁਖਿ ਗ੍ਯਾਨਿ ਦੁਰਮਤਿ ਮੈਲੁ ਧੋਵੈ ਜੀਉ॥

ਗੁਰਮੁਖ ਪੁਰਸ਼ ਮੁਖ ਗੁਰਾਂ ਦੁਆਰੇ ਗਿਆਨ ਦੀ ਪ੍ਰਾਪਤੀ ਕਰ ਕੇ ਜੀਵਾਂ ਵਿਚੋਂ ਦੁਰਮੱਤਤਾ ਰੂਪੀ ਮੈਲ ਨੂੰ ਧੋ ਦਿੰਦੇ ਹਨ।

## ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜ੍ਹ

ਜਿਹੜਾ ਪੁਰਸ਼ ਸਤਿਗੁਰਾਂ ਦੁਆਰੇ ਆਪਣੇ ਮਨ ਨੂੰ ਦ੍ਰਿੜ੍ਹਤਾ ਵਿਚ ਲਿਆ ਕੇ ਏਕ ਲਿਵ= ਇਕ ਚਿੱਤ ਹੋ ਕੇ ਪ੍ਰਮੇਸ਼ਰ ਦੇ ਨਾਮ ਨੂੰ ਜਪਣਾ ਕਰਦਾ ਹੈ।

## ਤਿਨ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ॥੧॥

ਉਸ ਪੁਰਸ਼ ਨੂੰ ਜਨਮ ਮਰਨ ਦਾ ਦੁੱਖ ਅਤੇ ਸ਼ਾਸਤ੍ਰਾਂ ਤੋਂ ਉਲਟ ਕਰਮ ਕਰਨ ਰੂਪ ਪਾਪ ਕਹੋ ਖਾਂ ਭਲਾ ਕਿਵੇਂ ਪ੍ਰਾਪਤ ਹੋ ਸਕਦੇ ਹਨ ਭਾਵ ਨਹੀਂ ਹੋ ਸਕਦੇ॥ ੧॥

## ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ॥

ਕਰਮਾਂ ਧਰਮਾਂ ਦੀ ਸਫਲਤਾ ਪੂਰਿਆਂ ਸਤਿਗੁਰਾਂ ਤੋਂ ਪਾਈ ਜਾਂਦੀ ਹੈ।

*ਅਥਵਾ-* ਸ੍ਵੈ-ਧਰਮ ਦੀ ਅਤੇ ਨਿਸ਼ਕਾਮ ਕਰਮਾਂ ਦੀ ਪ੍ਰਾਪਤੀ ਪੂਰਿਆਂ ਸਤਿਗੁਰਾਂ ਤੋਂ ਪਾਈ ਜਾਂਦੀ ਹੈ।

## ਜਾ ਕੀ ਸੇਵਾ ਸਿਧ ਸਾਧ ਮੁਨਿ ਜਨ ਸੁਰਿ ਨਰ ਜਾਚਹਿ

ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਸੇਵਾ ਨੂੰ ਸਿਧ= ਚੁਰਾਸੀ ਸਿਧ, ਸਾਧ= ਸਾਧਨਾ ਕਰਨ ਵਾਲੇ ਜਗਿਆਸੂ, ਮੁਨਿ ਜਨ= ਮੰਨਨ ਕਰਨ ਵਾਲੇ ਮਹਾਤਮਾ, ਸੁਰਿ= ਦੇਵਤੇ, ਨਰ= ਮਨੁੱਖ ਇਤਿਆਦਿਕ ਸਾਰੇ ਜੀਵ ਜਾਚਹਿ= ਮੰਗਦੇ ਹਨ। ਅਤੇ--

## ਸਬਦ ਸਾਰੁ ਏਕ ਲਿਵ ਲਾਈ ਹੈ॥

ਇਨ੍ਹਾਂ ਸਾਰਿਆਂ ਨੇ ਏਕ ਸਾਰੁ= ਇਕ ਰਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸ਼ਬਦਾਂ ਵਿਚ ਆਪਣੀ ਲਿਵ= ਬਿਰਤੀ ਲਾਈ ਹੋਈ ਹੈ।

''ਨਲ'' ਨਾਮਾ ਭੱਟ ਨਾਲ ਦਿਆਂ ਭੱਟਾਂ ਨੂੰ ਕਹਿੰਦਾ ਹੈ: ਹੇ ਭੱਟੋ! ਤੁਸੀਂ ਵੀ ਐਸੇ ਕਹੋ--

## ਫੁਨਿ ਜਾਨੈ ਕੋ ਤੇਰਾ ਅਪਾਰੁ ਨਿਰਭਉ ਨਿਰੰਕਾਰੁ

ਹੇ ਨਿਰਭਉ ਨਿਰੰਕਾਰ ਦੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਫੁਨਿ= ਪੁਨਾ ਤੇਰੇ ਅਪਾਰੁ= ਬਿਅੰਤ

ਗੁਣਾਂ ਦੇ ਹਿਸਾਬ ਨੂੰ ਕੋ ਜਾਨੈ= ਕੌਣ ਜਾਣ ਸਕਦਾ ਹੈ?

## ਅਕਥ ਕਥਨਹਾਰੁ ਤੁਝਹਿ ਬੁਝਾਈ ਹੈ॥

ਕਥਨਹਾਰੁ= ਕਥਨ ਕਰਨ ਵਾਲਿਆਂ ਕਰ ਕੇ ਜੋ ਹਰੀ ਅਕੱਥ ਹੈ, ਉਸ ਦੀ ਬੁਝਾਈ= ਬੂਝ (ਸਮਝ) ਤੁਝਹਿ= ਆਪ ਜੀ ਨੂੰ ਆ ਕੇ ਪ੍ਰਾਪਤ ਹੋਈ ਹੈ।

*ਅਥਵਾ*-ਆਪ ਹੀ ਅਕੱਥ ਹਰੀ ਦੇ ਕਥਨ ਕਰਨ ਵਾਲੇ ਹੋ, ਕਿਉਂਕਿ—

*ਤੁਝਹਿ ਬੁਝਾਈ ਹੈ॥*

ਆਪ ਜੀ ਨੂੰ ਉਸ ਦੀ ਸੁਰਤ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬੁਝਾਈ= ਸਮਝਾਉਣਾ ਕੀਤੀ ਹੈ।

## ਭਰਮ ਭੂਲੇ ਸੰਸਾਰ ਛੁਟਹੁ ਜੂਨੀ ਸੰਘਾਰ

ਭਰਮ ਕਰ ਕੇ ਅਸੀਂ ਤਾਂ ਐਵੇਂ ਸੰਸਾਰ ਵਿਚ ਭੁੱਲੇ ਫਿਰਦੇ ਰਹੇ ਹਾਂ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਸ਼ਰਨ ਗ੍ਰਹਿਣ ਕਰ ਕੇ ਸੰਘਾਰ= ਸਮੂਹ ਜੂਨੀਆਂ ਦੇ ਸੰਘਾਰ= ਸੰਕਟਾਂ ਭਾਵ ਦੁੱਖਾਂ ਤੋਂ ਛੁੱਟਣਾ ਕਰੋ। ਮੈਂ ਨਿਸਚੇ ਨਾਲ ਕਹਿੰਦਾ ਹਾਂ—

## ਜਮ ਕੋ ਨ ਡੰਡ ਕਾਲ ਗੁਰਮਤਿ ਧ੍ਯਾਈ ਹੈ॥

ਜੋ ਪੁਰਸ਼ ਗੁਰ ਸਿਖਿਆ ਦੁਆਰੇ ਪ੍ਰਮੇਸ਼ਰ ਨਾਮ ਦੇ ਧਿਆਈ ਹੋਏ ਹਨ ਉਨ੍ਹਾਂ ਨੂੰ ਜਮਕਾਲ ਦਾ ਡੰਡਾ ਨਹੀਂ ਵੱਜਦਾ।

## ਮਨ ਪ੍ਰਾਣੀ ਮੁਗਧ ਵੀਚਾਰੁ ਅਹਿਨਿਸਿ ਜਪੁ

ਹੇ ਮੁਗਧ= ਮੂਰਖ ਪ੍ਰਾਣੀ! ਤੂੰ ਆਪਣੇ ਮਨ ਵਿਚ ਸ਼ੁਭ ਚਿੰਤਨ ਦਾ, ਵਾ-ਸਰੂਪ ਦੀ ਵਿਚਾਰ ਕਰ ਅਤੇ ਅਹਿਨਿਸਿ= ਦਿਨ ਰਾਤ ਵਾਹਿਗੁਰੂ ਨਾਮ ਜਪਣਾ ਕਰ।

## ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ॥ ੨॥

ਕਰਮਾਂ ਧਰਮਾਂ ਦੀ ਸਫਲਤਾ ਪੂਰਿਆਂ ਸਤਿਗੁਰਾਂ ਦੁਆਰੇ ਪਾਈ ਜਾਂਦੀ ਹੈ॥ ੨॥

## ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਦੇ ਸੱਚੇ ਨਾਮ ਉਪਰੋਂ ਹਉ= ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ।

## ਕਵਨ ਉਪਮਾ ਦੇਉ ਕਵਨ ਸੇਵਾ ਸਰੇਉ

ਮੈਂ ਆਪ ਜੀ ਨੂੰ ਕਿਸ ਪਦਾਰਥ ਦੀ ਉਪਮਾ ਦੇਵਾਂ ਅਤੇ ਆਪ ਜੀ ਦੀ ਕਿਹੜੀ ਸੇਵਾ ਸਰੇਉ= ਕਰਾਂ। *ਅਥਵਾ*- ਮੈਂ ਕਵਨ= ਕੀ ਚੀਜ਼ ਹਾਂ ਜੋ ਆਪ ਜੀ ਨੂੰ ਉਪਮਾ ਦੇਵਾਂ ਅਤੇ ਮੈ ਕਵਨ= ਕੀ ਚੀਜ਼ ਹਾਂ ਜੋ ਆਪ ਜੀ ਦੀ ਸੇਵਾ ਕਰ ਸਕਾਂ। (ਹੋਰ ਤਾਂ ਕੁਝ ਨਹੀਂ ਕਰ ਸਕਦਾ) ਪਰ-

## ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ॥

ਜੁਗ ਜੋਰਿ ਕਰ= ਦੋਵੇਂ ਹੱਥ ਜੋੜ ਕੇ ਮੁੱਖ ਨਾਲ ਜਿਹਵਾ ਦੁਆਰੇ ਇਕ ਆਪ ਜੀ ਦੇ ਪਵਿੱਤਰ ਨਾਮ ਨੂੰ ਹੀ ਰਸਹੁ= ਉਚਾਰਦਾ ਹਾਂ।

## ਫੁਨਿ ਮਨ ਬਚ ਕ੍ਰਮ ਜਾਨੁ ਅਨਤ ਦੂਜਾ ਨ ਮਾਨੁ

ਫੁਨਿ= ਅਤੇ ਮਨ ਬਾਣੀ ਸਰੀਰ ਕਰ ਕੇ ਇਕ ਆਪ ਜੀ ਨੂੰ ਜਾਣਦਾ ਹਾਂ, ਕਿਸੇ ਅਨਤ= ਹੋਰ ਦੂਜੇ ਨੂੰ ਮੈਂ ਨਹੀਂ ਮੰਨਦਾ।

[ਪੰਨਾ ੧੩੯੯]

## ਨਾਮੁ ਸੋ ਅਪਾਰੁ ਸਾਰੁ ਦੀਨੋ ਗੁਰਿ ਰਿਦ ਧਰ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਅਪਾਰੁ= ਪ੍ਰਭੂ ਦਾ ਜੋ ਸਾਰੁ= ਸ੍ਰੇਸ਼ਟ ਨਾਮ ਹੈ, ਉਹ ਤੁਸੀਂ ਮੇਰੇ ਹਿਰਦੇ ਵਿਚ ਧਰ ਦਿੱਤਾ ਹੈ।

*ਅਥਵਾ*- ਅਪਾਰ ਪ੍ਰਭੂ ਦਾ ਜੋ ਸ੍ਰੇਸ਼ਟ ਨਾਮ ਹੈ, ਉਹ ਨਾਮ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਤੁਹਾਡੇ ਹਿਰਦੇ ਵਿਚ ਧਰ ਦਿੱਤਾ ਹੈ।

## ਨਲ੍ਯ ਕਵਿ ਪਾਰਸ ਪਰਸ ਕਚ ਕੰਚਨਾ ਹੁਇ

ਨਲ ਨਾਮਾ ਕਵੀ ਆਖਦਾ ਹੈ—ਜਿਵੇਂ ਪਾਰਸ ਦੀ ਗੀਟੀ ਨਾਲ ਪਾਰਸ ਕੇ ਨਿਕੰਮਾ ਕਚ, ਕੰਚਨਾ ਹੁਇ= ਸੋਨਾ ਹੋ ਜਾਂਦਾ ਹੈ, ਤਿਵੇਂ ਕੱਚ ਦੀ ਨਿਆਈਂ ਜੋ ਅਪਵਿਤ੍ਰ ਜੀਵ ਹੈ ਰੋਗ ਰੂਪ ਅਗਨੀ ਦੇ ਸੇਕ ਨਾਲ ਤਿੜ ਜਾਣ ਵਾਲਾ ਅਤੇ ਕਾਲ ਰੂਪ ਠੋਕਰ ਦੇ ਲੱਗਿਆਂ ਟੁੱਟ ਜਾਣ ਵਾਲਾ, ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਦੇ ਚਰਨਾਂ ਰੂਪ ਪਾਰਸ ਨਾਲ ਪਰਸ ਕੇ, ਕੰਚਨਾ ਹੁਇ= ਸੋਨਾ ਹੋ ਜਾਂਦਾ ਹੈ, ਭਾਵ ਸ਼ੁੱਧ ਬ੍ਰਹਮ ਦਾ ਸਰੂਪ ਹੋ ਜਾਂਦਾ ਹੈ।

*ਅਥਵਾ*-ਨਲ ਨਾਮਾ ਕਵੀ ਆਖਦਾ ਹੈ—ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪ ਸ੍ਰੀ ਗੁਰੂ ਅਮਰਦਾਸ ਜੀ ਰੂਪ ਪਾਰਸ ਨਾਲ ਪਰਸ ਕੇ ਪਾਰਸ ਰੂਪ ਹੋ ਗਏ ਹੋ। ਅੱਗੋਂ ਆਪ ਜੀ ਦੀ ਚਰਨੀਂ ਲੱਗ ਕੇ ਕਚ= ਕੱਚੇ ਨਿਸਚੇ ਵਾਲੇ, ਵਾ-ਕਚੇ= ਸ਼ਕਾਮ ਕਰਮਾਂ ਦੇ ਕਰਨ ਵਾਲੇ ਜੀਵ ਦਸ ਇੰਦ੍ਰੀਏ ਤੇ ਮਨ ਬੁੱਧੀ ਇਨ੍ਹਾਂ ਬਾਰਾਂ ਨੂੰ ਜਿੱਤ ਕੇ ਬਾਰ੍ਹਾਂ ਵੰਨੀਆਂ ਦੇ ਸੋਨੇ ਵਾਂਙੂ ਸ਼ੁੱਧ ਹੋ ਗਏ ਹਨ।

## ਚੰਦਨਾ ਸੁਬਾਸੁ ਜਾਸੁ ਸਿਮਰਤ ਅਨ ਤਰ॥

ਜਾਸੁ= ਜਿਸ ਤਰ੍ਹਾਂ ਚੰਦਨ ਦੀ ਸੁਬਾਸੁ= ਸ੍ਰੇਸ਼ਟ ਵਾਸ਼ਨਾ ਕਰ ਕੇ ਅਨ ਤਰ= ਹੋਰ ਬ੍ਰਿਛ ਚੰਦਨ ਰੂਪ ਹੋ ਕੇ ਸਿਮਰਤ= ਸਿਮਰਨ ਯੋਗ ਭਾਵ ਸ਼ਲਾਘਾ ਯੋਗ ਹੋ ਜਾਂਦੇ ਹਨ। ਤਿਵੇਂ ਹੇ ਚੰਦਨ ਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਦੀ ਭਗਤੀ ਰੂਪ ਸੁਬਾਸੁ= ਸ੍ਰੇਸ਼ਟ ਵਾਸ਼ਨਾ ਕਰ ਕੇ ਅਨ= ਹੋਰ ਸੰਸਾਰੀ ਜੀਵਾਂ ਰੂਪ ਤਰ= ਬ੍ਰਿਛ ਸਿਮਰਤ= ਸਲਾਹੁਣਯੋਗ (ਕਦਰ ਵਾਲੇ) ਹੋ ਜਾਂਦੇ ਹਨ।

## ਜਾ ਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ ਜੀ

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਜਾ ਕੇ= ਜਿਸ ਆਪ ਜੀ ਦੇ ਦਰਸ਼ਨੀ ਦੁਆਰੇ ਦੇ, ਵਾ- ਸਤਸੰਗ ਦੁਆਰੇ ਦੇ ਦਰਸ਼ਨ ਕੀਤਿਆਂ ਹੀ= ਹਿਰਦੇ 'ਚੋਂ ਕਾਮ ਕ੍ਰੋਧ ਆਦਿਕ ਨਵਿਰਤ ਹੋ ਜਾਂਦੇ ਹਨ।

## ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ॥ ੩॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਦੇ ਸੱਚੇ ਨਾਮ ਉਪਰੋਂ ਹਉ= ਮੈਂ ਬਲਿਹਾਰ ਕੁਰਬਾਨ

ਜਾਂਦਾ ਹਾਂ॥ ੩॥

## ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਨੂੰ ਰਾਜੁ ਜੋਗੁ= ਗਿਆਨ ਜੋਗ ਦਾ ਤਖਤ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਦੇਣਾ ਕੀਤਾ ਹੈ। *ਅਥਵਾ*- ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਨੂੰ ਰਾਜੁ ਜੋਗੁ= ਭਗਤੀ ਜੋਗ ਅਤੇ ਗੁਰਿਆਈ ਗੱਦੀ ਦੇ ਤਖਤ ਉਪਰ ਬੈਠਣਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਦੇਣਾ ਕੀਤਾ ਹੈ।

(ਅੱਗੋਂ ਪੱਧਤੀ ਮੇਲਦੇ ਹਨ— )

## ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ
## ਤਾਰਨਿ ਮਨੁਖੵ ਜਨ ਕੀਅਉ ਪ੍ਰਗਾਸ॥

ਸਭ ਤੋਂ ਪਹਿਲਾਂ ਜਿਸ ਵੇਲੇ ਚੰਦੁ= ਚੰਦਰਮਾ ਵਾਂਗੂੰ ਸ਼ਾਂਤ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁਖੵ*= ਇਸਤਰੀਆਂ ਤੇ ਜਨ= ਪੁਰਸ਼ਾਂ ਦੇ ਤਾਰਨ ਲਈ ਆਪਣੇ ਆਪ ਦਾ ਪ੍ਰਕਾਸ਼ ਕੀਤਾ, ਭਾਵ ਅਵਤਾਰ ਲੈਣਾ ਕੀਤਾ ਉਸ ਵੇਲੇ ਜਗਤ ਭਯੋ ਆਨੰਦੁ= ਸਾਰੇ ਸੰਸਾਰ ਨੂੰ ਅਨੰਦ ਪ੍ਰਾਪਤ ਹੋ ਗਿਆ।+

*ਅਥਵਾ*- ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਸ ਵੇਲੇ ਤਾਰਨਿ ਜਨ= ਪੁਰਸ਼ਾਂ ਦੇ ਤਾਰਨ ਵਾਸਤੇ ਮਨੁੱਖ ਕੀਅਉ ਪ੍ਰਗਾਸ= ਮਨੁੱਖਾ ਦੇਹ ਵਿਚ ਪ੍ਰਕਾਸ਼ ਕੀਤਾ ਤਾਂ ਸਾਰੇ ਜਗਤ ਨੂੰ ਅਨੰਦ ਹੋਇਆ।

ਫੇਰ—

## ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਅਕਥ= ਪ੍ਰਭੂ ਦੀ ਕਥਾ ਦਾ ਗਿਆਨ ਰੂਪ ਨਿਧਾਨੁ= ਖਜ਼ਾਨਾ ਦੇਣਾ ਕੀਤਾ।

## ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ॥

ਉਸ ਗਿਆਨ ਨਾਲ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪੰਚ ਭੂਤ= ਪੰਜ ਕਾਮ ਆਦਿਕ ਵਸੀਕਾਰ ਕੀਤੇ ਹਨ, ਇਸ ਕਰ ਕੇ ਕਿਸੇ ਕਿਸਮ ਦਾ ਤ੍ਰਾਸ= ਡਰ ਜੰਮਦਾ ਨਹੀਂ ਹੈ।

*ਅਥਵਾ*-ਜਮਤ= ਜਮਾਂ ਦਾ ਤ੍ਰਾਸ= ਡਰ ਨਹੀਂ ਹੁੰਦਾ।

---

**ਫਾਰਸੀ ਦੇ ਲਿਹਾਜ਼ ਅਨੁਸਾਰ ਮਨੁੱਖ ਨਾਮ ਪੁਰਸ਼ ਦਾ ਹੈ ਜ਼ਨ ਨਾਮ ਇਸਤਰੀ ਦਾ ਹੈ ਪਰ ਇਥੇ ਫਾਰਸੀ ਦਾ ਕੋਈ ਅੱਖਰ ਨਹੀਂ ਆਇਆ, ਇਸ ਕਰ ਕੇ ਮਨੁੱਖ ਸ਼ਬਦ ਦਾ ਅਰਥ ਇਸਤ੍ਰੀ ਅਤੇ ਜਨ ਸ਼ਬਦ ਦਾ ਅਰਥ ਪੁਰਸ਼ ਕੀਤਾ ਹੈ। ਯਥਾ-.....ਨਰ ਮਨੁਖਾ ਨੋ ਏਕੁ ਨਿਧਾਨਾ॥ (ਪੰਨਾ ੭੯੭)*

*+ਚੰਦ੍ਰਮਾ ਨਾਲੋਂ ਗੁਰੂ ਸਾਹਿਬ ਜੀ ਵਿਚ ਬਹੁਤ ਵਿਸ਼ੇਸ਼ਤਾ ਹੈ:*
*ਚੰਦ੍ਰਮਾ ਕਲੰਕ ਦੇ ਸਹਿਤ ਹੈ ਗੁਰੂ ਸਾਹਿਬ ਜੀ ਕਲੰਕ ਤੋਂ ਰਹਿਤ ਹਨ।*
*ਚੰਦ੍ਰਮਾ ਦਾ ਪ੍ਰਕਾਸ਼ ਦਿਨੇ ਫਿੱਕਾ ਪੈ ਜਾਂਦਾ ਹੈ ਪਰ ਗੁਰੂ ਸਾਹਿਬ ਜੀ ਦਾ ਰਾਤ ਦਿਨੇ ਇਕੋ ਜਿਹਾ ਪ੍ਰਕਾਸ਼ ਹੈ। ਚੰਦ੍ਰਮਾ 'ਚੋ ਪ੍ਰਤੱਖ ਅੰਮ੍ਰਿਤ ਝਰਦਾ ਹੈ। ਗੁਰੂ ਸਾਹਿਬ ਜੀ ਆਪਣੇ ਮੁਖ 'ਚੋਂ ਉਪਦੇਸ਼ ਰੂਪ ਅੰਮ੍ਰਿਤ ਨੂੰ ਝਰਦੇ ਹਨ ਅਤੇ ਭਗਤੀ ਰੂਪ ਚਾਂਦਨੀ ਦਾ ਪ੍ਰਕਾਸ਼ ਕਰਦੇ ਹਨ, ਜਿਸ ਕਰ ਕੇ ਸਿੱਖਾਂ ਰੂਪ ਚਕੋਰਾਂ ਦੀਆਂ ਬਿਰਤੀਆਂ ਗੁਰੂ ਸਾਹਿਬ ਜੀ ਵੱਲ ਲੱਗੀਆਂ ਰਹਿੰਦੀਆਂ ਹਨ।*

## ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗਿ ਰਾਖੀ ਪਤਿ

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਨਾਲ ਗੁਰੂ= ਪੂਜਨੀਕ ਸ੍ਰੀ ਗੁਰੂ ਅਮਰਦਾਸ ਜੀ ਨੇ ਸਤਿ= ਨਿਸਚੇ ਕਰ ਕੇ, ਵਾ ਆਪਣੇ ਸਤ ਧਰਮ ਨਾਲ ਪਹਿਲੇ ਸਰੂਪ ਵਿਖੇ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਕਲਯੁਗ ਦੀ ਪਤ ਆਬਰੋ ਰੱਖੀ ਹੈ:

ਕਲਿਜੁਗ ਉਧਾਰਿਆ ਗੁਰਦੇਵ॥
ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ॥ ੧॥

*(ਆਸਾ ਮਹਲਾ ੫, ਪੰਨਾ ੪੦੬)*

*ਅਥਵਾ*- ਕਲਜੁਗੀ ਜੀਵਾਂ ਦੀ ਪਤ ਆਬਰੋ ਆਪ ਜੀ ਨੇ ਰੱਖਣਾ ਕੀਤੀ ਹੈ।

## ਅਘਨ ਦੇਖਤ ਗਤੁ ਚਰਨ ਕਵਲ ਜਾਸ॥

ਜਾਸ= ਜਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨ ਕੰਵਲਾਂ ਦਾ ਦੇਖਤ= ਦਰਸ਼ਨ ਕੀਤਿਆਂ ਸਾਰੇ ਅਘਨ ਗਤੁ= ਪਾਪ ਨਾਸ ਹੋ ਜਾਂਦੇ ਹਨ।

## ਸਭ ਬਿਧਿ ਮਾਨਿ੍ਉ ਮਨੁ ਤਬ ਹੀ ਭਯਉ ਪ੍ਰਸੰਨੁ

ਜਿਸ ਵੇਲੇ ਸਭ ਤਰ੍ਹਾਂ ਕਰ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਮਨ ਸੇਵਾ ਉਪਰ ਮੰਨਿਆਂ ਗਿਆ ਤਾਂ ਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਉਤੇ ਪ੍ਰਸੰਨ ਹੋਏ। ਤਾਂ--

## ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥ ੪॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਰਾਜੁ ਜੋਗੁ= ਭਗਤੀ ਜੋਗ ਦੇ ਗੁਰਿਆਈ ਗੱਦੀ ਰੂਪ ਤਖਤ ਉਪਰ ਬਿਠਾ ਦੇਣਾ ਕੀਤਾ॥ ੪॥

ਇਥੋਂ ਤੱਕ ਨਲ ਨਾਮੇ ਭੱਟ ਦੇ ਚਾਰ ਸਵਈਏ ਆ ਚੁੱਕੇ ਹਨ।

## ਰਡ॥

ਅਗਲੇ ਦੋ ਸਵਈਏ ਰਡ ਨਾਮੇ ਭੱਟ ਨੇ ਉਚਾਰਨਾ ਕੀਤੇ ਹਨ, ਇਹ ਰਡ ਇਕ ਨਵਾਂ ਹੀ ਭੱਟ ਆਇਆ ਹੈ।

੨- ਰਡ= ਨਾਰਦ ਮੁਨੀ ਜੀ ਨੇ ਆ ਕੇ ਦੋ ਸਵਈਆਂ ਵਿਚ ਉਸਤਤੀ ਕਥਨ ਕੀਤੀ ਹੈ।

੩- ਪਿੰਗਲ ਦੇ ਅਨੁਸਾਰ ਰਡ ਇਕ ਛੰਦ ਦਾ ਨਾਮ ਹੈ।

## ਜਿਸਹਿ ਧਾਰਿ੍ਉ ਧਰਤਿ ਅਰੁ ਵਿਉਮੁ

ਜਿਸ ਪ੍ਰਮਾਤਮਾ ਨੇ ਧਰਤੀ ਅਤੇ ਵਿਉਮੁ= ਅਕਾਸ਼ ਨੂੰ ਧਾਰਿ੍ਉ= ਬਨਾਉਣਾ ਕੀਤਾ ਹੈ। ਅਤੇ--

## ਅਰੁ ਪਵਣੁ ਤੇ ਨੀਰ ਸਰ ਅਵਰ ਅਨਲ ਅਨਾਦਿ ਕੀਅਉ॥

ਪੌਣ ਤੇ ਸਰ= ਸਰੋਵਰਾਂ, ਵਾ— ਨਦੀਆਂ ਵਿਚ ਨੀਰ= ਜਲ ਰਚਿਆ ਹੈ, ਅਨਲ= ਅਗਨੀ ਅਤੇ ਅੰਨ ਆਦਿਕ ਅਵਰ= ਹੋਰ ਅਨੇਕਾਂ ਪਦਾਰਥ ਰਚਨਾ ਕੀਤੇ ਹਨ।

## ਸਸਿ ਰਿਖਿ ਨਿਸਿ ਸੂਰ ਦਿਨਿ ਸੈਲ ਤਰੂਅ ਫਲ ਫੁਲ ਦੀਅਉ॥

ਸਭ ਤੋਂ ਪਹਿਲਾਂ ਦਿਨ ਕੀਤਾ ਪਰ ਦਿਨ ਵਿਖੇ ਸੰਸਾਰੀ ਪੁਰਸ਼ਾਂ ਨੂੰ ਧੰਧਿਆਂ ਵਿਚ ਖੱਚਤ ਹੋਇਆਂ ਵੇਖ

ਕੇ ਉਨ੍ਹਾਂ ਦੇ ਅਰਾਮ ਲਈ ਫਿਰ ਨਿਸਿ= ਰਾਤ ਬਣਾਈ।

*ਯਥਾ*- ਜਿਨਿ ਦਿਨੁ ਕਰਿ ਕੈ ਕੀਤੀ ਰਾਤਿ॥ ਖਸਮੁ ਵਿਸਾਰਹਿ ਤੇ ਕਮਜਾਤਿ॥

*(ਆਸਾ ਮਹਲਾ ੧, ਪੰਨਾ ੩੪੯)*

ਰਾਤ ਦਿਨ ਬਣਾ ਕੇ ਫਿਰ ਅੰਨ ਵਿਚ ਰਸ ਭਰਨ ਵਾਸਤੇ ਸਸਿ ਰਿਖਿ= ਚੰਦ੍ਰਮਾ ਤੇ ਤਾਰੇ ਬਣਾਏ। ਫੇਰ ਅੰਨ ਆਦਿਕਾਂ ਨੂੰ ਪਕਾਉਣ ਵਾਸਤੇ ਸੂਰ= ਸੂਰਜ ਨੂੰ ਪੈਦਾ ਕੀਤਾ।

*ਅਥਵਾ*-ਜਿਸ ਦੀ ਸ਼ਕਤੀ ਨਾਲ ਨਿਸਿ= ਰਾਤ ਨੂੰ ਸਸਿ= ਚੰਦ੍ਰਮਾ ਤੇ ਰਿਖਿ= ਤਾਰੇ ਚੜ੍ਹਦੇ ਹਨ ਅਤੇ ਦਿਨ ਨੂੰ ਸੂਰ= ਸੂਰਜ ਚੜ੍ਹਦਾ ਹੈ, ਫਿਰ ਜਿਸ ਪ੍ਰਮਾਤਮਾ ਨੇ ਸੈਰ ਕਰਨ ਵਾਸਤੇ ਸੈਲ= ਪਹਾੜ ਰਚੇ ਹਨ, ਸੁਗੰਧੀਆਂ ਲੈਣ ਵਾਸਤੇ ਫੁੱਲਾਂ ਦੇ ਬਗੀਚੇ ਬਣਾਏ ਹਨ, ਫਲ ਖੁਆਉਣ ਵਾਸਤੇ ਤਰੂਅ= ਬ੍ਰਿਛ ਪੈਦਾ ਕਰ ਦਿੱਤੇ ਹਨ।

## ਸੁਰਿ ਨਰ ਸਪਤ ਸਮੁਦ੍ਰ ਕਿਅ ਧਾਰਿਓ ਤ੍ਰਿਭਵਣ ਜਾਸੁ॥

ਸੁਰਿ= ਦੇਵਤੇ, ਨਰ= ਮਨੁੱਖ ਤੇ ਸਤ ਸਮੁੰਦਰ (ਰਚਨਾ) ਕੀਤੇ ਹਨ। ਫਿਰ ਜਾਸੁ= ਜਿਸ ਪ੍ਰਮਾਤਮਾ ਨੇ ਤ੍ਰਿਭਵਣ= ਤਿੰਨੇ ਲੋਕ (ਸ੍ਵਰਗ, ਪਤਾਲ, ਮਾਤਲੋਕ) ਧਾਰਿਓ= ਬਣਾਏ ਹਨ।

## ਸੋਈ ਏਕੁ ਨਾਮੁ ਹਰਿ ਨਾਮੁ ਸਤਿ ਪਾਇਓ ਗੁਰ ਅਮਰ ਪ੍ਰਗਾਸੁ॥੧॥੫॥

ਨਾਮਾਂ ਵਿਚੋਂ ਉਸੇ ਸਤਿ ਹਰਿ= ਅਬਿਨਾਸੀ ਹਰੀ ਦਾ ਇਕ ਸਤਿਨਾਮੁ ਮੰਤ੍ਰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਦੁਆਰਾ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਨੇ ਪਾਉਣਾ ਕੀਤਾ ਹੈ।

*ਅਥਵਾ*-ਉਸੇ ਇਕ ਹਰੀ ਦਾ ਨਾਮ, ਸਤਿ= ਨਿਸਚੇ ਕਰ ਕੇ ਨਾਮੁ= ਪ੍ਰਸਿੱਧ, ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਗਾਸੁ= ਉਚਾਰਨ ਕੀਤੇ ਹੋਏ ਸ਼ਬਦ ਦੁਆਰਾ ਆਪ ਜੀ ਨੇ ਪਾਉਣਾ ਕੀਤਾ ਹੈ॥ ੧॥ ੫॥

## ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ॥

ਜਿਸ ਨੇ ਆਪਣੇ ਸ੍ਰਵਣਹਿ= ਕੰਨਾਂ ਵਿਚ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਬਦੁ= ਉਪਦੇਸ਼ ਨੂੰ ਸੁਣਿਆ ਹੈ, ਉਹ ਕੱਚ ਤੋਂ ਕੰਚਨੁ ਭਇਅਉ= ਸੋਨਾ ਹੋ ਗਿਆ ਹੈ। ਭਾਵ ਤੁੱਛ ਪਦਵੀ ਤੋਂ ਸੋਨੇ ਵਾਂਗੂੰ ਸ਼ੁੱਧ ਹੋ ਕੇ ਉੱਚ ਪਦਵੀ ਨੂੰ ਪ੍ਰਾਪਤ ਹੋਇਆ ਹੈ।

*ਅਥਵਾ*- ਕਚ ਵਾਂਗੂੰ ਕੱਚੇ ਨਿਸ਼ਚੇ ਵਾਲੇ ਪੁਰਸ਼ ਜੋ ਰੋਗ ਰੂਪੀ ਅੱਗ ਨਾਲ ਤਿੜਕ ਜਾਣ ਵਾਲੇ ਅਤੇ ਕਾਲ ਰੂਪੀ ਠੋਕਰ ਨਾਲ ਟੁੱਟ ਜਾਣ ਵਾਲੇ ਹਨ। ਉਹ ਬਾਰਾਂ ਵੰਨੀਆਂ ਦੇ ਸੋਨੇ ਵਾਂਗੂੰ ੧੦ ਇੰਦ੍ਰੀਏ ਤੇ ਮਨ ਬੁੱਧੀ ਨੂੰ ਮਾਰ ਕੇ ਸ਼ੁੱਧ ਬ੍ਰਹਮ ਦਾ ਸਰੂਪ ਹੋ ਗਏ ਹਨ। ਅਰਥਾਤ-ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਕਰ ਕੇ ਸਰੂਪ ਰੂਪ ਖਜ਼ਾਨੇ ਵਿਚ ਪੈਣ ਦੇ ਅਧਿਕਾਰੀ ਹੋ ਗਏ ਹਨ।

## ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ॥

ਜਿਸ ਨੇ ਸਤਿਗੁਰਾਂ ਦੇ ਨਾਮ ਨੂੰ ਮੂੰਹੋਂ ਉਚਾਰਿਆ ਹੈ। ਵਾ- ਜਿਸ ਨੇ ਸਤਿਗੁਰਾਂ ਦੁਆਰੇ ਪ੍ਰਮੇਸ਼ਰ ਦੇ ਨਾਮ ਨੂੰ ਮੂੰਹ ਨਾਲ ਭਣਿਅਉ= ਉਚਾਰਨਾ ਕੀਤਾ ਹੈ, ਉਨ੍ਹਾਂ ਨੂੰ ਵਿਹੁ ਦਿੱਤਾ ਹੋਇਆ ਅੰਮ੍ਰਿਤ ਰੂਪ ਹੋ ਜਾਂਦਾ ਹੈ। ਜਿਵੇਂ ਮੀਰਾਂ ਬਾਈ ਅਤੇ ਚੰਦ੍ਰਹਾਂਸ ਨੂੰ ਵਿਹੁ ਦਿੱਤਾ ਹੋਇਆ ਅੰਮ੍ਰਿਤ ਰੂਪ ਹੋ ਗਿਆ ਸੀ।

## ਸਾਖੀ- ਚੰਦ੍ਰਹਾਂਸ ਦੀ

ਚੰਦ੍ਰਹਾਂਸ ਦਾ ਪਿਤਾ ਸੁਧਰਮਾ ਨਾਮ ਕਰ ਕੇ ਕਰਾਲ ਦੇਸ਼ ਦਾ ਬਾਦਸ਼ਾਹ ਹੋਇਆ ਹੈ। ਰਾਜਾ 'ਸੁਧਰਮਾ' ਬੜਾ ਪੁੰਨ ਆਤਮਾ ਦਿਆਲੂ, ਪਰਜਾ ਪਾਲਕ ਸੀ। ਪਰਜਾ ਵੀ ਪਿਤਾ ਰੂਪ ਸਮਝ ਕੇ ਸਤਿਕਾਰ ਕਰਦੀ ਸੀ। ਮੰਤਰੀ ਵੀ ਸਾਰੇ ਆਗਿਆ ਵਿਚ ਰਾਜ-ਭਾਗ ਦਾ ਕੰਮ ਕਰਦੇ ਸਨ। ਇਸ ਵਿਚ ਹੋਰਨਾਂ ਬਾਦਸ਼ਾਹਾਂ ਨਾਲੋਂ ਏਸ ਗੱਲ ਦੀ ਵਿਸ਼ੇਸ਼ਤਾ ਸੀ ਕਿ ਦੇਸ਼ ਵਿਚ ਇਸ ਦੀ ਬਹਾਦਰ ਸੈਨਾ ਤੇ ਅਹਿਲਕਾਰਾਂ ਦੇ ਆਗਿਆਕਾਰ ਹੋਣ ਕਰ ਕੇ ਕਿਸੇ ਬਾਹਰਲੇ ਦੇਸ਼ ਦੇ ਬਾਦਸ਼ਾਹ ਨੂੰ ਇਸ ਉਪਰ ਹਮਲਾ ਕਰਨ ਦਾ ਹੀਆ ਹੀ ਨਹੀਂ ਸੀ ਪੈਂਦਾ। ਹਰ ਦੇਸ਼ ਦਾ ਬਾਦਸ਼ਾਹ ਇਸ ਨਾਲ ਮਿੱਤਰ ਭਾਵ ਰੱਖਣਾ ਹੀ ਚੰਗਾ ਸਮਝਦਾ ਸੀ।

ਫਿਰ ਰਾਜਾ 'ਸੁਧਰਮਾ' ਸੰਤ ਸੇਵੀ ਵੀ ਬਹੁਤ ਸੀ। ਇਸ ਨੇ ਆਪਣੇ ਰਾਜ ਵਿਚ ਥਾਂ ਥਾਂ ਭੰਡਾਰੇ ਖੋਲ੍ਹ ਰੱਖੇ ਸਨ। ਰਾਹੀ ਮੁਸਾਫਰਾਂ ਦੇ ਠਹਿਰਨ ਵਾਸਤੇ ਸਰਾਵਾਂ, ਪਾਣੀ ਪੀਣ ਲਈ ਖੂਹ, ਇਸ ਤਰ੍ਹਾਂ ਦੇ ਸਾਰੇ ਸੁਖ ਅਨੰਦ ਹੋਣ ਕਰ ਕੇ ਹਰ ਪਾਸੇ ਖੁਸ਼ਹਾਲੀ ਹੀ ਖੁਸ਼ਹਾਲੀ ਬਾਹਾਂ ਪਸਾਰੀ ਨਿਗਾਹ ਆਉਂਦੀ ਸੀ।

ਵਾਹਿਗੁਰੂ ਦੀ ਕਿਰਪਾ ਮਿਹਰ ਦਾ ਸਦਕਾ ਹੋਰ ਤਾਂ ਸਾਰੇ ਸੁਖ ਪ੍ਰਾਪਤ ਸਨ ਪਰ

"ਔਰਤ ਈਮਾਨ। ਦੌਲਤ ਗੁਜ਼ਰਾਨ। ਪੁਤ੍ਰ ਨਿਸ਼ਾਨ।
ਕਰਣੀ ਪ੍ਰਧਾਨ। ਕਿਆ ਹਿੰਦੂ ਕਿਆ ਮੁਸਲਮਾਨ।"

ਦੇ ਅਨੁਸਾਰ ਇਕੋ ਇਕ ਜਗਤ ਵਿਚ ਨਿਸ਼ਾਨ ਰੂਪ 'ਮਿੱਠੀ ਦਾਤ' ਭਾਵ ਪੁੱਤਰ ਦੀ ਪ੍ਰਾਪਤੀ ਨਹੀਂ ਸੀ। ਰਾਜਾ ਸੁਧਰਮਾ ਨੇ ਪੁੱਤਰ ਪ੍ਰਾਪਤੀ ਵਾਸਤੇ ਬੜੇ-ਬੜੇ ਯਤਨ ਕੀਤੇ। ਸਾਲਾਂ ਬੱਧੀ ਸਦਾ-ਵਰਤ ਲਾਈ ਰੱਖੇ। ਕਈ ਯੱਗ ਕੀਤੇ। ਬੜੇ-ਬੜੇ ਵੱਡੇ ਭੰਡਾਰੇ ਕੀਤੇ, ਅਨੇਕਾਂ ਸੰਤਾਂ ਮਹਾਤਮਾਂ ਨੂੰ ਭੋਜਨ ਛਕਾਇਆ ਪਰ ਹਰ ਪਾਸਿਓਂ ਰਾਜਾ ਸੁਧਰਮਾ ਨੂੰ ਨਿਰਾਸਤਾ ਦਾ ਹੀ ਮੂੰਹ ਵੇਖਣਾ ਪਿਆ।

ਆਖਰ ਇਤਨਾ ਕੁਝ ਕਰਨ 'ਤੇ ਵੀ ਜਿਸ ਵੇਲੇ ਸੰਤਾਨ ਦੀ ਪ੍ਰਾਪਤੀ ਨਾ ਹੋਈ ਤਾਂ ਦਿਲ ਵਿਚ ਬਹੁਤ ਨਿਰਾਸਤਾ ਹੋਈ ਰੋਟੀ ਖਾਣੀ ਵੀ ਚੰਗੀ ਨਾ ਲਗਿਆ ਕਰੇ।

ਏਸੇ ਤਰ੍ਹਾਂ ਬੜੀ ਉਦਾਸਤਾਈ ਵਿਚ ਸਮਾਂ ਬੀਤਦਾ ਗਿਆ। ਕੁਝ ਸਮੇਂ ਬਾਅਦ ਬੜੇ ਬੀਤ ਰਾਗ ਵੈਰਾਗੀ ਤਿਆਗੀ ਫਕੀਰ ਇਸ ਦੀ ਰਾਜਧਾਨੀ ਵਿਚ ਆ ਗਏ। ਜਿਥੇ ਉਹ ਠਹਿਰੇ ਉਥੇ ਸਵੇਰੇ ਸ਼ਾਮ ਦੋ ਵੇਲੇ ਹਰੀ ਦੀ ਕਥਾ ਤੇ ਹਰੀ ਦਾ ਜਸ ਰੂਪ ਕੀਰਤਨ ਹੋਣ ਲੱਗ ਪਿਆ। ਦੂਰ ਦੁਰਾਡਿਓਂ ਸਭ ਸੰਗਤਾਂ ਦਰਸ਼ਨਾਂ ਵਾਸਤੇ ਆਉਣੀਆਂ ਸ਼ੁਰੂ ਹੋ ਗਈਆਂ। ਸਭ ਆਪਣੀਆਂ ਕਾਮਨਾ ਪੂਰਨ ਕਰ ਕੇ ਜਾਂਦੀਆਂ, ਗੱਲ ਚਲਦੀ ਚਲਦੀ ਰਾਜਾ 'ਸੁਧਰਮਾ' ਦੇ ਪਾਸ ਵੀ ਪੁੱਜੀ।

ਬਥੇਰੇ ਜਤਨਾਂ ਦੇ ਕਰਨ ਨਾਲ ਵੀ ਪੁੱਤਰ ਦੀ ਨਾ ਪ੍ਰਾਪਤੀ ਦੇ ਕਾਰਨ ਭਾਵੇਂ ਰਾਜਾ 'ਸੁਧਰਮਾ' ਨੂੰ ਹੁਣ ਆਸ ਤਾਂ ਕੋਈ ਨਹੀਂ ਸੀ ਪਰ ਆਪਣੇ ਸਿਆਣੇ ਆਗਿਆਕਾਰੀ ਸਲਾਹਕਾਰਾਂ ਦੇ ਕਹਿਣ 'ਤੇ ਅਤੇ ਹੋਰਨਾਂ ਪਾਸੋਂ ਵੀ ਉਨ੍ਹਾਂ ਸੰਤਾਂ ਦੀ ਉਪਮਾ ਸੁਣ ਕੇ ਇਕ ਦਿਨ ਨੀਯਤ ਕਰ ਕੇ ਜਾਣ ਦੀ ਸਲਾਹ ਬਣਾ ਲਈ। ਨੀਯਤ ਦਿਨ ਤੇ ਸਾਰੇ ਕੰਮ-ਧੰਦੇ ਛੱਡ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਪ੍ਰਭੂ ਨੂੰ ਅਰਾਧਿਆ। ਫੇਰ ਅਹਿਲਕਾਰਾਂ ਰਾਣੀਆਂ ਸਹਿਤ ਨੰਗੀ ਪੈਰੀਂ ਅਨੇਕਾਂ ਪ੍ਰਕਾਰ ਦੀਆਂ ਸੁਗਾਤਾਂ ਭੇਟਾ ਵਜੋਂ ਲੈ ਕੇ ਉਨ੍ਹਾਂ ਸੰਤਾਂ ਦੇ ਅਸਥਾਨ 'ਤੇ ਪੁੱਜੇ।

ਦੀਵਾਨ ਸਜਿਆ ਹੋਇਆ ਸੀ। ਮਹਾਂ ਪੁਰਸ਼ ਆਪਣੇ ਪਵਿਤ੍ਰ ਮੁਖਾਰਬਿੰਦ ਤੋਂ ਹਰੀ ਸੰਬੰਧੀ ਬਚਨ

ਉਚਾਰਨ ਕਰਦੇ ਹੋਏ ਨਾਮ ਸਿਮਰਨ ਦਾ ਉਪਦੇਸ਼ ਦੇ ਰਹੇ ਸਨ।

ਰਾਜਾ 'ਸੁਧਰਮਾ' ਵੀ ਜਾ ਕੇ ਬੈਠ ਗਿਆ। ਪਵਿਤ੍ਰ ਬਚਨਾਂ ਨੂੰ ਸੁਣ ਕੇ ਮਨ ਵਿਚ ਸ਼ਾਂਤੀ ਪ੍ਰਾਪਤ ਹੋਈ। ਦੀਵਾਨ ਦੀ ਸਮਾਪਤੀ ਪਿਛੋਂ ਮਹਾਂ ਪੁਰਸ਼ਾਂ ਪਾਸ ਜਾ ਕੇ ਚਰਨਾਂ ਉਪਰ ਮੱਥਾ ਟੇਕਿਆ। ਲਿਆਂਦੀਆਂ ਹੋਈਆਂ ਭੇਟਾਵਾਂ ਅੱਗੇ ਰੱਖ ਕੇ ਦੋਵੇਂ ਹੱਥ ਜੋੜ ਬੇਨਤੀ ਕਰ ਕੇ ਮੰਡਲੀ ਸਹਿਤ ਭੋਜਨ ਮਨਾਇਆ। ਫੇਰ ਰਾਜ ਮਹਿਲਾਂ ਵਿਚ ਵਾਪਿਸ ਆ ਕੇ ਭੋਜਨ ਦੀ ਤਿਆਰੀ ਅਰੰਭ ਦਿੱਤੀ। ਜਿਸ ਰਸਤਿਓਂ ਸੰਤਾ ਨੇ ਚਲ ਕੇ ਆਉਣਾ ਸੀ, ਉਥੋਂ ਦੀ ਚੰਗੀ ਤਰ੍ਹਾਂ ਸਫਾਈ ਕਰਵਾ ਦਿੱਤੀ।

ਨੀਯਤ ਸਮੇਂ ਤੇ ਆਪ ਸੰਤਾਂ ਨੂੰ ਲੈਣ ਵਾਸਤੇ ਗਿਆ। ਬੜੇ ਸਤਿਕਾਰ ਨਾਲ ਮਹਿਲਾਂ ਵਿਚ ਲਿਆ ਕੇ ਤਨੋਂ ਮਨੋਂ ਹੋ ਕੇ ਆਪਣੇ ਹੱਥੀਂ ਆਪ ਲੰਗਰ ਦੀ ਸੇਵਾ ਕਰਦਾ ਰਿਹਾ।

ਇਸ ਦੀ ਸੇਵਾ ਨੂੰ ਦੇਖ ਕੇ ਸੰਤ ਪ੍ਰਸੰਨ ਹੋ ਗਏ। ਪਾਸ ਸੱਦ ਕੇ ਕਿਹਾ—ਹੇ ਰਾਜਨ! ਅਸੀਂ ਤੇਰੀ ਸੇਵਾ ਦੇਖ ਕੇ ਤੇਰੇ ਤੇ ਬਹੁਤ ਪ੍ਰਸੰਨ ਹੋਏ ਹਾਂ। ਜੋ ਇੱਛਾ ਧਾਰ ਕੇ ਸੇਵਾ ਕੀਤੀ ਹੈ ਉਹ ਕਹੋ, ਵਾਹਿਗੁਰੂ ਤੇਰੀ ਇੱਛਾ ਪੂਰੀ ਕਰੇਗਾ।

ਪਹਿਲਾਂ ਤਾਂ ਸ਼ਰਮ ਆਉਣ ਕਰ ਕੇ ਕਹਿਣੋਂ ਝਿਜਕ ਗਿਆ ਫੇਰ ਮਨ ਨੂੰ ਟਿਕਾਅ ਕੇ ਸੋਚਿਆ ਹੈ ਕਿ ਜੇ ਇਹ ਵੇਲਾ ਖੁੰਝ ਗਿਆ ਤਾਂ ਮੁੜ ਹੱਥ ਨਹੀਂ ਆਉਣਾ। ਦੋਵੇਂ ਹੱਥ ਜੋੜ ਕੇ ਰਾਜੇ 'ਸੁਧਰਮਾ' ਨੇ ਕਿਹਾ 'ਮਹਾਰਾਜ ਜੀਓ! ਵਾਹਿਗੁਰੂ ਦੀ ਕਿਰਪਾ ਨਾਲ ਹੋਰ ਤਾਂ ਦੁਨੀਆਂ ਦੇ ਸਾਰੇ ਸੁਖ ਪ੍ਰਾਪਤ ਹਨ, ਪਰਜਾ ਵੀ ਆਗਿਆਕਾਰ ਹੈ ਪਰ ਇਕੋ ਸੰਤਾਨ ਦੀ ਘਾਟ ਹੈ।

ਜੇ ਕਿਰਪਾ ਦੇ ਘਰ ਵਿਚ ਆਏ ਹੋ ਤਰੁੱਠੇ ਹੋ ਤਾਂ ਪੁੱਤਰ ਦੀ ਦਾਤ ਬਖਸ਼ੋ!'' ਮੈਂ ਬਹੁਤ ਯਤਨ ਕੀਤੇ ਹਨ, ਕੋਈ ਕਰਮਾਂ ਦਾ ਹੀ ਐਸਾ ਚੱਕਰ ਹੈ ਜੋ ਹਰ ਪਾਸਿਓਂ ਨਿਰਾਸਤਾ ਹੀ ਮੂੰਹ ਸਾਰੀ ਨਿਗਾਹ ਆਈ ਹੈ।

ਪ੍ਰਭੂ ਦੀ ਕਿਰਪਾ ਨਾਲ ਆਪ ਜੈਸੇ ਮਹਾਂ ਪੁਰਸ਼ਾਂ ਨਾਲ ਮਿਲਾਪ ਹੋਇਆ ਹੈ, ਆਸ ਹੈ ਕਿ ਜੋ ਆਪ ਕਿਰਪਾ ਕਰ ਕੇ ਬਹੁਤੇ ਨਹੀਂ ਤਾਂ ਇੱਕ ਪੁੱਤਰ ਦੀ ਦਾਤ ਜ਼ਰੂਰ ਹੀ ਬਖਸ਼ਸ਼ ਕਰੋਗੇ।

ਰਾਜੇ ਦੀਆਂ ਐਸੀਆਂ ਨਿੰਮ੍ਰਤਾ ਪੂਰਬਕ ਬੇਨਤੀਆਂ ਸੁਣ ਕੇ ਤੇ ਉਸ ਦੀ ਸੇਵਾ ਦਾ ਖਿਆਲ ਕਰਦੇ ਹੋਏ ਮਹਾਂ ਪੁਰਸ਼ਾਂ ਨੇ ਅੱਖਾਂ ਮੀਚੀਆਂ ਤੇ ਕੁਝ ਸਮਾਂ ਚੁੱਪ ਰਹੇ। ਥੋੜ੍ਹੀ ਦੇਰ ਪਿਛੋਂ ਅੱਖਾਂ ਖੋਲ੍ਹੀਆਂ ਤੇ ਕਿਹਾ—''ਹੇ ਰਾਜਨ! ਤੇਰੇ ਕਰਮਾਂ ਵਿਚ ਸੰਤਾਨ ਨਹੀਂ ਪਰ ਤੂੰ ਸੰਤ ਮੰਡਲੀ ਦੀ ਸੇਵਾ ਕੀਤੀ ਹੈ ਇਸ ਕਰ ਕੇ ਤੇਰੇ ਘਰ ਸੰਤਾਨ ਤਾਂ ਹੋ ਜਾਵੇਗੀ ਪਰ ਉਸ ਦਾ ਸੁਖ ਤੂੰ ਨਹੀਂ ਦੇਖ ਸਕੇਂਗਾ, ਸਗੋਂ ਦੁੱਖ ਤਕਲੀਫਾਂ ਦਾ ਸਾਹਮਣਾ ਕਰਨਾ ਪਵੇਗਾ। ਇਥੋਂ ਤਕ ਕਿ ਪੁੱਤਰ ਦੇ ਪੈਦਾ ਹੁੰਦਿਆਂ ਹੀ ਮਾਤਾ ਪਿਤਾ (ਤੂੰ ਤੇ ਤੇਰੀ ਇਸਤਰੀ ਵੀ) ਮਰ ਜਾਣਗੇ ਅਤੇ ਸਾਰਾ ਰਾਜ ਵੀ ਨਸ਼ਟ ਹੋ ਜਾਵੇਗਾ।''

ਸੰਤਾਂ ਪਾਸੋਂ ਐਸੇ ਭੈ-ਦਾਇਕ ਸ਼ਬਦ ਸੁਣ ਕੇ ਰਾਜਾ ਸੁਧਰਮਾਂ ਪਹਿਲਾਂ ਤਾਂ ਬਹਤੁ ਘਬਰਾਇਆ। ਆਖਰ ਮਨ ਵਿਚ ਏਹ ਵਿਚਾਰ ਆਈ ਕਿ ਉਂਜ ਵੀ ਪੁੱਤਰ ਬਿਨਾਂ ਮਾਂ ਪਿਉ ਦਾ ਜੀਵਨ ਕਿਸ ਅਰਥ ਹੈ?

ਚਲੋ ਜੇ ਅਸੀਂ ਮਰ ਵੀ ਗਏ ਤੇ ਰਾਜ ਵੀ ਨਸ਼ਟ ਹੋ ਗਿਆ ਤਾਂ ਫਿਰ ਕੀ ਹੋਇਆ? ਆਖਰ ਮਰਨਾ ਤਾਂ ਇਕ ਦਿਨ ਹੈ ਹੀ। ਪੁੱਤਰ ਹੋਣ ਕਰ ਕੇ ਜਗਤ ਵਿਚ ਨਾਂ ਤਾਂ ਰਹਿ ਜਾਵੇਗਾ।

ਇਨ੍ਹਾਂ ਵਿਚਾਰਾਂ ਨੂੰ ਮੁਖ ਰੱਖ ਕੇ ਰਾਜਾ ਸੁਧਰਮਾਂ ਨੇ ਸੰਤਾਂ ਪਾਸ ਬੇਨਤੀ ਕੀਤੀ—ਇਹ ਸਾਰੀਆਂ ਕਠਨਤਾਈਆਂ ਮੈਨੂੰ ਮਨਜ਼ੂਰ ਹਨ, ਪਰ ਪੁੱਤਰ ਜ਼ਰੂਰ ਹੋਣਾ ਚਾਹੀਦਾ ਹੈ।

ਰਾਜਾ ਸੁਧਰਮਾ ਦੇ ਬਚਨ ਸੁਣ ਕੇ ਸੰਤਾਂ ਨੇ ਕਿਹਾ "ਹੇ ਰਾਜਨ! ਫਿਕਰ ਨਾ ਕਰ ਤੇਰੇ ਘਰ ਸੰਤਾਨ ਹੋ ਜਾਵੇਗੀ।" ਇਹ ਬਚਨ ਆਖ ਕੇ ਮਹਾਂ ਪੁਰਸ਼ ਚਲੇ ਗਏ।

ਸਮਾਂ ਪਾ ਕੇ ਰਾਜਾ ਸੁਧਰਮਾ ਦੇ ਘਰ ਇਕ ਸੁੰਦਰ ਲੜਕੇ ਨੇ ਜਨਮ ਲਿਆ ਜਿਸ ਨੂੰ ਦੇਖਦਿਆਂ ਭੁੱਖ ਲਹਿੰਦੀ ਸੀ। ਰਾਜ-ਪੁੱਤਰ ਦੇ ਪੈਦਾ ਹੋਣ ਕਰ ਕੇ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ। ਗਰੀਬਾਂ, ਸੰਤਾਂ, ਫਕੀਰਾਂ ਵਿਖੇ ਬਹੁਤ ਧਨ-ਪਦਾਰਥ ਵੰਡਿਆ ਗਿਆ।

ਇਕ ਦਿਨ ਰਾਜਾ ਸੁਧਰਮਾਂ ਨੂੰ ਰਾਜ ਮਹਿਲਾਂ ਵਿਖੇ ਬੈਠਿਆਂ ਉਨ੍ਹਾਂ ਸੰਤਾਂ ਦੇ ਬਚਨ ਯਾਦ ਆ ਗਏ ਕਿ ਜੋ ਬਚਨ ਸੰਤਾਂ ਨੇ ਕਹੇ ਸਨ ਕਿ ਪੁੱਤਰ ਦੇ ਪੈਦਾ ਹੋਣ ਨਾਲ ਮਾਂ ਪਿਉ ਮਰ ਜਾਣਗੇ ਤੇ ਰਾਜ ਵੀ ਨਸ਼ਟ ਹੋ ਜਾਵੇਗਾ, ਇਸ ਗੱਲ ਦੇ ਨਿਸਚੇ ਕਰਨ ਲਈ ਜੋਤਸ਼ੀਆਂ ਨੂੰ ਪੁੱਛਣਾ ਚਾਹੀਦਾ ਹੈ। ਇਸ ਤਰ੍ਹਾਂ ਸੋਚ ਕੇ ਜੋਤਸ਼ੀਆਂ ਨੂੰ ਬੁਲਾ ਕੇ ਕਿਹਾ— "ਇਸ ਬੱਚੇ ਦੀ ਲਗਨ ਕੁੰਡਲੀ ਬਣਾ ਕੇ ਦੱਸੋ। ਇਸ ਦੀ ਲਗਨ ਕੁੰਡਲੀ ਵਿਚ ਕੀ ਅਉਗਣ ਤੇ ਕੀ ਗੁਣ ਲਿਖਿਆ ਹੋਇਆ ਹੈ? ਚੰਗੀ ਤਰ੍ਹਾਂ ਦੇਖ ਕੇ ਸਾਰਾ ਹਾਲ ਦੱਸੋ ਅਤੇ ਇਹ ਭੀ ਦੱਸੋ, ਇਸ ਦਾ ਨਾਂ ਕੀ ਰੱਖਣਾ ਚਾਹੀਦਾ ਹੈ?"

ਰਾਜਾ ਸੁਧਰਮਾਂ ਦੇ ਪ੍ਰਸ਼ਨਾਂ ਦਾ ਉਤਰ ਦਿੰਦੇ ਹੋਏ ਜੋਤਸ਼ੀਆਂ ਨੇ ਕਿਹਾ— "ਹੇ ਰਾਜਨ! ਚੰਦਰਮਾ ਨਿਆਈਂ ਇਸ ਬਾਲਕ ਦਾ ਮੂੰਹ ਸੁੰਦਰ ਤੇ ਖਿੜਿਆ ਹੋਇਆ ਹੈ, ਇਸ ਲਈ ਇਸ ਦਾ ਨਾਂ 'ਚੰਦ੍ਰਹਾਂਸ' ਹੀ ਰੱਖਣਾ ਚਾਹੀਦਾ ਹੈ।

ਪੁਨਾ ਜੋਤਸ਼ੀਆਂ ਨੇ ਚੰਦ੍ਰਹਾਂਸ ਦੀ ਲਗਨ ਕੁੰਡਲੀ ਬਣਾ ਕੇ ਜੋਤਿਸ਼ ਲਗਾ ਕਿ ਕਿਹਾ—ਹੇ ਰਾਜਨ! ਜਿਥੇ ਵੱਡਾ ਭਾਰੀ ਗੁਣ ਹੈ ਉਥੇ ਨਾਲ ਅਉਗੁਣ ਵੀ ਬਹੁਤ ਵੱਡਾ ਹੈ। ਗੁਣ ਇਹ ਹੈ ਕਿ ਇਹ ਭਗਵਾਨ ਦਾ ਬਹੁਤ ਪਿਆਰਾ ਭਗਤ ਹੋਵੇਗਾ। ਜਗਤ ਵਿਚ ਵੱਡਾ ਪ੍ਰਤਾਪੀ ਨਿਆਇਕਾਰੀ, ਪਰਜਾ ਪਾਲਕ ਰਾਜਾ ਹੋਵੇਗਾ।

ਦੂਸਰਾ ਇਸ ਵਿਚ ਅਉਗਣ ਇਹ ਹੈ ਕਿ ਇਸ ਦੇ ਪੈਦਾ ਹੋਣ ਨਾਲ ਤੁਹਾਡੇ ਜੀਵਨ ਦਾ ਸਮਾਂ ਥੋੜ੍ਹਾ ਰਹਿ ਗਿਆ ਹੈ ਅਤੇ ਇਹ ਰਾਜ ਵੀ ਨਸ਼ਟ ਹੋ ਜਾਵੇਗਾ।

ਇਸ ਤਰ੍ਹਾਂ ਦੀ ਲਗਨ ਕੁੰਡਲੀ ਸੁਣ ਕੇ ਰਾਜਾ ਸੁਧਰਮਾਂ ਨੂੰ ਨਿਸਚਾ ਹੋ ਗਿਆ ਕਿ ਜੋ ਸੰਤਾਂ ਨੇ ਬਚਨ ਕਹੇ ਸਨ ਉਹ ਠੀਕ ਹਨ।

ਸਮਾਂ ਬੀਤਦਿਆਂ ਕੋਈ ਪਤਾ ਨਹੀ ਲੱਗਦਾ। "ਦਿਨ ਤੇ ਪਹਿਰ ਪਹਿਰ ਤੇ ਘੜੀਆਂ" ਅਨੁਸਾਰ ਤਿੰਨ ਮਹੀਨੇ ਗੁਜ਼ਰ ਗਏ। ਇਨ੍ਹਾਂ ਹੀ ਦਿਨਾਂ ਵਿਚ 'ਕੰਤੂਹਲ' ਨਾਮੇ ਰਾਜਾ, ਚੜ੍ਹਾਈ ਕਰ ਕੇ ਆ ਗਿਆ।

ਏਧਰੋਂ ਸੁਧਰਮਾਂ ਨੇ ਪਰਜਾ ਦੀ ਰੱਖਿਆ ਕਰਨ ਲਈ ਕਾਫੀ ਫੌਜਾਂ ਭੇਜੀਆਂ। ਕਈ ਦਿਨ ਬੜੇ ਘਮਸਾਨ ਦੀ ਲੜਾਈ ਹੁੰਦੀ ਰਹੀ, ਜਿਸ ਵਿਚ ਰਾਜਾ ਸੁਧਰਮਾਂ ਦੀ ਬਹੁਤ ਸਾਰੀ ਫੌਜ ਮਾਰੀ ਗਈ।

ਬਹੁਤ ਸਾਰੀ ਸੈਨਾ ਦੇ ਮਾਰੇ ਜਾਣ ਤੇ ਰਾਜਾ ਸੁਧਰਮਾਂ ਨੇ ਵਿਚਾਰਿਆ ਕਿ ਮੇਰਾ ਹੁਣ ਰਾਜ ਮਹਿਲਾਂ ਵਿਚ ਬਹਿਣਾ ਧਰਮ ਨਹੀਂ। ਉਠ ਕੇ ਰਾਣੀ ਨੂੰ ਆ ਕੇ ਆਖਦਾ ਹੈ ਸੈਨਾ ਕਾਫੀ ਮਰ ਚੁੱਕੀ ਹੈ ਹੁਣ ਤਾਂ ਮੈਨੂੰ ਆਪ ਜਾ ਕੇ ਯੁੱਧ ਕਰਨਾ ਚਾਹੀਦਾ ਹੈ। ਬਾਕੀ ਰਹੀ ਜਿੱਤ ਹਾਰ ਦੀ ਗੱਲ, ਉਹ ਈਸ਼ਵਰ ਦੇ ਵਸ ਹੈ, ਪਤਾ ਨਹੀਂ ਹਾਰ ਹੋਣੀ ਹੈ ਕਿ ਜਿੱਤ। ਦੂਸਰਾ ਸਰੀਰ ਦਾ ਵੀ ਕੋਈ ਪਤਾ ਨਹੀਂ ਬਚੇਗਾ ਕਿ ਨਹੀਂ।

ਹੇ ਸੁਭੱਦਰੇ! ਰੱਬ ਨਾ ਕਰੇ, ਜੇਕਰ ਮੈਂ ਮਰ ਹੋ ਗਿਆ ਤਾਂ ਇਸ ਬਾਲਕ ਦੀ ਚੰਗੀ ਤਰ੍ਹਾਂ ਪਰਵਰਿਸ਼ ਕਰਨੀ। ਕੋਈ ਕਮੀ ਨਾ ਰਹਿਣ ਦੇਣੀ।

ਇਤਨਾ ਕਹਿ ਕੇ ਰਾਜਾ ਸੁਧਰਮਾ ਬਾਕੀ ਦੀ ਸੈਨਾ ਨੂੰ ਨਾਲ ਲੈ ਕੇ ਯੁੱਧ ਭੂਮੀ ਵਿਖੇ ਆ ਪੁੱਜਾ। ਬੜੇ ਘਮਸਾਨ ਦੀ ਲੜਾਈ ਹੋਈ। ਹਰ ਪਾਸੇ ਮਿਝ-ਚਰਬੀ ਕਰ ਕੇ ਪੈਰ ਚਿੱਕੜ ਵਾਂਗ ਵਿਚ ਹੀ ਖੁੱਭਦਾ ਜਾਂਦਾ ਸੀ। ਰਾਜਾ ਸੁਧਰਮਾਂ ਵੀ ਜਾਨ ਤੋੜ ਕੇ ਲੜਿਆ ਪਰ ਕਿਸਮਤ ਨੇ ਸਾਥ ਨਾ ਦਿੱਤਾ। ਆਖਰ ਲੜਦਾ-ਲੜਦਾ ਮਰ ਗਿਆ।

ਏਧਰ ਜਿਸ ਵੇਲੇ ਰਾਜਾ ਸੁਧਰਮਾਂ ਦੀ ਰਾਣੀ ਨੂੰ ਪਤਾ ਲੱਗਾ ਤਾਂ ਉਹ ਬਹੁਤ ਰੋਈ। ਇਕ ਦੋ ਵਾਰ ਬੇਹੋਸ਼ ਵੀ ਹੋ ਗਈ ਪਰ ਗੋਲੀਆਂ ਨੇ ਬਹੁਤ ਸੇਵਾ ਕੀਤੀ, ਸਰੀਰ ਵਿਖੇ ਬੇਹੋਸ਼ੀ ਰਹਿਣ ਨਾ ਦਿੱਤੀ। ਪਤੀ ਦੇ ਮਰ ਹੋ ਜਾਣ ਤੇ ਰਾਣੀ ਨੇ ਸੋਚਿਆ ਹੁਣ ਮੇਰਾ ਜਗਤ ਵਿਚ ਰਹਿਣਾ ਨਿਸਫਲ ਹੈ। ਹੋ ਸਕਦਾ ਹੈ ਜਿਥੇ ਇਤਨਾਂ ਕੁਝ ਹੋ ਗਿਆ ਹੈ ਕਿਤੇ ਮੇਰਾ ਪਤੀਬ੍ਰਤ ਧਰਮ ਨਾ ਚਲਾ ਜਾਵੇ। ਰਾਜੇ ਦੇ ਪਿਛੋਂ ਪਤਾ ਨਹੀਂ ਕਿਹੜੀ-ਕਿਹੜੀ ਔਕੜ ਦਾ ਮੂੰਹ ਤੱਕਣਾ ਪਵੇਗਾ। ਇਹ ਵਿਚਾਰ ਕੇ ਪੱਕਾ ਨਿਸਚਾ ਕਰ ਲਿਆ ਹੁਣ ਪਤੀ ਦੇ ਨਾਲ ਹੀ ਸਤੀ ਹੋ ਜਾਣਾ ਠੀਕ ਹੈ।

ਇਨ੍ਹਾਂ ਸੰਕਲਪਾਂ ਦੇ ਪੱਕਿਆਂ ਹੋਣ ਕਰ ਕੇ ਬਾਲਕ ਚੰਦ੍ਰਹਾਂਸ ਨੂੰ ਨਜ਼ਦੀਕੀ ਗੋਲੀ ਦੇ ਹਵਾਲੇ ਕਰ ਦਿੱਤਾ ਤੇ ਬਹੁਤ ਸਾਰਾ ਧਨ ਪਦਾਰਥ ਦੇਂਦਿਆਂ ਕਿਹਾ, "ਅੱਜ ਤੋਂ ਰਾਜ ਕੰਵਰ ਦੀ ਦੇਖ-ਭਾਲ ਤੂੰ ਕਰਨੀ ਹੈ ਅੱਗੋਂ ਜੋ ਈਸ਼ਵਰ ਨੂੰ ਭਾਇਆ!"

ਇਤਨਾ ਕਹਿ ਕੇ ਰਾਜਾ ਸੁਧਰਮਾ ਦੀ ਸੁਪਤਨੀ ਰਾਜ ਮਹਿਲਾਂ ਵਿਚੋਂ ਨਿਕਲ ਕੇ ਯੁੱਧ ਭੂਮੀ ਵਿਖੇ ਪਤੀ ਦੀ ਲਾਸ਼ ਲੱਭ ਕੇ ਚਿਖਾ ਬਣਾ ਕੇ ਉਸ ਦੇ ਨਾਲ ਹੀ ਸਤੀ ਹੋ ਗਈ।

ਇਧਰ ਇਕ ਦਿਨ ਆਪਣੇ ਘਰ ਵਿਖੇ ਬੈਠੀ ਹੋਈ ਦਾਸੀ ਨੇ ਸੋਚਿਆ ਹੁਣ ਇਹ ਰਾਜ ਕੰਤੂਹਲ ਦਾ ਹੋ ਚੁੱਕਾ ਹੈ। ਹੋ ਸਕਦਾ ਹੈ ਕਿ ਉਹ ਆਪਣੇ ਵੈਰੀ ਦਾ ਪੁੱਤਰ ਜਾਣ ਕੇ ਕਿਤੇ ਮਾਰ ਹੀ ਨਾ ਦੇਵੇ, ਇਸ ਲਈ ਇਥੇ ਰਹਿਣਾ ਹੁਣ ਠੀਕ ਨਹੀਂ।

ਇਨ੍ਹਾਂ ਵਿਚਾਰਾਂ ਦੇ ਹੋਣ ਕਰ ਕੇ ਉਹ ਦਾਸੀ ਚੰਦ੍ਰਹਾਂਸ ਤੇ ਰਾਣੀ ਦਾ ਦਿੱਤਾ ਹੋਇਆ ਸਾਰਾ ਧਨ ਲੁਕਵੀਂ ਥਾਂ ਬੰਨ੍ਹ ਕੇ ਪ੍ਰਭੂ ਦਾ ਆਸਰਾ ਲੈ ਉਸ ਦੇਸ਼ 'ਚੋਂ ਨਿਕਲ ਤੁਰੀ।

ਤਿੰਨਾਂ ਚਹੁੰ ਦਿਨਾਂ ਪਿਛੋਂ ਜਿਸ ਵੇਲੇ ਹੋਰ ਦੇਸ਼ ਦੀ ਹੱਦ ਵਿਚ ਵੜੀ ਤਾਂ ਪੁਛਿਆ ਕਿ ਇਹ ਕਿਸ ਰਾਜੇ ਦਾ ਦੇਸ਼ ਹੈ? ਤਾਂ ਕਿਸੇ ਨੇ ਕਿਹਾ— 'ਇਹ ਕੰਤੂਹਲ ਰਾਜੇ ਦਾ ਹੈ।' ਤਾਂ ਦਾਸੀ ਨੇ ਸੋਚਿਆ ਕਿ ਇਥੇ ਰਹਿਣਾ ਤਾਂ ਉਥੋਂ ਨਾਲੋਂ ਵੀ ਖਤਰਨਾਕ ਹੈ! ਉਸ ਵੇਲੇ ਉਹਨੀਂ ਹੀ ਪੈਰੀਂ ਕਿਸੇ ਹੋਰ ਪਾਸੇ ਚੱਲ ਪਈ।

ਚਲਦੀ ਚਲਦੀ 'ਧ੍ਰਿਸ਼ਟਬੁੱਧੀ' ਨਾਮੇ ਰਾਜੇ ਦੇ ਦੇਸ਼ ਵਿਖੇ ਜਾ ਪੁੱਜੀ। ਜੋ ਰਾਜੇ ਕੰਤੂਹਲ ਪਾਸ ਟਕੇ ਭਰਿਆ ਕਰਦਾ ਸੀ। ਚੰਦ੍ਰਹਾਂਸ ਦੀ ਰੱਖਿਆ ਲਈ ਆਪਣੇ ਸੁਖ ਦਾ ਨਾ ਖਿਆਲ ਕਰਦਿਆਂ ਸ਼ਹਿਰ ਵਿਚ ਨਹੀਂ ਗਈ, ਸਗੋਂ ਬਾਹਰ ਜੰਗਲ ਵਿਚ ਜਿਥੇ ਬੜਾ ਬੀਤਰਾਗ ਸੰਤ ਜਨ ਰਿਹਾ ਕਰਦੇ ਸਨ, ਉਥੇ ਆ ਕੇ ਸੰਤਾਂ ਪਾਸ ਰੋ ਪਈ ਅਤੇ ਸਾਰੀ ਵਾਰਤਾ ਕਹਿ ਸੁਣਾਈ।

ਫੇਰ ਉਥੇ ਹੀ ਰਹਿਣ ਦਾ ਸੰਕਲਪ ਬਣਾ ਕੇ ਬੇਨਤੀ ਕੀਤੀ- "ਸੰਤ ਜੀ, ਆਪ ਪ੍ਰਭੂ ਦੇ ਪਿਆਰੇ ਹੋ! ਕਿਰਪਾ ਕਰ ਕੇ ਇਥੇ ਆਪਣੀ ਸ਼ਰਨ ਵਿਚ ਰਹਿਣ ਆਗਿਆ ਦਿਓ।"

ਦਿਆਲੂ ਸੰਤਾਂ ਨੇ ਉਸ ਦੁਖੀਆਰੀ ਸਮਝ ਕੇ ਪਾਸ ਰਹਿਣ ਦੀ ਆਗਿਆ ਦੇ ਦਿੱਤੀ।

ਫੇਰ ਉਹ ਦਾਸੀ ਆਗਿਆ ਪਾ ਕੇ ਤਨੋਂ ਮਨੋਂ ਹੋ ਕੇ ਰਾਤ ਦਿਨ ਭੀਲਣੀ ਵਾਂਗੂ ਸੰਤਾਂ ਦੀ ਸੇਵਾ ਕਰਦੀ

ਰਹੀ ਅਤੇ ਉਦਮ ਕਰ ਕੇ ਆਪਣੇ ਰਹਿਣ ਲਈ ਇਕ ਵੱਖਰੀ ਝੌਂਪੜੀ ਪਾ ਲਈ।

ਇਸੇ ਤਰ੍ਹਾਂ ਸੰਤਾਂ ਦੀ ਸੇਵਾ ਕਰਦਿਆਂ ਕੁਝ ਕੁ ਸਮਾਂ ਬੀਤ ਗਿਆ, ਹਾਲੀ ਥੋੜ੍ਹੇ ਦਿਨ ਹੀ ਸੰਤਾਂ ਪਾਸ ਰਹਿੰਦਿਆਂ ਬੀਤੇ ਸਨ ਜੋ ਉਮਰ ਪੂਰੀ ਹੋ ਜਾਣ ਕਰ ਕੇ ਦਾਸੀ ਮਰ ਗਈ। ਲੜਕਾ ਇਕੱਲਾ ਰਹਿ ਗਿਆ ਪਰ ਉਸ ਦੀ ਸਾਰੀ ਪਰਵਰਿਸ਼ ਮਹਾਤਮਾ ਆਪ ਹੀ ਕਰਨ ਲੱਗ ਪਏ।

ਪੂਰਬਲੇ ਚੰਗੇ ਭਾਗਾਂ ਤੇ ਸੰਤਾਂ ਦੀ ਸੰਗਤ ਦੇ ਪ੍ਰਤਾਪ ਕਰ ਕੇ ਚੰਦ੍ਰਹਾਂਸ ਛੋਟੀ ਉਮਰ ਵਿਚ ਹੀ ਸੰਤਾਂ ਦੀ ਰੀਸ ਕਰਨ ਲੱਗ ਪਿਆ। ਅਰਥਾਤ ਸੰਤਾਂ ਦੀ ਤਰ੍ਹਾਂ ਪਹਿਲੇ ਅੰਮ੍ਰਿਤ ਵੇਲੇ ਉਠ ਕੇ, ਇਸ਼ਨਾਨ ਪਾਣੀ ਕਰ ਕੇ ਸੰਤਾਂ ਦੇ ਪਿਛੇ ਅੱਖਾਂ ਮੀਟ ਕੇ ਬੈਠਣ ਲੱਗ ਪਿਆ।

ਇਕ ਦਿਨ ਸੰਤਾਂ ਨੇ ਬਾਲਕ ਦੀ ਇਸ ਤਰ੍ਹਾਂ ਲਗਨ ਦੇਖ ਦੇ ਕਿਹਾ- ਹੇ ਪੁੱਤਰ! ਐਵੇਂ ਨਾ ਅੱਖਾਂ ਮੀਟ ਕੇ ਬੈਠਿਆ ਕਰ, ਪ੍ਰਭੂ ਦਾ ਨਾਮ ਵੀ ਜਪਿਆ ਕਰ। ਸੰਤਾਂ ਦੇ ਕਹਿਣ ਤੇ ਚੰਦ੍ਰਹਾਂਸ ਸਿਮਰਨ ਵੀ ਕਰਨ ਲੱਗ ਪਿਆ।

ਇਸੇ ਤਰ੍ਹਾਂ ਸੰਤਾਂ ਪਾਸ ਰਹਿੰਦਿਆਂ ਭਜਨ-ਸਿਮਰਨ ਵਿਚ ਚੰਦ੍ਰਹਾਂਸ ਦੇ ਚੰਗੇ ਦਿਨ ਬਤੀਤ ਹੁੰਦੇ ਗਏ। ਜਿਥੇ ਕਿਤੇ ਸੰਤ ਮੰਡਲੀ ਭੋਜਨ ਛਕਣ ਜਾਂਦੀ ਨਾਲ ਚੰਦ੍ਰਹਾਂਸ ਵੀ ਜਾਂਦਾ।

ਇਕ ਦਿਨ ਉਥੋਂ ਦੇ ਰਾਜੇ ਧ੍ਰਿਸ਼ਟਬੁੱਧੀ ਨੇ ਬ੍ਰਹਮ ਭੋਜ ਕੀਤਾ। ਬੜੇ-ਬੜੇ ਜੋਤਸ਼ੀ, ਪੰਡਿਤ, ਸਾਧੂ, ਮਹਾਤਮਾਂ, ਵੈਰਾਗੀ, ਤਿਆਗੀ ਸਭਨਾਂ ਨੂੰ ਬ੍ਰਹਮ ਭੋਜ ਤੇ ਆਉਣ ਲਈ ਸੱਦਿਆ। ਉਸ ਮੌਕੇ ਉਨ੍ਹਾਂ ਮਹਾਤਮਾਂ ਨਾਲ ਚੰਦ੍ਰਹਾਂਸ ਵੀ ਗਿਆ, ਜਦੋਂ ਕਿ ਉਹ ਲੱਗਭਗ ਪੰਜ ਸਾਲਾਂ ਦਾ ਸੀ ਪਰ ਸੰਤਾਂ ਦੀ ਕਿਰਪਾ ਕਰ ਕੇ ਉਸ ਦੀ ਲਗਨ ਅਜਿਹੀ ਹੋ ਗਈ, ਜੋ ਕਿ ਪੂਰਨ ਸੰਤਾਂ ਵਾਂਗੂੰ ਪੰਗਤ ਵਿਚ ਬੈਠਾ ਹੀ ਨਾਮ ਸਿਮਰਨ ਕਰੀ ਜਾਂਦਾ। ਜਿਥੇ ਆਪਣੀ ਸੰਤ ਮੰਡਲੀ ਨਾਲ ਚੰਦ੍ਰਹਾਂਸ ਬੈਠਾ ਸੀ ਉਥੇ ਇਸ ਦੇ ਸਾਹਮਣੇ ਚਾਰ ਪੰਜ ਚੰਗੇ ਵਿਦਵਾਨ ਜੋਤਸ਼ ਦੇ ਮਾਹਰ ਬੈਠੇ ਜੋਤਸ਼ੀ ਆਪਸ ਵਿਚ ਗੱਲਾਂ ਕਰ ਰਹੇ ਸਨ। ਗੱਲਾਂ ਕਰਦਿਆਂ-ਕਰਦਿਆਂ ਇਕ ਜੋਤਸ਼ੀ ਦੀ ਨਿਗਾਹ ਚੰਦ੍ਰਹਾਂਸ 'ਤੇ ਪੈ ਗਈ। ਮੱਥੇ ਦੀਆਂ ਰੇਖਾਵਾਂ ਪੜ੍ਹ ਕੇ ਨਾਲ ਦੇ ਜੋਤਸ਼ੀ ਨੂੰ ਕਿਹਾ ਕਿ ਸਾਧੂਆਂ ਵਿਚ ਬੈਠੇ ਹੋਏ ਉਸ ਬਾਲਕ ਦੇ ਲੇਖ ਪੜ੍ਹ ਜਾਂ ਉਸ ਨੇ ਲੇਖ ਪੜ੍ਹੇ ਤਾਂ ਹੱਸ ਪਿਆ। ਉਂਜ ਵੀ ਕੁਝ ਸੁਭਾਅ ਦਾ ਮਜ਼ਾਕੀਆ ਸੀ ਹੋਰ ਨਾਲ ਦੇ ਬੈਠੇ ਵੀ ਹੱਸ ਪਏ।

ਰਾਜੇ ਧ੍ਰਿਸ਼ਟਬੁੱਧੀ ਨੂੰ ਇਹਨਾਂ ਦੇ ਹੱਸਣ 'ਤੇ ਬੜੀ ਹੈਰਾਨੀ ਹੋਈ, ਜੋ ਨਾਲ ਦੀ ਪੰਗਤ ਵਿਖੇ ਭੋਜਨ ਵਰਤਾ ਰਿਹਾ ਸੀ। ਇਹਨਾਂ ਪਾਸ ਆ ਕੇ ਹੱਸਣ ਦਾ ਕਾਰਨ ਪੁਛਦਿਆਂ ਕਿਹਾ— "ਭੋਜਨ ਵਿਚ ਕੋਈ ਕਮੀ-ਪੇਸ਼ੀ ਰਹਿ ਗਈ ਹੈ?"

ਜੋਤਸ਼ੀਆਂ ਨੇ ਕਿਹਾ— ਹੇ ਰਾਜਨ! ਨਹੀਂ, ਆਪ ਜੀ ਨੇ ਬਹੁਤ ਚੰਗਾ ਭੋਜਨ ਤਿਆਰ ਕਰਵਾ ਕੇ ਵਰਤਾਇਆ ਹੈ।

ਰਾਜਾ: ਫਿਰ ਹੱਸਣ ਦਾ ਕੀ ਕਾਰਨ ਹੈ?"

ਜੋਤਸ਼ੀਆਂ ਨੇ ਫਿਰ ਵੀ ਇਕ ਦੋ ਵਾਰੀ ਟਾਲ-ਮਟੋਲ ਕੀਤਾ ਜਦ ਦੇਖਿਆ ਕਿ ਰਾਜਾ ਖਹਿੜਾ ਨਹੀਂ ਛੱਡਦਾ ਤਾਂ ਸੱਚ-ਸੱਚ ਕਹਿ ਦਿੱਤਾ ਕਿ ਹੇ ਰਾਜਨ! ਅਸੀਂ ਉਸ ਬਾਲਕ ਦੀ ਕਿਸਮਤ ਪੜ੍ਹ ਕੇ ਹੱਸੇ ਹਾਂ ਕਿ ਵਿਧਾਤਾ ਨੇ ਕੈਸਾ ਸੰਜੋਗ ਬਣਾਇਆ ਹੈ। ਕਿਥੇ ਫਕੀਰਾਂ ਦਾ ਲੜਕਾ ਤੇ ਕਿਥੇ ਰਾਜੇ ਦੀ ਪੁੱਤਰੀ! ਉਸ ਦੀ ਕਿਸਮਤ ਵਿਚ ਇਹ ਲਿਖਿਆ ਹੋਇਆ ਹੈ ਕਿ ਇਸ ਨੇ ਤੇਰਾ ਜਵਾਈ ਬਣਨਾ ਹੈ।

ਇਹ ਗੱਲ ਸੁਣ ਕੇ ਰਾਜਾ ਧ੍ਰਿਸ਼ਟਬੁਧੀ ਨੇ ਉਸ ਵੇਲੇ ਤਾਂ ਸੁਣੀ ਅਣਸੁਣੀ ਕਰ ਦਿੱਤੀ ਪਰ ਰਾਜ ਮਹਿਲਾਂ ਵਿਚ ਪੁੱਜਣ ਤੇ ਬਹੁਤ ਚਿੰਤਾ ਹੋਈ। ਕਈ ਤਰ੍ਹਾਂ ਦੇ ਭੈੜੇ ਖਿਆਲ ਆਉਣ ਲੱਗ ਪਏ। ਸੋਚਦਾ ਹੈ ਕਿ ਜੇਕਰ ਮੇਰੀ ਲੜਕੀ ਦਾ ਉਸ ਕੰਗਲੇ ਫ਼ਕੀਰ ਦੇ ਲੜਕੇ ਨਾਲ ਵਿਆਹ ਹੋ ਗਿਆ ਤਾਂ ਮੇਰੀ ਇੱਜ਼ਤ ਤਾਂ ਮਿੱਟੀ ਵਿਚ ਰੁਲ ਜਾਵੇਗੀ। ਬਰਾਦਰੀ ਤੇ ਹੋਰ ਦੇਸ਼ਾਂ ਦੇ ਰਾਜੇ ਕੀ ਕਹਿਣਗੇ ਕਿ ਤੈਨੂੰ ਕੋਈ ਰਾਜ ਲੜਕਾ ਨਹੀਂ ਲੱਭਾ ਜੋ ਫਕੀਰਾਂ ਨਾਲ ਆਪਣੀ ਲੜਕੀ ਵਿਆਹ ਦਿੱਤੀ ਹੈ। ਕਈ ਦਿਨ ਇਹਨਾਂ ਹੀ ਵਿਚਾਰਾਂ ਵਿਚ ਗਲਤਾਨ ਰਿਹਾ। ਫੇਰ ਕੁਝ ਦਿਨਾਂ ਪਿੱਛੋਂ ਇਸ ਦਾ ਵਜ਼ੀਰ 'ਕਬੁਧੀ' ਬਾਹਰੋਂ ਕੰਮ ਪੂਰਾ ਕਰ ਕੇ ਆ ਗਿਆ। ਰਾਜੇ ਨੂੰ ਚਿੰਤਾਤੁਰ ਦੇਖ ਕੇ ਪੁਛਿਆ "ਹੇ ਰਾਜਨ! ਕੀ ਗੱਲ ਹੋਈ ਹੈ, ਜੋ ਆਪ ਇਤਨੀ ਚਿੰਤਾ ਵਿਚ ਹੋ, ਕਿਸੇ ਨੇ ਹਮਲਾ ਤਾਂ ਨਹੀਂ ਕਰ ਦਿੱਤਾ?"

ਇਹ ਗੱਲ ਸੁਣ ਕੇ ਰਾਜੇ ਨੇ ਕਿਹਾ—"ਜਿਸ ਦਿਨ ਮੈਂ ਬ੍ਰਹਮ ਭੋਜ ਕੀਤਾ ਸੀ, ਉਸ ਦਿਨ ਇਕ ਛੋਟਾ ਜਿਹਾ ਲੜਕਾ ਵੀ ਸੰਤਾਂ ਨਾਲ ਆਇਆ ਹੋਇਆ ਸੀ। ਜੋਤਸ਼ੀ ਉਸ ਦੀ ਰੇਖਾ ਪੜ੍ਹ ਕੇ ਹੱਸ ਪਏ। ਮੇਰੇ ਪੁੱਛਣ 'ਤੇ ਉਹਨਾਂ ਦੱਸਿਆ ਕਿ 'ਹੇ ਰਾਜਨ! ਇਹ ਤੇਰੀ ਪੁੱਤਰੀ ਦਾ ਪਤੀ ਬਣੇਗਾ।' ਉਸ ਵੇਲੇ ਤਾਂ ਕੁਝ ਨਹੀਂ ਕਰ ਸਕਿਆ ਪਰ ਹੁਣ ਬੜੀ ਚਿੰਤਾ ਲੱਗ ਰਹੀ ਹੈ, ਕੀਤਾ ਕੀ ਜਾਏ? ਕੋਈ ਐਸਾ ਉਪਾ ਦੱਸ ਜਿਸ ਕਰ ਕੇ ਇਹ ਲੜਕਾ ਮੇਰਾ ਜਵਾਈ ਨਾ ਬਣ ਸਕੇ।"

ਰਾਜੇ 'ਧ੍ਰਿਸ਼ਟਬੁਧੀ' ਤੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ ਕਬੁਧੀ ਨੇ ਕਿਹਾ— ਇਹ ਵੀ ਕੋਈ ਵੱਡੀ ਗੱਲ ਹੈ! ਹੁਣੇ ਜਲਾਦਾਂ ਨੂੰ ਸੱਦ ਕੇ ਉਨ੍ਹਾਂ ਨੂੰ ਲਾਲਚ ਦੇ ਕੇ ਉਸ ਲੜਕੇ ਨੂੰ ਮਰਵਾ ਦਿੰਦੇ ਹਾਂ, ਆਪੇ ਸਿਰੋਂ ਬਲਾ ਟਲ ਜਾਵੇਗੀ। ਰਾਜੇ ਨੇ ਕਿਹਾ ਠੀਕ ਹੈ।

ਸਲਾਹ ਪੱਕੀ ਹੋ ਜਾਣ ਤੇ ਜਲਾਦਾਂ ਨੂੰ ਬੁਲਾ ਕੇ ਕਿਹਾ— ਫਲਾਣੇ ਜੰਗਲ ਵਿਖੇ ਇਕ ਫਕੀਰਾਂ ਪਾਸ ਲੜਕਾ ਹੈ, ਉਸ ਨੂੰ ਜ਼ਰੂਰ ਮਾਰਨਾ ਹੈ। ਜੇ ਤੁਸੀਂ ਹੁਕਮ ਦੀ ਪਾਲਣਾ ਕਰੋਗੇ , ਤਾਂ ਬਹੁਤ ਸਾਰਾ ਇਨਾਮ ਦਿੱਤਾ ਜਾਏਗਾ।

ਜਲਾਦਾਂ ਨੇ ਕਿਹਾ—ਹੇ ਰਾਜਨ! ਆਪ ਜੀ ਦਾ ਹੁਕਮ ਸਿਰ ਮੱਥੇ 'ਤੇ ਪ੍ਰਵਾਨ ਹੈ, ਪਰ ਇਹ ਦੱਸੋ ਉਸ ਲੜਕੇ ਨੂੰ ਅਸੀਂ ਕਿਵੇਂ ਮਾਰਾਂਗੇ? ਕਿਉਂਕਿ ਉਸ ਦਾ ਸੰਤਾਂ ਨਾਲ ਬਹੁਤ ਪਿਆਰ ਹੈ। ਉਹ ਤਾਂ ਉਨ੍ਹਾਂ ਨਾਲੋਂ ਵਿਛੜਦਾ ਹੀ ਨਹੀਂ ਅਤੇ ਨਾ ਹੀ ਸੰਤ ਉਸ ਲੜਕੇ ਦਾ ਵਿਸਾਹ ਕਰਦੇ ਹਨ, ਹਰ ਵੇਲੇ ਆਪਣੇ ਪਾਸ ਹੀ ਰੱਖਦੇ ਹਨ।

ਰਾਜੇ 'ਧ੍ਰਿਸ਼ਟਬੁੱਧੀ' ਨੇ ਕਿਹਾ—ਉਸ ਦੇ ਫੜਨ ਦਾ ਤਰੀਕਾ ਤੁਹਾਨੂੰ ਮੈਂ ਦੱਸਦਾ ਹਾਂ। ਮੈਂ ਕਈ ਵਾਰੀ ਉਸ ਨੂੰ ਰਾਜਧਾਨੀ ਦੇ ਲੜਕਿਆਂ ਨਾਲ ਸ਼ਹਿਰ ਵਿਚ ਖੇਡਦਿਆਂ ਵੇਖਿਆ ਹੈ। ਉਨ੍ਹਾਂ ਲੜਕਿਆਂ ਨੂੰ ਲਾਲਚ ਦੇ ਕੇ ਸਿਖਾ ਕੇ ਭੇਜਾਂਗਾ ਕਿ ਉਸ ਨੂੰ ਕਿਸੇ ਨਾ ਕਿਸੇ ਤਰ੍ਹਾਂ ਖੇਡੇ ਲਾ ਕੇ ਸ਼ਹਿਰ ਵਿਚ ਲੈ ਆਉਣਗੇ। ਰਸਤੇ ਵਿਚੋਂ ਤੁਸੀਂ ਉਸ ਨੂੰ ਫੜ ਕੇ ਦੂਰ ਸੰਘਣੇ ਜੰਗਲ ਵਿਚ ਲਿਜਾ ਕੇ ਮਾਰ ਦੇਣਾ।

ਉਸ ਵੇਲੇ ਕੁਝ ਲੜਕਿਆਂ ਨੂੰ ਬੁਲਾ ਕੇ ਰਾਜੇ ਨੇ ਸਾਰਿਆਂ ਨੂੰ ਚਾਰ-ਚਾਰ ਪੈਸੇ ਦੇ ਕੇ ਕਿਹਾ ਕਿ ਅੱਜ ਤੁਸੀਂ ਫਕੀਰ ਦੇ ਲੜਕੇ ਨੂੰ ਸ਼ਹਿਰ ਵੱਲ ਬੁਲਾ ਲਿਆਉਣਾ। (ਮਾਇਆ ਦਾ ਲਾਲਚ ਐਸਾ ਹੁੰਦਾ ਹੈ ਕੀ ਵੱਡਾ ਤੇ ਕੀ ਛੋਟਾ ਸਭਨਾ ਦੇ ਮਨ ਨੂੰ ਕਾਬੂ ਕਰ ਲੈਂਦਾ ਹੈ) ਜਿਸ ਵੇਲੇ ਚਾਰ-ਚਾਰ ਪੈਸੇ ਮਿਲ ਗਏ ਉਹ ਤਾਂ ਉਸੇ ਵੇਲੇ ਜੰਗਲ ਨੂੰ ਨੱਠ ਉਠੇ ਤੇ ਖੇਡਣ ਦੇ ਬਹਾਨੇ ਚੰਦ੍ਰਹਾਂਸ ਨੂੰ ਨਾਲ ਸ਼ਹਿਰ ਵੱਲ ਲੈ ਆਏ। ਰਸਤੇ ਵਿਚ ਲੜਕਿਆਂ ਨੇ ਕਿਹਾ— "ਇਹ ਠਾਕੁਰ ਸਾਨੂੰ ਪਕੜਾ ਦੇ ਤੇ ਤੂੰ ਫਲਾਣੇ ਲੜਕੇ ਨੂੰ ਦੌੜ ਕੇ ਫੜ ਲਿਆ, ਫਿਰ

ਤੈਨੂੰ ਠਾਕੁਰ ਦੇ ਦਿਆਂਗੇ।''

ਇਹ ਠਾਕੁਰ ਉਹ ਸੀ ਜਿਹੜਾ ਚੰਦ੍ਰਹਾਂਸ ਨੂੰ ਸੰਤਾਂ ਪਾਸੋਂ ਮਿਲਿਆ ਹੋਇਆ ਸੀ ਅਤੇ ਜਿਸ ਦਾ ਰੋਜ਼ ਧਿਆਨ ਧਾਰਿਆ ਕਰਦਾ ਸੀ। ਏਸੇ ਕਰ ਕੇ ਚੰਦ੍ਰਹਾਂਸ ਨੂੰ ਉਹ ਠਾਕੁਰ ਬਹੁਤ ਪਿਆਰਾ ਸੀ, ਇਸ ਲਈ ਉਸ ਨੇ ਨਾ ਦਿੱਤਾ। ਇਥੋਂ ਤਕ ਕਿ ਉਹ ਹੱਥੋ ਪਾਈ ਕਰਨ ਤੇ ਉਤਰ ਆਏ, ਪਰ ਚੰਦ੍ਰਹਾਂਸ ਚਲਾਕੀ ਨਾਲ ਆਪਣਾ ਪੱਲਾ ਛੁਡਾ ਕੇ ਆਪਣੀ ਕੁਟੀਆ ਵੱਲ ਨੱਠ ਉਠਿਆ। ਹਾਲੀਂ ਥੋੜਾ ਹੀ ਦੌੜਿਆ ਸੀ ਜੋ ਰਾਹ ਵਿਖੇ ਲੁਕੇ ਜਲਾਦਾਂ ਨੇ ਚੰਦ੍ਰਹਾਂਸ ਨੂੰ ਫੜ ਲਿਆ ਤੇ ਬਾਕੀ ਦੇ ਲੜਕਿਆਂ ਨੂੰ ਡਰਾ ਧਮਕਾ ਕੇ ਦੂੜਾ ਦਿੱਤਾ ਅਤੇ ਚੰਦ੍ਰਹਾਂਸ ਨੂੰ ਰਾਜੇ 'ਧ੍ਰਿਸ਼ਟਬੁੱਧੀ' ਪਾਸ ਲੈ ਗਏ। ਰਾਜੇ ਦੇ ਸਾਹਮਣੇ ਖੜਾ ਕਰ ਕੇ ਪੁਛਿਆ ਕਿ ਰਾਜਨ! ਇਹੋ ਲੜਕਾ ਹੈ?

ਰਾਜੇ ਧ੍ਰਿਸ਼ਟਬੁਧੀ' ਨੇ ਕਿਹਾ—ਹਾਂ, ਇਹੋ ਲੜਕਾ ਹੈ। ਇਸ ਨੂੰ ਜਲਦੀ ਸੰਘਣੇ ਜੰਗਲ ਵਿਚ ਲਿਜਾ ਕੇ ਜੋ ਮੈਂ ਕਿਹਾ ਹੈ ਉਸੇ ਤਰ੍ਹਾਂ ਕਰ ਕੇ ਫਿਰ ਕੋਈ ਨਿਸ਼ਾਨੀ ਲਿਆ ਕੇ ਮੈਨੂੰ ਦਿਖਾ ਦੇਣੀ ਤੇ ਆਪਣੀ ਬਾਕੀ ਦੀ ਰਕਮ ਲੈ ਲੈਣੀ।

ਰਾਜੇ ਦੇ ਕਹੇ ਅਨੁਸਾਰ ਜਲਾਦ ਚੰਦ੍ਰਹਾਸ ਨੂੰ ਨਾਲ ਲੈ ਕੇ ਦਰੱਖਤਾਂ ਝਾੜੀਆਂ ਵਿਚੋਂ ਲੰਘਦੇ ਹੋਏ ਸੰਘਣੇ ਜੰਗਲ ਵਿਚ ਜਾ ਪੁੱਜੇ ਪਰ ਚੰਦ੍ਰਹਾਂਸ ਜ਼ਰਾ ਜਿੰਨਾਂ ਭੀ ਨਾ ਡਰਿਆ, ਉਸੇ ਤਰ੍ਹਾਂ ਹੀ ਨਾਮ ਜਪਦਾ ਹੱਥ ਵਿਚ ਠਾਕੁਰ ਲੈ ਕੇ ਉਨ੍ਹਾਂ ਦੇ ਨਾਲ ਤੁਰੀ ਗਿਆ ਹੈ। ਜਿਸ ਵੇਲੇ ਸੰਘਣੇ ਜੰਗਲ ਵਿਚ ਲਿਜਾ ਕੇ ਜਲਾਦਾਂ ਨੇ ਖੜਾ ਕਰ ਲਿਆ ਤਾਂ ਚੰਦ੍ਰਹਾਂਸ ਦੇ ਚੇਹਰੇ ਵੱਲ ਦੇਖ ਕੇ ਸੋਚਦੇ ਹਨ, ਕਿਤਨਾ ਸੁੰਦਰ ਲੜਕਾ ਹੈ, ਇਸ ਨੂੰ ਮਾਰਨਾ ਨਹੀਂ ਚਾਹੀਦਾ।

ਪਰ ਕੁਝ ਸਮੇਂ ਤੋਂ ਬਾਅਦ ਰਾਜੇ ਵੱਲੋਂ ਦਿੱਤੇ ਗਏ ਲਾਲਚ ਦੇ ਦਬਾ ਹੇਠ ਆ ਗਏ ਤੇ ਯਕ ਦਮ ਖਿਆਲ ਬਦਲ ਗਏ। ਸੋਚਣ ਲੱਗੇ ਰਾਜੇ ਪਾਸੋਂ ਕੁਝ ਰੁਪਿਆ ਲੈ ਚੁੱਕੇ ਹਾਂ ਤੇ ਕੁਝ ਲੈਣਾ ਹੈ। ਉਸ ਨੂੰ ਹਲਾਲ ਕਰਨਾ ਚਾਹੀਦਾ ਹੈ, ਜੇ ਇਸ ਲੜਕੇ ਨੂੰ ਨਹੀਂ ਮਾਰਦੇ ਤਾਂ ਹਰਾਮੀ ਬਣਦੇ ਹਾਂ, ਨਾਲੇ ਬਚਨ ਵੀ ਕਰ ਆਏ ਹਾਂ ਉਸ ਨੂੰ ਪਾਲਣਾ ਯੋਗ ਹੈ।

ਇਸ ਤਰ੍ਹਾਂ ਦੀ ਸਲਾਹ ਕਰ ਕੇ ਮਾਰਨ ਨੂੰ ਤਿਆਰ ਹੋ ਗਏ। ਤਲਵਾਰਾਂ ਸੂਤ ਕੇ ਤੇ ਬੜੇ ਗੁੱਸੇ ਨਾਲ ਹੋਏ ਅਗਾਂਹ ਵਧੇ ਤੇ ਕਿਹਾ- ਅਰੇ ਬਾਲਕ! ਤਿਆਰ ਹੋ ਜਾ, ਤੇਰਾ ਕਾਲ ਨੇੜੇ ਆ ਗਿਆ ਹੈ। ਤੇਰਾ ਸਹਾਇਕ ਹੈ ਤਾਂ ਸੱਦ ਲੈ।

ਇਸ ਤਰ੍ਹਾਂ ਦੀਆਂ ਭੈਦਾਇਕ ਗੱਲਾਂ ਸੁਣ ਕੇ ਵੀ ਚੰਦ੍ਰਹਾਂਸ ਡਰਿਆ ਨਹੀਂ ਤੇ ਕਿਹਾ, ਮੇਰੇ ਰਾਖੇ ਮਾਤਾ ਪਿਤਾ ਰੂਪ ਸੰਤ ਹਨ, ਉਨ੍ਹਾਂ ਨੂੰ ਤਾਂ ਪਤਾ ਨਹੀਂ। ਦੂਸਰਾ ਮੇਰਾ ਸਹਾਇਕ ਇਕ ਪ੍ਰਭੂ ਹੈ।

ਸੋ ਤੁਸੀਂ ਮਾਰਨ ਤੋਂ ਪਹਿਲਾਂ ਮੈਨੂੰ ਇਸ਼ਨਾਨ ਕਰ ਕੇ ਉਸ ਨੂੰ ਯਾਦ ਕਰ ਲੈਣ ਦਿਓ। ਫੇਰ ਜਿਸ ਵੇਲੇ ਮੈਂ ਇਸ਼ਾਰਾ ਕਰਾਂਗਾ, ਤੁਸੀਂ ਮੈਨੂੰ ਮਾਰ ਦੇਣਾ।

ਇਹ ਗੱਲ ਸੁਣ ਕੇ ਜਲਾਦ ਮੰਨ ਗਏ। ਥੋੜ੍ਹੀ ਦੂਰ ਤੇ ਇਕ ਛੋਟੀ ਜਿਹੀ ਛੱਪੜੀ ਸੀ, ਜਿਸ ਵਿਚ ਮੀਂਹ ਦਾ ਪਾਣੀ ਖੜਾ ਸੀ, ਉਸ ਵਿਚ ਚੰਦ੍ਰਹਾਂਸ ਨੇ ਆਪ ਇਸ਼ਨਾਨ ਕਰ ਕੇ ਠਾਕੁਰ ਜੀ ਨੂੰ ਵੀ ਇਸ਼ਨਾਨ ਕਰਾਇਆ, ਫਿਰ ਕੱਪੜੇ ਪਾ ਕੇ ਠਾਕੁਰ ਨੂੰ ਸਾਹਮਣੇ ਰੱਖ ਕੇ ਸਮਾਧੀ ਲਗਾ ਕੇ ਬੈਠ ਗਿਆ। ਏਧਰ ਜਲਾਦ ਚੰਦ੍ਰਹਾਂਸ ਦੀ ਐਸੀ ਕਰਤੱਬਤਾ ਨੂੰ ਦੇਖ ਕੇ ਚਕ੍ਰਿਤ ਰਹਿ ਗਏ। ਪੁਨਾ-ਇਕ ਦਮ ਖੋਟੀਆਂ ਵਿਚਾਰਾਂ ਬਦਲ ਗਈਆਂ। ਸੋਚਦੇ ਹਨ ਜੇ ਇਸ ਨੂੰ ਮਾਰ ਦਿੱਤਾ ਤਾਂ ਅਜੇਹਾ ਭਾਰੀ ਪਾਪ ਸਾਡੇ ਸਿਰ ਹੋ ਜਾਵੇਗਾ, ਜਿਸ ਕਰ ਕੇ ਕੁੰਭੀ ਨਰਕ ਵਿਚ

ਵੀ ਸਾਨੂੰ ਥਾਂ ਨਹੀਂ ਮਿਲੇਗੀ। ਇਹ ਤਾਂ ਪਰਮੇਸ਼ਰ ਦਾ ਪੂਰਨ ਭਗਤ ਹੈ ਇਸ ਨੂੰ ਮਾਰਨਾ ਨਹੀਂ ਚਾਹੀਦਾ, ਨਾਲੇ ਰਾਜੇ ਤੋਂ ਲਏ ਪੈਸੇ ਹਰਾਮ ਵੀ ਨਹੀਂ ਕਰਨੇ, ਇਸ ਲਈ ਸਾਨੂੰ ਇੰਜ ਕਰਨਾ ਚਾਹੀਦਾ ਹੈ ਕਿ ਇਸ ਦਾ ਕੋਈ ਇਕ ਅੱਧਾ ਅੰਗ ਕੱਟ ਕੇ ਰਾਜਾ ਨੂੰ ਦਿਖਾ ਦੇਈਏ ਤੇ ਇਸ ਨੂੰ ਇਥੇ ਹੀ ਛੱਡ ਜਾਈਏ। ਇਹ ਵਿਚਾਰ ਕਰ ਕੇ ਅੰਗ ਕੱਟਣ ਲਈ ਇਕ ਨੇ ਕਦਮ ਅਗਾਂਹ ਵਧਾਇਆ ਤਾਂ ਉਸ ਨੇ ਦੇਖਿਆ ਕਿ ਖੱਬੇ ਹੱਥ ਦੀਆਂ ਛੇ ਉਂਗਲਾਂ ਹਨ, ਜਲਾਦ ਨੇ ਦੇਖ ਕੇ ਉਸੇ ਨੂੰ ਹੀ ਕੱਟ ਲਿਆ। ਬਸ ਇਤਨੇ ਵਿਚ ਚੰਦ੍ਰਹਾਂਸ ਦੇ ਕਰਮਾਂ ਨੂੰ ਚਾਰ ਚੰਨ ਲੱਗ ਗਏ ਕਿਉਂਕਿ ਉਹ ਛੇਵੀਂ ਉਂਗਲ ਹੀ ਵਿਘਨਕਾਰੀ ਸੀ, ਜਿਸ ਕਰ ਕੇ ਉਸ ਨੂੰ ਇਤਨੀਆਂ ਮੁਸੀਬਤਾਂ ਸਹਾਰਨੀਆਂ ਪਈਆਂ।

ਜਲਾਦ ਤਾਂ ਨਿਸ਼ਾਨੀ ਵਜੋਂ ਉਂਗਲ ਲੈ ਕੇ ਚਲੇ ਗਏ ਤੇ ਚੰਦ੍ਰਹਾਂਸ ਉਸੇ ਜੰਗਲ ਵਿਚ ਛੱਪੜੀ ਦੇ ਕੰਢੇ ਰਹਿਣ ਲੱਗ ਪਿਆ। ਉਥੇ ਹੀ ਕੱਖਾਂ ਕਾਨਿਆਂ ਨੂੰ ਇਕੱਠਿਆਂ ਕਰ ਕੇ ਇਕ ਛੋਟੀ ਜਿਹੀ ਝੌਂਪੜੀ ਪਾ ਲਈ। ਪ੍ਰਭੂ ਦੀ ਕਿਰਪਾ ਤੇ ਸਿਮਰਨ ਦੇ ਪ੍ਰਤਾਪ ਕਰ ਕੇ ਸਭ ਜੰਗਲੀ ਜਾਨਵਰ ਚੰਦ੍ਰਹਾਂਸ ਲਈ ਚੰਗੇ-ਚੰਗੇ ਫਲ ਫੁੱਲ ਆਦਿ ਲਿਆਉਣ ਦੀ ਸੇਵਾ ਵਿਚ ਲੱਗ ਪਏ।

ਏਸ ਧਰਤੀ ਦਾ ਮਾਲਕ ਰਾਜਾ 'ਕੁਲਿੰਦ' ਸੀ। ਇਸ 'ਕੁਲਿੰਦ' ਰਾਜੇ ਨੂੰ 'ਧ੍ਰਿਸ਼ਟਬੁੱਧੀ' ਨੇ ਹੀ ਵੀਹ ਪਿੰਡ ਦੇ ਕੇ ਆਪਣੇ ਤੋਂ ਛੋਟਾ ਰਾਜਾ ਥਾਪਿਆ ਹੋਇਆ ਸੀ। ਜਿਸ ਕਰ ਕੇ ਰਾਜਾ ਕੁਲਿੰਦ, ਧ੍ਰਿਸ਼ਟਬੁੱਧੀ ਪਾਸ ਛਿਮਾਹੀ ਦੇ 'ਟਕੇ' ਭਰਿਆ ਕਰਦਾ ਸੀ। ਇਸ ਦੇ ਘਰ ਵਿਚ ਵੀ ਸੰਤਾਨ ਨਹੀਂ ਸੀ।

ਇਕ ਦਿਨ ਰਾਜਾ ਕੁਲਿੰਦ ਸ਼ਿਕਾਰ ਖੇਡਦਾ ਹੋਇਆ ਹਰਨ ਦੇ ਮਗਰ ਦੌੜਦਾ ਹੋਇਆ ਉਸੇ ਅਸਥਾਨ 'ਤੇ ਆ ਪੁੱਜਾ ਜਿਥੇ ਚੰਦ੍ਰਹਾਂਸ ਤਪੱਸਿਆ ਕਰ ਰਿਹਾ ਸੀ। ਚੰਦ੍ਰਹਾਂਸ ਦੇ ਸੁੰਦਰ ਮਨ ਮੋਹਣੇ ਚੇਹਰੇ ਨੂੰ ਦੇਖ ਕੇ ਮੋਹਤ ਹੋ ਗਿਆ।

ਮਨ ਵਿਚ ਵਿਚਾਰਦਾ ਹੈ ਕਿ ਇਹ ਪੰਜ ਸਾਲ ਦਾ ਲੜਕਾ ਹੈ, ਮੇਰੇ ਘਰ ਸੰਤਾਨ ਨਹੀਂ ਹੈ, ਕਿਉਂ ਨਾ ਹੋਵੇ ਮੈਂ ਇਸੇ ਨੂੰ ਘਰ ਲਿਜਾ ਕੇ ਪੁੱਤਰ ਬਣਾ ਲਵਾਂ।

ਇਸ ਤਰ੍ਹਾਂ ਦੇ ਵਿਚਾਰ ਨਾਲ 'ਚੰਦ੍ਰਹਾਂਸ' ਪਾਸ ਪੁੱਜ ਕੇ ਕਿਹਾ- ਹੇ ਬਾਲਕ! ਤੂੰ ਕੌਣ ਹੈਂ? ਇਥੇ ਕਿਉਂ ਰਹਿੰਦਾ ਹੈਂ? ਤੇਰੇ ਨਾਲ ਹੋਰ ਵੀ ਕੋਈ ਹੈ ਯਾ ਨਹੀਂ। ਤੂੰ ਖਾਨ ਪਾਨ ਦਾ ਗੁਜ਼ਾਰਾ ਕਿਵੇਂ ਕਰਦਾ ਹੈਂ। ਚੱਲ ਤੈਨੂੰ ਮੈਂ ਆਪਣੇ ਘਰ ਲੈ ਚੱਲਾਂ।

ਰਾਜੇ ਦੇ ਪ੍ਰਸ਼ਨਾਂ ਦਾ ਉਤਰ ਦੇਂਦਿਆਂ ਹੋਇਆਂ ਚੰਦ੍ਰਹਾਂਸ ਨੇ ਕਿਹਾ- ਹੇ ਰਾਜਨ! ਮੈਂ ਇਕੱਲਾ ਨਹੀਂ ਹਾਂ, ਪ੍ਰਭੂ ਮੇਰੇ ਅੰਗ-ਸੰਗ ਹੈ। ਜੰਗਲ ਦੇ ਜਾਨਵਰ ਮੇਰੇ ਖਾਣ ਵਾਸਤੇ ਫਲ ਆਦਿਕ ਲਿਆਉਂਦੇ ਹਨ। ਇਥੇ ਜੰਗਲ ਵਿਚ ਹੀ ਰਹਿ ਕੇ ਮੈਂ ਬਹੁਤ ਅਨੰਦ ਹਾਂ।

ਰਾਜਾ ਕੁਲਿੰਦ ਨੇ ਸਿਰ 'ਤੇ ਪਿਆਰ ਦੇਂਦਿਆਂ ਗੋਦੀ ਵਿਚ ਲੈ ਕੇ ਕਿਹਾ, ਇਥੇ ਰਹਿਣ ਦਾ ਸੰਕਲਪ ਛੱਡ ਕੇ ਤੂੰ ਮੇਰੇ ਨਾਲ ਚਲ ਤੈਨੂੰ ਉਥੇ ਹਰ ਤਰ੍ਹਾਂ ਦਾ ਸੁਖ ਮਿਲੇਗਾ।

ਇਸ ਤਰ੍ਹਾਂ ਪਿਆਰ ਕਰਦਿਆਂ ਘੋੜੇ 'ਤੇ ਬਿਠਾ ਕੇ ਆਪਣੇ ਘਰ ਲੈ ਗਿਆ।

ਰਾਣੀ ਦੇ ਸਪੁਰਦ ਕਰਦਿਆਂ ਕਿਹਾ ਕਿ-''ਭਗਵਾਨ ਨੇ ਬੜੀ ਕਿਰਪਾ ਕੀਤੀ ਹੈ, ਜੁ ਪਲਿਆ ਪਲਾਇਆ ਅਤੀ ਸੁੰਦਰ ਲੜਕਾ ਬਖਸ਼ ਦਿੱਤਾ ਹੈ। ਇਸ ਨੂੰ ਹੀ ਆਪਣਾ ਪੁੱਤਰ ਜਾਣ ਕੇ ਇਸ ਦੀ ਚੰਗੀ ਤਰ੍ਹਾਂ ਪਾਲਣਾ ਕਰੋ।''

ਫਿਰ ਬੜੀਆਂ ਖੁਸ਼ੀਆਂ ਮਨਾਉਂਦਿਆਂ ਹੋਇਆਂ ਗਰੀਬਾਂ, ਅਨਾਥਾਂ, ਮਜ਼ਲੂਮਾਂ ਨੂੰ ਅੰਨ ਕੱਪੜਾ ਵੰਡਿਆ। ਸਮਾਂ ਪਾ ਕੇ ਜਿਸ ਵੇਲੇ ਚੰਦ੍ਰਹਾਂਸ ਅੱਠ ਨੌਂ ਸਾਲ ਦਾ ਹੋਇਆ ਤਾਂ ਇਸ ਦੇ ਗਲ ਵਿਖੇ ਜੰਞੂ ਪਾਇਆ ਗਿਆ।

ਫੇਰ ਇਕ ਦਿਨ ਰਾਜ ਮਹਿਲਾਂ ਵਿਚ ਬੈਠਿਆਂ ਹੋਇਆਂ ਰਾਜਾ ਕੁਲਿੰਦ ਨੂੰ ਸੰਕਲਪ ਫੁਰਿਆ ਇਸ ਨੂੰ ਕੁਝ ਵਿੱਦਿਆ ਪੜ੍ਹਾਉਣੀ ਚਾਹੀਦੀ ਹੈ ਤਾਂ ਕਿ ਵੱਡਾ ਹੋ ਕੇ ਰਾਜ ਦਾ ਕੰਮ ਚੰਗੀ ਤਰ੍ਹਾਂ ਚਲਾ ਸਕੇ।

ਇਸ ਸੰਕਲਪ ਅਨੁਸਾਰ ਚੰਦ੍ਰਹਾਂਸ ਨੂੰ ਪੜ੍ਹਨੇ ਪਾ ਦਿੱਤਾ। ਵਾਹਿਗੁਰੂ ਦੀ ਨਾਮ ਭਗਤੀ ਦੇ ਪ੍ਰਤਾਪ ਦਾ ਸਦਕਾ ਤੇ ਉਤਮ ਬੁੱਧੀ ਹੋਣ ਕਰ ਕੇ ਥੋੜ੍ਹੇ ਹੀ ਦਿਨਾਂ ਵਿਚ ਚੰਦ੍ਰਹਾਂਸ ਸਭ ਵਿਦਿਆ ਸਿੱਖ ਗਿਆ।

ਚੰਦ੍ਰਹਾਂਸ ਨੂੰ ਹਰ ਤਰ੍ਹਾਂ ਦਾ ਅਕਲ-ਵੰਦ ਜਾਣ ਕੇ ਰਾਜੇ ਕੁਲਿੰਦ ਨੇ ਵਿਚਾਰਿਆ, ਮੈਂ ਤਾਂ ਰਾਜ ਭਾਗ ਦਾ ਬਹੁਤ ਅਨੰਦ ਮਾਣ ਲਿਆ ਹੈ, ਹੁਣ ਇਸ ਨੂੰ ਰਾਜ-ਭਾਗ ਸੌਂਪ ਕੇ ਆਪ ਤਪੱਸਿਆ ਕਰਨ ਲਈ ਬਨਬਾਸ ਲੈ ਲਵਾਂ।

ਇਹ ਵਿਚਾਰ ਕੇ ਰਾਜਾ ਕੁਲਿੰਦ ਨੇ ਚੰਦ੍ਰਹਾਂਸ ਨੂੰ ਰਾਜ ਤਿਲਕ ਦੇ ਕੇ ਸਿੰਘਾਸਨ 'ਤੇ ਬਿਠਾ ਦਿੱਤਾ।

ਰਾਜ ਸਿੰਘਾਸਨ ਮਿਲ ਜਾਣ ਤੇ ਵੀ ਚੰਦ੍ਰਹਾਂਸ ਨੇ ਈਸ਼ਵਰ ਭਗਤੀ ਛੱਡੀ ਨਹੀਂ, ਉਸੇ ਤਰ੍ਹਾਂ ਨਿੱਤ-ਨਿਯਮ ਨਾਲ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਵਗੈਰਾ ਕਰ ਕੇ ਸਿਮਰਨ ਵਿਖੇ ਜੁੜ ਬੈਠਦਾ ਅਤੇ ਪਰਜਾ ਨੂੰ ਵੀ ਈਸ਼ਵਰ ਭਗਤੀ ਦਾ ਉਪਦੇਸ਼ ਦੇਣਾ ਸ਼ੁਰੂ ਕਰ ਦਿੱਤਾ।

ਫਿਰ ਤਾਂ ਯਥਾ ਰਾਜਾ ਤਥਾ ਪਰਜਾ ਵਾਲੀ ਕਹਾਵਤ ਬਣੀ ਗਈ, ਕਿਉਂਕਿ ਜਿਹੋ ਜਿਹਾ ਰਾਜਾ ਹੋਵੇ ਓਹੋ ਜਿਹੀ ਪਰਜਾ ਖੁਦ-ਬ-ਖੁਦ ਬਣ ਜਾਂਦੀ ਹੈ। ਸਾਰੀ ਪਰਜਾ ਵਿਚ ਸੁਖ ਸ਼ਾਂਤੀ ਖੁਸ਼ਹਾਲੀ ਹੀ ਖੁਸ਼ਹਾਲੀ ਸੀ। ਕਿਧਰੇ ਕੋਈ ਪਾਪ ਕਰਮ ਨਹੀਂ ਸੀ ਹੁੰਦਾ। ਪਸ਼ੂਆਂ, ਜਾਨਵਰਾਂ, ਕੀੜਿਆਂ, ਮਕੌੜਿਆਂ ਉਪਰ ਵੀ ਦਯਾ ਕੀਤੀ ਜਾਂਦੀ ਸੀ। ਲੋਕ ਸਤੋ ਗੁਣੀ ਭੋਜਨ ਛਕਦੇ ਸਨ। ਰਾਖਸ਼ਾਂ ਵਾਲਾ ਖਾਣਾ ਮਾਸ ਸ਼ਰਾਬ ਆਦਿਕ ਗੰਦੀਆਂ ਵਸਤੂਆਂ ਦਾ ਸੇਵਨ ਨਹੀਂ ਸੀ ਹੁੰਦਾ।

ਲੋਕ ਇਕਾਦਸ਼ੀ ਦਾ ਵਰਤ ਵੀ ਰੱਖਦੇ ਸਨ। ਇਕਾਦਸ਼ੀ ਵਾਲੇ ਦਿਨ ਇਕ ਸਿਮਰਨ ਤੋਂ ਬਿਨਾਂ ਹੋਰ ਕੋਈ ਵੀ ਕੰਮ ਨਹੀਂ ਸੀ ਕੀਤਾ ਜਾਂਦਾ।

ਇਸੇ ਤਰ੍ਹਾਂ 'ਧ੍ਰਿਸ਼ਟਬੁਧੀ' ਦੇ ਥੱਲੇ ਇਕ ਹੋਰ 'ਇਕਾਸੀ ਗਰਾਮੀਆਂ' ਰਾਜਾ ਸੀ, ਜਿਸ ਨੂੰ ਧ੍ਰਿਸ਼ਟ ਬੁੱਧੀ ਨੇ ਇਕਾਸੀ ਪਿੰਡ ਦੇ ਕੇ ਰਾਜਾ ਨਿਯਤ ਕੀਤਾ ਸੀ। ਉਹ ਵੀ ਰਾਜੇ 'ਕੁਲਿੰਦ ਦੀ ਨਿਆਈਂ' 'ਧ੍ਰਿਸ਼ਟ ਬੁਧੀ' ਪਾਸ ਛਿਮਾਹੀ ਟਕੇ ਭਰਿਆ ਕਰਦਾ ਸੀ। ਪਰ ਜਿਸ ਵੇਲੇ ਉਸ ਨੇ ਚੰਦ੍ਰਹਾਂਸ ਦੀ ਮਹਿਮਾ ਸੁਣੀ ਤਾਂ ਵਿਚਾਰਿਆ ਕਿ ਉਸ ਜ਼ਾਲਮ, ਦੁਸ਼ਟ ਅਨਿਆਇਕਾਰੀ 'ਧ੍ਰਿਸ਼ਟਬੁੱਧੀ' ਪਾਸ ਟਕੇ ਭਰਨ ਨਾਲੋਂ ਚੰਦ੍ਰਹਾਂਸ ਪਾਸ ਕਿਉਂ ਨਾ ਟਕੇ ਭਰਿਆ ਕਰਾਂ। ਇਹ ਵਿਚਾਰ ਕਰ ਕੇ 'ਇਕਾਸੀ ਗਰਾਮੀਆਂ' ਨੇ ਆਪਣੇ ਟਕੇ ਚੰਦ੍ਰਹਾਂਸ ਪਾਸ ਆ ਕੇ ਭਰਨੇ ਸ਼ੁਰੂ ਕਰ ਦਿੱਤੇ ਅਤੇ ਚੰਦ੍ਰਹਾਂਸ ਨੇ ਵੀ 'ਧ੍ਰਿਸ਼ਟਬੁੱਧੀ' ਪਾਸ ਆਪਣੇ ਟਕੇ ਭਰੇ ਨਹੀਂ ਸਨ। ਇਸ ਤਰ੍ਹਾਂ ਕਰਦਿਆਂ ਕਰਦਿਆਂ ਕਾਫੀ ਟਕੇ ਇਕੱਠੇ ਹੋ ਗਏ।

ਸਮਾਂ ਪਾ ਕੇ ਇਕ ਦਿਨ ਰਾਜਾ ਕੁਲਿੰਦ ਦੀ ਦ੍ਰਿਸ਼ਟੀ ਟਕਿਆਂ ਤੇ ਪਈ, ਤਾਂ ਸੋਚਿਆ ਇਤਨੇ ਟਕੇ ਕਿਥੋਂ ਆ ਗਏ। ਉਸ ਵੇਲੇ ਪੁੱਤਰ 'ਚੰਦ੍ਰਹਾਂਸ' ਨੂੰ ਬੁਲਾ ਕੇ ਪੁੱਛਿਆ, ਇਤਨੇ ਟਕੇ ਕਿਵੇਂ ਇਕੱਠੇ ਹੋ ਗਏ ਹਨ, ਤਾਂ ਚੰਦ੍ਰਹਾਂਸ ਨੇ ਸਾਰੀ ਗੱਲ ਕਹਿ ਸੁਣਾਈ। ਸਾਰੀ ਗੱਲ ਸੁਣ ਕੇ ਰਾਜੇ ਕੁਲਿੰਦ ਨੇ ਕਿਹਾ, ਹੇ ਪੁੱਤਰ! 'ਧ੍ਰਿਸ਼ਟਬੁਧੀ' ਸਾਡਾ ਸੁਆਮੀ ਹੈ ਉਸ ਨੇ ਹੀ ਸਾਨੂੰ ਇਲਾਕੇ ਦੇ ਕੇ ਰਾਜਾ ਨਿਯਤ ਕੀਤਾ ਹੈ। ਇਸ ਲਈ ਇਹ ਟਕੇ ਉਸ

ਦੀ ਅਮਾਨਤ ਉਸ ਦੇ ਪਾਸ ਹੀ ਪਹੁੰਚਾ ਦੇਣੀ ਚਾਹੀਦੀ ਹੈ, ਸਾਨੂੰ ਰੱਖਣੀ ਯੋਗ ਨਹੀਂ।

ਚੰਦ੍ਰਹਾਂਸ ਨੇ ਪਿਤਾ ਦਾ ਹੁਕਮ ਮੰਨਦਿਆਂ ਹੋਇਆਂ ਉਸੇ ਵੇਲੇ 'ਬਿਨੋਦ' ਨਾਮੇ ਵਜ਼ੀਰ ਨੂੰ ਸਾਰੇ ਟਕੇ ਦੇ ਕੇ 'ਧ੍ਰਿਸ਼ਟਬੁੱਧੀ' ਪਾਸ ਸਭ ਕੁਝ ਸਮਝਾ ਕੇ ਭੇਜ ਦਿੱਤਾ।

ਜਿਸ ਵੇਲੇ 'ਬਿਨੋਦ' ਨੇ ਰਾਜੇ 'ਧ੍ਰਿਸ਼ਟਬੁੱਧੀ' ਦੇ ਪਾਸ ਪੁੱਜ ਕੇ ਉਸ ਦੇ ਅੱਗੇ ਸਾਰੇ ਟਕੇ ਲਿਆ ਰੱਖੇ ਤਾਂ 'ਧ੍ਰਿਸ਼ਟਬੁੱਧੀ' ਨੇ ਕਿਹਾ—"ਇਤਨੇ ਟਕੇ ਕਿਥੋਂ ਲੈ ਕੇ ਆਇਆ ਹੈਂ?

ਤਾਂ 'ਬਿਨੋਦ' ਨੇ ਕਿਹਾ—"ਹੇ ਰਾਜਨ! ਜਿਸ ਕੁਲਿੰਦ ਨੂੰ ਆਪ ਨੇ ਬੀਸ ਗ੍ਰਾਮ ਦੇ ਕੇ ਰਾਜਾ ਥਾਪਿਆ ਹੈ ਉਸ ਨੇ ਭੇਜੇ ਹਨ।"

ਰਾਜਾ ਦੇਖ ਸੁਣ ਕੇ ਬੜਾ ਪ੍ਰਸੰਨ ਹੋਇਆ,—ਬਿਨੋਦ ਦਾ ਆਦਰ ਸਤਿਕਾਰ ਕੀਤਾ, ਅੰਨ-ਜਲ ਛਕਣ ਵਾਸਤੇ ਕਿਹਾ। ਅੱਗੋਂ ਵਜ਼ੀਰ 'ਬਿਨੋਦ' ਨੇ ਕਿਹਾ—"ਹੇ ਰਾਜਨ! ਅੱਜ ਇਕਾਦਸ਼ੀ ਹੈ, ਇਕਾਦਸ਼ੀ ਵਾਲੇ ਦਿਨ ਅਸੀਂ ਲੋਕ ਵਰਤ ਰੱਖਦੇ ਹਾਂ ਇਸ ਲਈ ਅੱਜ ਦੇ ਦਿਨ ਅੰਨ-ਜਲ ਭਾਵ ਕੁਝ ਵੀ ਪਦਾਰਥ ਨਹੀਂ ਛਕਣਾ।"

ਇਹ ਸੁਣ ਕੇ 'ਧ੍ਰਿਸ਼ਟਬੁੱਧੀ' ਨੇ ਕਿਹਾ—"ਇਹ ਖੋਟੀ ਚਾਲ ਕਿਸ ਨੇ ਪਾਈ ਹੈ? ਤੁਹਾਨੂੰ ਇਹ ਪਖੰਡ ਕਰਨਾ ਕਿਸ ਨੇ ਸਿਖਾਇਆ ਹੈ?

ਤਾਂ 'ਬਿਨੋਦ' ਨੇ ਕਿਹਾ ਕਿ ਰਾਜੇ ਕੁਲਿੰਦ ਨੇ ਆਪਣੇ ਪੁੱਤਰ ਨੂੰ ਰਾਜ-ਗੱਦੀ ਉਪਰ ਬਿਠਾ ਦਿੱਤਾ ਹੈ ਉਹ ਬਹੁਤ ਹੀ ਧਰਮਾਤਮਾ ਹੈ ਉਸ ਨੇ ਤਾਂ ਸਾਰੇ ਸ਼ਹਿਰ ਨੂੰ ਚੰਗੇ ਪਾਸੇ ਲਗਾ ਕੇ ਸੁਧਾਰ ਦਿੱਤਾ ਹੈ। ਇਕਾਦਸ਼ੀ ਆਦਿ ਵਰਤ ਰੱਖਣ ਦਾ ਕੰਮ ਉਸ ਨੇ ਹੀ ਸਾਰੀ ਪਰਜਾ ਵਿਚ ਜਾਰੀ ਕੀਤਾ ਹੈ।

ਜਿਸ ਵੇਲੇ ਇਹ ਗੱਲ ਸੁਣੀ ਤਾਂ ਧ੍ਰਿਸ਼ਟਬੁੱਧੀ ਨੇ ਵਿਚਾਰ ਕੇ ਕਿਹਾ- ਉਸ ਦਾ ਤਾਂ ਕੋਈ ਪੁੱਤਰ ਹੈ ਹੀ ਨਹੀਂ ਸੀ, ਉਸ ਨੇ ਰਾਜ-ਗੱਦੀ ਉਪਰ ਕਿਸ ਪੁੱਤਰ ਨੂੰ ਬਿਠਾਇਆ ਹੈ?

ਤਾਂ 'ਬਿਨੋਦ' ਨੇ ਕਿਹਾ—"ਇਕ ਦਿਨ ਰਾਜਾ ਕੁਲਿੰਦ ਬਾਹਰ ਸ਼ਿਕਾਰ ਖੇਡਣ ਗਿਆ ਸੀ। ਜੰਗਲ ਵਿਚ ਚੰਦ੍ਰਹਾਂਸ ਨਾਮੇ ਬਾਲਕ ਮਿਲਿਆ, ਜੋ ਬੜਾ ਬੁੱਧੀਮਾਨ ਧਰਮਾਤਮਾ, ਈਸ਼ਵਰ ਭਗਤ ਨਿਕਲਿਆ ਹੈ। ਰਾਜ ਦੇ ਯੋਗ ਸਮਝ ਕੇ ਕੁਲਿੰਦ ਨੇ ਆਪਣਾ ਰਾਜ-ਭਾਗ ਉਸ ਨੂੰ ਦੇ ਦਿੱਤਾ ਹੈ।

'ਚੰਦ੍ਰਹਾਂਸ' ਦਾ ਨਾਮ ਸੁਣ ਕੇ ਧ੍ਰਿਸ਼ਟਬੁੱਧੀ ਨੂੰ ਬਹੁਤ ਚਿੰਤਾ ਹੋਈ ਕਿ ਅਜੇ ਚੰਦ੍ਰਹਾਂਸ ਜਿੰਦਾ ਹੈ? ਇਸ ਤਰ੍ਹਾਂ ਦੀਆਂ ਸੋਚਾਂ ਸੋਚ ਹੀ ਰਿਹਾ ਸੀ, ਜੋ ਇਤਨੇ ਨੂੰ ਉਸ ਦਾ ਵਜ਼ੀਰ 'ਕਬੁਧੀ' ਆ ਗਿਆ ਤਾਂ ਰਾਜੇ ਨੇ ਸਾਰੀ ਵਾਰਤਾ ਉਸ ਨੂੰ ਸੁਣਾਈ।

ਅੱਗੋਂ ਕਬੁਧੀ ਨੇ ਕਿਹਾ—"ਸੁਆਮੀ ਜੀ! ਮੈਂ ਤਾਂ ਅੱਗੇ ਵੀ ਕਈ ਵਾਰੀ ਕਹਿ ਚੁੱਕਾ ਹਾਂ ਕਿ ਰਾਜਾ ਕੁਲਿੰਦ ਚੰਗਾ ਨਹੀਂ, ਉਸ ਦਾ ਬੰਦੋਬਸਤ ਜ਼ਰੂਰ ਕਰਨਾ ਚਾਹੀਦਾ ਹੈ ਪਰ ਤੁਸੀਂ ਮੇਰੀ ਗੱਲ ਵੱਲ ਕੋਈ ਧਿਆਨ ਹੀ ਨਹੀਂ ਦਿੱਤਾ।

ਧ੍ਰਿਸ਼ਟ ਬੁੱਧੀ ਨੇ ਕਿਹਾ— "ਪਿੱਛੇ ਜੋ ਕੁਝ ਹੋ ਗਿਆ ਉਸ ਨੂੰ ਛੱਡ, ਅੱਗੋਂ ਕੋਈ ਉਪਰਾਲਾ ਦੱਸ, ਹੁਣ ਕੀ ਕਰਨਾ ਚਾਹੀਦਾ ਹੈ?"

ਕੁਝ ਚਿਰ ਚੁੱਪ ਕਰ ਕੇ ਅਕਾਸ਼ ਵੱਲ ਤਕਦਿਆਂ 'ਕਬੁਧੀ' ਨੇ ਕਿਹਾ ਕਿ ਕੁਲਿੰਦ ਦੇ ਵਜ਼ੀਰ ਬਿਨੋਦ ਨੂੰ ਕੈਦ ਕਰ ਦਿਓ ਤੇ ਆਪ ਮੇਰੇ ਨਾਲ ਕੁਲਿੰਦ ਦੇ ਰਾਜ ਵਿਖੇ ਚਲੋ। ਤੁਸੀਂ ਦੇਖਦੇ ਰਹਿਣਾ ਆਪ ਦੀ ਕਿਰਪਾ ਨਾਲ ਸਭ ਮਸਲਾ ਹੱਲ ਹੋ ਜਾਵੇਗਾ।

ਆਪਣੇ ਵਜ਼ੀਰ ਦਾ ਕਿਹਾ ਮੰਨ ਕੇ ਕੁਲਿੰਦ ਦੇ ਵਜ਼ੀਰ ਨੂੰ ਕੈਦ ਕਰ ਲਿਆ ਤੇ ਉਸੇ ਵੇਲੇ ਆਪਣੇ ਵਜ਼ੀਰ ਨੂੰ ਨਾਲ ਘੋੜੇ 'ਤੇ ਸਵਾਰ ਹੋ ਕੇ ਚਲ ਪਿਆ। ਜਿਸ ਵੇਲੇ ਰਾਜਾ ਕੁਲਿੰਦ ਨੇ ਰਾਜੇ 'ਪ੍ਰਿਸ਼ਟਬੁਧੀ' ਦਾ ਆਉਣਾ ਸੁਣਿਆਂ ਤਾਂ ਬੜਾ ਸਨਮਾਨ ਕੀਤਾ। ਸੁੰਦਰ ਮਹਿਲਾਂ ਵਿਖੇ ਲੈ ਗਿਆ। ਫੇਰ ਪੁੱਤਰ ਚੰਦ੍ਰਹਾਂਸ ਨੂੰ ਜਾ ਕੇ ਕਿਹਾ ਹੇ ਪੁੱਤਰ! ਸਾਡਾ ਸੁਆਮੀ ਆਇਆ ਹੈ, ਚੱਲ ਤੂੰ ਵੀ ਜਾ ਕੇ ਦਰਸ਼ਨ ਕਰ ਆ।

ਪਿਤਾ ਦਾ ਬਚਨ ਮੰਨ ਕੇ ਚੰਦ੍ਰਹਾਂਸ ਨਾਲ ਹੀ ਚਲ ਪਿਆ। ਜਿਸ ਵੇਲੇ ਪ੍ਰਿਸ਼ਟਬੁੱਧੀ ਦੇ ਸਾਹਮਣੇ ਆਇਆ ਤਾਂ ਉਹ ਵੇਖ ਕੇ ਸੜ-ਬਲ ਗਿਆ, ਨਾਲੇ ਈਸ਼ਵਰ ਦੇ ਪਿਆਰੇ ਚੰਦ੍ਰਹਾਂਸ ਦਾ ਪ੍ਰਤਾਪ ਨਾ ਸਹਾਰ ਸਕਿਆ ਤੇ ਕਿਹਾ—"ਇਸ ਨੂੰ ਮੇਰੀਆਂ ਅੱਖਾਂ ਤੋਂ ਪਰੇ ਲੈ ਜਾਓ।"

ਚੰਦ੍ਰਹਾਂਸ ਨੂੰ ਰਾਜ ਮਹਿਲ ਵਿਚ ਭੇਜ ਕੇ ਰਾਜਾ ਕੁਲਿੰਦ ਫੇਰ ਪ੍ਰਿਸ਼ਟਬੁੱਧੀ ਪਾਸ ਆ ਕੇ ਖਲੋ ਗਿਆ ਤੇ ਨਿੰਮ੍ਰਤਾ ਸਹਿਤ ਪੁਛਿਆ—"ਹੇ ਸੁਆਮੀ ਜੀ! ਕੀ ਹੁਕਮ ਹੈ?"

ਉਸ ਵੇਲੇ 'ਪ੍ਰਿਸ਼ਟਬੁੱਧੀ' ਬੜੇ ਗੁੱਸੇ 'ਚ ਬੋਲਿਆ ਕਿ ਤੂੰ ਇਸ ਲੜਕੇ ਨੂੰ ਕਿਥੋਂ ਪਕੜਿਆ ਹੈ। ਪਤਾ ਨਹੀਂ ਇਹ ਚੰਡਾਲ ਹੈ ਕਿ ਮੁਸਲਮਾਨ? ਤੈਨੂੰ ਸ਼ਰਮ ਨਹੀਂ ਆਈ ਜੋ ਇਕ ਨੀਚ ਨੂੰ ਪੁੱਤਰ ਬਣਾ ਕੇ ਰਾਜ ਦੇ ਦਿੱਤਾ ਹੈ?

ਪ੍ਰਿਸ਼ਟਬੁੱਧੀ ਨੂੰ ਵੱਡਾ ਜਾਣ ਕੇ ਕੁਲਿੰਦ ਨੇ ਅੱਖਾਂ ਨੀਵੀਂਆਂ ਕਰ ਲਈਆਂ ਤੇ ਕੁਝ ਉਤਰ ਨਾ ਦਿੱਤਾ, ਫੇਰ ਪ੍ਰਿਸ਼ਟਬੁੱਧੀ ਦੇ ਕਹਿਣ 'ਤੇ ਕੁਲਿੰਦ ਬਾਹਰ ਚਲਾ ਗਿਆ।

ਪਿਛੋਂ ਪ੍ਰਿਸ਼ਟਬੁੱਧੀ ਤੇ ਵਜ਼ੀਰ ਕਬੁਧੀ ਦੋਹਾਂ ਨੇ ਆਪਸ ਵਿਚ ਸਲਾਹ ਕੀਤੀ ਕਿ ਅਜੇਹੀ ਜੁਗਤੀ ਕਰੀਏ ਜਿਸ ਨਾਲ ਇਹ ਮਰ ਵੀ ਜਾਏ ਤੇ ਕਿਸੇ ਨੂੰ ਪਤਾ ਵੀ ਨਾ ਲੱਗੇ।

ਰਾਜੇ ਨੇ ਪੁਛਿਆ ਕਿ ਉਹ ਕਿਹੜੀ ਜੁਗਤੀ ਹੈ?

ਕਬੁਧੀ ਨੇ ਕਿਹਾ-"ਹੇ ਰਾਜਨ! ਆਪ ਜੀ ਦਾ ਪੁੱਤਰ ਜੋ ਮਦਨ ਸਿੰਘ ਹੈ ਉਸ ਵੱਲ ਆਪ ਚਿੱਠੀ ਲਿਖੋ ਕਿ ਹੇ ਪੁੱਤਰ! ਕੁਝ ਸੋਚ ਵਿਚਾਰ ਨਹੀਂ ਕਰਨੀ, ਕਿਸੇ ਪਾਸੋਂ ਸਲਾਹ ਨਹੀਂ ਲੈਣੀ ਤੇਰੇ ਪਾਸ ਜਿਸ ਵੇਲੇ ਵੀ ਮੇਰੀ ਚਿੱਠੀ ਲੈ ਕੇ ਚੰਦ੍ਰਹਾਂਸ ਆਵੇ, ਉਸ ਨੂੰ ਬਿਖ ਦੇ ਦੇਣੀ। ਇਸ ਤਰ੍ਹਾਂ ਲਿਖ ਕੇ ਚਿੱਠੀ ਏਸ ਚੰਦ੍ਰਹਾਂਸ ਦੇ ਹੱਥੀਂ ਭੇਜ ਦੇਂਦੇ ਹਾਂ।

ਇਹ ਗੱਲ ਸੁਣ ਕੇ ਰਾਜਾ ਮੰਨ ਗਿਆ ਉਸੇ ਵੇਲੇ ਚਿੱਠੀ ਲਿਖ ਕੇ ਲਫਾਫੇ ਵਿਚ ਬੰਦ ਕਰ ਕੇ ਪਾਸ ਰੱਖ ਲਈ ਤੇ ਰਾਜੇ ਕੁਲਿੰਦ ਨੂੰ ਆਪਣੇ ਪਾਸ ਬੁਲਾ ਕੇ ਕਿਹਾ ਸਾਡੀ ਪਿੱਛੇ ਕੋਈ ਚੀਜ਼ ਰਹਿ ਗਈ ਹੈ, ਉਹ ਸਾਨੂੰ ਅਤਿ ਜ਼ਰੂਰੀ ਚਾਹੀਦੀ ਹੈ, ਤੂੰ ਆਪਣੇ ਪੁੱਤਰ ਨੂੰ ਹੁਣੇ ਭੇਜ ਤਾਂ ਕਿ ਜਲਦੀ-ਜਲਦੀ ਜਾ ਕੇ ਲੈ ਆਵੇ।

ਛਲ, ਫਰੇਬ, ਕਪਟ ਤੋਂ ਰਹਿਤ ਕੁਲਿੰਦ ਆਪਣਾ ਸੁਆਮੀ ਸਮਝ ਕੇ ਪ੍ਰਿਸ਼ਟਬੁੱਧੀ ਦੇ ਕਹੇ ਅਨੁਸਾਰ ਚੰਦ੍ਰਹਾਂਸ ਨੂੰ ਬੁਲਾ ਕੇ ਲੈ ਆਇਆ। ਉਸ ਦੇ ਆਉਣ 'ਤੇ ਪ੍ਰਿਸ਼ਟਬੁੱਧੀ ਨੇ ਕਿਹਾ ਕਿ ਤੂੰ ਪਿੱਛੇ ਸਾਡੇ ਸ਼ਹਿਰ ਵਿਚ ਜਾ ਕੇ ਮੇਰੇ ਪੁੱਤਰ ਨੂੰ ਚਿੱਠੀ ਵਿਖਾ ਕੇ ਇਸ ਚਿੱਠੀ ਦਾ ਜਵਾਬ ਜਲਦੀ ਲੈ ਕੇ ਆ।

ਪਿਉ ਵਾਂਗੂੰ ਚੰਦ੍ਰਹਾਂਸ ਨੇ ਵੀ ਆਪਣਾ ਸੁਆਮੀ ਜਾਣ ਸਿਰ ਨਿਵਾ ਦਿੱਤਾ ਤੇ ਚਿੱਠੀ ਲੈ ਕੇ ਘੋੜੇ 'ਤੇ ਚੜ੍ਹ ਕੇ ਚੱਲ ਪਿਆ ਤੇ ਚਿੱਠੀ ਪੱਗ ਵਿਚ ਟੁੰਗ ਲਈ।

ਘੋੜ ਸਵਾਰੀ ਦਾ ਚੰਗਾ ਮਾਹਰ ਹੋਣ ਕਰ ਕੇ ਪਲਾਂ ਵਿਚ ਮੀਲਾਂ ਬੱਧੀ ਸਫਰ ਕਰ ਕੇ ਪ੍ਰਿਸ਼ਟਬੁੱਧੀ ਦੀ ਰਾਜਧਾਨੀ ਪਾਸ ਪੁੱਜ ਗਿਆ।

ਜੇਠ ਹਾੜ ਦੇ ਦਿਨ ਤੇ ਕੜਕਦੀ ਦੁਪਹਿਰ ਹੋਣ ਕਰ ਕੇ ਪਿਆਸ ਬਹੁਤ ਲੱਗੀ। ਬਾਹਰਵਾਰ ਇਕ ਬਾਗ ਵਿਚ ਹੀ ਘੋੜੇ ਨੂੰ ਇਕ ਦਰੱਖਤ ਦੇ ਮੁੱਢ ਨਾਲ ਬੰਨ੍ਹ ਕੇ ਕੁਝ ਖਾਧਾ ਪੀਤਾ ਤੇ ਆਰਾਮ ਕਰਨ ਲਈ ਸੰਘਣੇ ਦਰੱਖਤ ਦੀ ਛਾਵੇਂ ਲੇਟ ਗਿਆ। ਥਕਾਵਟ ਕਰ ਕੇ ਨੀਂਦ ਜਲਦੀ ਆ ਗਈ।

ਇਧਰ 'ਧ੍ਰਿਸ਼ਟਬੁੱਧੀ' ਦੀ ਲੜਕੀ ਬਿਖਯਾ, ਜਿਸ ਦੇ ਵਰ ਲਈ ਇਸ ਦੇ ਭਰਾ ਮਦਨ ਸਿੰਘ ਨੇ ਆਪਣੇ ਪਿਤਾ ਧ੍ਰਿਸ਼ਟਬੁਧੀ ਨੂੰ ਕਬੁਧੀ ਨਾਲ ਬਾਹਰ ਜਾਣ ਲੱਗਿਆਂ ਕਿਹਾ ਸੀ ਕਿ ਪਿਤਾ ਜੀ! ਬਾਹਰ ਚੱਲੇ ਹੋ, ਹੁਣ ਮੇਰੀ ਭੈਣ ਵਰ ਦੇ ਲਾਇਕ ਹੈ ਸੋ ਕਿਰਪਾ ਕਰਨੀ, ਚੇਤਾ ਨਾ ਭੁਲਾ ਦੇਣਾ, ਉਸ ਲਈ ਕੋਈ ਲੜਕਾ ਦੇਖ ਆਉਣਾ।

ਉਹ ਮਦਨ ਸਿੰਘ ਦੀ ਭੈਣ ਬਿਖਯਾ ਸਹੇਲੀਆਂ ਨਾਲ ਸੈਰ ਕਰਦੀ ਉਥੋਂ ਲੰਘੀ, ਹੋਰ ਤਾਂ ਚੰਦ੍ਰਹਾਂਸ ਨੂੰ ਕਿਸੇ ਨਾ ਵੇਖਿਆ ਪਰ ਇਸ ਦੀ ਦ੍ਰਿਸ਼ਟੀ ਪੈ ਗਈ। ਦੇਖਦਿਆਂ ਹੀ ਮੋਹਤ ਹੋ ਗਈ।

ਬਸ ਫੇਰ ਕੀ ਸੀ ਸਹੇਲੀਆਂ ਨਾਲੋਂ ਟਾਲ ਮਟੋਲਾ ਕਰ ਕੇ ਵਿਛੜ ਕੇ ਉਨ੍ਹਾਂ ਤੋਂ ਅੱਖ ਬਚਾ ਕੇ ਉਥੇ ਪੁੱਜੀ, ਜਿਥੇ ਚੰਦ੍ਰਹਾਂਸ ਸੁੱਤਾ ਪਿਆ ਸੀ। ਉਥੇ ਆ ਕੇ ਕਿਤਨਾਂ ਚਿਰ ਚੰਦ੍ਰਹਾਂਸ ਦੇ ਚੇਹਰੇ ਵਲ ਤੱਕਦੀ ਰਹੀ ਤੇ ਸੋਚਦੀ ਹੈ ਕਿ ਸ਼ਾਇਦ ਪਿਤਾ ਜੀ ਨੇ ਮੇਰੇ ਲਈ ਏਹੀ ਵਰ ਲੱਭ ਕੇ ਭੇਜਿਆ ਹੈ। ਫਿਰ ਸੋਚਦੀ ਹੈ ਚਾਹੇ ਭੇਜਿਆ ਹੋਵੇ ਜਾਂ ਨਾ, ਮੈਂ ਤਾਂ ਇਸੇ ਨੂੰ ਹੀ ਆਪਣਾ ਵਰ ਚੁਣਾਂਗੀ।

ਆਖਰ ਇਸ ਦੀ ਨਜ਼ਰ ਚੰਦ੍ਰਹਾਂਸ ਦੀ ਦਸਤਾਰ ਵਿਚ ਟੁੰਗੀ ਹੋਈ ਚਿੱਠੀ 'ਤੇ ਪਈ। ਪਹਿਲੇ ਤਾਂ ਕੁਝ ਝਿਝਕੀ ਕਿ ਪਰਾਈ ਚਿੱਠੀ ਨਹੀਂ ਪੜ੍ਹਨੀ ਚਾਹੀਦੀ ਪਰ ਦੂਸਰਾ ਸੰਕਲਪ ਫੁਰਿਆ ਹੁਣ ਤਾਂ ਮੈਂ ਇਸ ਨੂੰ ਆਪਣਾ ਪਤੀ ਧਾਰਨ ਕਰ ਚੁੱਕੀ ਹਾਂ, ਇਸ ਲਈ ਮੈਨੂੰ ਕੋਈ ਡਰ ਨਹੀਂ।

ਫੇਰ ਦੱਬੇ ਪੈਰੀਂ ਅਗਾਂਹ ਵਧੀ ਤੇ ਚਿੱਠੀ ਕੱਢ ਲਈ। ਜਿਸ ਵੇਲੇ ਚਿੱਠੀ ਪੜ੍ਹੀ ਤਾਂ ਅਯੋਗ ਸ਼ਬਦ ਦੇਖ ਕੇ ਅੱਗ ਬਬੂਲਾ ਹੋ ਉੱਠੀ ਕਿ ਇਹ ਕੀ, ਇਤਨੇ ਸੁੰਦਰ ਨੌਜਵਾਨ ਪੁਰਸ਼ ਨੂੰ ਮੇਰਾ ਪਿਤਾ ਮਾਰਨਾ ਚਾਹੁੰਦਾ ਹੈ. ਇਹ ਠੀਕ ਨਹੀਂ।

ਸਿਆਣੀ ਸੀ, ਪੜ੍ਹੀ ਲਿਖੀ ਸੀ। ਅੱਖਾਂ ਵਿਚੋਂ ਕੱਜਲ ਕੱਢ ਕੇ ਬਿਖ ਦੇ 'ਖ' ਦਾ ਪੈਰ ਭਾਰਾ ਕਰ ਦਿੱਤਾ, ਅਰਥਾਤ ਅੱਧਾ ਯਕਾਰ ਬਣਾ ਦਿੱਤਾ ਜਿਸ ਕਰ ਕੇ ਉਹ ਬਿਖ ਤੋਂ ਬਿਖ੍ਯ (ਬਿਖਯਾ) ਬਣ ਗਿਆ। ਇਸ ਤਰ੍ਹਾਂ ਕਰ ਕੇ ਚੰਦ੍ਰਹਾਂਸ ਦੀ ਦਸਤਾਰ ਵਿਚ ਚਿੱਠੀ ਟੁੰਗ ਦੌੜ ਗਈ ਤੇ ਜਾ ਸਹੇਲੀਆਂ ਨੂੰ ਮਿਲੀ।

ਚੰਦ੍ਰਹਾਂਸ ਉਠਿਆ, ਸ਼ਾਮਾਂ ਪੈਂਦੀਆਂ ਜਾਣ ਕੇ ਜਲਦੀ-ਜਲਦੀ ਉੱਠ ਕੇ ਘੋੜੇ ਤੇ ਸਵਾਰ ਹੋ ਕੇ ਧ੍ਰਿਸ਼ਟਬੁੱਧੀ ਦੇ ਰਾਜ ਦਰਬਾਰ ਵਿਚ ਪੁੱਜਾ। ਸਿਮਰਨ ਭਗਤੀ ਦਾ ਸਦਕਾ ਚੇਹਰੇ ਤੇ ਨੂਰਾਨੀ ਜਲਵਾ ਸੀ। ਤੇਜ ਪ੍ਰਤਾਪ ਇਤਨਾਂ ਸੀ ਕਿ ਕੋਈ ਵੀ ਅੰਦਰ ਜਾਣ ਤੋਂ ਚੰਦ੍ਰਹਾਂਸ ਨੂੰ ਰੋਕ ਨਾ ਸਕਿਆ।

ਜਿਸ ਵੇਲੇ ਚੰਦ੍ਰਹਾਂਸ ਦਰਬਾਰ ਦੇ ਅੰਦਰ ਗਿਆ ਤਾਂ ਮਦਨ ਸਿੰਘ ਨੇ ਦੇਖ ਕੇ ਸੋਚਿਆ ਸ਼ਾਇਦ ਪਿਤਾ ਨੇ ਏਹੀ ਵਰ ਮੇਰੀ ਭੈਣ ਲਈ ਚੁਣ ਕੇ ਭੇਜਿਆ ਹੈ। ਉਸ ਨੂੰ ਸਿੰਘਾਸਨ ਉੱਪਰ ਬਿਠਾ ਕੇ ਸੁਖ ਸਾਂਦ ਪੁੱਛੀ ਤਾਂ ਚੰਦ੍ਰਹਾਂਸ ਨੇ ਚਿੱਠੀ ਦਿੰਦਿਆਂ ਕਿਹਾ—"ਇਹ ਚਿੱਠੀ ਤੁਹਾਡੇ ਪਿਤਾ ਨੇ ਮੈਨੂੰ ਦੇ ਕੇ ਭੇਜਿਆ ਹੈ।"

ਮਦਨ ਸਿੰਘ ਨੇ ਚਿੱਠੀ ਲੈ ਕੇ ਪੜ੍ਹੀ, ਪੜ੍ਹ ਕੇ ਗਦ-ਗਦ ਹੋ ਉਠਿਆ। ਪਿਤਾ ਦੀ ਸ਼ਲਾਘਾ ਕਰਨ ਲੱਗਾ ਕਿ ਪਿਤਾ ਜੀ ਨੇ ਕਿਤਨਾ ਤੇਜ ਪ੍ਰਤਾਪ ਵਾਲਾ ਅਕਲਮੰਦ ਵਰ ਮੇਰੀ ਭੈਣ ਲਈ ਲੱਭ ਕੇ ਭੇਜਿਆ ਹੈ।

ਫੇਰ ਭੈਣ ਤੇ ਮਾਂ ਨਾਲ ਸਲਾਹ ਕਰ ਕੇ ਉਸੇ ਵੇਲੇ ਵਿਆਹ ਦਾ ਸਾਰਾ ਸਾਜੋ ਸਮਾਨ ਤਿਆਰ ਕਰਵਾ

ਬੜੀ ਸਜ-ਧਜ ਤੇ ਧੂਮ-ਧਾਮ ਨਾਲ ਆਪਣੀ ਭੈਣ ਬਿਖਯਾ ਦਾ ਵਿਆਹ ਚੰਦ੍ਰਹਾਂਸ ਨਾਲ ਕਰ ਦਿੱਤਾ ਅਤੇ ਪਿਤਾ ਨੂੰ ਦੱਸਣ ਲਈ ਚਿੱਠੀ ਲਿਖ ਕੇ ਭੇਜ ਦਿੱਤੀ ਕਿ ਪਿਤਾ ਜੀ! ਆਪ ਜੀ ਦੇ ਹੁਕਮ ਅਨੁਸਾਰ ਆਪਣੀ ਭੈਣ ਬਿਖਯਾ ਦਾ ਵਿਆਹ ਚੰਦ੍ਰਹਾਂਸ ਨਾਲ ਕਰ ਦਿੱਤਾ ਹੈ।

ਜਿਸ ਵੇਲੇ ਹਲਕਾਰਾ ਚਿੱਠੀ ਲੈ ਕੇ ਪੁੱਜਾ ਤੇ ਧ੍ਰਿਸ਼ਟਬੁੱਧੀ ਨੇ ਪੜ੍ਹੀ ਤਾਂ ਉਥੇ ਹੀ ਗਸ਼ ਖਾ ਕੇ ਡਿੱਗ ਪਿਆ। ਫੇਰ ਹੋਸ਼ ਵਿਚ ਆ ਕੇ ਸੋਚਦਾ ਹੈ ਕੋਈ ਕਰਮਾਂ ਦਾ ਚੱਕਰ ਹੀ ਐਸਾ ਆ ਬਣਿਆਂ ਹੈ।

ਫੇਰ ਉਸੇ ਵੇਲੇ ਕਬੁਧੀ ਨੂੰ ਨਾਲ ਲੈ ਕੇ ਆਪਣੇ ਦੇਸ਼ ਪੁੱਜਾ। ਜੋ ਲੋਕ ਵਧਾਈਆਂ ਦੇਣ ਆਏ ਉਨ੍ਹਾਂ ਮਗਰ ਸੂਈ ਕੁੱਤੀ ਵਾਂਗੂੰ ਪਿਆ ਤਾਂ ਸਭ ਲੋਕ ਪਾਗਲ-ਪਾਗਲ ਕਹਿੰਦੇ ਚਲੇ ਗਏ।

ਜਿਸ ਵੇਲੇ ਧ੍ਰਿਸ਼ਟਬੁੱਧੀ ਮਹਿਲਾਂ ਵਿਚ ਪੁੱਜਿਆ ਤਾਂ ਉਸ ਵੇਲੇ ਮਦਨ ਸਿੰਘ ਤੇ ਚੰਦ੍ਰਹਾਂਸ ਦੋਵੇਂ ਆ ਕੇ ਮਿਲੇ। ਚੰਦ੍ਰਹਾਂਸ ਨੂੰ ਦੇਖਦਿਆਂ ਹੀ ਧ੍ਰਿਸ਼ਟਬੁੱਧੀ ਦਾ ਸੀਨਾ ਸੜ ਗਿਆ ਪਰ ਚੰਦ੍ਰਹਾਂਸ ਦਾ ਤੇਜ ਪ੍ਰਤਾਪ ਨਾ ਸਹਾਰਦਿਆਂ ਹੋਇਆ ਕਿਹਾ—"ਤੂੰ ਪਰੇ ਚਲਾ ਜਾਹ।"

ਚੰਦ੍ਰਹਾਂਸ ਚਲਾ ਗਿਆ, ਫਿਰ ਆਪਣੇ ਪੁੱਤਰ ਮਦਨ ਸਿੰਘ ਨੂੰ ਇਕਾਂਤ ਥਾਂ ਲਿਜਾ ਕੇ ਬਹੁਤ ਗੁੱਸੇ ਹੋਇਆ ਤੇ ਕਿਹਾ- ਹੇ ਪੁੱਤਰ! ਤੂੰ ਇਹ ਕੀ ਕੀਤਾ?

ਉਸ ਵੇਲੇ ਪਿਤਾ ਦਾ ਗੁੱਸਾ ਸ਼ਾਂਤ ਕਰਨ ਲਈ ਪੁੱਤਰ ਨੇ ਕਿਹਾ—ਪਿਤਾ ਜੀ! ਆਪ ਜੀ ਨੇ ਚਿੱਠੀ ਵਿਚ ਲਿਖਿਆ ਸੀ ਕਿ ਬਿਖੁ (ਬਿਖਯਾ) ਦੇ ਦੇਣੀ, ਮੈਂ ਓਹੀ ਆਪ ਜੀ ਦਾ ਬਚਨ ਪੂਰਾ ਕੀਤਾ ਹੈ, ਇਸ ਵਿਚ ਮੇਰੀ ਕੀ ਨਾਲਾਇਕੀ ਹੈ?

ਪੁੱਤਰ ਤੋਂ ਇਹ ਬਚਨ ਸੁਣ ਕੇ ਮੱਥੇ ਤੇ ਹੱਥ ਮਾਰਦਾ ਅਫਸੋਸ ਕਰਨ ਲੱਗ ਪਿਆ। ਕੁਝ ਸਮੇਂ ਪਿਛੋਂ ਆਖਦਾ ਹੈ, ਚਾਹੇ ਮੇਰੀ ਪੁਤਰੀ ਵਿਧਵਾ ਭੀ ਕਿਉਂ ਨਾ ਹੋ ਜਾਵੇ ਪਰ ਮੈਂ ਇਸ ਨੂੰ ਮਾਰ ਕੇ ਹੀ ਸਾਹ ਲਵਾਂਗਾ।

ਇਨ੍ਹਾਂ ਹੀ ਦਿਨਾਂ ਵਿਚ ਰਾਜਾ 'ਕੰਤੂਹਲ' ਨੇ ਆਪਣੀ ਕੰਨਿਆਂ ਦੇ ਵਰ ਲਈ ਸੁਯੰਬਰ ਰਚਿਆ ਹੋਇਆ ਸੀ। ਧ੍ਰਿਸ਼ਟਬੁੱਧੀ ਨੇ ਆਪਣੇ ਪੁੱਤਰ ਮਦਨ ਸਿੰਘ ਨੂੰ ਇਸ ਤਰ੍ਹਾਂ ਕਹਿ ਕੇ ਭੇਜ ਦਿੱਤਾ ਕਿ ਪੁੱਤਰ! ਰਾਜੇ ਕੰਤੂਹਲ ਨੇ ਆਪਣੀ ਲੜਕੀ ਦਾ ਸੁਯੰਬਰ ਰਚਿਆ ਹੈ ਉਥੇ ਬਹੁਤ ਸਾਰੇ ਰਾਜ ਕੰਵਰ ਇਕੱਠੇ ਹੋ ਰਹੇ ਹਨ, ਤੂੰ ਭੀ ਚਲਿਆ ਜਾਹ, ਪਤਾ ਨਹੀਂ ਕਿ ਉਹ ਰਾਜ ਲੜਕੀ ਤੈਨੂੰ ਹੀ ਆਪਣਾ ਵਰ ਪਸੰਦ ਕਰ ਲਵੇ।

ਇਸ ਤਰ੍ਹਾਂ ਦੇ ਬਚਨ ਸੁਣ ਕੇ ਪਿਤਾ ਦੀ ਆਗਿਆ ਮੰਨ ਕੇ ਮਦਨ ਸਿੰਘ ਤਾਂ ਰਾਜੇ ਕੰਤੂਹਲ ਦੀ ਰਾਜਧਾਨੀ ਵਿੱਚ ਚਲਾ ਗਿਆ ਤੇ ਪਿੱਛੋਂ ਚੰਦ੍ਰਹਾਂਸ ਨੂੰ ਆਪਣੇ ਪਾਸ ਸੱਦ ਕੇ ਕਿਹਾ-"ਹੇ ਪੁੱਤਰ! ਸਾਡੀ ਕੁਲ ਦੀ ਇਹ ਰੀਤਿ ਹੈ ਜੋ ਪਹਿਲੇ ਦੇਵੀ ਦਾ ਪੂਜਨ ਕਰਨਾ। ਇਸ ਕਰ ਕੇ ਪਹਿਲੇ ਤੂੰ ਜਾ ਕੇ ਦੇਵੀ ਦਾ ਪੂਜਨ ਕਰ ਆ।"

ਇਸ ਤਰਫ ਤਾਂ ਚੰਦ੍ਰਹਾਂਸ ਨੂੰ ਦੇਵੀ ਮੰਦਰ ਜਾਣ ਲਈ ਮਨਾ ਲਿਆ ਤੇ ਅੰਦਰਖਾਨੇ ਜਲਾਦਾਂ ਨੂੰ ਆਪਣੇ ਪਾਸ ਸੱਦ ਕੇ ਧਨ ਦਾ ਲਾਲਚ ਦੇ ਕੇ ਸਿਖਾ ਦਿੱਤਾ ਕਿ ਕੱਲ੍ਹ ਨੂੰ ਤੁਸੀਂ ਦੇਵੀ ਦੇ ਮੰਦਰ ਪਾਸ ਜਾ ਕੇ ਲੁਕ ਕੇ ਬੈਠ ਰਹਿਣਾ, ਜਿਹੜਾ ਭੀ ਨੌਜੁਆਨ ਲੜਕਾ ਆਵੇ, ਬਿਨਾਂ ਵਿਚਾਰੇ ਉਸ ਨੂੰ ਤਲਵਾਰ ਦੀ ਭੇਟਾ ਕਰ ਦੇਣਾ। ਇਸ ਤਰ੍ਹਾਂ ਸਿਖਾ ਕੇ ਜਲਾਦਾਂ ਨੂੰ ਪਹਿਲੇ ਦੇਵੀ ਮੰਦਰ ਵੱਲ ਭੇਜ ਦਿੱਤਾ।

ਓਧਰ ਜਿਥੇ ਮਦਨ ਸਿੰਘ ਕੰਤੂਹਲ ਦੀ ਲੜਕੀ ਦੇ ਸੁਯੰਬਰ ਤੇ ਗਿਆ ਹੋਇਆ ਸੀ, ਉਸ ਸੁਯੰਬਰ ਵਿਚ ਕੰਤੂਹਲ ਦੀ ਲੜਕੀ ਨੇ ਕਿਸੇ ਨੂੰ ਵੀ ਪਸੰਦ ਨਾ ਕੀਤਾ।

ਵਾਪਸੀ ਵੇਲੇ ਮਦਨ ਸਿੰਘ ਪਾਸੋਂ ਕੰਤੂਹਲ ਨੇ ਚੰਦ੍ਰਹਾਂਸ ਬਾਰੇ ਪੁੱਛਿਆ ਕਿ ਉਹ ਲੜਕਾ ਕੈਸਾ ਹੈ?

ਮਦਨ ਸਿੰਘ ਨੇ ਕਿਹਾ "ਉਹ ਬੜਾ ਖੂਬਸੂਰਤ ਤੇ ਦਨਾਈ ਵਾਲਾ ਹੈ।"

ਇਹ ਗੱਲ ਸੁਣ ਕੇ ਰਾਜੇ ਕੰਤੂਹਲ ਨੇ ਕਿਹਾ—"ਇਸ ਵੇਲੇ ਉਹ ਜਿਥੇ ਭੀ ਹੋਵੇ ਉਸ ਨੂੰ ਲੱਭ ਕੇ ਮੇਰੇ ਪਾਸ ਭੇਜਣਾ। ਮਦਨ ਸਿੰਘ ਨੇ ਕਿਹਾ—"ਚੰਗਾ, ਮੈਂ ਹੁਣੇ ਹੀ ਜਾ ਕੇ ਭੇਜਦਾ ਹਾਂ।" ਇਹ ਗੱਲ ਆਖ ਕੇ ਉਧਰੋਂ ਮਦਨ ਸਿੰਘ ਚਲਂ ਪਿਆ ਤੇ ਇਧਰ ਧ੍ਰਿਸ਼ਟਬੁੱਧੀ ਦੇ ਕਹਿਣ 'ਤੇ ਚੰਦ੍ਰਹਾਂਸ ਦੇਵੀ ਦੀ ਪੂਜਾ ਕਰਨ ਲਈ ਮੰਦਰ ਵੱਲ ਤੁਰ ਪਿਆ।

ਦੇਖੋ ਕੁਦਰਤ ਦੀ ਖੇਡ! ਦੋਹਾਂ ਦਾ ਰਸਤੇ ਵਿਚ ਮਿਲਾਪ ਹੋ ਗਿਆ। ਉਸ ਵੇਲੇ ਮਦਨ ਸਿੰਘ ਨੇ ਪੁੱਛਿਆ-"ਜੀਜਾ ਜੀ! ਕਿੱਥੇ ਚੱਲੇ ਹੋ?"

ਚੰਦ੍ਰਹਾਂਸ ਨੇ ਕਿਹਾ-ਮੈਂ ਦੇਵੀ ਮੰਦਰ ਵਿਚ ਪੂਜਾ ਕਰਨ ਚੱਲਿਆ ਹਾਂ। ਮਦਨ ਸਿੰਘ ਨੇ ਕਿਹਾ—"ਤੇਰੀ ਜਗ੍ਹਾ ਦੇਵੀ ਮੰਦਰ ਵਿਚ ਮੈਂ ਜਾਂਦਾ ਹਾਂ, ਤੈਨੂੰ ਰਾਜਾ ਕੰਤੂਹਲ ਬੁਲਾ ਰਿਹਾ ਹੈ, ਤੂੰ ਉਸ ਦੇ ਪਾਸ ਛੇਤੀ ਚਲਿਆ ਜਾਹ।

ਇੰਜ ਕਹਿ ਕੇ ਚੰਦ੍ਰਹਾਂਸ ਨੂੰ ਤਾਂ ਕੰਤੂਹਲ ਰਾਜੇ ਪਾਸ ਭੇਜ ਦਿੱਤਾ ਤੇ ਆਪ ਮਦਨ ਸਿੰਘ ਦੇਵੀ ਪੂਜਣ ਲਈ ਦੇਵੀ ਮੰਦਰ ਪੁੱਜ ਗਿਆ।

ਅੰਦਰ ਜਾਂਦਿਆਂ ਹੀ ਇਸ ਦਾ ਸਿਰ ਜਲਾਦਾਂ ਨੇ ਵੱਢ ਦਿੱਤਾ। ਮਦਨ ਸਿੰਘ ਤਾਂ ਉਸੇ ਵੇਲੇ ਮਰ ਗਿਆ।

ਉਧਰ ਜਿਸ ਵੇਲੇ ਚੰਦ੍ਰਹਾਂਸ ਕੰਤੂਹਲ ਰਾਜੇ ਦੇ ਪਾਸ ਪੁੱਜਾ ਤਾਂ ਉਸ ਦੀ ਕੰਨਿਆਂ ਨੇ ਇਸ ਦੇ ਦਗ-ਦਗ ਕਰਦੇ ਚੇਹਰੇ ਨੂੰ ਵੇਖ ਕੇ 'ਜੈ ਮਾਲਾ' ਇਸ ਦੇ ਗਲ ਪਾ ਦਿੱਤੀ। ਰਾਜੇ ਨੇ ਉਸੇ ਵੇਲੇ ਆਪਣੀ ਰਾਜ ਪੁੱਤਰੀ ਦਾ ਵਿਆਹ ਚੰਦ੍ਰਹਾਂਸ ਨਾਲ ਕਰ ਦਿੱਤਾ। ਜਦ ਕੁਝ ਦਿਨ ਉਸ ਪਾਸ ਰਿਹਾ ਤਾਂ ਇਸ ਦੀ ਰਹਿਣੀ ਕਹਿਣੀ ਅਤੇ ਲਿਆਕਤ ਉਪਰ ਪ੍ਰਸੰਨ ਹੋ ਕੇ ਰਾਜੇ ਕੰਤੂਹਲ ਦਾ ਆਪਣਾ ਪੁੱਤਰ ਨਾ ਹੋਣ ਕਰ ਕੇ ਇਸ ਨੂੰ ਆਪਣਾ ਪੁੱਤਰ ਮੰਨ ਕੇ ਆਪਣੀ ਰਾਜਧਾਨੀ ਦਾ ਰਾਜ ਤਿਲਕ ਏਸੇ ਨੂੰ ਦੇ ਕੇ ਰਾਜ ਸਿੰਘਾਸਨ ਉਪਰ ਬਿਠਾ ਦਿੱਤਾ।

ਕੁਝ ਸਮੇਂ ਮਗਰੋਂ ਚੰਦ੍ਰਹਾਂਸ ਨੇ ਬੇਨਤੀ ਕੀਤੀ ਕਿ ਮੈਂ ਆਪਣੇ ਧਰਮ ਪਿਤਾ ਰਾਜੇ ਕੁਲਿੰਦ ਨੂੰ ਅਤੇ ਮਦਨ ਸਿੰਘ ਨੂੰ ਮਿਲਣ ਜਾਣਾ ਹੈ—"ਆਪ ਆਗਿਆ ਦਿਓ!"

ਉਸ ਵੇਲੇ ਚੰਦ੍ਰਹਾਂਸ ਰਾਜੇ ਕੰਤੂਹਲ ਤੋਂ ਆਗਿਆ ਲੈ ਕੇ ਧ੍ਰਿਸ਼ਟਬੁੱਧੀ ਪਾਸ ਪੁੱਜਾ। ਚੰਦ੍ਰਹਾਂਸ ਨੂੰ ਹਾਲੀ ਵੀ ਜਿੰਦਾ ਦੇਖ ਕੇ ਘਬਰਾਇਆ ਤੇ ਪੁੱਛਿਆ ਕੀ ਤੂੰ ਦੇਵੀ ਪੂਜਣ ਲਈ ਨਹੀਂ ਗਿਆ? ਤਾਂ ਚੰਦ੍ਰਹਾਂਸ ਨੇ ਉਸ ਦੇ ਪੁੱਤਰ ਵਾਲੀ ਸਾਰੀ ਗੱਲ ਕਹਿ ਸੁਣਾਈ ਕਿ ਤੇਰੇ ਪੁੱਤਰ ਨੇ ਰਾਹ ਵਿਚ ਮੈਨੂੰ ਰਾਜੇ ਕੰਤੂਹਲ ਵੱਲ ਭੇਜ ਦਿੱਤਾ ਸੀ ਤੇ ਆਪ ਮਦਨ ਸਿੰਘ ਦੇਵੀ ਪੂਜਣ ਚਲਾ ਗਿਆ ਸੀ।

ਇਸ ਗੱਲ ਸੁਣਦਿਆਂ ਸਾਰ 'ਧ੍ਰਿਸ਼ਟਬੁੱਧੀ' ਗਸ਼ ਖਾ ਕੇ ਡਿੱਗ ਪਿਆ ਕਿ ਉਹ ਤਾਂ ਮੇਰਾ ਪੁੱਤਰ ਹੀ ਮਾਰਿਆ ਗਿਆ ਹੈ।

ਫੇਰ ਉਥੇ ਮੰਦਰ ਪਾਸ ਪੁੱਜ ਕੇ ਆਪ ਵੀ ਪੱਥਰਾਂ ਨਾਲ ਟਕਰਾਂ ਮਾਰ-ਮਾਰ ਕੇ ਮਰ ਗਿਆ। ਪੁਨਾ ਰਾਣੀਆਂ ਨੂੰ ਤੇ ਉਸ ਦੀ ਧੀ ਬਿਖਯਾ ਨੂੰ ਪਤਾ ਲੱਗਾ। ਰਾਣੀਆਂ ਤਾਂ ਮੰਦਰ ਵੱਲ ਰੋਂਦੀਆਂ ਪਿਟਦੀਆਂ ਚਲੀਆਂ ਗਈਆਂ ਪਰ ਬਿਖਯਾ ਆਪਣੇ ਪਤੀ ਚੰਦ੍ਰਹਾਂਸ ਪਾਸ ਆਈ ਤੇ ਬੇਨਤੀ ਕਰ ਕੇ ਸਾਰੀ ਗੱਲ ਦੱਸੀ ਤੇ ਕਿਹਾ ਹੇ ਪਤੀ ਦੇਵ! ਆਪ ਪ੍ਰਭੂ ਦੇ ਪਿਆਰੇ ਹੋ, ਕਿਰਪਾ ਕਰੋ ਤੇ ਮੇਰੇ ਪਿਤਾ ਤੇ ਭਰਾ ਨੂੰ ਬਖਸ਼ ਦਿਓ।

ਚੰਦ੍ਰਹਾਂਸ ਦਿਆਲੂ ਸੁਭਾਅ ਵਾਲਾ ਸੀ, ਪ੍ਰਭੂ ਅੱਗੇ ਪ੍ਰਾਰਥਨਾ ਕੀਤੀ। ਈਸ਼ਵਰ ਦੀ ਕਿਰਪਾ ਨਾਲ ਦੋਵੇਂ ਸੁਰਜੀਤ ਹੋ ਗਏ। ਧ੍ਰਿਸ਼ਟਬੁੱਧੀ ਉੱਠ ਕੇ ਆਪਣੀ ਕੀਤੀ ਤੇ ਬਹੁਤ ਪਛੁਤਾਇਆ ਤੇ ਕਿਹਾ-ਹੇ ਚੰਦ੍ਰਹਾਂਸ! ਮੇਰਾ ਰਾਜ ਵੀ ਹੁਣ ਤੂੰ ਹੀ ਕਰ ਪਰ ਚੰਦ੍ਰਹਾਂਸ ਨੇ ਅਜਿਹਾ ਨਾ ਕੀਤਾ, ਸਗੋਂ ਧ੍ਰਿਸ਼ਟਬੁੱਧੀ ਦਾ ਰਾਜ ਉਸ ਦੇ ਪੁੱਤਰ ਮਦਨ ਸਿੰਘ ਨੂੰ ਦੇ ਕੇ ਫਿਰ ਆਪ ਆਪਣੇ ਰਾਜ ਵਿਖੇ ਆ ਕੇ ਆਪਣੇ ਪਿਤਾ ਕੁਲਿੰਦ ਨੂੰ ਜੇਲ੍ਹ ਵਿਚੋਂ ਛੁਡਾਇਆ, ਜਿਸ ਨੂੰ ਧ੍ਰਿਸ਼ਟਬੁੱਧੀ ਕੈਦ ਕਰ ਆਇਆ ਸੀ।

ਫਿਰ ਕੁਝ ਚਿਰ ਰਹਿ ਕੇ ਪਿਤਾ ਦੀ ਪ੍ਰਸੰਨਤਾ ਅਨੁਸਾਰ ਚੰਦ੍ਰਹਾਂਸ ਉਸ ਤੋਂ ਆਗਿਆ ਲੈ ਕੇ ਨਾਮ ਸਿਮਰਨ ਦੇ ਪ੍ਰਤਾਪ ਕਰ ਕੇ ਫਿਰ ਕੰਤੂਹਲ ਰਾਜੇ ਦੀ ਰਾਜਧਾਨੀ ਵਿਖੇ ਆ ਕੇ ਸੁਖ ਪੂਰਬਕ ਰਾਜ ਕਰਨ ਲੱਗ ਪਿਆ।

ਇਸ ਪ੍ਰਸੰਗ ਤੋਂ ਇਹ ਨਿਸਚੇ ਕਰਨਾ ਕਿ ਧ੍ਰਿਸ਼ਟਬੁੱਧੀ ਤਾਂ ਵਿਹੁ ਆਦਿ ਦਿਵਾ ਕੇ ਚੰਦ੍ਰਹਾਂਸ ਦੇ ਮਾਰਨ ਦਾ ਬਹੁਤ ਹੀ ਯਤਨ ਕਰਦਾ ਰਿਹਾ, ਪਰ ਪ੍ਰਭੂ ਦੀ ਕਿਰਪਾ ਹੋਣ ਕਰ ਕੇ ਵਿਹੁ ਤੋਂ ਅੰਮ੍ਰਿਤੁ ਹੀ ਬਣਦਾ ਗਿਆ।

*ਅਥਵਾ*-ਜਿਸ ਨੇ ਸਤਿਗੁਰਾਂ ਦੁਆਰੇ ਪ੍ਰਭੂ ਦੇ ਨਾਮ ਨੂੰ ਉਚਾਰਨਾ ਕੀਤਾ ਹੈ, ਉਸ ਨੂੰ ਬਿਖ ਤੇ= ਦੁੱਖਾਂ ਤੋਂ ਅੰਮ੍ਰਿਤ ਹੁਯਉ= ਸੁਖ ਪ੍ਰਾਪਤ ਹੋਏ ਹਨ।

## ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥

ਜਿਸ ਵੇਲੇ ਸਤਿਗੁਰੂ ਜੀ ਆਪਣੀ ਕਿਰਪਾ ਦ੍ਰਿਸ਼ਟੀ ਧਾਰੈ= ਕਰਦੇ ਹਨ ਤਾਂ ਲੋਹੇ ਤੋਂ ਬੇਕੀਮਤਾ ਲਾਲ ਹੋ ਜਾਂਦਾ ਹੈ। *ਅਥਵਾ*-ਲੋਹਉ= ਲਾਲਚੀ ਜੀਵ ਪ੍ਰਮੇਸ਼ਰ ਦੇ ਪ੍ਰੇਮ ਕਰ ਕੇ ਅਮੋਲਕ ਲਾਲੁ= ਬ੍ਰਹਮ ਸਰੂਪ ਹੋ ਜਾਂਦੇ ਹਨ।

## ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥

ਜੋ ਮਨੁੱਖ ਗੁਰਾਂ ਦੇ ਕਹੇ ਹੋਏ ਗਿਆਨ ਦਾ ਵਿਚਾਰ ਕਰਦੇ ਹਨ, ਉਨ੍ਹਾਂ ਪਾਹਣ= ਪੱਥਰਾਂ ਵਾਂਗੂ ਕਠੋਰ ਹਿਰਦੇ ਵਾਲਿਆਂ ਨੂੰ ਗੁਰੂ ਸਾਹਿਬ ਜੀ ਮਾਣਕ ਦੀ ਨਿਆਈਂ ਅਣਮੁੱਲਾ ਕਰ ਦਿੰਦੇ ਹਨ।

*ਅਥਵਾ*-ਪਾਹਣ= ਪੱਥਰਾਂ ਵਾਂਗੂ ਜੋ ਪੁਰਸ਼ ਪਾਪਾਂ ਕਰ ਕੇ ਭਾਰੀ ਹਨ ਉਹਨਾਂ ਨੂੰ ਮਾਣਕ= ਸ੍ਰਵਣ, ਮੰਨਣ, ਨਿਧਿਆਸਣ ਆਦਿ ਸਾਧਨ ਦੇ ਕੇ ਮਾਣਕ= ਬ੍ਰਹਮ ਸਰੂਪ ਕਰ ਦਿੰਦੇ ਹਨ।

## ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥

ਜਿਵੇਂ ਕਾਠ ਅਗਨੀ ਵਿਚ ਸੜਦਾ ਹੈ ਤਿਵੇਂ ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਵਿਚ, ਵਾ—ਕਾਲ ਰੂਪ ਅਗਨੀ ਵਿਚ ਸੜਨ ਵਾਲੇ ਜੋ ਕਾਠ ਦੀ ਨਿਆਈਂ ਕਠੋਰ ਜੀਵ ਹਨ, ਉਹਨਾਂ ਨੂੰ ਭਗਤੀ ਦੀ ਖੁਸ਼ਬੋ ਫੱਲਾਣ ਲਈ ਸਤਿਗੁਰਾਂ ਨੇ ਸ੍ਰੀਖੰਡ= ਬਾਵਨ ਚੰਦਨ ਰੂਪ ਕਰ ਦਿੱਤਾ ਹੈ।

*ਅਥਵਾ*-ਜਿਵੇਂ ਆਮ ਲੱਕੜ ਨੂੰ ਦਰਿਆਵਾਂ ਵਿਚ ਰੋਹੜ ਦਿੰਦੇ ਹਨ। ਤਿਵੇਂ ਜੋ ਜੀਵ ਸੰਸਾਰ ਦਰਿਆ ਵਿਚ ਰੁੜ੍ਹਨ ਵਾਲੇ ਹਨ, ਉਹਨਾਂ ਨੂੰ ਸਤਿਗੁਰਾਂ ਨੇ ਸ੍ਰੀਖੰਡ= ਬਾਵਨ ਚੰਦਨ ਦੀ ਨਿਆਈਂ ਕਰ ਦਿੱਤਾ ਹੈ, ਕਿਉਂਕਿ ਚੰਦਨ ਨੂੰ ਕੋਈ ਨਹੀਂ ਰੋਹੜਦਾ। ਇਸ ਲਈ ਉਨ੍ਹਾਂ ਗੁਰਮੁਖਾਂ ਦੇ ਦੁੱਖ ਦਲਿਦ੍ਰ ਆਦਿਕ ਸਭ ਨਾਸ ਹੋ ਜਾਂਦੇ ਹਨ।

## ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ ॥੨॥੬॥

ਰਡ ਨਾਮਾ ਭੱਟ ਆਖਦਾ ਹੈ ਕਿ ਹੇ ਭੱਟੋ! ਜਿਨ੍ਹਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਵਿੱਤਰ ਚਰਨਾਂ

ਨੂੰ ਪਰਸਨਾ ਕੀਤਾ ਹੈ, ਸੇ= ਉਹ ਮਨੁੱਖ ਪਸ਼ੂ, ਪ੍ਰੇਤਾਂ ਮਨੁੱਖਾਂ ਤੋਂ ਸੁਰਿ ਭਇਅ= ਦੇਵਤਾ ਰੂਪ ਹੋ ਗਏ ਹਨ।

*ਅਥਵਾ*-ਉਹ ਪਸ਼ੂ ਜੂਨ ਤੋਂ ਮਨੁੱਖ ਹੋਏ ਹਨ ਅਤੇ ਪ੍ਰੇਤ ਜੂਨੀ ਤੋਂ ਸੁਰਿ= ਦੇਵਤਾ ਹੋਏ ਹਨ॥ ੨ ॥ ੬ ॥

ਇਥੋਂ ਤਕ ਦੋ ਸਵਈਏ ਰੜ ਭੱਟ ਦੇ ਆ ਚੁੱਕੇ ਹਨ।

ਅੱਗੋਂ ਇਕ ਸਵਈਆ ਦਾਸ ਨਾਮਾ ਭੱਟ ਕਥਨ ਕਰਦਾ ਹੈ—

## ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ॥

ਜਾਮਿ= ਜਦੋਂ ਗੁਰੂ ਸਾਹਿਬ ਜੀ ਇਸ ਮਨੁੱਖ ਦੀ ਤਰਫ਼ ਖੜੇ ਹੋ ਜਾਣ ਤਾਂ ਫਿਰ ਧਨ ਨੇ ਗਾਰਵੁ= ਹੰਕਾਰ ਦੀ ਬਾਣੀ ਸਹਿਤ ਹੋ ਕੇ ਭਲਾ ਕੀ ਜਵਾਬ ਦੇਣਾ ਹੈ ਕਿ ਮੈਂ ਤੈਨੂੰ ਪ੍ਰਾਪਤ ਨਹੀਂ ਹੁੰਦਾ, ਉਹ ਤਾਂ ਆਪਣੇ ਆਪ ਹੀ ਤੁਰਿਆ ਆਉਂਦਾ ਹੈ।

*ਅਥਵਾ*-ਜਾਮਿ= ਜਿਸ ਮਨੁੱਖ ਦੀ ਤਰਫ਼ ਗੁਰੂ ਸਾਹਿਬ ਜੀ ਆਪ ਸਹਾਇਤਾ ਕਰਨ ਨੂੰ ਖੜੋ ਜਾਣ ਤਾਂ ਫਿਰ ਧਨ ਨੇ ਧਨਹਿ= ਧਨਵੰਤਿਆਂ (ਧਨਾਢਾਂ) ਨੂੰ ਭਲਾ ਕੀ ਗਾਰਵੁ= ਗੌਰਵਤਾ ਭਾਵ ਵਡਿਆਈ ਦੇਣੀ ਹੈ।

ਜਿਵੇਂ ਭਾਈ ਕਟਾਰੂ ਦਾ ਵੱਟਾ ਘੱਟ ਹੋਣ ਕਰ ਕੇ ਇਕ ਪਾਸੇ ਸਾਰੇ ਅਮੀਰ ਹੀ ਖਲੋਤੇ ਸਨ ਪਰ ਇਸ ਨੇ ਜਦ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਯਾਦ ਕੀਤਾ ਤਾਂ ਗੁਰੂ ਸਾਹਿਬ ਜੀ ਨੇ ਅੰਮ੍ਰਿਤਸਰ ਬੈਠਿਆਂ ਹੀ ਸਿੱਖ ਦੀ ਮੱਦਦ ਵਿਚ ਖਲੋ ਕੇ ਘੱਟ ਵੱਟਾ ਪੂਰਾ ਕਰ ਦਿੱਤਾ। ਤਾਂ ਸਾਰਿਆਂ ਅਮੀਰਾਂ ਦੇ ਮੂੰਹ ਫਿੱਕੇ ਪੈ ਗਏ, ਉਸ ਵੇਲੇ ਧਨ ਨੇ ਅਮੀਰਾਂ ਦੀ ਕੋਈ ਸਹਾਇਤਾ ਨਾ ਕੀਤੀ।

## ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ॥

ਜਾਮਿ= ਜਦੋਂ ਇਸ ਮਨੁੱਖ ਦੀ ਤਰਫ਼ ਗੁਰੂ ਸਾਹਿਬ ਜੀ ਸਹਾਇਤਾ ਕਰਨ ਨੂੰ ਖੜੋ ਜਾਣ ਤਾਂ ਲਖ ਬਾਹੇ= ਲੱਖਾਂ ਸੈਨਾਂ ਦੇ ਜੀਵ ਉਸ ਦਾ ਕੀ ਵਿਗਾੜ ਕਰ ਸਕਦੇ ਹਨ? ਭਾਵ ਕੁਝ ਨਹੀਂ ਵਿਗਾੜ ਸਕਦੇ।

ਅਥਵਾ= ਲੱਖਾਂ ਕਾਮ ਆਦਿਕ ਦੁਸ਼ਮਣ ਉਸ ਦਾ ਕੀ ਵਿਗਾੜ ਕਰ ਸਕਦੇ ਹਨ?

## ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ॥

ਜਾਮਿ= ਜਦੋਂ ਗੁਰੂ ਸਾਹਿਬ ਜੀ ਇਸ ਮਨੁੱਖ ਦੀ ਤਰਫ਼ ਹੋ ਜਾਣ ਤਾਂ ਇਸ ਮਨੁੱਖ ਦੇ ਅਨਨ ਪਰਿ= ਮੂੰਹ ਉਤੇ ਨਿਰਗੁਣ ਬ੍ਰਹਮ ਦਾ ਗਿਆਨ ਅਰੁ= ਅਤੇ ਸਰਗੁਣ ਸਰੂਪ ਦਾ ਧਿਆਨ ਟਿਕਿਆ ਰਹਿੰਦਾ ਹੈ।

*ਅਥਵਾ*-ਗਿਆਨ ਅਤੇ ਧਿਆਨ ਦੋਨੋਂ ਹੀ ਇਸ ਦੇ ਮੂੰਹ ਪਰ ਚੜ੍ਹੇ ਰਹਿੰਦੇ ਹਨ।

## ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ॥

ਜਾਮਿ= ਜਿਸ ਮਨੁੱਖ ਦੀ ਤਰਫ਼ ਗੁਰੂ ਸਾਹਿਬ ਜੀ ਸਹਾਇਕ ਹੋਣ ਸੁ= ਉਹ ਮਨੁੱਖ ਸਚੇ ਘਰ ਦੀਆਂ ਹੀ ਸਾਖੀਆਂ ਪੜ੍ਹਦਾ ਸੁਣਦਾ ਹੈ ਅਤੇ ਸੱਚਾ ਘਰਿ= ਸਰੂਪ ਦੀ ਪ੍ਰਾਪਤੀ ਦੇ ਹੀ ਸ਼ਬਦ ਨੂੰ ਵਿਚਾਰਦਾ ਹੈ।

*ਅਥਵਾ*-ਸਾਰਿਆਂ ਦਾ ਸਾਖੀ= ਪ੍ਰੇਰਕ ਜੋ ਸੱਚਾ ਸਬਦੁ= ਬ੍ਰਹਮ ਹੈ, ਉਹ ਉਸ ਦੇ ਅੰਤਹਕਰਣ ਰੂਪ ਘਰ ਵਿਚ ਸਾਖਿਆਤਕਾਰ ਹੁੰਦਾ ਹੈ।

## ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ॥

ਜੇਹੜਾ ਮਨੁੱਖ ਅਹਿਨਿਸਿ= ਦਿਨੇ ਰਾਤ ਧੰਨ ਗੁਰੂ ਧੰਨ ਗੁਰੂ ਕਰ ਕੇ ਜਪਦਾ ਹੈ, ਦਾਸ ਨਾਮਾ ਭੱਟ ਬੇਨਤੀ ਪੂਰਬਕ ਕਥਨ ਕਰਦਾ ਹੈ—

## ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ॥ ੩ ॥੭॥

ਜਿਹੜਾ ਮਨੁੱਖ ਗੁਰੂ ਸਾਹਿਬ ਜੀ ਦੇ ਨਾਮ ਨੂੰ, ਵਾ ਗੁਰਾਂ ਦੁਆਰੇ ਪ੍ਰਮੇਸ਼ਰ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਧਾਰਨ ਕਰਦਾ ਹੈ, ਉਹ ਮਨੁੱਖ ਜਨਮ ਮਰਨ ਰੂਪ ਦੋਹਾਂ ਥਾਵਾਂ ਤੋਂ ਰਹਿਤ ਹੋ ਜਾਂਦਾ ਹੈ। ਭਾਵ ਨਾਮ ਜਪਣ ਵਾਲਾ ਮਨੁੱਖ ਬਾਰ-ਬਾਰ ਜੂਨੀਆਂ ਵਿਚ ਪੈ ਕੇ ਜੰਮਦਾ ਮਰਦਾ ਨਹੀਂ ਹੈ॥ ੩॥ ੭॥

ਇਥੋਂ ਤਕ ਇਕ ਸਵਈਆ ਦਾਸ ਨਾਮੇ ਭੱਟ ਦਾ ਆ ਚੁੱਕਾ ਹੈ।

ਅਗਲੇ ਦੋ ਸਵਈਏ "ਨਲ" ਨਾਮੇ ਭੱਟ ਦੇ ਹਨ। ਨਲ ਨਾਮਾ ਭੱਟ ਆਖਦਾ ਹੈ- ਹੇ ਭੱਟੋ!

## ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥

ਸਤਿਗੁਰਾਂ ਤੋਂ ਬਿਨਾਂ ਸਿੱਖ ਦੇ ਹਿਰਦੇ ਅੰਦਰ ਘੋਰੁ= ਭਿਆਨਕ ਅਗਿਆਨ ਰੂਪ ਹਨੇਰਾ ਹੀ ਹਨੇਰਾ ਹੈ। ਸਤਿਗੁਰਾਂ ਤੋਂ ਬਿਨਾਂ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਮੁੱਖ ਸਾਧਨ ਜੋ ਬ੍ਰਹਮ ਗਿਆਨ ਹੈ, ਉਸ ਦੀ ਸਮਝ ਨਹੀਂ ਆਉਂਦੀ।

*ਯਥਾ-* ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ ੨॥

*(ਆਸਾ ਦੀ ਵਾਰ, ਪੰਨਾ ੪੬੩)*

*ਤਥਾ-* ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ॥

*(ਸਿਰੀ ਰਾਗੁ ਮਹਲਾ ੧, ਪੰਨਾ ੫੫)*

*ਤਥਾ-* ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ॥
ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ॥
ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ॥

*(ਗੂਜਰੀ ਮਹਲਾ ੫, ਪੰਨਾ ੪੯੫)*

*ਤਥਾ-* ਗੁਰਮੁਖਿ ਨਾਦ ਬੇਦ ਬੀਚਾਰੁ॥ ਬਿਨੁ ਗੁਰ ਪੂਰੇ ਘੋਰ ਅੰਧਾਰੁ॥

*(ਮਲਾਰ ਮਹਲਾ ੫, ਪੰਨਾ ੧੨੭੦)*

*ਤਥਾ-* ਭਾਈ ਰੇ ਗੁਰ ਬਿਨੁ ਭਗਤਿ ਨ ਹੋਇ॥
ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ॥ ੧॥ ਰਹਾਉ॥
ਲਖ ਚਉਰਾਸੀਹ ਫੇਰੁ ਪਇਆ ਕਾਮਣਿ ਦੂਜੈ ਭਾਇ॥
ਬਿਨੁ ਗੁਰ ਨੀਦ ਨ ਆਵਈ ਦੁਖੀ ਰੈਣਿ ਵਿਹਾਇ॥
ਬਿਨੁ ਸਬਦੈ ਪਿਰੁ ਨ ਪਾਈਐ ਬਿਰਥਾ ਜਨਮੁ ਗਵਾਇ॥ ੨॥

*(ਸਿਰੀਰਾਗੁ ਮਹਲਾ ੩, ਪੰਨਾ ੩੧)*

*ਤਥਾ-* ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥
ਬਿਨੁ ਸਤਿਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥ ੩॥

*(ਸਿਰੀਰਾਗੁ ਮਹਲਾ ੩, ਪੰਨਾ ੨੬)*

*ਤਥਾ-* ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥ ੧॥

*(ਮਾਝ ਮਹਲਾ ੩, ਪੰਨਾ ੧੨੪)*

*ਤਥਾ-* ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥
ਅਨਿਕ ਉਪਾਵ ਕਰੈ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥ ੩॥

*(ਗਉੜੀ ਮਹਲਾ ੫, ਪੰਨਾ ੨੦੫)*

*ਤਥਾ-* ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥ ੧॥

*(ਵਾਰ ਸਾਰੰਗ ਸਲੋਕ ਮਹਲਾ ੨, ਪੰਨਾ ੧੨੩੭)**

## ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥

ਗੁਰ ਤੋਂ ਬਿਨਾਂ ਸੁਰਤਿ= ਆਤਮ ਗਿਆਤ ਦੀ ਸਿਧਿ ਨ= ਪ੍ਰਾਪਤੀ ਨਹੀਂ ਹੁੰਦੀ। *ਅਥਵਾ-*ਗੁਰਾਂ ਤੋਂ ਬਿਨਾਂ ਨਾ ਸ੍ਰੇਸ਼ਟ ਪ੍ਰੀਤੀ ਅਤੇ ਨਾ ਹੀ ਸਿਧੀ ਦੀ ਪ੍ਰਾਪਤੀ ਹੁੰਦੀ ਹੈ, ਗੁਰਾਂ ਤੋਂ ਬਿਨਾਂ ਮੁਕਤੀ ਵੀ ਨਹੀਂ ਪਾ ਸਕਦਾ।

## ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ॥

ਗੁਰਾਂ ਦੁਆਰੇ ਸੱਚ ਨੂੰ ਵਿਚਾਰਨਾ ਕਰੋ, ਹੇ ਮੇਰੇ ਮਨ= ਪਿਆਰਿਓ! ਤੁਸੀਂ ਗੁਰਾਂ ਨੂੰ ਜ਼ਰੂਰ ਧਾਰਨਾ ਕਰੋ।
*ਅਥਵਾ-* ਸੱਚ ਦਾ ਵਿਚਾਰ ਕਰਨ ਵਾਲੇ ਜੋ ਸਤਿਗੁਰੂ ਹਨ, ਉਹਨਾਂ ਗੁਰਾਂ ਨੂੰ ਹੇ ਪਿਆਰਿਓ! ਤੁਸੀਂ ਧਾਰਨਾ ਕਰੋ।

## ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ॥

ਤੇਰੇ ਜਨਮਾਂ ਜਨਮਾਤਰਾਂ ਦੇ ਕੀਤੇ ਹੋਏ ਸਾਰਿਆਂ ਅਘਨ= ਪਾਪਾਂ ਦੇ ਕੱਟਣ ਵਾਲਾ ਜੋ ਸਤਿਗੁਰਾਂ ਦਾ ਉਪਦੇਸ਼ ਹੈ, ਉਸ ਉਪਦੇਸ਼ ਨੂੰ ਸ-ਪੁੰਨ= ਸਹਿਤ ਪਵਿੱਤਰਤਾ ਦੇ ਧਾਰਨਾ ਕਰ।

*ਅਥਵਾ-* ਸਬਦ= ਬ੍ਰਹਮ ਦੇ ਸਪੁੰਨ= ਸਹਿਤ ਜੋ ਗੁਰੂ ਹਨ, ਤੇਰੇ ਸਾਰਿਆਂ ਅਘਨ= ਪਾਪਾਂ ਦੇ ਕੱਟਣ ਵਾਲੇ ਉਨ੍ਹਾਂ ਨੂੰ ਤੂੰ ਗੁਰੂ ਧਾਰਨ ਕਰ।

## ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ॥

ਨਲ ਨਾਮਾ ਭੱਟ ਆਖਦਾ ਹੈ—ਹੇ ਭੱਟੋ! ਨਯਣਿ= ਨੇਤ੍ਰਾਂ (ਅੱਖਾਂ)ਨਾਲ ਗੁਰਾਂ ਦਾ ਦਰਸ਼ਨ ਦੇਖਣਾ ਕਰੋ, ਬਯਣਿ= ਬਾਣੀ ਨਾਲ ਧੰਨ ਗੁਰੂ ਧੰਨ ਗੁਰੂ ਉਚਾਰਨਾ ਕਰੋ, ਕਿਉਂਕਿ ਗੁਰੂ ਸਾਹਿਬ ਜੀ ਸਤਿ= ਪ੍ਰਮਾਤਮਾ ਦਾ ਸਰੂਪ ਹਨ।

## ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ॥੪॥੮॥

ਜਿਨ੍ਹਾਂ ਨੇ ਗੁਰਾਂ ਦਾ ਦਰਸ਼ਨ ਨਹੀਂ ਦੇਖਿਆ ਅਤੇ ਨਾ ਹੀ ਗੁਰਾਂ ਨੂੰ ਧਾਰਨ ਕੀਤਾ ਹੈ, ਉਹ ਪੁਰਸ਼ ਸੰਸਾਰ

---

* *ਗੁਰੂ-ਵਿਸ਼ੇ ਉਪਰ ਜੇ ਹੋਰ ਬਹੁਤੇ ਪ੍ਰਮਾਣ ਦੇਖਣਾ ਚਾਹੋ ਤਾਂ 'ਸ੍ਰੀ ਅਮੀਰ ਤਰੰਗ' ਅਰਥਾਤ ਸੰਪ੍ਰਦਾਈ ਟੀਕਾ ਆਸਾ ਦੀ ਵਾਰ ੧੪ ਪੰਨੇ ਤੋਂ ਲੈ ਕੇ ੨੨ ਪੰਨੇ ਤਕ ਪੜ੍ਹੋ। ਏਸੇ ਹੀ ਵਿਸ਼ੇ ਉਪਰ ਭਾਈ ਗੁਰਦਾਸ ਜੀ ਨੇ ਵਾਰ ਪੰਦ੍ਰਵੀਂ ਪੌੜੀ ੧ ਤੋਂ ਲੈ ਕੇ ੧੪ ਪੌੜੀਆਂ ਤੱਕ ਬਹੁਤ ਕੁਝ ਲਿਖਿਆ ਹੈ।*

ਵਿਖੇ ਅਕਯਥ= ਨਿਸਫਲ ਹਨ॥ ੪॥ ੮॥

ਅਗਲਾ ਸਵਈਆ ਭੀ ਨਲ ਭੱਟ ਦਾ ਹੈ। ਨਲ ਨਾਮਾ ਭੱਟ ਆਖਦਾ ਹੈ—

## ਗੁਰੂ ਗੁਰੂ ਗੁਰੁ ਕਰੁ ਮਨ ਮੇਰੇ॥

ਹੇ ਮੇਰੇ ਪਿਆਰਿਓ! ਮਨ ਕਰ ਕੇ ਧੰਨ ਗੁਰੂ, ਬਾਣੀ ਕਰ ਕੇ ਧੰਨ ਗੁਰੂ, ਤਨ ਕਰ ਕੇ ਵੀ ਧੰਨ ਗੁਰੂ ਉਚਾਰਨਾ ਕਰੋ। *ਅਥਵਾ*-ਗੁਰੂ= ਪੂਜਨੀਕ ਪ੍ਰਮਾਤਮਾ ਦਾ ਸਰੂਪ ਜੋ ਗੁਰੂ ਸਾਹਿਬ ਜੀ ਹਨ, ਉਹਨਾਂ ਨੂੰ ਗੁਰੂ ਧਾਰਨਾ ਕਰੋ।

[ਪੰਨਾ ੧੪੦੦]

## ਤਾਰਣ ਤਰਣ ਸਮ੍ਰਥੁ ਕਲਿਜੁਗਿ ਸੁਨਤ ਸਮਾਧਿ ਸਬਦ ਜਿਸੁ ਕੇਰੇ॥

ਕਲਯੁਗ ਵਿਖੇ ਸੰਸਾਰ-ਸਮੁੰਦਰ ਤੋਂ ਤਾਰਨ ਨੂੰ ਗੁਰੂ ਸਾਹਿਬ ਜੀ ਸਮ੍ਰਥ ਤਰਣ= ਸਮਰੱਥ ਜਹਾਜ਼ ਰੂਪ ਹਨ ਅਤੇ ਜਿਹਨਾਂ ਦੇ ਉਪਦੇਸ਼ ਨੂੰ ਸੁਣਦਿਆਂ ਹੀ ਸਮਾਧੀ ਵਿਚ ਲੀਨ ਹੋ ਜਾਈਦਾ ਹੈ।

## ਫੁਨਿ ਦੁਖਨਿ ਨਾਸੁ ਸੁਖ ਦਾਯਕੁ ਸੂਰਉ ਜੋ ਧਰਤ ਧਿਆਨੁ ਬਸਤ ਤਿਹ ਨੇਰੇ॥

ਫੇਰ ਗੁਰੂ ਸਾਹਿਬ ਜੀ ਦੁੱਖਾਂ ਦੇ ਨਾਸ ਕਰਨ ਵਾਲੇ ਹਨ ਤੇ ਸੁਖਾਂ ਦੇ ਦਾਯਕੁ= ਦੇਣ ਵਾਲੇ ਹਨ ਅਤੇ ਅਗਿਆਨ ਰੂਪ ਸ਼ੱਤਰੂ ਦੇ, ਵਾ- ਕਾਲ ਰੂਪ ਸ਼ੱਤਰੂ ਦੇ ਮਾਰਨ ਨੂੰ ਸੂਰਉ-ਸੂਰਬੀਰ ਯੋਧੇ ਹਨ; ਜਿਹੜਾ (ਮਨੁੱਖ ਸ਼ਰਧਾ ਭਾਵਨਾ ਨਾਲ ਉਹਨਾਂ ਦੇ) ਧਿਆਨ ਨੂੰ ਧਾਰਦਾ ਹੈ, ਉਸ ਮਨੁੱਖ ਦੇ ਨੇਰੇ= ਪਾਸ ਹੀ ਗੁਰੂ ਸਾਹਿਬ ਜੀ ਵਸਦੇ ਹਨ।

## ਪੂਰਉ ਪੁਰਖੁ ਰਿਦੈ ਹਰਿ ਸਿਮਰਤ ਮੁਖੁ ਦੇਖਤ ਅਘ ਜਾਹਿ ਪਰੇਰੇ॥

ਗੁਰੂ ਜੀ ਪੁਰਖੁ= ਹਰੀ ਨੂੰ ਆਪਣੇ ਹਿਰਦੇ ਵਿਚ ਸਿਮਰਨਾ ਕਰਦੇ ਹਨ। ਇਸ ਕਰ ਕੇ (ਗੁਰੂ ਜੀ ਦਾ) ਮੂੰਹ ਦੇਖਣ ਕਰ ਕੇ ਭਾਵ ਗੁਰੂ ਜੀ ਦਾ ਦਰਸ਼ਨ ਕੀਤਿਆਂ ਅਘ= ਪਾਪ ਜਾਹਿ ਪਰੇਰੇ= ਦੂਰ ਹੋ ਜਾਂਦੇ ਹਨ।

## ਜਉ ਹਰਿ ਬੁਧਿ ਰਿਧਿ ਸਿਧਿ ਚਾਹਤ ਗੁਰੂ ਗੁਰੂ ਗੁਰੁ ਕਰੁ ਮਨ ਮੇਰੇ॥੫॥੯॥

ਜੇਕਰ ਤੁਸੀਂ ਹਰਿ ਬੁਧਿ= ਰੱਬੀ-ਅਕਲ ਤੇ ਰਿਧੀਆਂ ਸਿਧੀਆਂ ਆਦਿਕ ਦਾਤਾਂ ਨੂੰ ਲੈਣਾ ਚਾਹੁੰਦੇ ਹੋ। ਤਾਂ-ਹੇ ਮੇਰੇ ਪਿਆਰਿਓ! ਤੁਸੀਂ ਮਨ ਕਰ ਕੇ ਧੰਨ ਗੁਰੂ, ਬਾਣੀ ਕਰ ਕੇ ਧੰਨ ਗੁਰੂ ਅਤੇ ਤਨ ਕਰ ਕੇ ਵੀ ਧੰਨ ਗੁਰੂ ਉਚਾਰਨਾ ਕਰੋ॥ ੫॥ ੯॥ ਇਥੋਂ ਤਕ "ਨਲ" ਭੱਟ ਦੇ ਦੋ ਸਵਈਏ ਆ ਚੁੱਕੇ ਹਨ।

ਅਗਲਾ ਇਕ ਸਵਈਆ "ਜਲਨ" ਭੱਟ ਨੇ ਉਚਾਰਨਾ ਕੀਤਾ ਹੈ। ਜਲਨ ਭੱਟ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ- ਹੇ ਭੱਟੋ!

## ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਮੂੰਹ ਨੂੰ ਦੇਖ ਕੇ ਮੈਂ ਗਰੂ= ਭਾਰੀ ਸੁਖ ਪਾਉਣਾ ਕੀਤਾ ਹੈ।

## ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ॥

ਪਿਊਸ= ਅੰਮ੍ਰਿਤ ਦੇ ਪਿਵੰਨ= ਪੀਣ ਦੀ ਜੋ ਪਿਆਸ= ਤਰੇਹ ਹੁਤੀ= ਹੈ ਸੀ, ਉਹ ਹੁਣ ਨਹੀਂ ਰਹੀ, ਜਿਸ ਗੁਰੂ ਸਾਹਿਬਾਂ ਦੀ ਪ੍ਰਾਪਤੀ ਰੂਪ ਸਿੱਧੀ ਨੂੰ ਅਸੀਂ ਬੰਛਤ= ਚਾਹੁੰਦੇ ਸੀ, ਉਸੇ ਨਾਲ ਬਿਧਿ= ਬਿਧਾਤੇ (ਫਲ

ਬਰ ਦਾਤੇ ਅਕਾਲ ਪੁਰਖ) ਨੇ ਮਿਲਾ ਦਿੱਤਾ ਹੈ।

## ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ ॥

ਰਸਾਂ ਦੀ ਵਾਸ਼ਨਾਂ ਨਾਲ ਲੱਗ ਕੇ ਜੋ ਮਨ ਦਸੋ ਦਿਸ਼ਾਂ ਵਿਚ ਧਾਯਉ= ਦੌੜ ਰਿਹਾ ਸੀ।

(ਅੰਨਵੇਂ ਅੱਖਰਾਂ ਵੱਲ ਧਿਆਨ ਰੱਖਣਾ)

*ਅਥਵਾ*- ਰਸ= ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿਕਾਂ ਦੀ ਵਾਸ਼ਨਾਂ ਨਾਲ ਲੱਗ ਕੇ ਜੋ ਮਨ ਦਹੰ ਦਿਸਿ= ਦਸੇ ਇੰਦ੍ਰੀਆਂ ਦੇ ਵਿਸ਼ੇ ਸੁਖ ਵੱਲ ਦੌੜਿਆ ਫਿਰਦਾ ਸੀ, ਓਹੀ ਚੰਚਲ ਮਨ ਸ਼ੁਭ ਗੁਣਾਂ ਨਾਲ ਪੂਰਨ ਭੋ= ਹੋ ਕੇ ਸਰੂਪ ਰੂਪੀ ਠਉਰ= ਜਗ੍ਹਾ ਵਿਚ ਵਸਿਆ ਹੈ।

## ਗੋਬਿੰਦਵਾਲੁ ਗੋਬਿੰਦ ਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ ॥

'ਜਲਨ' ਨਾਮਾ ਭੱਟ ਆਖਦਾ ਹੈ- ਜਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਿਪਾਸ= ਬਿਆਸ ਨਦੀ ਦੇ ਤੀਰਿ= ਕਿਨਾਰੇ ਉਪਰ ਗੋਇੰਦਵਾਲ ਨੂੰ ਗੋਬਿੰਦਪੁਰੀ ਸਮ= ਬੈਕੁੰਠ ਪੁਰੀ ਵਾਂਗੂੰ ਬਨਾਉਣਾ ਕੀਤਾ ਹੈ, ਉਨ੍ਹਾਂ (ਸ੍ਰੀ ਗੁਰੂ ਅਮਰਦਾਸ ਸਾਹਿਬ ਜੀ) ਦੇ ਸਰੂਪ ਜੋ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਉਨ੍ਹਾਂ ਦੀ ਮੇਹਰ ਨਾਲ--

## ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥ ੬ ॥ ੧੦ ॥

ਕਈ ਵਰ੍ਹਿਆਂ ਦਾ ਅਸਾਡਾ ਦੁੱਖ ਦੂਰ ਹੋ ਗਿਆ ਹੈ।

*ਅਥਵਾ*- ਬਰਖਨ= ਬਰਸ ਭਰ ਦਾ ਦੁੱਖ ਦੂਰ ਹੋ ਗਿਆ ਹੈ, ਕਿਉਂਕਿ ਅਸੀਂ ਇਕ ਬਰਸ ਭਰ ਐਵੇਂ ਫਿਰਦੇ ਰਹੇ ਸੀ।

*ਯਥਾ*- ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥ *(ਪੰਨਾ ੧੩੯੫)*

ਉਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਮੁਖੜੇ ਨੂੰ ਦੇਖ ਕੇ ਗਰੂ= ਭਾਰੀ ਸੁਖ ਪਾਉਣਾ ਕੀਤਾ ਹੈ॥ ੬ ॥ ੧੦ ॥

ਇਸ ਤੋਂ ਅਗਲੇ ਛੇ ਸਵਈਏ "ਦਾਸ" ਭੱਟ ਨੇ ਕਥਨ ਕੀਤੇ ਹਨ—

## ਸਮਰਥ ਗੁਰੂ ਸਿਰਿ ਹਥੁ ਧਰੵਉ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਸਮਰੱਥ ਗੁਰੂ ਜੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ, ਉਨ੍ਹਾਂ ਨੇ ਆਪ ਜੀ ਦੇ ਸਿਰ 'ਤੇ ਕਿਰਪਾ ਦਾ ਹੱਥ ਰੱਖਿਆ ਹੋਇਆ ਹੈ।

## ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ ਹਰੵਉ ॥

ਜਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਦਾ ਦਰਸ਼ਨ ਕੀਤਿਆਂ ਜਨਮਾਂ-ਜਨਮਾਤਰਾਂ ਦੇ ਅਘੰਨ= ਪਾਪ ਹਰੵਉ= ਨਾਸ ਹੋ ਜਾਂਦੇ ਹਨ; ਉਨ੍ਹਾਂ ਹੀ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਆਪ ਜੀ ਨੂੰ ਹਰੀ ਨਾਮ ਦਾ ਅਭਿਆਸ ਕਰਨਾ ਦੀਅਉ= ਦਿੱਤਾ ਹੈ। ਏਸੇ ਕਰ ਕੇ-

## ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰ੍ਉ ॥

ਰਾਤ ਦਿਨ ਏਕ ਸਮਾਨ= ਇਕੋ ਜਿਹਾ ਆਪ ਜੀ ਦਾ ਉਸ ਵਾਹਿਗੁਰੂ ਵਿਚ ਧਿਆਨ ਲੱਗਾ ਰਹਿੰਦਾ ਹੈ, ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਦੇ ਸੁ ਨਾਮ= ਸ੍ਰੇਸ਼ਟ ਨਾਮ ਨੂੰ ਸੁਣ ਕੇ ਭਾਨ= ਸੂਰਜ ਦਾ ਪੁੱਤਰ ਜੋ ਜਮ ਹੈ, ਉਹ ਵੀ ਡਰ ਜਾਂਦਾ ਹੈ। *ਅਥਵਾ*-ਨਿਸਿ ਬਾਸੁਰ= ਰਾਤ ਦਿਨ ਏਕ ਸਮਾਨ= ਇਕੋ ਜਿਹਾ ਆਪ ਜੀ ਦਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਵਿੱਤਰ ਚਰਨਾਂ ਵਿਚ ਧਿਆਨ ਲੱਗਾ ਰਹਿੰਦਾ ਹੈ। ਜਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸੁ ਨਾਮ= ਸ੍ਰੇਸ਼ਟ ਨਾਮ ਨੂੰ ਸੁਣ ਕੇ ਭਾਨ ਸੁਤੁ= ਸੂਰਜ ਦਾ ਪੁੱਤਰ ਜਮ ਡਰਦਾ ਹੈ, ਕਿਉਂਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਡਰ ਕਰ ਕੇ ਬਾਈ ਸਾਲ ਜਮ ਗੋਇੰਦਵਾਲ ਨਹੀਂ ਵੜਿਆ।

## ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰ੍ਉ ॥

ਦਾਸ ਨਾਮਾ ਭੱਟ ਭਨਿ= ਕਥਨ ਕਰਦਾ ਹੈ- ਹੇ ਸਾਰੇ ਜਗਤ ਦੇ ਗੁਰੂ ਰਾਮਦਾਸ ਸਾਹਿਬ ਜੀ! ਸਾਨੂੰ ਇਕ ਆਪ ਜੀ ਦੀ ਹੀ ਆਸਾ ਲੱਗ ਰਹੀ ਹੈ, ਪਾਰਸ ਰੂਪ ਸ੍ਰੀ ਗੁਰੂ ਅਮਰਦਾਸ ਜੀ ਨਾਲ ਭੇਟਿ= ਮਿਲ ਕੇ ਤੁਸੀਂ ਆਪਣੇ ਆਪ ਨੂੰ ਪਾਰਸ ਰੂਪ ਕਰ ਲਿਆ ਹੈ।

## ਰਾਮਦਾਸੁ ਗੁਰੂ ਹਰਿ ਸਤਿ ਕੀਯਉ
## ਸਮਰਥ ਗੁਰੂ ਸਿਰਿ ਹਥੁ ਧਰ੍ਉ ॥ ੭ ॥ ੧੧ ॥

(ਸਮਰਥ ਗੁਰੂ) ਜੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ, ਉਨ੍ਹਾਂ ਨੇ ਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਦੇ ਸਿਰ 'ਤੇ ਕਿਰਪਾ ਦਾ ਹੱਥ ਧਰ੍ਉ= ਧਰ ਕੇ ਭਾਵ ਰੱਖ ਕੇ ਆਪ ਜੀ ਨੂੰ ਹਰਿ ਸਤਿ ਕੀਯਉ= ਸੱਚੇ ਹਰੀ ਦਾ ਸਰੂਪ ਹੀ ਕਰ ਦਿੱਤਾ ਹੈ॥ ੭ ॥ ੧੧ ॥

## ਅਬ ਰਾਖਹੁ ਦਾਸ ਭਾਟ ਕੀ ਲਾਜ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਹੁਣ ਦਾਸ ਨਾਮੇ ਭੱਟ ਦੀ ਲੱਜਾ ਇਸ ਤਰ੍ਹਾਂ ਰੱਖਣਾ ਕਰੋ-

## ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ ॥

ਜਿਵੇਂ ਸਤਜੁਗ ਵਿਚ ਕਰ ਆਜ= ਹੱਥਾਂ ਦੇ ਜਾਏ ਨਹੁੰਆਂ ਨਾਲ ਹਰਨਾਖਸ਼ ਦੈਂਤ ਨੂੰ ਫਾਰੇ= ਚੀਰ ਕੇ ਭਗਤ ਪ੍ਰਹਿਲਾਦ ਜੀ ਦੀ ਲਜਿਆ ਰੱਖਣਾ ਕੀਤੀ ਹੈ।

## ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ
## ਛੀਨਤ ਬਸਤ੍ਰ ਦੀਨ ਬਹੁ ਸਾਜ ॥

ਫੁਨਿ= ਫੇਰ ਦੁਆਪੁਰ ਜੁਗ ਵਿਚ ਜਿਵੇਂ ਹੇ ਪ੍ਰਭ ਜੀ= ਮਹਾਰਾਜ ਜੀ! ਆਪ ਜੀ ਨੇ ਹਰਿ= ਕ੍ਰਿਸ਼ਨ ਰੂਪ ਹੋ ਕੇ ਦਰੋਪਤੀ ਦੀ ਲਜਿਆ ਰੱਖਣਾ ਕੀਤੀ ਹੈ।

ਜਿਸ ਵੇਲੇ ਰਾਜੇ ਦੁਰਯੋਧਨ ਦੇ ਕਹਿਣ 'ਤੇ ਦੁਸ਼ਟਾਂ ਨੇ ਰਾਜ ਸਭਾ ਵਿਚ ਦਰੋਪਤੀ ਨੂੰ ਨੰਗਿਆਂ ਕਰਨ

ਵਾਸਤੇ ਸਾੜ੍ਹੀ ਆਦਿ ਬਸਤ੍ਰ ਛੀਨਤ= ਖੋਹਣਾ ਕੀਤੇ ਤਾਂ ਆਪ ਜੀ ਨੇ ਦਰੋਪਤੀ ਨੂੰ ਬਹੁਤ ਹੀ ਸਾੜ੍ਹੀਆਂ* ਨਾਲ ਸਜਾ ਦੇਣਾ ਕੀਤਾ।

*ਯਥਾ-* ਅੰਦਰਿ ਸਭਾ ਦੁਸਾਸਣੈ ਮਥੇਵਾਲਿ ਦ੍ਰੋਪਤੀ ਆਂਦੀ।
ਦੂਤਾ ਨੋ ਫੁਰਮਾਇਆ, ਨੰਗੀ ਕਰਹੁ ਪੰਚਾਲੀ ਬਾਂਦੀ।
ਪੰਜੇ ਪਾਂਡੋ ਵੇਖਦੇ, ਅਉਘਟਿ ਰੁਧੀ ਨਾਰਿ ਜਿਨਾ ਦੀ।
ਅਖੀ ਮੀਟ ਧਿਆਨੁ ਧਰਿ, ਹਾ ਹਾ ਕ੍ਰਿਸਨ ਕਰੈ ਬਿਲਲਾਂਦੀ।
ਕਪੜ ਕੋਟੁ ਉਸਾਰਿਓਨ, ਥਕੇ ਦੂਤ ਨ ਪਾਰਿ ਵਸਾਂਦੀ।
ਹਥ ਮਰੋੜਨਿ ਸਿਰੁ ਧੁਣਨਿ, ਪਛੋਤਾਨਿ ਕਰਨਿ ਜਾਹਿ ਜਾਂਦੀ।
ਘਰਿ ਆਈ ਠਾਕੁਰ ਮਿਲੇ, ਪੈਜ ਰਹੀ ਬੋਲੇ ਸ਼ਰਮਾਂਦੀ।
ਨਾਥ ਅਨਾਥਾਂ ਬਾਣਿ ਧੁਰਾਂ ਦੀ॥ ੮॥ *(ਭਾਈ ਗੁਰਦਾਸ ਜੀ, ਵਾਰ ੧੦)*

*ਤਥਾ-* ਦੁਹਸਾਸਨ ਦੁਮਨ ਦੁਕੂਲ ਗਹੇ ਦੀਨ ਬੰਧ, ਦੀਨ ਹੋ ਕੇ ਦਰੋਪਤੀ ਦੁਲਾਰੀ ਯੋ ਪੁਕਾਰੀ ਹੈ।
ਛਾਡੇ ਪੁਰਖਾਰਥ ਕੋ ਛਾਡੇ ਪ੍ਰਿਯ ਪਾਰਥ ਸੇ, ਭੀਮ ਮਹਾਂ ਭੀਮ ਗ੍ਰੀਵ ਨੀਚੇ ਕੋ ਨਿਹਾਰੀ ਹੈ।
ਅੰਬਰ ਮੈ ਅੰਬਰ ਅੰਬਾਰ ਕੀਏ ਬੰਸੀਧਰ, ਭੀਖਮ ਕਰਣ ਦਰੋਣ ਬਾਤ ਯੋ ਬਿਚਾਰੀ ਹੈ।
ਨਾਰੀ ਮਧ ਸਾਰੀ ਹੈ ਕਿ ਸਾਰੀ ਮਧ ਨਾਰੀ ਹੈ, ਨਾਰੀ ਹੂੰ ਕੀ ਸਾਰੀ ਹੈ ਕਿ ਸਾਰੀ ਹੂੰ ਕੀ ਨਾਰੀ ਹੈ।
*(ਭਗਤ ਮਾਲ)*

---

**ਜਿਵੇਂ ਅੱਲੜ੍ਹ ਕੋਈ ਕਲੀ ਮਧੋਲਦਾ ਏ, ਤਿਵੇਂ ਸਤੀ ਨੂੰ ਪਾਪੀ ਝੰਝੋੜੀ ਆਵੇ।*
*ਬਾਂਹੀ ਚੁਕੇ ਤੇ ਬਾਂਹੀ ਮਰੋੜ ਦੇਵੇ, ਹਾਥੀ ਕੰਵਲ ਦੇ ਫੁੱਲ ਤਰੋੜੀ ਆਵੇ।*
*ਅਲਕਾਂ ਖਿਚਦਾ ਕਾਲੀਆਂ ਬਦਲੀਆਂ 'ਚੋਂ, ਬੂੰਦਾਂ ਬਣ ਕੇ ਬੂੰਦਾਂ ਨਚੋੜੀ ਆਵੇ।*
*ਦਿਲਾ ਦੁਸ਼ਟ ਦੁਹਸਾਸਨ ਦਰੋਪਤੀ ਨੂੰ ਧੱਕੇ ਮਾਰਦਾ ਲਿਟਾਂ ਮਰੋੜੀ ਆਵੇ॥ ੧॥*
*ਕਿਹਾ ਗਰਜ ਦੁਰਯੋਧਨ ਨੇ ਦਰੋਪਤੀ ਨੂੰ, ਗਲ ਰੰਗ ਮਹਲ ਦੀ ਤੈਨੂੰ ਯਾਦ ਹੋਸੀ।*
*ਜਾਂ ਮੈਂ ਤਿਲ੍ਹਕਿਆ ਸਾਂ ਤਾਂ ਤੂੰ ਆਖਿਆ ਸੀ, ਅੰਨ੍ਹੇ ਪਿਉ ਦੀ ਅੰਨ੍ਹੀ. ਔਲਾਦ ਹੋਸੀ।*
*ਉਸੇ ਰੰਗ ਮਹੱਲ ਦੇ ਵਿਚ ਹੁਣ ਤਾਂ, ਤੇਰੇ ਨਾਲ ਦੁਰਯੋਧਨ ਅਬਾਦ ਹੋਸੀ।*
*ਭੁਲ ਜਾ ਹੁਣ ਪਾਂਡਵ ਸੁਜਾਖਿਆਂ ਨੂੰ, ਦਿਲ ਅੰਨ੍ਹਿਆਂ ਦਾ ਕਰਨਾ ਸ਼ਾਦ ਹੋਸੀ॥ ੨॥*
*ਅੰਨ੍ਹੇ ਪਿਉ ਦੀ ਬਣੇਗੀ ਨੂੰਹ ਅੰਨ੍ਹੀ, ਅੰਨ੍ਹਾਂ ਪੁੱਤਰ ਬਣਾਏਗਾ ਨਾਰ ਤੈਨੂੰ।*
*ਅੱਖਾਂ ਵਾਲੜੀਏ ਜੇ ਇਨਕਾਰ ਕੀਤਾ, ਨੰਗੀ ਕਰਾਂਗਾ ਸਰੇ-ਦਰਬਾਰ ਤੈਨੂੰ।*
*ਅੱਗੋਂ ਸਤੀ ਨੇ ਆਖਿਆ ਅੰਨ੍ਹਿਆਂ ਓਇ, ਅੰਨ੍ਹਾ ਰਾਜਾ ਤੇ ਨਾਲੇ ਦਰਬਾਰ ਅੰਨ੍ਹਾ।*
*ਸੰਗਤ ਅੰਨ੍ਹਿਆਂ ਦੀ ਪਾਂਡਵ ਹੋਇ ਅੰਨ੍ਹੇ, ਮੇਰੇ ਲਈ ਹੁਣ ਹੋਇਆ ਸੰਸਾਰ ਅੰਨ੍ਹਾ।*
*ਅੱਖੀਂ ਪੱਟੀਆਂ ਬੰਨ੍ਹ ਕੇ ਮਾਂ ਤੇਰੀ, ਅੰਨ੍ਹੀ ਜੰਮਿਆਂ ਪੁਤ ਬਦਕਾਰ ਅੰਨ੍ਹਾ।*
*ਮਾਵਾਂ ਜੇਹੀਆਂ ਭਾਬੀਆਂ ਨੂੰ ਨਾਰ ਕਹਿ ਕੇ, ਅੰਨ੍ਹੇ ਪਿਉ ਤਾਈਂ ਲਾਵੇ ਲੀਕ ਅੰਨ੍ਹਾ। (ਪਰ)*
*ਤੁਸਾਂ ਅੰਨ੍ਹਿਆਂ ਹੱਥੋਂ ਬਚਾਣ ਵਾਲਾ, ਨਹੀਂ ਦਰੋਪਤੀ ਦਾ ਕ੍ਰਿਸ਼ਨ ਮੁਰਾਰ ਅੰਨ੍ਹਾ।*
*ਓਧਰ ਕ੍ਰਿਸ਼ਨ ਘਨਈਆ ਦਾ ਧਿਆਨ ਧਰ ਕੇ, ਸਤੀ ਆਪਣਾ ਆਪ ਵਿਸਾਰ ਦਿੱਤਾ।*
*ਉਧਰ ਦੁਸ਼ਟ ਦੁਹਸਾਸਨ ਨੇ ਸਾੜ੍ਹੀਆਂ ਦਾ, ਲਾਹ ਲਾਹ ਕੇ ਲਾ ਅੰਬਾਰ ਦਿੱਤਾ।*
*ਹੱਥਾਂ ਵਿਚ ਸਾੜ੍ਹੀ, ਪੈਰਾਂ ਵਿਚ ਸਾੜ੍ਹੀ ਇਰਦ ਗਿਰਦ ਪਿਆ ਘੇਰਾ ਸਾੜ੍ਹੀਆਂ ਦਾ।*
*ਕਿਹੜੇ ਸਾੜ੍ਹੀਆਂ ਵਾਲੇ ਉਸਾਰ ਦਿਤਾ, ਇਹ ਮਹਿਲ ਇਕੋ ਵੇਰੀ ਸਾੜ੍ਹੀਆਂ ਦਾ।*
*ਸਾਢੇ ਪੰਜ ਗਜ਼ ਦੀ ਸਾੜ੍ਹੀ ਮੁਕਦੀ ਨਹੀਂ, ਜ਼ਾਲਮ ਥੱਕ ਕੇ ਆਖਿਰਕਾਰ ਬੈਠਾ।*
*ਉਹ ਕੀ ਜਾਣਦਾ ਸੀ ਸਤੀ ਦਰੋਪਤੀ ਦੀ, ਸਾੜ੍ਹੀ ਵਿਚ ਹੈ ਕ੍ਰਿਸ਼ਨ ਮੁਰਾਰ ਬੈਠਾ।*

## ਸੋਦਾਮਾ ਅਪਦਾ ਤੇ ਰਾਖਿਆ

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਦੁਆਪਰ ਜੁਗ ਵਿਚ ਆਪ ਜੀ ਨੇ ਹੀ ਕ੍ਰਿਸ਼ਨ ਰੂਪ ਹੋ ਕੇ ਸੁਦਾਮੇ ਭਗਤ ਨੂੰ ਅਪਦਾ ਤੇ= ਬਿਪਤਾ ਤੋਂ ਰਖਣਾ ਭਾਵ ਬਚਾਉਣਾ ਕੀਤਾ ਹੈ।

## ਸਾਖੀ—ਭਗਤ ਸੁਦਾਮੇ ਦੀ

ਭਗਤ ਸੁਦਾਮਾ ਜੀ ਗੋਕਲ ਦੇ ਉਚ ਕੋਟੀ ਦੇ ਵਿਦਵਾਨ ਬ੍ਰਾਹਮਣ ਹੋਏ ਹਨ ਪਰ ਵਿਦਿਆ ਪ੍ਰਾਪਤੀ ਤੋਂ ਮਗਰੋਂ ਤੇ ਅਖੀਰਲੀ ਜ਼ਿੰਦਗੀ ਤੋਂ ਪਹਿਲੇ ਮਧ ਦਾ ਜੀਵਨ ਅਤਿਅੰਤ ਗਰੀਬੀ ਵਿਚੋਂ ਗੁਜਰਿਆ।

ਵਿਦਿਆ ਦੀ ਪ੍ਰਾਪਤੀ ਲਈ ਭਗਤ ਸੁਦਾਮਾ ਜੀ ਸ੍ਰੀ ਕ੍ਰਿਸ਼ਨ ਭਗਵਾਨ ਜੀ ਦੇ ਵਿਦਿਆ ਗੁਰੂ ਸੰਦੀਪਨ ਜੀ ਪਾਸ ਹੀ ਪੜ੍ਹਿਆ ਕਰਦੇ ਸਨ। ਇਸ ਕਰ ਕੇ ਸ੍ਰੀ ਕ੍ਰਿਸ਼ਨ ਜੀ ਭਗਤ ਸੁਦਾਮਾ ਜੀ ਦੇ ਗੁਰਭਾਈ ਸਨ। ਦੂਸਰਾ ਇਨ੍ਹਾਂ ਦਾ ਆਪਸ ਵਿਚ ਪਿਆਰ ਵੀ ਬਹੁਤ ਸੀ। ਇਕੱਠੇ ਖੇਡਣਾ, ਬੈਠਣਾ, ਪੜ੍ਹਨਾ ਇਤਿਆਦਿਕ ਹਰ ਕੰਮ ਵਿਚ ਮਿਲ ਕੇ ਚਲਦੇ ਸਨ। ਜਦੋਂ ਵੀ ਕਦੀ ਗੁਰੂ ਜੀ ਕੋਈ ਕੰਮ ਕਹਿੰਦੇ ਤਾਂ ਦੋਵੇਂ ਇਕੱਠੇ ਹੀ ਜਾਂਦੇ।

ਇਕ ਦਿਨ ਦੀ ਵਾਰਤਾ ਹੈ ਕਿ ਘਰ ਵਿਚ ਕੋਈ ਵਸਤੂ ਤਿਆਰ ਨਾ ਹੋਣ ਕਰ ਕੇ ਭਗਤ ਸੁਦਾਮਾ ਜੀ ਦੀ ਮਾਤਾ ਜੀ ਨੇ ਇਸ ਨੂੰ ਖਾਣ ਲਈ ਭੁੱਜੇ ਹੋਏ ਛੋਲੇ ਦਿੱਤੇ ਸਨ। ਇਸੇ ਦਿਨ ਹੀ ਗੁਰੂ ਸੰਦੀਪਨ ਜੀ ਨੇ ਹਵਨ ਕਰਨ ਵਾਸਤੇ ਲੱਕੜਾਂ ਲਿਆਉਣ ਲਈ ਸੁਦਾਮਾ ਜੀ ਨੂੰ ਕਿਹਾ ਤੇ ਨਾਲ ਕ੍ਰਿਸ਼ਨ ਜੀ ਵੀ ਤਿਆਰ ਹੋ ਪਏ।

ਜਿਸ ਵੇਲੇ ਜੰਗਲ ਵਿਚ ਪੁੱਜੇ ਤਾਂ ਬਾਰਸ਼ ਸ਼ੁਰੂ ਹੋ ਗਈ, ਜਿਸ ਨਾਲ ਠੰਡ ਜ਼ੋਰ ਫੜ ਗਈ, ਤੇ ਹਵਾ ਦੇ ਚਲਣ ਕਰ ਕੇ ਦੋਹਾਂ ਦੇ ਸਰੀਰ ਠੰਡ ਨਾਲ ਕੰਬਣ ਲੱਗ ਪਏ। ਭਗਤ ਸੁਦਾਮਾ ਜੀ ਠੰਡ ਮਹਿਸੂਸ ਕਰਦਿਆਂ ਇਕ ਦਰੱਖਤ ਦੇ ਮੁੱਢ ਨਾਲ ਬੈਠ ਕੇ ਮੂੰਹ ਬੁੱਕਲ ਵਿਚ ਲੁਕਾਈ ਭੁੱਜੇ ਹੋਏ ਛੋਲੇ ਚੱਬਣ ਲੱਗ ਪਏ।

ਛੋਲੇ ਚੱਬਣ ਦੀ ਆਵਾਜ਼ ਸੁਣ ਕੇ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ- ਹੇ ਸਖੇ! ਕੀ ਚੱਬਦਾ ਪਿਆ ਹੈਂ?

ਮਿੱਤਰ ਸ੍ਰੀ ਕ੍ਰਿਸ਼ਨ ਜੀ ਪਾਸੋਂ ਚੋਰੀ ਛੋਲੇ ਖਾਣ ਕਰ ਕੇ ਭਗਤ ਸੁਦਾਮੇ ਦਾ ਸੱਚ-ਸੱਚ ਦੱਸ ਦੇਣਾ ਤੇ ਹੀਆ ਨਾ ਪਿਆ ਤੇ ਕਿਹਾ ਚੱਬਣਾ-ਚੁੱਬਣਾ ਕੀ ਹੈ ਠੰਡ ਨਾਲ ਦੰਦੋੜਿੱਕੇ ਵੱਜ ਰਹੇ ਹਨ।

ਅੰਤਰਜਾਮੀ ਸ੍ਰੀ ਕ੍ਰਿਸ਼ਨ ਜੀ ਇਸ ਤਰ੍ਹਾਂ ਲੁਕਾ ਕੇ ਖਾਣਾ ਤੇ ਫਿਰ ਝੂਠ ਬੋਲ ਦੇਣਾ ਸਹਾਰ ਨਾ ਸਕੇ ਤੇ ਕਿਹਾ-ਓਇ ਕੰਗਲਿਆ! ਇਹਨਾਂ ਮਾਮੂਲੀ ਛੋਲਿਆਂ ਪਿਛੇ ਝੂਠ ਬੋਲਦਾ ਪਿਆ ਹੈਂ, ਮੈਂ ਤੈਨੂੰ ਕੁਝ ਕਹਿਣਾ ਸੀ?

ਸ੍ਰੀ ਕ੍ਰਿਸ਼ਨ ਜੀ ਦੇ ਮੁੱਖ ਸਹਜ-ਸੁਭਾਅ ਸਰਾਪ ਰੂਪ ਨਿਕਲੇ ਬਚਨ ਬਾਅਦ ਵਿਚ ਫਲੀ ਭੂਤ ਹੋਏ। ਜਿਸ ਕਰ ਕੇ ਇਤਨਾ ਪੜ੍ਹੇ ਹੋਏ ਹੋਣ ਦੇ ਬਾਵਜੂਦ ਵੀ ਭਗਤ ਸੁਦਾਮਾ ਜੀ ਨੂੰ ਮੁਸ਼ਕਲਾਂ, ਗਰੀਬੀ, ਮੁਥਾਜੀ, ਨਿਰਾਸਤਾ ਆਦਿਕਾਂ ਦਾ ਸਾਹਮਣਾ ਕਰਨਾ ਪਿਆ। ਵਿਦਿਆ ਪੜ੍ਹਨ ਦਾ ਸਮਾਂ ਮੁੱਕਣ ਤੇ ਸਭ ਮਿੱਤਰ ਇਕ ਦੂਜੇ ਨਾਲੋਂ ਵਿਛੜ ਗਏ। ਜਿਥੇ ਜਿਥੇ ਕਿਸੇ ਦਾ ਘਰ ਬਾਰ ਸੀ ਉਹ ਗੁਰਾਂ ਦੀਆਂ ਅਸੀਸਾਂ ਲੈ ਕੇ ਉਥੇ ਚਲੇ ਗਏ। ਇਧਰ ਸਮੇਂ ਨੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਤੇ ਭਗਤ ਸੁਦਾਮੇ ਵਿਚ ਵੀ ਵਿਛੋੜੇ ਦੀ ਲੀਕ ਖਿੱਚ ਦਿੱਤੀ।

ਸਮਾਂ ਪਾ ਕੇ ਇਧਰ ਮਾਤਾ ਪਿਤਾ ਨੇ ਭਗਤ ਸੁਦਾਮੇ ਜੀ ਦਾ ਵਿਆਹ ਕਰ ਦਿੱਤਾ। ਇਸ ਦੇ ਵਿਆਹ ਤੋਂ ਕੁਝ ਦਿਨ ਮਗਰੋਂ ਹੀ ਇਸ ਦੇ ਮਾਤਾ ਪਿਤਾ ਸੁਰਗਵਾਸ ਹੋ ਗਏ। ਮਾਤਾ ਪਿਤਾ ਦੇ ਚਲਾਣਾ ਕਰਨ ਤੋਂ

ਪਿਛੋਂ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਕਹੇ ਹੋਏ ਬਚਨ ਫਲ ਦੇਣੇ ਨੂੰ ਪ੍ਰਬਲ ਹੋ ਉਠੇ।

ਬਸ ਫਿਰ ਕੀ ਸੀ, ਪਲਾਂ ਵਿਚ ਗਰੀਬੀ ਜ਼ੋਰ ਪਕੜਦੀ ਗਈ। ਇਥੋਂ ਤਕ ਕਿ ਸੋਨੇ ਨੂੰ ਹੱਥ ਪਾਇਆ ਮਿੱਟੀ ਹੁੰਦਾ ਗਿਆ। ਰਿਜ਼ਕ ਤਾਂ ਇਸ ਤਰ੍ਹਾਂ ਚਲਾ ਗਿਆ। ਜਿਵੇਂ ਨੀਵੇਂ ਪਾਸੇ ਪਾਣੀ ਚਲਾ ਜਾਂਦਾ ਹੈ। ਦਿਨ-ਬ-ਦਿਨ ਸੁਦਾਮਾ ਕੰਗਾਲ ਹੁੰਦਾ ਗਿਆ। ਜਿਸ ਕੰਮ ਨੂੰ ਵੀ ਹੱਥ ਪਾਉਂਦਾ ਉਸ ਵਿਖੇ ਹੀ ਘਾਟਾ, ਨਿਰਾਸਤਾ, ਪ੍ਰੇਸ਼ਾਨੀ ਦਾ ਹੀ ਮੂੰਹ ਤੱਕਣਾ ਪੈਂਦਾ।

ਹੁਣ ਤਾਂ ਸੁਦਾਮੇ ਨੂੰ ਜੀਵਨ ਦੁਖਦਾਈ ਪ੍ਰਤੀਤ ਹੋਣ ਲੱਗਾ, ਹਰ ਪਾਸੇ ਹਨੇਰਾ ਹੀ ਹਨੇਰਾ ਛਾਇਆ ਦਿੱਸਣ ਲੱਗਾ ਇਸ ਦੇ ਸੰਬੰਧ ਕਰ ਕੇ ਬਾਲ ਬੱਚੇ ਤੇ ਘਰ ਦੀ ਸੁਪਤਨੀ ਸੁਸ਼ੀਲਾ ਨੂੰ ਵੀ ਦੁੱਖ ਤਕਲੀਫਾਂ ਦਾ ਸਾਹਮਣਾ ਕਰਨਾ ਪਿਆ ਪਰ ਆਪਣਾ ਪਤੀਬ੍ਰਤ ਧਰਮ ਨਿਭਾਉਂਦਿਆਂ ਸਾਥ ਨਹੀਂ ਛਡਿਆ। ਜਿਥੇ ਖੁਸ਼ੀਆਂ ਦੇ ਦਿਨ ਮਾਣੇ ਸਨ ਉਥੇ ਗਰੀਬੀ ਨੂੰ ਵੀ ਜੀ ਆਇਆਂ ਆਖਿਆ।

ਉਧਰ ਸ੍ਰੀ ਕ੍ਰਿਸ਼ਨ ਜੀ ਗੋਕਲ ਨੂੰ ਛੱਡ ਮਥਰਾ ਪੁੱਜੇ ਅਤੇ ਮਥਰਾ ਹੁੰਦੇ ਹੋਏ ਦਵਾਰਕਾ ਪੁੱਜ ਉਥੋਂ ਦੇ ਮਹਾਰਾਜੇ ਬਣੇ। ਰਾਜ-ਗੱਦੀ 'ਤੇ ਬੈਠਦਿਆਂ ਹੀ ਆਪ ਜੀ ਦੀ ਪ੍ਰਭਤਾ ਵਧਦੀ ਗਈ। ਕਈ ਈਰਖਾਲੂ ਰਾਜਿਆਂ ਨੇ ਈਰਖਾ ਕੀਤੀ ਜਿਸ ਕਰ ਕੇ ਆਪਣਾ ਰਾਜ, ਮਾਲ, ਧਨ, ਇਸਤਰੀਆਂ ਸਭ ਕੁਝ ਖੁਹਾ ਬੈਠੇ।

ਇਕ ਦਿਨ ਇਸੇ ਤਰ੍ਹਾਂ ਗਰੀਬੀ ਹਾਲਤ ਵਿਚ ਕੁੜ੍ਹਦੀ ਸੁਸ਼ੀਲਾ ਨੂੰ ਗਵਾਂਢਣ ਨੇ ਕਿਹਾ- ਨੀ ਸੁਸ਼ੀਲਾ! ਭੁੱਖੇ ਜੁ ਮਰ ਰਹੇ ਜੇ, ਤੇਰੇ ਪਤੀ ਦੇ ਮਿੱਤਰ ਦਵਾਰਕਾ ਦੇ ਮਹਾਰਾਜੇ ਸ੍ਰੀ ਕ੍ਰਿਸ਼ਨ ਜੀ ਹਨ, ਉਨ੍ਹਾਂ ਪਾਸ ਪਤੀ ਨੂੰ ਭੇਜ ਕੇ ਸਹਾਇਤਾ ਕਿਉਂ ਨਹੀਂ ਮੰਗਦੇ? ਨਾਲੇ ਕ੍ਰਿਸ਼ਨ ਤਾਂ ਬੜਾ ਧਰਮੀ, ਦਯਾਵਾਨ ਅਤੇ ਦਾਨੀ ਮਹਾਰਾਜਾ ਹੈ। ਇਸ ਲਈ ਇਕ ਬ੍ਰਾਹਮਣ ਨੂੰ ਰਾਜ ਦਰਬਾਰ ਜਾਂਦਿਆਂ ਸ਼ਰਮ ਭੀ ਕਾਹਦੀ। ਨਾਲੇ ਤੇਰਾ ਪਤੀ ਕੋਈ ਮੂਰਖ ਥੋੜ੍ਹਾ ਹੀ ਹੈ, ਉੱਚ ਕੋਟੀ ਦਾ ਵਿਦਵਾਨ ਹੈ। ਘਰ ਬੈਠਿਆਂ ਤਾਂ ਕਿਸੇ ਨੇ ਕੁਝ ਦੇ ਨਹੀਂ ਦੇਣਾ।

ਗਵਾਂਢਣ ਪਾਸੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ 'ਸੁਸ਼ੀਲਾ' ਨੇ ਮਨ ਵਿਚ ਪੱਕਾ ਇਰਾਦਾ ਕਰ ਲਿਆ ਕਿ ਕੱਲ੍ਹ ਜ਼ਰੂਰ ਹੀ ਆਪਣੇ ਘਰ ਵਾਲੇ ਨੂੰ ਉਹਨਾਂ ਦੇ ਮਿੱਤਰ ਪਾਸ ਸਹਾਇਤਾ ਲਈ ਭੇਜਾਂਗੀ। ਹੋ ਸਕਿਆ ਤਾਂ ਮੈਂ ਭੀ ਨਾਲ ਚਲੀ ਜਾਵਾਂਗੀ।

ਕੰਗਾਲੀ ਦੀ ਹਾਲਤ ਵਿਚ ਚਾਰ ਪੈਸਿਆਂ ਦੀ ਪ੍ਰਾਪਤੀ ਲਈ ਸੁਦਾਮਾ ਸਾਰਾ ਦਿਨ ਥਾਂ-ਥਾਂ ਟੱਕਰਾਂ ਮਾਰਦਾ ਰਿਹਾ ਪਰ ਕਿਧਰੋਂ ਵੀ ਚਾਰ ਕੌਡੀਆਂ ਤਕ ਨਾ ਮਿਲੀਆਂ। ਸ਼ਾਮਾਂ ਵੇਲੇ ਖਾਲੀ ਹੱਥ ਮੁਰਝਾਏ ਹੋਏ ਚਿਹਰੇ ਨਾਲ ਆਪਣੀ ਕੱਖਾਂ ਦੀ ਕੁੱਲੀ ਵਿਖੇ ਪੁੱਜ ਟੁੱਟੀ ਹੋਈ ਮੰਜੀ 'ਤੇ ਪੁੱਠਾ ਲੰਮਾ ਪੈ ਗਿਆ ਤੇ ਗਮ-ਗੀਨ ਹੋਇਆ ਚਿੰਤਾ ਦੇ ਸਮੁੰਦਰ ਵਿਚ ਗੋਤੇ ਖਾਂਦਾ ਆਪਾ ਭੁੱਲ ਗਿਆ। ਭੁੱਖ ਡਾਢੀ ਲੱਗੀ ਹੋਈ ਸੀ ਪਰ ਕੁਝ ਮੰਗਣ ਦਾ ਹੌਸਲਾ ਨਹੀਂ ਸੀ ਪੈਂਦਾ, ਕਿਉਂਕਿ ਉਸ ਨੂੰ ਅਨੁਮਾਨ ਹੋ ਗਿਆ ਸੀ ਜਿਹੜਾ ਅਜੇ ਤੱਕ ਚੁਲ੍ਹੇ ਵਿਚ ਅੱਗ ਤੱਕ ਵੀ ਨਹੀਂ ਬਾਲੀ ਇਸ ਲਈ ਖਾਣ ਲਈ ਕਿਥੋਂ ਹੋਣਾ ਹੈ।

ਅਜੇ ਵੀ ਉਸ ਗਵਾਂਢਣ ਦੇ ਸ਼ਬਦ ਸੁਸ਼ੀਲਾ ਦੇ ਦਿਮਾਗ ਵਿਚ ਘੁੰਮ ਰਹੇ ਸਨ। ਜਿਸ ਕਰ ਕੇ ਪਤੀ ਦੇ ਨੇੜੇ ਹੋ ਕੇ ਭੁੰਜੇ ਬੈਠਦਿਆਂ-"ਹੇ ਸੁਆਮੀ ਜੀ! ਇਸ ਤਰ੍ਹਾਂ ਟੁੱਟੇ ਦਿਲ ਮੰਜੀ 'ਤੇ ਲੇਟ ਰਹਿਣ ਨਾਲ ਤਾਂ ਪੇਟ ਨੂੰ ਆਸਰਾ ਨਹੀਂ ਹੋ ਜਾਣਾ। ਤਨ ਕੱਜਣ ਨੂੰ ਕੱਪੜਾ ਤੇ ਪੇਟ ਲਈ ਰੋਟੀ ਚਾਹੀਦੀ ਹੈ, ਇਸ ਕਰ ਕੇ ਕੋਈ ਨਾ ਕੋਈ ਉਪਰਾਲਾ ਤਾਂ ਜ਼ਰੂਰ ਕਰਨਾ ਹੀ ਪਏਗਾ। ਸੁਸ਼ੀਲਾ ਨੇ ਕਿਹਾ।

"ਹੇ ਸੁਭੱਦਰੇ! ਮੈਨੂੰ ਤਾਂ ਕੁਝ ਸੁਝਦਾ ਹੀ ਨਹੀਂ ਮੈਂ ਕੀ ਕਰਾਂ? ਪਤਾ ਨਹੀਂ ਅਕਲ ਮਾਰੀ ਗਈ ਹੈ। ਇਤਨਾ

ਕੁਝ ਪੜ੍ਹਨ ਦੇ ਬਾਵਜੂਦ ਵੀ ਕੁਝ ਨਹੀਂ ਔੜ੍ਹਦਾ, ਕੀਤਾ ਕੀ ਜਾਵੇ। ਦੇਖ ਮੇਰੀ ਇਸ ਕੰਗਾਲੀ ਹਾਲਤ ਨੂੰ ਦੇਖ ਕੇ ਗਲੀਆਂ ਬਾਜ਼ਾਰਾਂ ਦੇ ਛੋਟੇ-ਛੋਟੇ ਬਾਲ ਵੀ ਮਖੌਲ ਕਰਦੇ ਹਨ। ਹੁਣ ਤਾਂ ਹਰ ਪਾਸੇ ਹਨੇਰਾ ਹੀ ਹਨੇਰਾ ਨਿਗਾਹ ਆਉਂਦਾ ਹੈ। ਪਤਾ ਨਹੀਂ ਪ੍ਰਭੂ ਦੀ ਕ੍ਰੋਪੀ ਕਿਉਂ ਹੋ ਗਈ ਹੈ?'' ਨਿਮੋਝੂਣੇ ਹੋਏ ਹੋਏ ਸੁਦਾਮੇ ਨੇ ਕਿਹਾ।

**ਸੁਸ਼ੀਲਾ-** ''ਸੁਆਮੀ ਜੀ! ਦਿਲ ਨਾ ਹਾਰੋ, ਪ੍ਰਭੂ ਨੇ ਜਿਤਨੀ ਸਾਡੇ ਪ੍ਰੀਖਯਾ ਲੈਣੀ ਸੀ, ਉਹ ਲੈ ਲਈ ਹੈ। ਜੀਵਨ ਦਾ ਕਾਲਾ ਹਿੱਸਾ ਬਤੀਤ ਹੋ ਚੁੱਕਾ ਹੈ। ਉਠੋ ਤੇ ਉਦਮ ਕਰੋ, ਵਿਉਂਤ ਮੈਂ ਦੱਸਦੀ ਹਾਂ। ਜ਼ਰੂਰ ਪ੍ਰਭੂ ਦੀ ਕਿਰਪਾ ਨਾਲ ਭਾਗ ਜਾਗ ਪੈਣਗੇ।''

**ਸੁਦਾਮਾ-** ਉਹ ਕਿਵੇਂ? ਅੱਗੇ ਤੈਨੂੰ ਇਤਨਾ ਚਿਰ ਕੋਈ ਵਿਉਂਤ ਨਾ ਸੁੱਝੀ। ਛੱਡ ਪਰੇ, ਮੈਨੂੰ ਸਤਾ ਨਾ। ਅੱਗੇ ਮੈਂ ਬਹੁਤ ਦੁਖੀ ਹਾਂ। ਬਹੁਤ ਉਪਰਾਲੇ ਕੀਤੇ ਹਨ ਪਰ ਕੱਖ ਪੱਲੇ ਨਹੀਂ ਪਿਆ। ਹੁਣ ਤਾਂ ਐਵੇਂ ਝੱਖਾਂ ਹੀ ਮਾਰਨੀਆਂ ਹਨ। ਜੇ ਪ੍ਰਭੂ ਨੇ ਦੇਣਾ ਹੋਵੇਗਾ ਤਾਂ ਆਪੇ ਘਰ ਬੈਠਿਆਂ ਹੀ ਦੇ ਦੇਵੇਗਾ। ਨਹੀਂ ਤਾਂ ਮੌਤ ਮੂੰਹ ਪਸਾਰੀ ਖਲੋਤੀ ਹੀ ਹੈ।

**ਸੁਸ਼ੀਲਾ-** ਸੁਆਮੀ ਜੀ! ਇਸ ਤਰ੍ਹਾਂ ਦਿਲ ਨਾ ਹਾਰੋ, ਦੱਸੋ ਖਾਂ ਅੱਗੇ ਵੀ ਮੈਂ ਤੁਹਾਨੂੰ ਕੁਝ ਕਿਹਾ ਹੈ? ਦਾਸੀ ਦੀ ਬੇਨਤੀ ਪ੍ਰਵਾਨ ਕਰੋ! ਜ਼ਰੂਰ ਪ੍ਰਭੂ ਕਿਰਪਾ ਕਰੇਗਾ!

**ਸੁਦਾਮਾ-** ਚੰਗਾ, ਤੂੰ ਵੀ ਦੱਸ ਲੈ!

**ਸੁਸ਼ੀਲਾ-** (ਦੋਵੇਂ ਹੱਥ ਜੋੜ ਕੇ ਪਿਆਰ ਭਰੇ ਲਹਿਜੇ ਨਾਲ) ਜੀ! ਮੈਂ ਸੁਣਿਆ ਹੈ ਕਿ ਦੁਆਰਕਾ ਦੇ ਰਾਜੇ ਸ੍ਰੀ ਕ੍ਰਿਸ਼ਨ ਜੀ ਆਪ ਜੀ ਦੇ ਗੁਰਭਾਈ ਤੇ ਬਾਲ-ਸਖਾ ਹਨ। ਨਾਲੇ ਬੜੇ ਧਰਮੀ, ਦਯਾਵਾਨ ਤੇ ਗਰੀਬਾਂ-ਅਨਾਥਾਂ ਦੀ ਸਹਾਇਤਾ ਕਰਨ ਵਾਲੇ ਹਨ। ਮੇਰੀ ਤਾਂ ਇਹ ਬੇਨਤੀ ਹੈ ਕਿ ਤੁਸੀਂ ਉਹਨਾਂ ਪਾਸ ਜਾਓ, ਉਹ ਤੁਹਾਡੀ ਜ਼ਰੂਰ ਸਹਾਇਤਾ ਕਰਨਗੇ।

**ਸੁਦਾਮਾ-** (ਠੰਡਾ ਹਉਕਾ ਲੈ ਕੇ) ਹੇ ਸੁਭੱਦਰੇ! ਕਿਥੇ ਕੋਈ ਕਿਸੇ ਨੂੰ ਜਾਣਦਾ ਹੈ। ਮਿੱਤਰ ਤਾਂ ਜ਼ਰੂਰ ਹਨ ਪਰ ਉਹ ਅਮੀਰ ਤੇ ਮੈਂ ਗਰੀਬ। ਨਾਲੇ ਕੀ ਕਿਸੇ ਪਾਸੋਂ ਜਾ ਕੇ ਮੰਗਾਂ। ਤਲੀ ਅੱਡ ਕੇ ਮੰਗਣ ਨਾਲੋਂ ਤਾਂ ਮਰ ਜਾਣਾ ਚੰਗਾ ਹੈ। ਹੋਰ ਚਾਰ ਦਿਹਾੜੇ ਜ਼ਿੰਦਗੀ ਹੈ। ਔਖਿਆਂ ਸੌਖਿਆਂ ਬੀਤ ਜਾਵੇਗੀ। ਮੇਰੇ ਵਾਸਤੇ ਤਾਂ ਮਰਨਾ ਸੌਖਾ ਤੇ ਮੰਗਣਾ ਔਖਾ ਹੈ!

**ਸੁਸ਼ੀਲਾ-** ਹੇ ਪਤੀ ਦੇਵ ਜੀ! ਇਸ ਤਰ੍ਹਾਂ ਸ਼ਰਮ ਕਰ ਕੇ ਭੁੱਖਿਆਂ ਮਰਨਾ ਆਤਮ-ਹੱਤਿਆ ਕਰਨੀ ਹੈ। ਨਾਲ ਹੀ ਮੇਰੀ ਤੇ ਤਿੰਨਾਂ ਬੱਚਿਆਂ ਦੀ ਮੌਤ ਦੀ ਹੱਤਿਆ ਦਾ ਪਾਪ ਲੱਗੇਗਾ, ਨਰਕਾਂ ਦੇ ਭਾਗੀ ਹੋਵਾਂਗੇ।

ਉਂਜ ਤਾਂ ਤੁਸੀਂ ਸਾਰੇ ਚਾਰੇ ਕਰ ਬੈਠੇ ਹੋ, ਹੋ ਸਕਦਾ ਹੈ ਕਿ ਮਿੱਤਰ ਪਾਸੋ ਸਹਾਇਤਾ ਮਿਲਣ ਤੇ ਦਿਨ ਫਿਰ ਜਾਣ। ਮੇਰੀ ਚਿੱਟੀ ਧੋਤੀ, ਧੋਤੀ ਪਈ ਹੈ, ਉਹ ਲੱਕ ਬੰਨ੍ਹ ਜਾਓ। ਜਦ ਗਰੀਬ ਹੋ ਗਏ ਤਾਂ ਫਿਰ ਸ਼ਰਮ ਕਾਹਦੀ? ਜੇ ਮੰਗਣਾ ਚੰਗਾ ਨਹੀਂ ਸਮਝਦੇ ਤਾਂ ਸਹਾਇਤਾ ਵਜੋਂ ਲੈ ਕੇ ਫਿਰ ਵਾਪਸ ਕਰ ਦੇਣੀ। ਨਾਲੇ ਵਿਦਵਾਨ ਗਰੀਬ ਬ੍ਰਾਹਮਣ ਨੂੰ ਰਾਜ ਦਰਬਾਰ ਵਿਖੇ ਜਾਣ ਵਿਚ ਕੋਈ ਮਿਹਣਾ ਨਹੀਂ। ਕਿਰਪਾ ਕਰੋ, ਮੇਰੀ ਬੇਨਤੀ ਮੰਨ ਕੇ ਆਪਣੇ ਮਿੱਤਰ ਪਾਸ ਜ਼ਰੂਰ ਜਾਓ। ਜੇ ਤੁਹਾਨੂੰ ਜਾ ਕੇ ਆਪਣੀ ਹਾਲਤ ਦੱਸਣ ਵਿਚ ਸ਼ਰਮ ਆਉਂਦੀ ਹੈ ਤਾਂ ਮੈਂ ਨਾਲ ਚਲੀ ਚੱਲਦੀ ਹਾਂ। ਉਹ ਤੁਹਾਡੇ ਦੇ ਗੁਰ-ਭਾਈ ਤੇ ਬਾਲ-ਸਖਾ ਹਨ ਅਤੇ ਮੇਰੇ ਦੇਵਰ। ਮੈਂ ਤੁਹਾਡੇ ਵਲੋਂ ਬੇਨਤੀ ਕਰਾਂਗੀ।

**ਸੁਦਾਮਾ-** ਹੂੰ! ਤੂੰ ਜਾਵੇਂ, ਅਕਲ ਕਰ! ਇਸ ਨਾਲੋਂ ਤਾਂ ਘਰ ਬੈਠੀ ਭੁੱਖੀ ਮਰ ਜਾਵੇਂ ਤਾਂ ਚੰਗੀ ਗੱਲ ਹੈ। ਇਸਤਰੀ ਹੋ ਕੇ ਪਰਾਏ ਦੇ ਬੂਹੇ 'ਤੇ ਜਾ ਕੇ ਮੰਗੇਗੀ। ਮੇਰੀ ਇੱਜ਼ਤ ਦਾ ਵੀ ਤੈਨੂੰ ਖਿਆਲ ਨਹੀਂ ਆਉਂਦਾ। ਲੋਕਕੀ

ਕਹਿਣਗੇ, ਫਲਾਣੇ ਦੀ ਇਸਤਰੀ ਮੰਗਣ ਗਈ ਹੈ।

ਇਸ ਤਰ੍ਹਾਂ ਦੋਹਾਂ ਜੀਆਂ ਦਾ ਆਪਸ ਵਿਚ ਬਿਬਾਦ ਹੁੰਦਿਆਂ ਕਿੰਨੀ ਰਾਤ ਚਲੀ ਗਈ। ਬੱਚੇ ਵੀ ਭੁੱਖੇ ਹੀ ਵਿਲ੍ਹੂੰ-ਵਿਲ੍ਹੂੰ ਕਰਦੇ ਸੌਂ ਗਏ।

ਆਖਰ ਸੁਸ਼ੀਲਾ ਦੇ ਬਹੁਤ ਕਹਿਣ 'ਤੇ ਸੁਦਾਮਾ ਆਪਣੇ ਮਿੱਤਰ ਸ੍ਰੀ ਕ੍ਰਿਸ਼ਨ ਜੀ ਪਾਸ ਸਹਾਇਤਾ ਲਈ ਜਾਣਾ 'ਤੇ ਮੰਨ ਗਿਆ। ਇਸ ਤਰ੍ਹਾਂ ਪਤੀ ਨੂੰ ਮਨਾ ਕੇ ਮੁਠੀ-ਚਾਪੀ ਕਰ ਕੇ ਪਤੀ ਨੂੰ ਸੁਆਇਆ, ਫਿਰ ਬਾਅਦ ਵਿਚ ਜਿਹੜਾ ਥੋੜ੍ਹਾ ਬਹੁਤ ਕੰਮ ਰਹਿੰਦਾ ਸੀ, ਉਹ ਕਰ ਕੇ ਸੁੱਤੀ। ਦਿਨ ਚੜ੍ਹਨ ਤਕ ਪਤੀ ਨੂੰ ਇਸ਼ਨਾਨ ਵਗੈਰਾ ਕਰਾ ਕੇ ਤਿਆਰ ਕਰ ਕੇ ਆਪ ਨਾਲ ਦੇ ਘਰੋਂ ਕੁਝ ਲੈ ਆਈ ਤੇ ਖਾਣ ਲਈ ਦੇ ਦਿੱਤਾ।

ਕੁਝ ਕੁ ਘਰ ਵਿਚ ਚਾਵਲ ਪਏ ਸਨ ਉਹ ਸ੍ਰੀ ਕ੍ਰਿਸ਼ਨ ਜੀ ਦੀ ਭੇਟਾ ਕਰਨ ਲਈ ਇਕ ਪੁਰਾਣੇ ਜਿਹੇ ਕੱਪੜੇ ਵਿਚ ਬੰਨ੍ਹ ਦਿੱਤੇ। ਇਸ ਤਰ੍ਹਾਂ ਘਰ ਵਾਲੀ ਦੇ ਕਹਿਣ ਤੇ ਗਿੱਟੀਆਂ ਗਿਣਦਾ ਸੁਦਾਮਾ ਤੁਰ ਪਿਆ।

ਰਸਤੇ ਵਿਚ ਸੋਚਦਾ ਜਾਂਦਾ ਹੈ, ਬਹੁਤ ਚਿਰ ਵਿਛੜਿਆਂ ਹੋ ਗਿਆ ਹੈ, ਪਤਾ ਨਹੀਂ ਕ੍ਰਿਸ਼ਨ ਹੁਣ ਪਛਾਣੇ ਕਿ ਨਾ ਪਛਾਣੇ। ਨਾਲੇ ਉਹ ਮਹਾਰਾਜਾ ਬਣ ਗਿਆ ਹੈ। ਉਂਜ ਵੀ ਵੱਡਿਆਂ ਨੂੰ ਪਛਾਣ ਘਟ ਹੀ ਰਹਿੰਦੀ ਹੈ। ਇਸ ਲਈ ਮੈਂ ਕਿਹੜਾ ਵਕੀਲ ਮਿਥਾਂ, ਜੋ ਮੇਰੀ ਉਹਨਾਂ ਨਾਲ ਜਾਣ ਪਛਾਣ ਕਰਾ ਦੇਵੇ। ਮੇਰੀ ਇਸ ਗਰੀਬੀ ਹਾਲਤ ਨੂੰ ਦੇਖ ਕੇ ਮੈਨੂੰ ਕਿਸ ਨੇ ਰਾਜ ਦਰਬਾਰ ਦੇ ਨੇੜੇ ਢੁਕਣ ਦੇਣਾ ਹੈ।

ਹੱਛਾ, ਹੁਣ ਸੁਸ਼ੀਲਾ ਦੇ ਆਖੇ ਲੱਗ ਕੇ ਤੁਰ ਤਾਂ ਪਿਆ ਹਾਂ, ਜੋ ਹੋਏਗੀ ਵੇਖੀ ਜਾਵੇਗੀ। ਇਸ ਤਰ੍ਹਾਂ ਖਿਆਲਾਂ ਦੇ ਹੀ ਕਦੀ ਪਹਾੜ ਉਸਾਰਦਾ, ਮਨ ਨੂੰ ਹੌਸਲਾ ਦਿੰਦਾ ਤੇ ਕਦੀ ਢਾਂਹਦਾ ਹੋਇਆ ਨਿਰਾਸਤਾ ਵਿਖੇ ਗੋਤੇ ਖਾਣ ਲੱਗਦਾ।

ਆਖਰ ਦੁਆਰਕਾ ਨਗਰੀ ਵਿਖੇ ਪੁੱਜਾ ਤਾਂ ਸੁਰਗਪੁਰੀ ਤੋਂ ਵੀ ਸੋਹਣੀ ਨਗਰੀ ਨੂੰ ਦੇਖ ਕੇ ਮਨ ਵਿਚ ਸ਼ਾਂਤੀ ਹੋਈ। ਨਾਲੇ ਆਪਣੇ ਆਪ ਤੇ ਅਤੇ ਆਪਣੀ ਹਾਲਤ ਦੇਖ ਕੇ ਅਫਸੋਸ ਕਰਦਾ। ਸਿਰ ਵੀ ਨੰਗਾ, ਕਿਤਨੇ ਹੀ ਸਾਲਾਂ ਤੋਂ ਸਿਰ 'ਤੇ ਪੱਗ ਬੰਨ੍ਹਣ ਨੂੰ ਕੋਈ ਪਾਟੀ ਪੁਰਾਣੀ ਲੀਰ ਵੀ ਨਹੀਂ ਸੀ ਮਿਲੀ। ਪੈਰਾਂ ਦੀਆਂ ਅੱਡੀਆਂ ਪਾਟੀਆਂ ਹੋਈਆਂ ਸਨ। ਉਪਰਲਾ ਹਿੱਸਾ ਇਤਨਾ ਮੈਲਾ ਸੀ ਜੋ ਦਿਨ ਰਾਤ ਕੋਸ਼ਿਸ਼ ਕਰਨ 'ਤੇ ਵੀ ਸਾਫ ਨਹੀਂ ਸੀ ਹੋ ਸਕਦਾ। ਪੁਰਾਣੇ ਕੱਪੜੇ ਵਿਚ ਥੋਹੜੇ ਜਿਹੇ ਚਾਵਲ ਬੱਧੇ ਹੋਏ ਸਨ ਜੋ ਸ੍ਰੀ ਕ੍ਰਿਸ਼ਨ ਜੀ ਦੀ ਭੇਟਾ ਚੜ੍ਹਾਉਣੇ ਸਨ ਅਤੇ ਜਿਹਨਾਂ ਨੂੰ ਦੇਖ ਕੇ ਸੁਦਾਮਾ ਖੁਦ ਹੀ ਸ਼ਰਮਿੰਦਾ ਹੋ ਰਿਹਾ ਸੀ।

ਨਗਰੀ ਦੇ ਅੱਧ ਵਿਚ ਪੁੱਜ ਕੇ ਸੁਦਾਮਾ ਸ੍ਰੀ ਕ੍ਰਿਸ਼ਨ ਜੀ ਦੇ ਮੰਦਰਾਂ ਵਿਚ ਪੁੱਜਾ। ਮਹਿਲਾਂ ਦੇ ਸਿੰਘ ਪੌੜ ਪਾਸ ਪੁੱਜ ਕੇ ਹਾਲੀ ਸੁਦਾਮਾ ਹੈਰਾਨੀ ਨਾਲ ਇਧਰ-ਉਧਰ ਥੱਲੇ ਉਤੇ ਦੇਖ ਰਿਹਾ ਸੀ ਕਿ ਇਤਨੇ ਨੂੰ ਦੁਆਰਪਾਲ ਨੇ ਕੋਲ ਪੁਜਦਿਆਂ ਬੜੇ ਸਤਿਕਾਰ ਭਰੇ ਸ਼ਬਦਾਂ ਨਾਲ ਪੁਛਿਆ "ਹੇ ਮਹਾਂ ਪੁਰਸ਼ੋ! ਕਿੱਥੋਂ ਆਏ ਹੋ ਤੇ ਕਿਸ ਨੂੰ ਮਿਲਣਾ ਚਾਹੁੰਦੇ ਹੋ?

"ਜੀ ਮੈਂ ਗੋਕਲ ਤੋਂ ਆਇਆ ਹਾਂ ਤੇ ਆਪਣੇ ਮਿੱਤਰ ਸ੍ਰੀ ਕ੍ਰਿਸ਼ਨ ਜੀ ਨੂੰ ਮਿਲਣਾ ਚਾਹੁੰਦਾ ਹਾਂ। ਕਿਰਪਾ ਕਰ ਕੇ ਮੇਰਾ ਸੁਨੇਹਾ ਪੁਚਾ ਦਿਓ, ਮੈਂ ਆਪ ਜੀ ਦਾ ਬੜਾ ਧੰਨਵਾਦੀ ਹੋਵਾਂਗਾ।" ਸੁਦਾਮੇ ਨੇ ਵਿਲ੍ਹਕਣੀ ਜਿਹੀ ਲੈਂਦਿਆਂ ਕਿਹਾ।

ਪਹਿਲੇ ਤਾਂ ਦਵਾਰਪਾਲ ਸੁਦਾਮੇ ਦੇ ਮੂੰਹੋਂ 'ਮਿੱਤਰ' ਦਾ ਸ਼ਬਦ ਸੁਣ ਕੇ ਹੈਰਾਨ ਰਹਿ ਗਿਆ ਪਰ ਆਪਣੇ ਮਾਲਕ ਦਾ ਹੁਕਮ ਸਾਹਮਣੇ ਰੱਖਦਿਆਂ ਹੋਇਆਂ ਕਿ ਚਾਹੇ ਕੋਈ ਗਰੀਬ ਆਵੇ ਜਾਂ ਅਮੀਰ, ਉਸ ਨੂੰ ਰੋਕਣਾ

ਨਹੀਂ, ਨਾ ਹੀ ਗੁੱਸੇ ਹੋ ਕੇ ਵਾਪਸ ਮੋੜਨਾ ਹੈ। ਸੋ ਉਹ ਦਵਾਰਪਾਲ ਸੁਦਾਮੇ ਨੂੰ ਇਕ ਪਾਸੇ ਬਿਠਾ ਕੇ ਅੰਦਰ ਚਲਾ ਗਿਆ ਤੇ ਸੁਦਾਮੇ ਦੇ ਕਹੇ ਸ਼ਬਦ ਸ੍ਰੀ ਕ੍ਰਿਸ਼ਨ ਜੀ ਨੂੰ ਜਾ ਸੁਣਾਏ।

ਸੁਦਾਮੇ ਦਾ ਨਾਮ ਸੁਣਦਿਆਂ ਹੀ ਇਤਨੀ ਖੁਸ਼ੀ ਵਿਖੇ ਆਏ ਜੁ ਆਪਾ ਭੁੱਲ ਗਏ। ਜੋੜਾ ਪਾਉਣ ਦਾ ਵੀ ਚੇਤਾ ਨਾ ਰਿਹਾ। ਰਾਜ ਸਿੰਘਾਸਨ ਤੋਂ ਉਤਰ ਕੇ ਨੰਗੀ ਪੈਰੀਂ ਬਾਹਰ ਵੱਲ ਨੱਠ ਉਠੇ। ਬਾਹਰ ਆ ਕੇ ਪ੍ਰਕਰਮਾਂ ਕਰ ਪੈਰੀਂ ਪੈ ਕੇ ਸੁਦਾਮੇ ਨੂੰ ਗਲਵਕੜੀ ਵਿਚ ਘੁਟ ਲਿਆ।

ਫੇਰ ਅੰਦਰ ਲਿਆ ਕੇ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੇ ਆਪਣੀ ਧਰਮ-ਪਤਨੀ ਰੁਕਮਣੀ ਨੂੰ ਨਾਲ ਲੈ ਕੇ ਜਲ ਨਾਲ ਸੁਦਾਮਾ ਜੀ ਦੇ ਚਰਨ ਧੋਤੇ ਅਤੇ ਨਵੀਂ ਪੁਸ਼ਾਕ ਪਹਿਨਾਈ, ਫਿਰ ਆਪਣੇ ਪਾਸ ਰਾਜ ਸਿੰਘਾਸਨ 'ਤੇ ਬਿਠਾਇਆ।

ਚਿਰਾਂ ਦੇ ਵਿਛੜੇ ਮਿੱਤਰ ਮਿਲ ਪਏ। ਬਚਪਨ ਦੀਆਂ ਯਾਦਾਂ ਸੱਜਰੀਆਂ ਹੋ ਚਿੱਤ੍ਰਾਂ ਦੀ ਨਿਆਈਂ ਇਕ ਵਾਰੀ ਸਾਰੀਆਂ ਅੱਖਾਂ ਅੱਗੋਂ ਲੰਘ ਗਈਆਂ। ਇਕੱਠੇ ਖੇਡਣਾ, ਉਠਣਾ, ਬੈਠਣਾ। ਹਵਨ ਲਈ ਜੰਗਲ ਵਿਖੇ ਲੱਕੜਾਂ ਇਕੱਠੀਆਂ ਕਰਨ ਜਾਣਾ ਆਦਿ।

ਸੁਖ ਸਾਂਦ ਪੁੱਛਣ ਤੋਂ ਮਗਰੋਂ ਸ੍ਰੀ ਕ੍ਰਿਸ਼ਨ ਜੀ ਨੇ ਮੁਸਕ੍ਰਾਉਂਦੇ ਹੋਏ ਸੁਦਾਮੇ ਪਾਸੋਂ ਪੁੱਛਿਆ- ਮਿੱਤਰਾਂ ! ਸਾਡੀ ਭਾਬੀ ਨੇ ਸਾਡੇ ਵਾਸਤੇ ਕੀ ਸੁਗਾਤ ਭੇਜੀ ਹੈ?

ਪਰ ਰੁਕਮਣੀ ਦੇ ਹੁੰਦਿਆਂ ਸੁਦਾਮੇ ਦਾ ਹੌਂਸਲਾ ਨਾ ਪਿਆ ਕਿ ਉਹ ਪੁਰਾਣੇ ਕੱਪੜੇ ਵਿਚ ਬੰਨ੍ਹੇ ਹੋਏ ਚੌਲ ਕੱਢ ਕੇ ਦਿਖਾਵੇ ਕਿ ਇਹ ਭੇਜੇ ਹਨ। ਇਸ ਕਰ ਕੇ ਸੁਦਾਮਾ ਚੁਪ ਰਿਹਾ ਪਰ ਘਟ-ਘਟ ਦੇ ਜਾਣਨਹਾਰੇ ਅੰਤਰਜਾਮੀ ਸ੍ਰੀ ਕ੍ਰਿਸ਼ਨ ਜੀ ਮਿੱਤਰ ਦੇ ਦਿਲ ਦੀ ਵਾਰਤਾ ਨੂੰ ਜਾਣਦਿਆਂ ਹੋਇਆਂ ਆਪ ਹੀ ਸੁਦਾਮੇ ਦੀ ਕੱਛ 'ਚੋਂ ਉਹ ਚਾਵਲਾਂ ਦੀ ਪੋਟਲੀ (ਗੰਢ) ਖੋਹ ਕੇ ਫੱਕੇ ਮਾਰਨ ਲੱਗ ਪਏ ਤੇ ਨਾਲੇ ਵਰ ਦਿੱਤੀ ਗਏ।

ਜਿਸ ਵੇਲੇ ਧਨ, ਮਾਲ, ਮਹੱਲ, ਦਾਸ, ਦਾਸੀਆਂ, ਰਾਜ, ਸੁਖ, ਇੱਜ਼ਤ, ਮਾਨ, ਵਡਿਆਈ ਸਭ ਕੁਝ ਦੇ ਚੁੱਕੇ ਤਾਂ ਰੁਕਮਣੀ ਨੇ ਅੱਗੇ ਹੋ ਕੇ ਆਖਿਆ- ਹੇ ਪ੍ਰਭੂ! ਬਸ, ਆਪ ਜੀ ਨੇ ਤਾਂ ਸਭ ਕੁਝ ਦੇ ਦਿੱਤਾ ਹੈ। ਹੁਣ ਫੱਕਾ ਮਾਰ ਕੇ ਮੇਰੀਆਂ ਬਾਹਵਾਂ ਨਾ ਫੜਾ ਦੇਣੀਆਂ। ਇਹ ਕਹਿੰਦਿਆਂ ਹੋਇਆਂ ਰੁਕਮਣੀ ਨੇ ਆਪਣੇ ਪਤੀ ਭਗਵਾਨ ਸ੍ਰੀ ਕ੍ਰਿਸ਼ਨ ਦਾ ਹੱਥ ਰੋਕ ਲਿਆ ਭਾਵ ਅੰਤਮ ਫੱਕਾ ਨਾ ਮਾਰਨ ਦਿੱਤਾ।

ਦੇਖਣ ਵਾਲੀ ਗੱਲ ਤਾਂ ਇਹ ਹੈ ਕਿ ਚਾਹੇ ਸੁਸ਼ੀਲਾ ਨੇ ਸੁਦਾਮੇ ਨੂੰ ਮਿੱਤਰ ਸ੍ਰੀ ਕ੍ਰਿਸ਼ਨ ਜੀ ਪਾਸ ਭੇਜੇ ਹੋਇਆ ਇਕ ਮਹੀਨਾ ਹੋ ਗਿਆ ਸੀ ਪਰ ਰਾਜ ਭੋਗਾਂ ਦੇ ਅਨੰਦ ਲੈਂਦਿਆਂ ਸੁਦਾਮੇ ਦਾ ਇਹ ਗੱਲ ਕਹਿਣ ਦਾ ਹੀਆ ਨਾ ਪਿਆ ਕਿ ਮੇਰੀ ਗਰੀਬੀ ਦੂਰ ਕਰੋ।

ਅਖੀਰ ਛੁੱਟੀ ਮੰਗੀ, ਕ੍ਰਿਸ਼ਨ ਜੀ ਨੇ ਬੜੇ ਆਦਰ ਸਤਿਕਾਰ ਨਾਲ ਵਿਦਾ ਕਰਨ ਲੱਗਿਆਂ ਸੋਚਿਆ ਕਿ ਕਿਤੇ ਕੀਮਤੀ ਕੱਪੜੇ ਪਾਏ ਦੇਖ ਰਸਤੇ ਵਿਚ ਕੋਈ ਦੁੱਖ ਨਾ ਦੇਵੇ। ਸੋ ਸੁਦਾਮਾ ਦੇ ਗਲੋਂ ਕੀਮਤੀ ਕੱਪੜੇ ਵੀ ਲੁਹਾ ਲਏ ਤੇ ਓਹੀ ਜਿਹੀ ਫਟੀ ਪੁਰਾਣੀ ਲੀਰੋ ਲੀਰ ਹੋਈ ਧੋਤੀ ਬੰਨ੍ਹ ਦਿਓ।

ਸ੍ਰੀ ਕ੍ਰਿਸ਼ਨ ਜੀ ਦੀ ਸੰਗਤ ਕਰਨ ਤੇ ਸੁਦਾਮੇ ਦੀ ਆਤਮਾ ਬਲਵਾਨ ਹੋ ਚੁੱਕੀ ਸੀ। ਉਸ ਨੇ ਬਿਨਾਂ ਕਿਸੇ ਮਾਯੂਸੀ ਦੇ ਉਥੋਂ ਚਾਲੇ ਪਾ ਦਿੱਤੇ ਅਤੇ ਦੋ ਦਿਨਾਂ ਵਿਚ ਹੀ ਕਈ ਕੋਹਾਂ ਦਾ ਪੰਧ ਮੁਕਾ ਕੇ ਆਪਣੇ ਪਿੰਡ ਪੁੱਜ ਗਿਆ। ਪਿੰਡ ਵਿਖੇ ਪੁੱਜ ਕੇ ਹੈਰਾਨ ਹੋ ਗਿਆ ਤੇ ਅੱਖਾਂ ਮਲ-ਮਲ, ਬਾਰ-ਬਾਰ ਖੋਹਲਦਾ ਤੇ ਮੀਚਦਾ ਹੈ ਕਿ ਕਿਤੇ ਸੁਪਨਾ ਤਾਂ ਨਹੀਂ ਦੇਖ ਰਿਹਾ।

ਜਿਸ ਵੇਲੇ ਬਾਗਾਂ ਬਗੀਚਿਆਂ ਵਿਚੋਂ ਲੰਘਦਾ ਅੱਗੇ ਵਧਿਆ ਤਾਂ ਸੁਦਾਮੇ ਦੀ ਹੈਰਾਨੀ ਦੀ ਹੱਦ ਨਾ ਰਹੀ ਜਦ ਕਿ ਉਸ ਨੇ ਤਿੰਨ ਛੱਤਾ ਮਹੱਲ ਦੇਖਿਆ। ਇਸੇ ਦੌਰਾਨ ਸੁਦਾਮੇ ਦੇ ਵੱਡੇ ਲੜਕੇ ਬਲਦੇਵ ਚੰਦਰ ਨੇ ਪਿਤਾ ਸੁਦਾਮੇ ਦੇ ਚਰਨੀਂ ਮੱਥਾ ਟੇਕਦਿਆਂ ਸੁਦਾਮੇ ਨੂੰ ਹੋਰ ਵੀ ਹੈਰਾਨੀ ਵਿਚ ਪਾ ਦਿੱਤਾ। ਹੁਣ ਤਾਂ ਬਲਦੇਵ ਚੰਦਰ ਨੇ ਰੇਸ਼ਮੀ ਕੱਪੜੇ ਪਾਏ ਹੋਏ ਸਨ, ਜਿਨ੍ਹਾਂ ਵਿਚੋਂ ਅਤਰ ਦੀ ਖ਼ੁਸ਼ਬੋ ਆ ਰਹੀ ਸੀ।

**ਬਲਦੇਵ-** ਪਿਤਾ ਜੀ! ਤੁਸੀਂ ਇਤਨੇ ਪਰੇਸ਼ਾਨੀ ਵਿਖੇ ਕਿਉਂ ਖਲੋਤੇ ਹੋ। ਇਹ ਓਹੀ ਸਾਡਾ ਪਿੰਡ ਹੈ ਤੇ ਇਹ ਸੁੰਦਰ ਬਗੀਚੇ ਤੇ ਸ਼ੀਸ਼ ਮਹੱਲ ਆਪਣਾ ਹੀ ਹੈ। ਤੁਸਾਂ ਨੇ ਜੋ ਰੁਪਏ ਤੇ ਆਦਮੀ ਭੇਜੇ ਸਨ। ਉਹ ਮਕਾਨ ਤੇ ਬਗੀਚੇ ਬਹੁਤ ਹੀ ਛੇਤੀ ਬਣਾ ਗਏ ਹਨ। ਉਹ ਬਹੁਤ ਚੰਗੇ ਸਨ। ਸਾਨੂੰ ਉਹਨਾਂ ਨੇ ਰਤਾ ਭਰ ਵੀ ਤਕਲੀਫ ਨਹੀਂ ਹੋਣ ਦਿੱਤੀ।

ਸੁਦਾਮੇ ਨੂੰ ਘਰ ਆਇਆਂ ਦੇਖ ਸੁਣ ਕੇ ਸਭ ਲੋਕ ਵਧਾਈਆਂ ਦੇਣ ਆ ਗਏ। ਸੁਦਾਮਿਆਂ! ਤੂੰ ਧੰਨ ਹੈਂ। ਕ੍ਰਿਸ਼ਨ ਮਹਾਰਾਜ ਜੀ ਨੂੰ ਮਿਲਿਓਂ ਜਿਸ ਤੇ ਤੇਰੇ ਸਾਰੇ ਦੁੱਖ ਕੱਟੇ ਗਏ। ਤੇਰੇ ਘਰੋਂ ਕੰਗਾਲੀ ਤਾਂ ਖੰਭ ਲਾ ਕੇ ਉਡ ਗਈ ਹੈ!

ਫੇਰ ਸਾਰੇ ਖਿੱਚ ਕੇ ਸੁਸ਼ੀਲਾ ਪਾਸ ਲੈ ਗਏ। ਪਤੀ ਨੂੰ ਘਰ ਆਇਆ ਦੇਖ ਪਾਸ ਆ ਕੇ ਚਰਨਾਂ 'ਤੇ ਮੱਥਾ ਟੇਕਿਆ। ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਦੀ ਕਿਰਪਾ ਨਾਲ ਸੁਦਾਮੇ ਨੇ ਬਾਕੀ ਦਾ ਜੀਵਨ ਸੁਖ-ਅਨੰਦ ਨਾਲ ਬਤੀਤ ਕੀਤਾ।

ਭਾਈ ਗੁਰਦਾਸ ਜੀ ਲਿਖਦੇ ਹਨ—

ਬਿਪੁ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਏ।
ਲਾਗੂ ਹੋਈ ਬਾਮ੍ਹਣੀ ਮਿਲਿ ਜਗਦੀਸ ਦਲਿਦ੍ਰ ਗਵਾਏ।
ਚਲਿਆ ਗਿਣਦਾ ਗਟੀਆਂ ਕਿਉਂ ਕਰਿ ਜਾਈਐ ਕਉਣੁ ਮਿਲਾਏ।
ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ।
ਦੂਰਹੁ ਦੇਖਿ ਡੰਡਉਤਿ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ।
ਪਹਿਲੇ ਦੇ ਪਰਦਖਣਾ ਪੈਰੀਂ ਪੈ ਕੇ ਲੈ ਗਲਿ ਲਾਏ।
ਚਰਣੋਦਕੁ ਲੈ ਪੈਰ ਧੋਇ ਸਿੰਘਾਸਣੁ ਉਤੇ ਬੈਠਾਏ।
ਪੁਛੇ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ।
ਲੈ ਕੇ ਤੰਦੁਲ ਚਬਿਓਨੁ ਵਿਦਾ ਕਰੇ ਅਗੈ ਪਹੁਚਾਏ।
ਚਾਰਿ ਪਦਾਰਥ ਸਕੁਚਿ ਪਠਾਏ॥ ੯॥

*(ਭਾਈ ਗੁਰਦਾਸ ਜੀ, ਵਾਰ ੧੦)*

ਦਾਸ ਨਾਮਾ ਭੱਟ ਉਸ ਧੁਨ ਨੂੰ ਜਾਣਦਾ ਹੈ ਕਿ ਹੇ ਗਰੀਬ ਨਿਵਾਜ਼! ਜਿਵੇਂ ਦੁਆਪਰ ਜੁਗ ਵਿਚ ਕ੍ਰਿਸ਼ਨ ਰੂਪ ਹੋ ਕੇ ਕਿਰਪਾ ਦ੍ਰਿਸ਼ਟੀ ਕਰ ਕੇ ਸੁਦਾਮੇ ਨੂੰ ਅਪਦਾ ਤੋਂ ਰੱਖਣਾ ਕੀਤਾ ਹੈ, ਓਵੇ ਹੀ ਹੇ ਗਰੀਬ ਨਿਵਾਜ਼ ਜੀ! ਅਸੀਂ ਕਲਯੁਗ ਵਿਚ ਆਪ ਜੀ ਦੀ ਸ਼ਰਨ ਆਏ ਹਾਂ ਹੁਣ ਸਾਡੀ ਪਤ-ਆਬਰੋ ਆਪ ਰੱਖਣਾ ਕਰੋ।

## ਗਨਿਕਾ ਪੜ੍ਹਤ ਪੂਰੇ ਤਿਹ ਕਾਜ॥

ਫਿਰ ਗਨਿਕਾ ਨਾਮ ਦੀ ਜੋ ਵੇਸਵਾ ਸੀ ਸ੍ਰੀ ਰਾਮ ਨਾਮ ਪੜ੍ਹਦਿਆਂ ਹੋਇਆਂ ਉਸ ਦੇ ਸਾਰੇ ਕਾਰਜ ਪੂਰੇ ਕੀਤੇ ਹਨ।

## ਸਾਖੀ- ਗਨਿਕਾ ਦੀ

ਇਕ ਤਾਂ ਸਿਆਲ ਦੇ ਦਿਨ ਸਨ, ਦੂਸਰਾ ਮੀਂਹ ਪਲਾਂ ਵਿਚ ਜ਼ੋਰ ਫੜ ਗਿਆ ਜਿਸ ਕਰ ਕੇ ਠੰਡ ਵਧ ਗਈ। ਸਭ ਕੋਈ ਪਾਲੇ ਤੋਂ ਡਰਦੇ ਅੰਦਰ ਵਾਰ ਰਜਾਈਆਂ ਵਿਚ ਮੂੰਹ ਲੁਕਾਈ ਬੈਠੇ ਸਨ।

ਇਸ ਠੰਡ ਵਿਖੇ ਹੀ ਇਕ ਬੀਤਰਾਗ ਨਾਮਰਸੀਏ ਪੇਟ ਪੂਰਤੀ ਲਈ ਚਾਰ ਰੋਟੀਆਂ ਵਾਸਤੇ ਸ਼ਹਿਰ ਮਧੂਕੜੀ ਮੰਗਣ ਆਏ ਸਨ ਪਰ ਰਾਹ ਵਿਖੇ ਹੀ ਮੀਂਹ ਨੇ ਘੇਰ ਲਿਆ।

ਇਕ ਮਕਾਨ ਦੇ ਦਰਵਾਜ਼ੇ ਅੱਗੇ ਥੜ੍ਹੇ 'ਤੇ ਚੜ੍ਹ ਕੇ ਖਲੋ ਗਏ ਕਿ ਚਲੋ ਕੁਝ-ਕੁ ਚਿਰ ਇਥੇ ਹੀ ਠਹਿਰ ਜਾਂਦੇ ਹਾਂ, ਮੀਂਹ ਹਟ ਜਾਏਗਾ ਤਾਂ ਫਿਰ ਚਲਾਂਗੇ।

ਇੰਜ ਵਿਚਾਰਦੇ ਹੋਏ ਮਹਾਂ ਪੁਰਸ਼ ਉਥੇ ਹੀ ਖਲੋਤੇ ਹੋਏ ਆਪਣੇ ਰੰਗ ਵਿਖੇ ਲੀਨ ਹੋ ਗਏ।

ਸੋਚਿਆ ਤਾਂ ਇਹ ਸੀ ਕਿ ਮੀਂਹ ਬੰਦ ਹੋ ਜਾਏਗਾ ਪਰ ਹੋਇਆ ਕੋਈ ਨਾ। ਸੂਰਜ ਨੇ ਵੀ ਬੱਦਲਾਂ ਤੋਂ ਡਰਦਿਆਂ ਮੂੰਹ ਬਾਹਰ ਨਹੀਂ ਕੱਢਿਆ। ਬੱਦਲਾਂ ਦੇ ਪਿੱਛੇ ਪਿੱਛੇ ਹੀ ਆਪਣੀ ਡਿਊਟੀ ਭੁਗਤਾ ਕੇ ਜਾਣ ਨੂੰ ਤਿਆਰ ਸੀ। ਉਂਜ ਵੀ ਬੱਦਲਾਂ ਦੀ ਛਾਇਆ ਹੋਣ ਕਰ ਕੇ ਹਨੇਰਾ ਅੱਗੇ ਨਾਲੋਂ ਜ਼ਿਆਦਾ ਹੋ ਗਿਆ ਸੀ।

ਇਤਨੇ ਨੂੰ ਇਕ ਸੁੰਦਰ ਨੌਜਵਾਨ ਇਸਤਰੀ ਬਾਰੀ 'ਚੋਂ ਤੱਕੀ ਇਹ ਜਾਣਨ ਲਈ ਕਿ ਇਹ ਮਿੱਠੀ-ਮਿੱਠੀ ਅਵਾਜ਼ ਕਿਥੋਂ ਆ ਰਹੀ ਹੈ?

ਫੇਰ ਥੱਲੇ ਆਈ, ਦਰਵਾਜ਼ਾ ਖੋਲ੍ਹਿਆ ਤੇ ਮਹਾਂ ਪੁਰਸ਼ਾਂ ਦੇ ਚੇਹਰੇ ਵੱਲ ਤੱਕਦੀ ਰਹੀ। ਜਿਉਂ-ਜਿਉਂ ਦਰਸ਼ਨ ਕਰਦੀ ਜਾਂਦੀ ਸੀ ਤਿਉਂ-ਤਿਉਂ ਉਸ ਦਾ ਪਾਪਾਂ ਨਾਲ ਭਰਿਆ ਮਨ ਨਿਰਮਲ ਹੋਈ ਜਾਂਦਾ ਸੀ ਪਰ ਮਹਾਂ ਪੁਰਸ਼ਾਂ ਨੂੰ ਉਸ ਦੇ ਆਉਣ ਦਾ ਕੋਈ ਪਤਾ ਨਹੀਂ ਕਿ ਸਾਡੇ ਪਾਸ ਕੌਣ ਆਇਆ ਹੈ। ਉਹ ਤਾਂ ਨਾਮ ਵਿਖੇ ਆਪਾ ਭੁੱਲੀ ਬੈਠੇ ਸਨ। ਠੰਢ ਤਾਂ ਸਗੋਂ ਉਨ੍ਹਾਂ ਨੂੰ ਸੁਖ ਦੇ ਰਹੀ ਜਾਪਦੀ ਸੀ।

ਗਨਿਕਾ ਨੇ ਕੁਝ ਸੋਚ ਕੇ ਕਿਹਾ- ਮਹਾਂ ਪੁਰਸ਼ੋ! ਠੰਡ ਬਹੁਤ ਹੈ ਇਥੇ ਨਾ ਖਲੋਵੋ, ਉਪਰ ਚਲੋ, ਬਿਸਤਰੇ ਵਿਖੇ ਜਾ ਕੇ ਆਰਾਮ ਕਰੋ। ਜਿਸ ਵੇਲੇ ਮੀਂਹ ਹਟ ਜਾਏਗਾ ਫਿਰ ਚਲੇ ਜਾਣਾ।

ਇਕ ਦੋ ਵਾਰੀ ਕਹਿਣ ਤੋਂ ਮਗਰੋਂ ਮਹਾਂ ਪੁਰਸ਼ਾਂ ਨੂੰ ਗਿਆਤ ਹੋਣ ਤੇ ਨੇਤਰ ਖੋਲ੍ਹੇ। ਬਸ ਇਕੋ ਹੀ ਕਿਰਪਾ ਦ੍ਰਿਸ਼ਟੀ ਦੀ ਤੱਕਣੀ ਨੇ ਗਨਿਕਾ ਦਾ ਮਨ ਹੋਰ ਦਾ ਹੋਰ ਕਰ ਦਿੱਤਾ। ਚਰਨਾਂ 'ਤੇ ਡਿੱਗ ਪਈ ਤੇ ਬੇਨਤੀਆਂ ਕਰ ਕੇ ਮਨਾ ਕੇ ਉਪਰ ਲੈ ਗਈ। ਉਪਰ ਜਾ ਕੇ ਪਹਿਲੇ ਬਸਤਰ ਉਤਰਵਾ ਕੇ ਨਵੇਂ ਬਸਤਰ ਦਿੱਤੇ। ਲੇਫ ਤੁਲਾਈ ਸਹਿਤ ਨਿੱਘਾ ਕਰਨ ਵਾਲਾ ਮੰਜਾ ਦਿੱਤਾ, ਕੋਲ ਸੇਕ ਕਰਨ ਲਈ ਅੱਗ ਬਾਲ ਦਿੱਤੀ।

ਗੋਲੀ ਨੂੰ ਕਹਿ ਕੇ ਜਲਦੀ-ਜਲਦੀ ਅਨੇਕ ਪ੍ਰਕਾਰ ਦੇ ਭੋਜਨ ਤਿਆਰ ਕਰ ਕੇ ਸੰਤਾਂ ਨੂੰ ਛਕਾਏ। ਤੇ ਆਰਾਮ ਲਈ ਹੱਥ ਜੋੜ ਕੇ ਬੇਨਤੀ ਕੀਤੀ। ਉਂਜ ਵੀ ਕੁਝ ਪੇਟ ਨੂੰ ਆਸਰਾ ਹੋ ਜਾਣ ਤੇ ਅਤੇ ਸਰੀਰ ਦੀ ਠੰਡਕ ਦੂਰ ਹੋ ਜਾਣ ਕਰ ਕੇ ਸੰਤਾਂ ਦੀ ਅੱਖ ਲੱਗ ਗਈ।

ਅੱਜ ਉਹ ਪਾਪ ਰੂਪ ਹੋਈ ਗਨਿਕਾ ਸੰਤਾਂ ਦੇ ਚਰਨਾਂ ਵਲ ਖਲੋਤੀ ਹੱਥ ਵਿਚ ਚਰਨ ਲਈ ਸਾਰੀ ਰਾਤ ਘੁਟਦੀ ਰਹੀ। ਪਾਪਾਂ ਕਰ ਕੇ ਕਾਲਾ ਹੋਇਆ ਉਸ ਦਾ ਮਨ ਅੱਜ ਆਪਣੇ ਆਪ 'ਤੇ ਲਾਹਨਤਾਂ ਪਾਉਣ ਲੱਗਾ। ਆਪਣੇ ਕੀਤੇ ਪਾਪ ਕਰਮ ਸਾਰੇ ਦੇ ਸਾਰੇ ਵਾਰੋ ਵਾਰੀ ਚਿੱਤਰ ਬਣ ਕੇ ਸਾਹਮਣੇ ਆਉਣ ਲੱਗੇ।

ਕਈ ਲੱਖ ਪਤੀਆਂ ਨੂੰ ਆਪਣੀ ਹੁਸਨ (ਜਵਾਨੀ) ਦਿਖਾ ਕੇ ਉਹਨਾਂ ਪਾਸੋਂ ਸਭ ਦੌਲਤ ਖੋਹ ਗਲੀਆਂ ਵਿਚ ਰੁਲਾਇਆ। ਜਿਹਨਾਂ ਨੂੰ ਅੱਜ ਭੀਖ ਮੰਗਿਆਂ ਕਉਡੀ ਨਹੀਂ ਜੁੜਦੀ। ਇਤਿਆਦਿਕ ਕਈਆਂ ਦੇ

ਖਿਆਲ ਆਏ। ਮਨ ਬਦੋ ਬਦੀ ਇਕਾਗਰਤਾ ਵਿਚ ਆਇਆ, ਅੱਖਾਂ ਮੀਟੀਆਂ ਜਾਣ। ਕਿਸੇ ਅਲੌਕਿਕ ਰੰਗ ਵਿਚ ਇਸ ਤਰ੍ਹਾਂ ਚਰਨ ਦਬਾਂਦਿਆਂ ਜਾਗੋ ਮੀਟੀ ਵਿਖੇ ਕਾਫੀ ਰਾਤ ਲੰਘ ਗਈ।

ਉਧਰ ਮਹਾਂ ਪੁਰਸ਼ ਵੀ ਸਵਾ ਪਹਿਰ ਰਾਤ ਰਹਿੰਦੀ ਉਠੇ, ਸੌਚ-ਇਸ਼ਨਾਨ ਕਰ ਕੇ ਸਿਮਰਨ ਵਿਖੇ ਜੁੜ ਬੈਠੇ। ਇਧਰ ਗਨਿਕਾ ਦੇ ਮਨ ਬੁੱਧੀ ਉਤੇ ਮਹਾਂ ਪੁਰਸ਼ਾਂ ਦੀ ਕਰਤੱਬਤਾ ਤੇ ਉਹਨਾਂ ਦੀ ਲਗਨ ਦਾ ਬਹੁਤ ਅਸਰ ਪਿਆ। ਹੁਣ ਤਾਂ ਉਹ ਸਦਾ ਲਈ ਪਾਪ ਕਰਮ ਨੂੰ ਛੱਡ ਕੇ ਸਿਮਰਨ ਵਿਖੇ ਭਿਜਣਾ ਚਾਹੁੰਦੀ ਸੀ।

ਪਹੁ ਫੁੱਟਣ ਤੋਂ ਪਹਿਲਾਂ ਹੀ ਸੰਤਾਂ ਨੇ ਆਪਣਾ ਨਿਤਨੇਮ ਕਰ ਲਿਆ ਤੇ ਵਿਦਾਇਗੀ ਲਈ ਉਠੇ ਤੇ ਕਿਹਾ- ਮਾਤਾ ਜੀ! ਹੁਣ ਜਾਣ ਦੀ ਆਗਿਆ ਦਿਓ।

ਬਸ ਫਿਰ ਕੀ ਸੀ, ਸਾਰੀ ਰਾਤ ਦਾ ਪਛਤਾਵਾ ਸੋਮੇ ਦੀ ਨਿਆਈਂ ਫੁਟ ਪਿਆ। ਚਰਨਾਂ 'ਤੇ ਡਿੱਗ ਪਈ। ਅੱਖਾਂ ਵਿਚੋਂ ਜਲ ਦੇ ਫੁਹਾਰੇ ਫੁੱਟ ਪਏ। ਆਪਣੇ ਕੀਤੇ ਦੋਸ਼ਾਂ ਨੂੰ ਬਖਸ਼ਾਉਣ ਲਈ ਹਾੜੇ ਕੱਢਣ ਲੱਗੀ।

ਹੇ ਮਹਾਂ ਪੁਰਸ਼ੋ! ਮੈਂ ਪਾਪਣ ਨੂੰ ਬਖਸ਼ ਲਓ। ਸਾਰੀ ਉਮਰ ਪਾਪ ਕਮਾਉਂਦੀ ਰਹੀ ਹਾਂ। ਲੋਕ ਆਖਦੇ ਹਨ ਕਿ ਇਸਤਰੀ ਦਾ ਧਰਮ ਹੈ ਆਪਣੇ ਪਤੀ ਦੀ ਹਰ ਅਵਸਥਾ ਵਿਖੇ ਸੇਵਾ ਕਰਨੀ ਪਰ ਮੈਂ ਗੈਰ ਮਰਦਾਂ ਦੀ ਸੇਵਾ ਕੀਤੀ ਹੈ। ਸੈਂਕੜੇ ਕਾਮ ਵਸ ਹੋਏ ਮੇਰੀ ਸੁੰਦਰਤਾ ਨੂੰ ਲੁੱਟਣ ਆਏ ਪਰ ਆਪਣਾ ਸਭ ਕੁਝ ਲੁਟਵਾ ਕੇ ਸਦਾ ਲਈ ਹੱਥ ਪਸਾਰੀ ਭੀਖ ਮੰਗਦੇ ਮਰ ਖਪ ਗਏ। ਕਿਰਪਾ ਕਰੋ ਜੇ ਚਰਨ ਪਾਏ ਜੇ ਤਾਂ ਮੈਨੂੰ (ਪਾਪਣ ਨੂੰ) ਵੀ ਸਿੱਧੇ ਰਸਤੇ ਪਾ ਜਾਓ। ਪਤਾ ਨਹੀਂ ਕਿ ਮੇਰਾ ਕੀ ਹਾਲ ਹੋਣਾ ਹੈ।

ਬਖਸ਼ ਲਓ! ਬਖਸ਼ ਲਓ! ਕਰਦੀ ਗਨਿਕਾ ਆਪਾ ਭੁੱਲ ਗਈ। ਕਿੰਨਾਂ ਚਿਰ ਚਰਨਾਂ ਨਾਲ ਭਉਰੇ ਦੀ ਨਿਆਈਂ ਲਿਪਟੀ ਰਹੀ। ਇਤਨਾਂ ਰੋਈ ਕਿ ਹੰਜੂਆਂ ਨਾਲ ਉਹਨਾਂ ਦੇ ਚਰਨਾਂ ਨੂੰ ਧੋ ਦਿੱਤਾ।

ਮਹਾਂ ਪੁਰਸ਼ਾਂ ਦੇ ਮਨ ਵਿਖੇ ਦਯਾ ਆਈ ਉਸ ਦਾ ਜੀਵਨ ਪਲਟਾ ਖਾਂਦਾ ਦੇਖ ਕਿਰਪਾ ਦੇ ਘਰ ਆਏ। ਤਰੁਠ ਪਏ। ਦਿਲਾਸਾ ਦੇ ਕੇ ਨੀਮ ਬਿਹੋਸ਼ ਹੋਈ ਗਨਿਕਾ ਨੂੰ ਉਠਾਇਆ, ਧੀਰਜ ਦਿੱਤਾ ਤੇ ਕਿਹਾ— "ਠੀਕ ਹੈ ਸੰਸਾਰ ਵਿਚ ਰਹਿ ਕੇ ਪ੍ਰਾਣੀ ਕੋਲੋਂ ਅਨੇਕਾਂ ਪਾਪ ਕਰਮ ਹੋ ਜਾਂਦੇ ਹਨ। ਹਾਂ, ਜੇ ਅੱਗੋਂ ਤੋਂ ਪਾਪ ਕਰਮਾਂ ਤੋਂ ਤੋਬਾ ਕਰ ਲਵੇਂ ਤਾਂ ਬਖਸ਼ਿਆ ਜਾ ਸਕਦਾ ਹੈ।

ਗਨਿਕਾ ਦਾ ਹਾੜਾ ਸੀ, ਜ਼ਬਾਨ ਥਥਲਾਂਦੀ ਸੀ, ਆਪਣੇ ਪਾਪਾਂ ਦੇ ਬੋਝ ਕਰ ਕੇ ਥੱਲੇ ਹੀ ਦੱਬੀ ਜਾ ਰਹੀ ਸੀ। ਹੇ ਮਹਾਂ ਪੁਰਸ਼ੋ! ਕਿਰਪਾ ਕਰੋ। ਜਿਵੇਂ ਵੀ ਹੋਵੇ ਕੋਈ ਐਸੀ ਜੁਗਤੀ ਦੱਸੋ, ਜਿਸ ਕਰ ਕੇ ਮੇਰਾ ਵੀ ਸੰਸਾਰ ਤੋਂ ਨਿਸਤਾਰਾ ਹੋ ਜਾਵੇ।

ਸੰਤਾਂ ਵਿਚਾਰਿਆ ਕਿ ਇਹ ਪਾਪ ਆਤਮਾ ਹੈ ਇਸ ਲਈ ਇਹ ਉਪਦੇਸ਼ ਲੈਣ ਦੀ ਅਧਿਕਾਰਨ ਨਹੀਂ ਪਰ ਹੁਣ ਸਿੱਧੇ ਰਸਤੇ ਵੀ ਜ਼ਰੂਰ ਪਾਉਣਾ ਹੈ। ਅਨ-ਅਧਿਕਾਰੀ ਨੂੰ ਉਪਦੇਸ਼ ਦੇਣਾ ਵੀ ਸ਼ਾਸਤਰ ਤੋਂ ਉਲਟ ਹੈ। ਸੋ ਆਪਣਾ ਬਿਰਦ ਰਖਦਿਆਂ ਭਾਵ-

*"ਬ੍ਰਿਥਾ ਨ ਸਾਧ ਮਿਲਾਪ"*

ਅਨੁਸਾਰ ਤੇ ਨਾਲੇ ਸ਼ਾਸਤਰ ਦੀ ਵੀ ਮਰਯਾਦਾਂ ਬਣੀ ਰਹੇ ਸੋ ਉਹਨਾਂ ਨੇ ਇਕ ਆਪਣੇ ਹੱਥੋਂ ਤੋਤਾ ਦਿੱਤਾ ਤੇ ਕਿਹਾ ਇਹ ਲੈ ਤੋਤਾ! ਤੇ ਰੋਜ਼ ਸਵੇਰੇ ਸ਼ਾਮ ਇਸ ਨੂੰ ਚੂਰੀ ਖਵਾਂਦਿਆਂ ਕਿਹਾ ਕਰੀਂ ਕਿ "ਗੰਗਾ ਰਾਮਾ ਖਾਹ

ਚੂਰੀ ਤੇ ਕਹੋ ਰਾਮ ਰਾਮ''। ਰਾਮ ਰਾਮ ਦੀ ਪੱਟੀ ਪੜ੍ਹਾਵੀਂ। ਇਤਨਾ ਕਹਿ ਕੇ ਮਹਾਂ ਪੁਰਸ਼ਾਂ ਨੇ ਚਾਲੇ ਪਾ ਦਿੱਤੇ।

ਇਧਰ ਗਨਿਕਾ ਰੋਜ਼ ਉਸ ਨੂੰ ਰਾਮ ਰਾਮ ਪੜ੍ਹਾਉਂਦੀ। ਪੜ੍ਹਾਉਂਦੀ-ਪੜ੍ਹਾਉਂਦੀ ਰਾਮ ਨਾਮ ਵਿਖੇ ਹੀ ਲੀਨ ਹੋ ਗਈ। ਰਾਮ ਰਾਮ ਕਹਿੰਦਿਆਂ ਐਸੀ ਸਮਾਧੀ ਲਗਦੀ ਜੋ ਆਪਾ ਭੁੱਲ ਜਾਂਦੀ! ਨਾਮ ਦੇ ਪ੍ਰਤਾਪ ਕਰ ਕੇ ਸਾਰੇ ਪਾਪ ਕਰਮ ਵੀ ਖੰਭ ਲਗਾ ਕੇ ਉਡ ਗਏ। ਵਿਸ਼ਈ ਲੋਕਾਂ ਦਾ ਆਣਾ ਜਾਣਾ ਵੀ ਬੰਦ ਹੋ ਗਿਆ। ਗੋਲੀਆਂ ਵੀ ਭੁੱਖ ਦੇ ਦੁੱਖੋਂ ਨੱਠ ਗਈਆਂ, ਕਿਉਂਕਿ ਹੁਣ ਚਾਰ ਕਉਡੀਆਂ ਹੱਥ ਨਹੀਂ ਸਨ ਆਉਂਦੀਆਂ। ਹਾਰ ਸ਼ਿੰਗਾਰ ਕਰਨਾ ਸਭ ਕੁਝ ਭੁੱਲ ਗਿਆ।

ਫਿਰ ਤਾਂ ਮਹਾਂ ਪੁਰਸ਼ਾਂ ਦੀ ਕਿਰਪਾ ਨਾਲ ਸੁਆਸ ਸੁਆਸ ਰਾਮ ਰਾਮ, ਰਾਮ ਰਾਮ, ਰਾਮ ਰਾਮ ਕਰਨ ਲੱਗੀ ਮਨ ਰੂਪੀ ਕਪੜਾ ਰਾਮ ਨਾਮ ਰੂਪੀ ਸਾਬਣ ਦਾ ਸੰਗ ਕਰ ਕੇ ਸ਼ੁੱਧ ਤੇ ਪਵਿੱਤਰ ਹੋ ਗਿਆ। ਗਨਿਕਾ ਨੂੰ ਆਪਾ ਦਿਸ ਆਇਆ। ਰਾਮ ਨਾਮ ਜਪਦੀ ਅੰਤ ਨੂੰ ਰਾਮ ਵਿਖੇ ਹੀ ਅਭੇਦ ਹੋ ਗਈ।

*ਯਥਾ-* ਗਨਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ।
ਮਹਾਂ ਪੁਰਖ ਆਚਾਣਚਕ ਗਨਿਕਾ ਵਾੜੇ ਆਇ ਖਲੋਤਾ।
ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸ ਨੋ ਦਿਤੋਨੁ ਤੋਤਾ।
ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ।
ਲਿਵ ਲਾਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ।
ਪਤਿਤ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ।
ਅੰਤ ਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੋ ਸੁ ਗੋਤਾ।
ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉਂ ਨਰਾਇਣ ਛੋਤਿ ਅਛੋਤਾ।
ਥਾਉਂ ਨਿਥਾਵੇਂ ਮਾਣੁ ਮਣੋਤਾ॥ ੨੧॥

*(ਭਾਈ ਗੁਰਦਾਸ ਜੀ, ਵਾਰ ੧੦)*

## ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ॥ ੮॥ ੧੨॥

(ਓਵੇਂ) ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਕਲਜੁਗ ਵਿਖੇ ਪ੍ਰਸੰਨ ਹੋ ਕੇ "ਦਾਸ" ਨਾਮੇ ਭੱਟ ਦੀ ਲੱਜਾ ਰੱਖਣਾ ਕਰੋ ਕਿਉਂਕਿ ਇਹ ਜੁਗ ਵੀ ਚੌਥਾ ਹੈ ਮੇਰਾ ਅਵਤਾਰ ਵੀ ਚੌਥੇ ਅਥਰਬਣ ਵੇਦ ਦਾ ਹੈ ਤੇ ਆਪ ਵੀ ਚੌਥੇ ਗੁਰੂ ਹੋ॥ ੮॥ ੧੨॥

### ਝੋਲਨਾ॥

ਛੰਦ ਦੀ ਚਾਲ ਹੈ, ਚਾਲ ਬਦਲਨ ਕਰ ਕੇ ਛੋਟਾ ਅੰਕ ਬਦਲ ਗਿਆ ਹੈ, ਪਰ ਭੱਟ ਨਹੀਂ ਬਦਲਿਆ, ਭੱਟ ਓਹੀ 'ਦਾਸ' ਹੈ। 'ਦਾਸ' ਨਾਮਾ ਭੱਟ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ--

## ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਾਰਿਆਂ ਗੁਰੂਆਂ ਨੂੰ ਗੁਰੂ= ਪੂਜਨੀਕ ਜਾਣ ਕੇ ਹੇ ਪ੍ਰਾਣੀਓ! ਜਪਣਾ ਕਰੋ।

*ਅਥਵਾ*- ਚਤੁਸ਼ਟੇ ਅੰਤਹਕਰਣ ਦੁਆਰੇ ਗੁਰੁ= ਪੂਜਨੀਕ ਸਤਿਗੁਰਾਂ ਨੂੰ ਜਪਣਾ ਕਰੋ।

*ਅਥਵਾ*- ਹੇ ਪ੍ਰਾਣੀਓ! ਮਨ ਕਰ ਕੇ ਵੀ ਧੰਨ ਗੁਰੂ, ਧੰਨ ਗੁਰੂ, ਬਾਣੀ ਦੁਆਰਾ ਵੀ ਧੰਨ ਗੁਰੂ, ਧੰਨ ਗੁਰੂ, ਤਨ ਕਰ ਕੇ ਵੀ ਧੰਨ ਗੁਰੂ, ਧੰਨ ਗੁਰੂ ਜਪਣਾ ਕਰੋ।

*ਅਥਵਾ*- ਜੋ ਗੁਰੂ ਸਾਹਿਬ ਜੀ ਸਤਜੁਗ ਵਿਖੇ ਹਾਜ਼ਰ ਸਨ, ਜੋ ਗੁਰੂ ਸਾਹਿਬ ਜੀ ਤ੍ਰੇਤੇ ਜੁਗ ਵਿਚ ਵੀ ਪ੍ਰਸਿੱਧ ਸਨ, ਜੋ ਗੁਰੂ ਸਾਹਿਬ ਜੀ ਦੁਆਪੁਰ ਜੁਗ ਵਿਚ ਵੀ ਪ੍ਰਗਟ ਸਨ ਅਤੇ ਜੋ ਗੁਰੂ ਸਾਹਿਬ ਜੀ ਹੁਣ ਕਲਯੁਗ ਵਿਚ ਪ੍ਰਤੱਖ ਜੀਵਾਂ ਨੂੰ ਉਪਦੇਸ਼ ਦੇ ਕੇ ਤਾਰ ਰਹੇ ਹਨ, ਉਹਨਾਂ ਗੁਰਾਂ ਨੂੰ ਹੇ ਪ੍ਰਾਣੀਓ! ਜਪਣਾ ਕਰੋ।

## ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ
## ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ॥

(ਅੰਨਵੇਂ ਅੱਖਰਾਂ ਵੱਲ ਧਿਆਨ ਰੱਖਣਾ)

ਹੇ ਭੱਟੋ! ਸਤਿ ਕਰਿ ਜਾਨੀਅਹੁ= ਇਹ ਗੱਲ ਸੱਚੀ ਜਾਣਨਾ ਕਰੋ ਕਿ ਜਿਹੜਾ ਮਨੁੱਖ ਸਬਦੁ= ਗੁਰ ਉਪਦੇਸ਼ ਦੁਆਰੇ ਰਸਨਿ ਰਸੈ= ਰਸਨਾ ਆਦਿ ਇੰਦ੍ਰੀਆਂ ਨੂੰ ਰਸਾ ਕੇ ਅਹਿਨਿਸਿ= ਦਿਨ ਰਾਤ ਹਰਿ ਹਰਿ ਨਾਮ ਨੂੰ ਜਪਦਾ ਹੈ, ਉਸ ਨੂੰ ਪ੍ਰਮੇਸ਼ਰ ਨੌ ਨਿਧੀਆਂ ਆਦਿ ਸਾਰੇ ਪਦਾਰਥ ਅਪੈ= ਅਰਪਣ ਕਰ ਦਿੰਦਾ ਹੈ।

## ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ

ਪੁਨਾ ਗੁਰਾਂ ਦੁਆਰੇ ਪ੍ਰੇਮ ਸਹਿਤ ਹਰੀ ਨਾਮ ਨੂੰ ਧਿਆਉਣਾ ਕਰੀਏ ਤਾਂ ਹੀ ਰੰਗ ਪਾਈਐ= ਅਨੰਦ ਪ੍ਰਾਪਤ ਹੁੰਦਾ ਹੈ।

## ਅੰਨ ਮਾਰਗ ਤਜਹੁ ਭਜਹੁ ਹਰਿ ਗ੍ਯਾਨੀਅਹੁ॥

ਅੰਨ= ਹੋਰ ਦੇਵੀ ਦੇਵਤਿਆਂ ਦੇ ਪੂਜਨ ਰੂਪ ਮਾਰਗ= ਰਸਤੇ ਨੂੰ ਤਿਆਗਣਾ ਕਰੋ। *ਅਥਵਾ*-ਅੰਨ ਮਾਰਗ ਤਜਹੁ= ਦ੍ਵੈਤ ਦੇ ਰਸਤੇ ਨੂੰ ਤਿਆਗ ਕੇ ਬ੍ਰਹਮ ਗਿਆਨੀਆਂ ਦੁਆਰੇ ਉਸ ਪ੍ਰਮਾਤਮਾ ਨੂੰ ਭਜਣਾ ਕਰੋ।

## ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ

ਗੁਰਾਂ ਦੇ ਕਹੇ ਹੋਏ ਬਚਨਾਂ ਨੂੰ ਆਪਣੇ ਹਿਰਦੇ ਵਿਚ ਧਾਰਨਾ ਕਰੋ, ਪੰਜਾਂ ਤੱਤਾਂ ਦੀ ਸਤੋਗੁਣ ਅੰਸ਼ ਤੋਂ ਪੈਦਾ ਹੋਇਆ ਜੋ ਮਨ ਹੈ, ਉਸ ਨੂੰ ਬਸਿ= ਕਾਬੂ ਕਰੋ।

*ਅਥਵਾ*-ਪੰਚ ਭੂ= ਪੰਜਾਂ ਕਾਮ ਆਦਿਕ ਵੈਰੀਆਂ ਨੂੰ ਵਸੀਕਾਰ ਕਰੋ।

## ਜਨਮੁ ਕੁਲ ਉਧਰਹੁ ਦ੍ਵਾਰਿ ਹਰਿ ਮਾਨੀਅਹੁ॥

ਆਪਣੇ ਮਨੁੱਖ ਜਨਮ ਨੂੰ ਸਫਲਾ ਕਰੋ ਅਤੇ (੭ ਨਾਨਕੇ, ੭ ਦਾਦਕੇ, ੭ ਸਾਹੁਰੇ ਇਨ੍ਹਾਂ ਇੱਕੀ) ਕੁਲਾਂ ਨੂੰ ਤਾਰਨਾ ਕਰੋ, ਤਾਂ ਤੁਸੀਂ ਹਰੀ ਦੇ ਦਰਵਾਜ਼ੇ ਪਰ ਮਾਨੀਅਹੁ= ਮਾਣ-ਆਦਰ ਪਾਓਗੇ।

## ਜਉਤ ਸਭ ਸੁਖ ਇਤ ਉਤ ਤੁਮ ਬੰਛਵਹੁ

ਜਉਤ= ਜੇਕਰ ਇਤ ਉਤ= ਲੋਕ ਪ੍ਰਲੋਕ ਦੇ ਸਾਰਿਆਂ ਸੁਖਾਂ ਨੂੰ ਪ੍ਰਾਪਤ ਕਰਨਾ ਬੰਛਵਹੁ= ਚਾਹੁੰਦੇ ਹੋ।

## ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥੧॥੧੩॥

ਤਾਂ ਹੇ ਪ੍ਰਾਣੀਓ! ਗੁਰੂ= ਪੂਜਨੀਕ ਪ੍ਰਮਾਤਮਾ ਦਾ ਸਰੂਪ ਜੋ ਗੁਰੂ ਸਾਹਿਬ ਜੀ ਹਨ, ਅਗਿਆਨ ਰੂਪ ਗੁ= ਹਨੇਰੇ ਵਿਚ ਰੂ= ਪ੍ਰਕਾਸ਼ ਕਰਨ ਵਾਲੇ, ਉਹਨਾਂ ਗੁਰਾਂ ਦੁਆਰੇ ਤੁਸੀਂ ਧੰਨ ਗੁਰੂ ਜਪਣਾ ਕਰੋ।

*ਅਥਵਾ*-ਤਨ ਦੇ ਗੁਰੂ ਇੰਦ੍ਰੀਏ, ਇੰਦ੍ਰੀਆਂ ਦਾ ਗੁਰੂ ਮਨ, ਮਨ ਦੇ ਗੁਰੂ ਪ੍ਰਾਣ, ਪ੍ਰਾਣਾਂ ਦਾ ਗੁਰੂ ਜੀਵ, ਜੀਵ ਦੇ ਗੁਰੂ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਹੇ ਪ੍ਰਾਣੀਓ! ਉਹਨਾਂ ਗੁਰਾਂ ਨੂੰ ਤੁਸੀਂ ਜਪਣਾ ਕਰੋ॥ ੧॥੧੩॥

## ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਗੁਰੂ ਜੋ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹਨ ਉਨ੍ਹਾਂ ਨੂੰ ਸਚ ਸਰੂਪ ਜਾਣ ਕੇ ਜਪਣਾ ਕਰੋ।

## ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ
## ਧ੍ਯਾਨੁ ਅਹਿਨਿਸਿ ਕਰਹੁ ਬਚਨ ਗੁਰ ਰਿਦੈ ਧਰਿ॥

ਅਗਮ ਗੁਨ= ਬਿਅੰਤ ਗੁਣਾਂ ਦਾ ਨਿਧਾਨੁ= ਖਜ਼ਾਨਾ ਜੋ ਹਰੀ ਹੈ, ਉਸ ਹਰੀ ਦਾ ਸਰੂਪ ਜਾਣ ਕੇ ਸਤਿਗੁਰਾਂ ਦੇ ਧਿਆਨ ਨੂੰ ਅਹਿਨਿਸਿ= ਦਿਨ ਰਾਤ ਮਨ ਵਿਚ ਧਾਰਨਾ ਕਰੋ ਅਤੇ ਹਿਰਦੇ ਵਿਚ ਗੁਰਾਂ ਦੇ ਕਹੇ ਹੋਏ ਬਚਨਾਂ ਨੂੰ ਧਾਰ੍ਨਾ ਕਰੋ।

*ਅਥਵਾ*- ਹਿਰਦੇ ਵਿਚ ਗੁਰਾਂ ਦੇ ਬਚਨਾਂ ਨੂੰ ਧਾਰ ਕੇ ਘਟ ਘਟ ਦੀ ਜਾਨੁ= ਜਾਣਨ ਵਾਲੇ ਤੇ ਬਿਅੰਤ ਗੁਣਾਂ ਦੇ ਖਜ਼ਾਨੇ ਹਰੀ ਨੂੰ ਮਨ ਵਿਚ ਧਾਰਨਾ ਕਰੋ ਤੇ ਦਿਨ ਰਾਤ ਉਸੇ ਦੇ ਧਿਆਨ ਵਿਚ ਰਹਿਣਾ ਕਰੋ।

## ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ
## ਸੰਤ ਗੁਰਸਿਖ ਤਰਹੁ ਨਾਮ ਸਚ ਰੰਗ ਸਰਿ॥

ਫੁਨਿ= ਪੁਨਾ ਸੰਤ= ਸ਼ਾਂਤ ਆਤਮਾ ਨਾਮ ਸਚ ਰੰਗ= ਸਚ ਨਾਮ ਰੂਪੀ ਤੇ ਪ੍ਰੇਮ ਰੂਪੀ ਬਿਮਲ ਜਲ= ਨਿਰਮਲ ਜਲ ਦੇ ਅਥਾਹ ਸਰਿ= ਗੰਭੀਰ ਸਰੋਵਰ ਜੋ ਗੁਰੂ ਸਾਹਿਬ ਜੀ ਹਨ, ਉਸ ਗੁਰੂ-ਸਰੋਵਰ ਵਿਚ ਹੇ ਗੁਰਸਿੱਖੋ! ਤੁਸੀਂ ਮਜਨੁ ਕਰਹੁ= ਇਸ਼ਨਾਨ ਕਰ ਕੇ ਸੰਸਾਰ-ਸਾਗਰ ਤੋਂ ਤਰਨਾ ਕਰੋ।

## ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ

ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਿਰਭਉ ਨਿਰਵੈਰੁ ਨਿਰੰਕਾਰ ਨੂੰ ਸਦਾ ਹੀ ਜਪਣਾ ਕਰਦੇ ਹਨ।

## ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜ੍ਹ ਭਗਤਿ ਹਰਿ॥

ਪ੍ਰੇਮੀ ਜਨ! ਉਹਨਾਂ ਹੀ ਗੁਰਾਂ ਦੇ ਸ਼ਬਦ ਵਿਖੇ ਰਸਿ= ਪ੍ਰੇਮ ਕਰ ਕੇ ਹਰੀ ਦੀ ਭਗਤੀ ਨੂੰ ਦ੍ਰਿੜ੍ਹ ਕਰਦੇ ਹਨ।

## ਮੁਗਧ ਮਨ ਭ੍ਰਮੁ ਤਜਹੁ ਨਾਮੁ ਗੁਰਮੁਖਿ ਭਜਹੁ

ਹੇ ਭੱਟੋ! ਤੁਸੀਂ ਵੀ ਆਪਣੇ ਮਨ 'ਚੋਂ ਮੁਗਧ= ਮੂਰਖਾਂ ਵਾਲੇ ਭਰਮ ਨੂੰ ਤਜਹੁ= ਤਿਆਗਣਾ ਕਰੋ ਅਤੇ ਗੁਰਮੁਖਿ= ਗੁਰਾਂ ਦੁਆਰੇ ਪ੍ਰਮੇਸ਼ਰ ਦੇ ਨਾਮ ਨੂੰ ਭਜਣਾ ਕਰੋ।

## ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਸਤਿ ਕਰਿ॥ ੨ ॥੧੪॥

ਸਤ ਸਰੂਪ ਜਾਣ ਕੇ ਵਾ ਸਤਿ ਕਰਿ= ਨਿਸਚੇ ਸਹਿਤ ਹੋ ਕੇ ਮਨ ਕਰ ਕੇ ਧੰਨ ਗੁਰੂ ਜਪਣਾ ਕਰੋ, ਬਾਣੀ ਦੁਆਰਾ ਵੀ ਧੰਨ ਗੁਰੂ, ਧੰਨ ਗੁਰੂ ਜਪਣਾ ਕਰੋ, ਸਰੀਰ ਕਰ ਕੇ ਵੀ ਧੰਨ ਗੁਰੂ, ਧੰਨ ਗੁਰੂ ਜਪਣਾ ਕਰੋ॥ ੨ ॥ ੧੪ ॥

[ਪੰਨਾ ੧੪੦੧]

## ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ॥

ਮਨ ਕਰ ਕੇ ਗੁਰਾਂ ਵਿਚ ਨਿਸਚਾ ਕਰੋ, ਬਾਣੀ ਕਰ ਕੇ ਗੁਰਾਂ ਵਿਚ ਨਿਸਚਾ ਕਰੋ, ਸਰੀਰ ਕਰ ਕੇ ਗੁਰਾਂ ਵਿਚ ਨਿਸਚਾ ਕਰੋ, ਕਿਉਂਕਿ ਇਹ ਨਿਯਮ ਹੈ ਕਿ ਗੁਰਾਂ ਦੁਆਰੇ ਹੀ ਹਰੀ ਪ੍ਰਾਪਤ ਹੁੰਦਾ ਹੈ।

## ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ

ਬਿਅੰਤ ਗੁਣਾਂ ਵਾਲੇ ਗੁਰੂ ਸਾਹਿਬ ਉਦਧਿ= ਸਮੁੰਦਰ ਵਾਂਗੂ ਗਹਿਰ= ਡੂੰਘੇ ਤੇ ਗੰਭੀਰ= ਨਿਰਹਲ ਹਨ,

## ਹਰਿ ਨਾਮ ਨਗ ਹੀਰ ਮਣਿ ਮਿਲਤ ਲਿਵ ਲਾਈਐ॥

ਜਿਸ ਗੁਰੂ ਰੂਪ ਸਮੁੰਦਰ ਵਿਚ ਲਿਵ ਲਾਈਐ= ਬਿਰਤੀ ਲਗਾਣ ਰੂਪ ਚੁੱਭੀ ਮਾਰਨ ਕਰ ਕੇ ਹਰੀ ਨਾਮ ਰੂਪ ਨਗ, ਹੀਰੇ, ਮਣੀਆਂ ਆਦਿਕ ਅਣਮੁੱਲੇ ਪਦਾਰਥ ਮਿਲਦੇ ਹਨ।

*ਅਥਵਾ*-ਹਰੀ ਨਾਮ ਰੂਪ ਹੀਰੇ, ਪ੍ਰੇਮ ਰੂਪੀ ਨਗ, ਕਰੁਣਾ, ਮੈਤ੍ਰੀ, ਮੁਦਤਾ ਰੂਪ ਮਣੀਆਂ; ਵਾ-ਚਾਰੇ ਮੁਕਤੀਆਂ ਰੂਪ ਮਣੀਆਂ, ਵੈਰਾਗ ਰੂਪੀ ਰਤਨ ਇਤਿਆਦਿਕ ਅਣਮੁੱਲੇ ਪਦਾਰਥ ਮਿਲਦੇ ਹਨ।

## ਫੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸ
## ਮੈਲੁ ਦੁਰਮਤਿ ਹਿਰਤ ਸਬਦਿ ਗੁਰੁ ਧ੍ਯਾਈਐ॥

ਫੁਨਿ= ਫਿਰ ਗੁਰੂ ਸਾਹਿਬ ਜੀ ਪਰਮਲ= ਬਾਵਨ ਚੰਦਨ ਦੇ ਸਰਸ= ਸਦਰਸ਼ ਹਨ ਅਤੇ ਪਾਰਸ ਦੇ ਸਰਸ= ਸਦਰਸ਼ ਹਨ। ਜਿਵੇਂ ਪ੍ਰਤੱਖ ਚੰਦਨ ਹੋਰਨਾਂ ਬ੍ਰਿਛਾਂ ਨੂੰ ਸੁਗੰਧੀ ਵਾਲਾ ਕਰ ਦਿੰਦਾ ਹੈ। ਤਿਵੇਂ ਚੰਦਨ ਰੂਪ ਗੁਰੂ ਸਾਹਿਬ ਜੀ ਲੱਕੜ ਵਰਗੇ ਕਠੋਰ ਹਿਰਦਿਆਂ ਵਾਲੇ ਪਾਪੀ ਪੁਰਸ਼ਾਂ ਰੂਪ ਬ੍ਰਿਛਾਂ ਨੂੰ ਭਗਤੀ ਰੂਪ ਸੁਗੰਧੀ ਵਾਲਾ ਕਰ ਦਿੰਦੇ ਹਨ।

ਜਿਵੇਂ ਪਾਰਸ ਲੋਹੇ ਨੂੰ ਸੋਨਾ ਕਰ ਦਿੰਦਾ ਹੈ, ਤਿਵੇਂ ਪਾਰਸ ਰੂਪ ਗੁਰੂ ਸਾਹਿਬ ਜੀ ਲੋਹੇ ਵਾਂਗੂ ਕਾਲੇ ਤੇ ਲਾਲਚੀ ਜੀਵਾਂ ਨੂੰ ਆਪਣੇ ਪਵਿੱਤਰ ਚਰਨਾਂ ਦੀ ਪਰਸ= ਛੋਹ ਦੇ ਕੇ ਦੁਰਮਤਿ= ਖੋਟੀ ਬੁੱਧੀ ਵਿਚੋਂ ਪਾਪਾਂ ਰੂਪੀ ਮੈਲ ਹਿਰਤ= ਨਾਸ ਕਰ ਕੇ ਕੰਚਨੁ= ਸੋਨੇ ਵਾਂਗੂ ਸ਼ੁੱਧ ਬ੍ਰਹਮ ਦਾ ਸਰੂਪ ਕਰ ਦਿੰਦੇ ਹਨ, ਇਸ ਕਰ ਕੇ ਹੇ ਭੱਟੋ! ਤੁਸੀਂ ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਮੇਸ਼ਰ ਦੇ ਨਾਮਾਂ ਨੂੰ ਧਿਆਉਣਾ ਕਰੋ।

## ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ

ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦ੍ਵਾਰਿ= ਦਰਵਾਜ਼ੇ 'ਤੇ ਨਾਮ ਕਥਾ ਕੀਰਤਨ ਰੂਪ ਅੰਮ੍ਰਿਤ ਦਾ ਪ੍ਰਵਾਹ ਸਦ ਛੁਟਕੰਤ= ਸਦਾ ਚਲ ਰਿਹਾ ਹੈ।

## ਗ੍ਯਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ॥

ਗਿਆਨ ਰੂਪ ਬਿਮਲ= ਨਿਰਮਲ ਜਲ ਦੇ ਸਰ= ਸਰੋਵਰ ਜੋ ਗੁਰੂ ਸਾਹਿਬ ਜੀ ਹਨ, ਉਹਨਾਂ ਵਿਖੇ ਸਿੱਖ ਸੰਤ ਇਸ਼ਨਾਨ ਕਰਦੇ ਹਨ।

## ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿ ਧਰਹੁ

ਉਹਨਾਂ ਗੁਰਾਂ ਦੁਆਰੇ ਨਿਰਬਾਣੁ= ਬੰਧਨਾਂ ਤੋਂ ਰਹਿਤ ਹਰੀ ਦਾ ਨਾਮ ਜੋ ਨਿਧਾਨੁ= ਨਿਧੀਆਂ ਦਾ ਖਜ਼ਾਨਾ ਹੈ, ਉਸ ਨੂੰ ਆਪਣੇ ਹਿਰਦੇ ਵਿਚ ਧਾਰਨਾ ਕਰੋ।

## ਗੁਰੂ ਗੁਰ ਗੁਰ ਕਰਹੁ ਗੁਰੂ ਹਰਿ ਪਾਈਐ॥ ੩॥ ੧੫॥

ਮਨ ਕਰ ਕੇ ਗੁਰਾਂ ਵਿਚ ਨਿਸਚਾ ਕਰੋ, ਬਾਣੀ ਕਰ ਕੇ ਗੁਰਾਂ ਵਿਚ ਨਿਸਚਾ ਕਰੋ, ਸਰੀਰ ਕਰ ਕੇ ਗੁਰਾਂ ਵਿਚ ਨਿਸਚਾ ਕਰੋ ਕਿਉਂਕਿ ਇਹ ਨਿਯਮ ਹੈ ਕਿ ਗੁਰਾਂ ਦੁਆਰੇ ਹੀ ਹਰੀ ਪ੍ਰਾਪਤ ਹੁੰਦਾ ਹੈ॥ ੩॥ ੧੫॥

## ਗੁਰੂ ਗੁਰ ਗੁਰੂ ਗੁਰ ਗੁਰੂ ਜਪੁ ਮੰਨ ਰੇ॥

ਮੰਨ ਰੇ= ਹੇ ਪ੍ਰਾਣੀਓ! ਅੰਦਰ ਸਵਾਸ ਜਾਂਦਿਆਂ ਵੀ ਧੰਨ ਗੁਰੂ, ਬਾਹਰ ਸਵਾਸ ਆਉਂਦਿਆਂ ਵੀ ਧੰਨ ਗੁਰੂ, ਸੌਣ ਲੱਗਿਆਂ ਵੀ ਧੰਨ ਗੁਰੂ, ਜਾਗਣ ਸਮੇਂ ਵੀ ਧੰਨ ਗੁਰੂ , ਰੋਟੀ ਖਾਣ ਲੱਗਿਆਂ ਵੀ ਧੰਨ ਗੁਰੂ ਧੰਨ ਗੁਰੂ ਜਪਣਾ ਕਰੋ।

## ਜਾ ਕੀ ਸੇਵ ਸਿਵ ਸਿਧ ਸਾਧਿਕ ਸੁਰ ਅਸੁਰ ਗਣ
## ਤਰਹਿ ਤੇਤੀਸ ਗੁਰ ਬਚਨ ਸੁਣਿ ਕੰਨ ਰੇ॥

ਜਾ ਕੀ= ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਸੇਵ= ਸੇਵਾ ਕਰ ਕੇ ਸ਼ਿਵ, ਚੁਰਾਸੀ ਸਿਧ, ਸਾਧਿਕ= ਸਾਧਨਾ ਕਰਨ ਵਾਲੇ ਜਗਿਆਸੂ, ਸੁਰ= ਦੇਵਤੇ, ਅਸੁਰ= ਦੈਂਤ, (ਟੋਣਾ ਛੋਣਾ ਆਦਿਕ) ਗਣ ਸੰਸਾਰ-ਸਮੁੰਦਰ ਤੋਂ ਤਰ ਗਏ ਹਨ ਅਤੇ ਤੇਤੀ ਕ੍ਰੋੜ ਦੇਵਤੇ ਵੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਬਚਨਾਂ  ਨੂੰ ਕੰਨਾਂ ਵਿਖੇ ਸੁਣ ਕੇ ਸੰਸਾਰ-ਸਮੁੰਦਰ ਤੋਂ ਤਰ ਗਏ ਹਨ।

## ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ

ਫੇਰ ਉਹ ਸੰਤ ਵੀ ਤਰ ਗਏ ਹਨ ਜੋ ਪ੍ਰਮੇਸ਼ਰ ਦੀ ਭਗਤੀ ਹਿਤ= ਵਾਸਤੇ ਧੰਨ ਗੁਰੂ ਧੰਨ ਗੁਰੂ ਉਚਾਰਨ ਕਰਦੇ ਹਨ।

## ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨ ਰੇ॥

ਗੁਰੂ ਜੋ ਨਾਰਦ ਮੁਨੀ ਜੀ ਹਨ ਉਹਨਾਂ ਨਾਲ ਮਿਲ ਕੇ ਪ੍ਰਹਿਲਾਦ ਜਨ ਵੀ ਸੰਸਾਰ-ਸਾਗਰ ਤੋਂ ਤਰ ਗਿਆ ਹੈ।

## ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰਮੁਖਹਿ ਤਰਹਿ

ਨਾਰਦ ਮੁਨੀ ਜੀ ਤੋਂ ਆਦਿ ਲੈ ਕੇ ਅਤੇ ਸਨਕ ਤੋਂ ਆਦਿ ਲੈ ਕੇ ਚਾਰੇ ਭਾਈ ਜੋ ਭੀ ਸੰਸਾਰ ਤੋ ਤਰੇ ਹਨ, ਉਹ ਗੁਰਮੁਖਹਿ= ਗੁਰਾਂ ਦੁਆਰੇ ਹੀ ਹਰੀ ਨਾਮ ਨੂੰ ਜਪ ਕੇ ਤਰੇ ਹਨ। ਇਸ ਕਰ ਕੇ ਹੇ ਭੱਟੋ! ਤੁਸੀਂ ਵੀ-

## ਇਕ ਨਾਮ ਲਗਿ ਤਜਹੁ ਰਸ ਅੰਨ ਰੇ॥

ਅੰਨ= ਹੋਰ ਦੁਨਿਆਵੀ ਰਸਾਂ ਨੂੰ ਤਜਹੁ= ਤਿਆਗ ਕੇ ਇਕ ਪ੍ਰਭੂ ਦੇ ਨਾਮ ਸਿਮਰਨ ਵਿਚ ਲਗ ਜਾਓ।

## ਦਾਸੁ ਬੇਨਤਿ ਕਹੈ ਨਾਮੁ ਗੁਰਮੁਖਿ ਲਹੈ

''ਦਾਸ'' ਨਾਮਾ ਭੱਟ ਬੇਨਤੀ ਸਹਿਤ ਕਹਿੰਦਾ ਹੈ ਕਿ ਨਾਮ ਜਪਣ ਦਾ ਤਰੀਕਾ ਮੁਖ ਗੁਰਾਂ ਦੁਆਰੇ ਹੀ ਲਈਦਾ ਹੈ। ਇਸ ਕਰ ਕੇ--

## ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ॥ ੪ ॥ ੧੬ ॥ ੨੯ ॥

ਹੇ ਪਿਆਰੇ ਭੱਟੋ! ਮਨ ਕਰ ਕੇ ਧੰਨ ਗੁਰੂ, ਧੰਨ ਗੁਰੂ, ਬਾਣੀ ਕਰ ਕੇ ਵੀ ਧੰਨ ਗੁਰੂ, ਧੰਨ ਗੁਰੂ, ਸਰੀਰ ਕਰ ਕੇ ਵੀ ਧੰਨ ਗੁਰੂ, ਧੰਨ ਗੁਰੂ ਜਪਣਾ ਕਰੋ॥ ੪॥ ੧੬॥ ੨੯॥

ਚਾਰ ਸਵਈਏ ਝੋਲਨਾ ਛੰਦ ਵਾਲੇ ਅਤੇ ਦੋ ਸਵਈਏ ਉਸ ਤੋਂ ਪਹਿਲਾਂ ਵਾਲੇ ਇਹ ਸਾਰੇ ੬ ਸਵਈਏ (ਯਾਰਵੇਂ ਸਵਈਏ ਤੋਂ ਲੈ ਕੇ ਸੋਲਵੇਂ ਸਵਈਏ ਤਕ) ''ਦਾਸ'' ਭੱਟ ਨੇ ਕਥਨ ਕੀਤੇ ਹਨ। ਇਸ ਤੋਂ ਅਗਲੇ ਪੰਜ ਸਵਈਏ ਪੰਜ ਅੰਕ ਤਕ 'ਗੰਗਾ' ਭੱਟ ਦੇ ਆਉਣਗੇ—

## ਸਿਰੀ ਗੁਰੂ ਸਾਹਿਬੁ ਸਭ ਊਪਰਿ॥

ਸ੍ਰੀ ਗੁਰੂ (ਰਾਮਦਾਸ ਸਾਹਿਬ ਜੀ) ਸਾਰਿਆਂ ਤੋਂ ਊਪਰਿ= ਉੱਚੇ ਹਨ (ਅਤੇ ਉਸ ਅਕਾਲ ਪੁਰਖ ਦਾ ਸਰੂਪ ਹਨ)।

## ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ॥

ਜਿਸ ਨੇ ਸਤਿਜੁਗ ਵਿਚ ਧਰੂਅ ਭਗਤ ਉਤੇ ਆਪਣੀ ਕਿਰਪਾ ਦ੍ਰਿਸ਼ਟੀ ਕੀਤੀ ਹੈ। ਫੇਰ ਜਿਸ ਭਗਵਾਨ ਨੇ ਨਰਸਿੰਘ ਰੂਪ ਧਾਰ ਕੇ-

## ਸ੍ਰੀ ਪ੍ਰਹਲਾਦ ਭਗਤ ਉਧਰੀਅੰ॥ ਹਸ੍ਤ ਕਮਲ ਮਾਥੇ ਪਰ ਧਰੀਅੰ॥

ਸ੍ਰੀ ਪ੍ਰਹਿਲਾਦ ਭਗਤ ਦੇ ਮੱਥੇ ਉਪਰ ਆਪਣਾ ਹਸ੍ਤ= ਹੱਥ-ਕਮਲ ਕੰਵਲ ਰੱਖ ਕੇ ਉਸ ਨੂੰ ਪਿਤਾ ਹਰਨਾਖਸ਼ ਤੋਂ ਉਧਰੀਅੰ= ਬਚਾਉਣਾ ਕੀਤਾ ਹੈ (ਉਸ ਪ੍ਰਮੇਸ਼ਰ ਦਾ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ)।

## ਅਲਖ ਰੂਪ ਜੀਅ ਲਖ੍ਯ੍ਯਾ ਨ ਜਾਈ॥ ਸਾਧਿਕ ਸਿਧ ਸਗਲ ਸਰਣਾਈ॥

ਉਹ ਅਲੱਖ ਸਰੂਪ ਪ੍ਰਮਾਤਮਾ ਕਿਸੇ ਜੀਵ ਪਾਸੋਂ ਸ਼ਕਤੀ-ਬਿਰਤੀ ਕਰ ਕੇ ਲਖ੍ਯਾ= ਜਾਣਿਆਂ ਨਹੀਂ ਜਾਂਦਾ। ਸਾਰੇ ਸਿਧ ਤੇ ਸਾਧਿਕ= ਸਾਧਨਾ ਕਰਨ ਵਾਲੇ ਜਗਿਆਸੂ ਜਿਸ ਦੇ ਚਰਨਾਂ ਦੀ ਸ਼ਰਨ ਵਿਖੇ ਆ ਰਹੇ ਹਨ (ਉਸ ਵਾਹਿਗੁਰੂ ਦੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ)।

## ਗੁਰ ਕੇ ਬਚਨ ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸ੍ਾਰਹੁ ॥

ਗੁਰਾਂ ਦੇ ਕਹੇ ਹੋਏ ਬਚਨ ਸੱਚੇ ਜਾਣ ਕੇ ਜੀਅ ਵਿਖੇ ਧਾਰਨਾ ਕਰੋ। ਚਿਤ ਬਿਰਤੀ ਦੇਹ= ਦੇ ਕੇ ਆਪਣੇ ਮਨੁੱਖ ਜਨਮ ਨੂੰ ਨਿਸ੍ਾਰਹੁ= ਸਫਲ ਕਰ ਲਓ।

## ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥

ਸੰਸਾਰ-ਸਮੁੰਦਰ ਤੋਂ ਪਾਰ ਕਰਨ ਨੂੰ ਗੁਰੂ ਸਾਹਿਬ ਜੀ ਜਹਾਜ਼ ਰੂਪ ਹਨ।

ਵਾ-ਗੁਰਾਂ ਪਾਸ ਨਾਮ ਰੂਪ ਜਹਾਜ਼ ਹੈ। ਆਸਾ ਤ੍ਰਿਸ਼ਨਾ ਰੂਪ ਨਦੀਆਂ ਤੋਂ ਪਾਰ ਕਰਨ ਨੂੰ ਗੁਰੂ ਸਾਹਿਬ ਜੀ ਖੇਵਟੁ= ਮਲਾਹ ਰੂਪ ਹਨ। ਇਹ ਨਿਯਮ ਸਮਝ ਲਉ ਸਤਿਗੁਰਾਂ ਤੋਂ ਬਿਨਾਂ ਆਪਣੇ ਆਪ ਸੰਸਾਰ-ਸਮੁੰਦਰ ਤੋਂ ਕੋਈ ਨਹੀਂ ਤਰ ਸਕਿਆ।

## ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥

ਗੁਰੂ ਦੀ ਕਿਰਪਾ ਨਾਲ ਹੀ ਪ੍ਰਭੁ= ਪ੍ਰਮਾਤਮਾ ਮਿਲਦਾ ਹੈ, ਗੁਰ ਉਪਦੇਸ਼ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਹੁੰਦੀ।

## ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥ ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਬਨਵਾਰੀ= ਸੰਸਾਰ ਬਨ ਦੇ ਵਾਲੀ ਨਿਰੰਜਨੀ ਜੋਤ ਦੇ ਨਿਕਟਿ ਬਸੈ= ਨੇੜੇ ਵੱਸਣ ਲੱਗੇ ਭਾਵ ਨਿਰਉਪਾਧਕ ਅਨੰਦ ਲੈਣ ਲੱਗੇ।

ਉਸ ਵੇਲੇ ਤਿਨਿ= ਤਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਗਤ ਵਿਚ ਆਪਣੀ ਜੋਤ ਲਹਿਣਾ ਜੀ ਵਿਖੇ ਧਾਰ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਗੱਦੀ ਉਪਰ ਅਸਥਾਪਨ ਕਰ ਦਿੱਤਾ।

## ਲਹਣੈ ਪੰਥੁ ਧਰਮ ਕਾ ਕੀਆ ॥ ਅਮਰਦਾਸ ਭਲੇ ਕਉ ਦੀਆ ॥

ਅੱਗੋਂ ਲਹਿਣਾ ਜੀ ਨੇ ਨਾਮ ਜਪਾਣਾ, ਭਾਣਾ ਮੰਨਣਾ, ਅਜਰ ਵਸਤੂ ਨੂੰ ਜਰਣਾ ਇਤਿਆਦਿ ਸ਼ੁਭ-ਗੁਣਾਂ ਰੂਪ ਧਰਮ ਦਾ ਪੰਥੁ= ਰਸਤਾ ਚਲਾਣਾ ਕੀਤਾ। ਜਿਸ ਵੇਲੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣਾ ਸਮਾਂ ਪੂਰਾ ਹੋਇਆ ਨਿਸਚੇ ਕੀਤਾ। ਤਾਂ ਉਨ੍ਹਾਂ ਨੇ ਭੱਲੇ ਜਾਤੀ ਦੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਗੁਰਿਆਈ ਗੱਦੀ ਪਰ ਅਸਥਾਪਨ ਕਰ ਦਿੱਤਾ। ਸਮੇਂ ਦੇ ਅਨੁਸਾਰ ਫਿਰ-

## ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਉ ॥ ਹਰਿ ਕਾ ਨਾਮੁ ਅਖੈ ਨਿਧਿ ਅਪ੍ਉ ॥

ਉਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸੋਢੀ ਕੁਲ 'ਚੋਂ ਸ਼ਰੋਮਣੀ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਉਹਨਾਂ ਨੂੰ ਗੁਰਿਆਈ ਗੱਦੀ ਪਰ ਥਿਰੁ= ਬਿਠਾ ਕੇ ਅਸਥਾਪਨ ਕਰ ਦਿੱਤਾ।

ਅਖੈ= ਨਾ ਮੁੱਕਣ ਵਾਲਾ ਹਰੀ ਦਾ ਨਾਮ ਰੂਪ ਨਿਧਿ= ਖਜ਼ਾਨਾ ਅਪ੍ਉ= ਅਰਪਣਾ ਭਾਵ ਬਖਸ਼ਣਾ ਕੀਤਾ।

## ਅਪ੍ਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ ॥

ਅਖੈ= ਨਾ ਮੁੱਕਣ ਵਾਲਾ ਹਰੀ ਨਾਮ ਰੂਪ ਨਿਧਿ= ਖਜ਼ਾਨਾ (ਸ੍ਰੀ) ਗੁਰੂ (ਅਮਰਦਾਸ ਸਾਹਿਬ ਜੀ) ਨੇ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ) ਅਰਪਣਾ ਕੀਤਾ। ਇਸ ਨਿਯਮ ਸਮਝ ਲਉ ਚਾਰਿਆਂ ਜੁਗਾਂ ਵਿਚ ਜਿਸ

ਨੇ ਵੀ ਕੁਝ ਫਲ ਲੈਣਾ ਕੀਤਾ ਹੈ ਤਾਂ ਗੁਰ ਸੇਵਾ ਨੂੰ ਕਰ ਕੇ ਹੀ ਲਿਆ ਹੈ।

**ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ ਪਰਮਾਨੰਦ ਗੁਰਮੁਖਿ ਕਹੀਅੰ॥**

ਜੋ ਮਨੁੱਖ ਚਰਨਾਂ ਦੀ ਸ਼ਰਨ ਵਿਖੇ ਪੈ ਕੇ ਬੰਦਹਿ= ਡੰਡੇ ਵਾਂਗ ਲੰਮੇ ਪੈ ਕੇ ਨਮਸ਼ਕਾਰਾਂ ਕਰਦੇ ਹਨ ਅਤੇ ਗੁਰਮੁਖਿ= ਮੁਖ ਗੁਰਾਂ ਦੁਆਰੇ ਪਰਮਾਨੰਦ= ਪਰਮ ਅਨੰਦ ਸਰੂਪ ਪ੍ਰਮੇਸ਼ਰ ਦੇ ਨਾਮਾਂ ਨੂੰ ਕਹਿੰਦੇ ਹਨ, ਉਹ ਪੁਰਸ਼ ਸੁਖ ਪਾਉਂਦੇ ਹਨ।

**ਪਰਤਖਿ ਦੇਹ ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ ਭਰਣੰ॥**

ਜੋ ਆਦਿ ਰੂਪਿ= ਪ੍ਰਮਾਤਮਾ ਪਦਾਰਥਾਂ ਨਾਲ ਭਰ ਕੇ ਸਾਰਿਆਂ ਜੀਆਂ ਦੀ ਪੋਖਣ= ਪਾਲਣਾ ਕਰਨ ਵਾਲਾ ਹੈ, ਉਸ ਪਾਰਬ੍ਰਹਮ ਸੁਆਮੀ ਦੀ ਇਹ ਗੁਰੂ ਸਾਹਿਬ ਜੀ ਪ੍ਰਤੱਖ ਦੇਹ ਹਨ।

**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ॥੧॥**

ਗੰਗਾ ਭੱਟ ਨਾਲਦਿਆਂ ਭੱਟਾਂ ਨੂੰ ਆਖਦਾ ਹੈ ਕਿ ਹੇ ਭੱਟੋ! ਅਲਖ ਗਤਿ ਜਾ ਕੀ= ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਗਤਿ= ਰੀਤੀ ਅਰਥਾਤ ਮਰਯਾਦਾ ਜਾਣਨ ਤੋਂ ਰਹਿਤ ਹੈ, ਉਸ ਗੁਰੂ= ਪੂਜਜ ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਸੇਵਨਾ ਕਰੋ, ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੀਵਾਂ ਦੇ ਤਾਰਨ ਨੂੰ ਤਰਣੰ= ਜਹਾਜ਼ ਰੂਪ ਹਨ॥ ੧॥

**ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ ਕਰਿ ਬਿਚਿਤਿ ਚਾਓ॥**

ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਅੰਮ੍ਰਿਤ ਰੂਪ ਬਚਨਾਂ ਨੂੰ ਸਾਧੂ ਜਨ ਆਪਣੇ ਬਿ-ਚਿਤਿ= ਚਿਤ ਵਿਚ ਬੜੇ ਚਾਉ= ਉਤਸ਼ਾਹ ਨਾਲ ਬਾਣੀ ਦੁਆਰਾ ਜਪਣਾ ਕਰਦੇ ਹਨ।

**ਆਨੰਦੁ ਨਿਤ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ॥**

ਨਿਤ= ਰੋਜ਼ਾਨਾ ਮੰਗਲਾਂ ਦੇ ਕਰਨ ਵਾਲੇ ਜੋ ਅਨੰਦ ਸਰੂਪ (ਸ੍ਰੀ) ਗੁਰੂ (ਰਾਮਦਾਸ ਸਾਹਿਬ ਜੀ) ਹਨ, ਉਹਨਾਂ ਸਤਿਗੁਰਾਂ ਦਾ ਹੀ ਦਰਸ਼ਨ ਸੰਸਾਰ ਵਿਖੇ ਸਹਿਤ ਫਲਾਂ ਦਾ ਹੈ।

**ਸੰਸਾਰਿ ਸਫਲੁ ਗੰਗਾ ਗੁਰ ਦਰਸਨੁ ਪਰਸਨ ਪਰਮ ਪਵਿਤ੍ਰ ਗਤੇ॥**

ਗੰਗਾ ਨਾਮਾ ਭੱਟ ਆਖਦਾ ਹੈ—ਸੰਸਾਰ ਵਿਖੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਦਰਸ਼ਨ ਸਹਿਤ ਫਲਾਂ ਦੇ ਹੈ, ਕਿਉਂਕਿ ਜਿਹੜਾ ਕੋਈ ਮਨੁੱਖ ਜਿਸ ਭਾਵਨਾ ਨਾਲ ਆ ਕੇ ਦਰਸ਼ਨ ਕਰਦਾ ਹੈ, ਉਸ ਦੀ ਓਹੋ ਭਾਵਨਾ ਅਵੱਸ਼ ਪੂਰੀ ਹੋ ਜਾਂਦੀ ਹੈ।

*ਯਥਾ-* ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥
ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ॥
ਗੁਰੁ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ॥ ੩॥
ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥

*(ਸਿਰੀਰਾਗੁ ਮਹਲਾ ੫, ਪੰਨਾ ੫੨)*

ਗੁਰੂ ਸਾਹਿਬ ਜੀ ਦੇ ਪਵਿੱਤਰ ਚਰਨ ਪਰਸਣ ਨਾਲ ਪਰਮ ਗਤੇ= ਵੱਡੀ ਜੋ ਕੈਵਲ ਮੁਕਤੀ ਹੈ, ਉਹ ਪ੍ਰਾਪਤ ਹੋ ਜਾਂਦੀ ਹੈ।

## ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ੍ਯਾਨਿ ਰਤੇ॥

ਪਤਿਤ ਜੇ ਪ੍ਰਾਣੀ= ਜਿਹੜੇ ਪਾਪੀ ਪੁਰਸ਼ ਆਪਣੀ ਕਲਿਆਣਤਾ ਵਾਸਤੇ ਸਿਵ ਗੁਰ= ਕਲਿਆਣ ਸਰੂਪ ਗੁਰਾਂ ਦੁਆਰੇ ਪ੍ਰਭੂ ਦੇ ਗਿਆਨ ਵਿਖੇ ਰਤੇ= ਤਦਾਕਾਰ ਹੋਏ ਹਨ, ਓਹ ਹਰੀ ਜਨ ਜੀਤਹਿ ਜਮ ਲੋਕੁ= ਜਮ ਲੋਕ ਨੂੰ ਜਿੱਤ ਲੈਂਦੇ ਹਨ।

## ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ

ਜਿਸ ਭਗਵਾਨ ਨੇ ਰਾਘਵ ਵੰਸ ਵਿਚ ਰਾਜੇ ਦਸਰਥ ਦੇ ਘਰ ਵਿਖੇ ਤਿਲਕੁ= ਸ਼ੋਮਣੀ ਬੜਾ ਸੁੰਦਰ ਸ੍ਰੀ ਰਾਮਚੰਦ੍ਰ ਅਵਤਾਰ ਧਾਰਨਾ ਕੀਤਾ ਹੈ। ਅਤੇ—

[ਪੰਨਾ ੧੪੦੨]

## ਮੁਨਿ ਬੰਛਹਿ ਜਾ ਕੀ ਸਰਣੰ॥

(ਬਾਲਮੀਕ, ਭਾਰਦ੍ਵਾਜ ਆਦਿਕ ਬੜੇ-ਬੜੇ ਰਿਖੀ) ਮੁਨੀ ਜਿਸ ਦੇ ਚਰਨਾਂ ਦੀ ਸ਼ਰਨ ਨੂੰ ਬੰਛਹਿ= ਚਾਹੁੰਦੇ ਹਨ (ਉਸੇ ਪ੍ਰਮੇਸ਼ਰ ਦਾ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ)।

## ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ॥੨॥

ਗੰਗਾ ਭੱਟ ਨਾਲਦਿਆਂ ਭੱਟਾਂ ਨੂੰ ਆਖਦਾ ਹੈ—ਹੇ ਭੱਟੋ! ਅਲਖ ਗਤਿ ਜਾ ਕੀ= ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਗਤੀ ਅਲਖ= ਜਾਣਨ ਤੋਂ ਰਹਿਤ ਹੈ, ਉਸ ਗੁਰੂ= ਪੂਜਜ ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਸੇਵਨਾ ਕਰੋ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੀਵਾਂ ਦੇ ਤਾਰਨ ਨੂੰ ਤਰਣੰ= ਜਹਾਜ਼ ਰੂਪ ਹਨ॥ ੨॥

## ਸੰਸਾਰੁ ਅਗਮ ਸਾਗਰੁ ਤੁਲਹਾ ਹਰਿ ਨਾਮੁ ਗੁਰੂ ਮੁਖਿ ਪਾਯਾ॥
## ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤਿ॥

(ਅੰਨਵੇਂ ਅੱਖਰਾਂ ਵੱਲ ਧਿਆਨ ਰੱਖਣਾ)

ਇਹ ਸੰਸਾਰ ਅਗਮ ਸਾਗਰੁ= ਅਥਾਹ ਸਮੁੰਦਰ ਵਾਂਗੂੰ ਹੈ, ਇਸ ਅਸਗਾਹ ਸੰਸਾਰ-ਸਮੁੰਦਰ ਤੋਂ ਤਾਰਨ ਵਾਲਾ ਹਰੀ ਦਾ ਨਾਮ ਹੀ ਤੁਲਹਾ= ਜਹਾਜ਼ ਹੈ।

*ਇਹ ਆਈ ਹੀਐ ਪਰਤੀਤਿ॥*

ਇਹ ਪਰਤੀਤਿ= ਯਕੀਨ, (ਭਰੋਸਾ) ਜਿਸ ਮਨੁੱਖ ਦੇ ਹੀਐ= ਹਿਰਦੇ ਵਿਚ ਆ ਗਿਆ ਹੈ ਕਿ ਠੀਕ ਹਰੀ ਨਾਮ ਰੂਪ ਜਹਾਜ਼ ਹੀ ਸੰਸਾਰ-ਸਾਗਰ ਤੋਂ ਪਾਰ ਕਰਨ ਵਾਲਾ ਹੈ। ਤੇ—

*ਗੁਰੂ ਮੁਖਿ ਪਾਯਾ॥*

(ਜਿਸ ਨੇ) ਗੁਰਾਂ ਦੁਆਰੇ ਇਸ ਜਹਾਜ਼ ਨੂੰ ਪਾਇਆ ਹੈ।

*ਜਗਿ ਜਨਮ ਮਰਣੁ ਭਗਾ*

ਉਸ ਦਾ ਜਗਤ ਵਿਖੇ ਜੰਮਣਾ ਮਰਨਾ ਭਗਾ= ਨਵਿਰਤ ਹੋ ਜਾਂਦਾ ਹੈ।

## ਪਰਤੀਤਿ ਹੀਐ ਆਈ ਜਿਨ ਜਨ ਕੈ ਤਿਨ੍ ਕਉ ਪਦਵੀ ਉਚ ਭਈ॥

ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਖੇ ਪੂਰਾ-ਪੂਰਾ ਯਕੀਨ ਹੋ ਗਿਆ ਹੈ, ਉਹਨਾਂ ਮਨੁੱਖਾਂ ਨੂੰ ਉਚੀ ਪਦਵੀ ਪ੍ਰਾਪਤ ਹੋਈ ਹੈ।

## ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ॥

ਗੁਰਮੁਖਾਂ ਨੇ ਮਾਇਆ ਦੇ ਮੋਹ ਨੂੰ, ਵਾ-ਮਾਇਆ ਨੂੰ ਤੇ ਸਬੰਧੀਆਂ ਦੇ ਮੋਹ ਨੂੰ, ਲੋਭ (ਮਾਇਆ ਦੇ ਜੋੜਨ ਦਾ) ਅਤੇ ਲਾਲਚ (ਪਦਾਰਥਾਂ ਦੇ ਖਾਣ ਦਾ ਇਨ੍ਹਾਂ ਸਾਰਿਆਂ) ਨੂੰ ਤਜਿ= ਤਿਆਗਿਆ ਹੈ, ਇਨ੍ਹਾਂ ਦੇ ਤਿਆਗਣ ਕਰ ਕੇ ਕਾਮ ਕ੍ਰੋਧ ਆਦਿਕਾਂ ਦੀ ਬ੍ਰਿਥਾ= ਪੀੜਾ ਚਲੀ ਗਈ ਹੈ।

## ਅਵਲੋਕ੍ਯ੍ਯਾ ਬ੍ਰਹਮੁ ਭਰਮੁ ਸਭੁ ਛੁਟਕ੍ਯ੍ਯਾ ਦਿਬ੍ਯ੍ਯ ਦ੍ਰਿਸ੍ਟਿ ਕਾਰਣ ਕਰਣੰ॥

ਦਿਬ੍ਯ੍ਯ ਦ੍ਰਿਸ੍ਟਿ= ਗਿਆਨ ਦ੍ਰਿਸ਼ਟੀ ਵਾਲੇ ਤੇ ਸਭ ਕਾਰਨ ਕਾਰਜਾਂ ਦੇ ਕਰਨ ਵਾਲੇ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਉਨ੍ਹਾਂ ਦਾ ਦਰਸ਼ਨ ਜਿਨ੍ਹਾਂ ਨੇ ਦੇਖਿਆ ਹੈ; ਉਹਨਾਂ ਦੇ ਅੰਦਰੋਂ-

*ਭਰਮੁ ਸਭੁ ਛੁਟਕ੍ਯ੍ਯਾ ਅਵਲੋਕ੍ਯ੍ਯਾ ਬ੍ਰਹਮੁ*

ਸਭ ਤਰ੍ਹਾਂ ਕਰ ਕੇ ਭਰਮ ਛੁੱਟ ਗਿਆ ਹੈ, ਜਿਹਨਾਂ ਦੇ ਅੰਦਰੋਂ ਭਰਮ ਚਲਾ ਗਿਆ ਹੈ, ਉਨ੍ਹਾਂ ਨੇ ਅਕਾਲ ਪੁਰਖ ਨੂੰ ਸਾਰੇ ਪਰੀ ਪੂਰਨ ਦੇਖਿਆ ਹੈ।

ਗੰਗਾ ਭੱਟ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ- ਹੇ ਭੱਟੋ!

## ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ॥੩॥

ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਗਤਿ= ਰੀਤੀ (ਮਰਯਾਦਾ) ਅਲਖ= ਜਾਣਨੇ ਤੋਂ ਰਹਿਤ ਹੈ। ਉਨ੍ਹਾਂ ਗੁਰੁ= ਪੂਜਜ ਸਤਿਗੁਰਾਂ ਨੂੰ ਸੇਵਨਾ ਕਰੋ, ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੀਵਾਂ ਦੇ ਤਾਰਨ ਨੂੰ ਤਰਣੰ= ਜਹਾਜ਼ ਰੂਪ ਹਨ॥ ੩॥

## ਪਰਤਾਪੁ ਸਦਾ ਗੁਰ ਕਾ ਘਟਿ ਘਟਿ ਪਰਗਾਸੁ ਭਯਾ ਜਸੁ ਜਨ ਕੈ॥

(ਅੰਨਵੇ ਅੱਖਰਾਂ ਵਿਚ ਧਿਆਨ ਰੱਖਣਾ) ਜਸ ਦਾਇਕ ਗੁਰਾਂ ਦਾ ਪ੍ਰਤਾਪ ਸਦਾ ਹੀ ਗੁਰਮੁਖ ਜਨਾਂ ਦੇ ਘਟ ਘਟ ਵਿਖੇ ਪਰਗਾਸੁ ਭਯਾ= ਪ੍ਰਗਟ ਹੋ ਰਿਹਾ ਹੈ।

## ਇਕਿ ਪੜਹਿ ਸੁਣਹਿ ਗਾਵਹਿ ਪਰਭਾਤਿਹਿ ਕਰਹਿ ਇਸ੍ਨਾਨੁ॥

ਪਰਭਾਤਿਹਿ= ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਕਈ ਇਕ ਗੁਰਮੁਖ ਜਸ-ਦਾਇਕ ਬਾਣੀ ਨੂੰ ਪੱਤਰਾ ਲੈ ਕੇ ਪੜ੍ਹਦੇ ਹਨ, ਕਈ ਇਕ ਗੁਰਮੁਖ ਇਕਾਗਰਤਾ ਵਿਚ ਬੈਠ ਕੇ ਸੁਣਦੇ ਹਨ, ਕਈ ਇਕ ਗੁਰਮੁਖ ਰਾਗ ਵਿਖੇ ਗਾਉਂਦੇ ਹਨ।

## ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ॥

ਕਈ ਗੁਰਮੁਖ ਪਰਭਾਤਿ= ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਸੁਧ= ਸਾਫ਼ ਮਨ ਹੋ ਕੇ ਬਿਧਿ ਸਹਿਤ= ਮਰਯਾਦਾ ਸਹਿਤ ਗੁਰਾਂ ਦੀ ਪੂਜਾ ਕਰਦੇ ਹਨ।

## ਕੰਚਨੁ ਤਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧ੍ਯ੍ਯਾਨੁ ਧਰੰ॥

ਪਾਰਸ ਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਨੂੰ ਪਰਸ ਕੇ ਜਿਨ੍ਹਾਂ ਨੇ ਜੋਤੀ ਸਰੂਪ ਪ੍ਰਮਾਤਮਾ ਦਾ ਧਿਆਨ ਧਾਰਨਾ ਕੀਤਾ ਹੈ, ਉਹਨਾਂ ਦਾ ਮਨੁੱਖਾ ਸਰੀਰ ਕੰਚਨੁ= ਸੋਨੇ ਵਰਗਾ ਪਵਿੱਤਰ ਹੋਇਆ ਹੈ।

*ਪ੍ਰਸ਼ਨ*—ਉਹ ਜੋਤੀ ਸਰੂਪ ਪ੍ਰਮਾਤਮਾ ਕਿਥੇ ਰਹਿੰਦਾ ਹੈ? *ਉੱਤਰ*—

## ਜਗਜੀਵਨੁ ਜਗੰਨਾਥੁ ਜਲ ਥਲ ਮਹਿ ਰਹਿਆ ਪੂਰਿ ਬਹੁ ਬਿਧਿ ਬਰਨੰ॥

ਉਹ ਜਗਤ ਦੇ ਜਿਵਾਉਣ ਵਾਲਾ ਅਤੇ ਸਾਰੇ ਜਗਤ ਦਾ ਨਾਥੁ= ਸੁਆਮੀ ਪ੍ਰਮਾਤਮਾ ਬਹੁ ਬਿਧਿ= ਬਹੁਤੇ ਢੰਗਾਂ ਨਾਲ ਜਲਾਂ ਥਲਾਂ ਵਿਖੇ ਪੂਰਨ ਹੋ ਰਿਹਾ ਬਰਨੰ= ਕਥਨ ਕੀਤਾ ਹੈ।

ਗੰਗਾ ਭੱਟ ਨਾਲਦਿਆਂ ਭੱਟਾਂ ਨੂੰ ਕੰਹਿੰਦਾ ਹੈ- ਹੇ ਭੱਟੋ!

## ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ॥੪॥

ਜਾ ਕੀ= ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਗਤਿ= ਰੀਤੀ (ਮਰਯਾਦਾ) ਅਲਖ= ਜਾਣਨ ਤੋਂ ਰਹਿਤ ਤੋਂ ਹੈ, ਉਹਨਾਂ ਗੁਰੁ= ਪੂਜਜ ਸਤਿਗੁਰਾਂ ਨੂੰ ਸੇਵਨਾ ਕਰੋ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹੀ ਜੀਵਾਂ ਦੇ ਤਾਰਨ ਨੂੰ ਤਰਣੰ= ਜਹਾਜ਼ ਰੂਪ ਹਨ॥ ੪॥

## ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ ਤੇਈ ਜੀਵ ਕਾਲ ਤੇ ਬਚਾ॥

ਜਿਨ੍ਹਾਂ ਨੇ ਗੁਰਾਂ ਦੀ ਕਹੀ ਹੋਈ ਬਾਤ= ਗੱਲ-ਬਾਤ ਧਰੂਅ ਵਾਂਗੂ ਨਿਸਚਲ= ਅਚਲ ਜਾਣੀ ਹੈ।

*ਅਥਵਾ*-ਜਿਨ੍ਹਾਂ ਨੇ ਆਪਣੀ ਮਤਿ ਧ੍ਰੂਅ ਵਾਂਗੂੰ ਅਚਲ ਕੀਤੀ ਹੈ ਅਤੇ ਗੁਰਾਂ ਦੇ ਬਾਤ= ਬਚਨਾਂ ਪਰ ਨਿਸਚਲ= ਨਿਸਚਾ ਕੀਤਾ ਹੈ, ਤੇਈ= ਉਹ ਮਨੁੱਖ ਜਮਕਾਲ ਤੋਂ ਬਚ ਗਏ ਹਨ

## ਤਿਨ੍ਹ ਤਰਿਓ ਸਮੁਦ੍ਰੁ ਰੁਦ੍ਰੁ ਖਿਨ ਇਕ ਮਹਿ ਜਲਹਰ ਬਿੰਬ ਜੁਗਤਿ ਜਗੁ ਰਚਾ॥

ਉਹਨਾਂ ਨੇ ਰੁਦ੍ਰੁ= ਭਿਆਨਕ ਸੰਸਾਰ-ਸਮੁੰਦਰ ਤੋਂ ਇਕ ਖਿਨ ਵਿਖੇ ਤਰਨਾ ਕੀਤਾ ਹੈ, ਕਈ ਜੁਗਤੀਆਂ ਕਰ ਕੇ ਰਚਿਆ ਹੋਇਆ ਜੋ ਜਗਤ ਹੈ ਇਸ ਨੂੰ ਉਹਨਾਂ ਨੇ ਜਲਹਰ= ਬੱਦਲਾਂ ਦੀ ਬਿੰਬ= ਛਾਂ ਵਾਂਗੂੰ ਅਨਿਸਥਿਰ ਨਿਸਚੇ ਕੀਤਾ ਹੈ।

*ਅਥਵਾ*-ਹਰ ਜੁਗਤਿ= ਤਮਾਮ ਜੁਗਤੀਆਂ* ਕਰ ਕੇ ਰਚਿਆ ਹੋਇਆ ਜੋ ਜਗਤ ਹੈ, ਇਸ ਨੂੰ ਜਲ ਬਿੰਬ= ਪਾਣੀ ਦੇ ਬੁਦ-ਬੁਦਿਆਂ ਵਾਂਗੂੰ ਨਾਸਵੰਤ ਨਿਸਚੇ ਕੀਤਾ ਹੈ।

*ਅਥਵਾ*-ਸੰਸਾਰ-ਸਮੁੰਦਰ ਵਿਖੇ ਵਿਕਾਰਾਂ ਰੂਪ ਮੱਛ ਕੱਛ ਹਨ। ਤ੍ਰਿਸ਼ਨਾ ਰੂਪ ਬੜਵਾ ਅਗਨੀ ਹੈ। ਬ੍ਰਹਮ ਆਪ ਜਲ ਸਮਾਨ ਹੈ ਆਪਣੇ ਆਪ ਤੋਂ ਜੀਵਾਂ ਰੂਪ ਬੁਦ-ਬੁਦੇ ਪੈਦਾ ਕੀਤੇ ਹਨ, ਇਸ ਤਰ੍ਹਾਂ ਦੀ ਜੁਗਤੀ ਕਰ ਕੇ ਸੰਸਾਰ ਨੂੰ ਰਚਨਾ ਕੀਤਾ ਹੈ।

---

**ਜਗਤ ਦੀ ਉਤਪਤੀ ਨਾਨਾ ਪ੍ਰਕਾਰ ਸੇ ਮੰਨੀ ਹੈ। ਵੇਦਾਂਤੀਆਂ ਦਾ ਆਪਣਾ ਹੀ ੩੬੦ ਮਤ ਹੈ। ਬਾਕੀ ਦੇ ਨਿਆਇ, ਮੀਮਾਂਸਕ, ਵਿਸ਼ੇਸ਼ਕ ਆਦਿਕਾਂ ਦੇ ਮਤ ਭਿੰਨ ਭਿੰਨ ਹਨ।*

## ਕੁੰਡਲਨੀ ਸੁਰਝੀ ਸਤਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ॥

ਸਤਸੰਗਤ ਵਿਖੇ ਕੇ ਜਿਨ੍ਹਾਂ ਨੇ ਗੁਰਾਂ ਦੁਆਰੇ ਪਰਮ ਆਨੰਦ ਸਰੂਪ ਪ੍ਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਮੁਖ ਨਾਲ ਮਚਾ= ਅਚਿਆ ਭਾਵ ਛਕਣਾ ਕੀਤਾ ਹੈ, ਉਹਨਾਂ ਦੀ ਚਿਦ ਜੜ੍ਹ ਰੂਪ ਗੰਢ, ਜੀਵ ਈਸ਼ਵਰ ਦੇ ਭੇਦ ਰੂਪੀ ਗੰਢ, ਵਾ ਸੰਸੇ ਰੂਪ ਗੰਢ ਸੁਰਝੀ= ਸੁਲਝ ਗਈ, ਭਾਵ ਖੁਲ੍ਹ ਗਈ ਹੈ।

*ਅਥਵਾ*-ਸਤ ਸੰਗਤ ਵਿਖੇ ਆ ਕੇ ਜਿਸ ਨੇ ਗੁਰਾਂ ਦੁਆਰੇ ਪਰਮ ਅਨੰਦ ਸਰੂਪ ਪ੍ਰਮੇਸ਼ਵਰ ਦੇ ਨਾਮ ਅੰਮ੍ਰਿਤ ਵਿਖੇ ਮਚਾ= ਤਦਾਕਾਰ ਹੋਣਾ ਕੀਤਾ ਹੈ, ਉਸ ਦੀ ਕੁੰਡਲਨੀ ਨਾੜੀ* ਸੁਰਝੀ= ਖੁਲ੍ਹ ਗਈ ਹੈ।

## ਸਿਰੀ ਗੁਰੂ ਸਾਹਿਬੁ ਸਭ ਊਪਰਿ ਮਨ ਬਚ ਕ੍ਰੰਮ ਸੇਵੀਐ ਸਚਾ॥ ੫॥

ਗੰਗਾ ਨਾਮੇ ਭੱਟ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ—ਹੇ ਭੱਟੋ! ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਾਰਿਆਂ ਤੋਂ ਉੱਚੇ ਹਨ, ਮਨ ਬਾਣੀ ਕ੍ਰੰਮ= ਸਰੀਰ ਕਰ ਕੇ ਸਚਿਆਂ ਗੁਰਾਂ ਨੂੰ ਸੇਵਨਾ ਕਰੋ॥ ੫॥ (ਇਥੋਂ ਤਕ ਗੰਗਾ ਭੱਟ ਦੇ ੫ ਸਵਈਏ ਆ ਗਏ ਹਨ)

ਅਗਲੇ ਅੱਠ ਸਵਈਏ 'ਗਇੰਦੇ' ਭੱਟ ਦੇ ਆਉਣਗੇ, ਜਿਨ੍ਹਾਂ ਵਿਚੋਂ ੫ ਸਵਈਏ ਹੋਰ ਚਾਲ ਦੇ ਹਨ। ੩ ਸਵਈਏ ਹੋਰ ਚਾਲ ਦੇ ਹਨ।

## ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥

ਵਾਹਿਗੁਰੂ ਮੰਤਰ ਪਿਛੇ ਵੀ ਵਾਹਿ= ਧੰਨਤਾ ਯੋਗ ਸੀ, ਵਾਹਿਗੁਰੂ ਮੰਤਰ ਹੁਣ ਵੀ ਵਾਹਿ= ਧੰਨਤਾ ਦੇ ਯੋਗ ਹੈ, ਵਾਹਿਗੁਰੂ ਮੰਤਰ ਅੱਗੇ ਵੀ ਵਾਹਿ= ਧੰਨਤਾ ਦੇ ਯੋਗ ਹੋਵੇਗਾ।

*ਯਥਾ*- ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ॥
ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ॥
ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ॥
ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ, ਕਰਮਿ ਪਰਾਪਤਿ ਹੋਇ॥ ੧॥

ਮ: ੩॥ ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ॥
ਪੂਰੈ ਸਬਦਿ ਪ੍ਰਭੁ ਮਿਲਿਆ ਆਈ॥
ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ॥
ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ॥
ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ॥ ੨॥

*(ਵਾਰ ਗੂਜਰੀ ਸਲੋਕ ੧੪, ਪੰਨਾ ੫੧੪)*

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਗੂਜਰੀ ਦੀ ਵਾਰ ਵਿਖੇ ਚੌਧਵੇਂ ਸਲੋਕ ਤੋਂ ਲੈ ਕੇ ਅਠਾਰਵੇਂ ਸਲੋਕ ਤਕ ੫੧੪ ਪੰਨੇ ਤੋਂ ੫੧੬ ਪੰਨੇ ਤਕ ਵਾਹਿਗੁਰੂ ਮੰਤਰ ਦੀ ਹੀ ਮਹੱਤਤਾ ਉਚਾਰਨ ਕੀਤੀ ਹੈ। ਇਨ੍ਹਾਂ ਸਲੋਕਾਂ ਵਿਖੇ ਸੰਪ੍ਰਦਾਈ ਗਜਾਨੀ **ਵਾਹੁ ਵਾਹੁ** ਦਾ ਅਰਥ ਵਾਹਿਗੁਰੂ ਵਾਹਿਗੁਰੂ ਕਰਦੇ ਆ ਰਹੇ ਹਨ।

---

** ਨੋਟ-ਮੂਲ ਦੁਆਰੇ ਤੋਂ ਲੈ ਕੇ ਆਗਿਆ ਚੱਕਰ ਤਕ ਜੋ ਪਿੱਠ ਪਿਛੇ ਕੰਗਰੋੜ ਹੈ ਉਸ ਵਿਖੇ ਕੁੰਡਲਨੀ ਨਾੜੀ ਕੁੰਡਲ ਮਾਰ ਕੇ ਬੈਠੀ ਹੋਈ ਹੈ (ਏਸੇ ਨੂੰ ਭੁਜੰਗਮਾ ਨਾੜੀ ਵੀ ਕਹਿੰਦੇ ਹਨ) ਸਵਾਸਾਂ ਨਾਲ ਭਜਨ-ਸਿਮਰਨ ਕਰਨ ਤੇ ਜਦ ਗਰਮਾਇਸ਼ ਪਹੁੰਚਦੀ ਹੈ ਤਾਂ ਇਹ ਖੁਲ੍ਹਦੀ ਹੈ।*

ਯਥਾ- ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ॥
ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ॥
ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ॥
ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ॥
ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ॥ ੧॥

*(ਗਉੜੀ ਵਾਰ ਸਲੋਕ ੨੨, ਪੰਨਾ ੩੧੩)*

ਤਥਾ- ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ॥
ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ॥
ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ॥ ੩॥

*(ਮਲਾਰ ਮਹਲਾ ੩, ਪੰਨਾ ੧੨੭੭)*

ਭਾਈ ਗੁਰਦਾਸ ਜੀ ਨੇ ਵੀ ਵਾਹਿਗੁਰੂ ਮੰਤਰ ਦੀ ਸਿਫਤ ਕਥਨ ਕੀਤੀ ਹੈ-

ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ।
ਦੁਆਪੁਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ।
ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ।
ਕਲਿਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮੁ ਅਲਾਵੈ।
ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ।
ਚਾਰੋਂ ਅਛਰ ਇਕੁ ਕਰਿ ਵਾਹਗੁਰੂ ਜਪੁ ਮੰਤ੍ਰੁ ਜਪਾਵੈ।
ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ॥ ੪੯॥

*(ਭਾਈ ਗੁਰਦਾਸ ਜੀ, ਵਾਰ ੧)*

ਤਥਾ- ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨ੍ਹਾ ਖੋਲਾ।
ਵਾਹਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ।

*(ਭਾਈ ਗੁਰਦਾਸ ਜੀ, ਵਾਰ ੪, ਪਉੜੀ ੧੭)*

ਤਥਾ- ਵੇਦੁ ਨ ਜਾਣੈ ਭੇਦੁ ਕਿਹੁ ਸੇਸਨਾਗੁ ਨ ਪਾਏ।
ਵਾਹਿਗੁਰੂ ਸਾਲਾਹਣਾ ਗੁਰੁ ਸਬਦੁ ਅਲਾਏ।

*(ਭਾਈ ਗੁਰਦਾਸ ਜੀ, ਵਾਰ ੯, ਪੌੜੀ ੧੩)*

ਤਥਾ- ਗੁਰਮੁਖਿ ਜਨਮੁ ਸਕਾਰਥਾ ਗੁਰਸਿਖ ਮਿਲਿ ਗੁਰ ਸਰਣੀ ਆਇਆ।
ਆਦਿ ਪੁਰਖ ਆਦੇਸੁ ਕਰਿ ਸਫਲ ਮੂਰਤਿ ਗੁਰ ਦਰਸਨੁ ਪਾਇਆ।
ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਵਲ ਗੁਰ ਲਾਇਆ।
ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰੁ ਸੁਣਾਇਆ।

*(ਭਾਈ ਗੁਰਦਾਸ ਜੀ, ਵਾਰ ੧੧, ਪੌੜੀ ੩)*

ਤਥਾ- ਨਿਰੰਕਾਰੁ ਆਕਾਰੁ ਕਰਿ ਜੋਤਿ ਸਰੂਪੁ ਅਨੂਪ ਦਿਖਾਇਆ।
ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ।

*(ਭਾਈ ਗੁਰਦਾਸ ਜੀ, ਵਾਰ ੧੨, ਪੌੜੀ ੧੭)*

ਤਥਾ- ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।
ਆਪੁ ਗਵਾਏ ਆਪਿ ਹੈ ਗੁਣ ਗੁਣੀ ਪਰੋਈ।

*(ਭਾਈ ਗੁਰਦਾਸ ਜੀ, ਵਾਰ ੧੩, ਪੌੜੀ ੨)*

ਵਾਹਿਗੁਰੂ ਮੰਤਰ ਦੀ ਮਹੱਤਤਾ ਸ੍ਰੀ ਅਮੀਰ ਤਰੰਗ ਸੰਪ੍ਰਦਾਈ ਆਸਾ ਦੀ ਵਾਰ ਸਟੀਕ ਦੇ ੨੫੯ ਪੰਨੇ ਤੋਂ ਲੈ ਕੇ ੨੬੨ ਪੰਨੇ ਤਕ ਪੜ੍ਹੋ।

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਦਸਮ ਗ੍ਰੰਥ ਵਿਚ ਕਈ ਵਾਰ ਵਾਹਿਗੁਰੂ ਮੰਤਰ ਲਿਖਿਆ ਹੈ।

ਚੰਡੀ ਚਰਿੱਤਰ ਦੇ ਆਰੰਭ ਵਿਖੇ, ਅਵਤਾਰਾਂ ਦੀ ਕਥਾ ਦੇ ਅਰੰਭ ਵਿਖੇ ਤੇ ਹਕਾਇਤਾਂ ਵਿਖੇ ਇਤਿਆਦਿ ਬਹੁਤ ਜਗ੍ਹਾ ਪਰ— ੧ੴ ਵਾਹਿਗੁਰੂ ਜੀ ਕੀ ਫਤ੍ਹੇ॥ ਲਿਖਿਆ ਹੈ।

## ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ

ਕੌਲ ਫੁੱਲ ਵਰਗੇ ਜਿਸ ਦੇ ਨੇਤਰ ਹਨ ਤੇ ਬੈਨ= ਬਚਨ ਬੜੇ ਮਿੱਠੇ ਹਨ ਅਤੇ ਜਿਸ ਦੇ ਨਾਲ ਕ੍ਰੋੜਾਂ ਹੀ ਗੁਆਲਿਆਂ ਦੀ ਸੈਨਾ ਸੋਭ ਰਹੀ ਹੈ।

## ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ॥

ਫੇਰ ਮਾਤਾ ਜਸ਼ੋਧਾ ਜਿਸ ਨੂੰ ਕਹਿੰਦੀ ਹੈ ਕਿ ਹੇ ਮੇਰੇ ਪਿਆਰੇ ਲਾਲ! ਤੂੰ ਮੇਰੇ ਪਾਸ ਆ ਕੇ ਦਹੀਂ ਚੌਲ ਖਾਣਾ ਕਰ।

## ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ
## ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ॥

ਜਿਸ ਵੇਲੇ ਕ੍ਰਿਸ਼ਨ ਜੀ ਖੇਲੁ ਪਾਹਿ= ਖੇਡਣਾ ਪਾਉਂਦੇ ਹਨ ਤਾਂ ਕਿੰਕਨੀ= ਤੜਾਗੀ ਦੇ ਝਨਤਕਾਰ= ਝੁਣਕਾਰ ਸ਼ਬਦਾਂ ਨੂੰ ਸੁਣ ਕੇ ਅਤੇ ਅਤਿ ਅਨੂਪ= ਬੜੇ ਸੋਹਣੇ ਮੁਖੜੇ ਦੇ ਰੂਪ ਨੂੰ ਵੇਖ ਕੇ ਮਾਤਾ ਜਸ਼ੋਧਾ ਮਹਾਂ ਮੋਹ ਵਿਖੇ ਮਗ ਭਈ= ਮਗਨ ਭਾਵ ਮਸਤ ਹੋ ਜਾਂਦੀ ਹੈ।

ਇਸ ਤਰ੍ਹਾਂ ਦੀ ਕ੍ਰਿਸ਼ਨ ਮੂਰਤੀ ਜਿਸ ਭਗਵਾਨ ਨੇ ਧਾਰੀ ਹੈ, ਓਹੀ ਭਗਵਾਨ ਸਰੂਪ ਆਪ ਹੋ।

## ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ

ਜਿਸ ਕਾਲ= ਅਕਾਲ ਪੁਰਖ ਦੇ ਹੱਥ ਵਿਖੇ ਹੁਕਮ ਰੂਪੀ ਕਲਮ ਫੜੀ ਹੋਈ ਹੈ, ਕਹਹੁ= ਕਹੋ ਖਾਂ! ਉਸ ਦੇ ਹੁਕਮ ਨੂੰ ਕੌਣ ਹਟਾ ਸਕਦਾ ਹੈ? ਭਾਵ ਕੋਈ ਨਹੀਂ ਹਟਾ ਸਕਦਾ।

## ਈਸੁ ਬੰਮ੍ਹ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ॥

ਈਸੁ= ਸ਼ਿਵ ਜੀ ਬੜੇ ਚਾਹਿ= ਉਤਸ਼ਾਹ ਨਾਲ ਜਿਸ ਦੇ ਧਿਆਨ ਨੂੰ ਆਪਣੇ ਹੀਐ= ਹਿਰਦੇ ਵਿਖੇ ਧਾਰਦਾ ਹੈ ਅਤੇ ਬੰਮ੍ਹ= ਬ੍ਰਹਮਾ ਵੀ ਬੜੇ ਉਤਸ਼ਾਹ ਨਾਲ ਜਿਸ ਪ੍ਰਭੂ ਦੇ ਗਿਆਨ ਨੂੰ ਕਥਨ ਕਰਦਾ ਹੈ, ਓਹੀ ਸਰੂਪ ਆਪ ਹੋ।

*ਅਥਵਾ*-ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਕਾਲ ਵੀ, ਕਲਮ ਵੀ, ਹੁਕਮ ਵੀ, ਸਭ ਕੁਝ ਆਪ ਜੀ ਦੇ ਹਾਥਿ= ਅਧੀਨ ਹੈ। ਕਹੋ ਖਾਂ! ਆਪ ਜੀ ਦੇ ਹੁਕਮ ਨੂੰ ਕੌਣ ਕੋਈ ਹਟਾ ਸਕਦਾ ਹੈ। ਭਾਵ ਕੋਈ ਨਹੀਂ

ਹਟਾ ਸਕਦਾ। ਈਸੁ= ਸ਼ਿਵ, ਬੰਮੁ= ਬ੍ਰਹਮਾ ਅਤੇ ਹੋਰ ਗਿਆਨੀ ਧਿਆਨੀ ਇਤਿਆਦਿਕ ਸਾਰੇ ਹੀ ਚਾਹਿ= ਉਤਸ਼ਾਹ ਨਾਲ ਆਪ ਜੀ ਦੇ ਧਿਆਨ ਨੂੰ ਹੀਐ ਧਰਤ= ਹਿਰਦੇ ਵਿਚ ਧਾਰਦੇ ਹਨ।

## ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ

ਹੇ ਸਤਿਗੁਰੂ ਰਾਮਦਾਸ ਸਾਹਿਬ ਜੀ! ਆਪ ਸਾਚੁ= ਸਚ ਸਰੂਪ ਹੋ ਤੇ ਸ੍ਰੀ ਨਿਵਾਸੁ= ਲਖਿਮੀ ਦਾ ਆਸਰਾ ਰੂਪ ਹੋ, ਸਾਰਿਆਂ ਪੁਰਖਾਂ ਦੀ ਆਦਿ ਜੋ ਪ੍ਰਮਾਤਮਾ ਹੈ, ਓਹ ਸਦਾ ਤੂੰ ਹੀ ਹੈਂ। ਭਾਵ ਆਪ ਉਸ ਦਾ ਸਰੂਪ ਹੋ।

## ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ੧ ॥ ੬ ॥

ਆਪ ਜੀ ਦਾ ਰਚਿਆ ਹੋਇਆ ਵਾਹਿਗੁਰੂ ਮੰਤ੍ਰ ਪਿੱਛੇ ਵੀ ਧੰਨ ਸੀ, ਆਪ ਜੀ ਦਾ ਰਚਿਆ ਹੋਇਆ ਵਾਹਿਗੁਰੂ ਮੰਤ੍ਰ ਹੁਣ ਵੀ ਧੰਨ ਹੈ, ਆਪ ਜੀ ਦਾ ਰਚਿਆ ਹੋਇਆ ਵਾਹਿਗੁਰੂ ਮੰਤ੍ਰ ਅੱਗੇ ਵੀ ਵਾਹਿ= ਧੰਨਤਾ ਦੇ ਜੋਗ ਹੋਵੇਗਾ। ਅਥਵਾ-ਵਾਹਿ= ਅਸਚਰਜ ਰੂਪ ਜੋ ਪ੍ਰਮਾਤਮਾ ਹੈ, ਅਗਿਆਨ ਰੂਪ ਗੁ= ਹਨੇਰੇ ਨੂੰ ਨਾਸ ਕਰ ਕੇ ਗਿਆਨ ਦਾ ਰੂ= ਪ੍ਰਕਾਸ਼ ਕਰਨ ਵਾਲਾ ਅਤੇ ਸਾਰਿਆਂ ਦਾ ਵਾਹਿ= ਪ੍ਰੇਰਕ ਤੇ ਗੁਰੂ= ਪੂਜਨੀਕ, ਫੇਰ-ਵਾਹਿ= ਵਿਸਮਾਦ ਰੂਪ ਤੇ ਸਾਰਿਆਂ ਤੋਂ ਗੁਰੂ ਵੱਡਾ ਅਤੇ ਸਾਰਿਆਂ ਦਾ ਜੀਉ= ਜੀਵਣ ਰੂਪ ਉਹ ਪ੍ਰਭੂ ਵਾਹਿ= ਧੰਨਤਾ ਦੇ ਜੋਗ ਹੈ॥ ੧ ॥ ੬ ॥

## ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ

ਜਿਸ ਪ੍ਰਭੂ ਦਾ ਨਾਮ ਸਾਰਿਆਂ ਤੋਂ ਪਰਮ= ਉੱਚਾ ਹੈ, ਉਸ ਦਾ ਆਪ ਜੀ ਨੂੰ ਧਾਮ= ਆਸਰਾ ਹੈ, ਸ਼ੁੱਧ ਬੁੱਧੀ ਵਾਲੇ ਭੀ ਆਪ ਹੋ ਅਤੇ ਨਿਰਾਕਾਰ ਰੂਪ ਭੀ ਆਪ ਹੋ।

## ਬੇਸੁਮਾਰ ਸਰਬਰ ਕਉ ਕਾਹਿ ਜੀਉ ॥

ਬੇਸੁਮਾਰ= ਅਣਗਿਣਤ ਗੁਣਾਂ ਵਾਲੇ ਹੋ, ਉਪਮਾ ਦੇਣ ਕਉ= ਨੂੰ ਆਪ ਜੀ ਦੇ ਸਰਬਰ= ਸਦਰਸ਼ ਕਾਹਿ= ਕਿਸ ਨੂੰ ਕਹੀਏ ਭਾਵ ਤੇਰੇ ਜੇਹਾ ਹੋਰ ਕੋਈ ਨਹੀਂ ਹੈ।

## ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥

ਆਪ ਸੁਥਰ ਚਿਤ= ਅਡੋਲ ਚਿਤ ਵਾਲੇ ਹੋ। ਅਥਵਾ-ਸੁਥਰ ਚਿਤ= ਅਡੋਲ ਚਿਤ ਵਾਲਾ ਜੋ ਭਗਤ ਪ੍ਰਹਿਲਾਦ ਹੈ, ਉਸ ਦੀ ਰਖਿਆ ਹਿਤ= ਵਾਸਤੇ ਆਪ ਜੀ ਨੇ ਹੀ ਨਰਸਿੰਘ ਭੇਖ ਧਾਰਨ ਕੀਤਾ ਹੈ, ਆਪਣਿਆਂ ਨਖ= ਨਹੁੰਆਂ ਨਾਲ ਬਿਦਾਰਿ= ਚੀਰ ਕੇ ਹਰਨਾਖਸ਼ ਦੈਂਤ ਨੂੰ ਹਰਿਓ= ਮਾਰਨਾ ਕੀਤਾ ਹੈ।

## ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ

ਸੰਖ, ਚੱਕ੍ਰ, ਗਦਾ, ਪਦਮ ਇਹ ਸਾਰੇ ਚਿੰਨ੍ਹ ਆਪ ਜੀ ਦੇ ਹਨ ਪਰ ਇਸ ਵੇਲੇ (ਗੁਰ ਅਵਤਾਰ ਸਮੇਂ) ਤੁਸੀਂ ਆਪਣੇ ਚਿੰਨ੍ਹ ਆਪਣੇ ਵਿਖੇ ਛਦਮ= ਛੁਪਾਉਣਾ ਕੀਤੇ ਹੋਏ ਹਨ।

## ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥

ਅਪਰ= ਸੰਸਾਰ ਤੋਂ ਪਰਾ ਰੂਪ ਜੋ ਪਾਰਬ੍ਰਹਮ ਹੈ, ਉਸ ਦਾ ਸਰੂਪ ਹੋਣ ਕਰ ਕੇ ਤਾਹਿ= ਤਿਸ ਆਪ ਜੀ ਨੂੰ ਕੌਣ ਲਖ= ਜਾਣ ਸਕਦਾ ਹੈ?

## ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ

ਹੇ ਸਤਿਗੁਰੂ ਰਾਮਦਾਸ ਸਾਹਿਬ ! ਆਪ ਸਾਚੁ= ਸਚ ਸਰੂਪ ਹੋ ਅਤੇ ਸ੍ਰੀ= ਲਖਮੀ ਦਾ ਨਿਵਾਸੁ= ਆਸਰਾ ਰੂਪ ਹੋ, ਸਾਰਿਆਂ ਪੁਰਖਾਂ ਦੀ ਆਦਿ ਜੋ ਪ੍ਰਮਾਤਮਾ ਹੈ, ਓਹ ਸਦਾ ਤੂੰ ਹੀ ਹੈਂ।

## ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ੨ ॥ ੭ ॥

ਅਗਿਆਨ ਰੂਪ ਗੁ= ਹਨੇਰੇ ਵਿਚ ਗਿਆਨ ਦਾ ਰੂ= ਪ੍ਰਕਾਸ਼ ਕਰਨ ਵਾਲਾ ਵਾਹਿ= ਅਸਚਰਜ ਰੂਪ ਜੋ ਵਾਹਿਗੁਰੂ ਮੰਤਰ ਹੈ, ਉਸ ਵਾਹਿਗੁਰੂ ਮੰਤਰ ਨੂੰ ਆਪ ਹੀ ਵਾਹਿ= ਧੰਨਤਾ ਯੋਗ ਕਰਨ ਵਾਲੇ ਹੋ।

ਗਇੰਦਾ ਭੱਟ ਕਥਨ ਕਰਦਾ ਹੈ- ਹੇ ਗਰੀਬ ਨਿਵਾਜ਼! ਦੁਆਪੁਰ ਜੁਗ ਵਿਖੇ ਜਦ ਆਪ ਜੀ ਨੇ ਕ੍ਰਿਸ਼ਨ ਅਵਤਾਰ ਧਾਰਿਆ ਸੀ, ਉਸ ਵੇਲੇ ਆਪ ਜੀ ਨੇ-

## ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ ਕੰਠ ਮਾਲ

ਪੀਲੇ ਬਸਤ੍ਰ ਪਹਿਰੇ ਸਨ ਅਤੇ ਆਪ ਜੀ ਦੇ ਦਸਨ= ਦੰਦ, ਕੁੰਦ= ਮਰਤਬਾਨ ਦੇ ਫੁੱਲ ਵਾਂਗੂ ਚਿੱਟੇ ਤੇ ਚਮਕੀਲੇ ਸਨ, ਪ੍ਰਿਆ ਸਹਿਤ= ਲਖਮੀ ਦੇ ਸਹਿਤ ਸੀ ਅਤੇ ਆਪ ਜੀ ਦੇ ਗਲ ਵਿਖੇ ਬਜੰਤੀਮਾਲਾ* ਸੀ।

## ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥

ਸਿਰ ਉਤੇ ਮੋਰ ਦੇ ਖੰਭਾਂ ਦਾ ਮੁਕਟ ਚਾਹਿ ਜੀਉ= ਵੇਖਣ ਵਿਖੇ ਆਉਂਦਾ ਸੀ।

[ਪੰਨਾ ੧੪੦੩]

## ਬੇ ਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ

ਨਿਰਗੁਣ ਸਰੂਪ ਹੋਣ ਕਰ ਕੇ ਆਪ ਵਜ਼ੀਰ ਆਦਿਕ ਅਹਿਲਕਾਰਾਂ ਤੋਂ ਬੇ= ਰਹਿਤ ਹੋ ਤੇ ਬੜੇ ਧੀਰ= ਧੀਰਜਵਾਨ ਹੋ, ਧਰਮ ਅੰਗ= ਧਰਮ ਸਰੂਪ ਹੋ। ਵਾ-ਧਰਮੀਆਂ ਦਾ ਅੰਗ= ਪੱਖ ਕਰਨ ਵਾਲੇ ਹੋ, ਅਲਖ= ਜਾਣਨ ਤੋਂ ਰਹਿਤ ਹੋ, ਅਗਮ= ਖੋਫ ਤੋਂ ਰਹਿਤ ਹੋ।

## ਖੇਲੁ ਕੀਆ ਆਪਣੈ ਉਛਾਹਿ ਜੀਉ ॥

ਤੁਸੀਂ ਆਪ ਹੀ ਆਪਣੇ ਉਛਾਹਿ= ਉਤਸ਼ਾਹ ਨਾਲ ਜਗਤ ਦਾ ਖੇਲ ਰਚਨਾ ਕੀਤਾ ਹੈ।

## ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ

ਆਪ ਜੀ ਦੀ ਕਥਾ ਅਕਥ ਹੈ, ਇਸ ਜਿਹਵਾ ਨਾਲ ਆਪ ਜੀ ਦੀ ਕਥਾ ਕਥਨ ਨਹੀਂ ਕੀਤੀ ਜਾਂਦੀ, ਤਿੰਨਾਂ ਲੋਕਾਂ ਵਿਖੇ ਆਪ ਜੀ ਦਾ ਸੋਹਣਾ ਜਸ ਸਮਾਇ= ਫੈਲ ਰਿਹਾ ਹੈ।

## ਸੁਤਹ ਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥

ਪਾਤਿਸ਼ਾਹਾਂ ਦਾ ਪਾਤਿਸ਼ਾਹ ਜੋ ਪ੍ਰਮੇਸ਼ਰ ਹੈ, ਉਸ ਨੇ ਆਪ ਹੀ ਸੁਤੇ ਸਿਧ ਇਹ ਆਪ ਜੀ ਦਾ ਸੁੰਦਰ ਸਰੂਪ ਧਾਰਨਾ ਕੀਤਾ ਹੈ। ਗਇੰਦਾ ਭੱਟ ਕਥਨ ਕਰਦਾ ਹੈ-

---

*ਬਾਂਸੀ ਸੀਪੀ ਸੂਕਰੀ ਕਰੀ ਗਿਰੀ ਮਠਸਾਲ। ਇਹ ਖਟ ਮੋਤੀ ਪੋਈਐ ਬਨੈ ਬਜੰਤੀ ਮਾਲ।

## ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ

ਹੇ ਸਤਿਗੁਰੂ ਰਾਮਦਾਸ ਸਾਹਿਬ ਜੀਉ! ਆਪ ਸਾਚੁ= ਸਚ ਸਰੂਪ ਹੋ ਅਤੇ ਸ੍ਰੀ= ਲਖਮੀ ਦਾ ਨਿਵਾਸੁ= ਆਸਰਾ ਰੂਪ ਹੋ, ਸਾਰਿਆਂ ਪੁਰਖਾਂ ਦੀ ਆਦਿ ਜੋ ਪ੍ਰਮਾਤਮਾ ਹੈ, ਓਹ ਸਦਾ ਤੂੰ ਹੀ ਹੈਂ।

## ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ੩ ॥ ੮ ॥

ਆਪ ਜੀ ਦੇ ਵਾਹਿਗੁਰੂ ਮੰਤਰ ਨੂੰ ਜਪ ਕੇ ਬ੍ਰਹਮਾ ਧੰਨਤਾ ਯੋਗ ਹੋਇਆ ਹੈ, ਆਪ ਜੀ ਦੇ ਵਾਹਿਗੁਰੂ ਮੰਤਰ ਨੂੰ ਜਪ ਕੇ ਵਿਸ਼ਨੂੰ ਵੀ ਧੰਨਤਾ ਯੋਗ ਹੋਇਆ ਹੈ, ਆਪ ਜੀ ਦੇ ਵਾਹਿਗੁਰੂ ਮੰਤਰ ਨੂੰ ਜਪ ਕੇ ਸ਼ਿਵ ਭੀ ਧੰਨਤਾ ਯੋਗ ਹੋਇਆ ਹੈ॥ ੩ ॥ ੮ ॥

## ਸਤਿਗੁਰੂ ਸਤਿਗੁਰੂ ਸਤਿਗੁਰੁ ਗੁਬਿੰਦ ਜੀਉ ॥

ਸਤਿਗੁਰ ਦੇਵ ਜੀ ਪਿਛੇ ਵੀ ਗੋਬਿੰਦ ਦਾ ਸਰੂਪ ਸਨ, ਸਤਿਗੁਰ ਦੇਵ ਜੀ ਹੁਣ ਵੀ ਗੁਬਿੰਦ ਦਾ ਸਰੂਪ ਹਨ, ਸਤਿਗੁਰ ਦੇਵ ਜੀ ਅੱਗੇ ਵੀ ਗੋਬਿੰਦ ਦਾ ਸਰੂਪ ਹੋਣਗੇ।

*ਅਥਵਾ*—ਸਤਿ= ਤ੍ਰੈਕਾਲ ਅਬਾਧ ਜੋ ਗੁਰੂ= ਚੇਤਨ ਹੈ ਉਹ ਤਾਂ ਸਤਿਗੁਰੂ ਰੂਪ ਹੈ ਤੇ ਸਤਿਗੁਰ ਦੇਵ ਜੀ ਗੋਬਿੰਦ ਦਾ ਸਰੂਪ ਹਨ।

*ਪ੍ਰਸ਼ਨ*—ਗੁਰੂ ਸਾਹਿਬ ਜੀ ਕਿਹੜੇ ਗੋਬਿੰਦ ਦਾ ਸਰੂਪ ਹਨ?

*ਉੱਤਰ*—ਉਸ ਗੋਬਿੰਦ ਦਾ ਸਰੂਪ ਹਨ ਜਿਸ ਗੋਬਿੰਦ ਨੇ-

## ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ ਕਾਨ੍ਹ ਕੁਅਰ

ਬਾਵਨ ਅਵਤਾਰ ਰੂਪ ਧਾਰ ਕੇ, ਚੰਗੀਆਂ ਚੰਗੀਆਂ ਰਿਚਾਂ ਸੁਣਾ ਕੇ, ਆਪਣੀ ਵਿਰਕਤਤਾਈ ਵਿਖਾ ਕੇ ਬਲਿਹਿ ਛਲਨ= ਬਲ ਰਾਜੇ ਨੂੰ ਛਲਣਾ ਕੀਤਾ ਹੈ ਅਤੇ ਸ-ਬਲ= ਸਹਿਤ ਬਲ ਦੇ ਜੋ ਦੈਂਤ ਸਨ ਉਹਨਾਂ ਨੂੰ ਮਲਨਾ ਕੀਤਾ ਹੈ। ਭਗਤਾਂ ਨੂੰ ਭਗਤੀ ਕਰਨ ਦਾ ਫਲ ਦਿੱਤਾ ਹੈ। ਪੁਨਾ ਦੁਆਪੁਰ ਜੁਗ ਵਿਖੇ ਜਿਸ ਨੇ ਕਾਨ੍ਹ= ਕ੍ਰਿਸ਼ਨ ਰੂਪ ਹੋ ਕੇ ਕੁਅਰ= ਕੁਮਾਰ ਅਵਸਥਾ ਵਿਖੇ ਕਈ ਤਰ੍ਹਾਂ ਦੀਆਂ ਖੇਡਾਂ ਨੂੰ ਖੇਡਣਾ ਕੀਤਾ ਹੈ।

## ਨਿਹਕਲੰਕ ਬਜੀ ਡੰਕ ਚੜੂ ਦਲ ਰਵਿੰਦ ਜੀਉ ॥

ਕਲਜੁਗ ਵਿਖੇ ਜਦ ਨਿਹਕਲੰਕ ਅਵਤਾਰ ਹੋਵੇਗਾ ਤਾਂ ਪ੍ਰਤੱਖ ਧੌਂਸਿਆਂ ਪਰ ਡੰਕਾ ਵੱਜੇਗਾ ਤੇ ਦੇਵਤਿਆਂ ਦੀ ਨਾਲ ਦਲ= ਸੈਨਾ ਚੜ੍ਹੇਗੀ ਜਿਸ ਸੈਨਾ ਵਿਖੇ ਰਵਿੰਦ(ਰਵਿ+ਇੰਦ)= ਸੂਰਜ ਚੰਦ੍ਰਮਾ ਸੈਨਾਪਤੀ ਹੋਵਣਗੇ।

*ਅਥਵਾ*-ਉਹ ਗੋਬਿੰਦ ਨਿਹਕਲੰਕ= ਕਲੰਕ ਤੋਂ ਰਹਿਤ ਹੈ, ਜਿਸ ਦਾ ਜਸ ਰੂਪ ਡੰਕੁ= ਧੌਂਸਾ ਸਾਰੇ ਵੱਜ ਰਿਹਾ ਹੈ ਅਤੇ ਜਿਸ ਦੀ ਸੋਭਾ ਵਧਾਉਣ ਵਾਸਤੇ ਤਾਰਿਆਂ ਦਾ ਦਲ ਤੇ ਰਵਿੰਦ= ਸੂਰਜ ਚੰਦ੍ਰਮਾ ਰੋਜ਼ ਅਕਾਸ਼ ਵਿਚ ਚੜ੍ਹਦੇ ਹਨ।

## ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ

ਜੋ ਰਾਮ ਰਵਣ= ਜਪਣ ਯੋਗ ਹੈ ਅਤੇ ਦੁਰਤ= ਪਾਪਾਂ ਦੇ ਦਵਣ= ਨਾਸ ਕਰਨ ਵਾਲਾ ਹੈ ਤੇ ਸੇਵਕਾਂ

ਦੇ ਸਾਰਿਆਂ ਭਵਣ= ਘਰਾਂ ਵਿਚ ਕੁਸਲ ਕਰਣ= ਸੁਖ ਪੈਦਾ ਕਰਨ ਵਾਲਾ ਹੈ।

**ਸਰਬ ਭੂਤ ਆਪਿ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ ॥**

ਦੇਵਤਿਆਂ ਦਾ ਅਧਪਤੀ ਦੇਵ ਜੋ ਪ੍ਰਮਾਤਮਾ ਹੈ, ਉਹ ਆਪ ਹੀ ਸਰਬ ਭੂਤ= ਸਰਬ ਰੂਪ ਹੋ ਰਿਹਾ ਹੈ, ਜਿਸ ਦੀ ਉਸਤਤੀ ਫੁਨਿੰਦ= ਸ਼ੇਸ਼ਨਾਗ ਆਪਣੇ ਹਜ਼ਾਰ ਮੁਖ ਤੋਂ ਹਜ਼ਾਰਾਂ ਵਾਰੀ ਉਚਾਰਨ ਕਰਦਾ ਹੈ।

**ਜਰਮ ਕਰਮ ਮਛ ਕਛ ਹੁਅ ਬਰਾਹ**
**ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥**

ਜਿਸ ਨੇ ਆਪ ਹੀ ਮੱਛ ਦੇ ਜਰਮ= ਜਨਮ ਵਿਚ ਹੋ ਕੇ ਮੱਛ ਵਾਲੇ ਕਰਮ ਕੀਤੇ ਹਨ, ਕੱਛੂ ਦੇ ਜਰਮ= ਜਨਮ ਵਿਚ ਹੁਅ= ਹੋ ਕੇ ਕੱਛੂ ਵਾਲੇ ਕਰਮ ਕੀਤੇ ਹਨ, ਬਰਾਹ= ਸੂਰ ਅਵਤਾਰ ਹੋ ਕੇ ਸੂਰਾਂ ਵਾਲੇ ਕੰਮ ਕੀਤੇ ਹਨ, ਜਮਨਾ ਨਦੀ ਦੇ ਕੂਲਿ= ਕਿਨਾਰੇ ਪਰ ਜਿਸ ਗੋਵਿੰਦ ਨੇ ਕ੍ਰਿਸ਼ਨ ਰੂਪ ਹੋ ਕੇ ਗਿੰਦ= ਗੇਂਦ ਦੀ ਖੇਡ ਨੂੰ ਖੇਡਿਆ ਹੈ, ਓਹੀ ਰੂਪ ਗੁਰੂ ਸਾਹਿਬ ਜੀ ਹਨ।

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ**

ਗਇੰਦਾ ਭੱਟ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ- ਹੇ ਭੱਟੋ! ਮਨ ਵਿਚੋਂ ਵਿਸ਼ੇ ਵਿਕਾਰਾਂ ਦੇ ਸੰਕਲਪਾਂ ਨੂੰ ਤਜੁ= ਤਜਾਗ ਕੇ ਸਾਰੁ= ਸ੍ਰੇਸ਼ਟ ਨਾਮ ਨੂੰ ਆਪਣੇ ਹਿਰਦੇ ਵਿਚ ਧਾਰਨਾ ਕਰੋ।

**ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥ ੪ ॥ ੯ ॥**

ਸਤਿਗੁਰ ਦੇਵ ਜੀ ਗੋਬਿੰਦ ਦਾ ਰੂਪ ਹਨ, ਸਤਿਗੁਰ ਦੇਵ ਜੀ ਗੋਬਿੰਦ ਦਾ ਰੂਪ ਹਨ, ਸਤਿਗੁਰ ਦੇਵ ਜੀ ਗੋਬਿੰਦ ਦਾ ਰੂਪ ਹਨ, ਤਿੰਨ ਵਾਰ ਕਹਿ ਕੇ ਨਿਸਚੇ ਜਣਾ ਦਿੱਤਾ ਹੈ।

*ਅਥਵਾ*—ਸਤਿਗੁਰੂ ਨਾਨਕ ਦੇਵ ਜੀ ਵੀ ਗੋਬਿੰਦ ਦਾ ਰੂਪ ਹਨ, ਸਤਿਗੁਰੂ ਅੰਗਦ ਦੇਵ ਜੀ ਵੀ ਗੋਬਿੰਦ ਦਾ ਰੂਪ ਹਨ, ਸਤਿਗੁਰੂ ਅਮਰਦਾਸ ਜੀ ਵੀ ਗੋਬਿੰਦ ਦਾ ਰੂਪ ਹਨ॥ ੪ ॥ ੯ ॥

**ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਿੱਛੇ ਵੀ ਸਤਿ ਸਰੂਪ ਸਨ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹੁਣ ਵੀ ਸਤਿ ਸਰੂਪ ਹਨ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅੱਗੇ ਵੀ ਸਤਿ ਸਰੂਪ ਹੋਣਗੇ।

**ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ ਇਹੈ**

ਹੇ ਮਨ! ਤੂੰ ਗੁਰਾਂ ਦਾ ਕਿਹਾ ਹੋਇਆ ਬਚਨ ਮੰਨਣਾ ਕਰ, ਏਹੀ ਆਪਣਾ ਨਿਧਾਨੁ= ਖਜ਼ਾਨਾ ਸਮਝ, ਇਸੇ ਨੂੰ ਸੱਚਾ ਮੰਤਰ ਜਾਣਨਾ ਕਰ।

**ਨਿਸਿ ਬਾਸੁਰ ਹੋਇ ਕਲ੍ਯ੍ਯਾਨੁ ਲਹਹਿ ਪਰਮ ਗਤਿ ਜੀਉ ॥**

ਤਾਂ ਤੈਨੂੰ ਨਿਸਿ ਬਾਸੁਰ= ਰਾਤ ਦਿਨ ਕਲ੍ਯ੍ਯਾਨੁ= ਸੁਖ ਪ੍ਰਾਪਤ ਹੋਵੇਗਾ ਤੇ ਪਰਮ ਗਤਿ= ਕੈਵਲ ਮੁਕਤੀ ਨੂੰ ਪ੍ਰਾਪਤ ਕਰ ਲਵੇਂਗਾ।

**ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ**

ਕਾਮ, ਕ੍ਰੋਧ, ਲੋਭ ਅਤੇ ਮੋਹ ਆਦਿ ਨੂੰ ਤਿਆਗ ਦੇਹ, ਫੇਰ ਹਰ ਇਕ ਮਨੁੱਖ ਨਾਲ ਜਿਹੜਾ ਤੂੰ ਧੋਹੁ=

ਛਲ ਕਰਦਾ ਹੈਂ ਇਸ ਨੂੰ ਵੀ ਛੱਡ ਦੇਹ।

## ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ ॥

ਫਿਰ ਹੰਗਤਾ ਮਮਤਾ ਦਾ ਫਾਹ ਵੀ ਕੱਟ ਦੇਹ ਅਤੇ ਗੁਰੂ ਜੀ ਦੀ ਸਤਿਸੰਗ ਨਾਲ ਰਤਿ= ਪ੍ਰੀਤੀ ਕਰ।

## ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ

ਦੇਹ= ਸਰੀਰ, ਗੇਹੁ= ਘਰ, ਤ੍ਰਿਅ ਸਨੇਹੁ= ਇਸਤਰੀ ਦਾ ਪ੍ਰੇਮ, ਇਤਿਆਦਿਕ ਇਹ ਸਾਰਾ ਜਗਤ ਚਿਤ ਦਾ ਹੀ ਬਿਲਾਸੁ= ਕੌਤਕ ਹੈ। ਭਾਵ ਹੇ ਮਨ! ਇਹ ਸਾਰੀ ਖੇਡ ਤੇਰੇ ਤੋਂ ਹੀ ਪੈਦਾ ਹੋਈ ਹੈ ਪਰ ਤੈਨੂੰ ਚਾਹੀਦਾ ਹੈ-

## ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰੁ ਮਤਿ ਜੀਉ ॥

ਗੁਰੂ ਸਾਹਿਬ ਜੀ ਦੇ ਪਵਿੱਤਰ ਚਰਨ ਕੰਵਲਾਂ ਨੂੰ ਸਦਾ ਸੇਵਨਾ ਕਰ ਅਤੇ ਆਪਣੀ ਮਤਿ= ਬੁੱਧੀ ਨੂੰ ਸਦਾ ਲਈ ਦ੍ਰਿੜ੍ਹਤਾ ਵਿਚ ਲਿਆਉਣਾ ਕਰ।

ਵਾ-ਆਪਣੀ ਮਤ ਨੂੰ ਦ੍ਰਿੜ੍ਹ ਕਰ ਕੇ ਤੂੰ ਗੁਰੂ ਸਾਹਿਬ ਜੀ ਦੇ ਚਰਨ ਕੰਵਲਾਂ ਨੂੰ ਸਦਾ ਸੇਉ= ਸਰਬਦਾ ਕਾਲ ਸੇਵਨਾ ਕਰ।

## ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ

ਗਇੰਦਾ ਭੱਟ ਕਥਨ ਕਰਦਾ ਹੈ-ਹੇ ਮਨ! ਵਿਸ਼ੇ ਵਿਕਾਰਾਂ ਨੂੰ ਤਜੁ= ਤਿਆਗ ਕੇ ਸਾਰੁ= ਸ੍ਰੇਸ਼ਟ, ਵਾ- ਸਭ ਵੇਦਾਂ ਸ਼ਾਸਤ੍ਰਾਂ ਦੇ ਸਾਰੁ= ਸਿਧਾਂਤ ਰੂਪ ਪ੍ਰਭੂ ਦੇ ਨਾਮ ਨੂੰ ਆਪਣੇ ਹਿਰਦੇ ਵਿਖੇ ਧਾਰਨਾ ਕਰ।

## ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥ ੫ ॥ ੧੦ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਿਛੇ ਵੀ ਸਤਿ ਸਰੂਪ ਸਨ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹੁਣ ਵੀ ਸਤਿ ਸਰੂਪ ਹਨ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅੱਗੇ ਵੀ ਸਤਿ ਸਰੂਪ ਹੋਣਗੇ॥ ੫॥ ੧੦॥

ਇਥੋਂ ਤਕ ਗਇੰਦੇ ਭੱਟ ਦੇ ੫ ਸਵਈਏ ਆਏ ਹਨ ਤੇ ਇਸ ਤੋਂ ਅਗਲੇ ੩ ਸਵਈਏ ਵੀ ਗਇੰਦੇ ਭੱਟ ਦੇ ਹੀ ਹਨ। ਅੰਕ ਬਦਲਿਆ ਵੇਖ ਕੇ ਕਿਸੇ ਹੋਰ ਭੱਟ ਦੇ ਸਵਈਏ ਨਾ ਸਮਝਣੇ, ਕਿਉਂਕਿ ਇਸ ਤੋਂ ਅੱਗੇ ਚਾਲ ਬਦਲਣ ਕਰ ਕੇ ਅੰਕ ਬਦਲਿਆ ਗਿਆ ਹੈ।

## ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥

ਹੇ ਵਾਹਿਗੁਰੂ! ਜਿਨ੍ਹਾਂ ਨੂੰ ਤੇਰਾ ਸਦਕਾ= ਆਪ ਜੀ ਦਾ ਹੀ ਭਰੋਸਾ ਹੈ, ਉਨ੍ਹਾਂ ਸਾਰਿਆਂ ਸੇਵਕਾਂ ਦੇ ਖਜ਼ਾਨੇ ਤੂੰ ਜੁਗਾਂ ਜੁਗਾਂ ਵਿਖੇ ਭਰਪੂਰ ਕਰ ਦਿੱਤੇ ਹਨ।

*ਅਥਵਾ*-ਜੁਗਾਂ ਜੁਗਾਂ ਵਿਖੇ ਜੋ ਸੇਵਕਾਂ ਦੇ ਖਜ਼ਾਨੇ ਭਰਪੂਰ ਹੋ ਰਹੇ ਹਨ, ਹੇ ਵਾਹਿਗੁਰੂ! ਇਹ ਸਾਰਾ ਤੇਰਾ ਹੀ ਸਦਕਾ ਹੈ। ਭਾਵ ਆਪ ਜੀ ਦੀ ਬਰਕਤ ਕਰ ਕੇ ਸੇਵਕਾਂ ਦੇ ਖਜ਼ਾਨੇ ਹਮੇਸ਼ਾਂ ਭਰਪੂਰ ਰਹਿੰਦੇ ਹਨ।

## ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥

ਹੇ ਨਿਰੰਕਾਰੁ= ਪ੍ਰਭੂ! ਤੂੰ ਸਦਾ ਹੀ ਸਲਾਮਤਿ= ਇਸਥਿਤ ਰੂਪ ਹੈਂ, ਤੂੰ ਕਦ ਕਾ= ਤੂੰ ਕਦੋਂ ਦਾ ਉਤਪੰਨ

ਹੋਇਆ ਹੋਇਆ ਹੈਂ, ਇਸ ਗੱਲ ਨੂੰ ਕੋਈ ਮਨੁੱਖ ਨਹੀਂ ਕਹਿ ਸਕਦਾ।

**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ॥**

ਹੇ ਵਾਹਿਗੁਰੂ! ਤੂੰ ਅਗਨਤ= ਅਣਗਿਣਤ ਹੀ ਬ੍ਰਹਮਾ ਵਿਸ਼ਨੂੰ (ਆਦਿਕਾਂ ਨੂੰ) ਸਿਰੇ= ਸਿਰਜਿਆ ਭਾਵ ਉਤਪੰਨ ਕੀਤਾ ਹੈ।

*ਯਥਾ-* ਕੋਟਿ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥
ਕੋਟਿ ਮਹੇਸ ਉਪਾਇ ਸਮਾਏ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ॥ ੧॥

*(ਭੈਰਉ ਮਹਲਾ ੫, ਪੰਨਾ ੧੧੫੬)*

*ਅਥਵਾ-*ਬ੍ਰਹਮਾ ਵਿਸ਼ਨੂੰ ਦੁਆਰਾ ਤੂੰ ਅਣਗਿਣਤ ਹੀ ਜੀਵਾਂ ਨੂੰ ਸਿਰੇ= ਸਿਰਜਣਾ ਭਾਵ ਉਤਪਨ ਕੀਤਾ ਹੈ ਪਰ ਨਾਲ ਹੀ ਤਿੰਨਾਂ ਦੇਵਤਿਆਂ ਦੇ ਮਨ ਵਿਖੇ ਮਦ= ਹੰਕਾਰ ਦਾ ਪੁੰਜ ਤੇ ਮੋਹ ਪੈਦਾ ਹੋ ਗਿਆ।

**ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ॥**

ਜਿਸ ਦਿਨ ਤੋਂ ਆਪ ਜੀ ਨੇ ਚੁਰਾਸੀ ਲੱਖ ਜੂਨ ਪੈਦਾ ਕੀਤੀ ਹੈ, ਤਦ= ਉਸ ਦਿਨ ਦਾ ਭਾਵ ਉਸ ਦਿਨ ਤੋਂ ਲੈ ਕੇ ਸਾਰਿਆਂ ਹੀ ਜੀਆਂ ਨੂੰ ਰਿਜਕੁ= ਖਾਣ ਪੀਣ ਦੇਣਾ ਕੀਤਾ ਹੈ।

**ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥੧॥੧੧॥**

ਜੁਗਾਂ ਜੁਗਾਂ ਵਿਖੇ ਜੋ ਸੇਵਕਾਂ ਦੇ ਖਜ਼ਾਨੇ ਭਰਪੂਰ ਹੋ ਰਹੇ ਹਨ, ਵਾਹਿਗੁਰੂ! ਇਹ ਸਾਰਾ ਤੇਰਾ ਹੀ ਸਦਕਾ ਹੈ॥ ੧॥ ੧੧॥

**ਵਾਹੁ ਵਾਹੁ ਕਾ ਬਡਾ ਤਮਾਸਾ॥**

ਵਾਹੁ= ਧੰਨਤਾ ਯੋਗ ਜੋ ਵਾਹੁ= ਅਸਚਰਜ ਰੂਪ ਪ੍ਰਮਾਤਮਾ ਹੈ, ਉਸ ਦਾ ਇਹ ਵੱਡਾ ਭਾਰੀ ਤਮਾਸ਼ਾ ਹੈ।

**ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ॥**

ਜੋ ਕਿਸੇ ਜਗ੍ਹਾ ਆਪ ਹੀ ਹੱਸ ਰਿਹਾ ਹੈ ਤੇ ਕਿਸੇ ਜਗ੍ਹਾ ਆਪ ਹੀ ਕਾਰਜਾਂ ਨੂੰ ਚਿਤਵੈ= ਸੋਚ ਰਿਹਾ ਹੈ ਅਤੇ ਆਪ ਹੀ ਚੰਦ੍ਰਮਾ ਸੂਰਜ ਨੂੰ ਪ੍ਰਕਾਸ਼ ਦੇ ਰਿਹਾ ਹੈ।

*ਅਥਵਾ-*ਆਪ ਹੀ ਚੰਦ੍ਰਮਾ ਸੂਰਜ ਰੂਪ ਹੋ ਕੇ ਪ੍ਰਕਾਸ਼ ਕਰ ਰਿਹਾ ਹੈ।

**ਆਪੇ ਜਲੁ ਆਪੇ ਥਲੁ ਥੰਮ੍ਹਨੁ ਆਪੇ ਕੀਆ ਘਟਿ ਘਟਿ ਬਾਸਾ॥**

ਆਪ ਹੀ ਜਲ ਰੂਪ ਹੋ ਰਿਹਾ ਹੈ ਤੇ ਕਿਤੇ ਆਪ ਹੀ ਥਲੁ= ਪ੍ਰਿਥਵੀ ਰੂਪ ਹੋ ਕੇ ਜਲ ਨੂੰ ਥੰਮ੍ਹਨੁ= ਰੋਕੀ ਖੜਾ ਹੈ*, ਆਪ ਹੀ ਉਸ ਨੇ ਸਾਰਿਆਂ ਘਟਾਂ ਵਿਖੇ ਨਿਵਾਸ ਕੀਤਾ ਹੋਇਆ ਹੈ।

**ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ॥**

---

**ਪ੍ਰਸ਼ਨ- ਧਰਤੀ ਨਾਲੋਂ ਜਲ ਦਸ ਹਿੱਸੇ ਬਹੁਤਾ ਹੈ, ਇਸ ਕਰ ਕੇ ਧਰਤੀ ਨੇ ਜਲ ਨੂੰ ਕੀ ਰੋਕਣਾ ਹੈ। ਧਰਤੀ ਤਾਂ ਜਲ ਉਪਰ ਤਰਦੀ ਫਿਰਦੀ ਹੈ।*

*ਉੱਤਰ- ਜਲ ਉਪਹਿਤ ਚੇਤਨ ਆਪ ਹੀ ਆਪਣੀ ਤਾਕਤ ਦੁਆਰਾ ਧਰਤੀ ਦਾ ਬਹਾਨਾ ਪਾ ਕੇ ਜਲ ਨੂੰ ਰੋਕੀ ਖੜਾ ਹੈ, ਇਸ ਤੇ ਸ਼ੰਕਾ ਕਰਨ ਦੀ ਕੋਈ ਲੋੜ ਨਹੀਂ।*

ਆਪ ਹੀ ਨਰੁ= ਮਨੁੱਖ ਰੂਪ ਹੋ ਰਿਹਾ ਹੈ, ਆਪ ਹੀ ਨਾਰੀ= ਇਸਤਰੀ ਰੂਪ ਹੋ ਰਿਹਾ ਹੈ।

*ਅਥਵਾ*- ਆਪ ਹੀ ਨਰੁ= ਈਸ਼ਵਰ ਰੂਪ ਹੋ ਰਿਹਾ ਹੈ, ਆਪ ਹੀ ਨਾਰੀ= ਮਾਇਆ ਰੂਪ ਹੋ ਰਿਹਾ ਹੈ।

*ਅਥਵਾ*- ਆਪ ਹੀ ਨਰੁ= ਗਿਆਨਵਾਨ ਹੋ ਰਿਹਾ ਹੈ, ਆਪ ਹੀ ਨਾਰੀ= ਜਗਿਆਸੂ ਰੂਪ ਇਸਤਰੀ ਹੋ ਰਿਹਾ ਹੈ।

*ਅਥਵਾ*- ਆਪ ਹੀ ਨਰੁ= ਮਨੁੱਖ ਵਿਚ ਵਿਆਪਕ ਹੈ, ਆਪ ਹੀ ਨਾਰੀ= ਇਸਤਰੀ ਵਿਚ ਵਿਆਪਕ ਹੈ, ਆਪ ਹੀ ਸਾਰਿ= ਨਰਦਾਂ ਰੂਪ ਹੋ ਰਿਹਾ ਹੈ, ਆਪ ਹੀ ਪਾਸਾ= ਚੌਪੜ ਰੂਪ ਹੋ ਰਿਹਾ ਹੈ।

*ਅਥਵਾ*- ਆਪ ਹੀ ਜੀਵਾਂ ਰੂਪ ਨਰਦਾਂ ਹੋ ਰਿਹਾ ਹੈ, ਆਪ ਹੀ ਤਿੰਨਾਂ ਗੁਣਾਂ ਰੂਪੀ ਚੌਪੜ ਹੋ ਰਿਹਾ ਹੈ।

**ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸਾ ॥੨॥੧੨॥**

ਹੇ ਗੁਰਮੁਖੋ! ਗੁਰਮੁਖਾਂ ਦੀ ਸਤਿ ਸੰਗਤ ਵਿਖੇ ਬੈਠ ਕੇ ਤੁਸੀਂ ਸਾਰੇ (ਨਾਮਾਂ ਨੂੰ) ਵਿਚਾਰਨਾ ਕਰੋ, ਵਾਹੁ= ਅਸਚਰਜ ਰੂਪ ਪ੍ਰਮਾਤਮਾ ਦਾ ਬੜਾ ਵਾਹੁ= ਅਸਚਰਜ ਹੀ ਤਮਾਸ਼ਾ ਹੈ।

**ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥**

ਤਮਾਸ਼ਾ ਰੂਪ ਵਿਰੋਧੀ ਤੱਤਾਂ ਨੂੰ ਆਪਸ ਵਿਚ ਮੇਲ ਕੇ ਸੰਸਾਰ ਦਾ ਇਕ ਬੜਾ ਭਾਰੀ ਖੇਲ ਰਚਨਾ ਕੀਤਾ ਹੈ, ਹੇ ਵਾਹਿਗੁਰੂ! ਇਹ ਸੰਸਾਰ ਦੀ ਸਾਰੀ ਰਚਨਾ ਤੇਰੀ ਆਪਣੀ ਹੀ ਰਚੀ ਹੋਈ ਹੈ।

**ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥**

ਹੇ ਵਾਹਿਗੁਰੂ! ਤੂੰ ਜਲਾਂ, ਥਲਾਂ, ਗਗਨਿ ਪਯਾਲਿ= ਅਕਾਸ਼, ਪਤਾਲ ਆਦਿਕ ਸਭ ਜਗ੍ਹਾ 'ਤੇ ਪਰੀ= ਪੂਰਨ ਹੋ ਰਿਹਾ ਹੈਂ, ਜਾ ਕੇ= ਜਿਸ ਆਪ ਜੀ ਦੇ ਬਚਨ ਅੰਮ੍ਰਿਤ ਨਾਲੋਂ ਵੀ ਮਿੱਠੇ ਹਨ।

*ਯਥਾ*- ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥ *(ਤਿਲੰਗ ਨਾਮਦੇਵ, ਪੰਨਾ ੭੨੭)*

*ਤਥਾ*- ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੇਰਾ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗੁਣ ਕੋ ਨ ਚਿਤਾਰੇ॥
ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ॥

*(ਸੂਹੀ ਮਹਲਾ ੫, ਪੰਨਾ ੭੮੪)*

**ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ ॥**

ਬ੍ਰਹਮਾ ਜੀ ਤੋਂ ਆਦਿ (ਲੈ ਕੇ ਸਨਕ ਸਨੰਦਨ ਆਦਿਕ ਸਾਰਾ ਪ੍ਰਵਾਰ) ਅਤੇ ਰੁਦ੍ਰਾਦਿਕ= ਸ਼ਿਵਾਂ ਤੋਂ ਆਦਿ (ਲੈ ਕੇ ਨੰਦੀ ਭ੍ਰਿੰਗੀ ਆਦਿਕ ਸਾਰਾ ਪ੍ਰਵਾਰ) ਆਪ ਜੀ ਨੂੰ ਮੰਨਦਾ ਹੈ, ਹੇ ਵਾਹਿਗੁਰੂ! ਆਪ ਕਾਲ ਦੇ ਭੀ ਕਾਲ ਹੋ, ਨਿੰਰਜਨ= ਮਾਯਾ ਮਲ ਅਵਿਦਿਆ ਤੋਂ ਰਹਿਤ ਹੋ, ਦੁਨੀਆਂ ਦੇ ਸਾਰੇ ਜੀਵ ਆਪ ਜੀ ਪਾਸੋਂ ਜਚਨਾ= ਮੰਗਣਾ ਕਰਦੇ ਹਨ।

*ਅਥਵਾ*-ਦੁਨੀਆਂ ਦੇ ਸਾਰੇ ਜੀਵ ਅਤੇ ਪਦਾਰਥ ਆਪ ਜੀ ਦੇ ਜਚਨਾ= ਜਾਚੇ ਹੋਏ ਭਾਵ ਹਾੜੇ (ਮਿਣੇ) ਹੋਏ ਹਨ।

[ਪੰਨਾ ੧੪੦੪]

## ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤਸੰਗਤਿ ਸੇਤੀ ਮਨੁ ਖਚਨਾ॥

ਸਤਿਗੁਰਾਂ ਦੀ ਪ੍ਰਸਾਦਿ= ਕਿਰਪਾ ਕਰ ਕੇ ਪਰਮ ਅਰਥ= ਸਿਧਾਂਤ ਰੂਪ ਪ੍ਰਮਾਤਮਾ ਪਾਇਆ ਜਾਂਦਾ ਹੈ ਅਤੇ ਸਤਿ ਸੰਗਤ ਦੇ ਨਾਲ ਮਨ ਖਚਨਾ= ਤਦਾਕਾਰ ਹੁੰਦਾ ਹੈ। ਭਾਵ ਸਤਿ ਸੰਗਤ ਦੀ ਸੇਵਾ ਵਿਖੇ ਮਨ ਜੁੜ ਜਾਂਦਾ ਹੈ।

## ਕੀਆ ਖੇਲੁ ਬਡ ਮੇਲੁ ਤਮਾਸਾ
## ਵਾਹਗੁਰੂ ਤੇਰੀ ਸਭ ਰਚਨਾ॥ ੩ ॥ ੧੩ ॥ ੪੨ ॥

ਤਮਾਸ਼ਾ ਰੂਪ ਪੰਜਾਂ ਤੱਤਾਂ ਨੂੰ ਮਿਲਾ ਕੇ ਸੰਸਾਰ ਦਾ ਇਕ ਬੜਾ ਭਾਰੀ ਖੇਲ ਰਚਣਾ ਕੀਤਾ ਹੈ, ਹੇ ਵਾਹਿਗੁਰੂ! ਇਹ ਸਾਰੀ ਰਚਨਾ ਤੇਰੀ ਹੀ ਰਚੀ ਹੋਈ ਹੈ॥ ੩ ॥ ੧੩ ॥ ੪੨ ॥

ਨੋਟ-ਚਾਲ ਬਦਲਣ ਕਰ ਕੇ ਇਹ ਤਿੰਨ ਸਵਈਏ ਵੱਖਰੇ ਆਏ ਹਨ। ਇਸ ਕਰ ਕੇ ੩ ਅੰਕ ਲਗਾਇਆ ਹੈ। ਪੰਜ ਸਵਈਏ ਤੇ ਪਿਛਲੇ ਤਿੰਨ ਸਵਈਏ ਇਹ ਰਲਾ ਕੇ ਸਾਰੇ ਅੱਠ ਸਵਈਏ ਗਇੰਦੇ ਭੱਟ ਦੇ ਆਏ ਹਨ। ਉਸ ਤੋਂ ਪਹਿਲੇ ੫ ਸਵਈਏ ਗੰਗਾ ਭੱਟ ਦੇ ਆਏ ਹਨ। ਇੰਜ (੫+੫+੩=੧੩) ਤੇਰਾਂ ਸਵਈਏ ਦੋਹਾਂ ਭੱਟਾਂ ਦੇ ਆਏ ਹਨ।

ਅੱਗੋਂ ਸੱਤ ਸਵਈਏ ਮਥੁਰਾ ਭੱਟ ਦੇ ਆਉਣਗੇ—

## ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ॥

ਜੋ ਪ੍ਰਮਾਤਮਾ ਮਨ ਬਾਣੀ ਦੀ ਪਹੁੰਚ ਤੋਂ ਰਹਿਤ ਹੈ, ਅਨੰਤੁ= ਬਿਅੰਤ ਗੁਣਾਂ ਵਾਲਾ ਹੈ, ਅਨਾਦਿ= ਅਨਾਦੀ ਹੈ ਭਾਵ ਹੋਰ ਸਾਰਿਆਂ ਜੀਵਾਂ ਦਾ ਆਦਿ ਰੂਪ ਹੈ, ਫੇਰ ਜਿਸ ਪ੍ਰਮਾਤਮਾ ਦੀ ਆਦਿ ਨੂੰ ਕੋਈ ਨਹੀਂ ਜਾਣਦਾ।

## ਸਿਵ ਬਿਰੰਚਿ ਧਰਿ ਧ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ॥

ਸ਼ਿਵ ਅਤੇ ਬਿਰੰਚਿ= ਬ੍ਰਹਮਾ ਆਦਿਕ ਦੇਵਤੇ ਸਾਰੇ ਜਿਸ ਦੇ ਧਿਆਨ ਨੂੰ ਧਾਰਦੇ ਹਨ ਅਤੇ ਜਿਸ ਦੇ ਜਸ ਨੂੰ ਵੇਦ ਸ਼ਾਸਤਰ ਨਿਤਾਪ੍ਰਤੀ ਬਖਾਣੈ= ਕਥਨ ਕਰਦੇ ਹਨ।

## ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ॥

ਫੇਰ ਜੋ ਨਿਰੰਕਾਰੁ= ਪ੍ਰਭੂ ਵੈਰ ਭਾਵ ਤੋਂ ਰਹਿਤ ਹੈ, ਜਿਸ ਦੇ ਸਦਰਸ਼ ਅਵਰੁ= ਹੋਰ ਕੋਈ ਦੂਜਾ ਨਹੀਂ ਹੈ।

## ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ॥

ਜੋ ਜੀਵਾਂ ਦੇ ਗੜ੍ਹਣ= ਉਤਪਤ ਕਰਨ ਵਿਚ ਅਤੇ ਭੰਜਨ= ਮਾਰਨ ਵਿਚ ਸਮਥੁ= ਸਰਬ ਸ਼ਕਤੀਵਾਨ ਹੈ, ਉਹ ਪ੍ਰਭੂ ਜੀਵਾਂ ਦੇ ਤਾਰਨ ਨੂੰ ਤਰਣ= ਜਹਾਜ਼ ਰੂਪ ਹੈ।

## ਨਾਨਾ ਪ੍ਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ॥

ਜਿਸ ਪ੍ਰਮਾਤਮਾ ਨੇ ਨਾਨਾ ਤਰ੍ਹਾਂ ਦਾ ਜਗਤ ਰਚਨਾ ਕੀਤਾ ਹੈ, ਮਥੁਰਾ ਭੱਟ ਕਥਨ ਕਰਦਾ ਹੈ— ਮੈਂ ਜਨ ਦਾਸਾ ਭਾਵ ਧਾਰ ਕੇ ਰਸਨਾ ਦੁਆਰਾ ਉਸ ਪ੍ਰਭੂ ਦੇ ਜਸ ਨੂੰ ਰਸੈ= ਉਚਾਰਦਾ ਹਾਂ।

## ਸ੍ਰੀ ਸਤਿਨਾਮੁ ਕਰਤਾ ਪੁਰਖੁ ਗੁਰ ਰਾਮਦਾਸ ਚਿਤਹ ਬਸੈ ॥ ੧ ॥

ਉਸ ਕਰਤੇ ਪੁਰਖ ਪ੍ਰਮਾਤਮਾ ਦਾ ਸ੍ਰੀ= ਸੁਭਾਇਮਾਨ ਸਤਿਨਾਮੁ ਮੰਤ੍ਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਿਤ ਵਿਖੇ ਵਸ ਰਿਹਾ ਹੈ।

ਮਥੁਰਾ ਭੱਟ ਨਾਲਦਿਆਂ ਭੱਟਾਂ ਨੂੰ ਆਖਦਾ ਹੈ- ਹੇ ਭੱਟੋ!

## ਗੁਰੂ ਸਮਰਥੁ ਗਹਿ ਕਰੀਆ ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ ॥

ਸਮਰੱਥ ਗੁਰੂ ਜੋ (ਸ੍ਰੀ ਗੁਰੂ ਅਮਰਦਾਸ ਸਾਹਿਬ ਜੀ) ਹਨ, ਉਨ੍ਹਾਂ ਨੇ ਸੁਮਤਿ ਸਮ੍ਹਾਰਨ ਕਉ= ਸ੍ਰੇਸ਼ਟ ਮਤ ਦੇ ਸੰਭਾਲਣ ਨੂੰ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ) ਬੁਧੀ ਗਹਿ ਕਰੀਆ= ਫੜ ਕੇ ਧ੍ਰੁਵ= ਧਰੂਅ ਭਗਤ ਦੀ ਨਿਆਈਂ ਅਡੋਲ ਕਰ ਦਿੱਤੀ ਹੈ।

*ਅਥਵਾ*- ਸਮਰੱਥ ਗੁਰੂ ਜੋ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਹਨ, ਉਨ੍ਹਾਂ ਨੇ ਸੁਮਤਿ ਸਮ੍ਹਾਰਨ ਕਉ= ਸ੍ਰੇਸ਼ਟ ਸਿਖਿਆ ਦੇ ਸੰਭਾਲਣ ਨੂੰ ਸਿੱਖਾਂ ਦੀ ਬੁੱਧੀ ਫੜ ਕੇ ਧਰੂਅ ਦੀ ਨਿਆਈਂ ਅਚੱਲ ਕੀਤੀ ਹੈ।

## ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ ॥

ਜਿਨ੍ਹਾਂ ਦੇ ਦਰਬਾਰ ਵਿਖੇ ਸਦਾ ਹੀ ਧਰਮ ਦੀ ਧੁਜਾ ਫਹਰੰਤਿ= ਫਰਕ ਭਾਵ ਝੁਲ ਰਹੀ ਹੈ। ਅਰਥਾਤ ਜਿਨ੍ਹਾਂ ਦੇ ਦਰਬਾਰ 'ਚੋਂ ਕੀਰਤਨ ਦੁਆਰਾ ਧਰਮ ਦੇ ਗ੍ਰਹਿਣ ਕਰਨ ਦੀ ਸਿਖਿਆ ਮਿਲ ਰਹੀ ਹੈ, ਜੋ ਧਰਮ ਪੁੰਜ= ਸਮੂਹ ਅਘ= ਪਾਪਾਂ ਦੇ ਤੇ ਸਮੂਹ ਤਰੰਗ= ਸੰਕਲਪਾਂ ਦੇ ਨਿਵਾਰਨ ਨੂੰ ਸਮਰੱਥ ਹੈ।

*ਅਥਵਾ*-ਧਰਮ ਸਰੂਪ ਸਤਿਗੁਰਾਂ ਦੇ ਦਰਬਾਰ ਵਿਚ ਪ੍ਰਤੱਖ ਬਸਤਰ ਦੀਆਂ ਧੁਜਾਂ ਫਰਕ ਰਹੀਆਂ ਹਨ। ਜਿਹੜੇ ਤਾਂ ਦਰਸ਼ਨੀ ਡਿਉੜੀ ਤੋਂ ਬਾਹਰਲੇ ਨਿਸ਼ਾਨ ਸਾਹਿਬ* ਹਨ, ਉਹ ਤਾਂ ਦੂਰ ਦੁਰਾਡੇ ਬੈਠੀਆਂ ਸੰਗਤਾਂ ਨੂੰ ਅਵਾਜ਼ਾਂ ਮਾਰ ਰਹੇ ਹਨ ਕਿ ਉਹ ਮਨੁੱਖ ਛੇਤੀ ਛੇਤੀ ਆਉਣ ਜਿਨ੍ਹਾਂ ਨੇ ਕਥਾ ਕੀਰਤਨ, ਨਾਮ ਅੰਮ੍ਰਿਤ ਰਸ ਦਾ ਆਨੰਦ ਮਾਣਨਾ ਹੈ ਅਤੇ ਜਿਹੜਾ ਹਰਿਮੰਦਰ ਸਾਹਿਬ ਦੇ ਉਪਰ (ਹਰਿ ਕੀ ਪਉੜੀ 'ਤੇ) ਨਿਸ਼ਾਨ ਸਾਹਿਬ ਝੂਲ ਰਿਹਾ ਹੈ ਉਹ ਮਾਨੋ ਇੰਜ ਕਹਿ ਰਿਹਾ ਹੈ ਕਿ ਆਓ! ਜਿਸ ਨੂੰ ਮੁਕਤੀ ਦੀ ਇੱਛਾ ਹੈ, ਜੀਵਨ ਅਨੰਦ

---

**ਸੰਨ ੧੭੭੫ ਵਿਖੇ ਪਹਿਲਾ ਨਿਸ਼ਾਨ ਸਾਹਿਬ ਬ੍ਰਹਮ ਬੂਟੇ ਦੇ ਉਦਾਸੀ ਸੰਤਾਂ ਨੇ ਖੜਾ ਕੀਤਾ ਸੀ, ਜੋ ਬਹੁਤ ਝੱਖੜ ਹਨੇਰੀ ਆਉਣ ਕਰ ਕੇ ਹਵਾ ਦਾ ਵੇਗ ਨਾ ਸਹਾਰਦਾ ਹੋਇਆ ਸੰਨ ੧੮੪੧ ਵਿਚ ਡਿੱਗ ਪਿਆ। ਇਸ ਉਪਰੰਤ ਇਕ ਨਿਸ਼ਾਨ ਸਾਹਿਬ ਤਾਂ ਮਹਾਰਾਜਾ ਸ਼ੇਰ ਸਿੰਘ ਜੀ ਨੇ ਅਤੇ ਦੂਸਰਾ ਨਿਸ਼ਾਨ ਸਾਹਿਬ ਸ੍ਰ: ਦੇਸਾ ਸਿੰਘ ਮਜੀਠੀਏ ਨੇ ਦਰਸ਼ਨੀ ਡਿਓੜੀ ਤੋਂ ਬਾਹਰ ਲਗਵਾਇਆ ਸੀ। ਜੋ ਪ੍ਰਕਰਮਾ ਚੌੜੀ ਕਰਨ ਦੀ ਨਵੀਂ ਸਕੀਮ ਅਨੁਸਾਰ ਮਾਸਟਰ ਤਾਰਾ ਸਿੰਘ ਜੀ ਤੇ ਮੈਨੇਜਰ ਸ੍ਰਦਾਰ ਗੁਰਦਿਆਲ ਸਿੰਘ ਦੀ ਮੌਜੂਦਗੀ ਵਿਚ ਸ੍ਰੀ ਅਕਾਲ ਤਖਤ ਸਾਹਿਬ ਜੀ ਪਾਸੇ ਵਾਲਾ ਨਿਸ਼ਾਨ ਸਾਹਿਬ ਪਹਿਲੇ ਸੰਮਤ ੨੦੧੪, ਮਾਘ ਦਿਨ ੧੧, ਮੁਤਾਬਕ ੨੩ ਜਨਵਰੀ ੧੯੫੮ ਰਾਤ ਦੇ ਸਾਢੇ ਨੌਂ ਵਜੇ ਗਿਰਾਇਆ ਗਿਆ ਅਤੇ ਦੂਸਰਾ ਦਰਸ਼ਨੀ ਡਿਉੜੀ ਦੇ ਪਾਸੇ ਵਾਲਾ ਨਿਸ਼ਾਨ ਸਾਹਿਬ ਸੰਮਤ ੨੦੧੪, ਮਾਘ ਦਿਨ ੨੧, ਮੁਤਾਬਕ ੨ ਫਰਵਰੀ ੧੯੫੮ ਐਤਵਾਰ ਦਿਨ ਦੇ ਢਾਈ ਵਜੇ ਗਿਰਾਇਆ ਗਿਆ। ਇਸ ਤੋਂ ਮਗਰੋਂ ਨਵੇਂ ਨਿਸ਼ਾਨ ਸਾਹਿਬਾਂ ਦੀ ਸੇਵਾ ਸਹਿਜਧਾਰੀ ਸਿੱਖ ਆਤਮਾ ਰਾਮ ਨੇ ਕਰਵਾਈ ਜੋ ਮਗਰੋਂ ਅਕਾਲ ਤਖਤ ਸਾਹਿਬ ਅੰਮ੍ਰਿਤ ਛਕ ਕੇ ਆਤਮਾ ਸਿੰਘ ਨਾਮ ਕਰ ਕੇ ਗੁਰੂ ਦਾ ਸਿੰਘ ਸਜਿਆ। ਇਨ੍ਹਾਂ ਪੰਜਾਂ ਪਿਆਰਿਆਂ ਵਿਖੇ ਸ੍ਰੀ ਮਾਨ ੧੦੮ ਗਜਾਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਵੀ ਸ਼ਾਮਲ ਹੋਏ। ਪਹਿਲੇ ਦਰਸ਼ਨੀ ਡਿਉੜੀ ਵਾਲੇ ਪਾਸੇ ਦਾ ਨਿਸ਼ਾਨ ਸਾਹਿਬ ਸੰਮਤ ੨੦੧੬, ਚੇਤਰ ਦਿਨ ੨੭, ਚੇਤਰ ਸੁਦੀ ਏਕਮ ਸੰਮਤ ਵਾਲੇ ਦਿਨ, ਮੁਤਾਬਕ ੯ ਅਪ੍ਰੈਲ ੧੯੫੯ ਵੀਰਵਾਰ ਵਾਲੇ ਦਿਨ ਲਗਾਇਆ ਗਿਆ ਤੇ ਦੂਸਰਾ ਨਿਸ਼ਾਨ ਸਾਹਿਬ ਅਕਾਲ ਤਖਤ ਵਾਲੇ ਪਾਸੇ ਦਾ ਸੰਮਤ ੨੦੧੬, ਜੇਠ ਦਿਨ ੧੧, ਜੇਠ ਵਦੀ ਦੂਜ, ਮੁਤਾਬਕ ੨੪ ਮਈ ੧੯੫੯ ਐਤਵਾਰ ਨੂੰ ਲਗਾਇਆ ਗਿਆ।*

ਮਾਨਣਾ ਚਾਹੁੰਦਾ ਹੈ ਤਾਂ ਉਹ ਅੰਦਰ ਆ ਕੇ ਗੁਰਬਾਣੀ ਸੁਣੇ, ਪੜ੍ਹੇ, ਗਾਵੇ। ਇਸ ਤਰ੍ਹਾਂ ਦੇ ਸੰਦੇਸ਼ ਦਿੰਦੇ ਹੋਏ ਹਵਾ ਨਾਲ ਗੱਲਾਂ ਕਰਦੇ ਅਵਾਜ਼ਾਂ ਮਾਰ ਰਹੇ ਹਨ।

*ਅਘ ਪੁੰਜ ਤਰੰਗ ਨਿਵਾਰਨ ਕਉ॥*

ਫਿਰ ਜਿਹੜੇ ਸਰੋਵਰ ਵਿਖੇ ਤਰੰਗ ਉਠ ਰਹੇ ਹਨ ਇਹ ਪੁੰਜ= ਸਮੂਹ ਅਘ= ਪਾਪਾਂ ਦੇ ਨਵਿਰਤ ਕਰਨ ਕਉ= ਨੂੰ ਸਮਰੱਥ ਹਨ।

**ਮਥੁਰਾ ਜਨ ਜਾਨਿ ਕਹੀ ਜੀਅ ਸਾਚੁ ਸੁ ਅਉਰ ਕਛੂ ਨ ਬਿਚਾਰਨ ਕਉ॥**

ਮਥੁਰਾ ਜਨ= ਮਥਰਾ ਨਾਮੇ ਭੱਟ ਨਾਲਦਿਆਂ ਭੱਟਾਂ ਨੂੰ ਕਹਿੰਦਾ ਹੈ ਕਿ ਹੇ ਭੱਟੋ! ਇਹ ਪੂਰਬੋਕਤ ਗੱਲ ਮੈਂ ਜੀਅ ਵਿਖੇ ਸੱਚੀ ਜਾਣ ਕੇ ਆਖੀ, ਇਸ ਤੋਂ ਬਿਨਾਂ ਹੋਰ ਕੋਈ ਗੱਲ ਵਿਚਾਰਨ ਯੋਗ ਨਹੀਂ। ਭਾਵ ਮੈਂ ਜੋ ਭੀ ਕਿਹਾ ਹੈ ਉਹ ਨਿਸਚੇ ਕਰ ਕੇ ਹੀ ਕਿਹਾ ਹੈ।

**ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵਸਾਗਰ ਪਾਰਿ ਉਤਾਰਨ ਕਉ॥ ੨॥**

ਸੰਸਾਰ-ਸਮੁੰਦਰ ਤੋਂ ਪਾਰ ਉਤਾਰਨ ਕਉ= ਕਰਨ ਨੂੰ ਕਲਯੁਗ ਵਿਖੇ ਹਰੀ ਦਾ ਨਾਮ ਹੀ ਬਡੌ= ਵੱਡਾ ਜਹਾਜ਼ ਹੈ॥ ੨॥

**ਸੰਤਤ ਹੀ ਸਤਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ॥**

ਜਿਹੜੇ ਗੁਰਮੁਖ ਜਨ ਸਤਸੰਗਤਿ ਨਾਲ ਮਿਲ ਕੇ ਸੁਰੰਗ ਰਤੇ= ਸ੍ਰੇਸ਼ਟ ਪ੍ਰੇਮ ਵਿਚ ਰਤੇ= ਤਦਾਕਾਰ ਹੋ ਕੇ ਸੰਤਤ ਹੀ= ਇਕ ਰਸ ਵਾਹਿਗੁਰੂ ਦੇ ਜਸ ਨੂੰ ਗਾਉਂਦੇ ਹਨ। ਤੇ—

**ਧ੍ਰਮ ਪੰਥੁ ਧਰਿਓ ਧਰਨੀਧਰ ਆਪਿ ਰਹੇ ਲਿਵ ਧਾਰਿ ਨ ਧਾਵਤ ਹੈ॥**

ਧਰਮ ਦੇ ਰਸਤੇ ਚਲਦੇ ਹਨ ਅਤੇ ਧਰਨੀਧਰ= ਪ੍ਰਮਾਤਮਾ ਦੇ ਨਾਮਾਂ ਨੂੰ ਆਪਣੇ ਚਿਤ ਵਿਖੇ ਧਾਰ ਕੇ ਲਿਵ= ਬਿਰਤੀ ਨੂੰ ਪ੍ਰਭੂ ਚਰਨਾਂ ਵਿਖੇ ਇਸਥਿਤ ਕਰ ਰਹੇ ਹਨ, ਹੋਰ ਕਿਸੇ ਪਾਸੇ ਨਹੀਂ ਦੌੜਦੇ।

**ਮਥੁਰਾ ਭਨਿ ਭਾਗ ਭਲੇ ਉਨ੍ ਕੇ ਮਨ ਇਛਤ ਹੀ ਫਲ ਪਾਵਤ ਹੈ॥**

ਮਥੁਰਾ ਨਾਮਾ ਭੱਟ ਨਾਲਦਿਆਂ ਭੱਟਾਂ ਨੂੰ ਆਖਦਾ ਹੈ— ਹੇ ਭੱਟੋ! ਉਹਨਾਂ ਦੇ ਸਭ ਤੋਂ ਭਲੇ= ਚੰਗੇ ਭਾਗ ਹਨ, ਉਹ ਆਪਣੇ ਮਨ ਦੀ ਇੱਛਾ ਅਨੁਸਾਰ ਹੀ ਸਮੂਹ ਫਲਾਂ ਨੂੰ ਪਾਉਣਾ ਕਰਦੇ ਹਨ।

**ਰਵਿ ਕੇ ਸੁਤ ਕੋ ਤਿਨ੍ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ॥ ੩॥**

ਜਿਹੜੇ ਮਨੁੱਖ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਵਿੱਤਰ) ਚਰਨਾਂ ਵਿਖੇ ਆਪਣੇ ਚਿਤ ਨੂੰ ਲਗਾਉਂਦੇ ਹਨ, ਉਨ੍ਹਾਂ ਨੂੰ ਰਵਿ ਕੇ ਸੁਤ ਕੋ= ਸੂਰਜ ਦੇ ਪੁੱਤਰ (ਧਰਮ ਰਾਜ) ਦਾ ਤ੍ਰਾਸੁ ਕਹਾ= ਕੀ ਡਰ ਹੈ? ਭਾਵ ਕੋਈ ਡਰ ਨਹੀਂ॥ ੩॥

**ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਹਿਰਦਾ ਰੂਪ ਸਰੋਵਰ ਅਥਵਾ ਪ੍ਰਤੱਖ ਹਰਿ ਮੰਦਰ ਸਾਹਿਬ ਪ੍ਰਭੂ ਦੇ ਨਿਰਮਲ ਨਾਮ ਰੂਪ ਸੁਧਾ= ਅੰਮ੍ਰਿਤ ਕਰ ਕੇ ਪਰਪੂਰਨ= ਨੱਕੋ ਨੱਕ ਭਰਿਆ ਹੋਇਆ ਹੈ, ਫੇਰ ਇਹ ਗੱਲ ਪ੍ਰਗਟ ਹੈ ਕਿ ਜਿਸ ਹਰਿਮੰਦਰ ਸਾਹਿਬ ਵਿਖੇ ਦਿਨ ਆਗਰੁ= ਦਿਨ ਚੜ੍ਹਨ ਤੋਂ ਅੱਗੇ-ਅੱਗੇ ਹੀ ਸ਼ਬਦ ਰੂਪ ਤਰੰਗ

ਉਠਦੇ ਹਨ। ਭਾਵ ਅੰਮ੍ਰਿਤ ਵੇਲੇ ਤੋਂ ਹੀ ਕੀਰਤਨ ਦੀ ਧੁਨ ਸ਼ੁਰੂ ਹੋ ਜਾਂਦੀ ਹੈ।

## ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥

(ਸ੍ਰੀ ਹਰਿਮੰਦਰ ਸਾਹਿਬ ਰੂਪ ਸਰੋਵਰ) ਅਤਿ ਗਹਿਰ= ਬੜਾ ਡੂੰਘਾ ਹੈ, ਬਡ ਗੰਭੀਰੁ= ਬੜਾ ਨਿਰਹੱਲ ਹੈ, ਅਥਾਹ ਅਤਿ= ਅਤਿਸੈ ਕਰ ਕੇ ਅਥਾਹ ਹੈ, ਇਸ ਦਾ ਅੰਤ ਨਹੀਂ ਲਿਆ ਜਾਂਦਾ, ਬਡ ਸੁਭਰੁ= ਬਹੁਤ ਲਬਾ ਲਬ ਭਰਿਆ ਹੋਇਆ ਹੈ ਪੁਨਾ ਹਮੇਸ਼ਾ ਸਭ ਬਿਧਿ= ਹਰੇਕ ਤਰ੍ਹਾਂ ਦੇ ਸ਼ੁਭ-ਗੁਣਾਂ ਰੂਪ ਰਤਨਾਂ ਦੀ ਆਗਰੁ= ਖਾਣ ਹੈ।

## ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥

ਜਿਹੜੇ ਸੰਤ ਮਰਾਲ= ਹੰਸ ਦੀ ਨਿਆਈਂ ਇਸ ਹਰਿਮੰਦਰ ਸਾਹਿਬ ਰੂਪ ਸਰੋਵਰ ਪਰ ਬੈਠ ਕੇ ਕੀਰਤਨ ਦਾ ਕੰਤੂਹਲ= ਅਨੰਦ ਮਾਣਨਾ ਕਰਦੇ ਹਨ, ਉਨ੍ਹਾਂ ਦੇ ਅੰਦਰੋਂ ਜਮਾਂ ਦਾ ਤ੍ਰਾਸ= ਡਰ ਮਿਟ ਗਿਆ ਹੈ ਤੇ ਦੁੱਖਾਂ ਦੀ ਗੱਲ ਹੀ ਕੀ ਕਹਿਣੀ ਹੈ, ਜੋ ਆ ਕੇ ਉਹਨਾਂ ਨੂੰ ਪ੍ਰਾਪਤ ਹੋਣ। ਭਾਵ ਉਹਨਾਂ ਦੇ ਨੇੜੇ ਦੁੱਖ ਆਉਂਦੇ ਹੀ ਨਹੀਂ।

*ਅਥਵਾ*-ਉਹਨਾਂ ਦੇ ਦੁਖ ਕਾਗਰੁ= ਕਾਗਜ਼ ਦੀ ਨਿਆਈਂ ਗਲ ਗਏ ਹਨ।

## ਕਲਜੁਗ ਦੁਰਤ ਦੂਰਿ ਕਰਬੇ ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ ॥ ੪ ॥

ਮਥੁਰਾ ਭੱਟ ਹੋਰਨਾਂ ਭੱਟਾਂ ਨੂੰ ਆਖਦਾ ਹੈ- ਹੇ ਭੱਟੋ! ਇਸ ਕਲਯੁਗ ਵਿਖੇ ਦੁਰਤ= ਪਾਪਾਂ ਦੇ ਦੂਰ ਕਰਨ ਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਦਰਸ਼ਨ ਹੀ ਸਾਰਿਆਂ ਸੁਖਾਂ ਦਾ ਸਾਗਰੁ= ਸਮੁੰਦਰ ਹੈ॥ ੪॥

## ਜਾ ਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ

ਸਾਰਿਆਂ ਹੀ ਜੁਗਾਂ ਵਿਖੇ ਜਿਸ ਪ੍ਰਮਾਤਮਾ ਦੇ ਧਿਆਨ ਨੂੰ ਧਾਰ ਕੇ ਰਿਖੀ ਮੁਨੀ ਤੁਰੇ ਫਿਰਦੇ ਹਨ।

## ਕਬਹੁਕ ਕੋਊ ਪਾਵੈ ਆਤਮ ਪ੍ਰਗਾਸ ਕਉ ॥

ਪਰ ਆਤਮਾ ਦੇ ਪ੍ਰਗਾਸ ਕਉ= ਗਿਆਨ ਨੂੰ ਕੋਈ ਵਿਰਲਾ ਹੀ ਰਿਖੀ ਮੁਨੀ ਕਬਹੁਕ= ਕਿਸੇ ਸਮੇਂ ਪਾਉਣਾ ਕਰਦਾ ਹੈ।

## ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ

ਵੇਦ ਬਾਣੀ ਦੇ ਸਹਿਤ ਹੋ ਕੇ ਬਿਰੰਚਿ= ਬ੍ਰਹਮਾ ਵੀ ਜਿਸ ਪ੍ਰਮਾਤਮਾ ਦੇ ਜਸ ਨੂੰ ਗਾਂਵਦਾ ਹੈ।

## ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ ॥

ਮੁਨੀਆਂ 'ਚੋਂ ਸ਼੍ਰੋਮਣੀ ਜੋ ਸ਼ਿਵ ਮਹਾਰਾਜ ਜੀ ਹਨ ਅਥਵਾ ਅਸਲ ਮੁਨੀ ਜੋ ਸ਼ਿਵ ਜੀ ਹਨ ਉਹ ਧਿਆਨ ਨੂੰ ਇਸ ਤਰ੍ਹਾਂ ਗਹਿ= ਗ੍ਰਹਿਣ ਕੀਤੀ ਬੈਠੇ ਹਨ ਜੋ ਕਬਿਲਾਸ= ਕੈਲਾਸ਼ ਪਰਬਤ ਕੰਉ= ਨੂੰ ਤਜਾਤ ਨ= ਤਿਆਗਦੇ ਹੀ ਨਹੀਂ।

## ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ

ਜਾ ਕੌ= ਜਿਸ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਬੜੇ-ਬੜੇ ਜੋਗੀ, ਜਤੀ, ਸਿਧ, ਸਾਧਿਕ ਆਦਿਕ ਅਨੇਕਾਂ ਹੀ ਅਨੇਕ ਪ੍ਰਕਾਰ ਦੀ ਤਪਸਿਆ ਕਰਦੇ ਹਨ।

## ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ॥

ਜਟਾ ਜੂਟ= ਜੜਾਵਾਂ ਦਾ ਜੂੜਾ ਸਿਰ 'ਤੇ ਰੱਖ ਕੇ ਅਤੇ ਉਦਾਸੀ ਭੇਖ ਨੂੰ ਧਾਰ ਕੇ ਤੁਰੇ ਫਿਰਦੇ ਹਨ।

## ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ॥ ੫॥

ਸੁ= ਉਸ ਵਾਹਿਗੁਰੂ ਦੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ ਤਿਨਿ= ਉਨ੍ਹਾਂ ਸਤਿਗੁਰਾਂ ਨੇ ਆਪਣੇ ਜੀਅ ਵਿਖੇ ਕ੍ਰਿਪਾ ਧਾਰੀ= ਕਿਰਪਾ ਕਰ ਕੇ (ਤਰਸ ਕਰ ਕੇ) ਸੁਖ= ਸੌਖੇ ਢੰਗ ਨਾਲ ਭਾਇ= ਪ੍ਰੇਮ ਪੂਰਬਕ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਨਾਮ ਸਿਮਰਨ ਦੀ ਬਡਾਈ= ਵਡਿਆਈ ਬਖਸ਼ਣਾ ਕੀਤੀ ਹੈ॥ ੫॥

## ਨਾਮੁ ਨਿਧਾਨੁ ਧਿਆਨ ਅੰਤਰ ਗਤਿ ਤੇਜ ਪੁੰਜ ਤਿਹੁ ਲੋਗ ਪ੍ਰਗਾਸੇ॥

ਸਤਿਗੁਰਾਂ ਦੀ ਕਿਰਪਾ ਕਰ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪ੍ਰਭੂ ਦੇ ਨਾਮ ਦਾ ਨਿਧਾਨੁ= ਖਜ਼ਾਨਾ ਹੈ ਅਤੇ ਵਾਹਿਗੁਰੂ ਦੇ ਧਿਆਨ ਵਿਖੇ ਹਮੇਸ਼ਾਂ ਗਤਿ= ਪ੍ਰਾਪਤ ਭਾਵ ਇਸਥਿਤ ਰਹਿੰਦੇ ਹਨ, ਫਿਰ ਜਿਨ੍ਹਾਂ ਦਾ ਪੁੰਜ ਤੇਜ= ਸਮੂਹ ਤੇਜ ਪ੍ਰਤਾਪ ਤਿੰਨਾਂ ਹੀ ਲੋਕਾਂ ਵਿਖੇ ਪ੍ਰਕਾਸ਼ ਰਿਹਾ ਹੈ।

## ਦੇਖਤ ਦਰਸੁ ਭਟਕਿ ਭ੍ਰਮੁ ਭਜਤ ਦੁਖ ਪਰਹਰਿ ਸੁਖ ਸਹਜ ਬਿਗਾਸੇ॥

ਜਿਨ੍ਹਾਂ ਦਾ ਸ਼ਰਧਾ ਨਾਲ ਦਰਸ਼ਨ ਦੇਖਣ ਕਰ ਕੇ ਭਟਕਿ= ਸ਼ੀਘਰ ਹੀ ਭਟਕਣਾ ਸਹਿਤ ਭਰਮ ਭਜਤ= ਦੌੜ ਭਾਵ ਨਾਸ ਹੋ ਜਾਂਦਾ ਹੈ, ਫਿਰ ਦੁੱਖ ਪਰਹਰਿ= ਨਾਸ ਹੋ ਜਾਂਦੇ ਹਨ ਅਤੇ ਸਹਜੇ ਹੀ ਸੁਖ ਬਿਗਾਸੇ= ਪ੍ਰਗਟ ਹੋ ਆਉਂਦੇ ਹਨ। ਵਾ- ਸਹਜ ਸੁਖ= ਆਤਮ ਸੁਖ ਉਸ ਨੂੰ ਬਿਗਾਸੇ= ਪ੍ਰਕਾਸ਼ਦਾ ਅਰਥਾਤ ਪ੍ਰਾਪਤ ਹੋ ਜਾਂਦਾ ਹੈ।

## ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ ਸੁਬਾਸੇ॥

ਜਿਵੇਂ ਸਮੂਹ ਅਲਿ= ਭਉਰੇ ਸੁਬਾਸੇ= ਸੁਗੰਧਤ ਕੁਸਮ= ਕੰਵਲ ਫੁੱਲ ਉਪਰ ਮਸਤ ਰਹਿੰਦੇ ਹਨ, ਤਿਵੇਂ ਹੀ ਗੁਰ ਸੇਵਕ ਸਿਖਿਆ ਦੇ ਧਾਰਨ ਵਾਲੇ ਸਦਾ ਅਤਿ= ਵਧੇਰੇ ਕਰ ਕੇ ਸਤਿਗੁਰਾਂ ਦੇ ਚਰਨਾਂ 'ਤੇ ਲੁਭਾਇਮਾਨ ਰਹਿੰਦੇ ਹਨ।

## ਬਿਦ੍ਮਾਨ ਗੁਰਿ ਆਪਿ ਥਪ੍ਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ॥ ੬॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪ ਹੀ ਗੁਰਿਆਈ ਗੱਦੀ ਰੂਪੀ ਸੱਚੇ ਥਿਰ ਤਖਤ ਪਰ ਬਿਦ੍ਮਾਨ= ਪ੍ਰਗਟ ਹੀ ਭਾਵ ਸਿੱਖ ਸੰਗਤਾਂ ਦੇ ਸਾਹਮਣੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਥਪ੍ਉ= ਥਾਪਣਾ ਕੀਤਾ ਹੈ।

[ਪੰਨਾ ੧੪੦੫]

## ਤਾਰ੍ਉ ਸੰਸਾਰੁ ਮਾਯਾ ਮਦ ਮੋਹਿਤ ਅੰਮ੍ਰਿਤ ਨਾਮੁ ਦੀਅਉ ਸਮਰਥੁ॥

ਦੁੱਖਾਂ ਦੀ ਨਵਿਰਤੀ ਕਰਨ ਨੂੰ, ਵਾ- ਮਨ ਦੀਆਂ ਸੰਪੂਰਨ ਵਾਸ਼ਨਾਂ ਪੂਰਨ ਕਰਨ ਨੂੰ ਸਮਰੱਥ ਜੋ ਨਾਮ ਹੈ, ਉਸ ਨਾਮ ਅੰਮ੍ਰਿਤ ਦਾ ਪਿਆਲਾ ਦੇ ਕੇ ਮਾਇਆ ਦੇ ਮਦ ਵਿਖੇ ਮੋਹੇ ਹੋਏ ਸੰਸਾਰੀ ਜੀਵਾਂ ਨੂੰ ਸੰਸਾਰ-ਸਾਗਰ ਤੋਂ ਤਾਰਨਾ ਕੀਤਾ ਹੈ।

## ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ ਛੋਡਇ ਸਥੁ॥

ਫੇਰ ਗੁਰੂ ਸਾਹਿਬ ਜੀ ਕੀਰਤਿਵੰਤ= ਕੀਰਤੀ ਵਾਲੇ ਹਨ ਹਰ ਜਗ੍ਹਾ ਪਰ ਗੁਰੂ ਜੀ ਦਾ ਜਸ ਹੀ ਜਸ ਹੋ ਰਿਹਾ ਹੈ ਤੇ ਸਦਾ ਹੀ ਸੁਖ ਸੰਪਦਾ ਦੇ ਸਹਿਤ ਹਨ, ਰਿਧੀਆਂ ਅਤੇ ਸਿਧੀਆਂ ਜਿਨ੍ਹਾਂ ਦੇ ਸਥੁ= ਸਾਥ ਨੂੰ ਛੱਡਦੀਆਂ ਨਹੀਂ ਹਨ।

## ਦਾਨਿ ਬਡੌ ਅਤਿਵੰਤੁ ਮਹਾ ਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ॥

ਮੈਂ ਸੇਵਕ ਮਥੁਰਾ ਭੱਟ ਨੇ ਦਾਸਾ ਭਾਵ ਨਾਲ ਇਹ ਤਥੁ= ਸਿਧਾਂਤ ਆਖਿਆ ਹੈ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਬੜੇ ਦਾਨੀ ਅਤੇ ਮਹਾਂ ਬਲ ਵਾਲੇ ਹਨ।

## ਤਾਹਿ ਕਹਾ ਪਰਵਾਹ ਕਾਹੂ ਕੀ ਜਾ ਕੈ ਬਸੀਸਿ ਧਰਿਓ ਗੁਰਿ ਹਥੁ॥੭॥੪੯॥

ਜਾ ਕੈ= ਜਿਸ ਮਨੁੱਖ ਦੇ ਬ-ਸੀਸਿ= ਸਿਰ ਉਪਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਰਪਾ ਦਾ ਹੱਥ ਰੱਖਣਾ ਕੀਤਾ ਹੈ, ਉਸ ਮਨੁੱਖ ਨੂੰ ਕਾਹੂ ਕੀ= ਕਿਸੇ ਦੀ ਕਹਾ= ਕੀ ਪ੍ਰਵਾਹ ਹੈ? ਭਾਵ ਕੋਈ ਪ੍ਰਵਾਹ ਨਹੀਂ ਹੈ॥ ੭॥ ੪੯॥

ਇਥੋਂ ਤਕ ਮਥੁਰਾ ਭੱਟ ਦੇ ੭ ਸਵਈਏ ਆ ਗਏ ਹਨ ਇਸ ਕਰ ਕੇ ੭ ਅੰਕ ਲਗਾਇਆ ਹੋਇਆ ਹੈ ਤੇ ੪੯ ਅੰਕ ਇਹ ਸ਼ੁਰੂ ਤੋਂ ਚਲਾ ਆ ਰਿਹਾ ਹੈ। ਇਸ ਦਾ ਭਾਵ ਇਹ ਹੈ ਕਿ ਇਥੋਂ ਤਕ ਸਾਰਿਆਂ ਭੱਟਾਂ ਦੇ ਉਨੰਜਾ ਸਵਈਏ ਆ ਚੁੱਕੇ ਹਨ। ਅੱਗੋਂ ਬਲ ਨਾਮੇ ਭੱਟ ਦੇ ੫ ਸਵਈਏ ਆਉਣਗੇ—

## ਤੀਨਿ ਭਵਨ ਭਰਪੂਰਿ ਰਹਿਓ ਸੋਈ॥

ਉਹ ਪ੍ਰਮਾਤਮਾ ਤੀਨਿ ਭਵਨ= ਤਿੰਨਾਂ ਲੋਕਾਂ ਵਿਖੇ ਪਰੀ ਪੂਰਨ ਹੋ ਰਿਹਾ ਹੈ।

## ਅਪਨ ਸਰਸੁ ਕੀਅਉ ਨ ਜਗਤ ਕੋਈ॥

ਉਸ ਨੇ ਅਪਨ ਸਰਸੁ= ਆਪਣੇ ਵਰਗਾ ਜਗਤ ਵਿਖੇ ਕੋਈ ਵੀ ਪੈਦਾ ਨਹੀਂ ਕੀਤਾ।

## ਆਪੁਨ ਆਪੁ ਆਪ ਹੀ ਉਪਾਯਉ॥

ਉਸ ਨੇ ਆਪ ਹੀ ਸ੍ਵੈ ਇੱਛਾ ਅਨੁਸਾਰ ਆਪਣੇ ਆਪ ਤੋਂ ਸਾਰੇ ਸੰਸਾਰ ਨੂੰ ਉਤਪੰਨ ਕੀਤਾ ਹੈ।

## ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥

ਸੁਰਿ= ਦੇਵਤੇ, ਨਰ= ਮਨੁੱਖ, ਅਸੁਰ= ਦੈਂਤ ਇਨ੍ਹਾਂ ਸਾਰਿਆਂ 'ਚੋਂ ਕਿਸੇ ਨੇ ਭੀ ਉਸ ਦਾ ਅੰਤ ਨਹੀਂ ਪਾਇਆ।

## ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ॥

ਸੁਰੇ= ਦੇਵਤਿਆਂ, ਅਸੁਰਹ= ਦੈਂਤਾਂ, ਨਰ= ਮਨੁੱਖਾਂ ਨੇ ਉਸ ਦਾ ਅੰਤ ਨਹੀਂ ਪਾਇਆ, (ਸ਼ਿਵਾਂ ਦੇ) ਗਣ (ਟੋਣਾ, ਛੋਣਾ, ਨੰਦੀ, ਭ੍ਰਿੰਗੀ ਆਦਿਕ) ਅਤੇ ਦੇਵਤਿਆਂ ਦੇ ਗੰਧਰਬ ਰਾਗੀ ਹਾ-ਹਾ, ਹੂ-ਹੂ ਆਦਿ ਸਾਰੇ ਉਸ ਪ੍ਰਮਾਤਮਾ ਨੂੰ ਖੋਜਦੇ-ਫਿਰਦੇ ਹਨ ਪਰ ਉਸ ਦਾ ਅੰਤ ਕਿਸੇ ਨੇ ਨਹੀਂ ਪਾਇਆ।

## ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ॥

ਉਹ ਪ੍ਰਮਾਤਮਾ ਅਬਿਨਾਸੀ= ਨਾਸ ਤੋਂ ਰਹਿਤ ਹੈ, ਅਚਲੁ= ਚਲਾਇਮਾਨ ਤੋਂ ਰਹਿਤ ਹੈ, ਅਜੋਨੀ= ਜੂਨੀਆਂ ਤੋਂ ਰਹਿਤ ਹੈ, ਸੰਭਉ= ਸੁਤੇ ਪ੍ਰਕਾਸ਼ ਰੂਪ ਹੈ, ਸਾਰਿਆਂ ਪੁਰਸ਼ਾਂ ਵਿਚੋਂ ਪੁਰਖੋਤਮੁ= ਉਤਮ ਪੁਰਖ ਹੈ, ਅਪਾਰ= ਬਿਅੰਤ ਗੁਣਾਂ ਵਾਲਾ ਹੈ, ਪਰੇ= ਸਾਰਿਆਂ ਤੋਂ ਪਰੇ ਭਾਵ ਅਸੰਗ ਹੈ।

## ਕਰਣ ਕਾਰਣ ਸਮਰਥੁ ਸਦਾ ਸੋਈ ਸਰਬ ਜੀਅ ਮਨਿ ਧੵਾਇਯਉ॥

ਉਹ ਪ੍ਰਮਾਤਮਾ ਸਦੀਵਕਾਲ ਸਰਬ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ, ਸਾਰਿਆਂ ਜੀਵਾਂ ਨੇ ਆਪਣੇ ਮਨ ਵਿਚ ਉਸ ਪ੍ਰਮਾਤਮਾ ਨੂੰ ਧਿਆਉਣਾ ਕੀਤਾ ਹੈ।

## ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥੧॥

ਉਸੇ ਪ੍ਰਮੇਸ਼ਰ ਦੇ ਸਰੂਪ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਸਾਰੇ ਜਗਤ ਵਿਖੇ ਆਪ ਜੀ ਦੇ ਜੈ ਜੈਕਾਰੇ ਹੋ ਰਹੇ ਹਨ, ਤੈ= ਆਪ ਜੀ ਨੇ ਹਰੀ ਦੀ ਪ੍ਰਾਪਤੀ ਰੂਪ ਪਰਮ-ਪਦਵੀ ਨੂੰ ਪਾਉਣਾ ਕੀਤਾ ਹੈ॥ ੧॥

## ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ॥

(ਹੁਣ ਪੱਧਤੀ ਮੇਲਦੇ ਹਨ)

ਸਤਿਗੁਰ ਨਾਨਕ ਦੇਵ ਜੀ ਦੀ ਭਗਤੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਕ ਮਨਿ= ਇਕਾਗਰ ਮਨ ਹੋ ਕੇ ਕੀਤੀ ਹੈ ਅਤੇ ਗੋਬਿੰਦ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਖੇ ਆਪਣਾ ਤਨ, ਮਨ, ਧਨ ਅਰਪ ਦਿੱਤਾ।

## ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗੵਾਨਿ ਰਸਿ ਰਸੵਉ ਹੀਅਉ॥

ਅਨੰਤ= ਬਿਅੰਤ ਪ੍ਰਮਾਤਮਾ ਨੇ ਨਿਜ= ਆਪ ਹੀ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਮੂਰਤੀ ਧਾਰਨਾ ਕੀਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਹੀਅਉ= ਹਿਰਦਾ ਅਗਮ ਰੂਪ ਪ੍ਰਮਾਤਮਾ ਦੇ ਗਿਆਨ-ਰਸ ਵਿਖੇ ਰਸੵਉ= ਤਦਾਕਾਰ ਹੋਇਆ ਹੈ। ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਕਿਰਪਾ ਨਾਲ--

## ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧੵਾਇਯਉ॥

ਸ੍ਰੀ ਗੁਰੂ ਅਮਰਦਾਸ ਜੀ ਨੇ ਕਰਤਾਰੁ= ਪ੍ਰਮਾਤਮਾ ਨੂੰ ਆਪਣੇ ਵਸ ਵਿਚ ਕੀਤਾ ਹੈ ਤੇ ਵਾਹਿਗੁਰੂ-ਵਾਹਿਗੁਰੂ ਕਰ ਕੇ ਉਸ ਪ੍ਰਮਾਤਮਾ ਨੂੰ ਧਿਆਉਣਾ ਕੀਤਾ ਹੈ।

## ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥੨॥

ਬਲ ਨਾਮਾ ਭੱਟ ਕਥਨ ਕਰਦਾ ਹੈ—ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਕਰ ਕੇ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਸਾਰੇ ਜਗਤ ਵਿਖੇ ਆਪ ਜੀ ਦੇ ਜੈ ਜੈਕਾਰੇ ਹੋ ਰਹੇ ਹਨ ਅਤੇ ਤੈ= ਆਪ ਜੀ ਨੇ ਹਰੀ ਦੀ ਪ੍ਰਾਪਤੀ ਰੂਪ ਪਰਮ-ਪਦਵੀ ਨੂੰ ਪਾਉਣਾ ਕੀਤਾ ਹੈ॥ ੨॥

## ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ॥

ਨਾਰਦ ਮੁਨੀ, ਧ੍ਰੂਅ, ਪ੍ਰਹਿਲਾਦ ਅਤੇ ਸੁਦਾਮਾ-ਇਤਿਆਦਿਕ ਜੋ ਹਰੀ ਦੇ ਉਪਾਸ਼ਕ ਹਨ, ਇਹ ਪੁਬ=

ਪੂਰਬਲੇ ਜੁਗਾਂ ਦੇ ਭਗਤ ਗਿਣੇ ਜਾਂਦੇ ਹਨ।

**ਅੰਬਰੀਕੁ ਜਯਦੇਵ ਤਿਲੋਚਨੁ ਨਾਮਾ ਅਵਰੁ ਕਬੀਰੁ ਭਣੰ॥**

ਅੰਬਰੀਕ ਵੀ ਪੂਰਬਲੇ ਜੁਗ ਦਾ ਭਗਤ ਹੈ, ਅੰਬਰੀਕ ਤੋਂ ਇਲਾਵਾ ਜੈਦੇਵ ਜੀ, ਤ੍ਰਿਲੋਚਨ ਜੀ, ਨਾਮਦੇਵ ਜੀ ਅਤੇ ਹੋਰ ਕਬੀਰ ਆਦਿ ਜੋ ਭਗਤ ਭਣੰ= ਕਥਨ ਕੀਤੇ ਹਨ।

**ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ ਜਸੁ ਜਗਤ੍ਰ ਪਰਿ ਛਾਇਯਉ॥**

ਉਨ੍ਹਾਂ (ਜੈਦੇਵ, ਤ੍ਰਿਲੋਚਨ, ਨਾਮਦੇਵ, ਕਬੀਰ ਆਦਿ ਭਗਤਾਂ) ਦਾ ਅਵਤਾਰੁ= ਜਨਮ ਕਲਿ ਭਿੰਤਰਿ= ਕਲਯੁਗ ਵਿਚ ਹੋਇਆ ਹੈ। ਭਗਤੀ ਦੇ ਪ੍ਰਤਾਪ ਕਰ ਕੇ ਇਨ੍ਹਾਂ ਭਗਤਾਂ ਦਾ ਜਸ ਸਾਰੇ ਜਗਤ ਪਰ ਛਾ ਰਿਹਾ, ਭਾਵ ਫੈਲ ਰਿਹਾ ਹੈ। ਬਲ ਨਾਮਾ ਭੱਟ ਕਥਨ ਕਰਦਾ ਹੈ—

**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥੩॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਸਾਰੇ ਜਗਤ ਵਿਖੇ ਆਪ ਜੀ ਦੇ ਜੈ ਜੈਕਾਰੇ ਹੋ ਰਹੇ ਹਨ, ਤੈ= ਆਪ ਜੀ ਨੇ ਹਰੀ ਦੀ ਪ੍ਰਾਪਤੀ ਰੂਪ ਪਰਮ-ਪਦਵੀ ਨੂੰ ਪਾਉਣਾ ਕੀਤਾ ਹੈ॥ ੩॥

**ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਜਿਹੜੇ ਮਨੁੱਖ ਮਨਸਾ= ਬੁੱਧੀ ਕਰ ਕੇ ਤੁਝੈ= ਆਪ ਜੀ ਨੂੰ ਸਿਮਰਨਾ ਕਰਦੇ ਹਨ, ਤਿਣੰ= ਉਹਨਾਂ ਪੁਰਸ਼ਾਂ ਦੇ ਅੰਦਰ ਜੋ ਕਾਮ ਕ੍ਰੋਧ (ਆਦਿਕ ਸ਼ੱਤਰੂ ਹਨ ਉਹ ਸਾਰੇ ਹੀ) ਮਿਟ ਜਾਂਦੇ ਹਨ।

**ਬਾਚਾ ਕਰਿ ਸਿਮਰੰਤ ਤੁਝੈ ਤਿਨ੍ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ॥**

ਜਿਹੜੇ ਮਨੁੱਖ ਬਾਚਾ= ਬਾਣੀ ਕਰ ਕੇ ਤੁਝੈ= ਆਪ ਜੀ ਨੂੰ ਸਿਮਰਨਾ ਕਰਦੇ ਹਨ, ਉਨ੍ਹਾਂ ਨੂੰ ਜੋ ਦੁੱਖ ਦਲਿੱਦ੍ਰ ਪ੍ਰਾਪਤ ਹੁੰਦੇ ਹਨ, ਉਹ ਇਕ ਖਿਨ ਵਿਖੇ ਸਾਰੇ ਦੇ ਸਾਰੇ ਮਿਟ ਜਾਂਦੇ ਹਨ।

**ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ਯ ਭਟ ਜਸੁ ਗਾਇਯਉ॥**

"ਬਲ" ਨਾਮਾ ਭੱਟ ਕਥਨ ਕਰਦਾ ਹੈ— ਜੋ ਮਨੁੱਖ ਕਰਮ ਕਰਿ= ਸਰੀਰ ਕਰ ਕੇ ਤੁਅ= ਆਪ ਜੀ ਦੇ ਪਾਰਸ ਸਰ= ਪਾਰਸ ਦੇ ਸਦਰਸ਼ ਅਮੋਲਕ ਦਰਸ਼ਨ ਨੂੰ ਪਰਸ= ਪਰਸਣਾ ਕਰਦੇ ਹਨ, ਉਹਨਾਂ ਦੇ ਜਸ ਨੂੰ ਸਾਰੇ ਲੋਕ ਗਾਉਂਦੇ ਹਨ।

**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥੪॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਸਾਰੇ ਜਗਤ ਵਿਚ ਆਪ ਜੀ ਦੇ ਜੈ ਜੈਕਾਰੇ ਹੋ ਰਹੇ ਹਨ, ਤੈ= ਆਪ ਜੀ ਨੇ ਹਰੀ ਦੇ ਪ੍ਰਾਪਤੀ ਰੂਪ ਪਰਮ ਪਦੁ= ਉਚੇ ਮਰਾਤਬੇ ਨੂੰ ਪਾਉਣਾ ਕੀਤਾ ਹੈ॥ ੪॥

**ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ॥**

ਜਿਸ ਸਤਿਗੁਰੂ (ਗੁਰੂ ਰਾਮਦਾਸ ਜੀ) ਨੂੰ ਸਿਮਰਦਿਆਂ ਹੋਇਆਂ ਨਯਨ= ਅੱਖਾਂ ਦੇ ਤਿਮਰ= ਅੰਧਕਾਰ ਆਦਿਕ ਵਿਕਾਰ ਇਕ ਖਿਨ ਵਿਖੇ ਮਿਟ ਜਾਂਦੇ ਹਨ।

ਅਥਵਾ-ਮਨ ਬੁੱਧੀ ਰੂਪ ਅੱਖਾਂ ਵਿਚੋਂ ਤਿਮਰ= ਅਗਿਆਨ ਆਦਿਕ ਵਿਕਾਰ ਇਕ ਖਿਨ ਵਿਖੇ ਮਿਟ

ਜਾਂਦੇ ਹਨ।

## ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ॥

ਜਿਸ ਸਤਿਗੁਰੂ ਰਾਮਦਾਸ ਜੀ ਨੂੰ ਸਿਮਰਦਿਆਂ ਹੋਇਆਂ ਦਿਨੋ ਦਿਨੁ= ਦਿਨ ਪ੍ਰਤੀ ਦਿਨ ਭਾਵ ਨਿਤਾਪ੍ਰਤੀ ਹਿਰਦੇ ਵਿਖੇ ਹਰੀ ਨਾਮ ਦਾ ਅਭਿਆਸ ਵਧਦਾ ਜਾਂਦਾ ਹੈ।

## ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ॥

ਜਿਸ ਸਤਿਗੁਰੂ (ਗੁਰੂ ਰਾਮਦਾਸ ਜੀ) ਨੂੰ ਸਿਮਰਦਿਆਂ ਹੋਇਆਂ, ਇਹ ਜੀਵ ਆਪਣੇ ਹਿਰਦੇ ਦੀ ਤਪਤਿ= ਤਪਸ਼ (ਸੜਨਤਾ) ਮਿਟਾਵੈ= ਮਿਟਾ ਲੈਂਦਾ ਹੈ।

## ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ॥

ਜਿਸ ਸਤਿਗੁਰੂ (ਗੁਰੂ ਰਾਮਦਾਸ ਜੀ) ਨੂੰ ਸਿਮਰਦਿਆਂ ਹੋਇਆਂ, ਇਹ ਜੀਵ ਰਿਧੀਆਂ ਸਿਧੀਆਂ ਅਤੇ ਨੌ ਨਿਧੀਆਂ ਨੂੰ ਪਾਉਣਾ ਕਰਦਾ ਹੈ।

## ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ॥

ਬਲ ਨਾਮਾ ਭੱਟ ਨਾਲਦਿਆਂ ਭੱਟਾਂ ਨੂੰ ਭਣਿ= ਕਥਨ ਕਰਦਾ ਹੈ—ਹੇ ਭੱਟੋ! ਉਸੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਸਤਿਸੰਗਤ ਨਾਲ ਮਿਲ ਕੇ ਧੰਨ ਧੰਨ ਉਚਾਰਨਾ ਕਰੋ (ਕਿ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ,ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ।)

## ਜਿਹ ਸਤਿਗੁਰ ਲਗਿ ਪ੍ਰਭੁ ਪਾਈਐ
## ਸੋ ਸਤਿਗੁਰੁ ਸਿਮਰਹੁ ਨਰਹੁ॥ ੫ ॥ ੫੪ ॥

ਜਿਨ੍ਹਾਂ ਸਤਿਗੁਰਾਂ ਦੀ ਚਰਨੀ ਲਗਿਆਂ ਪ੍ਰਭੁ= ਪ੍ਰਮਾਤਮਾ ਪਾਇਆ ਜਾਂਦਾ ਹੈ; ਹੇ ਨਰੋ! ਉਨ੍ਹਾਂ ਹੀ ਸਤਿਗੁਰਾਂ ਨੂੰ ਤੁਸੀਂ ਸਿਮਰਨਾ ਕਰੋ॥ ੫ ॥ ੫੪ ॥

ਇਥੋਂ ਤੱਕ ਬਲ ਨਾਮੇ ਭੱਟ ਦੇ ਪੰਜ ਸਵਈਏ ਆ ਚੁੱਕੇ ਹਨ। ਅੱਗੋਂ ਅਥਰਬਣ ਵੇਦ ਦਾ ਅਵਤਾਰ ਜੋ 'ਕੀਰਤ' ਨਾਮਾ ਭੱਟ ਹੈ, ਉਹ ਚਾਰ ਸਵਈਆਂ ਵਿਖੇ ਉਸਤਤੀ ਕਰਦਾ ਹੈ—

## ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ॥

ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਆਖੇ ਹੋਏ ਸ਼ਬਦ ਨੂੰ ਕਮਾ ਕੇ ਪਰਮ ਪਦੁ= ਆਤਮ ਪਦ ਨੂੰ ਪਾਇਆ ਹੈ ਅਤੇ ਸੇਵਾ ਨੂੰ ਕਰਦਿਆਂ ਹੋਇਆਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸੇ ਨੂੰ ਛਡਿਆ ਨਹੀਂ।

## ਤਾ ਤੇ ਗਉਹਰੁ ਗ੍ਯ਼ਾਨ ਪ੍ਰਗਟੁ ਉਜੀਆਰਉ

ਤਾ ਤੇ= ਉਸ ਸੇਵਾ ਕਰ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਗਉਹਰੁ= ਮੋਤੀ ਦੀ ਨਿਆਈਂ ਗਿਆਨ ਦਾ ਉਜੀਆਰਉ= ਪ੍ਰਕਾਸ਼ ਪ੍ਰਗਟ ਹੋ ਰਿਹਾ ਹੈ।

## ਦੁਖ ਦਰਿਦ੍ਰ ਅੰਧ੍ਯਾਰ ਕੋ ਨਾਸੁ ॥

ਜਿਸ ਗਿਆਨ ਕਰ ਕੇ ਦੁੱਖ ਜਨਮ ਮਰਨ ਦਾ ਦੁਖਦਾਈ ਦਲਿੱਦਰ ਅਤੇ ਅਗਿਆਨ ਰੂਪ ਹਨੇਰੇ ਦਾ ਨਾਸ ਹੁੰਦਾ ਹੈ।

[ਪੰਨਾ ੧੪੦੬]

## ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ
## ਤਿਨ੍ਹ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥

'ਕੀਰਤ' ਨਾਮਾ ਕਵੀ ਕਹਿੰਦਾ ਹੈ—ਜੋ ਭੀ ਪੁਰਸ਼ ਸੰਸਾਰ ਵਲੋਂ ਮੁੜ ਕੇ ਸੰਤ= ਸ਼ਾਂਤ ਆਤਮਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਵਿੱਤਰ ਚਰਨਾਂ ਨਾਲ ਲੱਗਦੇ ਹਨ, ਉਨ੍ਹਾਂ ਨੂੰ ਕਾਮ ਕ੍ਰੋਧ ਅਦਿਕਾਂ ਦਾ ਦੁੱਖ ਅਤੇ ਜਮਾਂ ਦਾ ਤ੍ਰਾਸ= ਡਰ ਨਹੀਂ ਹੁੰਦਾ।

## ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ

ਜਿਸ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅੰਗ-ਸੰਗ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਰਖਜਕ ਹੋਏ ਹਨ।

## ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥ ੧ ॥

(ਅਤੇ ਜਿਵੇਂ ਸ੍ਰੀ ਗੁਰੂ ਅੰਗਦ ਦੇਵ ਜੀ) ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਰਖਜਕ ਹੋਏ ਹਨ, ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਰਖਜਕ ਹੋਏ ਹਨ॥ ੧ ॥

## ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ ਨਿਸਿ ਬਾਸੁਰ ਹਰਿ ਚਰਨ ਨਿਵਾਸੁ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਜਿਸ ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਸੇਵ ਕੇ ਨਾਮ, ਵਾ—ਮੋਖਸ਼ ਪਦਾਰਥ ਨੂੰ ਪਾਇਆ ਹੈ ਅਤੇ ਰਾਤ ਦਿਨ ਹਰੀ ਦੇ ਚਰਨਾਂ ਵਿਖੇ ਆਪ ਜੀ ਦਾ ਨਿਵਾਸ ਹੈ।

## ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ ਤੁਮ ਮਲੀਆਗਰ ਪ੍ਰਗਟ ਸੁਬਾਸੁ ॥

ਤਿਸੀ ਕਾਰਨ ਸਾਰੀ ਸੰਗਤ ਆਪ ਜੀ ਦੇ ਸਘਨ ਭਾਇ= ਬਹੁਤੇ ਪ੍ਰੇਮ ਅਤੇ ਭਉ= ਡਰ ਨੂੰ ਮੰਨਦੀ ਹੈ। ਅਥਵਾ-ਤਿਸ ਕਾਰਨ ਸਘਨ= ਬਹੁਤੀ ਸੰਗਤ ਭਾਇ= ਪ੍ਰੇਮ ਪੂਰਬਕ ਆਪ ਜੀ ਦੇ ਡਰ ਨੂੰ ਮੰਨਦੀ ਹੈ, ਆਪ ਪ੍ਰਗਟ ਹੀ ਸੁਬਾਸੁ= ਸ੍ਰੇਸ਼ਟ ਭਗਤੀ ਰੂਪ ਵਾਸ਼ਨਾ ਵਾਲੇ ਮਲੀਆਗਰ= ਬਾਵਨ ਚੰਦਨ ਰੂਪ ਹੋ।

## ਧ੍ਰੂ ਪ੍ਰਹਿਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜ੍ਯੋ ਜੁ ਪ੍ਰਗਾਸੁ ॥

ਧ੍ਰੂਅ ਭਗਤ, ਪ੍ਰਹਿਲਾਦ ਭਗਤ, ਕਬੀਰ ਅਤੇ ਤ੍ਰਿਲੋਚਨ ਭਗਤ-ਇਨ੍ਹਾਂ ਦੇ ਅੰਦਰ ਜੋ ਗਿਆਨ ਦਾ ਪ੍ਰਕਾਸ਼ ਉਤਪੰਨ ਹੋਇਆ ਹੈ, ਸੋ "ਸਤਿਨਾਮ ਵਾਹਿਗੁਰੂ" ਨਾਮ ਦੇ ਲੈਣ ਨਾਲ ਹੀ ਉਤਪੰਨ ਹੋਇਆ ਹੈ।

## ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ ਗੁਰੂ ਰਾਮਦਾਸੁ ॥੨ ॥

ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਿਖਤ= ਦੇਖਣ ਕਰ ਕੇ ਮਨ ਵਿਖੇ ਅਤਿਅੰਤ ਰਹਸੁ= ਅਨੰਦ ਹੁੰਦਾ ਹੈ, ਓਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸੰਤਾਂ ਦੇ ਸਹਾਰੁ= ਸਹਾਇਕ ਹਨ।

ਅਥਵਾ-ਜਿਸ ਪ੍ਰਮਾਤਮਾ ਦੇ ਵੇਖਣ ਕਰ ਕੇ ਮਨ ਵਿਖੇ ਅਤਿਅੰਤ ਅਨੰਦ ਹੁੰਦਾ ਹੈ, ਓਹੀ ਪ੍ਰਮਾਤਮਾ ਸੰਤਾਂ ਦੀ ਸਹਾਇਤਾ ਕਰਨ ਵਾਸਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਰੂਪ ਹੋਇਆ ਹੈ॥ ੨॥

## ਨਾਨਕਿ ਨਾਮੁ ਨਿਰੰਜਨੁ ਜਾਨੵਉ ਕੀਨੀ ਭਗਤਿ ਪ੍ਰੇਮ ਲਿਵ ਲਾਈ॥

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਜਿਨ੍ਹਾਂ ਨੇ ਨਿਰੰਜਨ ਨਾਮ ਦਾ ਸਿਮਰਨ ਕਰਨਾ ਜਾਣਿਆਂ ਹੈ,

ਵਾ- ਜੀਵਾਂ ਦੇ ਉਧਾਰ ਕਰਨ ਵਾਲਾ ਇਕ ਨਿਰੰਜਨ ਦਾ ਨਾਮ ਹੀ ਜਾਣਿਆਂ ਹੈ ਅਤੇ ਲਿਵ ਲਗਾ ਕੇ ਵਾਹਿਗੁਰੂ ਦੀ ਪ੍ਰੇਮਾ ਭਗਤੀ ਕੀਤੀ ਹੈ।

## ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨ ਸਬਦ ਸੁਰਤਿ ਕੀ ਨੀਵ ਰਖਾਈ॥

ਉਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਗਾਂ ਨਾਲ ਲੱਗ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਸ਼ੁਭ ਗੁਣਾਂ ਦਾ ਸਾਇਰੁ= ਸਮੁੰਦਰ ਹੋਏ ਹਨ।

ਵਾ-ਪ੍ਰਮੇਸ਼ਰ ਜਸ ਦੇ ਉਚਾਰਨ ਵਾਲੇ ਸਾਇਰੁ= ਕਵੀ ਹੋਏ ਹਨ ਅਤੇ ਉਸ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸਬਦ= ਬ੍ਰਹਮ ਰੂਪ ਕਿਲ੍ਹੇ 'ਤੇ ਚੜ੍ਹਨ ਵਾਸਤੇ ਸੁਰਤਿ= ਸ੍ਰੇਸ਼ਟ ਪ੍ਰੀਤੀ ਪੂਰਬਕ ਇਕ ਸ਼ਰਧਾ ਰੂਪੀ ਨੀਂਹ ਸਿੱਖਾਂ ਪਾਸੋਂ ਰਖਵਾਈ ਹੈ।

*ਅਥਵਾ-* ***ਸਬਦ ਸੁਰਤਿ ਕੀਨੀ ਵਰਖਾਈ॥***

ਸੁਰਤੀਆਂ ਕਰ ਕੇ ਪ੍ਰਤਿਪਾਦਕ ਜੋ ਸਬਦ= ਬ੍ਰਹਮ ਹੈ, ਉਸ ਦੀ ਪ੍ਰਾਪਤੀ ਲਈ ਉਪਦੇਸ਼ ਜਲ ਦੀ ਵਰਖਾਈ=ਵਰਖਾ ਕੀਨੀ= ਕੀਤੀ ਹੈ।

ਸੰਪ੍ਰਦਾਈ ਅਰਥ ਅਤੇ ਪਾਠ ਪਹਿਲਾ ਹੀ ਠੀਕ ਹੈ: ***ਨੀਵ ਰਖਾਈ॥***

ਵਾ- ਤਿਸ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸਬਦ= ਬ੍ਰਹਮ ਵਿਖੇ ਜੋ ਸੁਰਤ= ਚਿਤ ਦਾ ਜੋੜਨਾ ਕੀਤਾ ਹੈ, ਏਹੀ ਇਕ ਨੀਂਹ ਰੱਖੀ ਹੈ।

ਵਾ- ਤਿਸ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਉਚਾਰੇ ਹੋਏ ਸ਼ਬਦ ਵਿਚ ਸੁਰਤ ਜੋੜਨ ਦੀ ਨੀਂਹ ਰੱਖੀ ਹੈ।

ਜਿਸ ਵੇਲੇ ਕਿਹਾ "ਖਾਹ ਮੁਰਦਾ" ਤਾਂ ਉਸ ਪਰਖ ਵਿਚ ਆਪ ਪੂਰੇ ਉਤਰੇ ਹੋ। ਜਿਵੇਂ ਪੰਜਾਂ ਪਿਆਰਿਆਂ ਨੇ ਕਲਗੀਧਰ ਜੀ ਦੇ ਉਚਰੇ ਹੋਏ ਸ਼ਬਦ ਵਿਚ ਸੁਰਤ ਜੋੜ ਕੇ ਆਪਣੇ ਸਿਰ ਕੁਰਬਾਨ ਕਰ ਕੇ ਖਾਲਸਾ ਪੰਥ ਦੀ ਨੀਂਹ ਰੱਖੀ ਹੈ।

## ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ॥

ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਕਿਰਪਾ ਨਾਲ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਥਾ ਅਕੱਥ ਹੈ, ਜਿਹਵਾ ਇਕ ਹੈ, ਕਥਾ ਬਿਅੰਤ ਹੈ, ਇਸ ਲਈ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਥਾ ਕੁਛ ਕਹੀ ਨਹੀਂ ਜਾਂਦੀ।

## ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ
## ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥ ੩॥

'ਕੀਰਤ' ਨਾਮਾ ਭੱਟ ਆਖਦਾ ਹੈ- ਸਾਰੀ ਸ੍ਰਿਸ਼ਟੀ ਦੇ ਤਾਰਨ ਨੂੰ ਸੋਢੀ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ

ਜੀ ਹਨ, ਹੁਣ ਉਨ੍ਹਾਂ ਨੂੰ ਗੁਰਤਾ-ਗੱਦੀ ਦੀ ਵਡਿਆਈ ਮਿਲੀ ਹੈ॥ ੩॥

ਚੌਥੇ ਅਥਰਬਣ ਵੇਦ ਦਾ ਅਵਤਾਰ ਜੋ ਕੀਰਤ ਨਾਮਾ ਭੱਟ ਹੈ, ਉਹ ਚੌਥੇ ਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਉਸਤਤੀ ਕਹਿ ਕੇ ਸਮਾਪਤੀ ਵਿਖੇ ਆਪਣੀ ਨਿਮ੍ਰਤਾ ਸਹਿਤ ਪ੍ਰਾਰਥਨਾ ਕਰਦਾ ਹੈ—

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥**

ਹੇ ਸਤਿਗੁਰੂ! ਅਸੀਂ ਸਾਰੇ (ਭੱਟ) ਔਗੁਣਾਂ ਨਾਲ ਲਿਬੜੇ ਹੋਏ ਹਾਂ, ਅਸਾਡੇ ਵਿਚ ਇਕ ਭੀ ਸ਼ੁਭ-ਗੁਣ ਨਹੀਂ ਹੈ, ਨਾਮ ਰੂਪੀ ਅੰਮ੍ਰਿਤ ਨੂੰ ਛੱਡ ਕੇ ਵਿਸ਼ਿਆਂ ਰੂਪੀ ਵਿਹੁ ਖਾਧੀ ਹੈ।

*ਯਥਾ-* ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥ *(ਪੰਨਾ ੮੯੨)*

**ਮਾਇਆ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥**

ਤ੍ਰਿਗੁਣ ਆਤਮਕ ਮਾਇਆ ਦੇ ਮੋਹ ਦੁਆਰਾ ਭਰਮ ਵਿਚ ਲੱਗ ਕੇ ਭੁੱਲ ਰਹੇ ਹਾਂ, ਸੁਤ= ਪੁੱਤਰ, ਦਾਰਾ= ਇਸਤ੍ਰੀ ਦੇ ਨਾਲ ਅਸੀਂ ਪ੍ਰੀਤੀ ਲਗਾਈ ਹੋਈ ਹੈ।

ਵਾ-ਮਾਯਾ ਦੇ ਮੋਹ ਵਿਚ ਪੈ ਕੇ, ਭਰਮ ਵਿਚ ਲੱਗ ਕੇ, ਸਰੂਪ ਵਲੋਂ ਭੁੱਲ ਗਏ ਹਾਂ।

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥**

ਹੇ ਸਤਿਗੁਰੂ! ਆਪ ਜੀ ਦੀ ਜੋ ਸੰਗਤ ਕਰਨੀ ਹੈ ਏਹੀ ਅਸੀਂ ਇਕ ਉਤਮ ਪੰਥੁ= ਰਸਤਾ ਸੁਣਿਆਂ ਹੈ, ਤਿਸ ਆਪ ਜੀ ਦੀ ਸੰਗਤ ਨਾਲ ਮਿਲ ਕੇ ਜਮਾਂ ਦੀ ਤ੍ਰਾਸ= ਖੌਫਤਾਈ ਦੂਰ ਕੀਤੀ ਹੈ।

**ਇਕ ਅਰਦਾਸਿ ਭਾਟ ਕੀਰਤਿ ਕੀ**

**ਗੁਰ ਰਾਮਦਾਸ ਰਾਖਹੁ ਸਰਣਾਈ॥ ੪॥ ੫੮॥**

ਮੈਂ "ਕੀਰਤ" ਨਾਮੇ ਭੱਟ ਦੀ ਇਕ ਏਹੀ ਅਰਦਾਸਿ= ਬੇਨਤੀ ਹੈ ਕਿ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪਣੀ ਸ਼ਰਨ ਵਿਖੇ ਸਾਨੂੰ ਰੱਖਣਾ ਕਰੋ॥ ੪॥ ੫੮॥

ਇਥੋਂ ਤਕ ਕੀਰਤ ਨਾਮੇ ਭੱਟ ਨੇ ਜਦ ਗੁਰੂ ਸਾਹਿਬ ਜੀ ਦੀ ਉਸਤਤੀ ਦੇ ਚਾਰ ਸਵਈਏ ਉਚਾਰਨਾ ਕੀਤੇ, ਤਦ ਯਜੁਰਵੇਦ ਦੇ 'ਸਲ' ਨਾਮੇ ਭੱਟ ਨੇ ਕਿਹਾ—"ਮੈਨੂੰ ਭੀ ਚੌਥੇ ਗੁਰੂ ਜੀ ਦੀ ਉਸਤਤੀ ਕਰ ਲੈਣ ਦਿਓ!"

ਹੁਣ "ਸਲ" ਨਾਮਾ ਭੱਟ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਯੋਧਾ ਰੂਪ ਵਰਣਨ ਕਰਦਾ ਹੋਇਆ ਦੋ ਸਵਈਆਂ ਵਿਖੇ ਉਸਤਤੀ ਕਰਦਾ ਹੈ-

**ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਹਿਉ॥**

ਹੇ ਗੁਰੂ ਜੀ! ਮੋਹ ਰੂਪ ਸੂਰਮਾ ਬਹੁਤ ਪ੍ਰਬਲ ਹੈ ਜਿਸ ਨੂੰ ਕੋਈ ਜਿੱਤ ਨਹੀਂ ਸਕਿਆ।

*ਯਥਾ-* ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ॥ *(ਪੰਨਾ ੧੩੫੮)*

ਫੇਰ ਬੜੇ-ਬੜੇ ਵਿਰੱਕਤਾਂ ਵਿਚੋਂ ਭੀ ਮੋਹ ਦੂਰ ਨਹੀਂ ਹੋਇਆ ਪ੍ਰੰਤੂ ਆਪ ਜੀ ਨੇ ਇਸ ਮੋਹ ਰੂਪੀ ਮਲਿ= ਪਹਿਲਵਾਨ ਨੂੰ ਬਿ= ਵਿਸ਼ੇਸ਼ ਕਰ ਕੇ ਵਸ ਵਿਚ ਲਿਆਉਣਾ ਕੀਤਾ ਹੈ।

ਜਦ ਆਪ ਜੀ ਨੇ ਘਰ-ਬਾਰ ਛੱਡ ਕੇ ਸ੍ਰੀ ਗੋਇੰਦਵਾਲ ਆ ਕੇ ਸੇਵਾ ਵਿਚ ਮਨ ਨੂੰ ਜੋੜਿਆ ਹੈ ਤਾਂ ਘਰ ਦਾ ਮੋਹ ਆਪ ਜੀ ਦੇ ਮਨ ਵਿਖੇ ਰਤਾ ਜਿੰਨਾਂ ਭੀ ਨਹੀਂ ਆਇਆ ਅਤੇ—

ਕਾਮਦੇਵ ਨੂੰ ਸੰਕਲਪਾਂ-ਵਿਕਲਪਾਂ ਰੂਪੀ ਕੇਸਾਂ ਤੋਂ ਫੜ ਕੇ ਪਛਾੜਿਉ= ਪਟਕਾਅ ਕੇ ਮਾਰਿਆ ਹੈ। ਅਰਥਾਤ ਸੰਕਲਪਾਂ-ਵਿਕਲਪਾਂ ਦੇ ਸਹਿਤ ਕਾਮ ਨੂੰ ਅਭਾਵ ਕਰ ਦਿੱਤਾ ਹੈ।

## ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਹਉ ॥

ਪਰਚੰਡਿ= ਤਿੱਖਾ ਜੋ ਕ੍ਰੋਧੁ= ਗੁੱਸਾ ਹੈ, ਉਸ ਨੂੰ ਭੀ ਆਪ ਜੀ ਨੇ ਖਿਮਾਂ ਰੂਪ ਖੰਡਾ ਫੜ ਕੇ ਖੰਡਿ= ਨਾਸ ਕਰ ਦਿੱਤਾ ਹੈ, ਪਦਾਰਥਾਂ ਦੇ ਲੋਭ ਨੂੰ ਭੀ ਅਪਮਾਨ= ਨਿਰਾਦਰੀ ਸਿਉ= ਨਾਲ ਝਾੜ ਦਿੱਤਾ ਹੈ।

## ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥

ਜੰਮਣਾ ਤੇ ਕਾਲੁ= ਮਰਨਾ, ਵਾ-ਜਨਮ ਅਤੇ ਕਾਲ ਇਹ ਦੋਨੋਂ ਹੱਥ ਜੋੜ ਕੇ ਆਪ ਜੀ ਦੇ ਦਰਵਾਜ਼ੇ ਪਰ ਖੜੇ ਹੋ ਕੇ ਇੰਜ ਕਹਿੰਦੇ ਹਨ- ਜੋ ਆਪ ਜੀ ਦਾ ਹੁਕਮ ਹੋਵੇ ਓਹੀ ਅਸੀਂ ਮੰਨਦੇ ਹਾਂ।

## ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥

ਫਿਰ ਆਪ ਜੀ ਨੇ ਸੰਸਾਰ-ਸਮੁੰਦਰ ਤੋਂ ਪਾਰ ਕਰਨ ਲਈ ਨਾਮਾਂ ਰੂਪੀ ਪੁਲ ਬੰਨ੍ਹਿਆਂ ਹੈ। ਵਾ-ਬੇੜਾ ਬੰਨ੍ਹਿਆਂ ਹੈ, ਜਿਹੜਾ ਹਰਿਮੰਦਰ ਸਾਹਿਬ ਬਣਾ ਕੇ ਕਥਾ ਕੀਰਤਨ ਦਾ ਪ੍ਰਵਾਹ ਚਲਾ ਦਿੱਤਾ ਹੈ, ਜਿਸ ਰਾਹੀਂ ਆਪ ਜੀ ਨੇ ਸਿੱਖਾਂ ਨੂੰ ਪ੍ਰਸੰਨ ਹੋ ਕੇ ਤਾਰਨਾ ਕੀਤਾ ਹੈ। ਪੁਨਾ-

## ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥

ਆਪ ਜੀ ਦੇ ਸਿਰ ਉਤੇ ਪ੍ਰਤੱਖ ਆਤਪਤੁ= ਚੌਰ ਛਤ੍ਰ, ਵਾ ਜਸ ਰੂਪੀ ਚੌਰ ਛਤ੍ਰ ਝੁਲ ਰਿਹਾ ਹੈ ਅਤੇ ਆਪ ਜੀ ਦਾ ਗੁਰਿਆਈ ਗੱਦੀ, ਵਾ-ਸਰੂਪ ਰੂਪੀ ਸੱਚਾ ਤਖਤ ਹੈ, ਜੋਗ ਬਲ ਅਤੇ ਭੋਗਾਂ ਦੇ ਬਲ ਦੇ ਸੰਜੁਤੁ= ਸੰਯੁਕਤ ਹੋ।

## ਗੁਰ ਰਾਮਦਾਸ ਸਚੁ ਸਲ੍ਯ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥ ੧ ॥

"ਸਲ" ਨਾਮਾ ਭੱਟ ਕਥਨ ਕਰਦਾ ਹੈ—ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਸਚੁ= ਨਿਸਚੇ ਕਰ ਕੇ ਆਪ ਗੁਰਿਆਈ ਗੱਦੀ ਰੂਪ ਅਟੱਲ ਰਾਜ ਤੇ ਇਸਥਿਤ ਹੋ ਅਤੇ ਆਪ ਜੀ ਦਾ ਸਿੱਖੀ ਸੇਵਕੀ ਰੂਪੀ ਦਲ ਅਭਗੁ= ਦੌੜਨ ਤੋਂ ਰਹਿਤ ਹੈ। ਅਰਥਾਤ ਸਭ ਸਿੱਖ ਸੇਵਕ ਆਗਿਆਕਾਰੀ ਬਣ ਕੇ ਆਪ ਜੀ ਦੇ ਹੁਕਮ ਦੇਂ ਮੰਨਣ ਵਿਖੇ ਹਰ ਵੇਲੇ ਤਤਪਰ ਰਹਿੰਦੇ ਹਨ।

*ਅਥਵਾ*- ਆਪ ਜੀ ਦਾ ਰਾਜਿ= ਹੁਕਮ ਅਟੱਲ ਹੈ ਅਤੇ ਸ਼ੁਭ-ਗੁਣਾਂ ਰੂਪੀ ਦਲ ਵੀ ਅਭਗੁ= ਨਾਸ ਤੋਂ ਰਹਿਤ ਹੈ॥ ੧ ॥

## ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥

ਹੇ ਸਤਿਗੁਰੂ ਜੀ! ਚਾਰੇ ਜੁਗਾਂ ਵਿਖੇ ਆਪ ਹੀ ਸਭ ਅਵਤਾਰ ਰੂਪ ਸੀ, ਸਤਜੁਗ ਵਿਖੇ ਆਪ ਹੀ ਵਾਸਦੇਵ ਰੂਪ ਹੋਏ। ਤ੍ਰੇਤੇ ਜੁਗ ਵਿਖੇ ਆਪ ਹੀ ਰਾਮਚੰਦਰ ਜੀ ਰੂਪ ਹੋਏ। ਦੁਆਪੁਰ ਜੁਗ ਵਿਖੇ ਆਪ ਹੀ ਕ੍ਰਿਸ਼ਨ ਰੂਪ ਹੋਏ। ਕਲਜੁਗ ਵਿਚ ਵੀ ਆਪ ਹੀ ਨਿਹਕਲੰਕ ਰੂਪ ਵਾ ਗੁਰੂ ਰੂਪ ਹੋਏ ਹੋ।

ਵਾ- ਚਹੁ ਜੁਗੀ-ਸੰਸਾਰ ਵਿਖੇ ਹੇ ਸਤਿਗੁਰੂ ਜੀ! ਤੁਸੀਂ ਆਪੇ ਆਪਿ= ਸੁਤੰਤਰ ਪ੍ਰਮੇਸ਼ਰ ਸਰੂਪ ਹੋ।

## ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥

ਦੇਵਤਾ, ਮਨੁੱਖ, ਸਾਧਿਕ= ਸਾਧਨਾਂ ਦੇ ਕਰਨ ਵਾਲੇ ਜਗਿਆਸੂ, ਚੁਰਾਸੀ ਸਿਧ ਅਤੇ ਸਿਖਿਆ ਲੈਣ ਵਾਲੇ

ਸਿੱਖ ਇਹ ਸਾਰੇ ਧੁਰ ਰੂਪ ਪ੍ਰਮਾਤਮਾ ਨੂੰ ਧੁਰਹੁ= ਆਦੋਂ ਹੀ ਸੇਂਵਦੇ ਆ ਰਹੇ ਹਨ।

## ਆਦਿ ਜੁਗਾਦਿ ਅਨਾਦਿ ਕਲਾਧਾਰੀ ਤ੍ਰਿਹੁ ਲੋਅਹ ॥

ਫਿਰ ਆਪ ਜੀ ਆਦਿ ਜੁਗਾਦਿ= ਸਦਾ ਸਦਾ ਅਨਾਦੀ ਸਰੂਪ ਹੋ, ਪੁਨਾ ਤਿੰਨਾਂ ਲੋਕਾਂ ਵਿਖੇ ਆਪ ਜੀ ਨੇ ਹੀ ਕਲਾ= ਸ਼ਕਤੀ ਧਾਰਨ ਕੀਤੀ ਹੋਈ ਹੈ।

## ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥

ਅਗਮ= ਸ਼ਾਸਤਰ ਤੇ ਨਿਗਮ= ਵੇਦ, ਇਨ੍ਹਾਂ ਦੇ ਤਾਰਨ ਵਾਸਤੇ ਆਪ ਜੀ ਦਾ ਅਵਤਾਰ ਹੋਇਆ ਹੈ। **ਸ਼ੰਕਾ**-ਸ਼ਾਸਤ੍ਰਾਂ ਨੂੰ ਕੋਈ ਸਰਾਪ ਨਹੀਂ ਇਸ ਲਈ ਦੂਜਾ ਅਰਥ ਕਰਨਾ—

ਹੇ ਅਗਮ ਰੂਪ ਸਤਿਗੁਰੂ! ਨਿਗਮ= ਵੇਦਾਂ ਦੇ ਤਾਰਨ ਵਾਸਤੇ ਹੀ ਆਪ ਜੀ ਦਾ ਅਵਤਾਰ ਹੋਇਆ ਹੈ।

*ਅਥਵਾ*- ਹੇ ਨਿਗਮ= ਵੇਦਾਂ ਕਰ ਕੇ ਅਗਮ ਰੂਪ ਸਤਿਗੁਰੂ! ਜੀਵਾਂ ਦੇ ਤਾਰਨ ਨੂੰ ਹੀ ਆਪ ਜੀ ਦਾ ਅਵਤਾਰ ਹੋਇੰਆ ਹੈ!

ਜਰਾ= ਬੁਢਾਪਾ ਅਤੇ ਜੰਮਿਹਿ= ਜਮ ਉਤੇ ਆਪ ਆਰੋਅਹ= ਆਰੂੜ ਭਾਵ ਅਸਵਾਰ ਹੋ, ਭਾਵ ਇਨ੍ਹਾਂ ਨੂੰ ਆਪ ਨੇ ਦਬਾਅ ਰੱਖਿਆ ਹੈ।

*ਅਥਵਾ*- ਜਰਾ= ਬੁਢੇਪੇ ਜੰਮਿਹਿ= ਜਮ ਤੇ ਰੋਅਹ= ਗੁੱਸਾ, ਇਹਨਾਂ ਸਭਨਾਂ ਤੋਂ ਆਪ ਜੀ ਆ= ਰਹਿਤ ਹੋ।

## ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਧੰਨ ਹਨ, ਜਿਹਨਾਂ ਨੇ ਥਿਰ ਕਰ ਕੇ ਆਪ ਜੀ ਨੂੰ ਗੁਰਿਆਈ ਗੱਦੀ ਪਰ ਵਾ ਸਰੂਪ ਥਾਂ ਪਰ ਅਸਥਾਪਨ ਕੀਤਾ ਹੈ। ਫਿਰ ਆਪ ਜੀ ਪਰਗਾਮੀ (ਪਰ-ਗਾਮੀ) ਗ੍ਰਾਮ-ਸੰਸਾਰ ਗ੍ਰਾਮ ਤੋਂ ਪਰ= ਪਰੇ ਹੋ ਕੇ ਅਤੇ ਸਿੱਖਾਂ ਦੇ ਤਾਰਨ ਨੂੰ ਤਰਣ= ਜਹਾਜ਼ ਰੂਪ ਹੋ।

## ਅਘ ਅੰਤਕ ਬਦੈ ਨ ਸਲ੍ਯ ਕਵਿ ਗੁਰ ਰਾਮਦਾਸ ਤੇਰੀ ਸਰਣ ॥੨॥੬੦॥

'ਸਲ' ਨਾਮਾ ਕਵੀ ਕਹਿੰਦਾ ਹੈ- ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਪਾਪਾਂ ਦੇ ਅੰਤਕ= ਨਾਸ ਕਰਨ ਵਾਲੇ ਬਦੈਨ= ਉਚਾਰਨ ਕਰੀਂਦੇ ਹੋ (ਭਾਵ ਆਖੇ ਜਾਂਦੇ ਹੋ)।

*ਵਾ*- ਪਾਪਾਂ ਦੇ ਅੰਤ ਕਰਨ ਵਾਲੇ ਹੋ ਅਤੇ ਸਾਨੂੰ ਕਬ ਦੈਨ= ਕਵਿਤਾ ਦੇ ਦੇਣ ਵਾਲੇ ਆਖੇ ਜਾਂਦੇ ਹੋ।

*ਵਾ*-'ਸਲ' ਨਾਮਾ ਕਵੀ (ਭੱਟ) ਕਹਿੰਦਾ ਹੈ- ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਜਿਸ ਨੇ ਆਪ ਜੀ ਦੀ ਸ਼ਰਨ ਗ੍ਰਹਿਣ ਕੀਤੀ ਹੈ, ਉਹ ਅਘ= ਪਾਪਾਂ ਤੇ ਅੰਤਕ= ਜਮ ਨੂੰ ਬਦੈ ਨ= ਮਿਥਦਾ ਨਹੀਂ ਭਾਵ ਇਨ੍ਹਾਂ ਦੀ ਪ੍ਰਵਾਹ ਨਹੀਂ ਕਰਦਾ॥ ੨ ॥ ੬੦ ॥

### ਚੌਥੇ ਪਾਤਿਸ਼ਾਹ ਜੀ ਦੇ ਸਵਈਏ ਸਮਾਪਤੰ॥

### ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ !

ਕਬਿੱਤ-ਸ਼ਾਹਨ ਕੋ ਸ਼ਾਹ ਪਾਤਿਸ਼ਾਹ ਗੁਰੂ ਰਾਮਦਾਸ, ਨਿਕਟ ਅਕਾਲ ਬੁੰਗਾ ਸੋਹੇ ਸੂਬੇਦਾਰ ਹੈ।
ਝੰਡੇ, ਦੁਖ ਭੰਜਨੀ, ਮਹਲ, ਲੋਹਗੜ੍ਹ, ਬੇਰ, ਰਾਮਸਰ, ਟਾਹਲੀ, ਥੜ੍ਹਾ ਏਤੇ ਜਮਾਦਾਰ ਹੈ।
ਸਾਲ੍ਹੋ ਕੁਤਵਾਲ ਖਰੇ ਖੋਟੇ ਕੀ ਕਰੇ ਸੰਭਾਲ, ਦੰਡ ਦੈ ਛੁਡਾਇ ਦੇਤ ਜਮ ਕੀ ਬਿਗਾਰ ਹੈ।
ਐਸੇ ਗੁਰਪੁਰੀ ਰਾਜਧਾਨੀ ਕੀ ਅਦਾਲਤ ਕੋ, ਸੌਂਪਯੋ ਗੁਰਾਂ ਬਾਬਾ ਸ੍ਰੀ ਅਟੱਲ ਠਾਣੇਦਾਰ ਹੈ॥ ੧॥

# ਸਵਈਏ ਮਹਲੇ ਪੰਜਵੇ ਕੇ ੫

## ੧ੴ ਸਤਿਗੁਰ ਪ੍ਰਸਾਦਿ ॥

ਇਨ੍ਹਾਂ ਸਵਈਆਂ ਵਿਖੇ ੧੧ ਸਵਈਏ 'ਕਲ' ਨਾਮੇ ਭੱਟ ਦੇ ਹਨ ਅਤੇ ਇਕ ਛੇਵਾਂ ਸਵਈਆ 'ਕਲਸਹਾਰ' ਨਾਮੇ ਭੱਟ ਦਾ ਹੈ। 'ਕਲ' ਅਤੇ 'ਕਲਸਹਾਰ' ਨਾਮੇ ਦੋਨੋਂ ਭੱਟ ਰਿਗਵੇਦ ਦੇ ਅਵਤਾਰ ਹੋਣ ਕਰ ਕੇ ਸਕੇ ਭਾਈ ਹਨ, ਇਸ ਵਾਸਤੇ 'ਕਲਸਹਾਰ' ਨਾਮੇ ਭੱਟ ਦਾ ਵੱਖਰਾ ਅੰਕ ਨਹੀਂ ਲਗਾਇਆ।

ਇਹ ਗੱਲ ਭੀ ਜ਼ਰੂਰੀ ਚੇਤੇ ਰੱਖਣੀ ਕਿ ੯ ਸਵਈਏ ਇਕ ਚਾਲ ਦੇ ਹਨ, ਉਸ ਤੋਂ ਅਗਲੇ ਤਿੰਨ ਸਵਈਏ ਸੋਰਠੇ ਦੀ ਚਾਲ ਦੇ ਹਨ, ਇਸ ਵਾਸਤੇ ੯ ਅੰਕ ਮੁਕਾਅ ਕੇ ਅੱਗੋਂ ਨਵਾਂ ਅੰਕ ੧-੨-੩ ਸ਼ੁਰੂ ਕਰ ਦਿੱਤਾ ਹੈ।

ਪ੍ਰੰਤੂ ੯ ਸਵਈਏ ਤੇ ਤਿੰਨ ਸੋਰਠੇ ਇਹ ਕੁਲ ਬਾਰਾਂ ਸਵਈਏ ਹਨ। ਬਾਰਾਂ ਤੋਂ ਅਗਲੇ ੭ ਸਵਈਏ ਮਥਰਾ ਭੱਟ ਦੇ ਹਨ, ਉਸ ਤੋਂ ਅਗਲੇ ਦੋ ਸਵਈਏ ਹਰਬੰਸ ਭੱਟ ਦੇ ਹਨ। ਕੁਲ ੨੧ ਸਵਈਏ ਹਨ।

### ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥

ਜੋ ਅਬਿਨਾਸੀ ਪੁਰਖ ਅਚਲ ਹੈ ਉਸ ਨੂੰ ਸਿਮਰਨਾ ਕਰੋ।

### ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥

ਜਿਸ ਪ੍ਰਮਾਤਮਾ ਦੇ ਸਿਮਰਨ ਕਰਨ ਨਾਲ ਦੁਰਮਤਿ= ਖੋਟੀ ਸਿਖਿਆ ਰੂਪੀ ਮੈਲ ਨਸ ਜਾਂਦੀ ਹੈ।

### ਸਤਿਗੁਰ ਚਰਣ ਕਵਲ ਰਿਦਿ ਧਾਰੰ ॥

ਉਸ ਪ੍ਰਮਾਤਮਾ ਦੇ ਸਰੂਪ ਜੋ ਸਤਿਗੁਰੂ (ਅਰਜਨ ਦੇਵ ਜੀ) ਹਨ, ਉਨ੍ਹਾਂ ਦੇ ਚਰਨ ਕੰਵਲ ਹਿਰਦੇ ਵਿਖੇ ਧਾਰਨਾ ਕਰੋ।

[ਪੰਨਾ ੧੪੦੭]

### ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥

ਅਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਪਰਉਪਕਾਰਤਾ ਆਦਿ, ਵਾ—ਸ਼ਾਂਤੀ, ਵਾ—ਸਹਜ ਅਵਸਥਾ ਦੇ ਦੇਣ ਵਾਲੇ ਗੁਣਾਂ ਨੂੰ ਸਹਜੇ ਹੀ ਵਿਚਾਰਨਾ ਕਰੋ।

### ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ ॥

ਜਿਨ੍ਹਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਵਿਖੇ (ਬੀਬੀ ਭਾਨੀ ਜੀ ਦੇ ਕੁੱਖੋਂ ਸੰਮਤ ੧੬੨੦ ਨੂੰ ਸ੍ਰੀ ਗੋਇੰਦਵਾਲ ਵਿਖੇ) ਪ੍ਰਕਾਸ਼ ਭਾਵ ਅਵਤਾਰ ਲੈਣਾ ਕੀਤਾ ਹੈ।

## ਸਗਲ ਮਨੋਰਥ ਪੂਰੀ ਆਸਾ ॥

ਮਨ ਦੇ ਸਾਰੇ ਮਨੋਰਥ ਅਤੇ ਬੁੱਧੀ ਦੀ ਸਾਰੀ ਆਸਾ ਪੂਰਨ ਕੀਤੀ ਹੈ।

*ਵਾ-* ਸਿੱਖਾਂ ਦੇ ਮਨ ਦੇ ਸਾਰੇ ਮਨੋਰਥ ਅਤੇ (ਲਾਇਕ ਆਗਿਆਕਾਰੀ ਸਪੁੱਤਰ ਪੈਦਾ ਹੋ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਿਲ ਦੀ) ਆਸਾ ਪੂਰੀ ਕੀਤੀ ਹੈ।

## ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥

ਆਪ ਜੀ ਨੇ ਅਵਤਾਰ ਧਾਰਦਿਆਂ ਨਾਲ ਹੀ (ਸ੍ਰੀ) ਗੁਰੂ (ਰਾਮਦਾਸ ਸਾਹਿਬ) ਜੀ ਦੀ ਸਿਖਿਆ ਦੁਆਰਾ ਬ੍ਰਹਮੁ= ਪ੍ਰਮਾਤਮਾ ਨੂੰ ਪਛਾਣਨਾ ਕੀਤਾ ਹੈ।

## ਕਲ੍ਯ ਜੋੜਿ ਕਰ ਸੁਜਸੁ ਵਖਾਣਿਓ ॥

'ਕਲ' ਨਾਮਾ ਕਵੀ ਜਨ ਕਰ= ਹੱਥ ਜੋੜ ਕੇ ਆਪ ਜੀ ਦੇ ਸ੍ਰੇਸ਼ਟ ਜਸ ਨੂੰ ਵਖਾਣਿਓ= ਕਥਨ ਕਰਦਾ ਹੈ।

## ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥

ਆਪ ਭਗਤੀ ਯੋਗ ਨੂੰ ਜੈਤਵਾਰੁ= ਜਿੱਤਣ ਵਾਲੇ ਹੋ।

*ਵਾ-* ਭਗਤੀ ਅਤੇ ਜੋਗ ਨੂੰ ਜਿੱਤਣ ਵਾਲੇ ਹੋ ਪਹਿਲੇ ਆਪ ਭਗਤੀ ਕਰ ਕੇ ਫੇਰ ਸਿੱਖਾਂ ਤੋਂ ਭਗਤੀ ਕਰਵਾਈ ਹੈ ਅਤੇ ਮਨ ਦੀ ਇਕਾਗਰਤਾ ਰੂਪ ਜੋਗ ਸਿਖਿਆ ਹੈ।

*ਯਥਾ-* ਰਾਜ ਲੀਲਾ ਤੇਰੈ ਨਾਮਿ ਬਨਾਈ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ॥ *(ਪੰਨਾ ੩੮੫)*

ਸਾਰਿਆਂ ਦਾ ਜਨਕੁ= ਪਿਤਾ ਜੋ ਹਰੀ ਹੈ, ਉਸ ਨੇ ਆਪਣਾ ਰੂਪ ਹੀ ਆਪ ਜੀ ਨੂੰ ਪੈਦਾ ਕੀਤਾ ਹੈ।

*ਵਾ-* ਹਰੀ ਨੇ ਆਪ ਜੀ ਨੂੰ ਜਨਕੁ= ਗਿਆਨਵਾਨ ਉਪਾਯਉ= ਪੈਦਾ ਕੀਤਾ ਹੈ।

## ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ ॥

(ਹੇ ਸ੍ਰੀ) ਗੁਰੂ (ਅਰਜਨ ਦੇਵ ਜੀ!) ਸ਼ਬਦ ਨੂੰ ਪ੍ਰਕਾਸ਼ ਕੇ ਹਰੀ ਦਾ ਨਾਮ ਸਿੱਖਾਂ ਦੀ ਰਸਨਾ ਪਰ ਵਸਾਉਣਾ ਕੀਤਾ ਹੈ।

*ਵਾ-* ਸ਼ਬਦਾ ਅਵਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪ ਜੀ ਨੇ ਪ੍ਰਗਟ ਕੀਤਾ ਹੈ।

*ਵਾ-* ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸ਼ਬਦ ਨੂੰ ਆਪ ਜੀ ਨੇ ਪਰਕਾਸਿਓ= ਉਚਾਰਨਾ ਕੀਤਾ ਹੈ ਅਤੇ ਹਰੀ ਦਾ ਨਾਮ ਆਪਣੀ ਰਸਨਾ ਪਰ ਵਸਾਯਾ ਹੈ।

## ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਲੱਗ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਤਮ ਪਦ ਨੂੰ ਪਾਇਆ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਨਾਲ ਲੱਗ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਉਤਮ ਪਦ ਨੂੰ ਪਾਇਆ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਚਰਨੀਂ ਲੱਗ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਉਤਮ ਪਦ ਨੂੰ ਪਾਇਆ ਹੈ।

## ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥ ੧ ॥

ਹੁਣ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਵਿਖੇ ਹੇ ਸ੍ਰੀ ਗੁਰੂ ਅਰਜਨ ਦੇਵ ਜੀ! ਆਪ ਭਗਤੀ ਦਾ ਹੀ ਅਵਤਾਰ ਉਤਰ ਆਏ ਹੋ। ਵਾ-ਸਿੱਖਾਂ ਨੂੰ ਭਗਤੀ ਕਰਾਉਣ ਵਾਸਤੇ ਆਪ ਉਤਰ ਆਏ ਹੋ॥ ੧ ॥

## ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ ॥

(ਹੇ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ!) ਵਡਭਾਗੀ ਪੁਰਸ਼ਾਂ ਨੇ ਆਪ ਜੀ ਨੂੰ ਬ੍ਰਹਮ ਰੂਪ ਕਰ ਕੇ ਉਨਮਾਨਿਅਉ= ਵਿਚਾਰਨਾ ਕੀਤਾ ਹੈ ਅਤੇ ਹਿਰਦੇ ਵਿਚ ਆਪ ਜੀ ਦੇ ਸਬਦੁ= ਉਪਦੇਸ਼ ਨੂੰ ਵਸਾਉਣਾ ਕੀਤਾ ਹੈ।

## ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਯਉ ॥

ਹੇ ਸਤਿਗੁਰੂ! ਜਿਸ ਨੂੰ ਆਪ ਜੀ ਨੇ ਨਾਮ ਦ੍ਰਿੜਾਯਉ= ਪੱਕਾ ਕਰਵਾਇਆ ਹੈ, ਉਸ ਦਾ ਮਨ ਮਾਣਕ ਵਰਗਾ ਸ਼ੁੱਧ ਹੋ ਕੇ ਸੰਤੋਖ ਨੂੰ ਪ੍ਰਾਪਤ ਹੋਇਆ ਹੈ।

ਵਾ-ਮਾਣਕ ਰੂਪ ਪ੍ਰਮਾਤਮਾ ਨੂੰ ਪਾ ਕੇ ਉਸ ਦਾ ਮਨ ਸੰਤੋਖ ਨੂੰ ਪ੍ਰਾਪਤ ਹੋਇਆ ਹੈ।

## ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥

ਮਨ ਕਰ ਕੇ ਅਗਮ, ਇੰਦ੍ਰੀਆਂ ਕਰ ਕੇ ਅਗੋਚਰ, ਜੋ ਪਰਾ ਰੂਪ (ਬ੍ਰਹਮ) ਵਿਆਪਕ ਪ੍ਰਮਾਤਮਾ ਹੈ, ਸਤਿਗੁਰੂ (ਰਾਮਦਾਸ ਸਾਹਿਬ ਜੀ) ਨੇ ਕਿਰਪਾ ਕਰ ਕੇ ਉਹ ਪ੍ਰਮਾਤਮਾ ਆਪ ਜੀ ਨੂੰ ਦਰਸਾਯਉ= ਵਿਖਾਇਆ ਹੈ।

ਵਾ-ਹੇ ਸਤਿਗੁਰੂ! ਆਪ ਜੀ ਨੇ ਕਿਰਪਾ ਕਰ ਕੇ ਉਹ ਪ੍ਰਮਾਤਮਾ ਸਿੱਖਾਂ ਨੂੰ ਵਿਖਾਇਆ ਹੈ।

## ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਨਭਉ ਠਹਰਾਯਉ ॥ ੨ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਵਿਖੇ, ਹੇ ਗੁਰੂ ਅਰਜਨ ਪਾਤਿਸ਼ਾਹ! ਆਪ ਜੀ ਨੂੰ ਅਨਭਉ= ਗਿਆਨ, ਵਾ- ਪ੍ਰਕਾਸ਼ ਰੂਪ ਠਹਿਰਾਇਆ ਗਿਆ ਹੈ। ਵਾ- ਅਨਭਉ ਰੂਪ ਪ੍ਰਮਾਤਮਾ ਆਪ ਹੀ ਸ੍ਰੀ ਗੁਰੂ ਅਰਜਨ ਸਾਹਿਬ ਰੂਪ ਹੋ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਵਿਖੇ ਠਹਿਰਿਆ ਹੈ॥ ੨ ॥

## ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥

ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ! ਆਪ ਧੰਨ ਹੋ, ਜਿਸ ਆਪ ਜੀ ਨੇ ਜਨਕੁ= ਗਿਆਨ ਦਾ ਰਾਜ ਵਰਤਾਇਆ ਹੈ.ਕਲਯੁਗ ਵਿਖੇ ਸਤਜੁਗ ਨੂੰ ਲਿਆ ਕੇ ਲੀਨ ਕੀਤਾ ਹੈ ਜਿਹੜਾ ਕਿ ਨਾਮ ਜਪਣ ਵਾਸਤੇ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਜਹਾਜ਼ ਰਚ ਦਿੱਤਾ ਹੈ।

ਵਾ- ਰਾਜੇ ਜਨਕ ਦੇ ਸਮਾਨ ਆਪ ਜੀ ਨੇ ਰਾਜ ਵਰਤਾਇਆ ਹੈ। ਜਿਵੇਂ ਜਨਕ ਰਾਜਾ ਰਾਜ ਕਰਦਾ ਹੋਇਆ ਨਿਰਲੇਪ ਅਤੇ ਗਿਆਨ ਵਿਚ ਵੀ ਪੂਰਨ ਰਹਿੰਦਾ ਸੀ, ਤਿਵੇਂ ਆਪ ਭੀ ਨਿਰਲੇਪ ਰਹਿੰਦੇ ਹੋ।

ਵਾ- ਸਾਰਿਆਂ ਦਾ ਜਨਕ= ਪਿਤਾ ਜੋ ਰਾਜੁ= ਪ੍ਰਕਾਸ਼ ਰੂਪ ਪ੍ਰਮਾਤਮਾ ਹੈ, ਉਸ ਦਾ ਹੁਕਮ ਆਪ ਜੀ ਨੇ ਸਾਰੇ ਵਰਤਾਇਆ ਹੈ।

## ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥

ਹੇ ਗੁਰੋ! ਆਪ ਜੀ ਦੇ ਸ਼ਬਦ ਉਤੇ ਜਿਨ੍ਹਾਂ ਦਾ ਮਨ ਮੰਨਿਆ ਗਿਆ ਹੈ, ਉਨ੍ਹਾਂ ਦਾ ਅਪਤੀਜੁ= ਨਾ ਪਤੀਜਣ ਵਾਲਾ ਮਨ ਪ੍ਰਮੇਸ਼ਰ ਪਰ ਪਤੀਣਾ= ਭਰੋਸੇ ਵਾਲਾ ਹੋਇਆ ਹੈ।

ਵਾ-ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸ਼ਬਦ ਉਤੇ ਆਪ ਜੀ ਦਾ ਮਨ ਮੰਨਿਆਂ ਗਿਆ ਹੈ ਅਤੇ ਅਪਤੀਜ ਮਨ ਪ੍ਰਮਾਤਮਾ ਉਤੇ ਭਰੋਸੇ ਵਾਲਾ ਹੋਇਆ ਹੈ।

## ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਸੱਚੀ ਭਗਤੀ, ਵਾ-ਸ਼ਰਧਾ ਰੂਪੀ ਨੀਂਹ ਸਾਜ ਕੇ ਸਤ= ਤ੍ਰੈਕਾਲ ਅਬਾਧ ਗੁਰੁ= ਚੇਤਨ ਦੇ ਨਾਲ ਲੀਣ ਹੋਏ ਹਨ। ਤਿਵੇਂ ਸ੍ਰੀ ਗੁਰੂ ਅੰਗਦ ਦੇਵ ਜੀ ਸੱਚੀ ਭਗਤੀ ਰੂਪੀ ਨੀਂਹ ਸਾਜ ਕੇ ਵਾਹਿਗੁਰੂ ਨਾਲ ਅਭੇਦ ਹੋਏ ਹਨ।

ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਕਰ ਕੇ ਸ੍ਰੀ ਗੁਰੂ ਅਮਰਦਾਸ ਜੀ ਸੱਚੀ ਭਗਤੀ ਰੂਪੀ ਨੀਂਹ ਸਾਜ ਕੇ ਪ੍ਰਮਾਤਮਾ ਨਾਲ ਅਭੇਦ ਹੋਏ ਹਨ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਕਰ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸੱਚੀ ਸ਼ਰਧਾ ਅਤੇ ਭਗਤੀ ਰੂਪੀ ਨੀਂਹ ਸਾਜ ਕੇ ਸਤਿ= ਤ੍ਰੈਕਾਲ ਅਬਾਧ ਗੁਰ= ਚੇਤਨ ਪ੍ਰਮਾਤਮਾ ਨਾਲ ਲੀਣ ਹੋਏ ਹਨ।

## ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥ ੩ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਵਿਖੇ ਹੇ ਗੁਰੂ ਅਰਜਨ ਪਾਤਿਸ਼ਾਹ! ਆਪ ਅਪਰ= ਸੰਸਾਰ ਤੋਂ ਪਰਾ ਰੂਪ ਜੋ ਬ੍ਰਹਮ ਹੈ ਬੀਣਾ= ਸੁੰਦਰ ਆਪ ਉਸੀ ਦਾ ਸਰੂਪ ਬੀਣਾ= ਬਣੇ ਹੋ॥ ੩ ॥

## ਖੇਲੁ ਗੂੜ੍ਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਿਓ

ਹਰੀ ਰਾਜਾ ਨੇ ਇਹ ਗੂੜ੍ਉ= ਗੁਝਾ ਖੇਲ ਕੀਤਾ ਹੈ ਜੋ ਆਪਣਾ ਆਪ ਛਪਾ ਕੇ ਮਨੁੱਖਾ ਅਵਤਾਰ ਧਾਰਿਆ ਹੈ ਤਾਂ ਕਿ ਆਪ ਦੁਨੀਆਂ ਵਿਖੇ ਪਤਾ ਨਾ ਲੱਗੇ ਅਤੇ ਸੰਤੋਖ ਨੂੰ ਸਮਾਰ੍ਿਓ (ਸਮ+ਅਚਰਿਓ) ਸਮ= ਭਲੀ ਪ੍ਰਕਾਰ ਅਚਰਿਓ= ਗ੍ਰਹਿਣ ਕੀਤਾ ਹੈ।

## ਬਿਮਲ ਬੁਧਿ ਸਤਿਗੁਰਿ ਸਮਾਣਉ ॥

ਆਪ ਜੀ ਦੀ ਬਿਮਲ= ਨਿਰਮਲ ਬੁੱਧੀ ਹੈ ਅਤੇ ਸਤਿ= ਤ੍ਰੈਕਾਲ ਅਬਾਧ ਗੁਰਿ= ਚੇਤਨ ਵਿਖੇ ਆਪ ਸਮਾਏ ਹੋਏ ਹੋ। ਵਾ- ਉਜਲ ਬੁੱਧੀ ਕਰ ਕੇ ਆਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵਿਖੇ ਸਮਾਏ ਹੋਏ ਹੋ।

## ਆਜੋਨੀ ਸੰਭਵਿਅਉ ਸੁਜਸੁ ਕਲ੍ ਕਵੀਅਣਿ ਬਖਾਣਿਅਉ ॥

ਆਜੋਨੀ= ਜੂਨਾਂ ਤੋਂ ਰਹਿਤ ਹੋ ਸੰਭਵਿਅਉ= ਸੁਤੇ ਪ੍ਰਕਾਸ਼ ਰੂਪ ਭਾਵ ਸੁਤੰਤਰ ਹੋ। ਵਾ- ਵਾਸਤਵ ਦ੍ਰਿਸ਼ਟੀ ਨਾਲ ਦੇਖੀਏ ਤਾਂ ਆਪ ਜੂਨਾਂ ਤੋਂ ਰਹਿਤ ਹੋ ਪਰ ਦੁਨੀਆਂ ਦੇ ਤਾਰਨ ਵਾਸਤੇ ਆਪ ਜੀ ਨੇ ਸੰ= ਭਲੀ ਪ੍ਰਕਾਰ ਭਵਿਅਉ= ਅਵਤਾਰ ਧਾਰਨਾ ਕੀਤਾ ਹੈ। 'ਕਲ' ਨਾਮਾ ਭੱਟ ਕਥਨ ਕਰਦਾ ਹੈ ਕਿ ਸਾਰਿਆਂ ਕਵੀਆਂ ਨੇ ਰਲ ਕੇ ਆਪ ਜੀ ਦੇ ਸ੍ਰੇਸ਼ਟ ਜਸ ਨੂੰ ਕਥਨ ਕੀਤਾ ਹੈ।

## ਗੁਰਿ ਨਾਨਕਿ ਅੰਗਦੁ ਵਰ੍ਹਉ ਗੁਰਿ ਅੰਗਦਿ ਅਮਰ ਨਿਧਾਨੁ ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਵਰ੍ਹਉ= ਵਡਿਆਇਆ ਹੈ ਅਤੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਸ਼ੁਭ ਗੁਣਾਂ ਦਾ ਨਿਧਾਨੁ= ਖਜ਼ਾਨਾ ਬਖਸ਼ਿਆ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਸਾਰਾ ਖਜ਼ਾਨਾ ਦੇਣਾ ਕੀਤਾ ਹੈ। ਅਤੇ—

## ਗੁਰਿ ਰਾਮਦਾਸ ਅਰਜੁਨੁ ਵਰ੍ਹਉ ਪਾਰਸੁ ਪਰਸੁ ਪ੍ਰਮਾਣੁ ॥ ੪ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ ਨੂੰ ਵਰ੍ਹਉ= ਵਡਿਆਇਆ ਹੈ। ਸਾਰਿਆਂ ਗੁਰੂਆਂ ਦਾ ਪਰਸਨਾ ਪਾਰਸ ਦੇ ਪ੍ਰਮਾਣੁ= ਸਦਰਸ਼ ਹੈ॥ ੪ ॥

## ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥

ਦੁਨੀਆਂ ਵਿਖੇ ਸਦ= ਸ੍ਰੇਸ਼ਟ ਜਿਊਣਾ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਹੈ ਜਿਨ੍ਹਾਂ ਵਿਖੇ ਪਰਉਪਕਾਰਤਾ ਆਦਿਕ ਅਮੋਲਕ ਗੁਣ ਹਨ। ਪੁਨਾ ਆਜੋਨੀ= ਜੂਨਾਂ ਤੋਂ ਰਹਿਤ ਅਤੇ ਸੰਭਉ= ਸੁਤੇ ਪ੍ਰਕਾਸ਼ ਰੂਪ ਹਨ। ਵਾ- ਸਦਾ ਹੀ ਜੀਵਣੁ= ਚੇਤਨ ਸਰੂਪ ਹਨ।

## ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥

ਜਮਾਂ ਦਾ ਭੈ ਭੰਜਨ=ਨਾਸ ਕਰਨ ਵਾਲੇ ਤੇ ਪਰ= ਭਲੀ ਪ੍ਰਕਾਰ ਜਨਮ ਮਰਨ ਦੇ ਦੁੱਖ ਨਵਿਰਤ ਕਰਨ ਵਾਲੇ, ਅਪਾਰੁ= ਬਿਅੰਤ ਗੁਣਾਂ ਸਪੰਨ ਅਤੇ ਫੇਰ ਭਉ= ਡਰ ਤੋਂ ਅਨੰ= ਰਹਿਤ ਹਨ। ਸੁਲਹੀ ਤੇ ਸੁਲਬੀ ਖਾਨ ਦਾ ਰੰਚਕ ਮਾਤਰ ਭੈ ਨਹੀਂ ਕੀਤਾ। ਵਾ-ਅਪਾਰੁ ਅੰਨਭਉ= ਬਿਅੰਤ ਸਰੂਪ ਹਨ। (ਅਨੰਭਉ ਦਾ ਅਰਥ ਸਰੂਪ ਹੈ।)

## ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ ॥

ਅਗਹ= ਅਪਕੜ ਜੋ ਪ੍ਰਮਾਤਮਾ ਹੈ ਉਸ ਦੇ ਗ੍ਰਹਿਣ ਕਰਨ ਵਾਲੇ ਹਨ। ਵਾ-ਅਪਕੜ ਜੋ ਮਨ ਹੈ ਜੋ ਕਿਸੇ ਵੀ ਵਜ੍ਹਾ ਨਾਲ ਫੜਿਆ ਨਹੀਂ ਜਾਂਦਾ, ਉਸ ਮਨ ਨੂੰ ਪਕੜਾ ਦੇਂਦੇ ਹਨ ਸਿੱਖਾਂ ਨੂੰ। ਭਰਮ ਤੇ ਭ੍ਰਾਂਤੀ ਦੇ ਦਹਣੁ= ਦਗਧ ਭਾਵ ਨਾਸ ਕਰਨ ਵਾਲੇ ਹਨ।

ਨੋਟ—ਭ੍ਰਮੁ= ਅਵਰਨ ਸ਼ਕਤੀ ਨੂੰ ਕਹਿੰਦੇ ਹਨ ਕਿ ਦੇਹ ਹੀ ਆਤਮਾ ਹੈ। ਭ੍ਰਾਂਤੀ= ਵਿਖੇਪ ਸ਼ਕਤੀ ਨੂੰ ਕਹਿੰਦੇ ਹਨ ਵਿਖੇਪ ਸ਼ਕਤੀ ਦੋ ਪ੍ਰਕਾਰ ਦੀ ਹੁੰਦੀ ਹੈ ਕਿ ਦੇਹ ਆਤਮਾ ਹੈ ਜਾਂ ਅਨਾਤਮਾ। ਪੁਨਾ ਸੀਤਲੁ= ਠੰਢੇ ਸੁਭਾਅ ਵਾਲੇ ਹਨ ਤੱਤੀਆਂ ਲੋਹਾਂ 'ਤੇ ਬੈਠ ਕੇ ਵੀ ਸੀਤਲਤਾ ਨਹੀਂ ਛੱਡੀ। ਫਿਰ ਗੁਰੂ ਸਾਹਿਬ ਜੀ ਸਾਰਿਆਂ ਨੂੰ ਸੁਖ ਦੇਣ ਵਾਲੇ ਹਨ।

## ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥

ਆਸੰਭਉ= ਅਸਚਰਜ ਰੂਪ ਉਦਵਿਅਉ= ਉਦੇ ਹੋਏ ਹਨ, ਗੁਰੂ ਸਾਹਿਬ ਜੀ ਪੂਰਨ ਪੁਰਖ ਫਲਬਰ ਦਾਤੇ ਅਕਾਲ ਪੁਰਖ ਦੇ ਸਰੂਪ ਹਨ।

## ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥

ਸ੍ਰੀ ਗੁਰੂ ਨਾਨਕ ਜੀ ਤੋਂ ਆਦਿ= ਲੈ ਕੇ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ,

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਾਰੇ ਗੁਰੂ ਆਪੋ ਆਪਣੇ ਸਤਿਗੁਰਾਂ ਦੇ ਸ਼ਬਦ ਦੁਆਰਾ ਹਰੀ ਵਿਚ ਸਮਾਏ ਹਨ। ਜਿਵੇ ਅਕਾਲ ਪੁਰਖ ਤੋਂ ਉਪਦੇਸ਼ ਲੈ ਕੇ ਗੁਰੂ ਨਾਨਕ ਜੀ ਹਰੀ ਵਿਖੇ ਸਮਾਏ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਉਪਦੇਸ਼ ਲੈ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਹਰੀ ਵਿਖੇ ਸਮਾਏ। ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਉਪਦੇਸ਼ ਲੈ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਰੀ ਵਿਖੇ ਸਮਾਏ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੋਂ ਉਪਦੇਸ਼ ਲੈ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਰੀ ਵਿਖੇ ਸਮਾਏ।

**ਧਨੁ ਧੰਨੁ ਗੁਰੂ ਰਾਮਦਾਸ ਗੁਰੁ ਜਿਨਿ ਪਾਰਸੁ ਪਰਸਿ ਮਿਲਾਇਅਉ ॥ ੫ ॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨਤਾ ਦੇ ਯੋਗ ਹਨ ਜਿਸ ਸ੍ਰੀ ਗੁਰੂ ਰਾਮਦਾਸ ਰੂਪ ਪਾਰਸ ਨਾਲ ਪਰਸ ਕੇ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਆਪਣੇ ਆਪ ਨੂੰ ਪ੍ਰਮਾਤਮਾ ਨਾਲ ਮਿਲਾਇਆ ਹੈ॥ ੫॥

ਇਥੋਂ ਤਕ ਪੰਜ ਸਵਈਏ 'ਕਲ' ਨਾਮੇ ਭੱਟ ਦੇ ਆਏ ਹਨ। ਅਗਲਾ 'ਛੇਵਾਂ' ਸਵਈਆ 'ਕਲਸਹਾਰ' ਨਾਮੇ ਭੱਟ ਦਾ ਹੈ।

**ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥**

ਜਿਸ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ ਦਾ ਸਾਰੇ ਜਗਤ ਅੰਦਰ ਜੈ ਜੈ ਕਾਰ ਹੋ ਰਿਹਾ ਹੈ ਪੁਨਾ ਭਾਗਾਂ ਦਾ ਮੰਦਰ ਹੈ, ਵਾ-ਭਾਗਾਂ ਦਾ ਮੰਦਰਿ= ਮੰਦ੍ਰਾਚਲ ਪਰਬਤ ਹੈ ਤੇ ਸਿਵ= ਕਲਿਆਣ ਸਰੂਪ ਪ੍ਰਮਾਤਮਾ ਵਿਖੇ ਮਨ ਜੁਗਤਿ ਰਹਤਾ= ਜੁੜਿਆ ਰਹਿੰਦਾ ਹੈ।

**ਗੁਰੁ ਪੂਰਾ ਪਾਯਉ ਬਡਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ ॥**

ਐਸਾ ਪੂਰਾ ਗੁਰੂ ਅਸਾਂ ਨੇ ਵਡਿਆਂ ਭਾਗਾਂ ਨਾਲ ਪਾਇਆ ਹੈ, ਮੇਦਨਿ= ਪ੍ਰਿਥਵੀ ਦੇ ਭਾਰ ਨੂੰ ਸਹਤਾ= ਸਹਾਰਨ ਵਾਲਾ ਜੋ ਸ਼ੇਸ਼ ਨਾਗ ਹੈ ਉਸ ਦੀ ਲਿਵ ਜਿਸ ਪ੍ਰਮਾਤਮਾ ਵਿਖੇ ਲੱਗ ਰਹੀ ਹੈ, ਓਹੀ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਹਨ।

**ਭਯ ਭੰਜਨੁ ਪਰ ਪੀਰ ਨਿਵਾਰਨੁ ਕਲ੍ਯ ਸਹਾਰੁ ਤੋਹਿ ਜਸੁ ਬਕਤਾ ॥**

ਹੇ ਸ੍ਰੀ ਗੁਰੂ ਅਰਜਨ ਪਾਤਿਸ਼ਾਹ! ਆਪ ਜਮਾਂ ਦਾ ਡਰ ਭੰਜਨੁ= ਦੂਰ ਕਰਨ ਵਾਲੇ ਹੋ ਤੇ ਪਰਾਈ ਪੀੜਾ ਦੇ ਨਵਿਰਤ ਕਰਨ ਵਾਲੇ ਹੋ, ਮੈਂ 'ਕਲ ਸਹਾਰ' ਨਾਮਾ ਭੱਟ ਤੋਹਿ= ਆਪ ਜੀ ਦਾ ਸ੍ਰੇਸ਼ਟ ਜਸ ਬਕਤਾ= ਕਹਿੰਦਾ ਹਾਂ।

**ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ ॥ ੬ ॥**

ਸੋਢੀ ਕੁਲ ਵਿਖੇ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਉਹਨਾਂ ਦੇ ਆਪ ਤਨੁ= ਸਪੁੱਤਰ ਹੋ; ਧਰਮ ਦੀ ਧੁਜਾ ਹੋ ਪੁਨਾ ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਆਪ ਹਰੀ ਦੇ ਭਗਤ ਹੋ। ਵਾ- ਹਰੀ ਦੀ ਭਗਤੀ ਕਰੌਣ ਵਾਸਤੇ ਆਪ ਜੀ ਦਾ ਅਵਤਾਰ ਹੋਇਆ ਹੈ॥ ੬॥

ਹੁਣ 'ਕਲ' ਨਾਮਾ ਭੱਟ ਕਥਨ ਕਰਦਾ ਹੈ।

**ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥**

ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਆਪ ਧਰਮ ਅਵਤਾਰ ਹੋ, ਧੀਰਜ ਦੀ ਔਧੀ ਹੋ, ਗੁਰ ਸਿਖਿਆ ਕਰ ਕੇ ਆਪ ਗੰਭੀਰ ਦਿਲ ਵਾਲੇ ਹੋ, ਪਰਾਏ ਦੁੱਖਾਂ ਦੇ ਬਿਸਾਰਣੁ= ਅਭਾਵ ਕਰਨ ਵਾਲੇ ਹੋ।

## ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ॥

ਆਪ ਜੀ ਦਾ ਸ਼ਬਦ ਅਤੀ ਸਾਰੁ= ਸ੍ਰੇਸ਼ਟ ਹੈ। ਵਾ-ਸਾਰੁ= ਸ੍ਰੇਸ਼ਟ ਸ਼ਬਦ ਨੂੰ ਆਪ ਜੀ ਨੇ ਹਿਰਦੇ ਵਿਚ ਵਸਾਇਆ ਹੈ। ਵਾ-ਸਾਰ ਰੂਪ ਸ਼ਬਦ= ਬ੍ਰਹਮ ਦਾ ਉਪਦੇਸ਼ ਆਪ ਦੇਂਦੇ ਹੋ। ਹਰਿ ਸਮ ਉਦਾਰੁ= ਹਰੀ ਵਾਂਗੂੰ ਆਪ ਉਦਾਰੁ ਆਤਮਾ ਭਾਵ ਸਖੀ ਹੋ।

*ਯਥਾ-* ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥ *(ਪੰਨਾ ੫੪੭)*

ਪੁਨਾ ਏਵ= ਨਿਸਚੇ ਕਰ ਕੇ ਅਹੰਕਾਰ ਦੇ ਨਵਿਰਤ ਕਰਨ ਵਾਲੇ ਹੋ।

## ਮਹਾ ਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ॥

ਮਹਾ ਦਾਨਿ= ਬੜੇ ਦਾਨੀ ਹੋ, ਸਤਿ= ਤ੍ਰੈਕਾਲ ਅਬਾਧ ਗੁਰ= ਚੇਤਨ ਜੋ ਪ੍ਰਮਾਤਮਾ ਹੈ ਉਸ ਦੇ ਗਿਆਨੀ ਹੋ, ਆਪ ਜੀ ਦੇ ਮਨ ਵਿਚੋਂ ਨਾਮ ਜਪਣ ਦਾ ਚਾਉ= ਉਤਸ਼ਾਹ ਨ ਹਟੈ= ਹਟਦਾ ਨਹੀਂ।

## ਸਤਿਵੰਤੁ ਹਰਿ ਨਾਮੁ ਮੰਤ੍ਰੁ ਨਵ ਨਿਧਿ ਨ ਨਿਖੁਟੈ॥

ਸਤਿਵੰਤੁ= ਸਤ ਪ੍ਰਤਗ ਐਸੇ ਹੋ ਜੋ ਬਚਨ ਮੂੰਹੋਂ ਕਿਹਾ ਹੈ ਉਸ ਨੂੰ ਪੂਰਾ ਕੀਤਾ ਹੈ। ਜਿਵੇਂ ਸਿੱਖਾਂ ਦਾ ਬਚਨ ਮੰਨ ਕੇ ਚੰਦੂ ਦਾ ਨਾਤਾ ਨਹੀਂ ਲਿਆ। ਇਕ ਵਾਰ ਜੇ ਨਾਂਹ ਕਰ ਦਿੱਤੀ ਹੈ ਫੇਰ ਹਾਂ ਨਹੀਂ ਕੀਤੀ ਅਤੇ ਨੌਂ ਨਿਧੀਆਂ ਦੇ ਦੇਣ ਵਾਲਾ ਜੋ ਹਰੀ ਨਾਮ ਮੰਤਰ ਹੈ ਉਸ ਦਾ ਖਜ਼ਾਨਾ ਆਪ ਜੀ ਪਾਸੋਂ ਨਿਖੁਟੈ= ਮੁੱਕਦਾ ਨਹੀਂ।

## ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਤਨੁ= ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ! ਆਪ ਸਰਬ ਮੈ= ਸਰਬ ਰੂਪ ਹੋ ਪੁਨਾ ਆਪ ਜੀ ਨੇ ਸਾਰਿਆਂ ਉਪਰ ਸਹਜਿ= ਸ਼ਾਂਤੀ ਰੂਪੀ, ਵਾ- ਸਹਜ ਅਵਸਥਾ ਰੂਪੀ, ਵਾ- ਜਸ ਰੂਪੀ ਚੰਦੋਆ ਤਾਣਿਆਂ ਹੈ।

## ਗੁਰ ਅਰਜੁਨ ਕਲ੍ਯੁਚਰੈ ਤੈ ਰਾਜ ਜੋਗ ਰਸੁ ਜਾਣਿਅਉ॥੭॥

'ਕਲ' ਨਾਮਾ ਭੱਟ ਉਚਾਰਦਾ ਹੈ- ਹੇ ਸ੍ਰੀ ਗੁਰੂ ਅਰਜਨ ਦੇਵ ਜੀ ਤੈ= ਆਪ ਜੀ ਨੇ ਰਾਜ ਜੋਗ= ਭਗਤੀ ਤੇ ਗਿਆਨ ਜੋਗ ਦੇ ਰਸ ਨੂੰ ਜਾਣਿਆਂ ਹੈ॥ ੭॥

[ਪੰਨਾ ੧੪੦੮]

## ਭੈ ਨਿਰਭਉ ਮਾਣਿਅਉ ਲਾਖ ਮਹਿ ਅਲਖੁ ਲਖਾਯਉ॥

ਭੈ ਰੂਪ ਸੰਸਾਰ ਵਿਚ ਆਪ ਜੀ ਨੇ ਨਿਰਭਉ= ਪ੍ਰਮਾਤਮਾ ਦੇ ਅਨੰਦ ਨੂੰ ਮਾਣਿਆਂ ਹੈ ਅਤੇ ਲੱਖਾਂ ਹੀ ਜੀਆਂ ਵਿਚ ਅਲਖ ਰੂਪ ਪ੍ਰਮਾਤਮਾ ਨੂੰ ਲਖਾਯਉ= ਜਣਾਇਆ ਹੈ।

## ਅਗਮੁ ਅਗੋਚਰ ਗਤਿ ਗਭੀਰੁ ਸਤਿਗੁਰਿ ਪਰਚਾਯਉ॥

ਜੋ ਮਨ ਕਰਕੇ ਅਗਮ ਹੈ, ਇੰਦਰੀਆਂ ਕਰ ਕੇ ਅਗੋਚਰ ਹੈ, ਜਿਸ ਦੀ ਗਤੀ ਬੜੀ ਗੰਭੀਰ ਹੈ ਐਸੇ ਪ੍ਰਮਾਤਮਾ ਵਿਖੇ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਆਪ ਜੀ ਨੂੰ ਪਰਚਾਇਆ ਹੈ। ਵਾ- ਹੇ ਸਤਿਗੁਰੂ! ਆਪ ਜੀ ਨੇ ਸਿੱਖਾਂ ਦੇ ਮਨ ਨੂੰ ਉਸ ਪ੍ਰਮਾਤਮਾ ਵਿਖੇ ਪਰਚਾਉਣਾ ਕੀਤਾ ਹੈ।

## ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ ਕਮਾਯਉ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਰਚੈ= ਉਪਦੇਸ਼ ਦੇ ਪਰਵਾਣੁ= ਸਦਰਸ਼ ਆਪ ਜੀ ਦਾ ਉਪਦੇਸ਼ ਹੈ। ਵਾ- ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਰਚੈ= ਉਪਦੇਸ਼ ਵਿਖੇ ਆਪ ਜੀ ਨੇ ਪਰਵਾਣੁ= ਨਿਸਚਾ ਕੀਤਾ ਹੈ। ਵਾ- ਗੁਰਾਂ ਦੇ ਪਰਚੈ= ਉਪਦੇਸ਼ ਕਰ ਕੇ ਆਪ ਪ੍ਰਮਾਣੀਕ ਹੋਏ ਹੋ ਅਤੇ ਰਾਜ-ਭਾਗ ਆਦਿਕ ਮਾਇਆ ਵਿਖੇ ਰਹਿ ਕੇ ਆਪ ਜੀ ਨੇ ਭਗਤੀ ਜੋਗ ਨੂੰ ਕਮਾਉਣਾ ਕੀਤਾ ਹੈ।

## ਧੰਨਿ ਧੰਨਿ ਗੁਰੁ ਧੰਨਿ ਅਭਰ ਸਰ ਸੁਭਰ ਭਰਾਯਉ॥

ਹੇ ਸਤਿਗੁਰੂ! ਆਪ ਪਿਛੇ ਵੀ ਧੰਨ ਸੀ, ਹੁਣ ਵੀ ਧੰਨ ਹੋ, ਅੱਗੇ ਭੀ ਧੰਨ ਹੋਵੋਗੇ। ਵਾ-ਮਨ ਬਾਣੀ ਸਰੀਰ ਕਰ ਕੇ ਆਪ ਧੰਨ ਹੋ। ਵਾ-ਆਪ ਭੀ ਧੰਨ ਹੋ, ਆਪ ਜੀ ਦੇ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੀ ਧੰਨ ਹਨ, ਆਪ ਜੀ ਦੇ ਮਾਤਾ ਬੀਬੀ ਭਾਨੀ ਜੀ ਭੀ ਧੰਨ ਹਨ। ਜਿਨ੍ਹਾਂ ਦੇ ਅੰਤਹਕਰਣ ਰੂਪੀ ਸਰ= ਸਰੋਵਰ, ਅਭਰ= ਖਾਲੀ ਸਨ, ਉਨ੍ਹਾਂ ਸਰੋਵਰਾਂ ਨੂੰ ਸੁਭਰ= ਲਬਾ ਲਬ ਸ਼ੁਭ ਗੁਣਾਂ ਨਾਲ ਭਰਨਾ ਕੀਤਾ ਹੈ।

## ਗੁਰ ਗਮ ਪ੍ਰਮਾਣਿ ਅਜਰੁ ਜਰਿਓ ਸਰਿ ਸੰਤੋਖ ਸਮਾਇਯਉ॥

ਗਿਆਨ ਗਮ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ ਉਹਨਾਂ ਦੇ ਪ੍ਰਮਾਣਿ= ਸਦਰਸ਼ ਆਪ ਜੀ ਨੇ ਨਾਮ ਰੂਪ ਅਜਰ ਵਸਤੂ ਨੂੰ ਜਰਿਓ= ਸਹਾਰਨਾ ਕੀਤਾ ਹੈ। ਆਪ ਜੀ ਦੇ ਅੰਤਹਕਰਣ ਰੂਪੀ ਸਰੋਵਰ ਵਿਖੇ ਸੰਤੋਖ ਆਦਿ ਸ਼ੁਭ ਗੁਣ ਸਮਾ ਰਹੇ ਹਨ। ਵਾ-ਸੰਤੋਖ ਆਦਿਕ ਸ਼ੁਭ ਗੁਣਾਂ ਦੇ ਸਰੋਵਰ ਵਿਖੇ ਆਪ ਸਮਾ ਰਹੇ ਹੋ।

## ਗੁਰ ਅਰਜੁਨ ਕਲੁਚਰੈ ਤੈ ਸਹਜਿ ਜੋਗੁ ਨਿਜੁ ਪਾਇਯਉ॥ ੮॥

'ਕਲ' ਨਾਮਾ ਭੱਟ ਉਚਾਰਦਾ ਹੈ- ਹੇ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ! ਨਿਜ= ਆਪ ਜੀ ਨੇ ਸਹਜਿ ਜੋਗੁ= ਗਿਆਨ ਜੋਗ ਨੂੰ ਪਾਉਣਾ ਕੀਤਾ ਹੈ। ਵਾ-ਆਪ ਜੀ ਨੇ ਸਹਜੇ ਹੀ ਨਿਜ ਸਰੂਪ ਵਿਖੇ ਜੋਗੁ= ਜੁੜਨਾ ਪਾਇਆ ਹੈ॥ ੮॥

## ਅਮਿਉ ਰਸਨਾ ਬਦਨਿ ਬਰ ਦਾਤਿ ਅਲਖ ਅਪਾਰ

ਰਸਨਾ ਤੋਂ ਅੰਮ੍ਰਿਤ ਰੂਪ ਬਚਨਾਂ ਨੂੰ ਆਪ ਬਦਨਿ= ਉਚਾਰਦੇ ਹੋ ਤੇ ਬਰ ਦਾਤਿ= ਸ੍ਰੇਸ਼ਟ ਨਾਮ ਦਾਤ ਨੂੰ ਦੇਂਦੇ ਹੋ। ਵਾ-ਵਰਾਂ ਦੇ ਦੇਣ ਵਾਲੇ ਹੋ, ਅਲਖ= ਲਖਣੇ (ਜਾਣਨ) ਤੋਂ ਰਹਿਤ ਹੋ, ਅਪਾਰ= ਬਿਅੰਤ ਗੁਣਾਂ ਸਪੰਨ ਹੋ।

## ਗੁਰ ਸੂਰ ਸਬਦਿ ਹਉਮੈ ਨਿਵਾਰ੍ਉ॥

ਹੇ ਸੂਰਬੀਰ ਗੁਰੂ! ਆਪ ਜੀ ਦਾ ਸ਼ਬਦ ਰੂਪੀ ਤੀਰ ਹਉਮੈ ਨਵਿਰਤ ਕਰਨ ਵਾਲਾ ਹੈ। ਵਾ-ਹੇ ਗੁਰੋ! ਹਉਮੈ ਨਵਿਰਤ ਕਰਨ ਨੂੰ ਆਪ ਜੀ ਦਾ ਸ਼ਬਦ ਸੂਰ= ਸੂਰਜ ਵਾਂਗੂੰ ਹੈ। ਵਾ- ਅਗਿਆਨ ਰੂਪ ਹਨੇਰੇ ਦੇ ਦੂਰ ਕਰਨ ਨੂੰ ਹੇ ਗੁਰੂ! ਆਪ ਸੂਰਜ ਵਾਂਗ ਹੋ।

## ਪੰਚਾਹਰੁਨਿ ਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰ੍ਉ॥

ਪੰਚਾਹਰੁਨਿ ਨਾਮ ਸ਼ੇਰ ਦਾ ਹੈ ਜੋ ਪੰਜੇ ਨਾਲ ਹਰਨਾ ਕਰੇ ਇਸ ਤਰਫ ਹੰਕਾਰ ਰੂਪੀ ਵਾ-ਕ੍ਰੋਧ ਰੂਪੀ ਵਾ-ਕਾਲ ਰੂਪੀ ਪੰਚਾਹਰੁਨਿ= ਸ਼ੇਰ ਨੂੰ ਆਪ ਜੀ ਨੇ ਦਲਨਾ ਕੀਤਾ ਹੈ। ਵਾ-ਪੰਜ ਕਾਮ ਅਦਿਕਾਂ ਰੂਪ ਪੰਜਾਂ ਹਰਨਾਂ

ਨੂੰ, ਅਥਵਾ ਪੰਜ ਗਿਆਨ ਇੰਦ੍ਰੀਆਂ ਰੂਪ ਹਰਣੀਆਂ ਨੂੰ ਆਪ ਜੀ ਨੇ ਵਿਵੇਕ ਦੇ ਬਲ ਨਾਲ ਦਲਣਾ ਕੀਤਾ ਹੈ। ਸੁੰਨ= ਅਫੁਰ ਰੂਪ ਪ੍ਰਮਾਤਮਾ ਨੂੰ ਸੁਤੇ ਸਿਧ ਆਪਣੇ ਅੰਤਹਕਰਣ ਰੂਪ ਘਰ ਵਿਚ ਸਹਾਰਉ= ਧਾਰਿਆ ਅਰਥਾਤ ਪਾਇਆ ਹੈ।

## ਹਰਿ ਨਾਮਿ ਲਾਗਿ ਜਗ ਉਧਰ੍ਯਉ ਸਤਿਗੁਰੁ ਰਿਦੈ ਬਸਾਇਅਉ ॥

ਹਰੀ ਨਾਮ ਵਿਖੇ ਲਗਾ ਕੇ ਸਾਰੇ ਜਗਤ ਨੂੰ ਆਪ ਜੀ ਨੇ ਤਾਰਿਆ ਹੈ। ਸਤਿਗੁਰਾਂ ਦੁਆਰੇ ਆਪ ਜੀ ਨੇ ਹਿਰਦੇ ਵਿਖੇ ਨਾਮ ਨੂੰ ਵਸਾਇਆ ਹੈ। ਵਾ-ਸਤਿਗੁਰਾਂ ਦੇ ਉਪਦੇਸ਼ ਨੂੰ ਆਪ ਜੀ ਨੇ ਹਿਰਦੇ ਵਿਖੇ ਵਸਾਇਆ ਹੈ। ਵਾ- ਹੇ ਸਤਿਗੁਰੂ! ਸਿੱਖਾਂ ਦੇ ਹਿਰਦੇ ਵਿਚ ਆਪ ਜੀ ਨੇ ਨਾਮ ਵਸਾਇਆ ਹੈ।

## ਗੁਰ ਅਰਜੁਨ ਕਲੁਚਰੈ ਤੈ ਜਨ ਕਹ ਕਲਸੁ ਦੀਪਾਇਅਉ ॥ ੯ ॥

ਕਲੁਚਰੈ (ਕਲ+ਉਚਰੈ)= ਕਲ ਨਾਮਾ ਭੱਟ ਉਚਾਰਦਾ ਹੈ-ਹੇ ਸ੍ਰੀ ਗੁਰੂ ਅਰਜਨ ਦੇਵ ਜੀ! ਸਾਰਿਆਂ ਸਾਧਨਾਂ ਦਾ ਕਲਸੁ= ਸ਼੍ਰੋਮਣੀ ਜੋ ਬ੍ਰਹਮ ਗਿਆਨ ਹੈ, ਉਹ ਆਪ ਜੀ ਨੇ ਜਨ ਕਹ= ਜਨਾਂ ਨੂੰ ਦੀਪਾਇਅਉ= ਪ੍ਰਕਾਸ਼ਨਾ ਕੀਤਾ ਹੈ। ਵਾ- ਆਪ ਜਨਕਹ= ਗਿਆਨ ਦਾ ਕਲਸ ਰੂਪ ਹੋ ਕੇ ਭਾਵ ਸਭ ਦਾ ਸ਼੍ਰੋਮਣੀ ਹੋ ਕੇ ਪ੍ਰਕਾਸ਼ੇ ਹੋ ਜੈਸੇ ਕਲਸ ਮਕਾਨ ਦੇ ਸਿਖਰ 'ਤੇ ਹੁੰਦਾ ਹੈ। ਵਾ- ਕਲਸ ਰੂਪ ਪ੍ਰਮਾਤਮਾ ਸੇਵਕ ਜਨਾਂ ਨੂੰ ਪ੍ਰਕਾਸ਼ਨਾ ਕੀਤਾ ਹੈ॥ ੯ ॥

## ਸੋਰਠੇ ॥

ਅਗਲੇ ਤਿੰਨ ਸਵਈਏ ਵੀ ਸੋਰਠੇ ਦੀ ਚਾਲ ਦੇ 'ਕਲ' ਨਾਮਾ ਭੱਟ ਉਚਾਰਦਾ ਹੈ-

## ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥

ਪੰਜਾਂ ਪਾਂਡਵਾਂ ਵਿਚੋਂ ਜੋ ਅਰਜਨ ਪੁਰਖ ਹੈ ਉਸ ਦੇ ਪ੍ਰਮਾਣੁ= ਸਦਰਸ਼ ਹੇ ਗੁਰੂ ਜੀ! ਆਪ ਕਾਮ ਆਦਿਕਾਂ ਦੇ ਪਾਰਥਉ= ਯੁੱਧ ਵਿਚੋਂ ਚਲਾਇਮਾਨ ਨਹੀਂ ਹੁੰਦੇ। ਜਿਵੇਂ ਅਰਜਨ ਮਹਾਂ ਭਾਰਤ ਦੇ ਯੁੱਧ ਵਿਚੋਂ ਚਲਾਇਮਾਨ ਨਹੀਂ ਹੋਇਆ ਤਿਵੇਂ ਹੇ ਗੁਰੂ ਜੀ ! ਆਪ ਕਾਮ ਆਦਿਕਾਂ ਦੇ ਯੁੱਧ ਵਿਚੋਂ ਚਲਾਇਮਾਨ ਨਹੀਂ ਹੋਏ। ਅਥਵਾ- ਗੁਰੁ ਅਰਜੁਨੁ ਪੁਰਖੁ= ਹੇ ਸ੍ਰੀ ਗੁਰੂ ਅਰਜਨ ਦੇਵ ਜੀ ਉਤਮ ਪੁਰਖ ਆਪ ਪਾਰਥਉ= ਅਰਜਨ ਦੇ ਪ੍ਰਮਾਣੁ= ਸਦਰਸ਼ ਚਲਾਇਮਾਨ ਨਹੀਂ ਹੁੰਦੇ।

ਜਿਸ ਵੇਲੇ ਰਾਜੇ "ਕਰਣ" ਨੇ ਬਾਣ ਮਾਰਿਆ ਸੀ ਉਸ ਵੇਲੇ ਅਰਜਨ ਚਲਾਇਮਾਨ ਹੋ ਗਿਆ ਸੀ ਭਾਵ ਉਸ ਦਾ ਰੱਥ ਪਿਛਾਂਹ ਚਲਿਆ ਗਿਆ ਸੀ, ਪਰ ਆਪ ਚਲਾਇਮਾਨ ਨਹੀਂ ਹੁੰਦੇ।

## ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥ ੧ ॥

ਨਿਸਚਾ ਰੂਪ ਨੇਜਾ ਹੈ। ਨਾਮ ਰੂਪ ਨੀਸਾਣੁ= ਧੌਂਸਾ ਹੈ। ਵਾ- ਨੀਸਾਣੁ= ਪ੍ਰਗਟ ਹੀ ਨਾਮ ਰੂਪ ਨੇਜਾ ਫੜਿਆ ਹੋਇਆ ਹੈ, ਸਤਿਗੁਰਾਂ ਦੇ ਸ਼ਬਦ ਰੂਪ ਸਾਣ ਉਤੇ ਉਸ ਨੂੰ ਸਵਾਰਿਅਉ= ਸਵਾਰਿਆ ਹੋਇਆ ਭਾਵ ਤਿੱਖਾ ਕੀਤਾ ਹੋਇਆ ਹੈ॥ ੧ ॥

## ਭਵਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ ॥

ਭਵ= ਜਨਮ ਮਰਨ ਰੂਪ ਜਲ ਕਰ ਕੇ ਪੂਰਤ ਜੋ ਸੰਸਾਰ-ਸਮੁੰਦਰ ਹੈ ਇਸ ਤੋਂ ਤਾਰਨ ਲਈ ਆਪ ਜੀ ਨੇ ਸੇਤੁ= ਉਜਲ ਜੋ ਹਰੀ ਦਾ ਨਾਮ ਹੈ ਇਹ ਬੋਹਿਥਾ= ਜਹਾਜ਼ ਰਚਿਆ ਹੈ। ਵਾ- ਸੰਸਾਰ-ਸਮੁੰਦਰ ਤੋਂ ਪਾਰ

ਹੋਣ ਵਾਸਤੇ ਹਰੀ ਨਾਮ ਰੂਪ ਜਹਾਜ਼ਾਂ ਦਾ ਇਕ ਸੇਤੁ= ਪੁਲ ਬੰਨ੍ਹ ਦਿੱਤਾ ਹੈ।

## ਤੁਅ ਸਤਿਗੁਰ ਸੰਹੇਤੁ ਨਾਮਿ ਲਾਗਿ ਜਗੁ ਉਧਰ੍ਯਉ ॥ ੨ ॥

ਤੁਅ= ਆਪ ਜੀ ਦਾ ਆਪਣਿਆਂ ਸਤਿਗੁਰਾਂ ਨਾਲ ਸੰ= ਭਲੀ ਪ੍ਰਕਾਰ ਹੇਤੁ= ਪ੍ਰੇਮ ਹੈ, ਆਪ ਜੀ ਨੇ ਨਾਮ ਵਿਖੇ ਲਗਾ ਕੇ ਸਾਰੇ ਜਗਤ ਨੂੰ ਤਾਰਨਾ ਕੀਤਾ ਹੈ। ਵਾ- ਹੇ ਸਤਿਗੁਰੂ! ਤੁਅ= ਆਪ ਜੀ ਦੇ ਨਾਲ ਸਾਡਾ ਹੇਤੁ= ਪ੍ਰੇਮ ਹੈ॥ ੨ ॥

## ਜਗਤੁ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥

ਜਗਤ ਤੋਂ ਤਾਰਨ ਵਾਲਾ ਨਾਮ ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਤੁਠੈ= ਪ੍ਰਸੰਨਤਾ ਨਾਲ ਆਪ ਜੀ ਨੇ ਪਾਇਆ ਹੈ। ਵਾ-ਜਗਤ ਤੋਂ ਤਾਰਨ ਵਾਲਾ ਨਾਮ ਹੇ ਸਤਿਗੁਰੂ! ਆਪ ਜੀ ਦੀ ਪ੍ਰਸੰਨਤਾ ਨਾਲ ਸਿੱਖਾਂ ਨੇ ਆਪ ਜੀ ਪਾਸੋਂ ਪਾਇਆ ਹੈ।

## ਅਬ ਨਾਹਿ ਅਵਰ ਸਰਿ ਕਾਮੁ ਬਾਰੰਤਰਿ ਪੂਰੀ ਪੜੀ ॥ ੩ ॥ ੧੨ ॥

ਹੁਣ ਇਹ ਗੱਲ ਨਿਸਚੇ ਕਰ ਲਓ ਕਿ ਪ੍ਰਮਾਤਮਾਂ ਦੇ ਨਾਮ ਸਦਰਸ਼ ਹੋਰ ਕੋਈ ਸਰੇਸ਼ਟ ਕੰਮ ਨਹੀਂ ਹੈ ਕਿਉਂਕਿ ਜੋ ਨਿਸਚੇ ਸਹਿਤ ਹੋ ਕੇ ਨਾਮ ਜਪਦਾ ਹੈ ਉਸ ਦੀ ਬਾਰੰਤਰਿ (ਬਾਹਰ+ਅੰਤਰ) ਅੰਦਰ ਬਾਹਰ ਪੂਰੀ ਪਤ-ਆਬਰੋ ਪਾਈ ਹੈ। ਵਾ-ਸਭ ਗੱਲ ਬਾਤ ਪੂਰੀ ਪਈ ਹੈ ਕਿਸੀ ਵਿਹਾਰ ਪ੍ਰਮਾਰਥ ਵਿਚ ਨੂਨਤਾ ਨਹੀਂ ਆਉਂਦੀ॥ ੩ ॥ ੧੨ ॥

ਇਥੋਂ ਤਕ ੧ ਸਵਈਆਂ 'ਕਲ ਸਹਾਰ' ਨਾਮੇ ਭੱਟ ਦਾ ਤੇ ੧੧ ਸਵਈਏ 'ਕਲ' ਨਾਮੇ ਭੱਟ ਦੇ ਆ ਚੁੱਕੇ ਹਨ। ਕੁਲ ੧੨ ਸਵਈਏ ਆ ਗਏ ਹਨ। ਚਾਲ ਬਦਲਣ ਕਰਕੇ ੯ ਅੰਕ ਤੋਂ ਅੱਗੇ ਅੰਕ ਵਖਰਾ ੧-੨-੩ ਲਗਾਇਆ ਗਿਆ ਹੈ, ਪ੍ਰੰਤੂ ਭੱਟ ਉਹੀ ਹੈ, ਭੱਟ ਨਹੀਂ ਬਦਲਿਆ। "ਸ਼ਾਮਬੇਦ ਦਾ ਅਵਤਾਰ ਜੋ ਮਥਰਾ ਭੱਟ ਹੈ ਉਹ ਹੁਣ ਗੁਰੂ ਜੀ ਦੀ ਉਸਤਤੀ ਦੇ ਸਤ ਸਵਈਏ ਕਥਨ ਕਰਦਾ ਹੈ"-

## ਜੋਤਿ ਰੂਪਿ ਆਪਿ ਗੁਰੂ ਨਾਨਕੁ ਕਹਾਯਉ ॥

ਜੋਤਿ= ਪ੍ਰਕਾਸ਼ ਰੂਪ ਹਰੀ ਨੇ ਆਪ ਹੀ ਮਨੁੱਖ ਰੂਪ ਧਾਰ ਕੇ ਸ੍ਰੀ ਗੁਰੂ ਨਾਨਕ ਨਾਮ ਕਹਾਇਆ ਹੈ।

## ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥

ਤਿਸ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਕਰ ਕੇ ਅਤੇ ਆਗਿਆ ਮੰਨ ਕੇ ਲਹਿਣਾ ਜੀ ਸ੍ਰੀ ਗੁਰੂ ਅੰਗਦ ਰੂਪ ਹੋਏ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਤਤ ਰੂਪ ਪ੍ਰਮਾਤਮਾ ਨਾਲ ਤਤ ਰੂਪ ਬਣਾ ਕੇ ਮਿਲਾ ਦਿੱਤਾ ਹੈ।

## ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਰਪਾ ਦ੍ਰਿਸ਼ਟੀ ਧਾਰ ਕੇ- ਸਤਿਗੁਰੂ ਅਮਰਦਾਸ ਜੀ ਨੂੰ ਗੁਰਿਆਈ ਗੱਦੀ ਪਰ ਇਸਥਿਤ ਕੀਤਾ ਹੈ।

## ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥

ਸ੍ਰੀ ਗੁਰੂ ਅਮਰਦਾਸ ਜੀ ਨੇ ਨਾਮ ਰੂਪ ਅੰਮ੍ਰਿਤ ਅਤੇ ਜਸ ਰੂਪੀ ਛਤ੍ਰ- ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਦੇਣਾ ਕੀਤਾ ਹੈ। ਵਾ- ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਅਮਰਤੁ ਛਤ੍ਰ= ਗਿਆਨ ਰੂਪ ਛਤ੍ਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਦਿੱਤਾ ਹੈ।

## ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥

ਅੰਮ੍ਰਿਤ ਬਯਣ= ਅੰਮ੍ਰਿਤ ਵਾਂਗੂੰ ਮਿੱਠੇ ਬਚਨਾਂ ਨੂੰ ਮਥਰਾ ਭੱਟ ਕਹਿੰਦਾ ਹੈ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਸ਼ਨ ਨੂੰ ਪਰਸ ਕੇ।

## ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ॥੧॥

ਮੂਰਤਿ ਪੰਚ= ਪੰਚਮ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਅਕਾਲ ਪੁਰਖ ਦੇ ਪ੍ਰਮਾਣ= ਸਦਰਸ਼ ਹੋਏ ਹਨ ਤਾਂ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਦਰਸਨ ਨਯਣ= ਅੱਖਾਂ ਨਾਲ ਪਿਖਹੁ= ਦੇਖਣਾ ਕਰੋ॥ ੧॥

## ਸਤਿ ਰੂਪੁ ਸਤਿਨਾਮੁ ਸਤੁ ਸੰਤੋਖੁ ਧਰਿਓ ਉਰਿ॥

ਸਤਿ, ਚਿਤ, ਅਨੰਦ ਸਰੂਪ ਪ੍ਰਮਾਤਮਾ ਦੇ 'ਸਤਿਨਾਮੁ' ਮੰਤਰ ਨੂੰ ਆਪ ਜੀ ਨੇ ਸਤਿ ਸੰਤੋਖ ਆਦਿਕ ਸ਼ੁਭ-ਗੁਣਾਂ ਦੇ ਸਹਿਤ ਹਿਰਦੇ ਵਿਚ ਧਾਰਿਆ ਹੈ।

## ਆਦਿ ਪੁਰਖਿ ਪਰਤਖਿ ਲਿਖ੍ਯਉ ਅਛਰੁ ਮਸਤਕਿ ਧੁਰਿ॥

ਆਪ ਪ੍ਰਤੱਖ ਹੀ ਉਸ ਆਦੀ ਪੁਰਖ ਦੇ ਸਰੂਪ ਹੋ, ਜਿਸ ਨੇ ਧੁਰੋਂ ਹੀ ਸਾਰਿਆਂ ਜੀਵਾਂ ਦੇ ਮੱਥੇ ਪਰ ਪ੍ਰਾਰਬਧ ਰੂਪੀ ਅੱਖਰ ਲਿਖੇ ਹਨ।

## ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ ਛਾਯਉ॥

ਆਪ ਜੀ ਦੀ ਜੋਤ ਸਾਰੇ ਸੰਸਾਰ ਵਿਖੇ ਪ੍ਰਗਟ ਹੀ ਜਗਮਗੈ= ਪ੍ਰਕਾਸ਼ ਰਹੀ ਹੈ, ਆਪ ਜੀ ਦਾ ਤੇਜ ਪ੍ਰਤਾਪ ਪ੍ਰਿਥਵੀ ਮੰਡਲ ਵਿਖੇ ਛਾ ਰਿਹਾ ਹੈ।

ਹੁਣ ਪੱਧਤੀ ਮੇਲਦੇ ਹਨ—

## ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ॥

ਪਾਰਸ ਰੂਪੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਪਰਸ ਕੇ ਭਾਈ ਲਹਿਣਾ ਜੀ ਨੇ ਗੁਰੂ ਕਹਾਇਆ। ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਪਰਸ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਗੁਰੂ ਕਹਾਇਆ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਪਰਸ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਗੁਰੂ ਕਹਾਇਆ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਰੂਪ ਪਾਰਸ ਨਾਲ ਪਰਸ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਕਹਾਇਆ।

## ਭਨਿ ਮਥੁਰਾ ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ॥

"ਮਥੁਰਾ" ਭੱਟ ਨਾਲਦਿਆਂ ਭੱਟਾਂ ਨੂੰ ਆਖਦਾ ਹੈ ਕਿ ਇਹ ਗੱਲ ਸਦਾ ਯਾਦ ਰੱਖਣੀ ਕਿ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਵਿਅਕਤੀ ਚੌਹਾਂ ਹੀ ਪਾਤਿਸ਼ਾਹ ਜੀ ਦੀ ਮੂਰਤੀ ਵਾਂਗੂੰ ਹੈ।

ਵਾ-ਸਦਾ= ਨਿਤ ਰੂਪ ਜੋ ਪ੍ਰਮਾਤਮਾ ਹੈ ਉਸ ਦੇ ਮੂਰਤਿ= ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਹਨ, ਤਾਂ ਤੇ ਚਿਤ ਨੂੰ ਲਗਾ ਕੇ ਗੁਰੂ ਸਾਹਿਬ ਜੀ ਦੇ ਸਾਹਮਣੇ ਥਿਰੁ ਰਹਹੁ= ਖੜੇ ਰਹੋ।

## ਕਲਿਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿਬਿ ਤਰਹੁ॥੨॥

ਕਲਜੁਗ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਜਹਾਜ਼ ਰੂਪ ਹਨ, ਸ੍ਰਿਸ਼ਟੀ ਦੇ ਸਾਰੇ ਜੀਵੋ! ਇਹਨਾਂ ਦੀ ਚਰਨੀਂ

ਲਗਿਬਿ= ਲੱਗ ਕੇ ਤਰਨਾ ਕਰੋ।

*ਅਥਵਾ*-ਕਲਜੁਗ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਜਹਾਜ਼ ਰਚਿਆ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਰਚੀ ਹੈ, ਸਾਰੀ ਸ੍ਰਿਸ਼ਟੀ ਇਨ੍ਹਾਂ ਦੇ ਆਸਰੇ ਲੱਗ ਕੇ ਤਰੇਗੀ* ॥ ੨ ॥

## ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ
## ਬਾਸੁਰ ਰਯਨਿ ਬਾਸੁ ਜਾ ਕੋ ਹਿਤੁ ਨਾਮ ਸਿਉ ॥

ਜਿਸ ਗੁਰੂ ਸਾਹਿਬ ਜੀ ਦਾ ਸਾਰੇ ਜਗਤ ਤੋਂ ਪਰੇ ਬਾਸੁ ਜਾਨੀਅਤੁ= ਨਿਵਾਸ ਜਾਣਿਆਂ ਜਾਂਦਾ ਹੈ ਅਤੇ ਬਾਸੁਰ ਰਯਨਿ= ਦਿਨੇ ਰਾਤੀ ਜਿਨ੍ਹਾਂ ਦਾ ਨਾਮ ਨਾਲ ਪ੍ਰੇਮ ਜਾਣਿਆਂ ਜਾਂਦਾ ਹੈ, ਹੇ ਭੱਟੋ! ਜੇਕਰ ਮੰਗਣਾ ਹੋਵੇ ਤਾਂ ਉਸ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸੋਂ ਜਾਚਹੁ= ਮੰਗਣਾ ਕਰੋ।

*ਅਥਵਾ*-ਜਗਤ ਤੋਂ ਪਰੇ ਜੋ ਪ੍ਰਮਾਤਮਾ ਹੈ ਉਸ ਵਿਖੇ ਜਿਨ੍ਹਾਂ ਗੁਰਾਂ ਦਾ ਨਿਵਾਸ ਜਾਣਿਆਂ ਜਾਂਦਾ ਹੈ ਅਤੇ ਦਿਨ ਰਾਤੀ ਜਿਨ੍ਹਾਂ ਦਾ ਨਾਮ ਨਾਲ ਪ੍ਰੇਮ ਜਾਣਿਆਂ ਜਾਂਦਾ ਹੈ, ਉਸ ਗੁਰੂ ਦੇ ਦਰਸ਼ਨਾਂ ਨੂੰ ਹੇ ਜਨੋ! ਵਾਹਿਗੁਰੂ ਪਾਸੋਂ ਜਾਚਹੁ= ਮੰਗਣਾ ਕਰੋ।

## ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗ੍ਯ੍ਯੌ

ਹੇ ਸਤਿਗੁਰੂ ਜੀ! ਆਪ ਪਰਮ ਅਤੀਤੁ= ਬੜੇ ਵੈਰਾਗ ਮੂਰਤੀ ਹੋ ਅਤੇ ਪ੍ਰਮੇਸ਼ਰ ਦੇ ਰੰਗਿ= ਪ੍ਰੇਮ ਵਿਚ ਰੰਗੇ ਹੋਏ ਹੋ।

## ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ ॥

ਵਾਸ਼ਨਾਂ ਤੋਂ ਬਾਹਰ ਹੋ, ਆਪ ਜੀ ਦੇ ਅੰਦਰ ਕਿਸੇ ਪਦਾਰਥ ਦੀ ਵਾਸ਼ਨਾ ਨਹੀਂ ਹੈ, ਪੈ= ਬਹੁੜੋ ਸਰੂਪ ਧਾਮ= ਘਰ ਦੇ ਸਹਿਤ ਦੇਖੇ ਜਾਂਦੇ ਹੋ।

---

** ਦਸਮੇਸ਼ ਪਿਤਾ ਜੀ ਨੂੰ ਜੋਤੀ-ਜੋਤ ਸਮਾਉਣ ਲੱਗਿਆਂ ਸੰਗਤ ਨੇ ਹੱਥ ਜੋੜ ਕੇ ਬੇਨਤੀ ਕੀਤੀ- ਪਾਤਿਸ਼ਾਹ ਜੀ! ਆਪ ਤਿਆਰੀਆਂ ਵਿਖੇ ਹੋ ਤੇ ਸਾਨੂੰ ਕਿਸ ਦੇ ਲੜ ਲਾ ਚਲੇ ਹੋ? ਇਹ ਗੱਲ ਸੁਣ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਮੱਥਾ ਟੇਕਿਆ ਤੇ ਸੰਗਤ ਨੂੰ ਕਿਹਾ-*

ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭ ਕੋ ਮਿਲਯੋ ਚਹੈ ਖੋਜ ਸ਼ਬਦ ਮੈਂ ਲੇਹ।
ਸਭ ਗੁਰੂ ਪ੍ਰਗਟ ਭਏ ਪੂਰਨ ਹਰਿ ਅਵਤਾਰ।
ਜਗਮਗ ਜੋਤ ਬਿਰਾਜਹੀ ਸ੍ਰੀ ਗੁਰੂ ਗ੍ਰੰਥ ਮਝਾਰ।
ਜੋ ਦਰਸਯੋ ਚਹੈ ਗੁਰੂ ਕੋ ਸੋ ਦਰਸੈ ਗੁਰੂ ਗ੍ਰੰਥ।
ਪਢੈ ਸੁਨੈ ਸਵਾਰਥ ਲਹੈ ਪਰਮਾਰਥ ਕੋ ਪੰਥ।
ਵਾਹਿਗੁਰੂ ਗੁਰੂ ਗ੍ਰੰਥ ਜੀ ਉਭੈ ਜਹਾਜ਼ ਉਦਾਰ।
ਜੋ ਸਰਧਾ ਧਰ ਸੇਵ ਹੈ ਸੋ ਉਤਰੈ ਭਵ ਪਾਰ।

*(ਪੰਥ ਪ੍ਰਕਾਸ਼ ੪੦ ਨਿਵਾਸ, ਪੰਨਾ ੩੩੮)*

## ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗੌ

ਅਪਰ= ਸੰਸਾਰ ਤੋਂ ਪਰਾ ਰੂਪ ਜੋ ਅਕਾਲ ਪੁਰਖ ਹੈ ਪਰ= ਭਲੀ ਪ੍ਰਕਾਰ ਉਸ ਨਾਲ ਆਪ ਜੀ ਦਾ ਪ੍ਰੇਮ ਲੱਗ ਰਿਹਾ ਹੈ।

## ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ॥

ਭਗਵੰਤ ਦੇ ਨਾਮ-ਰਸ ਤੋਂ ਬਿਨਾਂ ਹੋਰਨਾਂ ਪਦਾਰਥਾਂ ਨਾਲ ਆਪ ਜੀ ਦਾ ਕੋਈ ਕੰਮ ਨਹੀਂ।

## ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜੁਨ ਗੁਰੁ
## ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ॥ ੩॥

ਮਥੁਰਾ ਭੱਟ ਕਥਨ ਕਰਦਾ ਹੈ-ਮੈਂ ਮਥਰਾ ਦਾ ਪ੍ਰਭੂ ਜੋ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਹੈ ਸ੍ਰਬ ਮਯ= ਸਰਬ ਰੂਪ ਉਹ ਭਗਤੀ ਦੇ ਵਿਖੇ ਹੇਤਿ= ਪ੍ਰੇਮ ਨੂੰ ਪਾ ਕੇ ਰਾਮ ਨਾਲ ਮਿਲ ਰਿਹਾ ਹੈ॥ ੩॥

[ਪੰਨਾ ੧੪੦੯]

## ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥

ਜਿਸ ਪ੍ਰਮਾਤਮਾ ਦਾ ਸਾਰੇ ਦੇਵਤੇ ਔਰ ਰਿਖੀ ਮੁਨੀ ਅੰਤ ਨਹੀਂ ਪਾਂਵਦੇ। ਇੰਦਰ ਅਤੇ ਸ਼ਿਵਾਂ ਨੇ ਮਹਾ- ਬਹੁਤ ਕਾਲ ਭਾਵ ਅਠਾਸੀ ਹਜ਼ਾਰ ਜੁਗ ਚੌਕੜੀ ਸਮਾਧੀ ਵਿਖੇ ਜੋਗ ਸਾਧਨਾ ਕੀਤੀ ਹੈ, ਪ੍ਰੰਤੂ ਅੰਤ ਨਹੀਂ ਪਾਇਆ।

## ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਯ੍ਯਉ ਏਕ ਘਰੀ॥

ਉਸ ਪ੍ਰਮਾਤਮਾ ਦਾ ਅੰਤ ਲੈਣ ਵਾਸਤੇ ਫੁਨਿ= ਪੁਨਾ ਬਿਰੰਚਿ= ਬ੍ਰਹਮਾ ਵੇਦਾਂ ਨੂੰ ਵਿਚਾਰ ਰਿਹਾ ਹੈ, ਜਿਸ ਬ੍ਰਹਮਾ ਨੇ ਇਕ ਘੜੀ ਮਾਤਰ ਭੀ ਹਰੀ ਨਾਮ ਜਾਪ ਨੂੰ ਛਡਿਆ ਨਹੀਂ।

## ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ॥

ਮਥੁਰਾ ਭੱਟ ਕਥਨ ਕਰਦਾ ਹੈ—ਐਸਾ ਜੋ ਪ੍ਰਭੂ ਹੈ, ਜਿਸ ਦਾ ਅੰਤ ਕਿਸੇ ਨੇ ਪਾਇਆ ਨਹੀਂ ਉਹ ਦੀਨ= ਗਰੀਬਾਂ ਉਤੇ ਦਿਆਲੂ ਹੈ, ਉਸੇ ਨੇ ਸ੍ਰਿਸ਼ਟੀ ਵਿਖੇ ਆ ਕੇ ਗੁਰੂ ਅਵਤਾਰ ਧਾਰ ਕੇ ਸਾਰੀ ਸੰਗਤ ਨਿਹਾਲ ਕੀਤੀ ਹੈ।

## ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ॥ ੪॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜਗਤ ਦੇ ਤਾਰਨ ਨੂੰ ਗੁਰਤਾ ਦੀ ਜੋਤਿ= ਸ਼ਕਤੀ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਵਿਖੇ ਰੱਖੀ ਹੈ॥ ੪॥

*ਪ੍ਰਸ਼ਨ*- ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਅਵਤਾਰ ਕਿਉਂ ਹੋਇਆ ਹੈ? *ਉੱਤਰ*-

## ਜਗ ਅਉਰੁ ਨ ਯਾਹਿ ਮਹਾਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ॥

ਯਾਹਿ= ਇਸ ਜਗਤ ਮੈਂ=ਵਿਖੇ ਜਦ ਹੋਰ ਕੋਈ ਮਹਾਤਮ=ਮਹਾਤਮਾ ਜੀਵਾਂ ਦੇ ਤਾਰਨ ਨੂੰ ਨਾ ਰਿਹਾ।

*ਯਥਾ-* ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗ ਵਿਚਿ ਕੋਆ।
ਧਰਮ ਧਉਲੁ ਪੁਕਾਰੈ ਤਲੈ ਖੜੋਆ॥ ੨੨॥ *(ਭਾਈ ਗੁਰਦਾਸ ਜੀ, ਵਾਰ ੧)*

ਉਸ ਵੇਲੇ ਪ੍ਰਮਾਤਮਾ ਨੇ ਉਜਾਗਰੁ= ਪ੍ਰਸਿੱਧ ਹੀ ਆਪ ਆਣ ਕੇ ਅਵਤਾਰ ਧਾਰਨਾ ਕੀਤਾ।

**ਤਿਨ ਕੇ ਦੂਖ ਕੋਟਿਕ ਦੂਰਿ ਗਏ ਮਥੁਰਾ ਜਿਨ੍ਹ ਅੰਮ੍ਰਿਤ ਨਾਮੁ ਪੀਅਉ॥**

ਮਥੁਰਾ ਭੱਟ ਕਥਨ ਕਰਦਾ ਹੈ- ਉਨ੍ਹਾਂ ਪੁਰਸ਼ਾਂ ਦੇ ਕ੍ਰੋੜਾਂ ਹੀ ਜਨਮਾਂ-ਜਨਮਾਂਤਰਾਂ ਦੇ ਦੁੱਖ ਦੂਰ ਹੋ ਗਏ ਹਨ, ਜਿਨ੍ਹਾਂ ਨੇ ਸਤਿਗੁਰਾਂ ਦੁਆਰੇ 'ਵਾਹਿਗੁਰੂ' ਦਾ ਨਾਮ-ਅੰਮ੍ਰਿਤ ਪੀਣਾ ਕੀਤਾ ਹੈ।

**ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ॥**

ਰੇ ਮਨ= ਹੇ ਪਿਆਰੇ! ਇਸ ਪਧਤੀ ਅਰਥਾਤ ਰਹੁ ਰੀਤੀ ਤੋਂ ਮਤਾਂ ਦੂਰ ਹੋ, ਕਿ ਗੁਰੂ ਹੋਰ ਹਨ ਤੇ ਭਗਵੰਤ ਹੋਰ ਹੈ, ਭੇਦਭਾਵ ਤੋਂ ਬਿਭੇਦੁ= ਰਹਿਤ ਹੋ, ਪ੍ਰਮਾਤਮਾ ਤੋਂ ਵੱਖਰਾ ਬੀਅਉ= ਦੂਜਾ ਹੋਰ ਰੂਪ ਗੁਰੂ ਨੂੰ ਨਾ ਜਾਣ।

**ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ॥੫॥**

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ ਪਰਤਛਿ= ਪਰਗਟ ਹੀ ਹਰੀ ਪੂਰਨ ਬ੍ਰਹਮ ਨੇ ਨਿਵਾਸ ਲੀਤਾ ਹੋਇਆ ਹੈ, ਇਸ ਲਈ ਦੋਹਾਂ ਨੂੰ ਅਭੇਦ ਰੂਪ ਸਮਝਣਾ ਕਰ॥ ੫॥

**ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ॥**

ਮਥੁਰਾ ਭੱਟ ਨਾਲਦਿਆਂ ਭੱਟਾਂ ਨੂੰ ਸੁਣਾਉਂਦਾ ਹੈ- ਜਦ ਤਕ ਲਿਲਾਰ= ਮੱਥੇ ਦੇ ਚੰਗੇ ਭਾਗ ਉਦੈ= ਪਰਗਟ ਨਹੀਂ ਸਨ, ਉਤਨਾ ਚਿਰ ਬਹੁਤ ਹੀ ਧਾਯਉ= ਦੌੜ ਕੇ ਭਟਕਦੇ ਫਿਰਦੇ ਸੀ।

**ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ॥**

ਕਲਜੁਗ ਰੂਪੀ ਘੋਰ= ਭਿਆਨਕ ਸਮੁੰਦਰ ਵਿਖੇ ਡੁੱਬ ਰਹੇ ਸੀ, ਹੇ ਭਾਈ! ਇਹ ਸਰਾਪ ਰੂਪੀ ਪਸਚਾਤਾਪ ਕਦੇ ਮਿਟਣ ਯੋਗ ਨਹੀਂ ਸੀ।

**ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ॥**

ਮਥੁਰਾ ਭੱਟ ਕਥਨ ਕਰਦਾ ਹੈ— ਮੈਂ ਤਾਂ ਇਹ ਸਿਧਾਂਤ ਵਿਚਾਰਿਆ ਹੈ ਕਿ ਜਗਤ ਦੇ ਤਾਰਨ ਨੂੰ, ਵਾ- ਜਗਤ ਵਿਖੇ ਉਸ ਪ੍ਰਮਾਤਮਾ ਨੇ ਇਹ ਪੰਚਮ ਅਵਤਾਰ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ ਦਾ ਸਾਡੇ ਹੀ ਤਾਰਨ ਨੂੰ ਬਣਾਇਆ ਹੈ।

**ਜਪ੍ਯਉ ਜਿਨ੍ਹ ਅਰਜੁਨ ਦੇਵ-ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ॥੬॥**

ਜਿਸ ਨੇ ਵੀ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਜਪਿਆ ਹੈ- ਉਹ ਫਿਰ ਮਾਤਾ ਦੀ ਗਰਭ ਜੋਨੀ ਦੇ ਸੰਕਟ= ਦੁੱਖਾਂ ਵਿਚ ਨਹੀਂ ਆਉਂਦਾ॥ ੬॥

**ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ॥**

ਕਲਜੁਗ ਰੂਪੀ ਸਮੁੰਦਰ ਵਿਖੇ ਹਰੀ ਦਾ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪ੍ਰਗਟ ਹੋਏ ਹਨ, ਜੋ

ਨਾਮ ਦਾਨ ਦੇ ਕੇ ਜੀਵਾਂ ਨੂੰ ਤਾਰਦੇ ਹਨ। ਵਾ-ਕਲਜੁਗ ਰੂਪ ਸਮੁੰਦਰ ਵਿਖੇ ਗੁਰੂ ਸਾਹਿਬ ਜੀ ਜਹਾਜ਼ ਰੂਪ ਪ੍ਰਗਟ ਹੋਏ ਹਨ, ਜੋ ਹਰੀ ਨਾਮ ਰੂਪ ਅਨਕੂਲੀ ਪੌਣ ਦੁਆਰਾ ਜੀਵਾਂ ਨੂੰ ਤਾਰਨਾ ਕਰਦੇ ਹਨ।

## ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ ਨਿਵਾਰਨੁ ॥

ਜਿਸ ਸੰਤ ਦੇ ਹਿਰਦੇ ਵਿਖੇ ਗੁਰੂ ਸਾਹਿਬ ਜੀ ਵਸਦੇ ਹਨ, ਉਸਦੇ ਦੁੱਖ ਅਤੇ ਦਲਿੱਦਰ ਨਵਿਰਤ ਕਰ ਦਿੰਦੇ ਹਨ।

## ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥

ਅਵਿਦਿਆ ਆਦਿ ਮੈਲ ਤੋਂ ਰਹਿਤ ਜੋ ਨਿਰਮਲ ਸ਼ੁਧ ਸਰੂਪ ਸਚਿਦਾਨੰਦ ਬ੍ਰਹਮ ਅਪਾਰ ਗੁਣਾਂ ਵਾਲਾ ਹੈ, ਉਸ ਦੇ ਭੇਖ= ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹਨ, ਉਸ ਬ੍ਰਹਮ ਤੋਂ ਬਿਨਾਂ ਹੋਰ ਕੋਈ ਰੂਪ ਨਿਸਚੇ ਨਾ ਕਰੋ।

## ਮਨ ਬਚ ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ ॥

ਜਿਸ ਗੁਰਮੁਖ ਨੇ ਮਨ ਬਾਣੀ ਦੁਆਰਾ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਬ੍ਰਹਮ ਰੂਪ ਜਾਣਿਆਂ ਹੈ, ਉਹ ਪੁਰਸ਼ ਉਸ ਬ੍ਰਹਮ ਦੇ ਸਮਸਰਿ= ਸਦਰਸ਼ ਹੀ ਹੋਇਆ ਹੈ।

## ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥

ਧਰਨਿ= ਧਰਤੀ ਤੇ ਗਗਨ= ਅਕਾਸ਼ ਤੋਂ ਲੈ ਕੇ ਨੌਂ ਖੰਡਾਂ ਵਿਖੇ ਜੋ ਜੋਤੀ ਸਰੂਪ ਪ੍ਰਮਾਤਮਾ ਸਾਰੇ ਭਰਿ= ਭਰਪੂਰ ਹੋ ਰਿਹਾ ਹੈ।

## ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ ਹਰਿ ॥ ੭ ॥ ੧੯ ॥

ਮਥੁਰਾ ਭਟ ਕਥਨ ਕਰਦਾ ਹੈ—ਉਸ ਪ੍ਰਮਾਤਮਾ ਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਵਿਖੇ ਕੁਛ ਭੇਦੁ-ਫਰਕ ਨਹੀਂ, ਸ੍ਰੀ ਗੁਰੂ ਅਰਜਨ ਪਾਤਿਸ਼ਾਹ ਪ੍ਰਤੱਖ ਹਰੀ ਸਰੂਪ ਹਨ।

ਇਥੋਂ ਤੱਕ ਮਥੁਰਾ ਭੱਟ ਦੇ ੭ ਸਵਈਏ ਆ ਚੁੱਕੇ ਹਨ, ਇਸ ਲਈ ਸੱਤ ਅੰਕ ਲੱਗਾ ਹੈ।

੧ ਸਵਈਆ 'ਕਲਸਹਾਰ' ਨਾਮੇ ਭੱਟ ਦਾ ਅਤੇ ੧੧ ਸਵਈਏ 'ਕਲ' ਨਾਮੇ ਭੱਟ ਦੇ ਆਏ ਹਨ ਅਤੇ ੭ ਸਵਈਏ ਮਥਰਾ ਭੱਟ ਦੇ ਆਏ ਹਨ ਇਸ ਕਰ ਕੇ ਸਾਰਾ ਜੋੜ ਉਨੀਂ ਆਇਆ ਹੈ ॥ ੭ ॥ ੧੯ ॥

ਸ਼ਾਮਵੇਦ ਦਾ ਜੋ 'ਹਰਬੰਸ' ਨਾਮਾ ਭੱਟ ਹੈ ਉਹ ਦੋ ਸਵਈਆਂ ਰਾਹੀਂ ਗੁਰੂ ਸਾਹਿਬ ਜੀ ਦੀ ਉਸਤਤੀ ਕਰਦਾ ਹੈ—

## ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥

ਪ੍ਰਤੱਖ ਗੰਗਾ ਜਲ ਨੇ ਤਾਂ ਲੌਕਕ ਪ੍ਰਮਾਣ ਸੇ ਚਲਿਆਂ ਹੀ ਜਾਣਾ ਹੈ, ਪ੍ਰੰਤੂ ਇਹ ਗੁਰਬਾਣੀ ਰੂਪੀ ਗੰਗਾ ਅਜੈ ਹੈ ਭਾਵ ਚਲਾਇਮਾਨ ਤੋਂ ਰਹਿਤ ਹੈ ਅਟੱਲ ਪ੍ਰਮਾਤਮਾ ਦਾ ਜੋ ਨਾਮ ਹੈ, ਏਹੀ ਉਸ ਬਾਣੀ ਰੂਪ ਗੰਗਾ ਵਿਖੇ ਜਲ ਹੈ। ਵਾ-ਜਸ ਰੂਪੀ ਗੰਗਾ ਜਲ ਅਜੈ ਤੇ ਅਟੱਲ ਹੈ, ਸਿੱਖਾਂ ਦੀ ਸੰਗਤ ਸਭ ਰਲ-ਮਿਲ ਕੇ ਇਸ ਨਾਮ, ਵਾ- ਜਸ ਰੂਪੀ ਜਲ ਵਿਖੇ ਇਸ਼ਨਾਨ ਕਰਦੀ ਹੈ। ਜੋ ਨਾਮ ਬਾਣੀ ਦਾ ਪੜ੍ਹਨਾ ਸੁਣਨਾ ਏਹੋ ਇਸ਼ਨਾਨ ਦਾ ਕਰਨਾ ਹੈ।

## ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥

ਗੁਰੂ ਸਾਹਿਬ ਜੀ ਦੀ ਪ੍ਰਕਰ੍ਮਾਂ ਵਿਖੇ ਨਿਤਾਪ੍ਰਤੀ ਪੁਰਾਣ ਵਾਚੇ ਜਾਂਦੇ ਹਨ ਅਤੇ ਬ੍ਰਹਮਾ= ਬ੍ਰਾਹਮਣ ਲੋਕ ਮੂੰਹ ਨਾਲ ਵੇਦਾਂ ਨੂੰ ਗਾਂਵਦੇ ਹਨ। ਵਾ-ਪ੍ਰਤੱਖ ਬ੍ਰਹਮਾ ਵੀ ਬ੍ਰਹਮ ਲੋਕ ਤੋਂ ਆ ਕੇ ਮੂੰਹ ਨਾਲ ਵੇਦਾਂ ਨੂੰ ਗਾਂਵਦਾ ਹੈ।

## ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ ॥

ਅਜੇ ਤਕ ਪ੍ਰਤੱਖ ਚੌਰ ਸਿਰ ਤੇ ਝੁਲ ਰਿਹਾ ਹੈ (ਪੁਰਾਤਨ ਮਰਯਾਦਾ ਅਨੁਸਾਰ ਪੁਜਾਰੀਆਂ ਤਕ ਇਹ ਨਿਯਮ ਚਲਾ ਆ ਰਿਹਾ ਸੀ ਕਿ ਜਿਸ ਵੇਲੇ ਸ੍ਰੀ ਅਕਾਲ ਤਖਤ ਤੋਂ ਚਲ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਆ ਕੇ ਮੰਜੀ ਸਾਹਿਬ ਜੀ ਉਪਰ ਪ੍ਰਕਾਸ਼ ਕਰਦੇ ਸਨ ਤਾਂ ਉਸ ਵੇਲੇ ਤੋਂ ਲੈ ਕੇ ਦੂਜੀ ਵਾਰ ਹੁਕਮ ਨਾਮਾ ਸੁਨਾਉਣ ਵੇਲੇ ਤਕ ਇਕ ਸੇਵਾਦਾਰ ਖਲੋ ਕਿ ਚੌਰ ਕਰਦਾ ਰਹਿੰਦਾ ਸੀ*।

ਯਥਾ- ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥
ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ ॥

*(ਰਾਮਕਲੀ ਵਾਰ ਦੂਜੀ ਪੌੜੀ ੧੬)*

ਵਾ- ਅਜੈ= ਅਜੈਤਾ ਰੂਪੀ ਚੌਰ ਸਿਰ ਪਰ ਢੁਲ ਰਿਹਾ ਹੈ।

***ਨਾਮੁ ਅੰਮ੍ਰਿਤੁ ਮੁਖਿ ਲੀਅਉ ॥***

---

*ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਤੋਂ ਪੁਰਾਤਨ ਮਰਯਾਦਾ ਅਨੁਸਾਰ ਪੁਜਾਰੀਆਂ ਤਕ ਜਿਸ ਵੇਲੇ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬ੍ਰਹਮ ਕੁਟੀਆ ਸ੍ਰੀ ਅਕਾਲ ਤਖਤ ਸਾਹਿਬ ਜੀ ਤੋਂ ਸਵਾਰੀ ਚਲਦੀ ਸੀ, ਉਸ ਵੇਲੇ ਤੋਂ ਲੈ ਕੇ ਦੂਸਰੇ ਹੁਕਮਨਾਮੇ ਤਕ ਸਾਹਿਬਾਂ ਉਪਰ ਚਵਰ ਢੁਲਦਾ ਰਹਿੰਦਾ ਸੀ ਪਰ ਜਿਸ ਵੇਲੇ ਗੁਰਦੁਆਰਿਆਂ ਦਾ ਪ੍ਰਬੰਧ ਸਮੁਚੇ ਪੰਥ ਦੇ ਹੱਥ ਆਇਆ ਤੇ ਪ੍ਰਬੰਧ ਕਰਨ ਲਈ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਥਾਪਿਤ ਕੀਤੀ ਗਈ ਤਦ ਕਮੇਟੀ ਦੇ ਸਥਾਪਿਤ ਹੋਣ ਤੇ ਇਹ ਮਰਯਾਦਾ 'ਅਜੈ ਚਵਰੁ ਸਿਰਿ ਢੁਲੈ' ਵਾਲੀ ਖਤਮ ਹੋ ਗਈ, ਭਾਵ ਸਾਹਿਬਾਂ ਉਪਰ ਚਵਰ ਨਹੀਂ ਸੀ ਝੁਲਾਇਆ ਜਾਂਦਾ।*

*ਸ਼ੁਰੂ-ਸ਼ੁਰੂ ਵਿਚ ਇਸੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਰਾਲੇ ਵਾਲੇ ਸੰਤ ਮਹੰਤ ਪ੍ਰੇਮ ਸਿੰਘ ਜੀ ਵੀ ਮੈਂਬਰ ਨਾਮਜ਼ਦ ਕੀਤੇ ਗਏ। ਇਨ੍ਹਾਂ ਸੰਤਾਂ ਪਾਸ ਪੂਜਜ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਹੋਰਾਂ ਨੇ ਆਪਣੇ ਦਿਲ ਦੀ ਗੱਲ ਆਖੀ ਕਿਉਂਕਿ ਆਪ ਰੋਜ਼ ਹਰਿਮੰਦਰ ਸਾਹਿਬ ਦਰਸ਼ਨ ਕਰਨ ਜਾਇਆ ਕਰਦੇ ਸਨ ਪਰ ਸਾਹਿਬਾਂ ਉਪਰ ਚਵਰ ਝੁਲਦਾ ਨਾ ਦੇਖ ਕੇ ਦੁਖੀ ਹੋਇਆ ਕਰਦੇ ਸਨ। ਇਕ ਦਿਨ ਬੜੇ ਪਿਆਰ ਸਤਿਕਾਰ ਸਹਿਤ 'ਅਜੈ ਚਵਰੁ ਸਿਰਿ ਢੁਲੈ' ਵਾਲੀ ਪੰਗਤੀ ਪੜ੍ਹਦਿਆਂ ਕਿਹਾ ਇਸ ਅਨੁਸਾਰ ਸਦਾ ਸਾਹਿਬਾਂ ਦੇ ਸੀਸ ਉਪਰ ਚਵਰ ਝੁਲਦਾ ਆਇਆ ਹੈ। ਹੁਣ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਹੁਣ ਸਾਰਾ ਪ੍ਰਬੰਧ ਪੰਥ ਦੇ ਹੱਥ ਆਇਆ ਹੈ ਪਰ ਇਹ ਮ੍ਰਯਾਦਾ ਅਲੋਪ ਵੀ ਹੋ ਗਈ ਹੈ। ਪੁਨਾ ਕਿਹਾ, ਇਸ ਪੰਗਤੀ ਦੀ ਤਾਂ ਹੀ ਸਫਲਤਾ ਹੈ ਜੇ ਫਿਰ ਪੁਰਾਤਨ ਗੁਰ ਮ੍ਰਯਾਦਾ ਕਾਇਮ ਕੀਤੀ ਜਾਵੇ। ਹੁਣ ਆਪ ਜੀ ਮੈਂਬਰ ਬਣੇ ਹੋ ਤੇ ਕਰਾ ਵੀ ਸਕਦੇ ਹੋ। ਮੁਰਾਲੇ ਵਾਲੇ ਸੰਤਾਂ ਦੇ ਮਨ ਵਿਖੇ ਇਹ ਗੱਲ ਘਰ ਕਰ ਗਈ। ਉਨ੍ਹਾਂ ਨੇ ਵੀ ਦਿਲ ਵਿਖੇ ਮਹਿਸੂਸ ਕਰਦਿਆਂ ਹੋਇਆਂ ਮ੍ਰਯਾਦਾ ਕਾਇਮ ਕਰਨ ਦਾ ਯਕੀਨ ਦਿਵਾਇਆ। ਸਤਿਗੁਰਾਂ ਦੀ ਅਪਾਰ ਬਖਸ਼ਸ਼ ਗਿਆਨੀ ਮਹਾਰਾਜ ਜੀ ਦੀ ਪ੍ਰੇਰਨਾ ਤੇ ਮੁਰਾਲੇ ਵਾਲੇ ਸੰਤਾਂ ਦੇ ਉਦਮ ਦਾ ਸਕਦਾ ਪੁਨਾ ਇਹ ਕੁਝ ਕੁ ਮ੍ਰਯਾਦਾ ਕਾਇਮ ਹੋ ਗਈ। ਜੋ ਬ੍ਰਹਮ ਕੁਟੀਆ ਸ੍ਰੀ ਅਕਾਲ ਤਖਤ ਸਾਹਿਬ ਜੀ ਤੋਂ ਸਾਹਿਬਾਂ ਦੀ ਸਵਾਰੀ ਚਲ ਕੇ ਹਰੀ ਮੰਦਰ ਸਾਹਿਬ ਜੀ ਦੇ ਅੰਦਰ ਪ੍ਰਕਾਸ਼ ਕਰਦੇ ਹਨ, ਉਸ ਵੇਲੇ ਤੋਂ ਲੈ ਕੇ ਪਹਿਲੇ ਅਮੋਲਕ ਗੁਰਵਾਕ (ਹੁਕਮਨਾਮੇ) ਤਕ ਇਕ ਸੇਵਾਦਾਰ ਖੜਾ ਹੋ ਕੇ ਸਾਹਿਬਾਂ ਦੇ ਸੀਸ 'ਤੇ ਚਵਰ ਝੁਲਾਂਦਾ ਰਹਿੰਦਾ ਹੈ। ਸਾਡੀ ਤਾਂ ਸਤਿਗੁਰਾਂ ਅੱਗੇ ਏਹੀ ਬੇਨਤੀ ਹੈ ਕਿ ਇਨ੍ਹਾਂ ਪ੍ਰਬੰਧਕਾਂ ਨੂੰ ਗੁਰੂ ਮਹਾਰਾਜ ਸੁਮੱਤ ਬਖਸ਼ਣ ਤਾਂ ਕਿ ਪੂਰੀ ੨ ਪੁਰਾਤਨ ਮਰਯਾਦਾ ਕਾਇਮ ਕਰ ਸਕਣ।*

ਗੁਰੂ ਸਾਹਿਬ ਜੀ ਆਪ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਨਾਮ ਅੰਮ੍ਰਿਤ ਲੈਣਾ ਕਰਦੇ ਹਨ।

*ਅਥਵਾ*-ਗੁਰਾਂ ਦੁਆਰੇ ਅਸੀਂ ਮੁਖ ਨਾਲ ਨਾਮ-ਅੰਮ੍ਰਿਤ ਲੈਣਾ ਕੀਤਾ ਹੈ।

**ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥**

ਆਪ ਪ੍ਰਮਾਤਮਾ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਰੂਪ ਹੋ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੀਸ ਪਰ ਗੁਰਿਆਈ ਗੱਦੀ ਦਾ ਛਤਰ, ਅਥਵਾ ਜਸ ਰੂਪ ਛਤਰ ਦੇਣਾ ਕੀਤਾ ਹੈ।

**ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥**

ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਹਰੀ ਪਾਸ ਗਏ। ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨਾਲ ਮਿਲ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਰੀ ਪਾਸ ਗਏ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨਾਲ ਮਿਲ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਰੀ ਪਾਸ ਗਏ।

**ਹਰਿਬੰਸ ਜਗਤਿ ਜਸੁ ਸੰਚਰ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥ ੧ ॥**

''ਹਰਬੰਸ'' ਨਾਮਾ ਭੱਟ ਕਥਨ ਕਰਦਾ ਹੈ- ਸਾਰੇ ਸੰਸਾਰ ਵਿਖੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਜਸ ਸੰਚਰ੍ਉ= ਪਰਵਿਰਤ ਹੋ ਰਿਹਾ ਹੈ। ਸੋ ਐਸਾ ਕੌਣ ਪਾਪੀ ਜੀਵ ਹੈ ਜੋ ਕਹਿੰਦਾ ਹੈ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਰ ਗਏ ਹਨ, ਉਹ ਤਾਂ ਹਮੇਸ਼ਾਂ ਹੀ ਜਾਗਦੀ ਜੋਤਿ ਹਨ।

*ਯਥਾ*-ਜਨਮ ਮਰਣ ਤੇ ਰਹਤ ਨਾਰਾਇਣ॥ ੧॥ *(ਭੈਰਉ ਮਹਲਾ ੫, ਪੰਨਾ ੧੧੩੬)*

*ਪ੍ਰਸ਼ਨ*- ਜੇਕਰ ਗੁਰੂ ਜੀ ਮਰੇ ਨਹੀਂ ਤਾਂ ਫਿਰ ਕਿਥੇ ਗਏ ਹਨ?

*ਉੱਤਰ*- ਜਿਸ ਵੇਲੇ ਦੈਂਤਾਂ ਨੇ ਇੰਦਰ ਨੂੰ ਸਤਾਇਆ ਤਾਂ ਇੰਦਰ ਨੇ ਬੜੀ ਨ੍ਰਿੰਮਤਾ ਸਹਿਤ ਅਰਾਧਣਾ ਕੀਤੀ, ਉਸ ਦੇ ਪ੍ਰੇਮ ਦੇ ਖਿੱਚੇ ਹੋਏ-

**ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥**

ਜਦ ਪ੍ਰਮੇਸ਼ਰ (ਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਨੂੰ ਆਪ ਇੰਦਰ ਦਾ ਪ੍ਰੇਮ ਭਾਇਆ ਤਦ ਦੇਵ ਪੁਰੀ= ਇੰਦਰ ਪੁਰੀ ਵਿਖੇ ਚਲੇ ਗਏ।

**ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥**

ਉਸ ਵੇਲੇ ਹਰਿ= ਇੰਦਰ ਨੇ ਆਪ ਬੇਨਤੀ ਕਰ ਕੇ ਬੈਠਣ ਵਾਸਤੇ ਸਿੰਘਾਸਣ ਦਿੱਤਾ (ਅਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਉਥੇ ਬਿਠਾ ਕੇ)।

**ਰਹਸੁ ਕੀਅਉ ਸੁਰਦੇਵ ਤੋਹਿ ਜਸੁ ਜਯ ਜਯ ਜੰਪਹਿ ॥**

ਸੁਰਦੇਵ= ਇੰਦਰ ਨੇ ਰਹਸੁ= ਉਸਤਤੀ ਦੇ ਬਹੁਤ ਸ਼ਬਦ ਉਚਾਰਨ ਕੀਤੇ ਅਤੇ ਐਸੇ ਕਿਹਾ- ਹੇ ਗਰੀਬ ਨਿਵਾਜ ਜੀ ! ਸਾਰੇ ਦੇਵਤੇ ਆਪ ਜੀ ਦੇ ਜੈ ਜੈਕਾਰ ਕਰ ਕੇ ਜਸ ਨੂੰ ਜਪਣਾ ਕਰਦੇ ਹਨ।

**ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ ॥**

(ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਸਿੰਘਾਸਣ 'ਤੇ ਬੈਠਾ ਹੋਇਆ ਦੇਖ ਕੇ ਜਿਤਨੇ ਕੁ) ਅਸੁਰ= ਦੈਂਤ

(ਸਨ) ਉਹ (ਸਾਰੇ ਦੇ ਸਾਰੇ ਹੀ) ਦੌੜ ਗਏ ਕਿਉਂਕਿ ਉਨ੍ਹਾਂ ਦੈਂਤਾਂ ਦੇ ਹਿਰਦੇ ਵਿਚ ਜੋ ਪਾਪ ਹਨ ਉਹਨਾਂ ਪਾਪਾਂ ਕਰ ਕੇ ਉਹ ਦੈਂਤ ਕੰਪਹਿ= ਕੰਬਦੇ ਹੋਏ, ਕਿਉਂਕਿ ਪਾਪੀ ਦੇ ਮਾਰਨ ਨੂੰ ਪਾਪ ਹੀ ਮਹਾਂ ਬਲੀ ਹੁੰਦਾ ਹੈ।

**ਦੂਜਾ ਅਰਥ–**

ਜਿਸ ਵੇਲੇ ਮਹਾਂ ਵਿਸ਼ਨੂੰ ਜੀ ਨੇ ਯਾਦ ਕੀਤਾ ਕਿ ਹੁਣ ਸੰਸਾਰ ਨੂੰ ਛੱਡ ਕੇ ਸਾਡੇ ਪਾਸ ਆ ਜਾਓ ਤਾਂ ਉਸੇ ਵੇਲੇ ਗੁਰੂ ਜੀ ਵਾਹਿਗੁਰੂ ਦੇ ਸੱਦੇ ਅਨੁਸਾਰ ਨਿਰਉਪਾਧਕ ਅਨੰਦ ਲੈਣ ਲਈ ਜੋਤੀ ਜੋਤ ਸਮਾ ਗਏ। ਹੁਣ ਉਸੇ ਪ੍ਰਸੰਗ ਨੂੰ ਕਥਨ ਕਰਦੇ ਹਨ–

***ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ॥***

ਜਿਸ ਵੇਲੇ ਆਪ ਪਰਮੇਸ਼ਰ ਨੂੰ ਇਹ ਸੰਕਲਪ ਭਾਯਉ=ਭਾਇਆ (ਹੋਇਆ) ਕਿ ਗੁਰੂ ਜੀ ਸਾਡੇ ਪਾਸ ਆ ਜਾਣ ਤਾਂ ਗੁਰੂ ਸਾਹਿਬ ਜੀ ਦੇਵਪੁਰੀ= ਬੈਕੁੰਠ ਪੁਰੀ ਵਿਖੇ ਚਲੇ ਗਏ।

***ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥***

ਤਾਂ ਮਹਾਂ ਵਿਸ਼ਨੂੰ ਜੀ ਨੇ ਆਪਣੇ ਅੰਦਰ ਅਭੇਦ ਕਰ ਲੈਣੇ ਰੂਪੀ ਸਿੰਘਾਸਣ ਦਿੱਤਾ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਬੜੇ ਆਦਰ ਸੰਯੁਕਤ ਉਥੇ ਬੈਠਾਇਆ ਅਰਥਾਤ ਆਪਣੇ ਵਿਚ ਅਭੇਦ ਕਰ ਲੀਤਾ।

***ਰਹਸੁ ਕੀਅਉ ਸੁਰਦੇਵ ਤੋਹਿ ਜਸੁ ਜਯ ਜਯ ਜੰਪਹਿ॥***

ਸੁਰਦੇਵ= ਮਹਾਂ ਵਿਸ਼ਨੂੰ ਜੀ ਨੇ ਰਹਸੁ= ਉਸਤਤੀ ਦੇ ਸ਼ਬਦਾਂ ਨੂੰ ਉਚਾਰਨਾ ਕੀਤਾ। ਵਾ–ਰਹਸੁ= ਪ੍ਰਸੰਨਤਾ ਨਾਲ ਐਸੇ ਉਚਾਰਨਾ ਕੀਤਾ ਕਿ ਆਪ ਜੀ ਦੇ ਜੈ ਜੈ ਕਾਰ ਰੂਪ ਜਸ ਨੂੰ ਜੋ ਜਪਦਾ ਹੈ।

***ਅਸੁਰ ਗਏ ਤੇ ਭਾਗਿ ਪਾਪ ਤਿਨ੍ਹ ਭੀਤਰਿ ਕੰਪਹਿ॥***

ਉਨ੍ਹਾਂ ਦੇ ਕਾਮ ਕ੍ਰੋਧ ਆਦਿਕ ਦੈਂਤ ਸਭ ਦੌੜ ਜਾਂਦੇ ਹਨ ਅਤੇ ਪਾਪ ਕਰਮ ਭੀ ਹਿਰਦੇ ਵਿਚੋਂ ਕੰਬ ਕੇ ਨਿਕਲ ਜਾਂਦੇ ਹਨ।

## ਕਾਟੇ ਸੁ ਪਾਪ ਤਿਨ ਨਰਹੁ ਕੇ ਗੁਰੁ ਰਾਮਦਾਸੁ ਜਿਨ੍ਹ ਪਾਇਯਉ॥

ਤਿਨ੍ਹ ਨਰਹੁ ਕੇ= ਉਨ੍ਹਾਂ ਪੁਰਸ਼ਾਂ ਦੇ ਸਭ ਪਾਪ ਕਰਮ ਕੱਟ ਦਿੱਤੇ ਹਨ, ਜਿਨ੍ਹਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਦਰਸ਼ਨ ਪਾਇਆ ਹੈ।

## ਛਤ੍ਰੁ ਸਿੰਘਾਸਨੁ ਪਿਰਥਵੀ ਗੁਰ ਅਰਜੁਨ ਕਉ ਦੇ ਆਇਅਉ॥੨॥੨੧॥

ਪ੍ਰਿਥਵੀ ਦਾ ਛਤਰ, ਸਿੰਘਾਸਨ ਅਰਥਾਤ ਗੁਰਤਾ ਗੱਦੀ ਦਾ ਤਖਤ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇ ਕੇ ਆਏ ਹਨ ਇਸ ਲਈ ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਹੀ ਦੁਨੀਆਂ ਦਾ ਉਧਾਰ ਕਰਨਗੇ।

ਜਦ ਇਸ ਪ੍ਰਕਾਰ ਵੇਦਾਂ ਨੇ ਭੱਟ ਰੂਪ ਹੋ ਕੇ ਬ੍ਰਹਮਾ ਜੀ ਦੇ ਸੰਯੁਕਤ ਉਸਤਤੀ ਉਚਾਰਨ ਕੀਤੀ ਤਾਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਪ੍ਰਸੰਨ ਹੋ ਕੇ ਉਹਨਾਂ ਦੇ ਸਰਾਪ ਦੀ ਨਵਿਰਤੀ ਕੀਤੀ ਤੇ ਆਖਿਆ– ਅੱਗੋਂ ਵਾਸਤੇ ਕਦੇ ਹੰਕਾਰ ਨਹੀਂ ਕਰਨਾ, ਉਸ ਵੇਲੇ ਸਾਰੇ ਭੱਟ ਗੁਰੂ ਜੀ ਦੀ ਚਰਨੀਂ ਪੈ ਕੇ ਆਗਿਆ ਲੈ ਕੇ ਚਲੇ ਗਏ॥ ੨॥ ੨੧॥

ਇਥੋਂ ਤਕ ਦੋ ਸਵਈਏ ਹਰਬੰਸ ਨਾਮੇ ਭੱਟ ਦੇ ਆਖਰੀ ਆ ਚੁੱਕੇ ਹਨ।

ਪੂਰਬੋਕਤ ਰੀਤੀ ਅਨੁਸਾਰ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਉਸਤਤੀ ਦੇ ਕੁਲ ੨੧ ਸਵਈਏ ਚਾਰ ਭੱਟਾਂ (ਕਲ, ਕਲਸਹਾਰ, ਮਥੁਰਾ ਤੇ ਹਰਬੰਸ) ਨੇ ਉਚਾਰਨ ਕੀਤੇ ਹਨ। ਸ਼ੁਰੂ ਤੋਂ ਲੈ ਕੇ ਅਖੀਰ ਤਕ ਸਾਰਿਆਂ ਸਵਈਆਂ ਦੀ ਗਿਣਤੀ ਅੰਕਾਂ ਵਿਖੇ ਦਿੱਤੀ ਹੋਈ ਦਾ ਵੇਰਵਾ- ॥ ੯ ॥ ੧੧ ॥ ੧੦ ॥ ੧੦ ॥ ੨੨ ॥ ੬੦ ॥ ੧੨੨ ॥

## ਜ਼ਰੂਰੀ ਸੂਚਨਾ-

ਇਹਨਾਂ ਪੰਜਾਂ ਪਾਤਿਸ਼ਾਹੀਆਂ ਦੀ ਉਸਤਤੀ ਵਿਖੇ ਭੱਟਾਂ ਦੇ ਉਚਾਰਨ ਕੀਤੇ ਹੋਏ ਸਵਈਆਂ ਨੂੰ ਗਿਣੀਏ ਤਾਂ ਜੋੜ ੧੪੩ ਆਉਂਦਾ ਹੈ, ਪਰ ਇਸ ਜਗ੍ਹਾ ਸਵਈਆਂ ਦੀ ਸਮਾਪਤੀ ਵਿਖੇ ਸਤਿਗੁਰਾਂ ਨੇ ਕੁਲ ੧੨੨ ਜੋੜ ਲਿਖਿਆ ਹੈ। ਇਸ ਦਾ ਕਾਰਣ ਇਹ ਹੈ ਕਿ ਜੋ ਵੱਡੇ ਲੋਕ ਆਪਣੀ ਉਸਤਤੀ ਆਪ ਨਹੀਂ ਕਰਦੇ ਅਤੇ ਨਾ ਹੀ ਆਪਣੀ ਸ੍ਰੇਸ਼ਟਤਾ ਨੂੰ ਆਪ ਜਤਲਾਂਦੇ ਹਨ। ਇਸ ਲਈ ਪੰਚਮ ਪਿਤਾ ਜੀ ਨੇ ਆਪਣੀ ਨਿੰਮ੍ਰਤਾ ਦਰਸਾਂਦਿਆਂ ਹੋਇਆਂ ਆਪਣੀ ਉਸਤਤੀ ਦੇ ੨੧ ਸਵਈਆਂ ਦਾ ਜੋੜ ਕੁਲ ਸਵਈਆਂ ਦੀ ਗਿਣਤੀ ਵਿਖੇ ਨਹੀਂ ਦਿੱਤਾ।

ਦੇਖੋ! ੧੪੩ ਵਿਚੋਂ ੨੧ ਕੱਢਣ ਨਾਲ ਬਾਕੀ ੧੨੨ ਹੀ ਬਚਦਾ ਹੈ। ਇਸ ਕਰ ਕੇ ਇਹ ਅੰਕ ੧੨੨ ਜੋੜ ਦਾ ਠੀਕ ਹੈ।

## ਪੰਚਮ ਪਾਤਿਸ਼ਾਹ ਜੀ ਦੇ ਸਵਈਏ ॥ ਸਮਾਪਤੰ ॥

## ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ !

ਕਬਿਤ- ਅਰਜਨਿ ਸੁਨਤਿ ਸੁ ਦਾਸਨ ਕੌ ਦਾਨ ਦੇਤਿ, ਮੋਹਿ ਕੇ ਬਿਦਾਰਿਬੇ ਕੌ ਬਾਕ ਸਰ ਅਰਜਨ।
ਅਰਜੁਨ ਜਸੁ ਵਿਸਤੀਰਨ ਸੰਤੋਖ ਸਿੰਘ, ਜਹਾਂ ਕਹਾਂ ਜਾਨੀਅਤਿ ਮਾਨੋ ਤਰੁ ਅਰਜਨ।
ਅਰਿਜਨ ਭਏ ਗਨ ਮੋਖ ਪਦ ਲਏ ਤਿਨ, ਸ਼ਜਾਮ ਘਨ ਤਨ ਹੋਇ ਤੋਰੇ ਜਮਲਾਰਜਨ।
ਅਰਜ ਨ ਜਾਨਜੋ ਜਾਇ ਕੇਤੋ ਹੈ ਬਿਥਾਰ ਤੇਰੋ, ਐਸੋ ਰੂਪ ਧਾਰਿ ਆਇ ਰਾਜੈਂ ਗੁਰ ਅਰਜਨ ॥ ੧੨ ॥

*(ਗੁਰ ਪ੍ਰਤਾਪ ਸੂਰਜ ਰਾਸਿ ੧ ਅੰਸੂ ੧)*

ਕਬਿੱਤ- ਅਰਜ਼ਨਿ ਸੁਨਿ ਮੇਰੀ ਸਤਿਗੁਰੂ ਅਰਜਨ, ਅਰ ਜਨ ਹਨ ਅਰਜਨ ਜਸ ਦੀਨਿਓ।
ਕਵਿਤਾ ਪ੍ਰਪੂਰ ਮੇ ਚਰਿਤ੍ਰ ਭਰਪੂਰ ਨਿਜ, ਪੂਰ ਮੇ ਪਰੀ ਹੈ ਗ੍ਰੰਥ ਪੂਰਨ ਜਿ ਕੀਨਿਓ।
ਕਥਾ ਗੁਨ ਸਰਵਰ ਔਗੁਨ ਕੋ ਸਰ ਖਰ, ਗੁਰੂ ਸਰ ਔਰ ਨ ਸ਼ਰਨ ਯਾਂ ਤੇ ਲੀਨਿਓ।
ਨਾਮ ਲਿਵ ਤਾਰ ਦੇ ਉਚਾਰ ਭਵ ਪਾਰ ਦੇ, ਪਤਾਰ ਦੇ ਉਧਾਰ ਪਦ ਤਾਰਦੇ ਪ੍ਰਬੀਨਿਓ ॥ ੧੭ ॥

*(ਉਹੀ ਐਨ ੨ ਅੰਸੂ ੩੬)*

ਚੌਪਈ-ਸ੍ਰੀ ਅਰਜਨ ਬਿਚ ਜੰਬੂ ਦੀਪ। ਭਏ ਪ੍ਰਕਾਸ਼ਕ ਜਿਮ ਤਮ ਦੀਪ।
ਬਾਣੀ ਰਚੀ ਬੇਦ ਲੇ ਸਾਰ। ਸਾਰ ਅਸਾਰ ਲਖਾਇ ਸੰਸਾਰ ॥ ੮ ॥

*(ਉਹੀ, ਰਾਸਿ ੫ ਅੰਸੂ ੧)*

ਦੋਹਿਰਾ-ਦਾਸਨ ਕੀ ਫਾਸਨਿ ਕਟੈਂ, ਉਪਦੇਸਤਿ ਸਤਿਨਾਮੁ।
ਸ੍ਰੀ ਅਰਜਨ ਬਰਜਨ ਕੁਮਤਿ, ਤਿਨ ਪਦ ਪਦਮ ਪ੍ਰਣਾਮੁ ॥ ੭ ॥

*(ਉਹੀ, ਰਾਸਿ ੧੧ ਅੰਸੂ ੧)*

# ਪ੍ਰਾਰਥਨਾ

'ਭਗਤ ਬਾਣੀ ਮੂਲ' ਅਤੇ 'ਭਗਤ ਬਾਣੀ ਸਟੀਕ' ਦੀਆਂ ਵੱਖੋ ਵੱਖ ਪੋਥੀਆਂ ਵੇਖਣ ਵਿਖੇ ਆਈਆਂ ਹਨ। ਕਈਆਂ ਨੇ 'ਭਗਤ ਬਾਣੀ ਸਟੀਕ' ਵਾ ਮੂਲ ਭਗਤ ਬਾਣੀ, ਭਗਤ ਫਰੀਦ ਜੀ ਦੇ ਸਲੋਕਾਂ 'ਤੇ ਸਮਾਪਤ ਕੀਤੀ ਹੈ ਤੇ ਕਈਆਂ ਨੇ ਭੱਟਾਂ ਦੇ ਸਵਈਆਂ ਤੇ ਸਮਾਪਤ ਕੀਤੀ ਹੈ। ਜਿਵੇਂ ਸ੍ਰੀ ਮਾਨ ਪੰਡਿਤ ਤਾਰਾ ਸਿੰਘ ਜੀ ਨਰੋਤਮ ਦੀ 'ਭਗਤ ਬਾਣੀ ਸਟੀਕ' ਵਿਖੇ ਫਰੀਦ ਜੀ ਦੇ ਸਲੋਕਾਂ 'ਤੇ ਸਮਾਪਤੀ ਕੀਤੀ ਗਈ ਹੈ। ਉਂਜ ਅੱਜ ਕਲ੍ਹ ਛਪ ਰਹੀਆਂ ਪ੍ਰਚਲਿਤ ਪੋਥੀਆਂ ਸਵਈਆਂ ਪਰ ਹੀ ਸਮਾਪਤ ਹੁੰਦੀਆਂ ਹਨ।

'ਸੰਪ੍ਰਦਾਈ ਭਗਤ ਬਾਣੀ ਸਟੀਕ' ਵਿਖੇ ਸਵਈਆਂ ਤੋਂ ਅੱਗੇ ਸਲੋਕ ਵਾਰਾਂ ਤੇ ਵਧੀਕ ਪਹਿਲੀ ਪਾਤਿਸ਼ਾਹੀ, ਤੀਜੀ ਪਾਤਿਸ਼ਾਹੀ, ਚੌਥੀ ਪਾਤਿਸ਼ਾਹੀ ਤੇ ਪੰਜਵੀਂ ਪਾਤਿਸ਼ਾਹੀ ਜੀ ਦੇ ਸਲੋਕ 'ਰਤੇ ਸੇਈ ਜਿ ਮੁਖੁ ਨ ਮੋੜੰਨਿ' ਵਾਲੇ ਅਤੇ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਲੋਕ, ਮਹਲਾ ੯ ਦੇ ਸਿਰਲੇਖ ਹੇਠ, ਮੁੰਦਾਵਣੀ ਮਹਲਾ ੫, ਗੁਰ ਕ੍ਰਿਤ ਰਾਗਮਾਲਾ ਤਕ ਜੋ ਬਾਣੀ ਦਰਜ ਕੀਤੀ ਹੈ ਇਹ ਕੇਵਲ ਗੁਰਸਿੱਖ ਸੰਗਤਾਂ ਦੇ ਲਾਭ ਵਾਸਤੇ ਹੈ। ਇਨ੍ਹਾਂ ਬਾਣੀਆਂ ਦਾ "ਭਗਤ ਬਾਣੀ" ਸ਼ਬਦ ਨਾਲ ਕੋਈ ਸੰਬੰਧ ਨਹੀਂ।

[ਪੰਨਾ ੧੪੧੦]

# ਸਲੋਕ ਵਾਰਾਂ ਤੇ ਵਧੀਕ

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

## ਸਲੋਕ ਵਾਰਾਂ ਤੇ ਵਧੀਕ॥ ਮਹਲਾ ੧॥

**ਉਥਾਨਕਾ**-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਤੋਂ ਪਹਿਲੇ ਬਾਈ ਵਾਰਾਂ ਦੀ ਕੋਈ ਮਰਯਾਦਾ ਬੱਧੀ ਹੋਈ ਨਹੀਂ ਸੀ, ਸਲੋਕ, ਮਹੱਲੇ ਖੁਲ੍ਹੇ ਉਚਾਰਨ ਕੀਤੇ ਹੋਏ ਸਨ ਬਾਅਦ ਵਿਚ ਇਹ ਸਲੋਕਾਂ ਮਹੱਲਿਆਂ ਦੇ ਇਕੱਠੇ ਕਰਨ ਦੀ ਅਤੇ ਥਾਂ ਪਰ ਥਾਂ ਰੱਖਣ ਦੀ ਸਾਰੀ ਮਰਯਾਦਾ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਆਪ ਬੱਧੀ ਹੈ ਉਹਨਾਂ ਬਾਈ ਵਾਰਾਂ ਤੋਂ ਜੋ ਸਲੋਕ ਬਾਕੀ ਬਚੇ ਹਨ ਉਹ ਗਰੀਬ ਨਿਵਾਜ਼ ਜੀ ਨੇ 'ਸਲੋਕ ਵਾਰਾਂ ਤੇ ਵਧੀਕ' ਦੇ ਸਿਰਲੇਖ ਹੇਠ ਸਾਰੇ ਸਲੋਕ ਸੰਕਲਤ ਕੀਤੇ ਹਨ।

ਜਿਸ ਵੇਲੇ ਬੇਦੀ ਵੰਸ ਦੇ ਸਿਰਮੌਰ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਜੀ ਦੂਜੀ ਵਾਰ ਸੰਗਲਾਦੀਪ ਵਿਖੇ ਗਏ ਤਾਂ ਇਕ ਧਰਮਸ਼ਾਲਾ ਵਿਖੇ ਜਾ ਕੇ ਠਹਿਰੇ ਹਨ। ਉਸ ਸਮੇਂ ਰਾਜੇ ਸ਼ਿਵਨਾਭ ਦਾ ਅੰਤ ਹੋ ਗਿਆ ਹੋਇਆ ਸੀ।

ਜਿਸ ਵੇਲੇ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਜੀ ਦੇ ਪਹੁੰਚਣ ਦੀ ਖਬਰ ਰਾਜੇ ਸ਼ਿਵਨਾਭ ਦੀ ਰਾਣੀ ਚੰਦਰ ਕਲਾ ਨੇ ਸੁਣੀ, ਤਿਸ ਵੇਲੇ ਉਹ ਬਹੁਤ ਖੁਸ਼ ਹੋਈ ਅਤੇ ਬਹੁਤ ਸਾਰੇ ਪਦਾਰਥ ਮੰਗਵਾ ਕੇ ਆਪਣੇ ਪੁੱਤਰ ਰਾਇ ਸਿੰਘ ਨੂੰ ਤੇ ਨੁਖਾ "ਚੰਦਰ ਕਾਂਤਾ" ਨੂੰ ਨਾਲ ਲੈ ਕੇ ਹਜੂਰ ਦੇ ਪਾਸ ਆਈ। ਪਦਾਰਥ ਅੱਗੇ ਰੱਖ ਕੇ ਮੱਥਾ ਟੇਕਿਆ, ਪ੍ਰੰਤੂ ਨੂੰਹ ਨੇ ਸਿਰ ਤਕ ਵੀ ਨਾ ਨਿਵਾਇਆ। ਉਸ ਵੇਲੇ ਸੱਸ ਨੇ ਆਪਣੀ ਨੁਖਾ ਨੂੰ ਸਮਝਾਇਆ ਕਿ ਤੂੰ ਚੰਗਾ ਕੰਮ ਨਹੀਂ ਕੀਤਾ ਜੋ ਗੁਰੂ ਸਾਹਿਬ ਜੀ ਨੂੰ ਮੱਥਾ ਨਹੀਂ ਟੇਕਿਆ। ਸੱਸ ਨੇ ਜਿਵੇਂ ਨੂੰਹ ਨੂੰ ਕਿਹਾ ਹੈ ਉਹ ਗੱਲ ਗੁਰੂ ਸਾਹਿਬ ਜੀ ਬਾਣੀ ਦੁਆਰਾ ਸ੍ਰਵਨ ਕਰਾਂਦੇ ਹਨ-

### ਉਤੰਗੀ ਪੈ ਓਹਰੀ ਗਹਿਰੀ ਗੰਭੀਰੀ॥

**ਪਹਿਲਾ ਅਰਥ-**

ਹੇ ਉਤੰਗੀ= ਉਤਕ੍ਰਿਸ਼ਟ ਅੰਗਾਂ ਵਾਲੀ ਨੁਖਾ! ਓ= ਉਹ ਜੋ ਹਰੀ ਦੇ ਸਰੂਪ ਗੁਰੂ ਸਾਹਿਬ ਜੀ ਹਨ ਉਹਨਾਂ ਦੇ ਪਵਿੱਤਰ ਪੈ= ਚਰਨਾਂ ਪਰ ਓਹਰੀ= ਨਮਸਕਾਰ ਕਰ। ਤਾਂ ਤੂੰ ਗਹਿਰੀ= ਡੂੰਘੇ ਖਿਆਲਾਂ ਵਾਲੀ ਤੇ ਗੰਭੀਰ= ਨਿਰਹਲ ਦਿਲ ਵਾਲੀ ਹੋ ਜਾਏਂਗੀ।

ਅੱਗੋ ਨੁਖਾ ਨੇ ਕਿਹਾ-

## ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ॥

ਹੇ ਸਸੁੜਿ= ਸੱਸ! ਮੈਂ ਸੁਹੀਆ= ਨਮਸਕਾਰ ਕਿਵੇਂ ਕਰਾਂ, ਗਰਭਵਤੀ ਹੋਣ ਕਰ ਕੇ ਥਣ ਭਾਰੇ ਹੋਏ ਹੋਏ ਹਨ, ਉਹਨਾਂ ਥਣਾਂ ਦੇ ਭਾਰ ਕਰ ਕੇ ਮੇਰੇ ਪਾਸੋਂ ਨਿਵਿਆ ਨਹੀਂ ਜਾਂਦਾ।

ਨੁਖਾ ਦੇ ਹੰਕਾਰ ਦੂਰ ਕਰਨ ਵਾਸਤੇ ਫਿਰ ਸੱਸ ਨੇ ਕਿਹਾ-

## ਗਚੁ ਜਿ ਲਗਾ ਗਿੜ ਵੜੀ ਸਖੀਏ ਧਉਲਹਰੀ॥

ਹੇ ਪਿਆਰੀ ਸਖੀਏ! ਭਾਵ ਨੁਖਾ ਤੂੰ ਸੁਣ! ਜਿਹਨਾਂ ਦੇ ਧਉਲਹਰੀ= ਮੰਦਰ ਗਿੜ= ਗਿਰਾਂ ਵਤ ਅਰਥਾਤ ਪਰਬਤਾਂ ਵਾਂਗ ਵੜੀ= ਬੜੇ-ਬੜੇ ਉੱਚੇ ਹਨ ਤੇ ਜਿਹਨਾਂ ਨੂੰ ਗਚੁ= ਚੂਨਾ ਲੱਗਾ ਹੋਇਆ ਸੀ ਭਾਵ ਜੋ ਮੰਦਰ ਬੜੇ-ਬੜੇ ਚੂਨੇ ਗਚ ਸਨ।

## ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ॥ ੧ ॥

ਉਹ ਮੰਦਰ ਭੀ ਮੈਂ ਢਹਿੰਦੇ ਹੋਏ ਦੇਖੇ ਹਨ ਤਾਂ ਤੇ ਹੇ ਮੁੰਧ! ਤੂੰ ਆਪਣੇ ਥਣਾਂ ਦਾ ਗਰਬੁ= ਹੰਕਾਰ ਨਾ ਕਰ॥ ੧ ॥

ਵਾ-ਹੇ ਸਖੀਏ! ਜਗਨ ਨਾਥ ਆਦਿ ਧਉਲਹਰੀ= ਮੰਦਰ, ਮੱਕੇ ਦੇ ਜੋ ਮੁਨਾਰੇ ਅਤੇ ਮਦੀਨੇ ਦੀ ਕਬਰ ਵਗੈਰਾ ਜਿਨ੍ਹਾਂ ਉਤੇ ਚੂਨਾ ਗਚ ਲੱਗਾ ਹੋਇਆ ਹੈ ਐਸੇ ਜੋ ਬੜੇ-ਬੜੇ ਪਹਾੜਾਂ ਵਰਗੇ ਉਚੇ ਮੰਦਰ ਹਨ ਉਹ ਸਾਰੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨਾਂ ਪਰ ਢਹਿੰਦੇ ਹੋਏ ਦੇਖੇ ਹਨ, ਇਸ ਲਈ ਤੂੰ ਆਪਣੀ ਦੇਹ ਦਾ ਮਾਣ ਛੱਡ ਕੇ ਗੁਰੂ ਸਾਹਿਬ ਜੀ ਦੇ ਚਰਨਾਂ ਪਰ ਨਿਉਂ ਜਾਹ।

**ਦੂਜਾ ਅਰਥ-**

ਜਗਿਆਸੂ ਮਹਾਤਮਾਂ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ। ਸੱਸ ਦੀ ਨਿਆਈਂ ਮਹਾਤਮਾਂ ਹਨ। ਨੁਖਾ ਦੀ ਨਿਆਈਂ ਜਗਿਆਸੂ ਹੈ।

ਹੁਣ ਮਹਾਤਮਾਂ ਕਥਨ ਕਰਦੇ ਹਨ-***ਉਤੰਗੀ ਪੈ ਓਹਰੀ ਗਹਿਰੀ ਗੰਭੀਰੀ॥***

ਹੇ ਸਾਧਨਾਂ ਰੂਪ ਉਤੰਗੀ= ਉਤਕ੍ਰਿਸ਼ਟ ਅੰਗਾਂ ਵਾਲੀ ਜਗਿਆਸੂ ਰੂਪ ਇਸਤਰੀ! ਹਰੀ ਦੇ ਜੋ ਪੈ= ਚਰਨ ਹਨ, ਉਹਨਾਂ ਚਰਨਾਂ ਪਰ ਤੂੰ ਓਹਰੀ= ਨਮਸਕਾਰ ਕਰ ਤਾਂ ਤੇਰੀ ਬੁੱਧੀ ਸ਼ੁਭ ਗੁਣਾਂ ਨਾਲ ਗਹਿਰੀ ਤੇ ਗੰਭੀਰੀ ਹੋਵੇਗੀ।

ਜਗਿਆਸੂ ਰੂਪ ਸਖੀ ਕਥਨ ਕਰਦੀ ਹੈ-

***ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ॥***

ਹੇ ਸੱਸ= ਮਹਾਤਮਾ ਰੂਪ ਸਖੀ! ਮੇਰੀ ਬੇਨਤੀ ਸੁਣੋ, ਸਸੁੜਿ= ਸੰਸਿਆਂ ਨੇ ਮੈਨੂੰ ਗ੍ਰਸ ਰੱਖਿਆ ਹੈ* ਵਾ-ਅਵਿਦਿਆ ਰੂਪੀ ਸਸੁੜਿ= ਸੱਸ ਨੇ ਮੈਨੂੰ ਗ੍ਰਸ ਰੱਖਿਆ ਹੈ, ਉਹ ਮੈਨੂੰ ਸਰੂਪ ਦਾ ਗਿਆਨ ਨਹੀਂ ਹੋਣ ਦਿੰਦੀ,

---

*ਵੇਦਾਂਤ ਵਾਕ ਏਕ ਅਦੁਤੀ ਬ੍ਰਹਮ ਦੇ ਪ੍ਰਤਿਪਾਦਕ ਹੈਂ ਅਥਵਾ ਅਨ ਵਸਤੂ ਕੇ ਪ੍ਰਤਿਪਾਦਕ ਹੈਂ, ਇਹ ਪ੍ਰਮਾਣਗਤ ਸੰਸਾ ਹੈ। ਜੋ ਸ੍ਰਵਨ ਕਰਨ ਨਾਲ ਦੂਰ ਹੁੰਦਾ ਹੈ। ਜੀਵ ਬ੍ਰਹਮ ਕਾ ਅਭੇਦ ਸਤ ਹੈ ਅਥਵਾ ਭੇਦ ਸਤ ਹੈ, ਇਹ ਪ੍ਰਮੇਯ ਗਤ ਸੰਸਾ ਹੈ। ਇਹ ਸੰਸਾ ਮੰਨਨ ਕਰਨ ਨਾਲ ਦੂਰ ਹੁੰਦਾ ਹੈ। ਸੰਸਾ ਦੋ ਕੋਟੀ (ਦੋ ਤਰ੍ਹਾਂ ਦਾ) ਹੁੰਦਾ ਹੈ:

*ਇਹ ਰਜੂ ਹੈ ਯਾਂ ਸਰਪ ਹੈ।*

ਮੈਂ ਪ੍ਰਮਾਤਮਾ ਨੂੰ ਸੁਹੀਆ= ਨਮਸਕਾਰ ਕਿਵੇਂ ਕਰਾਂ? ਦੂਜਾ ਪਦਾਰਥਾਂ ਦਾ ਹੰਕਾਰ ਭੀ ਮੈਨੂੰ ਬਹੁਤ ਹੈ ਉਹਨਾਂ ਥਣੀ= ਪਦਾਰਥਾਂ ਕਰ ਕੇ ਭੀ ਮੇਰੇ ਪਾਸੋਂ ਨਿਵਿਆ ਨਹੀਂ ਜਾਂਦਾ। ਪੁਨਾ ਮਹਾਤਮਾ ਕਥਨ ਕਰਦੇ ਹਨ-

*ਗਚੁ ਜਿ ਲਗਾ ਗਿੜ ਵੜੀ ਸਖੀਏ ਧਉਲ ਹਰੀ॥*

ਹੇ ਸਖੀਏ ਸੁਣ! ਥੋਹੜੇ ਜੇਹੇ ਪਦਾਰਥਾਂ ਨੂੰ ਪਾ ਕੇ ਕਿਉਂ ਹੰਕਾਰ ਕਰਦੀ ਹੈਂ ? ਦੇਖ! ਜਿਹਨਾਂ ਨੂੰ ਵਰਾਂ ਰੂਪੀ ਗਚ= ਚੂਨਾ ਲੱਗਾ ਹੋਇਆ ਸੀ ਅਰਥਾਤ ਜਿਸ ਰਾਵਣ ਨੂੰ ਸ਼ਿਵਜੀ ਨੇ ਵਰ ਦਿੱਤੇ ਹੋਏ ਸਨ ਤੇ ਬ੍ਰਹਮਾ ਨੇ ਭੀ ਵਰ ਦਿੱਤੇ ਹੋਏ ਸਨ ਅਤੇ ਜਿਸ ਦੀ ਸਾਰੀ ਲੰਕਾ ਸੋਨੇ ਦੀ ਸੀ। ਪੁਨਾ ਜਿਨ੍ਹਾਂ ਦੇ ਸਰੀਰ ਰੂਪੀ ਧਉਲਹਰੀ= ਮੰਦਰ ਗਿੜ= ਗਿਰ ਭਾਵ ਪਰਬਤਾਂ ਦੀ ਨਿਆਈਂ ਵੜੀ= ਬੜੇ-ਬੜੇ ਉਚੇ ਤੇ ਵਿਸਥਾਰ ਵਾਲੇ ਸਨ ਜਿਵੇਂ ਰਾਵਣ ਦੇ ਦਸ ਸਿਰ ਸਨ।

*ਸੇ ਭੀ ਢਹਿੰਦੇ ਡਿਠੁ ਮੈ ਮੁੰਧ ਨ ਗਰਬੁ ਥਣੀ॥ ੧॥*

ਉਹ ਭੀ ਡਿਗਦੇ ਹੋਏ ਮੈਂ ਦੇਖੇ ਹਨ ਵਿਚਾਰ ਕੇ ਦੇਖੋ ਜੋ ਏਡੇ ਵੱਡੇ-ਵੱਡੇ ਹਰੀ ਹਰ ਹੋ ਗਏ ਹਨ ਤਾਂ ਤੂੰ ਕਿਹੜੇ ਬਾਗ ਦੀ ਮੂਲੀ ਹੈਂ।

*ਯਥਾ*-ਜਿਹ ਮਾਰਤ ਗਿਰ ਮੇਰ ਉਡਾਹੀ। ਕਹੁ ਤੂਲ ਕਿਹ ਲੇਖੇ ਮਾਹੀ। *(ਤੁਲਸੀ ਰਾਮਾਇਣ)*

ਤਾਂ ਤੇ ਹੇ ਮੁੰਧ= ਜਗਿਆਸੂ ਰੂਪ ਇਸਤਰੀ! ਤੂੰ ਇਨ੍ਹਾਂ ਥਣੀ= ਪਦਾਰਥਾਂ ਦਾ ਹੰਕਾਰ ਨਾ ਕਰ॥ ੧॥

ਹੁਣ ਪੜ੍ਹੀ ਹੋਈ ਜਗਿਆਸੂ ਰੂਪ ਇਸਤਰੀ ਨੂੰ ਉਪਦੇਸ਼ ਦਿੰਦੇ ਹਨ-

## ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ॥

ਹੇ ਮੁੰਧੇ = ਜਗਿਆਸੂ ਰੂਪ ਇਸਤ੍ਰੀਏ ! ਸੁਰਤੀ ਸਿਮ੍ਰਿਤੀ ਰੂਪ ਹਿਰਨ ਵਰਗੀਆਂ ਅੱਖਾਂ ਵਾਲੀਏ ਭਾਵ ਸੁਰਤੀ ਸਿਮ੍ਰਿਤੀ ਨੂੰ ਪੜ੍ਹੀ ਹੋਈਏ ਅਸਾਡਾ ਇਕ ਗੂੜਾ ਵੈਣੁ= ਗੁਝ ਬਚਨ ਸੁਣਨਾ ਕਰ ਜੋ ਅਪਾਰੁ= ਬਿਅੰਤ ਰੂਪ ਪ੍ਰਭੂ ਦੀ ਪ੍ਰਾਪਤੀ ਦੇ ਕਰਨ ਵਾਲਾ ਹੈ।

ਤਾਂ ਜਗਿਆਸੂ ਨੇ ਕਿਹਾ- ਉਹ ਕਿਹੜਾ ਬਚਨ ਹੈ? ਆਪ ਮੈਨੂੰ ਭੀ ਸੁਣਾਓ!

ਮਹਾਤਮਾਂ ਕਥਨ ਕਰਦੇ ਹਨ-

## ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ॥

ਸਭ ਤੋਂ ਪਹਿਲੇ ਗੁਰੂ ਰੂਪ ਵਸਤੂ ਨੂੰ ਸਿਞਾਣ ਅਰਥਾਤ ਗੁਰੂ ਧਾਰਨ ਲੱਗਿਆਂ ਪਹਿਲੇ ਵਿਚਾਰ ਕੇ ਦੇਖ ਲੈ ਕਿ ਪਖੰਡੀ ਯਾਂ ਭੇਦਵਾਦੀ ਜਾਂ ਨਿਜ ਪ੍ਰਯੋਜਨੀ ਗੁਰੂ ਤਾਂ ਨਹੀਂ। ਜੇਕਰ ਵਾਹਿਗੁਰੂ ਨਾਲ ਜੋੜਨ ਵਾਲੇ ਗੁਰੂ ਮਿਲ ਜਾਣ ਤਾਂ ਉਹਨਾਂ ਨਾਲ ਮਿਲ ਕੇ ਨਾਮ ਦਾ ਅਤੇ ਸ਼ੁਭ-ਗੁਣਾਂ ਦਾ ਵਾਪਾਰ ਕਰ।

## ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ॥

ਹੇ ਮੁੰਧ! ਦੁਰ+ਜਨਾ= ਖੋਟਿਆਂ ਪੁਰਸ਼ਾਂ ਦੀ ਸੰਗਤ ਨਾ ਕਰ, ਉਹਨਾਂ ਦੀ ਤਰਫੋਂ ਦੋਹੀ ਦਿਚੈ= ਸਹੁੰ ਪਾ ਦੇਣਾ ਕਰ। ਅਸਲੀ ਮਿੱਤਰ ਜੋ ਮਹਾਤਮਾਂ ਹਨ, ਉਹਨਾਂ ਦੀ ਸੰਗਤ ਕਰ ਕੇ ਉਹਨਾਂ ਦੇ ਜੈ ਜੈਕਾਰੇ ਉਚਾਰਨਾ ਕਰ।

*ਯਥਾ*- ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥ ੧॥

*(ਮਾਰੂ ਵਾਰ ਡਖਣੇ, ਪੰਨਾ ੧੧੦੨)*

ਅਥਵਾ- ਦੁਰਜਨ ਜੋ ਕਾਮ ਆਦਿਕ ਹਨ ਉਨ੍ਹਾਂ ਵਲੋਂ ਸੌਂਹ ਪਾ ਦੇਣਾ ਕਰ ਤੇ ਜੀਵ ਦੇ ਅਸਲੀ ਮਿੱਤਰ ਜੋ ਸ਼ੁਭ ਗੁਣ ਹਨ ਉਹਨਾਂ ਨੂੰ ਧਾਰ ਕੇ ਉਨ੍ਹਾਂ ਦਾ ਜੈਕਾਰ ਉਚਾਰਨਾ ਕਰ ਕਿਉਂਕਿ ਸ਼ੁਭ ਗੁਣ ਹੀ ਜੀਵ ਦੇ ਹਮੇਸ਼ਾਂ ਸਹਾਇਕ ਹੁੰਦੇ ਹਨ।

## ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ॥

ਜਿਸ ਖੋਟਿਆਂ ਪੁਰਸ਼ਾਂ ਦੀ ਸੰਗਤ ਕਰਨ ਵਲੋਂ ਸੁਗੰਦ ਖਾਣ ਕਰ ਕੇ ਸੱਜਣ ਮਹਾਤਮਾਂ ਮਿਲਦੇ ਹਨ। ਵਾ-ਜਿਸ ਕਾਮ ਅਦਿਕਾਂ ਦੀ ਤਰਫੋਂ ਸੁਗੰਦ ਖਾਣ ਕਰ ਕੇ ਸੱਜਣ= ਸ਼ੁਭ ਗੁਣ ਮਿਲਦੇ ਹਨ, ਹੇ ਮੁੰਧੇ= ਇਸਤਰੀ! ਤੂੰ ਐਸੇ ਸ਼ੁਭ ਵਿਚਾਰ ਨੂੰ ਲੈਣਾ ਕਰ।

## ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ ॥

ਆਪਣਾ ਤਨ ਮਨ ਸਜਣਾ=ਸੰਤਾਂ ਨੂੰ ਅਰਪ ਦੇਣਾ ਕਰ, ਇਸ ਪ੍ਰਕਾਰ ਹੱਸਣਾ ਸਾਰੁ=ਸ੍ਰੇਸ਼ਟ ਭਾਵ ਚੰਗਾ ਹੈ।

## ਤਿਸ ਸਉ ਨੇਹੁ ਨ ਕੀਚਈ ਜਿ ਦਿਸੈ ਚਲਣਹਾਰੁ ॥

ਉਸ ਤਨ ਮਨ ਸਉ= ਨਾਲ ਨੇਹੁ= ਪ੍ਰੇਮ ਨਾ ਕਰ, ਜਿਹੜਾ ਚੱਲੇ ਜਾਣ ਵਾਲਾ ਨਿਗਾਹ ਆ ਰਿਹਾ ਹੈ।

## ਨਾਨਕ ਜਿਨੀ ਇਵ ਕਰਿ ਬੁਝਿਆ ਤਿਨਾ ਵਿਟਹੁ ਕੁਰਬਾਣੁ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਨੇ ਇਸ ਪ੍ਰਕਾਰ ਬੁਝਣਾ ਕੀਤਾ ਹੈ, ਉਨ੍ਹਾਂ ਦੇ ਉਪਰੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੨ ॥

**ਉਥਾਨਕਾ**-ਗੁਰੂ ਜੀ ਦਰਿਆ ਦੇ ਕੰਢੇ ਬੈਠੇ ਸਨ, ਕੋਈ ਪੁਰਸ਼ ਆਇਆ ਉਹ ਪਾਰ ਲੰਘਣ ਲੱਗਾ ਤਾਂ ਮਲਾਹ ਨੇ ਕਿਹਾ— ਦਰਿਆ ਵਿਚ ਤਾਂ ਬਹੁਤ ਘੁੰਮਣ ਘੇਰੀਆਂ ਹਨ ਤੂੰ ਕਿਵੇਂ ਪਾਰ ਹੋਵੇਂਗਾ?

ਉਸ ਨੇ ਕਿਹਾ— "ਮੈਂ ਤਾਰੂ ਹਾਂ ਆਪੇ ਪਾਰ ਹੋ ਜਾਵਾਂਗਾ।" ਤਾਂ ਹਜ਼ੂਰ ਨੇ ਸੁਣ ਕੇ ਕਿਹਾ-

## ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ਹ ਕਲ ॥

ਹੇ ਪੁਰਸ਼ਾਂ! ਜੇਕਰ ਤੂੰ ਪਾਣਿ= ਹੱਥਾਂ ਦਾ ਤਾਰੂ ਭੀ ਹੈਂ, ਤਾਹੂ= ਤੋਂ ਭੀ ਤਿਨ੍ਹਾਂ ਮਲਾਹ ਪਾਸੋਂ ਤਿੜੰਨ੍ਹ ਕਲ= ਤਰਨ ਦੀ ਸ਼ਕਤੀ ਪੁੱਛ ਲੈ।

ਵਾ-ਤਿੜੰਨ੍ਹ= ਕਿਨਾਰੇ ਪਹੁੰਚਣ ਦੀ ਕਲ= ਜੁਗਤੀ ਪੁੱਛ ਲੈ।

## ਤਾਹੂ ਖਰੇ ਸੁਜਾਣ ਵੰਞਾ ਏਨੀ ਕਪਰੀ ॥ ੩ ॥

ਤਰਨ ਵਿਖੇ ਜੋ ਬੜੇ-ਬੜੇ ਖਰੇ ਸੁਜਾਣ= ਚੰਗੇ ਪੁਰਸ਼ ਸਨ, ਮਲਾਹ ਤੋਂ ਪੁੱਛੇ ਬਗੈਰ ਤਾਹੂ= ਉਨ੍ਹਾਂ ਚਤੁਰ ਪੁਰਸ਼ਾਂ ਨੂੰ ਏਨ੍ਹੀ= ਇਨ੍ਹਾਂ ਕਪਰੀ (ਕੱਪਰਾਂ) ਛੱਲਾਂ ਨੇ ਵੰਞਾ= ਖਰਾਬ ਕੀਤਾ ਹੈ।

ਵਾ-ਤਰਨ ਵਿਖੇ ਜੋ ਖਰੇ ਸੁਜਾਣ= ਚੰਗੇ ਸਿਆਣੇ ਹਨ ਤਾਹੂ= ਉਨ੍ਹਾਂ ਨਾਲ ਮਿਲ ਕੇ ਇਨ੍ਹਾਂ ਕੱਪਰਾਂ ਤੋਂ ਭਾਵ ਲਹਿਰਾਂ ਤੋਂ ਪਾਰ ਵੰਞਾ= ਲੰਘ ਜਾ।

ਇਸੇ ਪ੍ਰਕਾਰ ਦ੍ਰਿਸ਼ਟਾਂਤ ਕਹਿੰਦੇ ਹਨ-

*ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ਹ ਕਲ॥*

ਹੇ ਪੁਰਸ਼ਾ! ਜੇਕਰ ਤੂੰ ਸਾਧਨਾਂ ਰੂਪੀ ਹੱਥਾਂ ਦਾ ਤਾਰੂ ਭੀ ਹੈਂ ਅਰਥਾਤ ਜੇਕਰ ਤੇਰੇ ਪਾਸ ਤਰਨ ਦੇ ਸਾਧਨ ਭੀ ਹਨ, ਤਾਹੂ= ਤਾਂ ਭੀ ਤੂੰ ਸਤਿਗੁਰਾਂ ਪਾਸੋਂ ਤਿਰਣੰ੍ ਕਲ= ਤਰਨ ਦੀ ਸ਼ਕਤੀ ਪੁੱਛ।

*ਯਥਾ-* ਪੂਛੇ ਗੁਰ ਤੇ ਸੁਭ ਸਿਖ ਤੱਦਪਿ॥......੩॥
ਗਜਾਨਵਾਨ ਹੋਵੈ ਨਿਜ ਯੱਦਪਿ॥ *(ਸਾਰੁਕਤਾਵਲੀ ਅਧਿ.੨)*

**ਤਾਹੂ ਖਰੇ ਸੁਜਾਣ ਵੰਞਾ ਏਨ੍ਹੀ ਕਪਰੀ॥ ੩॥**

ਸਿੰਙੀ ਰਿਖੀ ਅਤੇ ਸੌਰਭ ਰਿਖੀ ਵਰਗੇ ਜੋ ਬੜੇ-ਬੜੇ ਚੰਗੇ ਸੁਜਾਣ ਸਨ ਜਿਨ੍ਹਾਂ ਨੇ ਉਮਰਾਂ ਦਾ ਕਾਫੀ ਹਿੱਸਾ ਤਪੱਸਿਆ ਵਿਚ ਗੁਜ਼ਾਰਿਆ ਸੀ ਅਤੇ ਜਿਨ੍ਹਾਂ ਨੂੰ ਔਰਤ ਦਾ ਕੁਝ ਗਿਆਨ ਭੀ ਨਹੀਂ ਸੀ। ਤਾਹੂ= ਤਿਨ੍ਹਾਂ ਰਿਖੀਆਂ ਨੂੰ ਭੀ ਇਨ੍ਹਾਂ ਕਾਮ ਆਦਿਕ ਕਪਰਾਂ ਨੇ ਵੰਞਾ= ਖਰਾਬ ਕਰ ਦਿੱਤਾ। ਭਾਵੇਂ ਸਿੰਙੀ ਰਿਖੀ ਕਿਤਨਾਂ ਹੀ ਤਪੱਸਵੀ ਸੀ, ਜੋ ਜੰਗਲ ਵਿਚ ਜੰਮਿਆ ਤੇ, ਜੰਗਲਾ ਵਿਚ ਹੀ ਰਹਿ ਕੇ ਕਾਫੀ ਸਮਾਂ ਬਤੀਤ ਕੀਤਾ ਕਦੇ ਸ਼ਹਿਰ ਵੱਲ ਆਇਆ ਹੀ ਨਹੀਂ ਸੀ, ਪਰ ਵੇਸਵਾ ਨੇ ਜਾ ਕੇ ਇਸ ਦੇ ਮਨ ਨੂੰ ਭਰਮਾ ਕੇ ਆਪਣੇ ਦੁਆਰਾ ੧੩ ਧੀਆਂ ਪੁੱਤਰ ਪੈਦਾ ਕੀਤੇ।

*ਯਥਾ-* ਸਾਤ ਸੁਤਾ ਆਗੇ ਕਰੀ ਤੀਨੁ ਤ੍ਰਿਯਹਿ ਸੁਤ ਲੀਨ॥
ਇਕ ਕਾਂਧੇ ਇਕ ਕਾਂਖ ਮੈ ਖਸਟਮ ਮੁਨਿ ਸਿਰ ਦੀਨ॥ ੨੩॥
*(ਦਸਮ ਚਰਿਤ੍ਰ ੧੧੪, ਪੰਨਾ ੯੭੭)*

*ਅਥਵਾ-*ਜੋ ਖਰੇ ਸੁਜਾਣ= ਗੁਰੂ ਰੂਪੀ ਮਲਾਹ ਹਨ ਤਾਹੂ= ਉਨ੍ਹਾਂ ਨਾਲ ਮਿਲ ਕੇ ਇਨ੍ਹਾਂ ਕਾਮ ਆਦਿਕ ਕਪਰਾਂ ਤੋਂ ਪਾਰ ਵੰਞਾ= ਲੰਘ ਜਾਹ॥ ੩॥

**ਉਥਾਨਕਾ**-ਇਕ ਸਿੱਖ ਨੇ ਹੱਥ ਜੋੜ ਕੇ ਬੇਨਤੀ ਕੀਤੀ— ਹੇ ਪ੍ਰਭੂ ! ਜਦ ਵੀ ਕੋਈ ਮੁਸ਼ਕਲ ਆ ਬਣੇ ਤਾਂ ਕਿਸ ਨੂੰ ਚੇਤੇ ਕਰੀਏ? *ਉੱਤਰ—*

## ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ॥

ਜਦ ਵੀ ਕਿਸੇ ਸਮੇਂ ਪ੍ਰਤੱਖ ਝੱਖੜ ਝੁਲਦਾ ਹੋਵੇਂ ਝੜ= ਝੜੀ ਭਾਵ ਵਰਖਾ ਲੱਗੀ ਹੋਈ ਹੋਵੇ, ਓਹਾੜ= ਹੜ੍ਹ ਵਗਦਾ ਹੋਵੇ, ਲਖੇਸਰੀ= ਲੱਖਾਂ ਹੀ ਲਹਿਰਾਂ ਵਹਨਿ= ਵਗਦੀਆਂ ਹੋਣ। ਐਸੇ ਸਮੇਂ ਵਿਖੇ-

## ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ॥ ੪॥

ਆਪਣੇ ਪੂਰਨ ਸਤਿਗੁਰਾਂ ਅੱਗੇ ਸ਼ਰਧਾ ਨਾਲ ਬੇਨਤੀਆਂ ਅਲਾਇ= ਕਥਨ ਕਰੇ ਤਾਂ ਪ੍ਰਤੱਖ ਬੇੜੇ ਦੇ ਡੁੱਬਣ ਦਾ ਕੋਈ ਡਰ ਨਹੀਂ ਹੁੰਦਾ।

ਜਿਵੇਂ ਜਹਾਜ਼ ਡੁੱਬਣ ਲੱਗਿਆਂ ਮਨਸੁਖ ਨੇ ਆਪਣੇ ਨਿਸਚੇ ਪੂਰਬਕ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਯਾਦ ਕੀਤਾ ਸੀ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਉਸ ਦਾ ਬੇੜਾ ਉਸੇ ਵੇਲੇ ਬੰਨੇ ਲਾ ਦਿੱਤਾ ਸੀ। ਇਸੇ ਤਰ੍ਹਾਂ ਜਹਾਜ਼ ਦੇ ਡੁੱਬਣ ਸਮੇਂ ਮੱਖਣ ਸ਼ਾਹ ਲੁਬਾਣੇ ਨੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਯਾਦ ਕੀਤਾ ਸੀ ਤਾਂ ਬਾਬੇ ਬਕਾਲੇ ਭੋਰੇ ਵਿਚ ਬੈਠਿਆਂ ਹੋਇਆਂ ਆਪਣੀ ਰੂਹਾਨੀ ਤਾਕਤ ਨਾਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮੱਖਣ ਸ਼ਾਹ ਦਾ ਬੇੜਾ ਪਾਰ ਲੰਘਾ ਦਿੱਤਾ ਸੀ। ਇਸੀ ਪ੍ਰਕਾਰ-

ਝੜ= ਮੋਹ ਰੂਪੀ ਝੜ ਹੋਵੇ, ਲੋਭ ਰੂਪੀ ਝੱਖੜ ਹੋਵੇ, ਓ+ਹਾੜ= ਅਤੇ ਕਾਮ ਆਦਿਕਾਂ ਦਾ ਹੜ੍ਹ ਚਲਦਾ

ਹੋਵੇ ਤੇ ਵਾਸ਼ਨਾ ਰੂਪੀ ਲਹਿਰਾਂ ਲਖੇਸਰੀ= ਲੱਖਾਂ ਹੀ ਵਗਦੀਆਂ ਹੋਣ।

ਵਾ- ਆਸਾ ਤ੍ਰਿਸ਼ਨਾ ਰੂਪੀ ਸਰੀ= ਨਦੀਆਂ ਵੀ ਭਰ ਕੇ ਚਲਦੀਆਂ ਹੋਣ। ਐਸੇ ਸਮੇਂ ਆਪਣੇ ਸਤਿਗੁਰਾਂ ਦੇ ਚਰਨਾਂ ਨਾਲ ਜੁੜ ਕੇ ਬੇਨਤੀਆਂ ਕਰੇ ਤਾਂ ਮਨੁੱਖਾ ਦੇਹ ਰੂਪੀ ਬੇੜੇ ਦੇ ਡੁੱਬਣ ਦਾ ਡਰ ਨਹੀਂ ਹੁੰਦਾ॥ ੪॥

## ਸਾਖੀ- ਮਨਸੁਖ ਦੀ

ਦੇਸਾਂ- ਦਿਸਾਂਤਰਾਂ ਵਿਖੇ ਰਟਨ ਕਰਦੇ 'ਸਤਿਨਾਮੁ' ਦਾ ਉਪਦੇਸ਼ ਦਿੰਦੇ ਹੋਏ ਸਰਬ ਕਲਾ ਸਮਰੱਥ ਸ੍ਰੀ ਗੁਰੂ ਨਾਨਕ ਦੇਵ ਜੀ ਰਾਇ ਬੁਲਾਰ ਦੇ ਪ੍ਰੇਮ ਕਰਕੇ ਜਦ ਵਾਪਸ ਤਲਵੰਡੀ ਆਏ ਤਾਂ ਪਹਿਲੇ ਬ੍ਰਹਮ ਗਿਆਨ ਦਾ ਉਪਦੇਸ਼ ਦੇ ਕੇ ਰਾਇ ਬੁਲਾਰ ਨੂੰ ਨਿਹਾਲ ਕੀਤਾ। ਫਿਰ ਘਰ ਆ ਕੇ ਮਾਤਾ ਤ੍ਰਿਪਤਾ ਜੀ ਨੂੰ ਮਿਲ ਕੇ ਉਨ੍ਹਾਂ ਦੇ ਮਨ ਨੂੰ ਸੰਤੁਸ਼ਟ ਕੀਤਾ। ਮਹਾਰਾਜ ਜੀ ਪਲੰਘ ਪਰ ਲੰਮੇ ਪੈ ਕੇ ਬਿਰਾਜਮਾਨ ਹੋ ਗਏ ਤੇ ਮਾਤਾ ਜੀ ਰਸੋਈ ਵਾਲੀ ਜਗ੍ਹਾ 'ਤੇ ਜਾ ਕੇ ਭੋਜਨ ਤਿਆਰ ਕਰਨ ਲੱਗ ਪਏ।

ਪੁੱਤਰ ਵਾਸਤੇ ਕਈ ਤਰ੍ਹਾਂ ਦੇ ਭੋਜਨ ਤਿਆਰ ਕਰ ਕੇ ਜਦ ਤਵੇ 'ਤੇ ਫੁਲਕਾ ਪਾਇਆ ਤਾਂ ਦਾਸੀ ਨੂੰ ਕਿਹਾ- ਜਾ ਕੇ ਮੇਰੇ ਪੁਤਰ ਨੂੰ ਬੁਲਾ ਲਿਆ।

ਜਦ ਦਾਸੀ ਬੁਲਾਉਣ ਆਈ ਤੇ ਕੀ ਵੇਖਦੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਸੁੱਤੇ ਪਏ ਹਨ ਜਗਾਉਣ ਦਾ ਹੀਆ ਨਾ ਪਿਆ ਤੇ ਵਾਪਸ ਹਟ ਕੇ ਮਾਤਾ ਜੀ ਨੂੰ ਆਖਦੀ ਹੈ ਕਿ ਅੰਮੀ! ਉਹ ਤਾਂ ਸੁੱਤੇ ਪਏ ਹਨ।

ਮਾਂ ਨੇ ਆਖਿਆ- ਕੋਈ ਡਰ ਨਹੀਂ, ਤੂੰ ਜਾ ਕੇ ਉਠਾ ਲਿਆ, ਫੁਲਕਾ ਠੰਢਾ ਹੁੰਦਾ ਜਾਂਦਾ ਏ, ਹੁਣ ਗਰਮ ਗਰਮ ਛਕ ਲੈਣ ਤਾਂ ਚੰਗਾ ਹੈ।

ਮਾਤਾ ਜੀ ਦੇ ਕਹਿਣ ਪਰ ਜਿਸ ਵੇਲੇ ਦਾਸੀ ਦੁਬਾਰਾ ਆਈ ਤਾਂ ਫਿਰ ਵੀ ਦਾਸੀ ਨੂੰ ਹੱਥ ਲਾਉਣ ਦਾ ਹੀਆ ਨਾ ਪਿਆ, ਪਰ ਮਾਤਾ ਜੀ ਦੇ ਡਰ ਕਰਕੇ ਹੌਲੇ-ਹੌਲੇ ਕਮਰੇ ਅੰਦਰ ਪ੍ਰਵੇਸ਼ ਕਰ ਗਈ ਤੇ ਕੀ ਵੇਖਦੀ ਹੈ ਕਿ ਮਹਾਰਾਜ ਜੀ ਦੇ ਚਰਨ ਚਾਦਰ ਤੋਂ ਬਾਹਰ ਹਨ। ਉਸ ਵੇਲੇ ਉਨ੍ਹਾਂ ਪਵਿੱਤਰ ਚਰਨ ਪਰਸਣੇ ਨੂੰ ਮਨ ਲਲਚਾਅ ਗਿਆ।

*ਯਥਾ*- ਰਿਦੇ ਜਗਾਵਨ ਕੀ ਅਭਿਲਾਖਾ। ਸੁਮਤਿਵਾਨ ਥੀ, ਬਚਨ ਨ ਭਾਖਾ।
ਵਹਿਰ ਚੀਰ ਤੇ ਚਰਨ ਸੁਹਾਵਾ। ਤਿਹ ਪਰਸਨ ਹਿਤ ਮਨ ਲਲਚਾਵਾ॥ ੫੭॥

ਦਾਸੀ ਨੇ ਆ ਕੇ ਚਰਨਾਂ ਨੂੰ ਹੱਥ ਤਾਂ ਨਾ ਲਾਇਆ ਪਰ ਜੀਭ ਨਾਲ ਚਰਨਾਂ ਨੂੰ ਚੱਟਣ ਲੱਗ ਪਈ। ਚਟਦਿਆਂ-ਚਟਦਿਆਂ ਉਹ ਅਨੰਦ ਆਇਆ ਜੋ ਆਪਾ ਭੁੱਲ ਗਈ, ਜਿਉਂ-ਜਿਉਂ ਚੱਟਦੀ ਗਈ ਤਿਉਂ-ਤਿਉਂ ਤੁਲਸਾਂ ਦਾਸੀ ਦੇ ਕਪਾਟ ਖੁਲ੍ਹਦੇ ਗਏ ਅਤੇ ਤ੍ਰਿਲੋਕੀ ਦੀ ਖਬਰ ਪ੍ਰਾਪਤ ਹੋ ਗਈ।

*ਯਥਾ*- ਪਰਮ ਪ੍ਰੇਮ ਜਾਗਜੋ ਮਨ ਮਾਂਹੀ। ਚਰਨਹਿ ਹਾਥ ਛੁਹਾਯੋ ਨਾਹੀ।
ਰਸਨਾ ਸੰਗ ਸੁ ਚਾਟਨ ਲਾਗੀ। ਜਗ ਮੈਂ ਵਡਭਾਗਨਿ ਅਨੁਰਾਗੀ॥ ੫੮॥
ਕੀਨਿ ਸਪਰਸ਼ਨ ਰਸਨਾ ਜਬਹੀ। ਤੀਨ ਲੋਕ ਕੀ ਸੁਧਿ ਭੀ ਤਬਹੀ।

ਉਸ ਖਬਰ ਵਿਚ ਕੀ ਵੇਖਦੀ ਹੈ ਕਿ ਲਾਹੌਰ ਨਿਵਾਸੀ ਮਨਸੁਖ ਦਾ ਬੇੜਾ ਸਮੁੰਦਰ ਵਿਚ ਡਾਵਾਂ-ਡੋਲ ਹੋ ਰਿਹਾ ਹੈ ਤੇ ਉਹ ਗੁਰੂ ਸਾਹਿਬ ਜੀ ਨੂੰ ਦੋ ਹੱਥ ਜੋੜ ਕੇ ਬੜੀ ਨਿੰਮ੍ਰਤਾ ਸਹਿਤ ਅਰਾਧ ਰਿਹਾ ਹੈ।

*ਯਥਾ-* ਲਵਪੁਰਿ ਕੋ ਮਨਸੁਖ ਜੋ ਸ਼ਾਹਾ। ਤਿਹ ਜਹਾਜ ਥੋ ਸਾਗਰ ਮਾਂਹਾ॥ ੬੦॥
ਤਾਂ ਕੋ ਬਿਘਨ ਹੋਨਿ ਕਛੁ ਲਾਗਾ। ਸਿਮਰਨ ਸ੍ਰੀ ਨਾਨਕ ਅਨੁਰਾਗਾ।
ਹੇ ਪ੍ਰਭੁ ਦੀਨਬੰਧੁ ਗੁਰੂ ਪੂਰਨ। ਕਰਹੁ ਸਹਾਇ ਆਨਿ ਮਮ ਤੂਰਨ॥ ੬੧॥
ਜਹਿਂ ਸਨਬੰਧੀ ਕੋਇ ਨ ਸਾਥਾ। ਤਹਿਂ ਤੁਮ ਸਾਥ ਹੋਤਿ ਜਗਨਾਥਾ।
ਤੀਰ ਸੰਗਲਾਦੀਪ ਪੁਚਾਵਨ। ਕਰਹੁ ਜਹਾਜ, ਭਗਤ ਮਨ ਭਾਵਨਿ॥ ੬੨॥

ਇੰਜ ਮਨਸੁਖ ਸ਼ਾਹ ਦੀਆਂ ਬੇਨਤੀਆਂ ਸੁਣ ਕੇ ਗੁਰੂ ਸਾਹਿਬ ਜੀ ਸਮੁੰਦਰ ਵਿਖੇ ਜਾ ਕੇ ਮਨਸੁਖ ਦਾ ਜਹਾਜ਼ ਪਾਰ ਕਰ ਰਹੇ ਹਨ।

*ਯਥਾ-* ਨਿਜ ਅਰਾਧਨਾ ਲਖਿ ਕਰਿ ਸੁਾਮੀ। ਗਏ ਸਿੰਧੁ ਮਹਿਂ ਅੰਤਰਜਾਮੀ।
ਤਿਹ ਜਹਾਜ ਕੋ ਤਟ ਪਹੁੰਚਾਵਾ। ਮਨਸੁਖ ਦੇਖਿ ਰਿਦੇ ਸੁਖ ਪਾਵਾ॥ ੬੩॥

ਇਸ ਰੀਤੀ ਨਾਲ ਜਿਥੇ ਭੀ ਕੋਈ ਸਿੱਖ ਗੁਰੂ ਸਾਹਿਬ ਜੀ ਨੂੰ ਅਰਾਧਦਾ ਹੈ, ਗੁਰੂ ਸਾਹਿਬ ਜੀ ਉਥੇ ਹੀ ਪਹੁੰਚ ਕੇ ਸਿੱਖ ਦਾ ਬੇੜਾ ਬੰਨੇ ਲਾ ਦਿੰਦੇ ਹਨ।

ਪੰਗਤੀ ਦੀ ਧੁਨ ਅਨੁਸਾਰ ਪ੍ਰਸੰਗ ਤਾਂ ਇਥੋਂ ਤਕ ਹੀ ਹੈ, ਪਰ ਅੱਗੋਂ ਪ੍ਰਸੰਗ ਇਸ ਤਰ੍ਹਾਂ ਹੈ ਕਿ ਦਾਸੀ ਨੇ ਵਾਪਸ ਹਟ ਕੇ ਮਾਤਾ ਜੀ ਨੂੰ ਕਿਹਾ ਕਿ ਮਾਤਾ ਜੀ! ਮੈਂ ਉਨ੍ਹਾਂ ਨੂੰ ਜਾ ਕੇ ਇਸ ਲਈ ਨਹੀਂ ਜਗਾਇਆ ਕਿ ਉਹ ਤਾਂ ਸਮੁੰਦਰ ਵਿਖੇ ਸਿੱਖ ਦੇ ਜਹਾਜ਼ ਨੂੰ ਪਾਰ ਕਰ ਰਹੇ ਹਨ, ਜਿਸ ਵੇਲੇ ਜਹਾਜ਼ ਪਾਰ ਕਰ ਲੈਣਗੇ ਫਿਰ ਮੈਂ ਜਗਾ ਲਿਆਵਾਂਗੀ।

*ਯਥਾ-* ਦਾਸੀ ਸਭਿ ਬਿਲੋਕ ਬਿਰਤਾਂਤਾ। ਗਈ ਤਬਹਿ ਜਹਿਂ ਥੀ ਗੁਰ ਮਾਤਾ।
ਕਹਯੋ ਜਾਇ ਮੈਂ ਕਿਯ ਨ ਜਗਾਵਨ। ਸੋ ਤੌ ਕਰਹਿਂ ਜਹਾਜ ਲੰਘਾਵਨਿ॥ ੬੪॥
ਜਬ ਨਿਜ ਸਿਖ ਕੋ ਕਰਿ ਹੈਂ ਕਾਜਾ। ਦੇਇਂ ਸਮੁੰਦ੍ਰ ਲੰਘਾਇ ਜਹਾਜਾ।
ਤਬ ਮੈਂ ਆਨੌ ਤਿਨਹਿਂ ਜਗਾਈ। ਕਹੌਂ ਸਾਚ ਬਚ ਕੂਰ ਨ ਰਾਈ॥ ੬੫॥

ਇਹ ਗੱਲ ਸੁਣ ਕੇ ਮਾਤਾ ਜੀ ਨੂੰ ਬੜਾ ਗੁੱਸਾ ਆ ਗਿਆ, ਉਸੇ ਵੇਲੇ ਆਪ ਉਠ ਕੇ ਗਈ ਜਿਥੇ ਪਾਤਿਸ਼ਾਹ ਸੁੱਤੇ ਹੋਏ ਸਿੱਖ ਦਾ ਜਹਾਜ਼ ਪਾਰ ਕਰ ਰਹੇ ਸਨ।

ਆਉਂਦਿਆਂ ਸਾਰ ਹੀ ਬਾਂਹ ਤੋਂ ਫੜ ਕੇ ਉਠਾ ਲਿਆਂਦਾ ਤੇ ਪਾਸ ਬਿਠਾ ਕੇ ਗਰਮ-ਗਰਮ ਫੁਲਕਾ ਛਕਾਇਆ। ਫੁਲਕਾ ਛਕਾ ਕੇ ਪਿਛੋਂ ਕਿਹਾ- ਪੁੱਤਰ! ਤੇਰੀ ਦਸ਼ਾ ਵੇਖ ਕੇ ਹੁਣ ਤਾਂ ਦਾਸੀ ਵੀ ਮੈਨੂੰ ਮਖੌਲ ਕਰਨ ਲੱਗ ਪਈ ਹੈ ਕਿ ਤੇਰਾ ਪੁੱਤਰ ਸਮੁੰਦਰ ਵਿਖੇ ਜਹਾਜ਼ ਪਾਰ ਕਰਨ ਗਿਆ ਹੋਇਆ ਹੈ, ਇਸ ਵਾਸਤੇ ਮੈਂ ਉਸ ਨੂੰ ਨਹੀਂ ਜਗਾਉਣਾ।

ਮਾਤਾ ਜੀ ਪਾਸੋਂ ਇਹ ਬਚਨ ਸੁਣ ਕੇ ਗੁਰੂ ਜੀ ਨੇ ਕਿਹਾ- ਮਾਂ! ਇਹ ਕਮਲੀ-ਝਮਲੀ ਜੋ ਹੋਈ, ਤੁਸੀਂ ਇਸ ਦੀਆਂ ਗੱਲਾਂ ਵੱਲ ਧਿਆਨ ਨਾ ਦਿਆ ਕਰੋ।

ਇਸ ਤਰ੍ਹਾਂ ਪ੍ਰੇਮ ਨਾਲ ਕਹਿ ਕੇ ਮਾਤਾ ਜੀ ਦਾ ਦਿਲ ਖੁਸ਼ ਕਰ ਦਿੱਤਾ ਤੇ ਦਾਸੀ ਸਚਮੁੱਚ ਹੀ ਸੰਸਾਰ ਵਲੋਂ ਕਮਲੀ-ਝਮਲੀ ਹੋ ਗਈ। ਸੰਸਾਰ ਦੀ ਕੋਈ ਸੂਝ-ਬੂਝ ਨਾ ਰਹੀ। ਬ੍ਰਹਮ ਗਿਆਨ ਦੁਆਰਾ ਆਤਮਕ ਅਨੰਦ ਵਿਚ ਮਗਨ ਹੋ ਗਈ।

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿਆਏ ੪੩)*

## ਸਾਖੀ- ਭਾਈ ਜਗਤਾ ਸਾਹਿਬ ਜੀ ਦੀ

ਜਿਸ ਵੇਲੇ ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ ਦਰਸ਼ਨ-ਦੀਦਾਰੇ ਕਰ ਕੇ ਭਾਈ ਜਗਤਾ ਸਾਹਿਬ ਜੀ ਵਾਪਸ ਆਪਣੇ ਡੇਰੇ ਪੁੱਜੇ ਤਾਂ ਆਪ ਜੀ ਦੇ ਸ਼ਰਧਾਲੂ ਸਿੱਖ ਅਰਨੇਜੇ ਜ਼ਾਤੀ ਦੇ ਭਾਈ ਭਾਗੂ ਤੇ ਸੁਖੂ ਆਏ ਤੇ ਨਮਸਕਾਰ ਕਰਕੇ ਵਪਾਰ ਕਰਨ ਲਈ ਬਾਹਰ ਜਾਣ ਦੀ ਆਗਿਆ ਲੈ ਕੇ ਤੁਰ ਪਏ। ਰਸਤੇ ਵਿਚ ਦਰਿਆ ਅਟਕ ਆਇਆ ਤਾਂ ਆਪਣਾ ਸਾਰਾ ਮਾਲ ਅਸਬਾਬ ਬੇੜੀ ਵਿਚ ਰੱਖ ਕੇ ਦਰਿਆ ਤੋਂ ਪਾਰ ਹੋਣ ਲਈ ਬੇੜੀ ਖੋਲ੍ਹ ਕੇ ਦਰਿਆ ਵਿਚ ਠੇਹਲ ਦਿੱਤੀ।

ਜਿਸ ਵੇਲੇ ਕਿਤਨਾਂ ਪੈਂਡਾ ਕਰ ਚੁੱਕੀ ਤਾਂ ਡੁਬਣ ਦਾ ਭੈ ਹੋਇਆ, ਜਿਸ ਤੇ ਮਲਾਹ ਨੇ ਪੁਕਾਰ ਕੀਤੀ ਬੇੜੀ ਮੇਰੇ ਵਸ ਤੋਂ ਬਾਹਰ ਹੁੰਦੀ ਜਾ ਰਹੀ ਹੈ। ਤੁਸੀਂ ਸਾਰੇ ਲੋਕ ਆਪਣੇ ਗੁਰੂ-ਪੀਰ ਨੂੰ ਅਰਾਧਣਾ ਕਰੋ ਤਾਂ ਕਿ ਬੇੜੀ ਕਿਨਾਰੇ ਲੱਗ ਜਾਵੇ।

ਸਾਰੇ ਹਾ-ਹਾ-ਕਾਰ ਮਚ ਗਈ, ਸਭ ਪੁਕਾਰਨ ਲੱਗੇ। ਭਾਈ ਜਗਤਾ ਜੀ ਦੇ ਸਿੱਖਾਂ ਨੇ ਵੀ ਭਾਈ ਜਗਤਾ ਸਾਹਿਬ ਜੀ ਨੂੰ ਅਰਾਧਿਆ ਕਿ ਮਹਾਰਾਜ ਜੀ! ਆਪ ਜੀ ਤੋਂ ਬਿਨਾਂ ਹੁਣ ਸਾਡਾ ਕੋਈ ਸਹਾਇਕ ਨਹੀਂ। ਆਪ ਹੀ ਕਿਰਪਾ ਕਰ ਕੇ ਇਸ ਸੰਕਟ ਤੋਂ ਸਾਡੀ ਰਖਿਆ ਕਰੋ ਅਤੇ ਸੌ ਰੁਪਿਆ ਮੰਨਤ ਵੀ ਮੰਨੀ।

ਜਿਸ ਵੇਲੇ ਬਿਪਤਾ ਦਾ ਸਮਾਂ ਆਉਣ ਤੇ ਇਕਾਗਰ ਮਨ ਹੋ ਕੇ ਭਾਈ ਜਗਤਾ ਸਾਹਿਬ ਜੀ ਨੂੰ ਅਰਾਧਿਆ ਉਸ ਵੇਲੇ ਭਾਈ ਜਗਤਾ ਸਾਹਿਬ ਜੀ ਨੇ ਜਾ ਕੇ ਆਪਣਾ ਕੰਧਾ ਬੇੜੀ ਥੱਲੇ ਦੇ ਕੇ ਬੇੜੀ ਨੂੰ ਉਪਰ ਉਠਾਇਆ ਤੇ ਕਿਨ੍ਹਾਰੇ ਲਗਾ ਦਿੱਤਾ ਅਤੇ ਇਧਰ ਨੂਰਪੁਰ ਆਪਣੀ ਧਰਮਸ਼ਾਲਾ ਵਿਚ ਸੁੱਤੇ ਪਏ ਸਨ।

ਜਿਸ ਵਕਤ ਉਠੇ ਤਾਂ ਭਾਈ ਹਜਾਰੀ ਰਾਮ ਅਤੇ ਹੋਰ ਕਿਤਨੇ ਸਾਧ ਨਜ਼ਦੀਕ ਆਏ। ਸਭਨਾਂ ਨੇ ਪਾਸ ਆ ਕੇ ਚਰਨ ਕਵਲਾਂ 'ਤੇ ਮੱਥਾ ਟੇਕਿਆ। ਉਸ ਵੇਲੇ ਭਾਈ ਜਗਤਾ ਰਾਮ ਜੀ ਨੇ ਸੇਵਕਾਂ ਨੂੰ ਕਿਹਾ "ਮੇਰੀ ਕੰਡ ਵਿਖੇ ਕੁਝ ਕੁ ਦਰਦ ਹੋ ਰਹੀ ਹੈ। ਖਾਰ ਹਲਦੀ ਲਗਾ ਕੇ ਟਕੋਰ ਕਰੋ !" ਭਾਈ ਹਜਾਰੀ ਜੀ ਸਭ ਵਸਤਾਂ ਲੈ ਕੇ ਪਾਸ ਆਏ ਜਿਸ ਵੇਲੇ ਦੇਖਿਆ ਤਾਂ ਮੋਢੇ ਉਤੇ ਬਹੁਤ ਲਾਲੀ ਪਈ ਹੋਈ ਸੀ, ਜਿਵੇਂ ਬਹੁਤ ਭਾਰਾ ਬੋਝਾ ਉਠਾਇਆ ਹੋਵੇ।

ਦੇਖ ਕੇ ਬੜੇ ਅਸਚਰਜ ਹੋਏ, ਖਾਰ ਹਲਦੀ ਲਗਾ ਟਕੋਰ ਕਰ ਕੇ ਹੱਥ ਜੋੜ ਕੇ ਪੁਛਿਆ-ਮਹਾਰਾਜ ਜੀ! ਇਹ ਕੀ ਕਾਰਨ ਹੋਇਆ ਆਪ ਜੀ ਤਾਂ ਇਥੇ ਸੁਖ ਅਰਾਮ ਨਾਲ ਸੁੱਤੇ ਹੋਏ ਸੀ ਅਤੇ ਹੁਣ ਮੋਢਾ ਮੁਰਝਾਇਆ ਹੋਇਆ ਲਾਲ ਭਾਸਦਾ ਹੈ। ਸੋ ਕਿਰਪਾ ਕਰ ਕੇ ਦੱਸੋ ਕੀ ਕਾਰਨ ਹੋਇਆ ਜੋ ਇਤਨਾਂ ਦੁੱਖ ਕਿਉਂ ਹੋਇਆ? ਪਰ ਭਾਈ ਜਗਤਾ ਸਾਹਿਬ ਜੀ ਚੁੱਪ ਹੀ ਰਹੇ। ਕੁਝ ਕਿਹਾ ਨਹੀਂ ਨਾ ਹੀ ਦੁਬਾਰਾ ਪੁੱਛਣ ਦਾ ਸੇਵਕਾਂ ਨੂੰ ਹੀਆ ਹੀ ਪਿਆ। ਸੇਵਕ ਵੀ ਚੁੱਪ ਕਰ ਗਏ ਤੇ ਦੁਬਾਰਾ ਨਹੀਂ ਪੁੱਛਿਆ।

ਇਸ ਵਾਰਤਾ ਨੂੰ ਜਿਸ ਵੇਲੇ ਬਹੁਤ ਦਿਨ ਬੀਤ ਗਏ ਤਾਂ ਉਹ ਅਰਨੇਜੇ ਸਿੱਖ ਭਾਗੂ ਹੋਰੀਂ ਆਏ ਜਿਨ੍ਹਾਂ ਦੀ ਬੇੜੀ ਨੂੰ ਕੰਧਾ ਲਗਾ ਕੇ ਪਾਰ ਕੀਤਾ ਸੀ। ਮਨ ਬੇਈਮਾਨ ਹੋਣ ਕਰ ਕੇ ਉਹਨਾਂ ਨੇ ਅਮਾਨਤ ਵਿਚ ਖਿਆਨਤ ਕਰ ਲਈ। ਸੋ ਦੀ ਥਾਂ ਪੰਜਾਹ ਰੁਪਏ ਅੱਗੇ ਰੱਖ ਕੇ ਨਮਸ਼ਕਾਰ ਕੀਤੀ। ਭਾਈ ਸਾਹਿਬ ਹੋਰਾਂ ਨੇ ਉਹਨਾਂ ਦੀ ਭੇਟਾ ਅੰਗੀਕਾਰ ਨਾ ਕੀਤੀ।

ਸੇਵਕਾਂ ਨੇ ਬੇਨਤੀ ਕੀਤੀ, "ਮਹਾਰਾਜ! ਇਹ ਆਪ ਦੇ ਹੀ ਸਿੱਖ ਹਨ। ਇਹਨਾਂ ਉਤੇ ਕਿਰਪਾ ਕਰੋ, ਇਹਨਾਂ ਦੀ ਭੇਟਾ ਅੰਗੀਕਾਰ ਕਰੋ।" ਭਾਈ ਸਾਹਿਬ ਜੀ ਨੇ ਮੁਸਕਰਾ ਕੇ ਕਿਹਾ "ਹੇ ਗੁਰਸਿਖੋ! ਆਪਣੀ ਮਜੂਰੀ

ਤਾਂ ਪੂਰੀ ਲੈਣੀ ਹੈ। ਘਟ ਕਿਸ ਵਾਸਤੇ ਲਈਏ?" ਇਸ ਤਰ੍ਹਾਂ ਦੇ ਸੱਚੇ ਬਚਨ ਸੁਣ ਕੇ ਉਹ ਸਿੱਖ ਡਰ ਗਏ। ਡਰਦਿਆਂ ਹੋਇਆਂ ਨੇ ਪੰਜਾਹ ਰੁਪਏ ਹੋਰ ਰੱਖ ਕੇ ਮੱਥਾ ਟੇਕਿਆ। ਬੇਨਤੀਆਂ ਕਰ-ਕਰ ਕੇ ਆਪਣੀ ਭੁੱਲ ਵੀ ਬਖਸ਼ਾਈ।

ਐਸਾ ਕੌਤਕ ਦੇਖ ਕੇ ਸਭ ਸੰਗਤਾਂ ਹੈਰਾਨ ਹੋਈਆਂ ਕਿ ਭਾਈ ਜੀ ਹੋਰਾਂ ਨੇ ਇਹ ਕੀ ਕੌਤਕ ਵਰਤਾਇਆ ਹੈ। ਉਸ ਵਕਤ ਭਾਈ ਹਜਾਰੀ ਰਾਮ ਜੀ ਹੋਰਾਂ ਨੇ ਉਹਨਾਂ ਸਿੱਖਾਂ ਤੋਂ ਪੁਛਿਆ ਇਹ ਕੀ ਵਾਰਤਾ ਹੋਈ ਹੈ ? ਤਾਂ ਉਹਨਾਂ ਸਿੱਖਾਂ ਨੇ ਦਰਿਆ ਅਟਕ ਵਿਖੇ ਬੇੜੀ ਡੁੱਬਣ ਤੇ ਭਾਈ ਜਗਤਾ ਰਾਮ ਜੀ ਹੋਰਾਂ ਨੇ ਪਾਰ ਕਰਨੀ ਆਦਿ ਸਾਰੀ ਵਾਰਤਾ ਕਹਿ ਸੁਣਾਈ। ਅਸੀਂ ਮੂੜ ਮਤਿ ਨਿਕਲੇ ਹਾਂ ਜੋ ਮੰਨਤ ਮੰਨ ਕੇ ਮੁੱਕਰ ਗਏ ਹਾਂ, ਜੋ ਅੱਧੀ ਭੇਟਾ ਅੱਗੇ ਲਿਆ ਕੇ ਰੱਖਣਾ ਕੀਤੀ ਹੈ।

ਸਿੱਖਾਂ ਦੇ ਐਸੇ ਕਹਿਣ ਪਰ ਭਾਈ ਹਜਾਰੀ ਰਾਮ ਜੀ ਨੂੰ ਤੇ ਹੋਰ ਜੋ ਸਾਧ ਉਸ ਵਕਤ ਪਾਸ ਸਨ। ਉਸ ਦਿਨ ਵਾਲੀ ਗੱਲ ਯਾਦ ਆ ਗਈ ਜਿਸ ਦਿਨ ਕੰਧੇ ਪਰ ਖਾਰ ਹਲਦੀ ਲਗਾਈ ਸੀ। ਇਸ ਤਰ੍ਹਾਂ ਔਕੜ ਸਮੇਂ ਸਤਿਗੁਰਾਂ ਨੂੰ ਯਾਦ ਕਰਨ ਤੇ ਬੇੜੇ ਆਦਿਕਾਂ ਦੇ ਡੁੱਬਣ ਦਾ ਡਰ ਪ੍ਰਾਪਤ ਨਹੀਂ ਹੁੰਦਾ।

*(ਸੰਤ ਰਤਨ ਮਾਲਾ ਦੂਜੀ ਛਾਪ, ਪੰਨਾ ੪੩੮)*

**ਉਥਾਨਕਾ**-ਕੋਈ ਸਨਬੰਧੀ ਆਪਸ ਵਿਖੇ ਮਾਇਆ ਲਈ ਲੜ-ਝਗੜ ਰਹੇ ਸਨ, ਉਨ੍ਹਾਂ ਪ੍ਰਤੀ ਗੁਰੂ ਸਾਹਿਬ ਕਥਨ ਕਰਦੇ ਹਨ-

**ਨਾਨਕ ਦੁਨੀਆ ਕੈਸੀ ਹੋਈ॥**

ਇਹ ਦੁਨੀਆਂ ਕਿਸ ਤਰ੍ਹਾਂ ਮਤਲਬ ਪ੍ਰਸਤ ਹੋ ਰਹੀ ਹੈ?

**ਸਾਲਕੁ ਮਿਤੁ ਨ ਰਹਿਓ ਕੋਈ॥**

ਸਾਲਕੁ= ਗਿਆਨਵਾਨ ਮਿੱਤਰ ਤਾਂ ਦੁਨੀਆਂ ਵਿਖੇ ਕੋਈ ਰਿਹਾ ਹੀ ਨਹੀਂ।

**ਭਾਈ ਬੰਧੀ ਹੇਤੁ ਚੁਕਾਇਆ॥ ਦੁਨੀਆ ਕਾਰਣਿ ਦੀਨੁ ਗਵਾਇਆ॥ ੫॥**

ਦੁਨੀਆਂ ਕਾਰਣਿ= ਮਾਇਆ ਦੇ ਵਾਸਤੇ (ਇਸ ਜੀਵ ਨੇ ਇਕ ਤਾਂ) ਭਰਾਵਾਂ ਅਤੇ ਸਨਬੰਧੀਆਂ ਨਾਲੋਂ ਹੇਤੁ= ਪ੍ਰੇਮ ਦੂਰ ਕਰ ਲੀਤਾ ਹੈ। ਦੂਜਾ ਇਸ ਨੇ ਆਪਣਾ ਦੀਨੁ= ਧਰਮ ਵੀ ਗਵਾ ਲੀਤਾ ਹੈ॥ ੫॥

ਕਿਸੇ ਦੇ ਗ੍ਰਿਹਿ ਵਿਖੇ ਕੋਈ ਮਰ ਗਿਆ ਸੀ ਤੇ ਔਰਤਾ ਪਿਟ ਰਹੀਆਂ ਸਨ, ਉਨ੍ਹਾਂ ਨੂੰ ਦੇਖ ਕੇ ਗੁਰੂ ਜੀ ਕਹਿੰਦੇ ਹਨ:

**ਹੈ ਹੈ ਕਰਿ ਕੈ ਓਹਿ ਕਰੇਨਿ॥**

(ਉਹ ਔਰਤਾਂ!) ਹੈ ਓ! ਹੈ ਓ! ਕਰ ਕੇ ਉਚਾਰਨਾ ਕਰਦੀਆਂ ਹਨ ਕਿ ਉਹ ਪ੍ਰਮਾਤਮਾ ਹੈ, ਉਹ ਪ੍ਰਮਾਤਮਾ ਹੈ।

**ਗਲ੍ਹਾ ਪਿਟਨਿ ਸਿਰੁ ਖੋਹੇਨਿ॥**

ਮੂੰਹ ਦੀਆਂ ਗਲ੍ਹਾਂ ਪਰ ਹੱਥ ਮਾਰ-ਮਾਰ ਕੇ ਪਿਟਦੀਆਂ ਹਨ ਤੇ ਸਿਰ ਦੇ ਵਾਲ ਖੋਹਦੀਆਂ ਹਨ।

## ਨਾਉ ਲੈਨਿ ਅਰੁ ਕਰਨਿ ਸਮਾਇ॥

(ਹੈ ਉਹ, ਹੈ ਉਹ, ਇਉਂ ਆਪਣੇ ਵਿਹਾਰਕ ਧੰਦਿਆਂ ਨੂੰ ਮੁਖ ਰੱਖ ਕੇ ਔਰਤਾਂ ਪ੍ਰਮਾਤਮਾ ਦੇ) ਨਾਮ ਨੂੰ ਲੈਂਦੀਆਂ ਤਾਂ ਹਨ ਪਰੰਤੂ ਜੇਕਰ ਉਹ ਨਿਸਚੇ ਸਹਿਤ ਪ੍ਰਮਾਤਮਾ ਵਿਖੇ ਸਮਾਈ ਕਰਨ।

## ਨਾਨਕ ਤਿਨ ਬਲਿਹਾਰੈ ਜਾਇ॥ ੬ ॥

ਤਾਂ ਸ੍ਰੀ ਗੁਰੂ ਜੀ ਕਥਨ ਕਰਦੇ ਹਨ- ਅਸੀਂ ਉਨ੍ਹਾਂ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ।

*ਵਾ*- ਗੁਰੂ ਜੀ ਆਖਦੇ ਹਨ— ਮਰਨ ਵਾਲੇ ਆਦਮੀ ਦਾ ਨਾਮ ਲੈਂਦੀਆਂ ਹਨ ਪਰ ਜੇਕਰ ਉਹ ਰੋਣ ਵਾਲੇ ਸਮਾਈ ਕਰ ਜਾਣ ਪ੍ਰਮੇਸ਼ਰ ਦੀ ਚੀਜ਼ ਜਾਣ ਕੇ ਭਾਣਾ ਮੰਨਣ ਅਤੇ ਪ੍ਰਮੇਸ਼ਰ ਦਾ ਨਾਮ ਲੈਣਾ ਕਰਨ ਤਾਂ ਅਸੀਂ ਉਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ।

*ਅਥਵਾ*-ਜੋ ਮਨਮੁਖ ਪੁਰਸ਼ ਹਨ ਉਹ ਤਾਂ ਐਸੇ ਉਚਾਰਨ ਕਰਦੇ ਹਨ ਕਿ ਉਹ ਪ੍ਰਮਾਤਮਾ ਹੈ, ਉਹ ਪ੍ਰਮਾਤਮਾ ਹੈ, ਪਰੰਤੂ ਵਾਹਯਾਤ ਫਜ਼ੂਲ ਗੱਲਾਂ ਨੂੰ ਪਿਟਨ= ਪਿੱਟਦੇ ਭਾਵ ਉਚਾਰਦੇ ਹਨ ਅਤੇ ਸਿਰ ਖੋਹੇਨਿ= ਸਿਰ ਦੇ ਵਾਲ ਖੋਹਣ ਵਾਲੇ ਜੋ ਜੈਨੀ ਹੈਨ ਉਹਨਾਂ ਦੇ ਮਤ ਨੂੰ ਧਾਰਦੇ ਹਨ।

*ਯਥਾ*-ਸਿਰੁ ਖੋਹਾਇ ਪੀਅਹਿ ਮਲਵਾਣੀ...॥ *(ਪੰਨਾ ੧੪੯)*

ਨਾਉ ਲੈਨਿ= ਪ੍ਰਮੇਸ਼ਰ ਦਾ ਨਾਮ ਤਾਂ ਲੈਂਦੇ ਹਨ ਪਰ ਨਿਸਚਾ ਨਹੀਂ ਕਰਦੇ। ਅਰੁ ਕਰਨਿ ਸਮਾਇ= ਜੇਕਰ ਉਹ ਸਮਾਇ= ਨਿਸਚਾ ਕਰਨ ਵਾ ਸ਼ਰਧਾ ਵਿਖੇ ਸਮਾਉਣਾ ਕਰਨ ਤਾਂ ਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਉਨ੍ਹਾਂ ਦੇ ਉਪਰੋਂ ਕੁਰਬਾਨ ਜਾਂਦੇ ਹਾਂ॥ ੬ ॥

**ਉਥਾਨਕਾ**-ਕੋਈ ਪੁਰਸ਼ ਦੁਚਿਤਾ ਹੋ ਕੇ ਮਨ ਨੂੰ ਡੁਲਾ ਰਿਹਾ ਸੀ ਕਦੇ ਪ੍ਰਮੇਸ਼ਰ ਵੱਲ ਤੇ ਕਦੇ ਸੰਸਾਰ ਵੱਲ ਚਲਦਾ ਸੀ। ਉਸ ਪ੍ਰਤੀ ਕਥਨ ਕਰਦੇ ਹਨ-

## ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ॥

ਹੇ ਪਿਆਰੇ! ਡਾਵਾਂ-ਡੋਲ ਨਾ ਹੋਈਏ (ਕਦੇ ਪ੍ਰਮੇਸ਼ਰ ਵੱਲ ਲਗਣਾ ਤੇ ਕਦੇ ਸੰਸਾਰ ਵੱਲ ਲੱਗਣਾ ਇਸ ਕੰਮ ਨੂੰ ਛੱਡ ਦੇਹ। ਪ੍ਰਮੇਸ਼ਰ ਦੀ ਪ੍ਰਾਪਤੀ ਦਾ) ਸਿੱਧਾ ਰਸਤਾ ਜੋ ਗਿਆਨ ਤੇ ਭਗਤੀ ਹੈ ਉਸ ਤਰਫ ਧਾਉ= ਦੌੜਨਾ ਕਰ। ਜੇ ਤੂੰ ਅਸਾਡਾ ਕਹਿਣਾ ਨਹੀਂ ਮੰਨੇਗਾ ਤੇ ਡਾਵਾਂ-ਡੋਲ ਹੁੰਦਾ ਰਹੇਂਗਾ ਤੇ ਇਹ ਨਿਸਚੇ ਕਰ ਲੈ-

## ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ॥

ਤੇਰੇ ਪਿਛੇ ਡਰਾਵਣੋ= ਭੈਦਾਇਕ ਕਾਲ ਰੂਪੀ ਬਾਘੁ= ਸ਼ੇਰ ਫਿਰਦਾ ਰਹੇਗਾ (ਅਵਸਥਾ ਦੇ ਪੂਰਿਆਂ ਹੋਣ ਪਰ ਸ਼ਹਿਰ ਤੋਂ) ਅੱਗੇ ਅਗਨੀ ਦਾ ਤਲਾਬ (ਭਾਵ ਚਿਖਾ) ਵਿਖੇ ਸੜਨਾ ਹੋਵੇਗਾ।

*ਵਾ*-ਅੱਗੇ ਪ੍ਰਲੋਕ-ਰਸਤੇ ਵਿਖੇ ਅਗਨਿ= ਅਗਨੀ ਦਾ ਕੁੰਡ ਅਤੇ ਤਲਾਉ= ਵੈਤਰਨੀ ਨਦੀ ਵਿਚੋਂ ਲੰਘਣਾ ਪਵੇਗਾ। ਤੈਨੂੰ ਤਾਂ ਚਾਹੀਦਾ ਹੈ ਕਿ-

ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ॥

*(ਗਉੜੀ ਮਹਲਾ ੫, ਪੰਨਾ ੨੪੮)*

*ਅਥਵਾ*-ਅੱਗੇ ਧਰਮ ਰਾਜਾ ਦੀ ਕਚਹਿਰੀ ਵਿਚ ਹਿਸਾਬ ਹੋਣ ਪਰ ਅਗਨਿ ਤਲਾਉ= ਨਰਕ ਅਗਨੀ ਵਿਖੇ ਪਵੇਂਗਾ ਵਾ ਮਾਤਾ ਦੇ ਉਦਰ ਦੀ ਜਠਰ ਅਗਨੀ ਵਿਚ ਪੁੱਠਾ ਟੰਗਿਆ ਜਾਏਂਗਾ।

## ਸਹਸੈ ਜੀਅਰਾ ਪਰਿ ਰਹਿਓ ਮਾ ਕਉ ਅਵਰੁ ਨ ਢੰਗੁ ॥

ਜਗਿਆਸੂ ਦੀ ਤਰਫੋਂ ਗੁਰੂ ਜੀ ਕਥਨ ਕਰਦੇ ਹਨ- ਮੇਰਾ ਜੀਅ ਸੰਸਿਆਂ ਵਿਖੇ ਪੈ ਰਿਹਾ ਹੈ ਇਨ੍ਹਾਂ ਸੰਸਿਆਂ ਤੋਂ ਛੁਟਣ ਵਾਸਤੇ ਗੁਰਾਂ ਤੋਂ ਬਗੈਰ ਮੇਰੇ ਪਾਸ ਹੋਰ ਕੋਈ ਢੰਗੁ= ਸਬੱਬ ਨਹੀਂ।

## ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ ॥ ੭ ॥

ਗੁਰੂ ਜੀ ਕਥਨ ਕਰਦੇ ਹਨ- ਗੁਰਾਂ ਦੁਆਰੇ ਹਰੀ ਪ੍ਰੀਤਮ ਦੇ ਨਾਲ ਸੰਗੁ= ਸਨਬੰਧ ਹੋਵੇ ਤਾਂ ਦੁਨਿਆਵੀ ਧੰਦਿਆਂ ਤੋਂ ਛੁੱਟ ਜਾਈਦਾ ਹੈ॥ ੭ ॥

*ਅਥਵਾ*-ਜਿਨ੍ਹਾਂ ਗੁਰਮੁਖਾਂ ਦਾ ਹਰੀ ਪ੍ਰੀਤਮ ਨਾਲ ਸਬੰਧ ਹੈ ਉਹਨਾਂ ਦੁਆਰੇ ਛੁੱਟਣਾ ਕਰੋ, ਇਹ ਦੋਨੋਂ ਅਰਥ ਸੰਪ੍ਰਦਾਈ ਗਿਆਨੀ ਸ੍ਰੀਮਾਨ ੧੦੮ ਸੰਤ ਚੰਦਾ ਸਿੰਘ ਜੀ ਦੇ ਪ੍ਰਿਆਵਾਂ ਦੇ ਹਨ।

ਸਿੱਖ ਨੇ ਹੱਥ ਜੋੜ ਕੇ ਬੇਨਤੀ ਕੀਤੀ— ਗਰੀਬ ਨਿਵਾਜ ਜੀਓ! ਆਪ ਜੀ ਨੇ ਕਾਲ ਨੂੰ ਸ਼ੇਰ ਕਥਨ ਕੀਤਾ ਹੈ ਪਰ ਇਹ ਕਾਲ ਰੂਪੀ ਸ਼ੇਰ ਕਿਵੇਂ ਮਰਦਾ ਹੈ? *ਗੁਰੂ ਉੱਤਰ*-

## ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ ॥

ਮਨ ਨੂੰ ਮਾਰੀਏ ਤਾਂ ਕਾਲ ਰੂਪੀ ਬਾਘੁ= ਸ਼ੇਰ ਮਰਦਾ ਹੈ। ਪੁਨਾ ਸਿੱਖ ਨੇ ਕਿਹਾ-"ਮਨ ਨੂੰ ਕੌਣ ਮਾਰਦਾ ਹੈ?"

ਗੁਰੂ ਉੱਤਰ- ਜਿਸ ਨੂੰ ਸਤਿਗੁਰਾਂ ਦੀ ਦੀਖਿਆ= ਸਿੱਖਿਆ ਪ੍ਰਾਪਤ ਹੁੰਦੀ ਹੈ, ਓਹੀ ਪੁਰਸ਼ ਆਪਣੇ ਮਨ ਨੂੰ ਮਾਰਦਾ ਹੈ।

## ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ ॥

ਆਪਣੇ ਸ੍ਵੈ ਸਰੂਪ ਨੂੰ ਪਛਾਣੇ ਤਾਂ ਹਰੀ ਮਿਲਦਾ ਹੈ, ਹਰੀ ਦੇ ਮਿਲਣ ਕਰ ਕੇ ਫਿਰ ਇਸ ਦਾ ਮਰਨਾ ਨਹੀਂ ਹੁੰਦਾ।

[ਪੰਨਾ ੧੪੧੧]

## ਕੀਚੜਿ ਹਾਥੁ ਨ ਬੂਡਈ ਏਕਾ ਨਦਰਿ ਨਿਹਾਲਿ ॥

ਜਿਸ ਨੂੰ ਇਕ ਵਾਹਿਗੁਰੂ ਨੇ ਕਿਰਪਾ ਦ੍ਰਿਸ਼ਟੀ ਨਾਲ ਨਿਹਾਲਿ= ਵੇਖਿਆ ਹੈ, ਉਸ ਦਾ ਮਨ ਰੂਪੀ ਹੱਥ ਪਦਾਰਥਾਂ, ਵਾ ਮੋਹ ਰੂਪੀ ਚਿੱਕੜ ਵਿਖੇ ਨਹੀਂ ਡੁੱਬਦਾ (ਭਾਵ ਲਿਬੜਦਾ ਨਹੀਂ)।

## ਨਾਨਕ ਗੁਰਮੁਖਿ ਉਬਰੇ ਗੁਰੁ ਸਰਵਰੁ ਸਚੀ ਪਾਲਿ ॥ ੮ ॥

ਗੁਰੂ ਜੀ ਕਥਨ ਕਰਦੇ ਹਨ— ਸੰਸਾਰ- ਸਰੋਵਰ ਪਰ ਜੋ ਗੁਰਾਂ ਨੇ ਪ੍ਰਭੂ ਦੇ ਨਾਮਾਂ ਰੂਪੀ ਸੱਚਾ ਪੁਲ ਬੱਧਾ ਹੈ, ਉਸ ਪੁਲ ਉਤੇ ਚੜ੍ਹ ਕੇ ਗੁਰਮੁਖ ਜਨ ਉਬਰੇ= ਤਰ ਗਏ ਹਨ (ਪਾਰ ਲੰਘ ਗਏ ਹਨ)॥ ੮ ॥

## ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿ ਜਲੁ ਨਾਹਿ ॥

ਸੰਤੋਖ, ਵਾ-ਨਾਮ-ਜਲ ਨੂੰ ਲੋੜਿ ਲਹੁ= ਚਾਹ ਲਵੋ ਤਾਂ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਅਗਨੀ ਮਰੈ= ਮਰਦੀ ਹੈ ਭਾਵ ਬੁਝ ਜਾਂਦੀ ਹੈ। ਗੁਰੂ ਜੋ ਜਲ ਨਿਧਿ= ਬੱਦਲ ਵਾਂਗੂੰ ਹੈ, ਉਨ੍ਹਾਂ ਤੋਂ ਬਿਨਾਂ ਨਾਮ-ਜਲ ਦੀ

ਪ੍ਰਾਪਤੀ ਨਹੀਂ ਹੁੰਦੀ।

**ਜਨਮਿ ਮਰੈ ਭਰਮਾਈਐ ਜੇ ਲਖ ਕਰਮ ਕਮਾਹਿ ॥**

ਨਾਮ ਤੋਂ ਬਿਨਾਂ ਜਿਹੜਾ ਪੁਰਸ਼ ਲੱਖਾਂ ਕਰਮਾਂ ਦੇ ਕਮਾਵਣ ਵਾਲਾ ਹੈ, ਉਹ ਪੁਰਸ਼ ਜਨਮ ਮਰਨ ਵਿਖੇ ਭਰਮਾਈਐ= ਫੇਰਿਆ ਜਾਂਦਾ ਹੈ।

**ਜਮੁ ਜਾਗਾਤਿ ਨ ਲਗਈ ਜੇ ਚਲੈ ਸਤਿਗੁਰ ਭਾਇ ॥**

ਜੇਕਰ ਇਹ ਜੀਵ ਸਤਿਗੁਰਾਂ ਦੀ ਭਾਇ= ਆਗਿਆ ਅਨੁਸਾਰ, ਵਾ- ਗੁਰਾਂ ਦੇ ਭਾਇ= ਪ੍ਰੇਮ ਵਿਖੇ ਚਲਣਾ ਕਰੇ ਤਾਂ ਜਮ ਜੋ ਜਾਗਾਤਿ= ਮਸੂਲੀਆ ਹੈ, ਉਹ ਇਸ ਦੇ ਪਿੱਛੇ ਨਹੀਂ ਲੱਗਦਾ।

ਵਾ- ਜਮਾਂ ਦੀ ਚੁੰਗੀ (ਮਸੂਲ) ਇਸ ਨੂੰ ਲੱਗਦੀ ਨਹੀਂ।

**ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ ॥ ੯ ॥**

ਗੁਰੂ ਜੀ ਕਥਨ ਕਰਦੇ ਹਨ— ਮਾਇਆ ਮਲ ਅਵਿਦਿਆ ਤੋਂ ਰਹਿਤ ਜੋ ਨਿਰਮਲ ਅਮਰਪਦ ਰੂਪ ਹਰੀ ਹੈ, ਉਹ ਗੁਰਾਂ ਦਾ ਮਿਲਾਇਆ ਹੋਇਆ ਹੀ ਆ ਕੇ ਮਿਲਦਾ ਹੈ।

ਵਾ-ਗੁਰੂ ਹੀ ਇਕ ਨਿਰਮਲ ਅਮਰ ਪਦ ਰੂਪ ਹਰੀ ਦੇ ਮੇਲ ਨਾਲ ਮਿਲਾਉਂਦੇ ਹਨ।

**ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥**

ਕਊਆ=ਕਾਂ ਵਾਂਗੂੰ ਅੰਦਰੋਂ ਬਾਹਰੋਂ ਕਾਲਾ ਜੋ ਪਾਪੀ ਜੀਵ ਹੈ ਉਹ ਵਿਸ਼ਿਆਂ ਰੂਪੀ ਕੱਲਰ ਦੀ ਛੱਪੜੀ ਜੋ ਸੰਸਾਰ ਹੈ ਉਸ ਵਿਖੇ ਖੂਬ ਪਿੰਡੇ ਨੂੰ ਮਲ-ਮਲ ਕੇ ਇਸ਼ਨਾਨ ਕਰ ਰਿਹਾ ਹੈ। ਭਾਵ ਚੰਗੀ ਤਰ੍ਹਾਂ ਵਿਸ਼ਿਆਂ ਵਿਖੇ ਖਚਿਤ ਹੋ ਕੇ ਪਾਪ ਕਰਮਾਂ ਨੂੰ ਕਰ ਰਿਹਾ ਹੈ।

**ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ ॥**

ਪਾਪੀ ਪੁਰਸ਼ ਦਾ ਔਗੁਣਾਂ ਕਰ ਕੇ ਮਨ ਤਨ ਮੈਲਾ ਹੋ ਰਿਹਾ ਹੈ ਅਤੇ ਰਸਨਾ ਰੂਪੀ ਚੁੰਝ ਝੂਠ ਨਿੰਦਿਆ ਰੂਪ ਦੁਰਗੰਧੀ ਵਿਖੇ ਲਿਆ ਕੇ ਭਰਨਾ ਕੀਤੀ ਹੈ।

*ਅਥਵਾ*-ਜਿਹਵਾ ਰੂਪੀ ਚੁੰਝ ਨੂੰ ਮਾਸ ਸ਼ਰਾਬ ਆਦਿਕ ਦੁਰਗੰਧੀ ਦੇ ਖਾਣ ਪੀਣ ਵਿਖੇ ਲਿਆ ਕੇ ਭਰਨਾ ਕੀਤਾ ਹੈ।

**ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥**

ਕੁ+ਪੰਖੀ= ਖੋਟਾ ਪੰਛੀ ਜੋ ਕਾਂ ਹੈ ਉਸ ਦੇ ਸੰਗ ਕਰ ਕੇ ਹੰਸ ਨੇ ਮਾਨ ਸਰੋਵਰ ਉਪਰ ਰਹਿਣਾ ਨਾ ਜਾਣਿਆਂ। ਉਸ ਨੂੰ ਆਪਣਾ ਮਾਨ ਸਰੋਵਰ ਹੀ ਭੁੱਲ ਗਿਆ।

ਇਸੇ ਪ੍ਰਕਾਰ ਕਾਂ ਵਾਂਗੂੰ ਜੋ ਪਾਪੀ ਪੁਰਸ਼ ਹੈ ਹਰਾਮਖੋਰ, ਗੁਰਨਿੰਦਕ, ਵਿਸ਼ਵਾਸ਼ ਧਰੋਹੀ ਉਸ ਦੀ ਸੰਗਤ ਕਰ ਕੇ ਇਸ ਜੀਵ ਰੂਪੀ ਹੰਸ ਨੇ ਸਤਿਸੰਗਤ ਰੂਪੀ ਮਾਨ ਸਰੋਵਰ ਪਰ ਰਹਿਣਾ ਨਾ ਜਾਣਿਆਂ।

**ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥**

ਸਾਕਤਾਂ ਨਾਲ ਪ੍ਰੀਤੀ ਕਰਨੀ ਐਸੀ ਦੁਖਦਾਇਕ ਹੈ ਜਿਵੇਂ ਹੰਸ ਨੇ ਕਾਂ ਨਾਲ ਪ੍ਰੀਤੀ ਕਰ ਕੇ ਦੁੱਖ ਪਾਇਆ ਹੈ। ਇਸੇ ਵਾਸਤੇ ਗੁਸਾਈਂ ਤੁਲਸੀ ਦਾਸ ਨੇ ਕਿਹਾ ਹੈ-

ਦੁਸਟ ਸੰਗ ਨ ਦੇਈਂ ਬਿਧਾਤਾ। ਤਾ ਤੇ ਭਲੋ ਨਰਕ ਮਹਿ ਬਾਸਾ।

ਗਿਆਨੀਆਂ ਨਾਲ ਰੰਗਿ= ਪ੍ਰੇਮ ਕਰ ਕੇ ਇਸ ਗੱਲ ਨੂੰ ਬੁਝਣਾ ਕਰੋ।

## ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ॥

ਸੰਤ ਸਭਾ ਦੇ ਜੈਕਾਰੇ ਉਚਾਰਨਾ ਕਰ ਅਤੇ ਗੁਰਾਂ ਦੁਆਰੇ ਸ਼ੁਭ ਕਰਮਾਂ ਨੂੰ ਕਮਾਉਣਾ ਕਰ।

ਨੋਟ:-ਸਾਰੀਆਂ ਛੇ ਸਭਾ ਕਥਨ ਕੀਤੀਆਂ ਹਨ।

(੧) **ਸਿਧ ਸਭਾ**-*ਯਥਾ*- ਸਿਧ ਸਭਾ ਕਰਿ ਆਸਣਿ ਬੈਠੇ... ॥ *(ਪੰਨਾ ੯੩੮)*

(੨) **ਸੰਤ ਸਭਾ**-ਜਿਸ ਜਗ੍ਹਾ ਕੇਵਲ ਪ੍ਰਮਾਤਮਾ ਦਾ ਜਸ ਕਰਨ ਵਾਲੇ ਸੰਤ ਬੈਠੇ ਹੋਣ ਉਸ ਨੂੰ ਸੰਤ ਸਭਾ ਆਖਦੇ ਹਨ:

*ਯਥਾ*- ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ॥੧॥

*(ਸਿਰੀਰਾਗੁ ਮਹਲਾ ੧, ਪੰਨਾ ੧੮)*

*ਤਥਾ*- ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ॥ ੪॥

*(ਸਿਰੀਰਾਗੁ ਮਹਲਾ ੧, ਪੰਨਾ ੫੮)*

*ਤਥਾ*- ਸੰਤ ਸਭਾ ਕਉ ਸਦਾ ਜੈਕਾਰੁ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ॥

*(ਗਉੜੀ ਮਹਲਾ ੫, ਪੰਨਾ ੧੮੩)*

*ਤਥਾ*- ਰਾਮ ਨਾਮੁ ਗੁਰ ਬਚਨੀ ਬੋਲਹੁ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ॥

*(ਮਾਰੂ ਮਹਲਾ ੧, ਪੰਨਾ ੧੦੩੦)*

*ਤਥਾ*- ਸੰਤ ਸਭਾ ਜਹਿ ਬੈਸਹਿ ਪ੍ਰਭ ਪਾਸੇ॥ ਅਨੰਦ ਮੰਗਲ ਹਰਿ ਚਲਤ ਤਮਾਸੇ॥

*(ਮਾਰੂ ਸੋਲਹੇ ਮਹਲਾ ੫, ਪੰਨਾ ੧੦੭੭)*

*ਤਥਾ*- ਜਿਸ ਕਉ ਚਾਹਹਿ ਸੁਰਿ ਨਰ ਦੇਵ॥ ਸੰਤ ਸਭਾ ਕੀ ਲਗਹੁ ਸੇਵ॥ ੩॥

*(ਬਸੰਤੁ ਮਹਲਾ ੫, ਪੰਨਾ ੧੧੮੨)*

*ਤਥਾ*- ਸੰਤ ਸਭਾ ਓਟ ਗੁਰ ਪੂਰੇ ਧੁਰਿ ਮਸਤਕਿ ਲੇਖੁ ਲਿਖਾਏ॥

*(ਮਲਾਰ ਮਹਲਾ ੫, ਪੰਨਾ ੧੨੬੬)*

*ਤਥਾ*- ਕਰਣੀ ਕੀਰਤਿ ਗੁਰਮਤ ਸਾਰੁ॥ ਸੰਤ ਸਭਾ ਗੁਣ ਗਿਆਨੁ ਬੀਚਾਰੁ॥

*(ਪ੍ਰਭਾਤੀ ਮਹਲਾ ੧, ਪੰਨਾ ੧੩੪੩)*

*ਤਥਾ*- ਸੰਤ ਸਭਾ ਮਹਿ ਬੈਸ ਕਿ ਕੀਰਤਿ ਮੈ ਕਹਾਂ॥

*(ਫੁਨਹੇ ਮਹਲਾ ੫, ਪੰਨਾ ੧੩੬੧)*

*ਤਥਾ*- ਸੰਤ ਸਭਾ ਜੈਕਾਰੋ॥ *(ਪੰਨਾ ੯੩੮)*

*ਤਥਾ*- ਗੁਰ ਸੰਤ ਸਭਾ ਦੁਖੁ ਮਿਟੈ ਰੋਗੁ॥ *(ਪੰਨਾ ੧੧੭੦)*

**(੩) ਸਾਧ ਸਭਾ**- ਸਾਧਨਾਂ ਦੇ ਕਰਨ ਵਾਲੇ ਜੋ ਜਗਿਆਸੂ ਹਨ, ਉਨ੍ਹਾਂ ਦੀ ਇਕੱਤ੍ਰਤਾ ਨੂੰ 'ਸਾਧਜ ਸਭਾ' ਕਹਿੰਦੇ ਹਨ:

ਸਾਧ ਸਭਾ ਸੰਤਾ ਕੀ ਸੰਗਤਿ ਨਦਰਿ ਪ੍ਰਭੂ ਸੁਖੁ ਪਾਇਆ॥

*(ਆਸਾ ਮਹਲਾ ੧, ਪੰਨਾ ੪੩੭)*

ਤਥਾ- ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ॥

(ਸੋਰਠਿ ਮਹਲਾ ੧, ਪੰਨਾ ੫੯੬)

ਤਥਾ- ਸਾਧ ਸਭਾ ਮਹਿ ਅਨਦ ਬ੍ਰਿਸਾਮ॥ ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ॥ ੩ ॥

(ਧਨਾਸਰੀ ਮਹਲਾ ੫, ਪੰਨਾ ੬੭੬)

(੪) **ਸਿੱਖ ਸਭਾ-** ਜਿਸ ਸਭਾ ਵਿਖੇ ਸਿਖਿਆ ਲੈਣ ਵਾਲੇ ਜੁੜੇ ਹੋਏ ਹੋਣ ਉਸ ਦਾ ਨਾਮ 'ਸਿੱਖ ਸਭਾ' ਹੈ:

ਸਿਖ ਸਭਾ ਦੀਖਿਆ ਕਾ ਭਾਉ॥ (ਆਸਾ ਮਹਲਾ ੧, ਪੰਨਾ ੩੫੦)

(੫) **ਗੁਰ ਸਭਾ-** ਜਿਸ ਸਭਾ ਵਿਖੇ ਗੁਰੂ ਆਪ ਸ਼ਸ਼ੋਭਤ ਹੋਣ ਉਹ 'ਗੁਰ ਸਭਾ' ਹੈ:

ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ॥ (ਪੰਨਾ ੮੪)

(੬) **ਦੁਸਟ ਸਭਾ-**ਜਿਸ ਜਗ੍ਹਾ ਦੁਸ਼ਟ ਬੈਠੇ ਹੋਣ ਉਸ ਦਾ ਨਾਮ 'ਦੁਸ਼ਟ ਸਭਾ' ਹੈ:

ਦੁਸਟੀ ਸਭਾ ਵਿਗੁਚੀਐ... ॥ (ਪੰਨਾ ੧੩੪੩)

## ਨਿਰਮਲੁ ਨ੍ਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ॥੧੦॥

ਗੁਰੂ ਸਾਹਿਬ ਜੀ ਦਰੀਆਉ= ਦਰਿਆ ਵਾਂਗੂੰ ਚਲਦੇ ਤੀਰਥ ਹਨ, ਉਨ੍ਹਾਂ ਵਿਖੇ ਜੋ ਨਾਮ-ਜਲ ਹੈ, ਉਸ ਨਾਮ-ਜਲ ਵਿਖੇ ਨਾਵਣੁ= ਇਸ਼ਨਾਨ ਕਰਨ ਨਾਲ ਮਨ ਨਿਰਮਲੁ= ਸ਼ੁੱਧ (ਸਾਫ਼) ਹੋ ਜਾਂਦਾ ਹੈ॥ ੧੦॥

## ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ॥

ਉਸ ਮਨੁੱਖ ਦੇ ਜੰਮਣ ਦਾ ਕੀ ਫਲੁ= ਲਾਭ ਗਿਣਨਾ ਕਰੀਏ ਜਾਂ= ਜਿਸ ਦੇ ਹਿਰਦੇ ਵਿਖੇ ਹਰੀ ਦੀ ਭਾਉ= ਪ੍ਰੇਮਾ ਭਗਤੀ ਹੀ ਨਹੀਂ ਹੈ।

## ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ॥

ਇਸ ਮਨੁੱਖ ਦਾ ਚੰਗਿਆਂ ਚੰਗਿਆਂ ਕੱਪੜਿਆਂ ਦਾ ਪਹਿਰਣਾ ਅਤੇ ਚੰਗੇ-ਚੰਗੇ ਪਦਾਰਥਾਂ ਦਾ ਖਾਣਾ ਤਾਂ ਹੀ ਬਾਦਿ= ਵਿਅਰਥ ਭਾਵ ਨਿਸਫਲ ਹੈ ਜਾਂ ਇਸ ਦੇ ਮਨ ਵਿਖੇ ਦੂਜਾ ਭਾਉ= ਦ੍ਵੈਤ ਭਾਵ ਹੈ।

## ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ॥

ਉਸ ਦਾ ਦੇਖਣਾ ਅਤੇ ਬਚਨਾਂ ਦਾ ਸੁਣਨਾ ਸਭ ਝੂਠ ਹੈ, ਜੋ ਮੂੰਹ ਤੋਂ ਝੂਠਿਆਂ ਬਚਨਾਂ ਨੂੰ ਆਲਾਉ= ਕਥਨ ਕਰਦਾ ਹੈ।

## ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ॥੧੧॥

ਗੁਰੂ ਜੀ ਕਥਨ ਕਰਦੇ ਹਨ— ਹੇ ਪੁਰਸ਼ਾ! ਤੂੰ ਵਾਹਿਗੁਰੂ ਨਾਮ ਨੂੰ ਸਲਾਹੁਣਾ ਕਰ, ਹੋਰ ਦੁਨਿਆਵੀ ਪੁਰਸ਼ ਹਉਮੈ ਵਿਚ ਲੱਗ ਕੇ ਆਉਂਦੇ ਜਾਂਦੇ ਹਨ॥ ੧੧॥

## ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥੧੨॥

ਸੰਸਾਰ ਵਿਚ ਨਾਮ ਰਸੀਏ ਉਤਮ ਪੁਰਸ਼ ਵਿਰਲੇ ਹਨ ਘਣੇ= ਬਹੁਤ ਨਹੀਂ ਹਨ, ਫਕੜੁ= ਖਤਾਬੜਤਾਈਆਂ ਦੇ ਫੈਲਾਣ ਵਾਲੇ ਬਹਤ ਸਾਰੇ ਪਰਸ਼ ਹਨ॥ ੧੨॥

## ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ॥

ਗੁਰੂ ਜੀ ਕਥਨ ਕਰਦੇ ਹਨ- ਪ੍ਰੇਮ ਰੂਪੀ ਚੋਟ ਦੇ ਲੱਗਣ ਨਾਲ ਤੁਰਿ ਮਰੈ= ਤੁਰਤ ਭਾਵ ਜਲਦੀ ਜੀਵਤ ਭਾਵ ਤੋਂ ਮਰਨਾ ਕਰੇ ਤਾਂ ਸੰਸਾਰ ਦੀ ਤਰਫ ਜਿਉਣ ਦਾ ਉਸ ਵਿਖੇ ਤਾਣੁ= ਬਲ ਨਹੀਂ ਰਹਿੰਦਾ।

## ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ॥

ਜੋ= ਜਿਸ ਪ੍ਰੇਮ ਰੂਪੀ ਚੋਟ ਨਾਲ ਪੁਰਸ਼ ਜੀਵਤ ਭਾਵ ਤੋਂ ਮਰਦਾ ਹੈ, ਸਾ= ਓਹੀ ਪ੍ਰੇਮ ਰੂਪ ਚੋਟ ਲੱਗੀ ਪ੍ਰਮਾਣੀਕ ਹੈ।

## ਜਿਸ ਨੋ ਲਾਏ ਤਿਸੁ ਲਗੈ ਲਗੀ ਤਾ ਪਰਵਾਣੁ॥

ਜਿਸ ਨੂੰ ਪ੍ਰੇਮ ਦੀ ਚੋਟ ਲਾਉਂਦਾ ਹੈ ਉਸੇ ਨੂੰ ਲੱਗਦੀ ਹੈ, ਪ੍ਰੇਮ ਦੀ ਚੋਟ ਲੱਗੀ ਹੋਈ ਤਾਂ ਹੀ ਪ੍ਰਮਾਣੀਕ ਹੈ ਜਾਂ ਜੀਵਤ ਭਾਵ ਤੋਂ ਮਰ ਜਾਵੇ।

## ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ॥੧੩॥

ਜਿਸ ਦੇ ਹਿਰਦੇ ਰੂਪ ਮਰਮ ਅਸਥਾਨ ਵਿਚ ਤਿਸ ਸੁਜਾਣਿ= ਚਤੁਰ ਪ੍ਰਮਾਤਮਾ ਵਾ- ਗੁਰਾਂ ਨੇ ਪਿਰਮ= ਪ੍ਰੇਮ ਰੂਪੀ ਪੈਕਾਮੁ= ਬਾਣ ਲਗਾਇਆ ਹੈ ਉਹ ਫਿਰ ਨਿਕਲਦਾ ਨਹੀਂ॥ ੧੩॥

## ਭਾਂਡਾ ਧੋਵੈ ਕਉਣੁ ਜਿ ਕਚਾ ਸਾਜਿਆ॥

ਜਿਹੜਾ ਭਾਂਡਾ ਕੱਚਾ ਸਾਜਿਆ= ਬਣਾਇਆ ਹੈ ਉਸ ਨੂੰ ਭਲਾ ਕੌਣ ਧੋ ਸਕਦਾ ਹੈ?

ਇਸੇ ਪ੍ਰਕਾਰ ਇਹ ਸਰੀਰ ਰੂਪੀ ਭਾਂਡਾ ਕਚਾ= ਅਪਵਿੱਤਰ ਬਣਾਇਆ ਹੈ, ਭਾਵ ਇਸ ਵਿਚ ਗੋਲਕਾਂ ਵਗਦੀਆਂ ਰਹਿੰਦੀਆਂ ਹਨ ਇਸ ਲਈ ਇਸ ਨੂੰ ਧੋ ਕੇ ਕੌਣ ਸ਼ੁਧ ਕਰ ਸਕਦਾ ਹੈ? ਤੀਰਥਾਂ ਪਰ ਇਸ਼ਨਾਨ ਕਰਨ ਨਾਲ, ਵਾ- ਨੇਤੀ ਧੋਤੀ ਆਦਿਕ ਕਰਮ ਕਰਨ ਨਾਲ ਭੀ ਇਹ ਸ਼ੁੱਧ ਨਹੀਂ ਹੋ ਸਕਦਾ।

*ਯਥਾ-* ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ॥ *(ਪੰਨਾ ੨੫੨)*

## ਧਾਤੂ ਪੰਜਿ ਰਲਾਇ ਕੂੜਾ ਪਾਜਿਆ॥

ਪੰਜਿ ਧਾਤੂ= ਪੰਜ ਤਤ ਰਲਾਇ= ਮਿਲਾ ਕੇ ਭਾਵ ਪੰਞੀ ਪ੍ਰਕਿਰਤੀਆਂ ਕਰ ਕੇ ਇਹ ਕੂੜਾ ਹੀ ਸਰੀਰ ਪਾਜਿਆ= ਬਣਾਇਆ ਹੈ। ਵਾ-ਇਹ ਕੂੜਾ ਹੀ ਪਾਜਿਆ= ਦਿਖਲਾਵੇ ਮਾਤਰ ਹੈ।

ਵਾ-ਉਪਰੋਂ ਚਮੜੀ ਦਾ ਕੂੜਾ ਹੀ ਪਾਜ ਲਾਇਆ ਹੋਇਆ ਹੈ ਤਾਂ ਕਿ ਮੱਖੀਆਂ ਨਾ ਖਾ ਜਾਣ।

## ਭਾਂਡਾ ਆਣਗੁ ਰਾਸਿ ਜਾਂ ਤਿਸੁ ਭਾਵਸੀ॥

ਜਾਂ ਤਿਸ ਪ੍ਰਮਾਤਮਾ ਨੂੰ ਭਾ ਜਾਵੇ, ਵਾ- ਤਿਸ ਪ੍ਰਮਾਤਮਾ ਦਾ ਭਾਣਾ ਮੰਨੇ ਤਾਂ ਇਹ ਸਰੀਰ ਰੂਪੀ ਭਾਂਡਾ ਰਾਸਿ= ਸੂਤ ਅਰਥਾਤ ਸਚਤਾਈ ਵਿਖੇ ਆਣਗੁ= ਆਉਂਦਾ ਭਾਵ ਸਫਲਾ ਹੁੰਦਾ ਹੈ।

## ਪਰਮ ਜੋਤਿ ਜਾਗਾਇ ਵਾਜਾ ਵਾਵਸੀ॥੧੫॥

(ਸਤਿਨਾਮੁ ਵਾਹਿਗੁਰੂ ਨਾਮ ਰੂਪੀ) ਵਾਜੇ ਨੂੰ ਵਾਵਸੀ= ਵਜਾਵੇ ਤਾਂ ਹੀ ਪਰਮ ਜੋਤੀ= ਪ੍ਰਮਾਤਮਾ ਜਾਗਾਇ= ਪ੍ਰਗਟ ਹੁੰਦਾ ਹੈ॥ ੧੪॥

## ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ॥

ਜਿਹੜੇ ਪੁਰਸ਼ ਘੂਪ= ਅਤਿਅੰਤ ਭਾਵ ਬੜੇ ਮਨ ਦੇ ਅੰਨ੍ਹੇ ਹਨ ਅਰਥਾਤ ਬਧ ਅਗਿਆਨੀ ਹਨ, ਵਾ-ਜਿਹੜੇ ਮਨ ਦੇ ਅੰਧੇ ਹਨ ਅਤੇ ਸੰਸਾਰ ਰੂਪ ਘੂਪ= ਖੂਹ ਵਿਖੇ ਪੈ ਰਹੇ ਹਨ।

ਉਹ ਵੇਦਾਂ ਸ਼ਾਸਤ੍ਰਾਂ, ਵਾ ਮਹਾਤਮਾਂ ਦਾ ਕਿਹਾ ਹੋਇਆ ਬਿਰਦੁ= ਧਰਮ ਰੂਪ ਬਚਨ ਅਰਥਾਤ ਉਪਦੇਸ਼ ਨਹੀਂ ਜਾਣਦੇ। ਵਾ-ਗੁਰਾਂ ਨੇ ਜੋ ਬਿਰਦੁ= ਧਰਮ ਕਰਨਾ ਕਿਹਾ ਹੈ, ਉਸ ਨੂੰ ਜਾਣਦੇ ਨਹੀਂ ਹਨ।

## ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ॥

ਗਿਆਨ ਵੈਰਾਗ ਤੋਂ ਹੀਣ ਹੋਣ ਨਾਲ ਮਨ ਕਰ ਕੇ ਅੰਨ੍ਹੇ ਹਨ ਅਤੇ ਹਿਰਦਾ-ਕੰਵਲ ਪਰਮੇਸ਼ਰ ਵਲੋਂ ਊਂਧੈ= ਉਲਟ ਹੈ, ਉਹ ਮਨੁੱਖ ਸੰਸਾਰ ਵਿਖੇ ਖਰੇ= ਚੰਗੇ ਕਰੂਪ= ਸਫਾਈ ਰੂਪੀ ਰੂਪ ਤੋਂ ਰਹਿਤ ਨਿਗਾਹ ਆਉਂਦੇ ਹਨ।

## ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ॥

ਇਕ ਜਿਹੜੇ ਗੁਰਾਂ ਦੇ ਸ਼ੁਭ ਉਪਦੇਸ਼ ਨੂੰ ਕਹਿਣਾ ਜਾਣਦੇ ਹਨ ਅਤੇ ਇਕ ਜਿਹੜੇ ਜਗਿਆਸੂ ਕਹੇ ਹੋਏ ਉਪਦੇਸ਼ ਨੂੰ ਬੁਝਦੇ ਹਨ ਉਹ ਦੋਵੇਂ ਪੁਰਸ਼ ਸੁਘੜ ਸਰੂਪ= ਚਤੁਰ ਸਰੂਪ ਹਨ।

## ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ॥

ਇਕਨਾਂ ਹੰਕਾਰੀਆਂ ਨੂੰ ਨਾ ਨਾਦੁ= ਬ੍ਰਹਮ ਦਾ ਰਸ= ਪ੍ਰੇਮ ਹੈ, ਨਾ ਹੀ ਵੇਦ ਦੀ ਕੁਝ ਗੀਅ= ਗਿਆਤ ਹੈ, ਨਾ ਹੀ ਹੋਰ ਰਸ ਕਸ ਨੂੰ ਜਾਣਦੇ ਹਨ। ਵਾ-ਨਾ ਹੀ ਗੁਰਾਂ ਵਿਖੇ ਰਸੁ= ਪ੍ਰੇਮ ਕਰਨਾ ਅਤੇ ਨਾ ਹੀ ਜਪ ਤਪ ਰੂਪੀ ਕਸੁ= ਤਾੜਨਾ ਨੂੰ ਜਾਣਦੇ ਹਨ[+]।

## ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥

ਇਕਨਾਂ ਨੂੰ ਨਾ ਸਿਧਿ= ਮੁਕਤੀ ਦੀ ਪ੍ਰਾਪਤੀ ਹੈ, ਵਾ-ਨਾ ਹੀ ਰਿਧੀ ਸਿਧੀ ਹੈ, ਨਾ ਹੀ ਆਤਮ ਵਿਸ਼ੈਣੀ ਬੁੱਧੀ ਦੀ ਪ੍ਰਾਪਤੀ ਹੈ, ਨਾ ਹੀ ਵਿਹਾਰਕ ਅਕਲ ਦਾ ਸਰ= ਥਹੁ ਹੈ ਅਤੇ ਪੈਂਤੀ ਅੱਖਰਾਂ ਵਿਚੋਂ ਇਕ ਵੀ ਅੱਖਰ ਦਾ ਭੇਦ ਨਹੀਂ ਲੈਂਦਾ ਭਾਵ ਬਿਲਕੁਲ ਅਨਪੜ੍ਹ ਹੈ।

ਵਾ-ਅਖਰ= (ਅ+ਖਰ) ਖਿਰਨ ਤੋਂ ਰਹਿਤ ਜੋ ਵਾਹਿਗੁਰੂ ਹੈ, ਉਸ ਦੀ ਪ੍ਰਾਪਤੀ ਦਾ ਭੇਦ ਨਹੀਂ ਲੈਂਦਾ।

## ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥ ੧੫॥

ਗੁਰੂ ਜੀ ਕਥਨ ਕਰਦੇ ਹਨ- ਉਹ ਪੁਰਸ਼ ਅਸਲੀ ਖਰ= ਗਧੇ ਹਨ ਜਿਹੜੇ ਸ਼ੁਭ ਗੁਣਾਂ ਤੋਂ ਬਿਨਾਂ ਹੀ ਗਰਬੁ= ਹੰਕਾਰ ਕਰਦੇ ਹਨ ਅਰਥਾਤ ਉਹ ਮੁਲਤਾਨੀ ਗਧੇ ਹਨ, ਚਾਰ ਮਣ ਪੱਕਾ ਭਾਰ ਚੁੱਕਣ ਵਾਲੇ ਅਤੇ ਜੋ ਪੜ੍ਹ-ਸੁਣ ਕੇ ਸ਼ੁਭ ਗੁਣਾਂ ਨੂੰ ਪਾ ਕੇ ਫਿਰ ਹੰਕਾਰ ਕਰਦੇ ਹਨ ਉਹ ਨਕਲੀ ਗਧੇ ਹਨ, ਗੰਦਗੀ ਦਾ ਭਾਰ ਚੁੱਕਣ ਵਾਲੇ॥ ੧੫॥

---

*+ਵਾ-ਇਕਨਾ ਨੂੰ ਨਾਦੁ=ਵਾਜਾ ਲੈ ਕੇ ਕੀਰਤਨ ਕਰਨ ਦਾ ਰਸੁ=ਪ੍ਰੇਮ ਨਹੀਂ ਹੈ। ਨਾ ਹੀ ਵੇਦਾਂ ਦਾ ਪਾਠ ਪੜ੍ਹਨ ਦਾ ਪ੍ਰੇਮ ਹੈ। ਨਾ ਹੀ ਗੀਅ=ਗੀਤਾ ਦੇ ਪੜ੍ਹਨ ਦਾ ਪ੍ਰੇਮ ਹੈ।*

*ਅਥਵਾ-ਇਕਨਾ ਦਾ ਗੁਰਾਂ ਦੇ ਨਾਦੁ=ਉਪਦੇਸ਼ ਵਿਖੇ ਰਸੁ=ਪ੍ਰੇਮ ਨਹੀਂ ਹੈ ਅਤੇ ਨਾ ਸਰੂਪ ਦਾ ਬੇਦੁ=ਗਿਆਨ ਹੈ, ਨਾ ਹੀ ਸ਼ਾਸਤ੍ਰ ਦੀ ਗੀਅ=ਗਿਆਤ ਹੈ।*

*ਪ੍ਰਸ਼ਨ*-ਬ੍ਰਾਹਮਣ ਦੇ ਕੀ ਕਰਮ ਹਨ ਅਤੇ ਪੂਜਣ ਯੋਗ ਬ੍ਰਾਹਮਣ ਕਿਹੜਾ ਹੈ? ਉੱਤਰ-

**ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ ॥**

ਅਸਲੀ ਬ੍ਰਾਹਮਣ ਓਹੀ ਹੈ ਜੋ ਬ੍ਰਹਮ ਨੂੰ ਬਿੰਦੈ= ਜਾਣਦਾ ਹੈ।

*ਯਥਾ*-ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥ ੪॥ ੭॥

*(ਗਉੜੀ ਕਬੀਰ ਜੀ, ਪੰਨਾ ੩੨੪)*

*ਤਥਾ*- ਜਾਤਿ ਕਾ ਗਰਬੁ ਨ ਕਰੀਅਹੁ ਕੋਈ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥ ੧॥

*(ਭੈਰਉ ਮਹਲਾ ੩ ਪੰਨਾ ੧੧੨੮)*

**ਜਪੁ ਤਪੁ ਸੰਜਮੁ ਕਮਾਵੈ ਕਰਮੁ ॥**

ਅਤੇ ਸੰਜਮੁ= ਇੰਦ੍ਰੀਆਂ ਨੂੰ ਰੋਕ ਕੇ ਜਪ ਤਪ ਆਦਿ ਸ਼ੁਭ ਕਰਮਾਂ ਨੂੰ ਜੋ ਕਮਾਉਂਦਾ ਹੈ, ਉਹ ਅਸਲ ਬ੍ਰਾਹਮਣ ਹੈ। ਫਿਰ-

**ਸੀਲ ਸੰਤੋਖ ਕਾ ਰਖੈ ਧਰਮੁ ॥**

ਸੀਲ ਅਤੇ ਸੰਤੋਖ ਵਾਲਾ ਧਰਮੁ= ਸੁਭਾਵ ਰੱਖਣਾ ਕਰਦਾ ਹੈ। ਵਾ-ਸੀਲ ਸੁਭਾਅ, ਸੰਤੋਖ ਅਤੇ ਆਪੋ ਆਪਣਾ ਧਰਮ ਰੱਖਣਾ ਕਰਦਾ ਹੈ। ਪੁਨਾ—

**ਬੰਧਨ ਤੋੜੈ ਹੋਵੈ ਮੁਕਤੁ ॥**

ਸੰਸਾਰਕ ਮੋਹ ਆਦੀ ਬੰਧਨਾਂ ਨੂੰ ਤੋੜ ਕੇ ਮੁਕਤ ਰੂਪ ਹੁੰਦਾ ਹੈ।

**ਸੋਈ ਬ੍ਰਹਮਣੁ ਪੂਜਣ ਜੁਗਤੁ ॥ ੧੬ ॥**

ਓਹੀ ਬ੍ਰਾਹਮਣ ਪੂਜਣ ਜੁਗਤੁ= ਜੋਗ ਹੈ। ਅਥਵਾ ਓਹੀ ਬ੍ਰਾਹਮਣ ਪ੍ਰਮੇਸ਼ਰ ਦੇ ਪੂਜਣ ਦੀ ਜੁਗਤੀ ਨੂੰ ਜਾਣਦਾ ਹੈ॥ ੧੬॥

*ਪ੍ਰਸ਼ਨ*- ਖੱਤ੍ਰੀ ਦੇ ਕੀ ਕਰਮ ਹਨ ਅਤੇ ਦਰਗਾਹ ਵਿਖੇ ਕਿਹੜਾ ਖੱਤਰੀ ਪ੍ਰਵਾਣ ਹੁੰਦਾ ਹੈ? ਉੱਤਰ-

**ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥**

ਖੱਤ੍ਰੀ ਓਹੀ ਹੈ ਜੋ ਆਪਣੇ ਕਰਮਾਂ ਦਾ ਸੂਰਬੀਰ ਹੈ। ਅਰਥਾਤ ਛੱਤ੍ਰੀਪਣੇ ਵਿਖੇ ਇਸਥਿਤ ਹੋ ਕੇ ਸੂਰਬੀਰਤਾ ਵਾਲੇ ਕਰਮਾਂ ਨੂੰ ਕਰਦਾ ਹੈ। *ਜਿਵੇਂ* ਦਸਮੇਸ਼ ਪਿਤਾ ਜੀ ਨੇ ਕਿਹਾ ਹੈ-

ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥

*ਤਥਾ*- ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ ੨॥ ੨॥

*(ਮਾਰੂ ਕਬੀਰ ਜੀ, ਪੰਨਾ ੧੧੦੫)*

**ਪੁੰਨ ਦਾਨ ਕਾ ਕਰੈ ਸਰੀਰੁ ॥**

ਫਿਰ ਇਤਨਾਂ ਦਾਨੀ ਹੋਵੇ ਜੋ ਆਪਣੇ ਸਰੀਰ ਨੂੰ ਭੀ ਪੁੰਨ ਦਾਨ ਕਰ ਦੇਵੇ।

ਜਿਸ ਤਰ੍ਹਾਂ ਰਾਜੇ ਹਰੀ ਚੰਦ ਨੇ ਆਪਣੇ ਸਰੀਰ ਨੂੰ ਦਾਨ ਕਰ ਦਿੱਤਾ ਸੀ। ਕਾਂਸ਼ੀ ਦੀ ਮੰਡੀ ਵਿਖੇ ਜਾ

ਕੇ ਵਿਕ ਗਿਆ ਸੀ ਅਤੇ ਜਿਵੇਂ ਬਾਬਾ ਦੀਪ ਸਿੰਘ ਜੀ ਨੇ ਆਪਣੇ ਸਰੀਰ ਨੂੰ ਦਾਨ ਪੁੰਨ ਕਰ ਦਿੱਤਾ ਸੀ, ਭਾਵ ਗੁਰੂ ਜੀ ਦੇ ਅੰਮ੍ਰਿਤਸਰ ਸਰੋਵਰ ਦੀ ਬਿਅਦਬੀ ਨਾ ਸਹਾਰਦੇ ਹੋਇਆਂ ਨੇ ਸਰੀਰ ਕੁਰਬਾਨ ਕਰ ਦਿੱਤਾ।

*ਅਥਵਾ*-ਜਦ ਤਕ ਸਰੀਰ ਹੈ, ਤਦ ਤਕ ਦਾਨ ਪੁੰਨ ਕਰਦਾ ਰਹੇ।

ਜਿਵੇਂ ਰਾਜਾ 'ਕਰਨ' ਨੇ ਮਰਨ ਲੱਗਿਆਂ ਭੀ ਪੱਥਰ ਮਾਰ ਕੇ ਦੰਦਾਂ ਵਿਚੋਂ ਸੋਨਾ ਕੱਢ ਕੇ ਦੇ ਦਿੱਤਾ ਸੀ।

## ਸਾਖੀ- ਰਾਜ ਕਰਨ ਦੀ

ਰਾਜਾ ਕਰਨ ਆਪਣੀ ਉਮਰ ਭੋਗ ਕੇ ਅੰਤ ਸਮੇਂ ਬੇਹੋਸ਼ ਹੋਣ ਲੱਗਾ, ਤਿਸ ਵੇਲੇ ਸ੍ਰੀ ਕ੍ਰਿਸ਼ਨ ਜੀ ਨੇ ਅਰਜੁਨ ਨੂੰ ਕਿਹਾ-ਅੱਜ ਦਾਨ ਦਾ ਸੂਰਜ ਛਿਪ ਜਾਏਗਾ।

ਅਰਜਨ ਨੇ ਕਿਹਾ- ਉਹ ਕਿਹੜਾ ਹੈ?

ਕ੍ਰਿਸ਼ਨ ਨੇ ਕਿਹਾ- ਰਾਜਾ ਕਰਨ ! ਦੁਨੀਆਂ ਵਿਚ ਰਾਜੇ ਕਰਨ ਜੈਸਾ ਹੋਰ ਕੋਈ ਦਾਨੀ ਨਹੀਂ ਹੈ। ਇਹ ਗੱਲ ਸੁਣ ਕੇ ਅਰਜਨ ਨੂੰ ਈਰਖਾ ਹੋ ਗਈ ਤੇ ਕਹਿਣ ਲੱਗਾ ਕਿ ਮੈਂ ਕਰਨ ਦੇ ਦਾਨ ਨੂੰ ਦੇਖਣਾ ਚਾਹੁੰਦਾ ਹਾਂ।

ਕ੍ਰਿਸ਼ਨ ਜੀ ਨੇ ਕਿਹਾ- ਚਲੋ ਚੱਲੀਏ!

ਦੋਵੇਂ ਬ੍ਰਾਹਮਣ ਦਾ ਰੂਪ ਧਾਰ ਕੇ ਕਰਨ ਨੂੰ ਆ ਕੇ ਕਹਿਣ ਲੱਗੇ-

ਕਰਣ ਕਰਣ ਮਹਾਬੀਰ ਸਦਾ ਦਾਤਾਸਿ ਭੂਤਲੇ।
ਪ੍ਰਾਪਯ ਵਿਸ਼ਣੋ ਪ੍ਰਸਾਦੰ ਤੂੰ ਵਰੰ ਪ੍ਰਾਪਤ ਯਥੇ ਪ੍ਰਸਿਤੰ।
ਅਪੀ ਆਧੀਨਾ ਸਰੀਰੇਣ ਮਨਸਾ ਨਿਰਧਨੇਨ ਚ।
ਯਾਚਕੋ ਹੰ ਤ੍ਵਯਿ ਪ੍ਰਾਪਤ ਸਤੂੰ ਜੀਵ ਸਰਦਾ ਸ਼ਤੇ।

*(ਮਹਾਂ ਭਾਰਥ ਅਧਿਆਇ ੬੯ ਬ੍ਰਾਹਮਣੋ ਵਾਚ)*

*ਅਰਥ*-ਹੇ ਕਰਣ! ਹੇ ਕਰਣ ਮਹਾਂਬੀਰ ਭੂਤਲੇ= ਪ੍ਰਿਥਵੀ ਮੰਡਲ ਵਿਖੇ ਦਾਤਾ ਤੂੰ ਹੀ ਹੈਂ। ਪ੍ਰਮੇਸ਼ਰ ਦੀ ਪ੍ਰਸਾਦੰ= ਕਿਰਪਾ ਦਾ ਪਾਤ੍ਰ ਭੀ ਤੂੰ ਹੀ ਹੈਂ। ਸਾਨੂੰ ਦਾਨ ਦੇ ਕਰ ਵਾਂਛਤ ਵਰ ਪ੍ਰਾਪਤ ਕਰ।

ਬ੍ਰਾਹਮਣ ਕਹਿੰਦਾ ਹੈ- ਮੈਂ ਆਧ ਵਿਆਧ ਰੋਗੋਂ ਕਰ ਕੇ ਸਰੀਰ ਤੇ ਮਨ ਕਰਕੇ ਪੀੜਤ ਹਾਂ, ਤਥਾ ਨਿਰਧਨਤਾ ਕਰ ਕੇ ਦੁਖੀ ਹਾਂ, ਔਰ ਮੰਗਤਾ ਬਣ ਕੇ ਤੇਰੇ ਪਾਸ ਆਇਆ ਹਾਂ, ਤੂੰ ਮੈਨੂੰ ਦਾਨ ਦੇ ਕੇ ਸੌ ਬਰਸ ਜੀਂਵਦਾ ਰਹੋ। ਹੁਣ ਰਾਜਾ ਕਰਨ ਕਹਿੰਦਾ ਹੈ:-

ਇਤਿ ਤਸਯ ਵਚ: ਸ੍ਰੁਤ੍ਵਾ ਕਰਣ: ਪ੍ਰੋਵਾਚਤੰ ਦ੍ਵਿਜੰ।
ਇਮਾਮ ਅਵਸਥਾ ਪ੍ਰਾਪ੍ਰੋਹੰ ਇਸਥਤੋ ਅਸਮਿ ਧਰਣੀ ਤਲੇ।
ਅਧੁਨਾਂਚ ਅਤ੍ਰ ਵਿਤੰ ਮੇ ਸਮੀਪੇ ਨਾਸ੍ਤਿ ਕਿੰਚਨ॥ ੩੩॥

ਐਸੇ ਬਚਨ ਸੁਣ ਕੇ ਕਰਣ ਉਸ ਬ੍ਰਾਹਮਣ ਨੂੰ ਕਹਿਣ ਲੱਗਾ- ਹੇ ਬ੍ਰਾਹਮਣੋ ਮੇਂ ਸ੍ਰੇਸ਼ਟ ਬ੍ਰਾਹਮਣ! ਇਸ ਵੇਲੇ ਮੈਂ ਇਸ ਅਵਸਥਾ ਕੋ ਪ੍ਰਾਪਤ ਹੋਇਆ ਹਾਂ ਜੋ ਕਿ ਪ੍ਰਿਥਵੀ ਉਤੇ ਪੜਾ ਹਾਂ, ਇਸ ਵੇਲੇ ਮੇਰੇ ਪਾਸ ਕੋਈ ਧਨ ਨਹੀਂ ਹੈ ਬੜਾ ਲਾਚਾਰ ਹਾਂ, ਕਿਆ ਦੇਵਾਂ?

ਬਿਪਰ ਵਾਚ-ਕਾਲੇ ਵਰਸ਼ਤਿ ਮੇਘੋਹਿ ਵ੍ਰਿਖਜਾ ਕਾਲੇ ਫਲੰਤਿਹ।
ਭੂਮਿਹਿ ਫਲਤਿ ਕਾਲੇ ਗਾਵ: ਕਾਲੇ ਦੁਹੰਤਿ ਚ ॥ ੩੫॥
ਸਰਵੰ ਫਲਤਿ ਕਾਲੇਹਿ ਕਰਣ: ਫਲੰਤ ਸਰਵਦਾ।

ਇਤਿ ਖ੍ਯਾਤਿ ਸਮਾ ਸ੍ਰੁਤਜ ਹੀ ਆਗਤ: ਤਵ ਸਨਿਧਉ॥ ੩੬॥
ਸਰਵਦਾ ਸਰਵ ਦਾਤਾਸਿ ਸਰਵਦਾ ਸਮਯ: ਤ੍ਵਯਿ।
ਅਸਮਾਕੰ ਕਰਮ ਦਊਬਲ ਯਾਤ੍ ਕਰਣੋਪਿ ਜੜਤਾ ਗਤ:॥ ੩੭॥

*ਅਰਥ-* ਕਾਲੇ= ਸਮੇਂ ਸਮੇਂ ਪਰ ਮੇਘੋਹਿ= ਬੱਦਲ ਵਰਖਾ ਹੈ ਵ੍ਰਿਖਜ-ਬ੍ਰਿਛ ਵੀ ਸਮੇਂ ਸਮੇਂ ਪਰ ਫਲਦੇ ਹਨ, ਹਮੇਸ਼ਾਂ ਨਹੀਂ ਫਲਦੇ। ਭੂਮਿ= ਪ੍ਰਿਥਵੀ ਭੀ ਸਮੇਂ ਪਰ ਫਲ ਦੇਂਦੀ ਹੈ। ਔਰ ਗਊਆਂ ਭੀ ਸਮੇਂ ਪਰ ਦੁਹੰਤਿ ਚ= ਚੋਈਆਂ ਜਾਂਦੀਆਂ ਹਨ॥ ੩੫॥

ਸਾਰੇ ਪਦਾਰਥ ਸਮੇਂ ਸਮੇਂ ਪਰ ਫਲਦੇ ਹਨ ਪ੍ਰੰਤੂ ਹੇ ਕਰਨ! ਤੂੰ ਸਰਬਦਾ ਕਾਲ ਫਲਦਾ ਹੈਂ ਇਸ ਤੇਰੀ ਪ੍ਰਸਿੱਧੀ ਕੋ ਸੁਣ ਕੇ ਮੈਂ ਤੇਰੇ ਪਾਸ ਆਇਆ ਹਾਂ॥ ੩੬॥

ਸਰਬਦਾ ਕਾਲ ਸਭ ਪਦਾਰਥਾਂ ਦੇ ਦੇਣ ਵਾਲਾ ਤੂੰ ਹੈਂ। ਤੇਰੇ ਪਾਸ ਸਾਰੇ ਸਮੇਂ ਹਨ, ਪਰ ਸਾਡਾ ਕਰਮ ਦੁਰਬਲ ਹੋਣ ਨਾਲ ਕਰਣ ਭੀ ਹਮਾਰੇ ਵਾਸਤੇ ਕੰਜੂਸ ਭਾਵ ਕੋ ਪ੍ਰਾਪਤ ਹੋ ਗਿਆ ਹੈ॥ ੩੭॥

ਦੇਖੋ! ਸਾਹਮਣੇ ਦੰਦਾਂ ਮੇਂ ਸੋਨਾ ਲੱਗਾ ਹੋਇਆ ਹੈ ਚੰਗਾ ਭਲਾ ਦਿਖਾਈ ਦੇ ਰਿਹਾ ਹੈ ਪਰ ਮੈਨੂੰ ਦੇਂਦਾ ਨਹੀਂ ਹੈ। ਇਹ ਬਚਨ ਸੁਣ ਕੇ ਕਰਨ ਨੂੰ ਯਾਦ ਆ ਗਿਆ ਕਿ ਠੀਕ ਮੇਰੇ ਦੰਦਾਂ ਵਿਚ ਸੋਨਾ ਹੈ। ਉਸ ਵੇਲੇ ਰਾਜੇ ਕਰਨ ਨੇ ਕਿਹਾ-

ਮਮ ਭਾਰ ਸੁਵਰਨਸਜ ਦੰਤਾ ਬੱਧਾ:, ਤੂ ਹੀਰ ਕੈ।
ਪਾਤਯਿਤ੍ਵਾਤੁ ਤਾਨ ਸਰਵਾਨ ਗ੍ਰਹਾਣ ਤ੍ਵੰ ਦ੍ਵਿਜੋਤਮ॥ ੩੮॥

*ਅਰਥ-* ਮੇਰੇ ਦੰਦਾਂ ਵਿਚ ਸੋਨੇ ਦੀ ਜੰਜੀਰ ਤਥਾ ਹੀਰੇ ਜੜੇ ਹੋਏ ਹਨ, ਆਪ ਇਨ੍ਹਾਂ ਸਭਨਾਂ ਨੂੰ ਪੱਥਰ ਨਾਲ ਤੋੜ ਕੇ ਬੜੀ ਖੁਸ਼ੀ ਨਾਲ ਲੈ ਸਕਦੇ ਹੋ!

ਬ੍ਰਾਹਮਣ ਨੇ ਕਿਹਾ-

ਬ੍ਰਿਧੋ ਅਹੰ ਨੈਵ ਸ਼ਕੋ ਅਸਮਿ ਦੰਤਾਨ ਪਾਤਯਿਤੰ ਚ ਤੇ।

*ਅਰਥ-* ਮੈਂ ਬ੍ਰਿਧ ਹਾਂ ਤੇਰੇ ਦੰਦਾਂ ਦੇ ਤੋੜਨ ਦੀ ਮੇਰੇ ਵਿਚ ਸਮਰਥਾ ਨਹੀਂ ਹੈ।

ਕਰਨ ਨੇ ਕਿਹਾ-

ਪਾਸ਼ਾਣੰ ਦੇਹਿ ਮੇ ਨਾਥ ਯੇਨ ਉਤਪਾਟਯ ਦਦਾਮਿਤੇ।

*ਅਰਥ-*ਹੇ ਨਾਥ! ਤੂੰ ਮੈਨੂੰ ਪੱਥਰ ਉਠਾ ਕੇ ਦੇ, ਮੈਂ ਆਪਣੇ ਆਪ ਦੰਦਾਂ ਨੂੰ ਤੋੜ ਕੇ ਸਵਰਨ ਦੇਂਦਾ ਹਾਂ।

ਤਾਂ ਬ੍ਰਾਹਮਣ ਨੇ ਕਿਹਾ— ਤੈਨੂੰ ਪੱਥਰ ਫੜਾਨ ਦੀ ਸਮਰੱਥਾ ਭੀ ਮੇਰੇ ਵਿਚ ਨਹੀਂ ਹੈ।

ਉਸ ਵੇਲੇ ਰਾਜਾ ਕਰਨ ਰਿੜ੍ਹਦਾ-ਰਿੜ੍ਹਦਾ ਪੱਥਰ ਦੇ ਪਾਸ ਪਹੁੰਚਾ ਪ੍ਰੰਤੂ ਉਸ ਦੇ ਹੱਥਾਂ ਦੀਆਂ ਉਂਗਲਾਂ ਕੱਟੀਆਂ ਹੋਈਆਂ ਸਨ, ਪਰ ਧੀਰੇ ਧੀਰੇ ਉਹ ਜਦੋਂ ਪੱਥਰ ਫੜ ਕੇ ਸਵਰਨ ਦਾਨ ਦੇਣ ਲਈ ਦੰਦਾਂ ਪਰ ਮਾਰਨ ਲੱਗਾ ਤਬ ਉਸ ਬ੍ਰਾਹਮਣ ਰੂਪ ਹਰੀ ਨੇ ਆਪਣਾ ਸਾਖਿਆਤ ਰੂਪ ਧਾਰ ਕੇ ਰਾਜਾ ਕਰਨ ਦੇ ਹੱਥ ਫੜ ਲਏ ਤੇ ਕਿਹਾ— ਹੇ ਰਾਜਨ! ਬਸ, ਮੈਂ ਕੇਵਲ ਤੇਰੀ ਪ੍ਰੀਖਯਾ ਹੀ ਲੈਣੀ ਚਾਹੁੰਦਾ ਸੀ।

ਇਸ ਸਾਖੀ ਦਾ ਸਿਧਾਂਤ ਇਹ ਹੈ ਕਿ ਰਾਜਾ ਕਰਨ ਦੀ ਨਿਆਈਂ ਦਾਨ ਪੁੰਨ ਕਰਦਾ ਰਹੇ।

ਜਿਵੇਂ ਕਿ ਗਰੀਬ ਨਿਵਾਜ ਨੇ ਆਪਣੇ ਪਵਿੱਤਰ ਮੁਖ਼ਾਰਬਿੰਦ ਤੋਂ ਫ਼ੁਰਮਾਇਆ ਹੈ:

ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥ (ਪੰਨਾ ੯੫੨)

ਤਥਾ- ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ ੧॥ *(ਪੰਨਾ ੧੨੪੫)*

## ਖੇਤੁ ਪਛਾਣੈ ਬੀਜੈ ਦਾਨੁ॥

ਜਿਵੇਂ ਚੰਗੇ ਖੇਤ ਨੂੰ ਪਛਾਣ ਕੇ ਦਾਣੇ ਨੂੰ ਬੀਜੇ ਤਾਂ ਦਸ ਗੁਣਾਂ ਵੱਧ ਕੇ ਫਲਦਾ ਹੈ। ਏਸੇ ਤਰ੍ਹਾਂ ਖੇਤੁ ਪਛਾਣੈ= ਅਧਿਕਾਰੀ ਪੁਰਸ਼ ਨੂੰ ਪਛਾਣ ਕੇ ਜੇ ਦਾਨ ਦੇਣ ਰੂਪ ਬੀਜ ਨੂੰ ਬੀਜੇ ਤਾਂ ਬਿਅੰਤ ਫਲ ਦੀ ਪ੍ਰਾਪਤੀ ਹੁੰਦੀ ਹੈ।

## ਸੋ ਖਤ੍ਰੀ ਦਰਗਹ ਪਰਵਾਣੁ॥

ਉਹ ਖੱਤ੍ਰੀ ਪ੍ਰਮਾਤਮਾ ਦੀ ਦਰਗਾਹ ਵਿਖੇ ਪ੍ਰਮਾਣੀਕ ਹੁੰਦਾ ਹੈ।

## ਲਬੁ ਲੋਭੁ ਜੇ ਕੂੜੁ ਕਮਾਵੈ॥

ਲਬ ਪਦਾਰਥਾਂ ਦੇ ਖਾਣ ਦਾ, ਲੋਭ ਪਦਾਰਥਾਂ ਦੇ ਇਕੱਠਿਆਂ ਕਰਨ ਦਾ ਅਤੇ ਜਿਹੜਾ ਪੁਰਸ਼ ਝੂਠ ਨੂੰ ਕਮਾਉਂਦਾ ਹੈ।

## ਅਪਣਾ ਕੀਤਾ ਆਪੇ ਪਾਵੈ॥ ੧੭॥

ਉਹ ਆਪਣੇ ਕੀਤੇ ਕਰਮਾਂ ਦਾ ਫਲ ਆਪ ਹੀ ਪਾਂਦਾ ਹੈ॥ ੧੭॥

**ਉਥਾਨਕਾ**-ਪੰਚਮ ਪਾਤਿਸ਼ਾਹ ਜੀ ਦੇ ਅੱਗੇ ਸਿੱਖਾਂ ਨੇ ਬੇਨਤੀ ਕੀਤੀ— ਹੇ ਪ੍ਰਭੂ! ਫਰੀਦ ਜੀ ਨੇ ਆਪਣੇ ਸਲੋਕਾਂ ਵਿਚ ਕਿਹਾ ਹੈ-

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍॥ ੧੧੯॥

*(ਸਲੋਕ ਫਰੀਦ ਜੀ, ਪੰਨਾ ੧੩੮੪)*

ਇਹ ਬਚਨ ਠੀਕ ਹੈ ਜਾਂ ਨਹੀਂ? ਤਾਂ ਹਜ਼ੂਰ ਨੇ ਕਿਹਾ- ਸਾਡੇ ਵੱਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਇਸ ਤਰ੍ਹਾਂ ਫੁਰਮਾਇਆ ਹੈ-

## ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥

ਸਰੀਰ ਨੂੰ ਤੰਦੂਰ ਦੀ ਨਿਆਈਂ ਨਾ ਤਪਾ, ਹੱਡਾਂ ਨੂੰ ਬਾਲਣੁ= ਲੱਕੜਾਂ ਸਮਾਨ ਨਾ ਬਾਲ।

## ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮ੍ਾਲਿ॥ ੧੮॥

ਸਿਰ ਅਤੇ ਪੈਰਾਂ ਨੇ ਕੀ ਫੇੜਿਆ= ਵਿਗਾੜਿਆ ਹੈ? ਤੂੰ ਆਪਣੇ ਹਿਰਦੇ ਦੇ ਅੰਦਰ ਹੀ ਪਿਰੀ=ਪਿਆਰੇ ਨੂੰ ਸੰਭਾਲਣਾ ਕਰ*॥ ੧੮॥

---

**ਇਹ ਸਲੋਕ ਫਰੀਦ ਜੀ ਦੇ ਸਲੋਕਾਂ ਵਿਖੇ ਭੀ ਆ ਚੁੱਕਾ ਹੈ ਪਰ ਇਕ ਪਦ ਦਾ ਫਰਕ ਹੈ:*

*ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥*
*ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥ ੧੨੦॥*

[ਪੰਨਾ ੧੪੧੨]

## ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ ॥

ਸਾਰਿਆਂ ਘਟਾਂ ਵਿਖੇ ਭਾਵ ਚੁਰਾਸੀ ਲੱਖ ਜੂਨ ਵਿਖੇ ਉਹ ਸਹੁ= ਪਤੀ-ਪ੍ਰਮੇਸ਼ਰ ਵਸ ਰਿਹਾ ਹੈ, ਪ੍ਰਮੇਸ਼ਰ ਬਿਨਾਂ ਕੋਈ ਘਟ ਨਹੀਂ ਹੈ।

ਜਿਵੇਂ ਪਾਣੀ ਸਾਰੇ ਵਿਆਪਕ ਹੈ ਤਿਵੇਂ ਬ੍ਰਹਮ ਸਾਰੇ ਪਰੀਪੂਰਨ ਹੈ, ਪਰ ਕਿਧਰੇ ਪਾਣੀ ਦੀ ਪ੍ਰਾਪਤੀ ਹੈ ਢੋਲਾਂ ਪਰ ਡੱਗੇ ਮਾਰਨ 'ਤੇ। ਕਿਧਰੇ ਪਾਣੀ ਦੀ ਪ੍ਰਾਪਤੀ ਪੰਜ ਹੱਥ 'ਤੇ ਹੈ। ਕਿਧਰੇ ਪਾਣੀ ਦੀ ਪ੍ਰਾਪਤੀ ਦਸ ਹੱਥ ਪਰ ਹੈ। ਕਿਧਰੇ ਪਾਣੀ ਦੀ ਪ੍ਰਾਪਤੀ ਵੀਹ ਹੱਥ ਪਰ ਹੈ ਤੇ ਕਿਧਰੇ ਪਾਣੀ ਦੇ ਸੋਮੇ ਚਲ ਰਹੇ ਹਨ।

*ਯਥਾ-* ਕਤਹੂ ਢੋਲ ਢਮੱਕਿਆ, ਕਹੂੰ ਪੰਚ ਦਸ ਬੀਸ।
ਕਤਹੂ ਊਪਰਿ ਹੋਇ ਬਹੈ, ਜਿਉ ਜਲ ਤਿਉ ਜਗਦੀਸੁ।

ਏਸੇ ਤਰ੍ਹਾਂ ਪਾਣੀ ਦੀ ਨਿਆਂਈਂ ਬ੍ਰਹਮ ਵਸਦਾ ਤਾਂ ਸਾਰਿਆਂ ਘਟਾਂ ਵਿਖੇ ਹੈ, ਪਰ ਉਸ ਦੀ ਪ੍ਰਾਪਤੀ ਬਹੁਤਿਆਂ ਕਸ਼ਟਾਂ ਕਰ ਕੇ ਹੁੰਦੀ ਹੈ। ਜਿਵੇਂ ਬਠਿੰਡੇ ਵੱਲ ਖੂਹਾਂ ਦਾ ਪਾਣੀ ਬਹੁਤ ਡੂੰਘਾ ਹੁੰਦਾ ਹੈ। ਅੱਗੇ ਬਲਦ ਬੰਨ੍ਹ ਕੇ ਦੂਰ ਤਕ ਲੈ ਜਾਂਦੇ ਹਨ ਪਿਛੋਂ ਜਦ ਡੋਲ ਪਾਣੀ ਦਾ ਭਰ ਕੇ ਉਪਰ ਆ ਜਾਂਦਾ ਹੈ ਤਾਂ ਇਕ ਆਦਮੀ ਢੋਲ ਪਰ ਡੱਗਾ ਮਾਰਦਾ ਹੈ, ਉਸ ਨੂੰ ਸੁਣ ਕੇ ਬਲਦਾਂ ਵਾਲਾ ਆਦਮੀ ਬਲਦ ਖੜੇ ਕਰ ਦੇਂਦਾ ਹੈ।

ਕਿਧਰੇ ਪ੍ਰਮੇਸ਼ਰ ਦੀ ਪ੍ਰਾਪਤੀ ਪੰਜ ਕੋਸ਼ਾਂ ਤੋਂ ਪਰੇ ਹੁੰਦੀ ਹੈ, ਕਿਧਰੇ ਪ੍ਰਮੇਸ਼ਰ ਦੀ ਪ੍ਰਾਪਤੀ ਦਸ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਪਰੇ ਹੈ, ਕਿਧਰੇ ਪ੍ਰਮੇਸ਼ਰ ਦੀ ਪ੍ਰਾਪਤੀ ਪੰਜ ਅਸਥੂਲ ਤਤ, ਪੰਜ ਸੂਖਮ ਤਤ, ਪੰਜ ਕਾਮ ਆਦਿਕ, ਪੰਜ ਵਿਸ਼ੇ ਇਨ੍ਹਾਂ ਵੀਹਾਂ ਤੋਂ ਪਰੇ ਹੈ। ਕਿਧਰੇ ਸੋਮੇ ਦੀ ਨਿਆਂਈ ਬ੍ਰਹਮ ਗਿਆਨੀ ਦੇ ਹਿਰਦੇ ਵਿਚ ਉਹ ਬ੍ਰਹਮ ਸਾਖਿਆਤਕਾਰ ਹੋ ਰਿਹਾ ਹੈ।

## ਨਾਨਕ ਤੇ ਸੋਹਾਗਣੀ ਜਿਨ੍ਾ ਗੁਰਮੁਖਿ ਪਰਗਟੁ ਹੋਇ ॥ ੧੯ ॥

ਗੁਰੂ ਜੀ ਆਖਦੇ ਹਨ- ਉਹ ਇਸਤ੍ਰੀਆਂ ਸੁਹਾਗਵੰਤੀਆਂ ਹਨ ਜਿਨ੍ਹਾਂ ਨੂੰ ਗੁਰੂ ਦੁਆਰੇ ਉਹ ਪਤੀ-ਪ੍ਰਮਾਤਮਾ ਪਰਗਟ ਹੁੰਦਾ ਹੈ॥ ੧੯ ॥

## *ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥

ਹੇ ਭਾਈ ਲਹਿਣਾ ਜੀ! ਜੇ ਆਪ ਜੀ ਨੂੰ ਪ੍ਰੇਮ ਰੂਪੀ ਖੇਡ ਦੇ ਖੇਡਣ ਦਾ ਚਾਉ= ਉਤਸ਼ਾਹ ਹੈ ਤਾਂ ਸਿਰ ਨੂੰ ਤਲੀ ਪਰ ਰੱਖ ਕੇ ਮੇਰੀ ਪ੍ਰਤੱਖ ਗਲੀ ਵਿਖੇ ਆ, ਜਿਥੇ ਅਸੀਂ ਨਿਵਾਸ ਕਰਦੇ ਹਾਂ।

*ਅਥਵਾ-* ਸਤਿਸੰਗ ਰੂਪ ਗਲੀ ਵਿਚ ਆ।

## ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥ ੨੦ ॥

ਇਸ ਰਸਤੇ ਭਾਵ ਸਤਿਸੰਗ ਵੱਲ ਪੈਰ ਰੱਖਣਾ ਕਰ। ਆਪਣਾ ਸਿਰ ਦੇ ਕੇ ਭਾਵ ਭੇਟਾ ਕਰ ਕੇ ਫਿਰ ਇਹਸਾਨ ਨਾ ਕਰ ਕਿ ਮੈਂ ਸਿਰ ਦਿੱਤਾ ਹੈ।

*ਅਥਵਾ-*ਹੇ ਲਹਿਣਾ ਜੀ! ਜੇ ਆਪ ਜੀ ਨੂੰ ਮੇਰੇ ਪ੍ਰੇਮ ਨਾਲ ਖੇਡਣ ਦਾ ਉਤਸ਼ਾਹ ਹੈ ਤਾਂ ਸਿਰੁ= ਹੰਕਾਰ

---

**ਇਹ ਸਲੋਕ ਭਾਈ ਲਹਿਣਾ ਜੀ ਦੇ ਪ੍ਰਤੀ ਕਰਤਾਰਪੁਰ ਉਚਾਰਿਆ ਹੈ-*

ਨੂੰ ਨਿੰਮ੍ਰਤਾ ਰੂਪੀ ਤਲੀ ਪਰ ਧਰ ਕੇ ਮੇਰੀ ਭਗਤੀ ਰੂਪ ਗਲੀ ਵਿਖੇ ਆਉਣਾ ਕਰ। ਇਸ ਭਗਤੀ ਰੂਪ ਰਸਤੇ ਵਿਖੇ ਸ਼ੁਭ ਸੰਕਲਪਾਂ ਰੂਪੀ ਪੈਰਾਂ ਨੂੰ ਰੱਖਣਾ ਕਰ, ਸਿਰ ਦੇ ਕੇ ਭਾਵ ਹੰਕਾਰ ਛੱਡਕੇ, ਇਹਸਾਨ ਨਾ ਕਰ ਕਿ ਮੈਂ ਹੰਕਾਰ ਤਿਆਗਿਆ ਹੈ, ਇਹ ਮਾਣ ਨਾ ਕਰੀਂ॥ ੨੦॥

## ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥

(ਹਿੰਦੂ) ਕਿਰਾੜਾਂ ਨਾਲ ਜੋ ਦੋਸਤੀ ਕਰਨੀ ਹੈ (ਇਹ ਸਭ ਨਿਸਫਲ ਹੈ), ਇਹ ਕੂੜੇ ਪੁਰਸ਼ ਹਨ, ਕਿਰਾੜਾਂ ਦੀ ਪਾਇ= ਪੱਤ (ਆਬਰੋ) ਵੀ ਕੂੜੀ= ਝੂਠੀ ਹੈ।

**ਉਥਾਨਕਾ**-ਸਿਆਲਕੋਟ ਵਿਖੇ ਇਕ ਬੜਾ ਭਾਰੀ ਸ਼ਾਹੂਕਾਰ ਸੀ, ਉਸ ਦੇ ਘਰ ਵਿਖੇ ਹੋਰ ਸਾਰੇ ਸੁਖ ਪ੍ਰਾਪਤ ਸਨ, ਪਰ ਇਕ ਪੁੱਤਰ ਦੀ ਮਿੱਠੀ ਦਾਤ ਨਹੀਂ ਸੀ। ਸੰਤਾਨ ਵਾਸਤੇ ਉਸ ਨੇ ਬੜੇ-ਬੜੇ ਉਪ੍ਰਾਲੇ ਕੀਤੇ ਪਰ ਕੋਈ ਨਾ ਹੋਇਆ। ਫੇਰ ਸਾਧੂ ਸੰਤਾਂ ਨੂੰ ਭੀ ਮਨਾਇਆ ਤਾਂ ਭੀ ਨਿਰਾਸਤਾ ਹੀ ਰਹੀ।

ਸਿਆਲਕੋਟ ਵਿਚ ਹੀ ਇਕ **'ਹਮਜ਼ਾ ਗੌਂਸ'** ਨਾਮੀ ਫ਼ਕੀਰ ਰਹਿੰਦਾ ਸੀ, ਉਸ ਦਾ ਬੜਾ ਭਾਰੀ ਪ੍ਰਤਾਪ ਸੀ। ਉਸ ਦੀ ਸੋਭਾ ਸੁਣ ਕੇ ਉਹ ਸ਼ਾਹੂਕਾਰ ਉਸ ਦੇ ਪਾਸ ਗਿਆ, ਉਸ ਅੱਗੇ ਭੇਟਾ ਰੱਖ ਕੇ ਦੋਵੇਂ ਹੱਥ ਜੋੜ ਬੇਨਤੀ ਕੀਤੀ— ਫ਼ਕੀਰ ਸਾਂਈਂ! ਮੇਰੀ ਝੋਲੀ ਖੈਰ ਪਾਓ ਮੈਂ ਭੀ ਦੁਨੀਆਂ ਨਾਲ ਗੰਢਿਆ ਜਾਵਾਂ।

ਫ਼ਕੀਰ ਨੇ ਪ੍ਰਸੰਨ ਹੋ ਕੇ ਕਿਹਾ— ਤੂੰ ਇਕ ਨੂੰ ਤਰਸਦਾ ਫਿਰਦਾ ਹੈਂ, ਪੁੱਤਰ ਤਾਂ ਇਕ ਦੀ ਜਗ੍ਹਾ ਚਾਰ ਹੋ ਜਾਣਗੇ ਪਰ ਇਕ ਪੁੱਤਰ ਨੂੰ ਤੂੰ ਮੇਰਾ ਮੁਰੀਦ ਬਣਾਵੀਂ।

ਸ਼ਾਹੂਕਾਰ ਨੇ ਕਿਹਾ— ਚੰਗਾ ਜੀ! ਮੰਨਤ ਮੰਨਣ ਕਰਕੇ ਫ਼ਕੀਰ ਦੇ ਕਹੇ ਅਨੁਸਾਰ ਉਸ ਦੇ ਘਰ ਵਿਖੇ ਸਮੇਂ ਅਨੁਸਾਰ ਚਾਰ ਪੁੱਤਰ ਹੋ ਗਏ। ਚਾਰਾਂ ਵਿਚੋਂ ਉਸ ਨੇ ਇਕ ਵੀ ਪੁੱਤਰ ਫ਼ਕੀਰ ਦੀ ਭੇਟਾ ਨਾ ਕੀਤਾ।

ਆਖਿਰ ਫ਼ਕੀਰ ਨੂੰ ਕਹਿਣਾ ਹੀ ਪਿਆ ਕਿ ਤੂੰ ਇਕ ਲੜਕਾ ਮੈਨੂੰ ਸੌਂਪ ਦੇਣਾ ਕਰ, ਹੱਛਾ-ਹੱਛਾ ਕਰ ਕੇ ਕਿਤਨਾਂ ਹੀ ਸਮਾਂ ਉਸ ਨੇ ਲੰਘਾ ਦਿੱਤਾ। ਆਖਿਰ ਉਸ ਨੇ ਕਿਹਾ-ਹੇ ਫ਼ਕੀਰ ਸਾਂਈਂ! ਤੂੰ ਮੁਸਲਮਾਨ ਹੈਂ ਤੇ ਮੈਂ ਹਿੰਦੂ ਹਾਂ ਇਸ ਕਰ ਕੇ ਮੈਂ ਆਪਣਾ ਲੜਕਾ ਤੇਰਾ ਮੁਰੀਦ ਕਿਵੇਂ ਬਣਾ ਸਕਦਾ ਹਾਂ?

ਫਕੀਰ ਨੂੰ ਬੜਾ ਗੁੱਸਾ ਆ ਗਿਆ, ਆਖਦਾ ਹੈ ਇਹ ਸ਼ਹਿਰ ਝੂਠਿਆਂ ਦਾ ਹੈ ਇਸ ਨੂੰ ਗ਼ਰਕ ਕਰ ਦੇਣਾ ਚਾਹੀਦਾ ਹੈ। ਸ਼ਹਿਰ ਨੂੰ ਗਰਕ ਕਰਨ ਵਾਸਤੇ ਉਹ 'ਹਮਜ਼ਾ ਗੌਂਸ' ਚਲੀਹੇ ਵਿਚ ਬੈਠ ਗਿਆ।

ਜਦ ਕਈ ਦਿਨ ਬੈਠਿਆਂ ਗੁਜ਼ਰ ਗਏ ਤਾਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਵਿਚਾਰਿਆ ਇਕ ਤਾਂ ਇਸ ਫ਼ਕੀਰ ਦਾ ਹੰਕਾਰ ਦੂਰ ਕਰਨਾ ਚਾਹੀਦਾ ਹੈ ਦੂਜਾ ਸ਼ਹਿਰ ਨੂੰ ਬਚਾਉਣਾ ਚਾਹੀਦਾ ਹੈ।

ਇਹ ਗੱਲ ਸੋਚ ਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਿਆਲਕੋਟ ਆ ਪਹੁੰਚੇ। ਬਾਹਰ ਵਾਰ ਡੇਰਾ ਲਗਾ ਕੇ ਭਾਈ ਮਰਦਾਨੇ ਨੂੰ ਭੇਜਿਆ ਕਿ ਫਲਾਣੀ ਜਗ੍ਹਾ ਜਾ ਕੇ ਤੂੰ ਕਹੋ ਕਿ 'ਹਮਜ਼ਾ ਗੌਂਸ' ਫ਼ਕੀਰ ਨੂੰ ਤਿੰਨ ਫਕੀਰ ਮਿਲਣਾ ਚਾਹੁੰਦੇ ਹਨ।

ਭਾਈ ਮਰਦਾਨੇ ਨੇ ਪਹੁੰਚ ਕੇ ਉਸੇ ਤਰ੍ਹਾਂ ਕਿਹਾ ਤਾਂ 'ਹਮਜ਼ਾ ਗੌਂਸ' ਦੇ ਮੁਰੀਦਾਂ ਨੇ ਕਿਹਾ— ਉਹ ਫਕੀਰ ਛਿਲੇ ਵਿਚ ਬੈਠਾ ਹੈ ਇਸ ਕਰ ਕੇ ਉਹ ਨਹੀਂ ਮਿਲ ਸਕਦਾ।

ਭਾਈ ਮਰਦਾਨੇ ਨੇ ਆ ਕੇ ਗੁਰੂ ਸਾਹਿਬ ਜੀ ਨੂੰ ਉਵੇਂ ਹੀ ਕਹਿ ਦਿੱਤਾ।

ਹਜ਼ੂਰ ਨੇ ਭਾਈ ਮਰਦਾਨੇ ਨੂੰ ਦੂਜੀ ਵਾਰ ਭੇਜਿਆ ਤਾਂ ਭੀ ਮੁਰੀਦਾਂ ਨੇ ਓਹੀ ਜੁਆਬ ਦਿੱਤਾ।

ਹਜ਼ੂਰ ਨੇ ਤੀਜੀ ਵਾਰ ਫੇਰ ਭੇਜਿਆ ਤਾਂ ਭੀ ਮੁਰੀਦਾਂ ਨੇ ਇਹੋ ਕਿਹਾ ਕਿ ਉਹ ਫ਼ਕੀਰ ਅਜੇ ਨਹੀਂ ਮਿਲ ਸਕਦਾ।

ਜਦ ਭਾਈ ਮਰਦਾਨੇ ਨੇ ਵਾਪਸ ਆ ਕੇ ਗੁਰੂ ਜੀ ਨੂੰ ਕਿਹਾ ਕਿ ਉਹ ਫ਼ਕੀਰ ਅਜੇ ਨਹੀਂ ਮਿਲ ਸਕਦਾ, ਤਾਂ ਹਜ਼ੂਰ ਨੇ ਉਥੇ ਬੈਠਿਆਂ ਹੀ ਅਜਿਹੀ ਨਿਗਾਹ ਨਾਲ ਤੱਕਿਆ ਕਿ ਜਿਸ ਬੁਰਜ ਵਿਚ ਬੈਠਾ ਉਹ ਛਿਲਾ (ਚਲੀਹਾ) ਕੱਟ ਰਿਹਾ ਸੀ ਉਹ ਬੁਰਜ ਫਟ ਗਿਆ ਤੇ ਸੂਰਜ ਦੀ ਰੌਸ਼ਨੀ ਅੰਦਰ ਚਲੀ ਗਈ। ਸੂਰਜ ਦੀ ਰੌਸ਼ਨੀ ਅੰਦਰ ਜਾਣ ਨਾਲ ਉਹ 'ਹਮਜ਼ਾ ਗੌਂਸ' ਫ਼ਕੀਰ ਡਰ ਗਿਆ ਤੇ ਛੇਤੀ ਨਾਲ ਬਾਹਰ ਨਿਕਲ ਆਇਆ।

ਆ ਕੇ ਮੁਰੀਦਾਂ ਤੋਂ ਪੁਛਦਾ ਹੈ ਕੀ ਕਾਰਨ ਹੈ ਬੁਰਜ ਕਿਉਂ ਫਟਿਆ ਹੈ? ਇਥੇ ਕੌਣ ਆਇਆ ਹੈ?

ਮੁਰੀਦਾਂ ਨੇ ਕਿਹਾ— "ਹੋਰ ਤਾਂ ਕੋਈ ਨਹੀਂ ਆਇਆ, ਇਕ ਮਨੁੱਖ ਆਇਆ ਸੀ। ਉਸ ਨੇ ਆ ਕੇ ਕਿਹਾ ਕਿ ਤਿੰਨ ਫ਼ਕੀਰ ਫਲਾਣੀ ਜਗ੍ਹਾ ਉਤਰੇ ਹੋਏ ਹਨ ਉਹ 'ਹਮਜ਼ਾ ਗੌਂਸ' ਫ਼ਕੀਰ ਨੂੰ ਮਿਲਣਾ ਚਾਹੁੰਦੇ ਹਨ।" ਅਸੀਂ ਕਿਹਾ— "ਫ਼ਕੀਰ ਸਾਂਈਂ ਜੀ ਛਿਲੇ ਵਿਚ ਬੈਠੇ ਹੋਏ ਹਨ ਅਜੇ ਨਹੀਂ ਮਿਲ ਸਕਦੇ।"

ਇਹ ਗੱਲ ਸੁਣ ਕੇ 'ਹਮਜ਼ਾ ਗੌਂਸ' ਨੇ ਵਿਚਾਰਿਆ ਕਿ ਉਹਨਾਂ ਦੀ ਕ੍ਰੋਧ ਦ੍ਰਿਸ਼ਟੀ ਨਾਲ ਹੀ ਇਹ ਬੁਰਜ ਫਟਿਆ ਹੈ ਉਹ ਕੋਈ ਬੜੇ ਕਰਨੀ ਵਾਲੇ ਹਨ, ਉਹਨਾਂ ਨੂੰ ਜ਼ਰੂਰ ਮਿਲਣਾ ਚਾਹੀਦਾ ਹੈ। ਉਸ ਨੇ ਆਪਣਾ ਮੁਰੀਦ ਭੇਜ ਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਆਪਣੇ ਪਾਸ ਬੁਲਾ ਲਿਆ ਤੇ ਕਿਹਾ— "ਆਪ ਜੀ ਨੇ ਮੇਰਾ ਚਲੀਹਾ ਪੂਰਾ ਕਿਉਂ ਨਹੀਂ ਹੋਣ ਦਿੱਤਾ? ਮੈਂ ਤਾਂ ਸਾਰੇ ਸ਼ਹਿਰ ਨੂੰ ਗਰਕ ਕਰਨਾ ਸੀ, ਇਹ ਸ਼ਹਿਰ ਝੂਠਿਆਂ ਦਾ ਹੈ।"

ਇਹ ਗੱਲ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਹਾ— "ਹੇ ਫ਼ਕੀਰ ਸਾਂਈ! ਜਿਨ੍ਹਾਂ ਨੇ ਪਹਿਲੇ ਹੀ ਮਰਨ ਨੂੰ ਸੱਚ ਮੰਨਿਆਂ ਹੋਇਆ ਹੈ, ਉਹਨਾਂ ਨੂੰ ਮਾਰ ਕੇ ਤੁਸੀਂ ਕੀ ਕਰਨਾ ਹੈ?

ਤਾਂ 'ਹਮਜ਼ਾ ਗੌਂਸ' ਫ਼ਕੀਰ ਨੇ ਕਿਹਾ— "ਮੈਨੂੰ ਕਿਵੇਂ ਯਕੀਨ ਹੋਵੇ ਕਿ ਇਹਨਾਂ ਨੇ ਮਰਨ ਨੂੰ ਸੱਚ ਮੰਨਿਆ ਹੋਇਆ ਹੈ?

ਉਸ ਨੂੰ ਯਕੀਨ ਕਰਾਉਣ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਨੂੰ ਸੋਨੇ ਦੇ ਦੋ ਪੈਸੇ ਦੇ ਕੇ ਭੇਜਿਆ ਕਿ ਸਿਆਲਕੋਟ ਸ਼ਹਿਰ ਵਿਚ ਜਾ ਕੇ ਤੂੰ ਇਕ ਪੈਸੇ ਦਾ ਸੱਚ ਅਤੇ ਇਕ ਪੈਸੇ ਦਾ ਝੂਠ ਖਰੀਦ ਕੇ ਲਿਆ।

ਹੇਮ ਟਕਾ ਪੁਰਿ ਮਾਂਹਿ ਲੇ ਜਾਵਹੁ। ਸਾਚ ਝੂਠ ਮੁਲ ਤਹਿਂ ਤੇ ਲਜਾਵਹੁ॥ ੮॥

ਗੁਰੂ ਜੀ ਦਾ ਹੁਕਮ ਮੰਨ ਕੇ ਭਾਈ ਮਰਦਾਨਾ ਸ਼ਹਿਰ ਵਿਖੇ ਚਲਾ ਗਿਆ, ਕਈ ਦੁਕਾਨਾਂ ਤੋਂ ਪੁਛਿਆ ਪਰ ਸੌਦਾ ਨਾ ਮਿਲਿਆ। ਜਦ ਫਿਰ ਫਿਰਾ ਕੇ ਮੂਲ ਚੰਦ ਦੀ ਹੱਟੀ 'ਤੇ ਪਹੁੰਚਾ ਤੇ ਆਖਿਆ- "ਸ਼ਾਹ ਜੀ! ਇਕ ਪੈਸੇ ਦਾ ਸੱਚ ਤੇ ਇਕ ਪੈਸੇ ਦਾ ਝੂਠ ਚਾਹੀਦਾ ਹੈ ਤਦ ਉਸ ਨੇ ਸੋਨੇ ਦੇ ਦੋ ਪੈਸੇ ਫੜ ਕੇ ਆਪਣੇ ਗੱਲੇ ਵਿਚ ਪਾ ਲਏ ਤੇ ਕਾਗਜ਼ ਦੇ ਦੋ ਟੁਕੜੇ ਲੈ ਕੇ ਲਿਖ ਦਿੱਤਾ- ਇਕ ਕਾਗਜ਼ 'ਤੇ ਲਿਖਿਆ ਮਰਨਾ ਸੱਚ ਹੈ, ਦੂਜੇ ਕਾਗਜ਼ ਪਰ ਲਿਖਿਆ ਜੀਵਣਾ ਝੂਠ ਹੈ।

ਇਹ ਦੋਨੋਂ ਟੁਕੜੇ ਲੈ ਕੇ ਭਾਈ ਮਰਦਾਨੇ ਨੇ ਗੁਰੂ ਸਾਹਿਬ ਜੀ ਨੂੰ ਲਿਆ ਦਿੱਤੇ। ਗੁਰੂ ਜੀ ਨੇ 'ਹਮਜ਼ਾ ਗੌਂਸ' ਨੂੰ ਵਿਖਾ ਕੇ ਉਸ ਦੇ ਦਿਲ ਨੂੰ ਭਰੋਸਾ ਦਿਵਾ ਦਿੱਤਾ ਕਿ ਇਹਨਾਂ ਨੇ ਤਾਂ ਪਹਿਲੇ ਹੀ ਮਰਨ ਨੂੰ ਸੱਚ ਸਮਝਿਆ ਹੋਇਆ ਹੈ। ਜਿਹੜਾ ਫ਼ਕੀਰ ਦੇ ਮਨ ਵਿਖੇ ਸ਼ਹਿਰ ਦੇ ਗ਼ਰਕ ਕਰਨ ਦਾ ਇਰਾਦਾ ਸੀ, ਉਹ ਸ਼ਾਂਤ ਕਰ ਦਿੱਤਾ।*

---

** ਇਹ ਪ੍ਰਸੰਗ ਹਮਜ਼ਾ ਗੌਂਸ ਵਾਲਾ ਪੰਥ ਪ੍ਰਕਾਸ਼ ਐਡੀਸ਼ਨ ਚੌਥੀ ਵਿਚ ਪੰਨਾ ੬੭੭ ਧਿਆਇ ੯ ਚੋਪਈ ੧੩ ਤੋਂ ਸ਼ੁਰੂ ਹੁੰਦਾ ਹੈ।*

ਪੁਨਾ ਗੁਰੂ ਜੀ ਨੇ ਭਾਈ ਮਰਦਾਨੇ ਨੂੰ ਭੇਜ ਕੇ ਮੂਲ ਚੰਦ ਨੂੰ ਆਪਣੇ ਪਾਸ ਬੁਲਾਇਆ ਤੇ ਪੁਛਿਆ- "ਮੂਲ ਚੰਦ! ਜਿਹੜਾ ਸੌਦਾ ਤੂੰ ਅਸਾਡੇ ਪਾਸ ਲਿਖ ਕੇ ਭੇਜਿਆ ਹੈ ਇਹ ਉਪਰੋਂ-ਉਪਰੋਂ ਲਿਖ ਕੇ ਭੇਜਿਆ ਹੈ ਜਾਂ ਸੱਚੇ ਦਿਲੋਂ ਲਿਖ ਕੇ ਭੇਜਿਆ ਹੈ?

ਮੂਲ ਚੰਦ ਨੇ ਕਿਹਾ-ਹੇ ਪ੍ਰਭੂ! ਅਸੀਂ ਸੰਸਾਰੀ ਜੀਵ ਹਾਂ, ਧਨ ਦੇ ਲੋਭ ਕਰ ਕੇ ਇਹ ਲਿਖ ਦਿੱਤਾ ਹੈ ਪਰ ਸਾਡੇ ਅੰਦਰ ਨਿਸਚਾ ਕੋਈ ਨਹੀਂ ਹੈ।"

ਤਾਂ ਹਜ਼ੂਰ ਨੇ ਫੁਰਮਾਇਆ— "ਹੇ ਮੂਲ ਚੰਦ! ਹਿਰਦੇ ਅੰਦਰ ਐਸਾ ਨਿਸਚਾ ਧਾਰਨ ਕੀਤਿਆਂ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ। ਇਸ ਵਾਸਤੇ ਤੂੰ ਸਾਡੇ ਪਾਸ ਕੁਝ ਦਿਨ ਰਹੋ ਜਿਸ ਤੇ ਤੈਨੂੰ ਇਹ ਨਿਸਚਾ ਪ੍ਰਾਪਤ ਹੋ ਜਾਵੇ।'

ਜਿਤਨਾ ਚਿਰ ਗੁਰੂ ਸਾਹਿਬ ਜੀ ਸਿਆਲਕੋਟ ਰਹੇ, ਉਤਨਾਂ ਚਿਰ ਪਾਸ ਰਹਿ ਕੇ ਮੂਲ ਚੰਦ ਨੇ ਬੜੀ ਸੇਵਾ ਕੀਤੀ। ਜਿਸ ਵੇਲੇ ਗੁਰੂ ਸਾਹਿਬ ਜੀ ਬਾਹਰ ਜਾਣ ਨੂੰ ਤਿਆਰ ਹੋਏ ਤਾਂ ਮੂਲ ਚੰਦ ਨੂੰ ਕਿਹਾ— "ਅੱਜ ਅਸੀਂ ਜਾਣ ਲਈ ਤਿਆਰ ਹਾਂ ਤੂੰ ਆਪਣੇ ਘਰ ਜਾ ਕੇ ਰਹੋ!" ਮੂਲ ਚੰਦ ਨੇ ਕਿਹਾ- ਗਰੀਬ ਨਿਵਾਜ ਜੀਓ! ਮੈਂ ਭੀ ਆਪ ਜੀ ਦੇ ਨਾਲ ਜਾਂਦਾ ਹਾਂ, ਆਪ ਜੀ ਤੋਂ ਬਗੈਰ ਮੈਂ ਕਿਵੇਂ ਰਹਿ ਸਕਦਾ ਹਾਂ? ਗੁਰੂ ਸਾਹਿਬ ਜੀ ਨੇ ਕਿਹਾ-"ਭਾਈ! ਜਿਵੇਂ ਤੇਰੀ ਇਛਿਆ ਹੈ।"

ਜਿਸ ਵੇਲੇ ਗੁਰੂ ਸਾਹਿਬ ਜੀ ਚਲੇ ਤਾਂ ਮੂਲ ਚੰਦ ਭੀ ਨਾਲ ਚਲ ਪਿਆ।

ਬਚਨ ਮਾਨਿ ਕੈ ਤਬ ਹੀ ਮੂਲਾ। ਚਲਯੋ ਸੰਗਿ ਲਖਿ ਗੁਰ ਅਨਕੂਲਾ।...੨੩॥

ਚਲਦੇ-ਚਲਦੇ ਬਹਾਵਲ ਦੀ ਰਿਆਸਤ ਵਿਖੇ ਆ ਪਹੁੰਚੇ। 'ਜਲਾਲਦੀਨ' ਪੀਰ ਨੂੰ ਮਿਲ ਕੇ ਬਚਨ ਬਿਲਾਸ ਕਰ ਕੇ ਉਸ ਦੇ ਮਨ ਨੂੰ ਖੁਸ਼ ਕੀਤਾ।

ਉਥੇ ਮੂਲ ਚੰਦ ਨੂੰ ਗੁਰੂ ਜੀ ਨੇ ਆਖਿਆ "ਜੋ ਪੁਰਸ਼ ਤੇਰੇ ਨਾਲ ਵਿਰੋਧ ਕਰਦਾ ਸੀ, ਉਸ ਨੇ ਅੱਜ ਤੇਰੇ ਘਰ ਜਾ ਕੇ ਤੇਰੀ ਔਰਤ ਨੂੰ ਕਿਹਾ ਹੈ ਕਿ ਤੇਰਾ ਪਤੀ (ਮੂਲ ਚੰਦ) ਤਾਂ ਮਰ ਗਿਆ ਹੈ। ਇਹ ਗੱਲ ਸੁਣ ਕੇ ਤੇਰੀ ਔਰਤ ਹੱਥ ਵਿਚ ਸਿਧਉਰਾ (ਸਤੀ ਹੋਣ ਵਾਲਾ ਸਮਾਨ) ਫੜ ਕੇ ਸਤੀ ਹੋਣ ਲਈ ਤਿਆਰੀ ਕਰ ਰਹੀ ਹੈ, ਜੇ ਤੂੰ ਉਸ ਨੂੰ ਬਚਾਉਣਾ ਚਾਹੁੰਦਾ ਹੈ ਤਾਂ ਬਚਾਅ ਲੈ ਤੇ ਜੇ ਤੇਰੇ ਦਿਲ ਵਿਚ ਪੱਕਾ ਵੈਰਾਗ ਹੈ ਤਾਂ ਪ੍ਰਵਾਹ ਨਾ ਕਰ।

ਇਹ ਗੱਲ ਸੁਣਦਿਆਂ ਸਾਰ ਹੀ ਮੂਲ ਚੰਦ ਦੇ ਮਨ ਵਿਚ ਪਰਿਵਾਰਕ ਮੋਹ ਜਾਗ ਪਿਆ ਤੇ ਬੇਨਤੀ ਕੀਤੀ ਕਿ ਹੇ ਪ੍ਰਭੂ! ਇਥੋਂ ਘਰ ਬਹੁਤ ਦੂਰ ਹੈ, ਮੈਂ ਉਸ ਪਾਸ ਕਿਵੇਂ ਪੁੱਜ ਸਕਦਾ ਹਾਂ, ਮੇਰੇ ਜਾਂਦਿਆਂ ਤਕ ਤਾਂ ਉਹ ਸੜ ਕੇ ਸੁਆਹ ਹੋ ਜਾਏਗੀ?

ਆਪ ਇਹ ਦੱਸੋ-

ਕੈਸੇ ਉਬਰੈ ਅਬ ਮਮ ਨਾਰੀ। ਸ਼ਰਮ ਰਖਹੁ ਮੈਂ ਸ਼ਰਨਿ ਤੁਮਾਰੀ॥ ੮੩॥
ਤੁਮ ਜੇ ਕਰਹੁ ਪੁਚਾਵਨ ਮੋਹੀ। ਤ੍ਰਿਯ ਤਨ ਤਬਹਿ ਬਚਾਵਨ ਹੋਹੀ।
ਆਪ ਸਮ੍ਰੱਥ ਸਰਬ ਪਰਕਾਰਾ। ਤੁਮ ਬਿਨ ਮੋਰ ਨ ਅਨਤ ਅਧਾਰਾ॥ ੮੪॥
ਮੁਸਕਾਨੇ ਸੁਨਿ ਕੈ ਗੁਨਖਾਨੀ। ਕਹਯੋ ਕਿ ਜੇ ਤੈਂ ਅਸ ਮਨ ਆਨੀ।
ਦੋਨਹੁ ਅਪੁਨੇ ਮੂੰਦਹੁ ਲੋਚਨ। ਜਾਇ ਮਿਲਹੁ ਕਰਿ ਸੋਚ ਬਿਮੋਚਨ॥ ੮੫॥

ਆਇਸੁ ਮਾਨਿ ਕੀਨ ਜਬ ਐਸੇ। ਖੋਲਿ ਬਿਲੋਕਜੋ ਨਿਜ ਘਰ ਬੈਸੇ।
ਜਗਤਿ ਆਪਨੀ ਤੀਜ ਉਬਾਰੀ। ਲਗਜੋ ਕਰਨ ਪੂਰਬ ਸਮ ਕਾਰੀ॥ ੮੬॥

*(ਨਾਨਕ ਪ੍ਰਕਾਸ਼ ਉਤ੍ਰਾਰਧ ਅਧਿ. ੩੧)*

ਗੁਰੂ ਸਾਹਿਬ ਜੀ ਪਾਕ ਪਟਨ, ਬਗਦਾਦ ਆਦਿਕ ਸ਼ਹਿਰਾਂ ਵਿਚ ਉਪਦੇਸ਼ ਦਿੰਦੇ ਹੋਏ ਖੁਰਮੇ ਨਗਰ ਵਿਖੇ ਭਾਈ ਮਰਦਾਨੇ ਦਾ ਸਸਕਾਰ ਕਰ ਕੇ ਤਲਵੰਡੀ ਆ ਕੇ ਮਰਦਾਨੇ ਦੇ ਪੁੱਤਰ ਸ਼ਹਿਜ਼ਾਦੇ ਨੂੰ ਨਾਲ ਲਿਆ ਕੇ ਉਸ ਨੂੰ ਮਰਦਾਨੇ ਦੀ ਗੱਦੀ 'ਤੇ ਬਿਠਾ ਦਿੱਤਾ, ਫਿਰ ਗੁਰੂ ਸਾਹਿਬ ਜੀ ਆਪ ਕੰਧਾਰ ਚਲੇ ਗਏ, ਕੰਧਾਰ ਤੋਂ ਹੋ ਕੇ ਮੁਲਤਾਨ ਆਏ, ਬਾਲ ਗੁੰਦਾਈ ਤੋਂ ਹੋ ਕੇ ਉਸ ਨੂੰ ਉਪਦੇਸ਼ ਦੇ ਕੇ ਫਿਰ ਗੁਰੂ ਸਾਹਿਬ ਜੀ ਸਿਆਲਕੋਟ ਆਏ। ਭਾਈ ਬਾਲੇ ਨੂੰ ਕਹਿੰਦੇ ਹਨ-

ਹੇ ਬਾਲਾ! ਇਸ ਨਗਰ ਮਝਾਰਾ। ਸੰਸਾਰੀ ਇਕ ਮੀਤ ਹਮਾਰਾ।
ਪੂਰਬ ਗਮਨਜੋ ਜੋ ਸੰਗਾਰਾ। ਮੂਲਾ ਨਾਮ ਸੁ ਇਹਾਂ ਅਗਾਰਾ॥ ੬੦॥
ਤਿਹ ਸੋਂ ਮਿਲਿਨ ਚਹੈ ਮਨ ਮੇਰਾ। ਚਲਹੁ ਅਬੈ ਜਿਤ ਦਿਸ਼ਿ ਹੈ ਡੇਰਾ।
ਅਸ ਕਹਿ ਚਲਿ ਮੂਲੇ ਕੇ ਪੌਰ। ਆਇ ਖਰੇ ਬੇਦੀ ਸਿਰਮੌਰ॥ ੬੧॥
ਘਰਨੀ ਸਨਮੁਖ ਜਬਹਿ ਨਿਹਾਰੇ। ਨਿਜ ਪਤਿ ਸੋਂ ਅਸ ਬਚਨ ਉਚਾਰੇ।

ਹੇ ਪਤੀ ਜੀ! ਜਿਹਨਾਂ ਫ਼ਕੀਰਾਂ ਦੇ ਨਾਲ ਤੂੰ ਗਿਆ ਸੀ ਅੱਜ ਓਹੀ ਫ਼ਕੀਰ ਹੇਠਾਂ ਆ ਕੇ ਖੜੇ ਹਨ। ਤੂੰ ਅੰਦਰ ਜਾ ਕੇ ਛਿਪ ਜਾਹ ਨਹੀਂ ਤਾਂ ਤੈਨੂੰ ਫਿਰ ਬੁਲਾ ਕੇ ਲੈ ਜਾਣਗੇ।

ਭਾਵੇਂ ਮੂਲ ਚੰਦ ਗੁਰੂ ਜੀ ਦੀ ਮਹਿਮਾਂ ਨੂੰ ਜਾਣਦਾ ਸੀ ਤਾਂ ਭੀ ਇਸਤਰੀ ਨੇ ਉਸ ਦੀ ਮਤ ਮਾਰ ਦਿੱਤੀ ਤੇ ਜਲਦੀ ਨਾਲ ਸੁੱਕੇ ਗੋਹਿਆਂ (ਪਾਥੀਆਂ) ਵਾਲੀ ਕੋਠੀ ਵਿਖੇ ਜਾ ਲੁਕਿਆ।

ਇਧਰੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ-

*ਮੂਲੇ ਮੂਲੇ ਊਚ ਅਲਾਈ॥ ੬੫॥*

ਇਹ ਅਵਾਜ਼ ਸੁਣ ਕੇ ਔਰਤ ਨੇ ਬਾਰੀ ਥਾਣੀਂ ਤਕ ਕੇ ਕਿਹਾ ਕਿ ਜਿਸ ਨੂੰ ਆਪ ਸੱਦਦੇ ਹੋ ਉਹ ਘਰ ਨਹੀਂ ਹੈ, ਕਿਧਰੇ ਕੰਮ ਕਰਨ ਗਿਆ ਹੋਇਆ ਹੈ:

ਸੁਨਿ ਕੈ ਸ੍ਰੀ ਗੁਰ ਬਚ ਕਹਜੋ ਬੇਮੁਖ ਕਰਮ ਬਿਹੀਨ।
ਹਮ ਆਏ ਤੁਝ ਮਿਲਨ ਕੋ ਛਪਨ ਸਦਨ ਮਹਿ ਕੀਨ॥ ੬੭॥
ਜੀਵਣ ਝੂਠ ਮਰਣ ਸਚੁ ਕਹਈ। ਮੂਢ ਮਤੀ ਪਰ ਭੇਦ ਨ ਲਹਈ।
ਕਹੇ ਨਾਰਿ ਕੇ ਦੁਰਜੋ ਅਗਾਰਾ। ਅਸ ਕਹਿ ਬਹੁਰ ਸ਼ਲੋਕ ਉਚਾਰਾ॥ ੬੮॥

## ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥ ੨੧॥

ਹੇ ਮੂਲਿਆ! ਤੂੰ ਮਰਨਾ ਸੱਚ ਕਹਿੰਦਾ ਸੈਂ ਪਰ ਤੂੰ ਮਰਨਾ ਜਾਪੈ= ਜਾਣਿਆਂ ਨਹੀਂ ਕਿ ਮੇਰਾ ਮਰਨਾ ਕਿਸ ਜਗ੍ਹਾ ਪਰ ਆਉਣਾ ਹੈ।

ਇਹੋ ਜਿਹੇ ਬਚਨ ਕਹਿ ਕੇ ਗੁਰੂ ਸਾਹਿਬ ਜੀ ਚਲ ਕੇ ਬਾਹਰ ਆ ਬੈਠੇ। ਉਸੀ ਵੇਲੇ ਅੰਦਰੋਂ ਕਾਲਾ ਸੱਪ ਨਿਕਲਿਆ ਉਸ ਨੇ ਮੂਲੇ ਨੂੰ ਡੰਗ ਮਾਰ ਦਿੱਤਾ ਤਦ ਮੂਲ ਚੰਦ–

ਹਾਇ ਹਾਇ ਕਰਿ ਬਾਹਿਰ ਆਯੋ। ਨਿਜ ਨਾਰੀ ਸੋਂ ਬੈਨ ਅਲਾਯੋ।
ਕਰਮਹੀਨ ਤੈਂ ਮੋ ਕੋ ਮਾਰਯੋ। ਚਢੀ ਸੀਸ ਮਮ ਜੀਵ ਬਿਦਾਰਯੋ॥ ੭੦॥
ਕਿਤ ਦਿਸ਼ ਗਮਨੇ ਦੇਹੁ ਬਤਾਈ। ਅਪੁਨੇ ਗੁਨਹਿ ਲੇਉਂ ਬਖਸ਼ਾਈ।
ਤਿਹ ਖਿਨ ਭਈ ਮੂਰਛਾ ਦੇਹੀ। ਬੋਲਨ ਕੀ ਸੁਧਿ ਰਹੀ ਨ ਕੇਹੀ॥ ੭੧॥

ਇਹ ਗੱਲ ਸਾਰੇ ਸ਼ਹਿਰ ਵਿਚ ਫੈਲ ਗਈ ਕਿ ਪੂਰਨ ਮਹਾਤਮਾਂ ਮੂਲ ਚੰਦ ਦੇ ਘਰ ਵਿਖੇ ਮੂਲ ਚੰਦ ਨੂੰ ਮਿਲਣ ਆਏ ਤੇ ਔਰਤ ਦੇ ਕਹਿਣ ਨਾਲ ਗੋਹਿਆਂ ਵਾਲੀ ਕੋਠੀ ਵਿਚ ਛਿਪ ਗਿਆ ਤੇ ਸੱਪ ਨੇ ਡੰਗ ਮਾਰ ਕੇ ਉਸ ਨੂੰ ਮਾਰ ਦਿੱਤਾ। ਬਹੁਤ ਲੋਕ ਆ ਕੇ ਇਕੱਠੇ ਹੋ ਗਏ ਤੇ ਕਹਿਣ ਲੱਗੇ ਇਸ ਨੂੰ ਗੁਰੂ ਜੀ ਪਾਸ ਲੈ ਚਲੋ, ਉਹ ਦਿਆਲੂ ਪੁਰਖ ਹਨ ਇਸ ਦੇ ਕੀਤੇ ਔਗੁਣ ਨੂੰ ਬਖਸ਼ ਦੇਣਗੇ–

ਅਸ ਕਹਿ ਤਾਂਹਿ ਮੰਚ ਪਰ ਜਾਇ। ਚਤਰ ਲੋਕ ਸਿਰ ਲੀਨ ਉਚਾਇ।
ਗਮਨ ਕੀਨ ਤਿਤ ਦਿਸ ਨਰ ਬ੍ਰਿੰਦਾ। ਜਿਤ ਦਿਸ਼ ਸੁਨੀ ਸ਼੍ਰੋਨ ਸੁਖਕੰਦਾ॥ ੭੬॥
ਮਚ ਪਰ ਤੇ ਉਤਾਰ ਤਿਹ ਤਾਈਂ। ਗੁਰ ਆਗੇ ਸੋ ਦਿਯ ਪੌਢਾਈ।
ਹਾਥ ਬਧ ਠਾਢੇ ਹ੍ਵੈ ਸਬਹੀ। ਬਿਨਤੀ ਕਹੈਂ ਭਾਉ ਉਰ ਧਰਹੀਂ॥ ੭੯॥
ਗੁਨਹਿਵੰਦ ਲਖਿ ਤੁਮ ਨੈ ਮਾਰਾ। ਕ੍ਰਿਪਾ ਧਾਰਿ ਅਬ ਦੇਹ ਜਿਵਾਰਾ।
ਜਾਨਿ ਬੂਝ ਇਹ ਭਯੋ ਅਜਾਨਾ। ਪ੍ਰੇਰਯੋ ਤੀਯ ਕੁਮਤਿ ਉਰਝਾਨਾ॥ ੮੦॥
ਇਸ ਪ੍ਰਕਾਰ ਸੁਨਿ ਕੈ ਜਗਨਾਥਾ। ਬੋਲੇ ਬਚਨ ਸਭਿਨਿ ਕੇ ਸਾਥਾ।
ਰਹਯੋ ਜੀਵਨਾ ਇਸ ਮ੍ਰਿਤੁ ਆਈ। ਨਹਿ ਕੈਸੇ ਹੂੰ ਹੋਤਿ ਬਚਾਈ॥ ੮੧॥
ਇਸ ਕੋ ਮਾਰ ਗਾਢ ਬਹੁ ਹੋਈ। ਨਹੀਂ ਉਬਾਰ ਸਕੈ ਅਬ ਕੋਈ।
ਅੰਤ ਸਮੈਂ ਜੋ ਦਰਸ਼ਨ ਪਾਵਾ। ਯਾਂ ਕੋਂ ਫਲ ਇਸ ਹੋਇ ਸਹਾਵਾ॥ ੮੨॥
ਦਸਵਾਂ ਜਾਮਾਂ ਪਹਿਰਹਿ ਜਬਿਹੀ। ਜਨਮ ਮਰਨ ਤੇ ਗਤਿ ਦੈਂ ਤਬਿਹੀ।
ਤਬ ਲੌਂ ਜਨਮ ਧਰਹਿਗੋ ਏਹੀ। ਸੂਕਰ ਸ਼ਸ਼ਾ ਮਿਰਗ ਕੀ ਦੇਹੀ॥ ੮੩॥

*(ਨਾਨਕ ਪ੍ਰਕਾਸ਼ ਉਤ੍ਰਾਰਧ ਅਧਿ. ੩੮)*

ਇੰਜ ਕਹਿ ਕੇ ਗੁਰੂ ਜੀ ਚੁਪ ਹੋ ਗਏ ਅਤੇ ਲੋਕ ਜਿਸ ਵੇਲੇ ਮੂਲੇ ਨੂੰ ਘਰ ਲੈ ਕੇ ਗਏ, ਉਸ ਵੇਲੇ ਓਹ ਮਰ ਚੁੱਕਾ ਸੀ ਫਿਰ ਕੋਈ ਸਾਹ ਨਾ ਆਇਆ। ਫਿਰ ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਸਵਾਂ ਜਾਮਾਂ ਪਹਿਰਿਆ ਹੈ ਤੇ *ਸੱਚਖੰਡ ਸ੍ਰੀ ਹਜ਼ੂਰ ਸਾਹਿਬ ਗਏ ਹਨ, ਉਥੇ 'ਸ਼ਿਕਾਰ ਘਾਟ' ਬੜਾ ਸੋਹਣਾ ਅਸਥਾਨ ਬਣਿਆਂ ਹੋਇਆ ਹੈ, ਜਿਥੇ ਗੁਰੂ ਜੀ ਸ਼ਿਕਾਰ ਖੇਡਣ ਗਏ ਸਨ ਤੇ ਸਹੇ ਨੂੰ ਬਾਜ ਪਾਸੋਂ ਮਰਵਾਇਆ ਸੀ।

---

**ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜਿਥੇ ਗੁਰੂ ਸਾਹਿਬ ਜੀ ਦਾ ਅੰਗੀਠਾ ਸਾਹਿਬ ਹੈ ਜਿਸ ਦੇ ਅੰਦਰ ਹੈਡ ਪੁਜਾਰੀ ਤੋਂ ਬਿਨਾਂ ਹੋਰ ਕੋਈ ਪ੍ਰੇਮੀ ਜਾਂ ਸੇਵਾਦਾਰ ਨਹੀਂ ਜਾ ਸਕਦਾ ਉਸ ਦੇ ਅੰਦਰ ਸਵਰਨ ਦੇ ਪਤਰਿਆਂ ਦੀ ਸੇਵਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਬਾਬਾ ਸ਼ਾਮ ਸਿੰਘ ਜੀ ਦੇ ਪੋਤਰੇ ਚੇਲੇ ਸ੍ਰੀ ਮਾਨ ਸੰਤ ਬਿਸ਼ਨ ਸਿੰਘ ਜੀ ਬੜੇ ਉਤਸ਼ਾਹ ਨਾਲ ਸੰਨ ੧੯੬੪ ਬਿਕ੍ਰਮੀ ਸੰਮਤ ੨੦੨੧ ਤੋਂ ਕਰਵਾ ਰਹੇ ਸਨ। ਜਿਨ੍ਹਾਂ ਨੇ ਹੋਰ ਵੀ ਬਹੁਤ ਗੁਰ ਅਸਥਾਨਾਂ ਦੀ ਸੇਵਾ ਕਰਵਾਈ ਹੈ। ਸ਼ੁਰੂ ਸ਼ੁਰੂ ਵਿਖੇ ਜਿਸ ਵੇਲੇ ੧੯੪੧-੪੨ ਵਿਖੇ ਸ੍ਰੀ ਨਨਕਾਣਾ ਸਾਹਿਬ ਜੀ ਦੀ ਸੇਵਾ ਸ਼ੁਰੂ ਹੋਈ ਤਾਂ ਆਪ ਸੰਤ ਬਿਸ਼ਨ ਸਿੰਘ ਜੀ ਹੋਰਾਂ ਨੇ ਤੇ ਸੰਤ ਬਾਬਾ ਝੰਡਾ ਸਿੰਘ ਜੀ ਨੇ ਬ੍ਰਹਮ ਗਿਆਨੀ ਸੰਤ ਗੁਰਮੁਖ ਸਿੰਘ ਜੀ ਦੀ ਆਗਿਆ ਅਨੁਸਾਰ ਸੇਵਾ ਸੰਭਾਲੀ ਸੀ। ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਜੀ, ਬਾਲ ਲੀਲ੍ਹਾ ਗੁਰਦੁਆਰਾ ਅਤੇ* *(ਬਾਕੀ ਪੰਨਾ ੬੨੭ ਪਰ)*

ਇਤਨੇ ਨੂੰ ਇਕ ਕਰਮ ਕਾਂਡੀ ਦਰਸ਼ਨਾਂ ਨੂੰ ਆਇਆ ਸੀ, ਉਸ ਨੇ ਕੀ ਦੇਖਿਆ ਕਿ ਤੜਫਦੇ ਹੋਏ ਸਹੇ ਨੂੰ ਵੇਖ ਕੇ ਗੁਰੂ ਜੀ ਹੱਸ ਰਹੇ ਹਨ, ਇਹ ਤਾਂ ਬਹੁਤ ਨਿਰਦਈ ਹਨ। ਮੈਂ ਇਹਨਾਂ ਦੇ ਦਰਸ਼ਨਾਂ ਨੂੰ ਕਿਉਂ

---

(ਪੰਨਾ ੬੨੬ ਦਾ ਬਾਕੀ)

ਗੁਰਦੁਆਰਾ ਸਾਹਿਬ ਆਦਿ ਗੁਰਦੁਆਰਿਆਂ ਦੀ ਸੇਵਾ ਬੜੇ ਉਦਮ ਤੇ ਉਤਸ਼ਾਹ ਨਾਲ ਕਰਵਾਈ ਜੋ ੧੯੪੬ ਪੂਰਨਮਾਸ਼ੀ ਨੂੰ ਸੰਪੂਰਨ ਹੋਈ।

ਇਸ ਦੇ ਉਪ੍ਰੰਤ ਮੁਕਤਸਰ ਆ ਕੇ ਸਰੋਵਰ ਦੇ ਪੌੜਾਂ ਦੀ ਸੇਵਾ ਕਰਵਾਈ। ਫਿਰ ਮੁਕਤਸਰੋਂ ਖਡੂਰ ਸਾਹਿਬ ਹੁੰਦੇ ਹੋਏ ਅੰਮ੍ਰਿਤਸਰ ਆ ਕੇ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਪ੍ਰਕਰਮਾਂ ਤੇ ਘੰਟਾ ਘਰ ਚੌਂਕ ਵਾਲੇ ਪਾਸੇ ਦੀ ਡਿਉੜੀ ਦੀ ਸੇਵਾ ਆਰੰਭ ਕੀਤੀ। ਜਿਸ ਦੀ ਸੰਨ ੧੯੪੭ ਸਾਵਣ ੫ ਨੂੰ ਸ਼੍ਰੋ: ਗੁ: ਪ੍ਰ: ਕਮੇਟੀ ਨੇ ਸ਼ੁਰੂ ਕਰਨ ਦੀ ਇਜਾਜ਼ਤ ਦਿੱਤੀ ਸੀ। ਡਿਓੜੀ ਦੀ ਨੀਂਹ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਬਾਬਾ ਗੁਰਮੁਖ ਸਿੰਘ ਜੀ ਪਟਿਆਲੇ ਵਾਲਿਆਂ ਨੇ ਆਪਣੀ ਮੌਜੂਦਗੀ ਵਿਖੇ ਪੰਜਾਂ ਪਿਆਰਿਆਂ ਪਾਸੋਂ ਪੰਜ ਇੱਟਾਂ ਰਖਵਾ ਕੇ ਆਰੰਭ ਕੀਤੀ ਸੀ। ਜਿਨ੍ਹਾਂ ਵਿਚੋਂ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸ਼੍ਰੋਮਣੀ ਟਕਸਾਲੀ ਸੰਤ ਅਮੀਰ ਸਿੰਘ ਜੀ (ਗਲੀ ਸਤੋ ਵਾਲੀ ਅੰਮ੍ਰਿਤਸਰ), ਸ੍ਰੀ ਮਾਨ ਸੰਤ ਬਾਬਾ ਝੰਡਾ ਸਿੰਘ ਜੀ, ਸ੍ਰੀ ਮਾਨ ਸੰਤ ਬਾਬਾ ਬਿਸ਼ਨ ਸਿੰਘ ਜੀ ਤੇ ਦੋ ਹੋਰ ਸੰਤ ਸਨ। ਜਿਹੜੀ ਸੇਵਾ ਹੁਣ ਮੁਕੰਮਲ ਹੋ ਚੁਕੀ ਹੈ। ਇਹਨਾਂ ਹੀ ਦਿਨਾਂ ਵਿਖੇ ਹਰਮਨ ਪਿਆਰੇ ਸੇਵਾ ਦੇ ਪੁੰਜ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਬਾਬਾ ਗੁਰਮੁਖ ਸਿੰਘ ਜੀ ੧੫ ਮੱਘਰ ਸੰਨ ੧੯੪੭ ਵਿਚ ੪ ਵੱਜ ਕੇ ੩੫ ਮਿੰਟ ਤੇ ਅੰਮ੍ਰਿਤ ਵੇਲੇ ਅਕਾਲ ਚਲਾਣਾ ਕਰ ਗਏ। ਇਸ ਤੋਂ ਉਪਰੰਤ ਸੰਤ ਬਾਬਾ ਬਿਸ਼ਨ ਸਿੰਘ ਜੀ, ਸ੍ਰੀ ਮਾਨ ਸੰਤ ਬਾਬਾ ਝੰਡਾ ਸਿੰਘ ਜੀ ਹੋਰਾਂ ਦੀ ਛਤਰ ਛਾਇਆ ਹੇਠ ਅੰਮ੍ਰਿਤਸਰ ਸੰਤੋਖਸਰ (ਟਾਹਲੀ ਸਾਹਿਬ) ਸਰੋਵਰ ਦੀ ਸੇਵਾ ਕਰਾਂਦੇ ਰਹੇ ਜੋ ਅਪਰੈਲ ਸੰਨ ੧੯੫੯ ਵਿਚ ਚਾਲੂ ਹੋਈ ਤੇ ਸਤੰਬਰ ੧੯੫੯ ਵਿਖੇ ਸਮਾਪਤ ਹੋਈ। ਆਪ ਜੀ ਸਾਰਾ ਸਾਰਾ ਦਿਨ ਪਉੜਾਂ ਵਿਖੇ ਸੇਵਾ ਕਰਾਉਂਦੇ ਰਹਿੰਦੇ। ਤੁਰਦਿਆਂ ਫਿਰਦਿਆਂ ਨਿਗਰਾਨੀ ਕਰਦਿਆਂ ਥੱਕ ਜਾਣਾ ਤਾਂ ਪਉੜਾਂ ਉਤੇ ਹੀ ਲੰਮਿਆਂ ਪੈ ਕੇ ਲੱਕ ਸਿੱਧਾ ਕਰ ਲੈਣਾ। ਇਸ ਤਰ੍ਹਾਂ ਤਨੋ ਮਨੋ ਹੋ ਕੇ ਇਹ ਸੇਵਾ ਨਿਬਾਹੀ। ਜੋ ਸਤਿਗੁਰਾਂ ਦੀ ਅਪਾਰ ਬਖਸ਼ਸ਼ ਦਾ ਸਦਕਾ ਲਗਭਗ ਛੇ ਮਹੀਨਿਆਂ ਵਿਖੇ ਪੂਰੀ ਹੋਈ।

ਇਹਨਾਂ ਹੀ ਦਿਨਾਂ ਵਿਖੇ ਆਪ ਸੰਤ ਬਾਬਾ ਬਿਸ਼ਨ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚਖੰਡ ਹਜ਼ੂਰ ਸਾਹਿਬ ਵਿਖੇ ਪ੍ਰਕਾਸ਼ ਕਰਨ ਲਈ ਸੁਨਹਿਰੀ ਪਾਲਕੀ ਤਿਆਰ ਕਰਵਾ ਰਹੇ ਸਨ ਜਿਸ ਤੇ ੧੬੦ ਤੋਲੇ ਸੋਨਾ ਲੱਗਾ ਹੈ। ਸਵਰਨ ਦੀ ਪਾਲਕੀ ਭੇਟਾ ਕਰਨ ਲਈ ੧੨ ਨਵੰਬਰ ੧੯੫੯ ਨੂੰ ਸੰਗਤਾਂ ਸਹਿਤ ਆਪ ਅੰਮ੍ਰਿਤਸਰੋਂ ਹਜ਼ੂਰ ਸਾਹਿਬ ਚਲੇ ਗਏ। ਉਥੇ ਪੁੱਜ ਕੇ ੨੧ ਨਵੰਬਰ ਨੂੰ ਕਲਗੀਧਰ ਜੀ ਦੇ ਨਗੀਨਾ ਘਾਟ ਤੋਂ ਮਹਾਰਾਜ ਦਸਮੇਸ਼ ਪਿਤਾ ਜੀ ਦੇ ਘੋੜੇ ਤੇ ਨਿਸ਼ਾਨ ਸਾਹਿਬਾਂ ਸਮੇਤ ੧੨ ਕੁ ਵਜੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਹੇਠ ਜਲੂਸ ਨਿਕਲਿਆ। ਜੋ ਤਕਰੀਬਨ ਸਾਢੇ ਪੰਜ ਵਜੇ ਸੱਚਖੰਡ ਹਜ਼ੂਰ ਸਾਹਿਬ ਆ ਕੇ ਸਮਾਪਤ ਹੋਇਆ। ਪੁਨਾ ਸੰਤ ਬਿਸ਼ਨ ਸਿੰਘ ਜੀ ਹੋਰਾਂ ਦੀ ਤਿਆਰ ਕਰਵਾਈ ਸੁਨਹਿਰੀ ਪਾਲਕੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਇਆ। ਰਸ-ਭਿੰਨੇ ਕੀਰਤਨ ਪਿਛੋਂ ਅਰਦਾਸਾ ਸੋਧਿਆ ਗਿਆ। ਅਰਦਾਸੇ ਤੋਂ ਮਗਰੋਂ ਸਾਹਿਬਾਂ ਦਾ ਨਿਮਨ ਲਿਖਤ ਹੁਕਮਨਾਮਾ ਆਇਆ-

ਧਨਾਸਰੀ ਮਹਲਾ ੫ ਘਰੁ ੧੨

ੴ ਸਤਿਗੁਰ ਪ੍ਰਸਾਦਿ ॥

ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ ॥ ਰਹਾਉ ॥
ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥ ੧ ॥
ਚਰਨ ਕਮਲ ਜਾ ਕਾ ਮਨੁ ਰਾਪੈ ॥ ਸੋਗ ਅਗਨਿ ਤਿਸੁ ਜਨ ਨ ਬਿਆਪੈ ॥ ੨ ॥
ਸਾਗਰੁ ਤਰਿਆ ਸਾਧੂ ਸੰਗੇ ॥ ਨਿਰਭਉ ਨਾਮੁ ਜਪਹੁ ਹਰਿ ਰੰਗੇ ॥ ੩ ॥
ਪਰ ਧਨ ਦੋਖ ਕਿਛੁ ਪਾਪ ਨ ਫੇੜੇ ॥ ਜਮ ਜੰਦਾਰੁ ਨ ਆਵੈ ਨੇੜੇ ॥ ੪ ॥
ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥ ਨਾਨਕ ਉਧਰੇ ਪ੍ਰਭ ਸਰਣਾਈ ॥ ੫ ॥ ੧ ॥ ੫੫ ॥

(ਪੰਨਾ ੬੮੮)

ਹਜ਼ੂਰ ਸਾਹਿਬ ਕਲਗੀਧਰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਵਾਲੇ ਪਵਿੱਤਰ ਅਸਥਾਨ ਅੰਗੀਠਾ ਸਾਹਿਬ (ਮੰਜੀ ਸਾਹਿਬ) ਦੀ ਸੇਵਾ ਦੀ ਕਾਫੀ ਦੇਰ ਤੋਂ ਚਰਚਾ ਹੋ ਰਹੀ ਸੀ। ਚਵੀ ਘੰਟੇ ਲਗਾਤਾਰ ਹਰ

(ਬਾਕੀ ਦੇਖੋ ਪੰਨਾ ੬੨੮ 'ਤੇ)

ਆਇਆ ਹਾਂ।

ਇਸ ਤਰ੍ਹਾਂ ਦੀਆਂ ਵਿਚਾਰਾਂ ਕਰ ਰਿਹਾ ਸੀ ਪਰ ਇਤਨੇ ਨੂੰ ਉਹ ਸਹਿਆ ਬਿਮਾਨ ਪਰ ਚੜ੍ਹ ਕੇ ਸੱਚਖੰਡ

---

*(ਪੰਨਾ ੬੨੭ ਦਾ ਬਾਕੀ)*

*ਵਕਤ ਜੋਤ ਦੇ ਜਗਣ ਕਰਕੇ ਉਹ ਅਸਥਾਨ ਅੰਦਰੋਂ ਕਾਲਾ ਹੋ ਚੁੱਕਾ ਸੀ। ਨਾਲੇ ਹੈਡ ਪੁਜਾਰੀ ਤੋਂ ਬਿਨਾਂ ਹੋਰ ਕੋਈ ਸੇਵਾਦਾਰ ਜਾਂ ਦਰਸ਼ਨ ਅਭਿਲਾਸ਼ੀ ਜਾ ਨਹੀਂ ਸਕਦਾ। ਇਧਰ ਸੰਤ ਬਾਬਾ ਬਿਸ਼ਨ ਸਿੰਘ ਜੀ ਹੋਰਾਂ ਦੀ ਇਹ ਉਤਸ਼ਾਹਕ ਸਵਰਨ ਦੀ ਪਾਲਕੀ ਦੀ ਸੇਵਾ ਦੇਖ ਕੇ ਉਥੋਂ ਦੇ ਪ੍ਰਬੰਧਕ ਬੋਰਡ ਨੇ ਇਹ ਸੁਭਾਗ ਸੇਵਾ ਆਪ ਜੀ ਨੂੰ ਬਖਸ਼ ਦਿੱਤੀ। ਸੋ ਆਪ ਜੀ ਨੇ ਸਵਰਨ ਦੇ ਪੱਤਰਿਆਂ ਦੀ ਸੇਵਾ ਤਕਰੀਬਨ ੯ ਅਪਰੈਲ ੧੯੬੨ ਵਿਖੇ ਆਰੰਭ ਕੀਤੀ ਉਸ ਤੇ ਜਦ ੬ ਕਿਲੋ ਸੋਨਾ ਲੱਗ ਚੁੱਕਾ ਤਾਂ। ਇਸ ਉਪਰੰਤ ਹਜ਼ੂਰ ਸਾਹਿਬ ਜੀ ਦੇ ਪ੍ਰਬੰਧਕ ਬੋਰਡ ਨੇ ਵੀ ੯ ਮਈ ੧੯੬੩ ਨੂੰ ਇਹ ਮਤਾ ਪਾਸ ਕੀਤਾ ਕਿ ਜੋ ਵੀ ਸੋਨਾ ਸਟੋਰ ਵਿਖੇ ਜਮ੍ਹਾ ਹੈ ਉਹ ਸਾਰੇ ਦਾ ਸਾਰਾ ਸੇਵਾ ਦੇ ਪੂਰਿਆਂ ਕਰਨ ਲਈ ਸੰਤ ਬਾਬਾ ਬਿਸ਼ਨ ਸਿੰਘ ਜੀ ਹੋਰਾਂ ਨੂੰ ਦਿੱਤਾ ਜਾਵੇ। ਜਿਸ ਦਾ ਕੁਲ ਵਜ਼ਨ ੬ ਹਜ਼ਾਰ ੩੦੦ ਗਰਾਮ, ੭੧੧ ਮਿਲੀ ਗਰਾਮ ਹੋਇਆ ਅਤੇ ਇਹ ਵੀ ਪਾਸ ਹੋਇਆ ਹੈ ਕਿ ਹੋਰ ਵੀ ਜਿਤਨਾਂ ਸੋਨਾ ਬੋਰਡ ਪਾਸ ਆਵੇਗਾ, ਉਹ ਸਾਰੇ ਦਾ ਸਾਰਾ ਸੇਵਾ ਖਾਤੇ ਸੰਤਾਂ ਨੂੰ ਦਿੱਤਾ ਜਾਵੇਗਾ। ਇਸ ਦੇ ਨਾਲ ਹੀ ਨਾਲ ਆਪ ਜੀ ਚਮਕੌਰ ਸਾਹਿਬ ਵਿਖੇ ਕਤਲ ਗੜ੍ਹ ਗੁਰਦੁਆਰੇ ਸਾਗਵਾਨ ਲੱਕੜ ਦੀਆਂ ਬੂਹੇ ਬਾਰੀਆਂ ਦੀ ਸੇਵਾ ਕਰਵਾਈ। ਸਾਹਿਬਾਂ ਦੇ ਪ੍ਰਕਾਸ਼ ਅਸਥਾਨ ਦੇ ਕਮਰੇ ਦੀ ਤੇ ਸੰਗ-ਮਰਮਰ ਦੀ ਪਾਲਕੀ ਸਾਹਿਬ ਦੀ ਸੇਵਾ ਕੀਤੀ। ਕਮਰੇ ਦੇ ਚਾਰੋਂ ਤਰਫ ਸ਼ੀਸ਼ੇ ਜੜਤ-ਕਾਰੀ ਕੀਤੇ ਗਏ ਹਨ ਤਾਂ ਕਿ ਹਰ ਪਾਸਿਓਂ ਸਾਹਿਬਾਂ ਦੇ ਦਰਸ਼ਨ ਹੋ ਸਕਣ। ਇਸ ਤੋਂ ਇਲਾਵਾ ਸੰਤ ਬਾਬਾ ਬਿਸ਼ਨ ਸਿੰਘ ਜੀ ਦੇ ਉਦਮ ਦਾ ਸਦਕਾ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਤਿੰਨ ਪਹਿਰੇ ਸ੍ਰੀ ਜਪੁਜੀ ਸਾਹਿਬ ਤੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ੪ ਅਪ੍ਰੈਲ ਸੰਨ ੧੯੫੪ ਤੋਂ ਆਰੰਭ ਹੋਇਆ, ਜੋ ਮਰਯਾਦਾ ਅਨੁਸਾਰ ਹਰ ਰੋਜ਼ ਅੱਜ ਦਿਨ ਤਕ ਹੁੰਦਾ ਚਲਾ ਆ ਰਿਹਾ ਹੈ।*

*ਪਾਠ ਦੀ ਸਮਾਪਤੀ ਪਿਛੋਂ ਮੁਖ ਪੁਜਾਰੀ ਜੀ ਅਰਦਾਸਾ ਸੋਧ ਕੇ ਸ੍ਰੀ ਅੰਗੀਠਾ ਸਾਹਿਬ ਨਾਮ ਕਰ ਕੇ ਪ੍ਰਸਿੱਧ ਮੰਜੀ ਸਾਹਿਬ ਜੀ ਦਾ ਦਰਵਾਜ਼ਾ ਖੋਲ੍ਹਣ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਸਵਾਰੀ ਲਿਆ ਕੇ ਸਿੰਘਾਸਣ ਪਰ ਪ੍ਰਕਾਸ਼ ਕਰਦੇ ਹਨ। ਇਨ੍ਹਾਂ ਸੇਵਾਵਾਂ ਦੇ ਸਦਕੇ ਸ੍ਰੀ ਮਾਨ ਸੰਤ ਬਿਸ਼ਨ ਸਿੰਘ ਜੀ ਨੂੰ ਸ੍ਰੀ ਹਜ਼ੂਰ ਸਾਹਿਬ ਜੀ ਵਲੋਂ ਸਮੇਂ-ਸਮੇਂ ਸਿਰਪਾਉ ਰੂਪ ਪੱਤ੍ਰ ਪ੍ਰਾਪਤ ਹੁੰਦੇ ਰਹੇ ਜਿਨ੍ਹਾਂ ਵਿਚ ਉਹਨਾਂ ਦੀ ਸੇਵਾ ਦੀ ਸ਼ਲਾਘਾ ਦਾ ਵਰਣਨ ਹੁੰਦਾ ਹੈ ਜਿਹਾ ਕਿ ੯-੪-੧੯੬੨ ਦੀ ਪੱਤਰ ਦੇ ਸ਼ਬਦ ਹਨ ਕਿ- "......ਆਪ ਨੇ ਸੱਚਖੰਡ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਕੇ ਹਰਿਮੰਦਰ ਸਾਹਿਬ ਕੇ ਅੰਦਰ ਸਿੰਘਾਸਨ ਕੀ ਜਗ੍ਹਾ ਕੀ ਸੇਵਾ ਜੋ ਆਰੰਭ ਕੀ ਹੈ, ਇਸ ਮਹਾਨ ਸੇਵਾ ਕੀ ਜਿਤਨੀ ਭੀ ਸ਼ਲਾਘਾ ਕੀ ਜਾਇ ਕਮ ਹੈ। ਗੁਰੂ ਕ੍ਰਿਪਾਲੂ ਦਿਆਲੂ ਨੇ ਏਹ ਸੇਵਾ ਕਾ ਮਾਨ ਆਪ ਜੈਸੇ ਪੂਰਨ ਸੰਤਾਂ ਕੋ ਬਖਸ਼ਾ ਹੈ। ਸੋ ਆਪ ਤੇ ਆਪ ਕੇ ਵੋਹ ਸੇਵਕ ਜੋ ਇਸ ਸੇਵਾ ਮੇਂ ਆਪ ਕਾ ਹਾਥ ਬਟਾ ਰਹੇ ਹੈਂ, ਵੋਹ ਵੋਹ ਧੰਨ ਧੰਨ ਹੈਂ ........।"*

ਤਥਾ-੬-੧੧-੧੯੬੨ ਦੀ ਪੱਤਰ ਦੇ ਸ਼ਬਦ ਹਨ ਕਿ-

*"......ਦਰਬਾਰ ਸਾਹਿਬ ਦੇ ਮੰਦਰ ਸਾਹਿਬ ਵਿਚ ਜੋ ਸੇਵਾ ਆਪ ਜੀ ਦੀ ਰਾਹੀਂ ਸੰਗਤਾਂ ਵਲੋਂ ਹੋ ਰਹੀ ਹੈ, ਉਸ ਦੀਆਂ ਚਾਰ ਚੁਫੇਰੇ ਬੜੇ ਪਿਆਰ ਨਾਲ ਸ਼ਲਾਘਾ ਹੋ ਰਹੀਆਂ ਹਨ ਤੇ ਦੂਰ-ਦੂਰ ਤੋਂ ਅਭਿਲਾਸ਼ੀ ਆ ਕੇ ਦਰਸ਼ਨ ਕਰਕੇ ਗਦ-ਗਦ ਖੁਸ਼ੀਆਂ ਮਾਣ ਰਹੇ ਹਨ .......।"*

ਤਥਾ-੨੩-੨-੧੯੬੩ ਦੀ ਪੱਤਰ ਦੇ ਸ਼ਬਦ ਹਨ ਕਿ--

*"........ਆਪ ਜੀ ਦੀ ਅਤੀ ਕਿਰਪਾ ਨਾਲ ਤਖਤ ਸਚਖੰਡ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਦੇ ਸਿੰਘਾਸਣ ਅਸਥਾਨ ਤੇ ਸੋਨੇ ਦੇ ਪਾਲਸ਼ ਕੀਤੇ ਹੋਏ ਅਤੀ ਸੁੰਦਰ ਪੱਤਰੇ ੨੦ ਨਗ ਤੇ ੨ ਫੁੱਲਾਂ ਵਾਲੇ ਨਗ ਪੁੱਜ ਗਏ ਹਨ, ਜੋ ਸ਼ੋਭਾ ਵਧਾ ਰਹੇ ਹਨ। ਆਪ ਜੀ ਦੀ ਤੇ ਆਪ ਜੀ ਦੇ ਸੇਵਕਾਂ ਦੀ ਇਹ ਮਹਾਨ ਸੇਵਾਵਾਂ ਤਵਾਰੀਖ ਵਿਚ ਸੁਨੈਹਰੀ ਅੱਖਰਾਂ ਨਾਲ ਲਿਖੀ ਜਾਏਗੀ। ਸੰਗਤ ਵੀ ਅਤੀ ਧੰਨਵਾਦੀ ਹੈ। ਆਸ ਹੈ ਕਿ ਇਸ ਸੇਵਾ ਨੂੰ ਸਿਰੇ ਚਾੜ੍ਹ ਦਿਓਗੇ ..........।"*

*ਇਤਿਆਦਿ ਸਿਰੋਪਾਉ ਪ੍ਰਾਪਤੀ ਪ੍ਰਯੰਤ ਭੀ ਸ੍ਰੀ ਸੰਤ ਜੀ ਨਿਰਮਾਣਤਾ ਸਹਿਤ ਗੁਰੂ-ਘਰ ਦੀ ਸੇਵਾ ਵਿਖੇ ਦਿਨੇ ਰਾਤ ਤਤਪਰ ਰਹੇ। ਸਾਹਿਬਾਂ ਦੀ ਅਪਾਰ ਬਖਸ਼ਸ਼ ਦਾ ਸਦਕਾ ਜਿਥੇ ਆਪ ਇਤਨੀਆਂ ਸੇਵਾ ਕਰਾਉਂਦੇ ਉਥੇ ਨਾਮ ਗੁਰਬਾਣੀ ਦੇ ਵੀ ਰਸੀਏ ਸਨ। ਸੁਖਮਨੀ ਸਾਹਿਬ ਜੀ ਦਾ ਪਾਠ ਰੋਜ਼ਾਨਾ ਨਿਤ ਨਿਯਮ ਅਨੁਸਾਰ ਬੜੇ ਪ੍ਰੇਮ ਉਤਸ਼ਾਹ ਨਾਲ ਆਪ ਕਰਦੇ ਤੇ ਸੁਣਦੇ ਰਹਿੰਦੇ ਸਨ।*

ਵਿਚ ਚਲਾ ਗਿਆ।

ਇਸ ਕੌਤਕ ਨੂੰ ਦੇਖ ਕੇ ਉਹ ਕਰਮ ਕਾਂਡੀ ਬੜਾ ਅਸਚਰਜ ਹੋਇਆ ਤੇ ਗੁਰੂ ਜੀ ਦੇ ਚਰਨਾਂ ਪਰ ਨਮਸਕਾਰ ਕਰ ਕੇ ਪੁਛਦਾ ਹੈ ਦੀਨ ਦਯਾਲ ਜੀ! ਇਹ ਕੌਣ ਹੈ ਜੋ ਜਨਮ ਮਰਨ ਦੇ ਬੰਧਨਾਂ ਨੂੰ ਕੱਟ ਕੇ ਮੁਕਤ ਹੋਇਆ ਹੈ? ਉਸ ਵੇਲੇ ਹਜ਼ੂਰ ਨੇ ਸਾਰਾ ਪ੍ਰਸੰਗ ਮੂਲ ਚੰਦ ਦਾ ਸੁਣਾ ਕੇ ਦੱਸਿਆ।

**ਦੂਜਾ ਅਰਥ-**

***ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥***

ਕਿਰਾੜਾ= ਕਰੜੇ ਮਨ ਵਾਲਿਆਂ ਨਾਲ ਦੋਸਤੀ ਕਰਨੀ ਚੰਗੀ ਨਹੀਂ, ਝੂਠਿਆਂ ਪੁਰਸ਼ਾਂ ਦੀ ਝੂਠੀ ਹੀ ਪਾਇ= ਪਤ ਹੁੰਦੀ ਹੈ।

***ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥ ੨੧॥***

ਮੂਲਿਆ= ਕਦਾਚਿਤ ਜੀਵਤ ਭਾਵ 'ਚੋਂ ਮਰਨਾ ਨ ਜਾਪੈ= ਨਾ ਜਾਣਿਆਂ ਇਸ ਕਰ ਕੇ ਜੀਵ ਨੂੰ ਪਤਾ ਨਹੀਂ ਹੈ ਮਰ ਕੇ ਮੈਂ ਪਹਿਲੇ ਕਿਸ ਥਾਂ 'ਤੇ ਆਉਣਾ ਹੈ ਨਰਕਾਂ ਵਿਖੇ ਆਉਣਾ ਹੈ ਜਾਂ ਜੂਨੀਆਂ ਵਿਖੇ॥ ੨੧॥

## ਗਿਆਨ ਹੀਣੰ ਅਗਿਆਨ ਪੂਜਾ॥

ਸੰਸਾਰੀ ਜੀਵ ਸਰੂਪ ਗਿਆਨ ਤੋਂ ਹੀਣੰ= ਰਹਿਤ ਹਨ ਅਤੇ ਪਖੰਡੀ ਅਗਿਆਨੀਆਂ ਦੀ ਪੂਜਾ ਕਰਦੇ ਹਨ। ਵਾ-ਇਹ ਅਗਿਆਨੀ ਜੀਵ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ। ਵਾ-ਆਪਣੀ ਪੂਜਾ ਕਰਾਉਣ ਵਿਚ ਲੱਗ ਰਹੇ ਹਨ।

## ਅੰਧ ਵਰਤਾਵਾ ਭਾਉ ਦੂਜਾ॥ ੨੨॥

ਇਨ੍ਹਾਂ ਜੀਵਾਂ ਦਾ ਸਾਰਾ ਵਰਤਾਵਾ ਅੰਨ੍ਹਾਂ ਹੈ ਅਤੇ ਦ੍ਵੈਤ ਭਾਵ ਵਿਚ ਲੱਗ ਰਹੇ ਹਨ। *ਅਥਵਾ*-ਹਿਰਦੇ ਅੰਦਰ ਦ੍ਵੈਤ ਭਾਵ ਦੇ ਹੋਣ ਕਰ ਕੇ ਅੰਧ-ਤਾਈਆਂ ਵਿਚ ਵਰਤ ਰਹੇ ਹਨ॥ ੨੨॥

## ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ॥

ਪੂਰਨ ਗੁਰਾਂ ਤੋਂ ਬਿਨਾਂ ਬ੍ਰਹਮ ਗਿਆਨ ਪ੍ਰਾਪਤ ਨਹੀਂ ਹੁੰਦਾ ਅਤੇ ਸ੍ਵੈ-ਧਰਮ ਧਾਰੇ ਤੋਂ ਬਿਨਾਂ ਅਸਲੀ ਇਕਾਗਰਤਾ ਵਾਲਾ ਧਿਆਨ ਪ੍ਰਾਪਤ ਨਹੀਂ ਹੁੰਦਾ।

## ਸਚ ਬਿਨੁ ਸਾਖੀ ਮੂਲੋ ਨ ਬਾਕੀ॥ ੨੩॥

ਸੱਚ ਤੋਂ ਬਿਨਾਂ ਝੂਠੀਆਂ ਸਾਖੀਆਂ ਪੜ੍ਹਦਾ ਹੈ।

ਵਾ-ਝੂਠੀਆਂ ਸਾਖੀ= ਉਗਾਹੀਆਂ ਦੇਂਦਾ ਹੈ ਇਸ ਕਰ ਕੇ ਮੂਲ ਰੂਪ ਸਵਾਸ ਭਾਵ ਸਵਾਸਾਂ ਰੂਪ ਮੂਲੋ= ਪੂੰਜੀ ਨਹੀਂ ਰਹਿੰਦੀ ਅਰਥਾਤ ਸਵਾਸ ਨਿਸਫਲ ਚਲੇ ਜਾਂਦੇ ਹਨ ਤੇ ਪਾਪਾਂ ਦੀ ਬਾਕੀ ਵਧਦੀ ਹੈ।

*ਅਥਵਾ*-ਪੂਰਨ ਗੁਰੂ ਨਾਲ ਮਿਲੇ ਬਿਨਾਂ ਇਹ ਜੀਵ ਚੁੰਚ ਗਿਆਨ, ਬੱਧ ਗਿਆਨ ਨੂੰ ਕਥਨ ਕਰਦਾ ਹੈ ਅਤੇ ਸ੍ਵੈ-ਧਰਮ ਧਾਰੇ ਬਿਨਾਂ ਬਗਲੇ ਵਾਂਗੂੰ ਧਿਆਨ ਲਗਾਉਂਦਾ ਹੈ।

ਸਚ ਨਾਮ ਤੋਂ ਬਿਨਾਂ ਸਾਖੀ= ਪ੍ਰੇਰਕ ਬ੍ਰਹਮ ਦੀ ਪ੍ਰਾਪਤੀ ਨਹੀਂ ਹੈ। ਜਿਵੇਂ (ਮੂਲ) ਬਚੇ ਤੋਂ ਬਿਨਾਂ ਬਾਕੀ

ਨਹੀਂ ਨਿਕਲਦੀ ਤਿਵੇਂ ਸ਼ੁਭ-ਗੁਣਾਂ ਵਾ ਪੁੰਨਾਂ ਰੂਪੀ ਮੂਲ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਰੂਪ ਬਾਕੀ ਨਹੀਂ ਨਿਕਲਦੀ॥ ੨੩॥

## ਮਾਣੂ ਘਲੈ ਉਠੀ ਚਲੈ॥

ਇਹ ਮਾਣੂ= ਮਨੁੱਖ ਪ੍ਰਮਾਤਮਾ ਦੇ ਘਲੈ= ਭੇਜੇ ਹੋਏ ਸੰਸਾਰ ਮਾਤਲੋਕ ਵਿਚ ਆਉਂਦੇ ਹਨ ਤੇ ਉਸ ਦੇ ਸੱਦੇ ਹੋਏ ਉਠ ਕੇ ਪ੍ਰਲੋਕ ਵਿਚ ਚਲੇ ਜਾਂਦੇ ਹਨ।

*ਯਥਾ*- ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥ *(ਪੰਨਾ ੧੨੩੯)*

## ਸਾਦੁ ਨਾਹੀ ਇਵੇਹੀ ਗਲੈ॥ ੨੪॥

ਇਵੇਹੀ= ਐਵੇਂ ਵਿਅਰਥ ਗੱਲਾਂ ਦੇ ਕਰਨ ਨਾਲ ਪ੍ਰਭੂ ਦਾ ਸਾਦੁ= ਆਨੰਦ ਨਹੀਂ ਆਉਂਦਾ।

*ਅਥਵਾ*-ਜੇ ਕੋਈ ਕਹੇ ਗੁਰੂ ਬਿਨਾਂ ਗਿਆਨ ਹੋ ਸਕਦਾ ਹੈ। ਧਰਮ ਧਾਰੇ ਬਿਨਾਂ ਧਿਆਨ ਲੱਗ ਸਕਦਾ ਹੈ। ਸਚ ਨਾਮ ਚਿੰਤਨ ਕੀਤੇ ਬਿਨਾਂ ਸਾਖੀ= ਬ੍ਰਹਮ ਦੀ ਪ੍ਰਾਪਤੀ ਹੋ ਸਕਦੀ ਹੈ। ਮੂਲ ਤਾਂ ਹੈ ਨਹੀਂ ਤੇ ਬਾਕੀ ਨਿਕਲ ਸਕਦੀ ਹੈ। ਇਵੇਹੀ= ਇਸ ਤਰ੍ਹਾਂ ਦੀਆਂ ਝੂਠੀਆਂ ਗੱਲਾਂ ਕਰਨ ਨਾਲ ਪ੍ਰਭੂ ਦਾ ਸਵਾਦ ਨਹੀਂ ਆਉਂਦਾ॥ ੨੪॥

ਅੱਗੋਂ ਕਰਮਾਂ ਦੀ ਗਤੀ ਪ੍ਰਬਲ ਕਥਨ ਕਰਦੇ ਹਨ-

ਪ੍ਰਾਰਬਧ ਕਰਮਾਂ ਦੀ ਗਤੀ ਨੂੰ ਚਾਹੇ ਅਵਤਾਰ ਹੈ ਚਾਹੇ ਕੋਈ ਬ੍ਰਹਮ ਗਿਆਨੀ ਹੈ ਉਸ ਨੂੰ ਭੋਗੇ ਬਿਨਾਂ ਕੋਈ ਮੇਟ ਨਹੀਂ ਸਕਦਾ।

ਭਗਤ ਤ੍ਰਿਲੋਚਨ ਜੀ ਆਪਣੀ ਘਰ ਵਾਲੀ ਨੂੰ ਸਮਝਾਉਂਦੇ ਹਨ-

ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ
ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥ *(ਪੰਨਾ ੬੯੫)*

*ਤਥਾ*- ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥ *(ਪੰਨਾ ੯੩੭)*

*ਤਥਾ*- ਕਿਰਤੁ ਪਇਆ ਪਰਵਾਣਾ ਲਿਖਿਆ ਬਾਹੁੜਿ ਹੁਕਮੁ ਨ ਹੋਈ॥
ਜੈਸਾ ਲਿਖਿਆ ਤੈਸਾ ਪੜਿਆ ਮੇਟਿ ਨ ਸਕੈ ਕੋਈ॥ ੨॥

*(ਆਸਾ ਮਹਲਾ੧, ਪੰਨਾ ੩੫੯)*

## ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ॥

ਯਦਪਿ ਸ੍ਰੀ ਰਾਮ ਚੰਦ੍ਰ ਜੀ ਦੇ ਅੰਦਰ ਬਲ ਅਧਿਕਾਰ= ਅਧਿਕ ਹੈਸੀ ਚੂੰਕਿ ਤ੍ਰਿਲੋਕੀ ਦੇ ਮਾਲਕ ਸਨ ਪਰੰਤੂ ਫਿਰ ਵੀ ਬਾਂਦਰਾਂ ਦੀ ਦਲ= ਸੈਨਾ ਨੂੰ ਮੇਲਵੈ= ਇਕੱਤਰ ਕਰਕੇ ਰਾਮ ਚੰਦ੍ਰ ਜੀ ਝੁਰਦੇ ਹੋਏ ਕਿਉਂਕਿ ਨਾਰਦ ਮੁਨੀ ਨੇ ਸਰਾਪ ਦਿੱਤਾ ਹੋਇਆ ਸੀ ਕਿ ਜਿਸ ਸਰਬੱਗਤਾ ਦਾ ਤੂੰ ਮਾਣ ਕੀਤਾ ਹੈ ਇਹ ਸਰਬੱਗਤਾ ਤੇਰੀ ਨਾਸ ਹੋ ਜਾਏਗੀ ਤੂੰ ਭੀ ਇਸਤ੍ਰੀ ਪਿਛੇ ਭਟਕਦਾ ਫਿਰੇਂਗਾ।

*ਅਥਵਾ*-ਇਕ ਸਮੇਂ ਵਿਸ਼ਨੂੰ ਭਗਵਾਨ ਜੀ ਬ੍ਰਹਮ ਪੁਰੀ ਵਿਖੇ ਆਏ, ਅੱਗੋਂ ਬ੍ਰਹਮਾ ਨੇ ਸਾਰੀ ਸਭਾ ਸਮੇਤ ਉੱਠ ਕੇ ਸਨਮਾਨ ਕੀਤਾ। ਸਨਤ ਕੁਮਾਰ ਭੀ ਉਥੇ ਬੈਠੇ ਸਨ ਜੋ ਸਦਾ ਅਕਾਮੀ ਸਨ ਉਹਨਾਂ ਨੇ ਉੱਠ ਕੇ ਸਨਮਾਨ ਨਾ ਕੀਤਾ।

ਉਸ ਵੇਲੇ ਵਿਸ਼ਨੂੰ ਭਗਵਾਨ ਨੇ ਕਿਹਾ— ਹੇ ਸਨਤ ਕੁਮਾਰ! ਤੈਨੂੰ ਨਿਹਕਾਮ ਦਾ ਹੰਕਾਰ ਹੈ ਜਾਹ ਤੂੰ ਕਾਮ ਕਰ ਕੇ ਆਤੁਰ ਹੋਵੇਂਗਾ।

ਜਦ ਵਿਸ਼ਨੂੰ ਭਗਵਾਨ ਨੇ ਐਸੇ ਬਚਨ ਕਹੇ ਤਿਸ ਵੇਲੇ ਸਨਤ ਕੁਮਾਰ ਨੇ ਕਿਹਾ— ਹੇ ਵਿਸ਼ਨੂੰ! ਜਿਸ ਸਰਬੱਗਤਾ ਦਾ ਤੈਨੂੰ ਹੰਕਾਰ ਹੈ ਇਕ ਸਮਾਂ ਤੇਰੇ ਪਰ ਵੀ ਐਸਾ ਆਵੇਗਾ ਕਿ ਤੂੰ ਅਗਿਆਨੀ ਹੋ ਕੇ ਸੰਸਾਰ ਵਿਖੇ ਵਿਚਰੇਂਗਾ ਤੇ ਰੋਵੇਂਗਾ।

(ਇਹ ਕਥਾ ਵਸ਼ਿਸ਼ਟ ਪੁਰਾਨ ਵਿਚ ਸ਼ੁਰੂ-ਸ਼ੁਰੂ ਵਿਚ ਹੈ ੩ ਪੰਨੇ ਪਰ ਦੇਖੋ)

## ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ॥

ਭਾਵੇਂ ਮਨ ਤਨ ਵਿਚ ਜੁਝੁ= ਯੁਧ ਕਰਨ ਦਾ ਬਿਅੰਤ ਸ਼ੌਕ ਹੈ ਸੀ, ਪਰੰਤੂ ਸ੍ਰੀ ਰਾਮ ਚੰਦ੍ਰ ਜੀ ਨਾਰਦ ਮੁਨੀ ਦੇ ਸਰਾਪ ਹੋਣ ਕਰਕੇ ਬਾਂਦਰਾਂ ਦੀ ਸੈਨਾ ਕਰ ਕੇ ਸੇਵਨੇ ਜੋਗ ਹੋਏ। ਮਨੁੱਖਾਂ ਕਰ ਕੇ ਸੇਵਨ ਜੋਗ ਨ ਹੋਏ, ਕਿਉਂਕਿ ਨਾਰਦ ਮੁਨੀ ਨੇ ਕਿਹਾ ਸੀ ਜਿਵੇਂ ਤੂੰ ਮੈਨੂੰ ਬਾਂਦਰ ਦਾ ਮੂੰਹ ਦਿੱਤਾ ਹੈ ਤਿਵੇਂ ਤੂੰ ਭੀ ਬਾਂਦਰਾਂ ਕਰਕੇ ਹੀ ਸੇਵਨੇ ਜੋਗ ਹੋਵੇਂਗਾ ਬਾਂਦਰ ਹੀ ਤੇਰੀ ਸਹਾਇਤਾ ਕਰਨਗੇ। ਹੋਰ ਕੋਈ ਮਨੁੱਖ ਤੇਰੀ ਸਹਾਇਤਾ ਨਹੀਂ ਕਰੇਗਾ।

## ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ॥

ਨਾਰਦ ਮੁਨੀ ਦੇ ਸਰਾਪ ਕਰਕੇ ਸੀਤਾ ਨੂੰ ਦਹਸਿਰੋ= ਰਾਵਣ ਚੁੱਕ ਕੇ ਲੈ ਗਿਆ ਤੇ ਲਛਮਣ ਰਾਵਣ ਦੀ ਬਰਛੀ ਕਰ ਕੇ ਮਰ ਗਿਆ। ਭਾਵ ਬੇਹੋਸ਼ ਹੋ ਗਿਆ।

### ਸਾਖੀ-ਬ੍ਰਹਮਾ ਤੇ ਰਾਵਣ ਦੀ

ਬ੍ਰਹਮਾ ਪਾਸੋਂ ਰਾਵਣ ਨੂੰ ਇਕ ਬਰਛੀ ਮਿਲੀ ਹੋਈ ਸੀ, ਉਹ ਬਰਛੀ ਜਿਸ ਵੇਲੇ ਰਾਵਣ ਨੇ ਮਾਰੀ ਤਾਂ ਉਹ ਬਰਛੀ ਹਨੂੰਮਾਨ ਨੇ ਬੋਚ ਕੇ ਸਮੁੰਦਰ ਵਿਚ ਸੁੱਟ ਦਿੱਤੀ। ਰਾਵਣ ਫਿਰ ਬੜੇ ਗੁੱਸੇ ਵਿਚ ਬ੍ਰਹਮਾ ਪਾਸ ਗਿਆ ਤੇ ਆਖਿਆ—"ਦਾਦਾ! ਕੀ ਗੱਲ ਹੈ ਤੇਰਾ ਬਚਨ ਨਿਸਫਲ ਚਲਾ ਗਿਆ ਹੈ, ਤੂੰ ਮੇਰੇ ਨਾਲ ਛਲ ਕੀਤਾ ਹੈ। ਮੇਰੇ ਜੀਅ ਵਿਚ ਆਉਂਦਾ ਹੈ ਕਿ ਮੈਂ ਤੈਨੂੰ ਮਾਰ ਸੁੱਟਾਂ ਬਰਛੀ ਲਛਮਣ ਨੂੰ ਵੱਜੀ ਨਹੀਂ।

ਉਸ ਵੇਲੇ ਬ੍ਰਹਮਾ ਨੇ ਡਰ ਕਰ ਕੇ ਹੋਰ ਬਰਛੀ ਦੇ ਕੇ ਆਖਿਆ ਕੋਈ ਸੰਸਾ ਨਾ ਕਰ ਕਿ ਜਦ ਹੁਣ ਜਾ ਕੇ ਮਾਰੇਂਗਾ ਤਾਂ ਉਸ ਨੂੰ ਜ਼ਰੂਰ ਬਰਛੀ ਵਜੇਗੀ ਤੇ ਲਛਮਣ ਮਰ ਜਾਵੇਗਾ।

ਇਸ ਤਰਫੋਂ ਬਰਛੀ ਦੇ ਕੇ ਰਾਵਣ ਨੂੰ ਭੇਜ ਦਿੱਤਾ ਉਸ ਤਰਫੋਂ ਨਾਰਦ ਨੂੰ ਭੇਜ ਕੇ ਹਨੂੰਮਾਨ ਨੂੰ ਹੋਰਨਾਂ ਗੱਲਾਂ ਵਿਚ ਲਗਾ ਦਿੱਤਾ। ਨਾਰਦ ਮੁਨੀ ਹਨੂੰਮਾਨ ਨਾਲ ਗੱਲਾਂ ਹੀ ਕਰ ਰਿਹਾ ਸੀ ਇਸ ਤਰਫੋਂ ਰਾਵਣ ਨੇ ਬਰਛੀ ਮਾਰ ਕੇ ਲਛਮਣ ਨੂੰ ਮੂਰਛਾ ਕਰ ਦਿੱਤਾ। ਇਸ ਵਜ੍ਹਾ ਨਾਲ ਬ੍ਰਹਮਾ ਦੇ ਸਰਾਪ ਕਰ ਕੇ ਲਛਮਣ ਮੂਆ ਪਰ ਮਗਰੋਂ ਜਿਸ ਵੇਲੇ ਹਨੂੰਮਾਨ ਨੇ ਸੰਜੀਵਣੀ ਬੂਟੀ ਲਿਆ ਕੇ ਦਿੱਤੀ ਤਾਂ ਉਸ ਦੀ ਮੂਰਛਾ ਹਟ ਗਈ।

**ਦੂਜਾ ਭਾਵ-**

*ਲਛਮਣੁ ਮੂਓ ਸਰਾਪਿ॥*

ਸ੍ਰੀ ਰਾਮ ਚੰਦ੍ਰ ਜੀ ਦੇ ਸਰਾਪ ਕਰ ਕੇ ਲਛਮਣ ਮਰ ਗਿਆ। ਜਿਸ ਵੇਲੇ ਰਾਵਣ ਦਾ ਭੇਜਿਆ ਹੋਇਆ ਮਰੀਚ ਸੋਨੇ ਦਾ ਹਰਨ ਬਣ ਕੇ ਕੁਟੀਆ ਅੱਗੋਂ ਲੰਘਿਆ ਤੇ ਸੀਤਾ ਦੀ ਦ੍ਰਿਸ਼ਟੀ ਪਈ, ਸੀਤਾ ਨੇ ਵੇਖ ਕੇ ਕਿਹਾ ਸੁਆਮੀ ਜੀ! ਉਹ ਸੋਨੇ ਦਾ ਹਰਨ ਲੰਘਿਆ ਜਾ ਰਿਹਾ ਹੈ ਉਹ ਮੈਨੂੰ ਲਿਆ ਕੇ ਵਿਖਾਓ।

ਰਾਮ ਜੀ ਨੇ ਕਿਹਾ—"ਸੁਭੱਦਰੇ! ਕਦੇ ਸੋਨੇ ਦਾ ਭੀ ਹਰਨ ਹੋਇਆ ਹੈ? ਇਹ ਰਾਖਸ਼ ਦਾ ਛਲ ਹੈ ਤੂੰ ਇਸ ਦੇ ਖਿਆਲ ਨੂੰ ਛੱਡ ਦੇਹ।" ਪਰ ਇਸਤਰੀਆਂ ਦਾ ਹਠ ਬੜਾ ਪ੍ਰਬਲ ਹੁੰਦਾ ਹੈ। ਇਸ ਨੇ ਆਪਣੇ ਸੁਭਾਵ ਦੀ ਮਜਬੂਰੀ ਨਾਲ ਹਠ ਨਾ ਛਡਿਆ ਆਖਿਆ ਇਹ ਸੋਨੇ ਦਾ ਹਰਨ ਜ਼ਰੂਰ ਲੈਣਾ ਹੈ।

ਉਸ ਵੇਲੇ ਸੀਤਾ ਦੇ ਕਹਿਣ ਤੇ ਸ੍ਰੀ ਰਾਮ ਚੰਦ੍ਰ ਜੀ ਜਾਣ ਨੂੰ ਤਿਆਰ ਹੋ ਗਏ। ਜਾਣ ਲੱਗਿਆਂ ਲਛਮਣ ਨੂੰ ਸਮਝਾਇਆ ਕਿ ਜਦ ਤਕ ਅਸੀਂ ਨਾ ਆਵੀਏ ਤਦ ਤਕ ਤੂੰ ਸੀਤਾ ਨੂੰ ਇਕੱਲਿਆਂ ਛੱਡ ਕੇ ਕਿਸੇ ਪਾਸੇ ਨਹੀਂ ਜਾਣਾ। ਲਛਮਣ ਨੇ ਕਿਹਾ— "ਸਤਿ ਬਚਨ ਜੀ!"

ਰਾਮ ਜੀ ਤਾਂ ਹਰਨ ਦੇ ਮਗਰ ਚਲੇ ਗਏ ਤੇ ਕਾਫੀ ਸਮਾਂ ਲੱਗ ਗਿਆ। ਸੀਤਾ ਘਬਰਾ ਗਈ ਕਿ ਕੀ ਕਾਰਨ ਹੈ ਹੁਣ ਤਕ ਰਾਮ ਜੀ ਆਏ ਨਹੀਂ। ਉਸ ਵੇਲੇ ਲਛਮਣ ਨੂੰ ਕਿਹਾ ਕਿ ਤੂੰ ਜਾ ਕੇ ਖਬਰ ਲਿਆ। ਲਛਮਣ ਨੇ ਕਿਹਾ— "ਮੈਨੂੰ ਇਥੇ ਖੜੇ ਰਹਿਣ ਦਾ ਹੁਕਮ ਹੈ, ਮੈਂ ਨਹੀਂ ਜਾਣਾ।"

ਕੁਝ ਸਮੇਂ ਮਗਰੋਂ ਫੇਰ ਕਿਹਾ, ਫੇਰ ਕਿਹਾ, ਫੇਰ ਕਿਹਾ, ਜਦ ਸੀਤਾ ਨੇ ਕੁਬਚਨ ਬੋਲੇ ਤਾਂ ਉਸ ਵੇਲੇ ਲਛਮਣ ਨੇ ਆਪਣੇ ਜਤ ਸਤ ਦੇ ਬਲ ਕਰ ਕੇ ਇਕ ਲਕੀਰ ਖਿੱਚ ਕੇ ਕਿਹਾ—ਹੇ ਮਾਤਾ! ਜਾਣਾ ਤਾਂ ਨਹੀਂ ਸੀ ਪਰ ਤੇਰੇ ਮਜ਼ਬੂਰ ਕਰਨ 'ਤੇ ਜਾ ਰਿਹਾ ਹਾਂ ਪਰ ਤੂੰ ਇਸ ਲਕੀਰ ਤੋਂ ਬਾਹਰ ਨਾ ਆਵੀਂ। ਜੇ ਇਸ ਦੇ ਅੰਦਰ ਕੋਈ ਆਏਗਾ ਤਾਂ ਉਹ ਭਸਮ ਹੋ ਜਾਏਗਾ।

ਇਤਨੀ ਗੱਲ ਆਖ ਕੇ ਲਛਮਣ ਚਲਾ ਗਿਆ ਤੇ ਰਾਮ ਜੀ ਨੂੰ ਜਾ ਮਿਲਿਆ ਅੱਗੋਂ ਰਾਮ ਜੀ ਨੇ ਗੁੱਸੇ ਵਿਚ ਆ ਕਿਹਾ ਹੇ ਲਛਮਣ! ਤੂੰ ਮੁਇਓਂ ਹੀ ਨਾ, ਜੋ ਸੀਤਾ ਨੂੰ ਇਕੱਲਾ ਛੱਡ ਕੇ ਆ ਗਿਆ ਹੈਂ, ਬਸ ਇਤਨੇ ਸਰਾਪ ਕਰ ਕੇ ਲਛਮਣ ਮੂਰਛਤ ਹੋ ਗਿਆ ਇਸ ਵਜ੍ਹਾ ਨਾਲ **'ਲਛਮਣੁ ਮੂਓ ਸਰਾਪਿ'।**

**ਤੀਜਾ ਭਾਵ-**

ਜਿਸ ਵੇਲੇ ਸ੍ਰੀ ਰਾਮਚੰਦ੍ਰ ਜੀ ਦਾ ਅੰਤ ਸਮਾਂ ਨਜ਼ਦੀਕ ਆਇਆ ਤਾਂ ਲਛਮਣ ਨੂੰ ਬਾਹਰ ਪਹਿਰੇਦਾਰ ਖੜਾ ਕੀਤਾ ਸੀ ਕਿ ਅੰਦਰ ਕੋਈ ਭੀ ਨਾ ਆਵੇ ਜੋ ਆਵੇਗਾ ਉਸ ਦਾ ਸਿਰ ਕੱਟ ਦਿਆਂਗੇ ਪਰ ਵਿਸ਼ਵਾਮਿੱਤਰ ਜੀ ਆ ਗਏ ਅਤੇ ਕਹਿਣ ਲੱਗੇ ਅਸੀਂ ਸ੍ਰੀ ਰਾਮਚੰਦ੍ਰ ਜੀ ਨੂੰ ਜ਼ਰੂਰ ਮਿਲਣਾ ਹੈ। ਲਛਮਣ ਨੇ ਕਿਹਾ— "ਅੰਦਰ ਜਾਣ ਦੀ ਆਗਿਆ ਨਹੀਂ ਹੈ।" ਵਿਸ਼ਵਾਮਿੱਤਰ ਕਹੇ ਮੈਂ ਜ਼ਰੂਰ ਜਾਣਾ ਹੈ। ਰਿਸ਼ੀ ਨੇ ਗੁੱਸੇ ਵਿਚ ਅੱਖਾਂ ਲਾਲ ਕਰ ਕੇ ਕਿਹਾ— "ਤੂੰ ਮੇਰਾ ਪਤਾ ਅੰਦਰ ਜਾ ਕੇ ਦੇਹ।" ਆਖਿਰਕਾਰ ਲਛਮਣ ਨੇ ਕਿਹਾ—ਆਪ ਏਥੇ ਖੜੇ ਰਹੋ ਮੈਂ ਪਹਿਲੇ ਜਾ ਕੇ ਪੁਛ ਆਵਾਂ।"

ਜਦ ਲਛਮਣ ਅੰਦਰ ਪੁੱਛਣ ਲਈ ਆਇਆ ਤਦ ਸ੍ਰੀ ਰਾਮ ਚੰਦਰ ਜੀ ਕਾਲ ਨਾਲ ਗੱਲਾਂ ਕਰ ਰਹੇ ਸਨ ਇਸ ਨੂੰ ਕੁਝ ਕਿਹਾ ਨਹੀਂ ਪਰ ਇਸ ਨੂੰ ਮੂੰਹੋਂ ਲਾਹ ਦਿੱਤਾ ਭਾਵ ਇਸ ਨਾਲ ਮੁੜ ਕੇ ਬੋਲੇ ਨਹੀਂ ਅਤੇ ਵਿਸ਼ਵਾਮਿੱਤਰ ਜੀ ਨਾਲ ਗੱਲਾਂ ਕਰਦੇ ਰਹੇ। ਸ੍ਰੀ ਰਾਮਚੰਦ੍ਰ ਜੀ ਨੇ ਜੋ ਕਿਹਾ ਸੀ ਕਿ ਜੋ ਅੰਦਰ ਆਏਗਾ ਉਸ ਦਾ ਸਿਰ ਕੱਟ ਦਿਆਂਗੇ, ਉਹਨਾਂ ਦੇ ਉਸ ਪੂਰਿਆਂ ਕਰਨ ਵਾਸਤੇ ਲਛਮਣ ਨੇ ਪਹਾੜੀ ਤੇ ਜਾ ਕੇ ਸਰੀਰ ਤਿਆਗ ਦਿੱਤਾ ਕਿਉਂਕਿ ਲਛਮਣ ਹੀ ਪਹਿਲੇ ਅੰਦਰ ਗਿਆ ਸੀ।

(ਇਹ ਪ੍ਰਸੰਗ ਪ੍ਰਿਥੀ ਚੰਦ ਦੇ ਪੁੱਤਰ ਮੇਹਰਵਾਨ ਨੇ ਬ੍ਰਿਧ ਰਮੈਣ ਵਿਚ ਲਿਖਿਆ ਹੈ)

## ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ॥੨੫॥

ਗੁਰੂ ਜੀ ਕਥਨ ਕਰਦੇ ਹਨ-ਉਹ ਕਰਤਾ ਪੁਰਖ ਪ੍ਰਮਾਤਮਾ ਹੀ ਸਭ ਕਾਰਨਾਂ ਦੇ ਕਰਨ ਵਾਲਾ ਹੈ, ਆਪ

ਹੀ ਉਹ ਸੰਸਾਰ ਦੀ ਉਤਪਤੀ ਕਰਦਾ ਹੈ ਆਪ ਹੀ ਵੇਖੈ= ਪਾਲਣਾ ਕਰਦਾ ਹੈ, ਆਪ ਹੀ ਉਥਾਪਿ= ਲੈਤਾ ਕਰਦਾ ਹੈ।

## ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥

ਸੀਤਾ ਅਤੇ ਲਛਮਣ ਦੇ ਜੋਗੁ= ਵਾਸਤੇ ਸ੍ਰੀ ਰਾਮ ਚੰਦ੍ਰ ਜੀ ਮਨ ਵਿਚ ਝੂਰਦੇ ਹੋਏ।

ਅਥਵਾ-ਲਛਮਣ ਅਤੇ ਸੀਤਾ ਦੇ ਜੋਗੁ= ਵਿਜੋਗ ਕਰ ਕੇ ਰਾਮਚੰਦ੍ਰ ਜੀ ਮਨ ਵਿਖੇ ਝੂਰਦੇ ਹੋਏ।

ਇਕ ਸਮੇਂ ਭ੍ਰਿਗੂ ਰਿਖੀ ਦੀ ਇਸਤ੍ਰੀ ਕਿਧਰੇ ਚਲੀ ਗਈ ਉਸ ਦੇ ਵਿਜੋਗ ਕਰਕੇ ਬ੍ਰਾਹਮਣ ਜੋ ਭ੍ਰਿਗੂ ਰਿਖੀ ਸੀ ਉਹ ਦੁਖੀ ਹੋ ਰਿਹਾ ਸੀ, ਉਸ ਨੂੰ ਦੇਖ ਕੇ ਵਿਸ਼ਨੂੰ ਭਗਵਾਨ ਨੇ ਹਾਸੀ ਕੀਤੀ, ਵਿਸ਼ਨੂੰ ਨੂੰ ਹਸਦਿਆਂ ਵੇਖ ਕੇ ਭ੍ਰਿਗੂ ਨੇ ਸਰਾਪ ਦੇ ਦਿੱਤਾ ਕਿ ਤੂੰ ਮੈਨੂੰ ਹਾਸੀ ਕੀਤੀ ਹੈ ਮੇਰੀ ਨਿਆਈਂ ਤੂੰ ਭੀ ਇਸਤ੍ਰੀ ਦੇ ਵਿਜੋਗ ਕਰ ਕੇ ਆਤੁਰ ਹੋਵੇਂਗਾ, ਇਸ ਸਰਾਪ ਕਰਕੇ ਰਾਮਚੰਦ੍ਰ ਜੀ ਝੂਰਦੇ ਹੋਏ।

**ਦੂਜਾ ਭਾਵ-**

ਇਕ ਸਮੇਂ ਨਰਸਿੰਘ ਅਵਤਾਰ ਗੰਗਾ ਦੇ ਕਿਨਾਰੇ ਪਰ ਗਏ, ਉਥੇ 'ਦੇਵ ਸ਼ਰਮਾ' ਬ੍ਰਾਹਮਣ ਦੀ ਇਸਤ੍ਰੀ ਭੀ ਗਈ ਹੋਈ ਸੀ, ਉਸ ਔਰਤ ਨੂੰ ਦੇਖ ਕੇ ਨਰਸਿੰਘ ਅਵਤਾਰ ਆਪਣਾ ਭਿਆਨਕ ਰੂਪ ਦਿਖਾ ਕੇ ਹੱਸ ਪਏ, ਉਸ ਵੇਲੇ ਉਹ ਇਸਤਰੀ ਬਹੁਤ ਡਰ ਗਈ ਉਸੇ ਡਰ ਕਰਕੇ ਉਸ ਦੇ ਪ੍ਰਾਣ ਨਿਕਲ ਗਏ।

ਜਿਸ ਵੇਲੇ 'ਦੇਵ ਸ਼ਰਮਾ' ਨੂੰ ਪਤਾ ਲੱਗਾ ਕਿ ਮੇਰੀ ਔਰਤ ਨਰਸਿੰਘ ਦੇ ਭਿਆਨਕ ਰੂਪ ਨੂੰ ਦੇਖ ਕੇ ਮਰ ਗਈ ਹੈ। ਉਸ ਨੇ ਨਰਸਿੰਘ ਨੂੰ ਸਰਾਪ ਦੇ ਦਿੱਤਾ ਕਿ ਤੂੰ ਮੈਨੂੰ ਇਸਤਰੀ ਦਾ ਵਿਜੋਗ ਦਿੱਤਾ ਹੈ ਇਸ ਕਰ ਕੇ ਤੂੰ ਭੀ ਇਸਤਰੀ ਦੇ ਵਿਜੋਗ ਨੂੰ ਪਾਵੇਂਗਾ। ਇਸ ਵਜ੍ਹਾ ਕਰਕੇ ਸੀਤਾ ਦੇ ਵਿਜੋਗ ਕਰ ਕੇ ਸ੍ਰੀ ਰਾਮਚੰਦ੍ਰ ਜੀ ਮਨ ਵਿਚ ਝੂਰਦੇ ਹੋਏ।

(ਇਹ ਦੋਨੋਂ ਕਥਾ ਭਗਵਤ ਵਿਚ ਅਤੇ ਵਸ਼ਿਸ਼ਟ ਪੁਰਾਣ ਵਿਖੇ ਲਿਖੀਆਂ ਹਨ)

## ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥

ਜਿਸ ਵੇਲੇ ਸ੍ਰੀ ਰਾਮਚੰਦ੍ਰ ਜੀ ਨੇ ਹਨੂੰਮਾਨ ਨੂੰ ਆਰਾਧਿਆ ਭਾਵ ਯਾਦ ਕੀਤਾ ਕਿ ਤੂੰ ਸਾਨੂੰ ਸੀਤਾ ਦੀ ਖਬਰ ਲਿਆ ਕੇ ਦੇਹ ਤਦ ਉਸ ਨੇ ਲੰਕਾ ਵਿਚ ਪਹੁੰਚ ਕੇ ਸੀਤਾ ਦੀ ਖਬਰ ਲਿਆਂਦੀ। ਜਿਸ ਵੇਲੇ ਖਬਰ ਲੈ ਕੇ ਆਇਆ ਤਾਂ ਸ੍ਰੀ ਰਾਮਚੰਦਰ ਜੀ ਦੇ ਪ੍ਰਾਣਾਂ ਦਾ ਸਰੀਰ ਨਾਲ ਸੰਯੋਗ ਕਰ ਦਿੱਤਾ।

ਅਥਵਾ-ਜਿਸ ਵੇਲੇ ਰਾਵਣ ਦੀ ਬਰਛੀ ਨਾਲ ਲਛਮਣ ਮੂਰਛਾ ਹੋ ਗਿਆ ਸੀ ਉਸ ਵੇਲੇ ਹਨੂੰਮਾਨ ਸੰਜੀਵਣੀ ਬੂਟੀ ਲੈ ਕੇ ਆਇਆ ਤਾਂ ਲਛਮਣ ਦੇ ਪ੍ਰਾਣਾਂ ਦਾ ਸਰੀਰ ਨਾਲ ਸੰਯੋਗ ਕਰ ਦਿੱਤਾ।

## ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥

ਭਲਾ ਹੋਇਆ ਦੈਂਤ ਰਾਵਣ ਸਮਝਦਾ ਨਹੀਂ ਹੈ ਕਿ ਸਾਰੇ ਕੰਮ ਤਿਸ ਪ੍ਰਭੂ ਨੇ ਆਪ ਹੀ ਕੀਤੇ ਹਨ। ਭਾਵ ਪ੍ਰਭੂ ਨੇ ਆਪ ਹੀ ਨਾਰਦ ਤੋਂ ਸਰਾਪ ਲੈ ਕੇ ਬਨਵਾਸ ਭੋਗਿਆ ਹੈ, ਸੀਤਾ ਚੁਰਾਣ ਦਾ ਕੰਮ, ਬਾਂਦਰਾਂ ਦੀ ਫੌਜ ਬਨਾਣ ਦਾ ਕੰਮ ਇਤਆਦਿਕ ਸਾਰੇ ਕੰਮ ਉਸ ਪ੍ਰਭੂ ਨੇ ਆਪ ਹੀ ਕੀਤੇ ਹਨ।

## ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥ ੨੬ ॥

ਗੁਰੂ ਜੀ ਕਥਨ ਕਰਦੇ ਹਨ— ਉਹ ਪ੍ਰਭੂ ਬੇਪਰਵਾਹ ਹੈ, ਉਸ ਦੇ ਹੁਕਮ ਅੰਦਰ ਰਾਮ ਚੰਦਰ ਦਾ ਭੀ

ਕਿਰਤੁ= ਕਰਮ ਮਿਟਿਆ ਨਾ ਭਾਵ ਉਹਨਾਂ ਨੂੰ ਭੀ ਆਪਣੇ ਕੀਤੇ ਕਰਮਾਂ ਦਾ ਅਵੱਸ਼ ਫਲ ਭੋਗਣਾ ਪਿਆ॥ ੨੯॥

## ਸਾਖੀ- ਨਾਰਦ ਮੁਨੀ ਦੀ ਵਿਸ਼ਨੂੰ ਜੀ ਨੂੰ ਸਰਾਪ ਦੇਣ ਦੀ

ਹੁਣ ਕਰਮਾਂ ਦੀ ਗਤੀ ਦੀ ਪ੍ਰਬਲਤਾ ਕਥਨ ਕਰਦੇ ਹੋਏ ਉਪਦੇਸ਼ ਦੇਣਾ ਕਰਦੇ ਹਨ-

ਪ੍ਰਾਰਬਧ ਕਰਮ ਹੀ ਐਸੇ ਹਨ ਕਿ ਜਿਨ੍ਹਾਂ ਨੂੰ ਭੋਗੇ ਬਿਨਾਂ ਕੋਈ ਬਚ ਨਹੀਂ ਸਕਦਾ। ਚਾਹੇ ਕੋਈ ਅਵਤਾਰ ਹੈ, ਚਾਹੇ ਸਰਬ ਸਾਧਨਾਂ ਨੂੰ ਕਰ ਕੇ ਬ੍ਰਹਮ ਗਿਆਨੀ ਹੋ ਗਿਆ ਹੈ ਪ੍ਰੰਤੂ ਪ੍ਰਾਰਬਧ ਕਰਮ ਭੋਗੇ ਬਿਨਾਂ ਉਹਨਾਂ ਦੇ ਵੀ ਮਿਟ ਨਹੀਂ ਸਕਦੇ।

ਇਕ ਸਮੇਂ ਨਾਰਦ ਮੁਨੀ ਜੀ ਤਪੱਸਿਆ ਦੇ ਬਲ ਕਰ ਕੇ ਨਿਰਵਿਕਲਪ ਸਮਾਧੀ ਵਿਖੇ ਲੀਨ ਹੋਏ ਹਰੀ ਸਿਮਰਨ ਕਰ ਰਹੇ ਸਨ। ਉਸ ਸਮੇਂ ਕਾਮਦੇਵ ਛੋਟੇ ਜਿਹੇ ਮੋਹਣੀ ਬਾਲਕੇ ਦਾ ਅਕਾਰ ਧਾਰ ਕੇ ਨਾਰਦ ਮੁਨੀ ਜੀ ਦੀ ਸਮਾਧੀ ਤੋੜਨ ਲਈ ਕਈ ਤਰ੍ਹਾਂ ਦੇ ਹਾਵ ਭਾਵ ਕਰਨ ਲੱਗਾ, ਪਰ ਨਾਰਦ ਮੁਨੀ ਜੀ ਉਪਰ ਇਸ ਦਾ ਕੋਈ ਅਸਰ ਨਾ ਹੋਇਆ, ਉਸੇ ਤਰ੍ਹਾਂ ਆਪਣੇ ਅਨੰਦ ਵਿਖੇ ਮਸਤ ਰਹੇ। ਇਧਰ ਕੋਈ ਪੇਸ਼ ਨਾ ਜਾਂਦੀ ਦੇਖ ਕੇ ਕਾਮਦੇਵ ਹਾਰ ਕੇ ਅਖੀਰ ਉਥੋਂ ਚਲਾ ਗਿਆ।

ਉਸ ਵੇਲੇ ਨਾਰਦ ਮੁਨੀ ਦੇ ਮਨ ਵਿਚ ਹੰਕਾਰ ਉਤਪੰਨ ਹੋ ਗਿਆ ਕਿ ਅੱਜ ਮੈਂ ਉਸ ਕਾਮਦੇਵ ਨੂੰ ਹਰਾ ਦਿੱਤਾ ਹੈ ਜਿਸ ਨੇ ਬੜੇ-ਬੜੇ ਰਿਸ਼ੀਆਂ ਮੁਨੀਆਂ, ਸ਼ਿਵ ਜੀ, ਬ੍ਰਹਮਾ ਵਰਗਿਆਂ ਨੂੰ ਵੀ ਨਹੀਂ ਛੱਡਿਆ।

ਇਹਨਾਂ ਸੰਕਲਪਾਂ ਨੂੰ ਲੈ ਕੇ ਨਾਰਦ ਮੁਨੀ ਜੀ ਚਾਂਈਂ-ਚਾਂਈਂ ਬ੍ਰਹਮਾ ਪਾਸ ਪੁੱਜਾ। ਅੱਗੋਂ ਬ੍ਰਹਮਾ ਜੀ ਦੇ ਕਹਿਣ ਤੋਂ ਪਹਿਲਾਂ ਹੀ ਨਾਰਦ ਮੁਨੀ ਜੀ ਨੇ ਕਿਹਾ— ਹੇ ਬ੍ਰਹਮਾ ਜੀ! ਅੱਜ ਮੈਂ ਉਸ ਕਾਮਦੇਵ ਨੂੰ ਜਿੱਤ ਲਿਆ ਹੈ ਜਿਸ ਨੇ ਬੜੇ-ਬੜੇ ਤਪੱਸਵੀਆਂ ਦੇ ਮਾਨ ਨੂੰ ਨਸ਼ਟ ਕਰ ਦਿੱਤਾ ਹੈ।

ਬ੍ਰਹਮਾ ਜੀ ਤਾਂ ਪਹਿਲੋਂ ਹੀ ਕਾਮਦੇਵ ਦੀ ਤਾਕਤ ਨੂੰ ਜਾਣਦੇ ਸਨ ਕਿ ਇਸ ਕਾਮਦੇਵ ਦਾ ਵਸੀਕਾਰ ਕਰਨਾ ਬੜਾ ਕਠਿਨ ਹੈ। ਇਸ ਲਈ ਬ੍ਰਹਮਾ ਨੇ ਨਾਰਦ ਮੁਨੀ ਜੀ ਨੂੰ ਬਹੁਤ ਸਮਝਾਇਆ ਕਿ ਮੁਨੀ ਜੀ! ਹੰਕਾਰ ਨਾ ਕਰੋ।

ਬਹੁਤ ਕੁਝ ਸਮਝਾਣ ਦੇ ਬਾਵਜੂਦ ਵੀ ਨਾਰਦ ਮੁਨੀ ਨੇ ਆਪਣੇ ਪਿਤਾ ਬ੍ਰਹਮਾ ਦੀ ਇਕ ਗੱਲ ਵੀ ਨਾ ਮੰਨੀ ਤੇ ਬਹੁਤ ਹਠ ਕੀਤਾ।

ਜਿਸ ਵੇਲੇ ਬ੍ਰਹਮਾ ਜੀ ਨੇ ਦੇਖਿਆ ਕਿ ਇਹ ਹੰਕਾਰੀ ਹੋਇਆ ਹਠ ਕਰ ਰਿਹਾ ਹੈ ਤੇ ਮੇਰੀ ਗੱਲ ਨਹੀਂ ਮੰਨਦਾ। ਉਸ ਵੇਲੇ ਕਿਹਾ— ਹੱਛਾ! ਤੂੰ ਕਾਮਦੇਵ ਨੂੰ ਜਿੱਤਿਆ ਸਹੀ ਪਰ ਮੇਰੀ ਇਕ ਗੱਲ ਮੰਨ ਦੇਖ! ਮੇਰੇ ਪਾਸ ਤਾਂ ਤੂੰ ਇਹ ਗੱਲ ਕਹੀ ਹੈ ਪਰ ਸ਼ਿਵਜੀ ਪਾਸ ਜਾ ਕੇ ਨਾ ਕਹੀਂ।

ਨਾਰਦ ਮੁਨੀ ਜੀ ਦੇ ਸਿਰ ਤੇ ਤਾਂ ਹੰਕਾਰ ਦਾ ਭੂਤ ਸਵਾਰ ਹੋਇਆ ਹੋਇਆ ਸੀ। ਸੋਚਦਾ ਹੈ ਇਹ ਵੀ ਕੋਈ ਗੱਲ ਹੈ। ਮੈਂ ਜ਼ਰੂਰ ਸ਼ਿਵਜੀ ਪਾਸ ਜਾ ਕੇ ਕਹਾਂਗਾ ਤੇ ਆਪਣੀ ਜਿੱਤ ਦੱਸਾਂਗਾ।

ਬ੍ਰਹਮਾ ਜੀ ਪਾਸੋਂ ਵਿਦਾ ਹੋ ਕੇ ਸਿਧੇ ਕੈਲਾਸ਼ ਪਰਬਤ ਪਰ ਸ਼ਿਵ ਜੀ ਪਾਸ ਪੁੱਜ ਗਏ। ਉਹਨਾਂ ਨੇ ਵੀ ਤਪੱਸਵੀ ਜਾਣ ਨਾਰਦ ਮੁਨੀ ਜੀ ਦਾ ਸਤਿਕਾਰ ਕੀਤਾ ਜੀ ਆਇਆਂ ਆਖਿਆ ਤੇ ਸਤਿਕਾਰ ਸਹਿਤ ਆਸਣ ਦਿੰਦਿਆਂ ਆਉਣ ਦਾ ਕਾਰਨ ਪੁਛਿਆ।

ਸ਼ਿਵ ਜੀ ਦੇ ਪੁੱਛਣ ਪਰ ਨਾਰਦ ਮੁਨੀ ਜੀ ਨੇ ਬ੍ਰਹਮਾ ਜੀ ਦੀ ਕਹੀ ਹੋਈ ਗੱਲ ਆਵਾਗਉਣ ਕਰਦਿਆਂ

ਸ਼ਿਵ ਜੀ ਪਾਸ ਵੀ ਬੜੇ ਹੰਕਾਰ ਭਰੇ ਸ਼ਬਦਾਂ ਵਿਖੇ ਕਾਮਦੇਵ ਨੂੰ ਜਿੱਤਣ ਦੀ ਵਾਰਤਾ ਕਹਿ ਸੁਣਾਈ।

ਦੇਖੋ! ਭਾਵੇਂ ਸ਼ਿਵ ਜੀ ਨੂੰ ਵੀ ਮੋਹਨੀ ਅਵਤਾਰ ਦਾ ਰੂਪ ਦੇਖਦਿਆਂ ਸਾਰ ਜੋ ਕਾਮਦੇਵ ਨੇ ਸਤਾਇਆ ਸੀ ਉਸ ਸਮੇਂ ਕਾਮਦੇਵ ਦੀ ਤਾਕਤ ਦਾ ਚੰਗੀ ਤਰ੍ਹਾਂ ਪਤਾ ਲੱਗ ਗਿਆ ਸੀ ਪਰ ਮੁਨੀ ਜਾਣ ਕੇ ਇਸ ਦਾ ਮਾਣ ਰੱਖਦਿਆਂ ਨਾਰਦ ਦੀ ਪ੍ਰਸੰਸਾ ਕੀਤੀ ਤੇ ਨਾਲ ਇਹ ਵੀ ਕਹਿ ਦਿੱਤਾ— ਹੇ ਨਾਰਦ ਜੀ! ਇਹ ਵਾਰਤਾ ਵਿਸ਼ਨੂੰ ਮਹਾਰਾਜ ਪਾਸ ਨਾ ਕਹਿਣੀ।

ਨਾਰਦ ਸੋਚਦਾ ਹੈ ਜੇ ਵਿਸ਼ਨੂੰ ਮਹਾਰਾਜ ਜੀ ਨੂੰ ਇਹ ਵਾਰਤਾ ਨਾ ਦੱਸੀ ਤਾਂ ਮੇਰੀ ਜਿੱਤ ਕਾਹਦੀ ਹੋਈ। ਇੰਜ ਕਈ ਤਰ੍ਹਾਂ ਦੇ ਉਤਰਾਅ ਚੜ੍ਹਾਅ ਮਨ ਵਿਚ ਕਰਦੇ ਹੋਏ ਨਾਰਦ ਜੀ ਵਿਸ਼ਨੂੰ ਜੀ ਪਾਸ ਪੁੱਜ ਗਏ।

ਨਾਰਦ ਮੁਨੀ ਜੀ ਦੇ ਪੁੱਜਣ ਤੇ ਵਿਸ਼ਨੂੰ ਮਹਾਰਾਜ ਜੀ ਨੇ ਵੀ ਭਗਤ ਜਾਣ ਕੇ ਸਤਿਕਾਰ ਕੀਤਾ ਤੇ ਕਿਹਾ ਹੇ ਮੁਨੀ ਜੀ! ਅੱਜ ਬੜੀ ਕਿਰਪਾ ਕੀਤੀ ਹੈ ਜੋ ਦਰਸ਼ਨ ਦਿੱਤੇ ਹਨ। ਫੇਰ ਆਉਣ ਦਾ ਕਾਰਨ ਪੁਛਿਆ?

ਬਸ ਫਿਰ ਕੀ ਸੀ, ਨਾਰਦ ਜੀ ਫੁਲੇ ਨਾ ਸਮਾਵਣ। ਵਿਸ਼ਨੂੰ ਮਹਾਰਾਜ ਪਾਸ ਵੀ ਕਾਮਦੇਵ ਨੂੰ ਜਿੱਤਣ ਦੀ ਗੱਲ ਸੁਣਾਦਿਆਂ ਹੋਇਆਂ ਕਿਹਾ— ਹੇ ਮਹਾਰਾਜ ਜੀ! ਮੈਂ ਉਸ ਕਾਮਦੇਵ ਨੂੰ ਜਿੱਤਣਾ ਕੀਤਾ ਹੈ, ਜਿਸ ਨੇ ਬੜਿਆਂ-ਬੜਿਆਂ ਨੂੰ ਅਭਾਵ ਕਰ ਦਿੱਤਾ ਹੈ।

ਪਹਿਲੇ ਤਾਂ ਵਿਸ਼ਨੂੰ ਜੀ ਨੇ ਕੁਝ ਸਮਝਾਣ ਦੀ ਕੋਸ਼ਿਸ਼ ਕੀਤੀ, ਪਰ ਤਪੱਸਵੀ ਜਾਣ ਕਿਤੇ ਸਰਾਪ ਹੀ ਨਾ ਦੇਣ, ਇਸ ਲਈ ਸਗੋਂ ਪ੍ਰਸ਼ੰਸ਼ਾ ਕਰਨ ਲੱਗ ਪਏ, ਹੇ ਮੁਨੀ ਜੀ! ਤੁਹਾਡੇ ਵਰਗੇ ਮੁਨੀਜਨਾਂ ਨੇ ਕਾਮਦੇਵ ਨੂੰ ਨਹੀਂ ਜਿੱਤਣਾ ਤਾਂ ਹੋਰ ਕਿਸ ਨੇ ਜਿੱਤਣਾ ਹੈ?

ਪਰ ''ਹਰਿ ਜੀਉ ਹੰਕਾਰ ਨ ਭਾਵਈ'' ਹਰੀ ਪ੍ਰਭੂ ਨੂੰ ਹੰਕਾਰ ਭਾਉਂਦਾ ਨਹੀਂ, ਇਸ ਲਈ ਨਾਰਦ ਮੁਨੀ ਦਾ ਹੰਕਾਰ ਤੋੜਨ ਲਈ ਆਪਣੀ ਮਾਇਆ ਦੁਆਰਾ ਇਹ ਅਜੇਹੀ ਸੁੰਦਰ ਨਗਰੀ ਰਚੀ ਜਿਸ ਅੱਗੇ ਦੇਵ ਪੁਰੀ ਵਿਸ਼ਨ ਪੁਰੀ ਬੈਕੁੰਠ ਲੋਕ ਵੀ ਤੁਛ ਲੱਗਦੇ ਸਨ। ਨਾਰਦ ਮੁਨੀ ਜੀ ਨਗਰੀ ਵਿਖੇ ਗਲੀਆਂ ਬਾਜ਼ਾਰਾਂ ਵਿਖੇ ਜਾਂਦੇ ਇਧਰ-ਉਧਰ ਦੇਖਦੇ-ਦੇਖਦੇ ਰਾਜ ਮਹਿਲਾਂ ਪਾਸ ਪੁੱਜ ਗਏ।

ਜਿਸ ਵੇਲੇ ਰਾਜ ਮਹਿਲਾਂ ਵਿਚ ਪ੍ਰਵੇਸ਼ ਕੀਤਾ ਤਾਂ ਅੱਗੋਂ ਰਾਜੇ ਨੇ ਰਿਖੀ ਜਾਣ ਕੇ ਬੜਾ ਆਦਰ-ਮਾਣ ਕੀਤਾ ਤੇ ਸੋਹਣੇ ਗਲੀਚੇ ਪਰ ਬਿਠਾ ਕੇ, ਪੁਨਾ ਰਾਜ ਕੰਨਯਾਂ ਨੂੰ ਪਾਸ ਲਿਆ ਕੇ ਕਿਹਾ— ਹੇ ਮਹਾਂ ਪੁਰਸ਼ੋ! ਇਸ ਮੇਰੀ ਕੰਨਿਆਂ ਦੀ ਰੇਖਾ ਦੇਖੋ ਕੈਸੀ ਹੈ, ਕਿਉਂਕਿ ਪਰਸੋਂ ਇਸ ਦਾ ਸੁਅੰਬਰ ਦਾ ਦਿਨ ਨੀਅਤ ਕੀਤਾ ਹੈ ਨਾਲੇ ਇਸ ਦੇ ਹੋਣ ਵਾਲੇ ਵਰ ਬਾਰੇ ਵੀ ਦੱਸੋ, ਉਹ ਕਿਹੋ ਜਿਹਾ ਤੇ ਕੌਣ ਹੋਵੇਗਾ?

ਜਿਸ ਵੇਲੇ ਨਾਰਦ ਮੁਨੀ ਜੀ ਨੇ ਰਾਜ ਪੁੱਤਰੀ ਦਾ ਹੱਥ ਆਪਣੇ ਹੱਥ ਵਿਚ ਫੜਦਿਆਂ ਰੇਖਾਵਾਂ ਤੇ ਦ੍ਰਿਸ਼ਟੀ ਪਾਈ ਤਾਂ ਉਸ ਦਾ ਸੁੰਦਰ ਰੂਪ ਰੰਗ, ਡੀਲ-ਡੌਲ ਦੇਖ ਕੇ ਮੁਨੀ ਜੀ ਦਾ ਆਪਣਾ ਹੀ ਮਨ ਕਾਬੂ ਵਿਚ ਨਾ ਰਿਹਾ। ਮੰਦ ਵਾਸ਼ਨਾਂ ਪ੍ਰਬਲ ਹੋ ਉਠੀਆਂ। ਕਈ ਤਰ੍ਹਾਂ ਦੇ ਮੰਦ ਸੰਕਲਪ ਬੁੱਧੀ ਵਿਖੇ ਚੱਕਰ ਲਗਾਉਣ ਲੱਗੇ ਤੇ ਸੋਚਦਾ ਹੈ ਕਿਉਂ ਨਾ ਹੋਵੇ ਮੈਂ ਹੀ ਇਸ ਨਾਲ ਵਿਆਹ ਕਰਾਂ ਲਵਾਂ।

ਹੱਥ ਰੇਖਾ ਵੇਖ ਕੇ ਨਾਰਦ ਜੀ ਨੇ ਕਿਹਾ— ਹੇ ਰਾਜਨ! ਸੁਣ, ਤੇਰੇ ਬੜੇ ਭਾਗ ਹਨ ਜੁ ਇਸ ਕੰਨਿਆਂ ਦਾ ਵਰ ਵਿਸ਼ਨੂੰ ਹੋਵੇਗਾ। ਐਸੇ ਸ਼ੁਭ ਰੇਖਾ ਸੁਣ ਕੇ ਰਾਜੇ ਨੂੰ ਬੜੀ ਪ੍ਰਸੰਨਤਾ ਹੋਈ। ਯਥਾ ਸ਼ਕਤ ਧਨ ਭੇਟਾ ਦੇ ਕੇ ਮੁਨੀ ਜੀ ਨੂੰ ਵਿਦਾ ਕੀਤਾ।

ਨਾਰਦ ਜੀ ਕਾਮ ਦੇ ਵਸੀਕਾਰ ਹੋਏ ਹੋਏ ਆਪਣਾ ਵਿਸ਼ਨੂੰ ਸਰੂਪ ਬਨਾਣ ਲਈ ਉਥੋਂ ਹੀ ਸਿਧੇ ਵਿਸ਼ਨੂੰ

ਮਹਾਰਾਜ ਪਾਸ ਪੁੱਜੇ ਤੇ ਹਰਿ ਰੂਪ ਮੰਗਿਆ।

ਉਸ ਵੇਲੇ ਵਿਸ਼ਨੂੰ ਮਹਾਰਾਜ ਜੀ ਨੇ ਹਰਿ= ਹਰੀ ਰੂਪ ਤਾਂ ਨਾ ਦਿੱਤਾ ਪਰ ਹਰਿ= ਬਾਂਦਰ ਦਾ ਰੂਪ ਦੇ ਦਿੱਤਾ ਪਰ ਅਸਲੀਅਤ ਦਾ ਨਾਰਦ ਨੂੰ ਕੋਈ ਪਤਾ ਨਹੀਂ ਕਿ ਮੇਰਾ ਬਾਂਦਰਾਂ ਵਰਗਾ ਮੂੰਹ ਹੋ ਗਿਆ ਹੈ।

ਵਿਸ਼ਨੂੰ ਮਹਾਰਾਜ ਪਾਸੋਂ ਵਰ ਪਾ ਕੇ ਬੜੀ ਖੁਸ਼ੀ-ਖੁਸ਼ੀ ਨੀਅਤ ਕੀਤੇ ਸਮੇਂ ਤੇ ਉਸ ਨਗਰੀ ਦੇ ਰਾਜ ਮਹਿਲਾਂ ਵਿਖੇ ਪੁੱਜ ਗਿਆ, ਜਿਥੇ ਅੱਗੇ ਦੇਸ਼ਾਂ ਦਿਸ਼ਾਂਤਰਾਂ ਦੇ ਰਾਜ ਕੁਮਾਰ ਆਏ ਬੈਠੇ ਸਨ। ਨਾਰਦ ਜੀ ਵੀ ਉਹਨਾਂ ਰਾਜ ਕੁਮਾਰਾਂ ਦੇ ਮੂਹਰੇ ਹੋ ਕੇ ਬੈਠ ਗਏ।

ਇਧਰ ਰਾਜ ਕੰਨਿਆਂ ਵੀ ਹੱਥ ਵਿਚ ਜੈ ਮਾਲਾ ਫੜੀ ਸਖੀਆਂ ਸਮੇਤ ਸੁਅੰਬਰ ਦੇ ਪੰਡਾਲ ਵਿਖੇ ਪੁੱਜੀ ਤਾਂ ਨਾਰਦ ਮੁਨੀ ਜੀ ਉਛਲ-ਉਛਲ ਕੇ ਆਪਣਾ ਆਪ ਵਿਖਾਂਦੇ ਹਨ ਕਿ ਮੈਂ ਵੀ ਬੈਠਾ ਹੋਇਆ ਹਾਂ। ਪਰ ਜਿਸ ਵੇਲੇ ਰਾਜ ਕੰਨਿਆਂ ਰਾਜ ਕੁਮਾਰਾਂ ਨੂੰ ਵੇਖਦੀ ਹੋਈ ਨਾਰਦ ਮੁਨੀ ਜੀ ਪਾਸ ਪੁੱਜੀ ਤਾਂ ਨਾਰਦ ਜੀ ਨੇ ਸਿਰ ਅਗਾਂਹ ਕੀਤਾ ਪਰ ਉਸ ਨੇ ਜੈ ਮਾਲਾ ਨ ਪਾਈ ਤੇ ਨਫ਼ਰਤ ਦੀ ਨਿਗਾਹ ਨਾਲ ਅੱਗੇ ਲੰਘ ਗਈ। ਨਾਰਦ ਦੀ ਅਗਾਂਹ ਵਧਣ ਦੀ ਹਰਕਤ ਨੂੰ ਵੇਖ ਕੇ ਰਾਜ ਕੁਮਾਰਾਂ ਦਾ ਹਾਸਾ ਨਿਕਲ ਗਿਆ।

ਨਾਲ ਬੈਠੇ ਹੋਏ ਦੋ ਰਾਜ ਕੁਮਾਰਾਂ ਨੇ ਕਿਹਾ- ਆਪਣਾ ਪਾਣੀ ਵਿਚੋਂ ਮੂੰਹ ਤਾਂ ਦੇਖ, ਫਿਰ ਆ ਕੇ ਜੈ ਮਾਲਾ ਪਵਾਣ ਦੀ ਕੋਸ਼ਿਸ਼ ਕਰੀਂ। ਉਸ ਵੇਲੇ ਨਾਰਦ ਜੀ ਨੂੰ ਬੜੀ ਸ਼ਰਮ ਆਈ। ਉਸ ਵੇਲੇ ਸੁਅੰਬਰ ਵਿਚੋਂ ਬਾਹਰ ਆ ਕੇ ਜਲ ਵਿਚੋਂ ਆਪਣਾ ਮੂੰਹ ਦੇਖਿਆ। ਆਪਣੀ ਬਾਂਦਰ ਦੀ ਸ਼ਕਲ ਦੇਖ ਕੇ ਬਹੁਤ ਕਰੋਧ ਆਇਆ। ਇਤਨਾ ਮਨ ਵਿਖੇ ਰੋਸ ਉਠਿਆ, ਜਿਸ ਨਾਲ ਸਾਰਾ ਸਰੀਰ ਹੀ ਕੰਬਣ ਲੱਗ ਪਿਆ। ਅੱਖਾਂ ਲਾਲੋ-ਲਾਲ ਹੋ ਗਈਆਂ। ਉਸੇ ਵੇਲੇ ਉਹਨਾਂ ਦੋਹਾਂ ਰਾਜ ਕੁਮਾਰਾਂ ਨੂੰ ਮਾਰਨ ਵਾਸਤੇ ਦੌੜੇ ਪਰ ਉਹ ਦੇਖਦੇ ਸਾਰ ਹੀ ਨੱਠ ਉਠੇ। ਨੱਠੇ ਜਾਂਦਿਆਂ ਦੋਹਾਂ ਰਾਜ ਕੁਮਾਰਾਂ ਨੂੰ ਸਰਾਪ ਦੇ ਦਿੱਤਾ-ਜਾਓ ਤੁਸੀਂ ਬਾਂਦਰ ਤੇ ਲੰਗੂਰ ਬਣੋ। ਸੋ ਨਾਰਦ ਜੀ ਦੇ ਸਰਾਪ ਕਰ ਕੇ ਉਹ ਦੋਵੇਂ ਨਲ ਤੇ ਨੀਲ ਬਣੇ। ਫੇਰ ਵਿਸ਼ਨੂੰ ਜੀ ਪਾਸ ਗਏ ਤੇ ਗੁੱਸੇ ਵਿਖੇ ਭਰੇ ਹੋਏ ਨੇ ਸਰਾਪ ਦੇ ਦਿੱਤਾ ਕਿ ਮੈਂ ਤੇਰੇ ਪਾਸੋਂ ਹਰਿ (ਵਿਸ਼ਨੂੰ) ਰੂਪ ਮੰਗਿਆ ਸੀ, ਪਰ ਤੂੰ ਬਾਂਦਰ ਦਾ ਦਿੱਤਾ ਹੈ। ਜਾਹ ਤੂੰ ਵੀ ਬਾਂਦਰਾਂ ਕਰਕੇ ਸੇਵਨੇ ਜੋਗ ਹੋਵੇਂਗਾ! ਜਿਵੇਂ ਮੈਨੂੰ ਰਾਜ ਕੁਮਾਰੀ ਪਿੱਛੇ ਤੜਫਾਇਆ ਹੈ, ਤੈਸੇ ਤੂੰ ਵੀ ਇਸਤਰੀ ਦੇ ਵਿਜੋਗ ਕਰਕੇ ਵਿਲ੍ਹਕਦਾ ਰਹੇਂਗਾ। ਤਾਂ ਵਿਸ਼ਨੂੰ ਜੀ ਨੇ ਕਿਹਾ-ਨਾਰਦ ਜੀ! ਜੋ ਬਚਨ ਆਪ ਜੀ ਨੇ ਕਿਹਾ ਹੈ, ਸੋ ਸਤ ਹੈ ਵੈਸੇ ਹੀ ਹੋਵੇਗਾ।

ਇਸ ਤਰ੍ਹਾਂ ਨਾਰਦ ਜੀ ਦੇ ਸਰਾਪ ਕਰ ਕੇ ਵਿਸ਼ਨੂੰ ਮਹਾਰਾਜ ਜੀ ਤ੍ਰੇਤੇ ਜੁਗ ਵਿਖੇ ਸ੍ਰੀ ਰਾਮ ਚੰਦ੍ਰ ਜੀ ਰੂਪ ਹੋ ਕੇ ਨਾਰਦ ਦੇ ਸਰਾਪ ਨੂੰ ਪੂਰਿਆਂ ਕਰਦੇ ਹੋਏ।

ਹੁਣ ਗੁਰੂ ਸਾਹਿਬ ਜੀ ਉਸ ਧੁਨ ਨੂੰ ਜਣਾਉਂਦੇ ਹੋਏ ਪ੍ਰਾਰਬਧ ਕਰਮਾਂ ਦੀ ਗਤੀ ਅਮੇਟ ਕਥਨ ਕਰਦੇ ਹਨ ਕਿ— ***ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ॥ ੨੬॥***

**ਉਥਾਨਕਾ**-ਦੇਸ਼ਾਂ-ਦੇਸਾਂਤਰਾਂ ਵਿਚ ਰਟਨ ਕਰਦੇ ਹੋਏ ਜਿਸ ਵੇਲੇ ਗੁਰੂ ਸਾਹਿਬ ਜੀ ਲਾਹੌਰ ਪਹੁੰਚੇ ਤਾਂ ਕੀ ਵੇਖਿਆ ਗੋ ਬਧ ਹੋ ਰਿਹਾ ਹੈ। ਵੇਖ ਕੇ ਨਾ ਸਹਾਰ ਸਕੇ, ਮਨ ਵਿਖੇ ਇਤਨਾ ਗੁੱਸਾ ਆਇਆ ਜੋ ਲਾਹੌਰ ਦੇ ਗਰਕ ਕਰਨ ਦੀ ਇੱਛਾ ਧਾਰ ਲਈ, ਪਰ ਤੁਰਕਾਂ ਦਾ ਪੂਰਬ ਤਪ ਵੇਖ ਕੇ ਸਰਾਪ ਦੇ ਦਿੱਤਾ:

*ਯਥਾ*- ਰਮਤਿ ਕਰਤੇ ਸਹਿਜ ਸੁਭਾਏ। ਲਵਪੁਰਿ ਮਾਂਹੀ ਚਲਿ ਕਰਿ ਆਏ।
ਹੁਤੋ ਕਸਾਬਪੁਰਾ ਜਿਹ ਥਾਨਾ। ਤਹਾਂ ਠਾਂਢਿ ਭੇ ਕ੍ਰਿਪਾ ਨਿਧਾਨਾ॥ ੩॥
ਗੋ ਬਧ ਮਹਾਂ ਪਾਪ ਅਵਲੋਕਾ। ਪੁਰਾ ਤੁਰਕ ਤਪ ਲਖਿ ਰਿਸ ਰੋਕਾ।

ਨਾਤੁਰ ਨਾਸ ਕਰਨ ਇਛ ਧਾਰੀ। ਤਦਪਿ ਕ੍ਰੋਧ ਸੋਂ ਗਿਰਾ ਉਚਾਰੀ॥ ੪॥

*(ਗੁਰੁ ਨਾਨਕ ਪ੍ਰਕਾਸ਼, ਉਤ੍ਰਾਰਧ ਅਧਿ. ੨੨)*

## ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ॥ ੨੭॥

ਲਾਹੌਰ ਸ਼ਹਿਰ ਵਿਚ ਦਿਨ ਚੜ੍ਹੇ ਤੋਂ ਸਵਾ ਪਹਿਰ ਤੱਕ ਜ਼ਹਿਰ ਕਹਿਰ ਹੁੰਦਾ ਰਹੇਗਾ, ਭਾਵ ਆਪਸ ਵਿਚ ਕਟ-ਕਟ ਕੇ ਮਰਨਗੇ।

*ਅਥਵਾ*-ਲਾਹੌਰ ਸ਼ਹਿਰ ਵਿਚ ਸਵਾ ਪਹਿਰ ਦਿਨ ਚੜ੍ਹੇ ਤੱਕ ਜ਼ਹਿਰ ਦੀ ਨਿਆਂਈ ਦੁਖਦਾਈ ਕਹਿਰ ਹੁੰਦਾ ਰਹੇਗਾ।

ਇਹ ਸ਼ਬਦ ਉਚਾਰ ਕੇ ਗੁਰੂ ਜੀ ਤਾਂ ਲਾਹੌਰ ਤੋਂ ਚਲੇ ਗਏ, ਪਰ ਪਿਛੋਂ ਆਪਸ ਵਿਚ ਕਟ-ਕਟ ਕੇ ਮਰਨ ਲੱਗ ਪਏ।

ਸਮਾਂ ਪਾ ਕੇ ਲਾਹੌਰੀਏ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਆ ਕੇ ਬਖਸ਼ਾਉਣ ਵਾਸਤੇ ਬੇਨਤੀ ਕੀਤੀ, ਪਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ— "ਤੁਸੀਂ ਗੁਰਸਿੱਖੀ ਤੋਂ ਹੀਨ ਹੋ, ਵੱਡੇ ਗੁਰਾਂ ਦੇ ਸਰਾਪੇ ਹੋਏ ਹੋ, ਅਸੀਂ ਨਹੀਂ ਬਖਸ਼ ਸਕਦੇ।" ਫੇਰ ਉਨ੍ਹਾਂ ਤੀਜੇ ਗੁਰਾਂ ਪਾਸ ਸ੍ਰੀ ਗੋਇੰਦਵਾਲ ਵਿਚ ਆ ਕੇ ਬੇਨਤੀ ਕੀਤੀ, ਉਸ ਵਕਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸੇਵਾ ਕਰ ਕੇ ਤੀਜੇ ਪਾਤਸ਼ਾਹ ਜੀ ਨੂੰ ਪ੍ਰਸੰਨ ਕੀਤਾ ਹੋਇਆ ਸੀ ਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪ ਲਾਹੌਰ ਚੂਨਾ ਮੰਡੀ ਦੇ ਸਨ. ਇਨ੍ਹਾਂ ਦੇ ਸਦਕੇ ਤੀਜੇ ਗੁਰਾਂ ਨੇ ਲਾਹੌਰੀਆਂ ਨੂੰ ਸਿੱਖੀ ਦਾਨ ਦੇ ਕੇ ਬਖਸ਼ ਦਿੱਤਾ ਤੇ ਇਹ ਹੁਕਮ ਫੁਰਮਾਇਆ :

## ਮਹਲਾ ੩ ॥ ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ॥ ੨੮॥

ਸ੍ਰੀ ਅੰਮ੍ਰਿਤਸਰ ਸਿਫਤੀ ਦਾ ਘਰ ਹੋਣ ਕਰ ਕੇ, ਇਹ ਲਾਹੌਰ ਸ਼ਹਿਰ ਹੋ ਜਾਏਗਾ, ਜ਼ਹਿਰ ਕਹਿਰ ਵਿਚੋਂ ਉਡਾ ਦਿੱਤਾ। ਤਦ ਤੋਂ ਲਾਹੌਰ ਸ਼ਹਿਰ ਵਿਚ ਅਮਨ ਚੈਨ ਹੋ ਗਿਆ।

ਜਿਵੇਂ ਗਉੜੀ ਦੀ ਪਹਿਲੀ ਵਾਰ ਦੇ ੧੪ਵੇਂ ਸਲੋਕ ਵਿਚ ਲਿਖਿਆ ਹੈ:

ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ॥
ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ॥
ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ॥
ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ॥
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥
ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ॥

**ਦੂਜਾ ਅਰਥ-**

*ਲਾ ਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ॥ ੨੭॥*

ਜਿਸ ਪੁਰਸ਼ ਦੇ ਸਰੀਰ ਰੂਪੀ ਸ਼ਹਿਰ ਵਿਚ ਹੋਰ= ਦ੍ਵੈਤ ਭਾਵ ਲਾ= ਲੱਗਾ ਰਹਿੰਦਾ ਹੈ, ਉਸ ਦੇ ਜ਼ਿੰਦਗੀ ਰੂਪ ਪਹਿਰ ਵਿਚ ਸਵਾ= ਸਵਾਏ ਤੋਂ ਸਵਾਇਆ ਵਿਸ਼ਿਆਂ ਰੂਪ ਜ਼ਹਿਰ ਦਾ ਕਹਿਰ ਵਰਤਦਾ ਰਹਿੰਦਾ ਹੈ।

ਪ੍ਰਸ਼ਨ-ਇਹ ਵਿਸ਼ਿਆਂ ਰੂਪੀ ਜ਼ਹਿਰ ਦਾ ਕਹਿਰ ਕਿਵੇਂ ਹਟ ਸਕਦਾ ਹੈ?

ਉੱਤਰ- ***ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ॥ ੨੭॥***

ਜੇਕਰ ਸਰੀਰ ਰੂਪੀ ਸ਼ਹਿਰ ਵਿਚੋਂ ਹੋਰ ਦ੍ਵੈਤ ਭਾਵ ਵਾਲੇ ਸੁਭਾ ਨੂੰ ਲਾ= ਲਾਹ ਦੇਵੇ ਭਾਵ ਮੇਟ ਦੇਵੇ, ਤਾਂ ਨਾਮ ਅੰਮ੍ਰਿਤ ਦਾ ਸਰੋਵਰ ਜੋ ਸਤਿਸੰਗ ਹੈ ਉਸ ਵਿਚ ਸਿਫਤੀ ਦਾ ਘਰ ਜੋ ਪਰਮੇਸ਼ਰ ਹੈ ਉਸ ਦੀ ਪ੍ਰਾਪਤੀ ਵਾਲਾ ਹੋ ਜਾਏਗਾ॥ ੨੮॥

**ਉਥਾਨਕਾ**-ਜਿਸ ਵੇਲੇ ਗੁਰੂ ਸਾਹਿਬ ਜੀ ਲਾਹੌਰ ਸ਼ਹਿਰ ਵਿਚ ਗਏ ਸਨ, ਤਾਂ ਕਿਸੀ ਪ੍ਰੇਮੀ ਸਿੱਖ ਨੇ ਬੇਨਤੀ ਕੀਤੀ— ਹੇ ਪ੍ਰਭੂ! ਲਾਹੌਰ ਸ਼ਹਿਰ ਵਿਚ ਜੋ ਬੜਾ ਵੱਡਾ ਸ਼ਾਹੂਕਾਰ 'ਉਦੋ' ਨਾਮ ਕਰ ਕੇ ਵਸਦਾ ਹੈ। ਉਸ ਨੂੰ ਆਪ ਜਾਣਦੇ ਹੋ, ਉਸ ਦੀ ਨਿਸ਼ਾਨੀ ਕੀ ਹੈ?

ਗੁਰੂ ਸਾਹਿਬ ਜੀ ਕਥਨ ਕਰਦੇ ਹਨ—

## ਮਹਲਾ ੧॥ ਉਦੋ ਸਾਹੈ ਕਿਆ ਨੀਸਾਨੀ

**ਪਹਿਲਾ ਅਰਥ-**

ਉਦੋ ਨਾਮੇ ਸ਼ਾਹੂਕਾਰ ਦੀ ਹੋਰ ਕੀ ਨਿਸ਼ਾਨੀ ਕਹੀਏ? ਉਸ ਦੀ ਇਹੀ ਨਿਸ਼ਾਨੀ ਹੈ—

## ਤੋਟਿ ਨ ਆਵੈ ਅੰਨੀ॥

ਉਸ ਦੇ ਪਾਸ ਇਤਨਾ ਅੰਨ ਹੈ ਜੋ ਅੰਨ ਦਾ ਤੋਟਾ= ਘਾਟਾ ਨਹੀਂ ਆਉਂਦਾ।

## ਉਦੋ ਸੀਅ ਘਰੇ ਹੀ ਵੁਠੀ

ਪੁਨਾ- ਉਦੋ ਨਾਮੇ ਸ਼ਾਹ ਦੇ ਘਰ ਵਿਖੇ ਸੀਅ ਵੁਠੀ= ਸ਼ਾਹੂਕਾਰੀ ਵਸ ਰਹੀ ਹੈ। ਵਾ ਪਾਪਾਂ ਦੀਂ ਸੀਅ= ਸਿਆਹੀ ਕਾਲਖ ਉਦੇ ਹੋ ਕੇ ਉਸ ਦੇ ਹਿਰਦੇ-ਘਰ ਵਿਖੇ ਵਸ ਰਹੀ ਹੈ।

*ਅਥਵਾ*-ਉਦੋ ਨਾਮੇ ਸ਼ਾਹ ਦੇ ਘਰ ਵਿਚ ਜੋ ਅੰਨ ਦੇ ਬੋਹਲ ਹਨ, ਉਨ੍ਹਾਂ ਵਿਖੇ ਸੀਅ= ਹੱਡੀਆਂ ਵਸ ਰਹੀਆਂ ਹਨ। ਜਿਸ ਅੰਨ ਦੇ ਬੋਹਲ 'ਚੋਂ ਹੱਡੀਆਂ ਨਿਕਲਣ ਉਸ ਅੰਨ ਨੂੰ ਜੇਕਰ ਖਾਵੇ ਤਾਂ ਮਰ ਜਾਂਦਾ ਹੈ। ਇਸ ਕਰ ਕੇ ਕੋਈ ਨ ਕੋਈ ਉਦੇ ਸ਼ਾਹ ਦੇ ਘਰ ਮਰਿਆ ਹੀ ਰਹਿੰਦਾ ਸੀ ਇਸ ਕਰ ਕੇ ਉਸ ਦੇ ਘਰ ਵਿਚ-

## ਕੁੜਿਈਂ ਰੰਨੀ ਧੰਮੀ॥

ਕੁੜੀਆਂ ਤੇ ਰੰਨਾਂ ਦਾ ਧਮੱਚੜਾ ਹੀ ਪਿਆ ਰਹਿੰਦਾ ਹੈ।

*ਅਥਵਾ*-ਉਸ ਦੇ ਘਰ ਵਿਚ ਕੁੜੀਆਂ ਤੇ ਰੰਨਾਂ ਬਹੁਤ ਹਨ ਅਤੇ ਧੰਮੀ= ਹਵੇਲੀਆਂ ਭੀ ਬਹੁਤ ਹਨ। ਇਕ ਔਰਤ ਸਾਂਭਣੀ ਕਠਿਨ ਹੁੰਦੀ ਹੈ, ਪਰੰਤੂ-

## ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ॥

ਉਸ ਦੇ ਘਰ ਵਿਚ ਸੱਤ ਰੰਨਾਂ ਹਨ, ਇਸ ਕਰ ਕੇ ਉਸ ਦੇ ਘਰ ਵਿਚ ਸਿਆਪਾ ਬਣਿਆਂ ਰਹਿੰਦਾ ਹੈ, ਕਿਉਂਕਿ ਸੌਕਣਾਂ ਦੀ ਇਕ ਦੂਜੇ ਨਾਲ ਬਣਦੀ ਨਹੀਂ ਹੈ।

*ਵਾ*-ਕੋਈ ਔਰਤ ਕਹਿੰਦੀ ਹੈ ਮੇਰੀ ਕੁੜੀ ਨੂੰ ਦਾਜ ਚੰਗਾ ਨਹੀਂ ਦਿੱਤਾ, ਕੋਈ ਔਰਤ ਕਹਿੰਦੀ ਹੈ ਮੇਰੀ ਕੁੜੀ ਨੂੰ ਘੜੀ ਨਹੀਂ ਦਿੱਤੀ, ਜਾਂ ਸੋਹਣਾ ਪਲੰਘ ਨਹੀਂ ਦਿੱਤਾ, ਕੋਈ ਕਹਿੰਦੀ ਹੈ ਸਤਿਕਾਰ ਨਹੀਂ ਕੀਤਾ, ਇਸ

ਗੱਲ ਕਰ ਕੇ ਵੀ ਘਰ ਵਿਚ ਸਿਆਪਾ= ਝੰਝਟ ਪਿਆ ਰਹਿੰਦਾ ਹੈ। ਬਸ ਕੂੜਿਆਂ ਕੰਮਾਂ ਲਈ ਪਤੀ ਅੱਗੇ ਰੋਂਦੀਆਂ ਰਹਿੰਦੀਆਂ ਹਨ। ਵਾ-ਬਹੁਤਾ ਪਰਿਵਾਰ ਹੋਣ ਕਰ ਕੇ ਕੋਈ ਨਾ ਕੋਈ ਮਰਿਆ ਹੀ ਰਹਿੰਦਾ ਹੈ, ਇਸ ਤੋਂ ਘਰ ਵਿਚ ਸਿਆਪਾ ਬਣਿਆ ਰਹਿੰਦਾ ਹੈ। ਕੂੜਿਆਂ ਕੰਮਾਂ ਨੂੰ ਯਾਦ ਕਰ ਕੇ ਰੋਂਦੇ ਰਹਿੰਦੇ ਹਨ।

## ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥ ੨੯ ॥

ਜੋ ਕਿਸੀ ਪਾਸੋਂ ਰੁਪਯਾ ਜਾਂ ਗਹਿਣਾ ਜਾਂ ਸੌਦਾ ਅਮਾਨਤ ਰੱਖਣ ਵਾਸਤੇ ਲੈਂਦਾ ਹੈ ਤਾਂ ਉਹ ਗਹਿਣਾ ਰੁਪਿਆ ਵਗੈਰਾ ਵਾਪਸ ਨਹੀਂ ਦੇਂਦਾ! ਗਰੀਬਾਂ ਨੂੰ ਸਹੰਮੀ= ਦੁੱਖ ਦੇ ਕੇ ਦੰਮ= ਦਮੜਿਆਂ ਨੂੰ ਖਟਦਾ ਹੈ।

**ਦੂਜਾ ਅਰਥ-**

*ਉਦੋ ਸਾਹੈ ਕਿਆ ਨੀਸਾਨੀ*

ਸਾਕਤਾਂ ਦਾ ਮਨ ਰੂਪੀ ਸ਼ਾਹ ਜੋ ਉਦੇ ਹੋ ਰਿਹਾ ਹੈ, ਭਾਵ ਸੰਸਾਰਕ ਪਦਾਰਥਾਂ ਵਿਚ ਲੱਗ ਰਿਹਾ ਹੈ, ਉਸ ਦੀ ਨਿਸ਼ਾਨੀ ਕੀ ਹੈ? *ਉੱਤਰ:-*

*ਤੋਟਿ ਨ ਆਵੈ ਅੰਨੀ ॥*

ਇਸ ਮਨ ਦੇ ਅੰਦਰ ਇਤਨੀ ਅੰਧਤਾਈ ਹੈ, ਜੋ ਅੰਨੀ= ਅੰਧਤਾਈ ਦਾ ਘਾਟਾ ਨਹੀਂ ਆਉਂਦਾ।

ਵਾ-ਜੋ ਮਨ ਰੂਪੀ ਸ਼ਾਹ ਵਿਸ਼ਿਆਂ ਵੱਲ ਉਦੇ ਹੋ ਰਿਹਾ ਹੈ ਉਸ ਦੀ ਕੀ ਨਿਸ਼ਾਨੀ ਹੈ?

ਉਤਰ-ਉਸ ਮਨ ਦੇ ਅੰਦਰ ਜੋ ਦਵੈਤ ਭਾਵ ਹੈ ਉਸ ਅੰਨੀ= ਦਵੈਤ ਭਾਵ ਦਾ ਘਾਟਾ ਨਹੀਂ ਆਉਂਦਾ।

ਵਾ-ਸਾਹੈ=ਸ੍ਵਾਸ ਸ੍ਵਾਸ ਵਿਚ ਜੋ ਫੁਰਨੇ ਨੂੰ ਉਦੇ ਕਰ ਰਿਹਾ ਹੈ, ਉਸ ਮਨ ਦੀ ਕੀ ਨਿਸ਼ਾਨੀ ਹੈ।

*ਉੱਤਰ-*

*ਉਦੋ ਸੀਅ ਘਰੇ ਹੀ ਵੁਠੀ*

ਸੀਅ= ਕਾਲਖ ਅਵਿੱਦਿਆ ਉਦੇ ਹੋ ਕੇ ਹਿਰਦੇ-ਘਰ ਵਿਖੇ ਵਸ ਰਹੀ ਹੈ। ਵਾ-ਸੀਅ= ਤਿੰਨਾਂ ਗੁਣਾਂ ਦੇ ਅੰਦਰ ਉਦੇ ਹੋ ਕੇ ਮਨ ਸੰਸਾਰ-ਘਰ ਵਿਖੇ ਵਸ ਰਿਹਾ ਹੈ।

*ਅਥਵਾ*-ਉ-ਵਿਸ਼ੇਸ਼ ਕਰਕੇ ਦੋਸੀਅ= ਦੋਸ਼ੀਆਂ ਦੀ ਸੰਗਤ ਕਰਦਾ ਹੈ, ਭਾਵ ਦੋਸ਼ੀਆਂ ਕੁਸੰਗੀਆਂ ਦੇ ਘਰ ਵਿਚ ਹੀ ਵਸਿਆ ਰਹਿੰਦਾ ਹੈ। ਸੀਅ= ਸ਼ਾਂਤੀ ਜੋ ਪ੍ਰਗਟ ਹੋਈ ਸੀ ਉਹ ਘਰ= ਹਿਰਦੇ ਵਿਚ ਹੀ ਵਸੀ ਰਹਿ ਗਈ, ਭਾਵ ਅੰਦਰ ਹੀ ਦੱਬੀ ਰਹਿ ਗਈ।

*ਕੁੜਿਈ ਰੰਨੀ ਧੰਮੀ ॥*

ਕੂੜੀਆਂ ਵਾਸ਼ਨਾਂ ਅਤੇ ਰੰਨੀ= ਇੰਦ੍ਰੀਆਂ ਨੇ ਧੰਮੀ= ਧਮੱਚੜਾ ਪਾ ਛਡਿਆ ਹੈ।

*ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥*

ਪੰਜ ਗਿਆਨ ਇੰਦ੍ਰੀਆਂ ਤੇ ਆਸਾ ਤ੍ਰਿਸ਼ਨਾ, ਵਾ ਹੰਗਤਾ-ਮਮਤਾ, ਇਨ੍ਹਾਂ ਸੱਤਾਂ ਰੰਨਾਂ ਨੇ ਹਿਰਦੇ-ਘਰ ਵਿਚ ਸਿਆਪਾ ਪਾਇਆ ਹੋਇਆ ਹੈ। ਜਿਸ ਕਰ ਕੇ ਕੂੜਿਆਂ ਕੰਮਾਂ ਵਾਸਤੇ ਇਹ ਜੀਵ ਰੋਂਦਾ ਫਿਰਦਾ ਹੈ।

*ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥ ੨੯ ॥*

ਪਦਾਰਥ ਅਤੇ ਸਰੀਰ ਵਗੈਰਾ, ਜੋ ਭੀ ਦਾਤ ਪਰਮੇਸ਼ਰ ਪਾਸੋਂ ਲੈਂਦਾ ਹੈ, ਉਹ ਲਈ ਹੋਈ ਦਾਤ ਪਰਮੇਸ਼ਰ

ਨੂੰ ਖੁਸ਼ ਹੋ ਕੇ ਵਾਪਸ ਨਹੀਂ ਦਿੰਦਾ। ਇਸ ਦੇ ਵਾਪਸ ਨਾ ਦੇਣ ਪਰ ਜੇ ਪਰਮੇਸ਼ਰ ਕਰਮਾਂ ਅਨੁਸਾਰ ਖੋਹ ਲਵੇ ਤਾਂ ਇਹ ਗੁੱਸਾ ਕਰਦਾ ਹੈ।

*ਯਥਾ*-ਅਪਨੀ ਅਮਾਨ ਕਛੁ ਬਹੁਰਿ ਸਾਹੁ ਲੇਇ॥ ਅਗਿਆਨੀ ਮਨਿ ਰੋਸੁ ਕਰੇਇ॥

*ਵਾ*-ਜੋ ਸ੍ਵਾਸ ਪਰਮੇਸ਼ਰ ਪਾਸੋਂ ਲੈਂਦਾ ਹੈ ਉਹ ਸ੍ਵਾਸ ਪਰਮੇਸ਼ਰ ਨੂੰ ਦਿੰਦਾ ਨਹੀਂ ਹੈ, ਭਾਵ ਸ੍ਵਾਸਾਂ ਦੁਆਰੇ ਪਰਮੇਸ਼ਰ ਦਾ ਭਜਨ ਨਹੀਂ ਕਰਦਾ। ਦੰਮ= ਸ੍ਵਾਸਾਂ ਦੁਆਰੇ ਸੁਖ ਖਟਣੇ ਸਨ ਪਰ ਇਹ ਜੀਵ ਸਹੰਮੀ= ਦੁਖ ਖੱਟ ਰਿਹਾ ਹੈ।

**ਉਥਾਨਕਾ**-ਕੋਈ ਸੰਤ ਪਹਿਲੇ ਭਜਨ ਸਿਮਰਨ ਕਰਦਾ ਸੀ, ਫਿਰ ਉਹ ਹਟ ਗਿਆ ਉਸ ਨੂੰ ਅਨੁਕਤੀ ਅਲੰਕਾਰ ਅਨੁਸਾਰ ਉਪਦੇਸ਼ ਦੇਂਦੇ ਹਨ। ਗੁਰੂ ਸਾਹਿਬ ਜੀ ਚਲੇ ਜਾ ਰਹੇ ਸਨ, ਰਾਹ ਵਿਚ ਸਰੋਵਰ ਵਿਚ ਕੰਵਲ ਫੁੱਲ ਸੜੇ ਹੋਏ ਦੇਖ ਕੇ ਉਨ੍ਹਾਂ ਕਵਲਾਂ ਨੂੰ ਹੀ ਮੁਖ ਰੱਖ ਕੇ ਗੁਰੂ ਜੀ ਕਥਨ ਕਰਦੇ ਹਨ—

**ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥**

ਹੇ ਪਬਰ= ਕੰਵਲ ਤੂੰ ਬੜਾ ਹਰੀਆਵਲਾ ਸੀ ਅਤੇ ਹੇ ਕੰਵਲ ਫੁੱਲ! ਕੰਚਨ= ਸੋਨੇ ਵਰਗਾ ਤੇਰਾ ਵੰਨਿ= ਰੰਗ ਸੀ।

**ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ॥**

(ਪਰ ਇਹ ਦੱਸ!) ਕਿਸ ਦੋਸ਼ ਕਰਕੇ ਤੂੰ ਸੜ ਗਿਆ ਹੈਂ, ਅਤੇ ਤੇਰੀ ਦੇਹ ਕਾਲੀ ਹੋ ਗਈ ਹੈ? ਅੱਗੋਂ ਕੰਵਲ ਨੇ ਕਿਹਾ-

ਮੇਰਾ ਤਨ ਜਲ ਵਲੋਂ ਭੰਗੁ= ਟੁੱਟਾ ਹੋਇਆ ਹੈ, ਜਲ ਦੀ ਮੇਰੇ ਕੋ ਪ੍ਰਾਪਤੀ ਨਹੀਂ ਹੈ, ਇਸ ਕਰਕੇ ਸੜ ਗਿਆ ਹਾਂ।

**ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥**

ਮੈਂ ਜਾਣਦਾ ਹਾਂ! ਜਿਸ ਜਲ ਨਾਲ ਮੇਰਾ ਸੰਗ ਭਾਵ ਜੀਵਨ ਹੈ ਉਸ ਪਾਣੀ ਨੂੰ ਮੈਂ ਨਹੀਂ ਲੈ ਸਕਦਾ।

**ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥੩੦॥**

ਜਿਸ ਜਲ ਦੇ ਦੇਖਿਆਂ ਮੇਰਾ ਤਨ ਪ੍ਰਫੁਲਤ ਹੁੰਦਾ ਹੈ ਅਤੇ ਚੌਗੁਣਾ ਰੰਗ ਚੜ੍ਹਦਾ ਹੈ (ਇਹ ਦ੍ਰਿਸ਼ਟਾਂਤ ਹੈ।)

ਇਸੀ ਪ੍ਰਕਾਰ ਦਾ ਦ੍ਰਿਸ਼ਟਾਂਤ ਕਥਨ ਕਰਦੇ ਹਨ-

ਉਸ ਸੰਤ ਨੇ ਵਿਚਾਰਿਆ ਇਨ੍ਹਾਂ ਫਕੀਰਾਂ ਨੇ ਜੜ ਕੰਵਲ ਨੂੰ ਕੀ ਕਹਿਣਾ ਹੈ, ਇਹ ਤਾਂ ਮੈਨੂੰ ਕੁਝ ਕਹਿ ਰਹੇ ਹਨ, ਪਾਸ ਆ ਕੇ ਕਹਿੰਦਾ ਹੈ ਹੇ ਫਕੀਰ ਸਾਂਈ ਜੀ! ਹੁਕਮ ਕਰੋ ਕੀ ਆਖਦੇ ਹੋ? *ਉੱਤਰ*-

***ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥***

ਹੇ ਸੰਤ ਰੂਪ ਪਬਰ= ਕੰਵਲ! ਤੂੰ ਸ਼ੁਭ ਗੁਣਾਂ ਰੂਪ ਪੰਖੜੀਆਂ ਦੇ ਸਹਿਤ ਹਰਿਆ ਭਰਿਆ ਸੀ ਅਤੇ ਹੇ ਸੰਤ ਰੂਪ ਕੰਵਲ ਤੂੰ ਸ੍ਰਵਨ ਮਨਨ ਨਿਧਿਆਸਨ ਰੂਪ ਸਾਧਨਾਂ ਕਰਕੇ ਕੰਚਨ ਵੰਨਿ= ਸੋਨੇ ਦੇ ਰੰਗ ਵਰਗਾ ਸੀ।

***ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ॥***

ਹੁਣ ਤੂੰ ਕੇਹੜੇ ਦੋਸ਼ਾਂ ਕਰਕੇ ਸੜ ਗਿਆ ਹੈਂ ਸਰੀਰ ਕਰਕੇ ਅਤੇ ਦੇਹੁਰੀ= ਬੁੱਧੀ ਵੀ ਕਾਲੀ ਹੋ ਗਈ ਹੈ।

ਅੱਗੋਂ ਸੰਤ ਨੇ ਕਿਹਾ-ਹੇ ਪ੍ਰਭੂ! ਮੈਂ ਕੁਝ ਸਾਧਨਾਂ ਦੀ ਹੰਗਤਾ ਕਰ ਬੈਠਾ ਹਾਂ, ਇਸ ਕਰਕੇ ਮੇਰਾ ਤਨ ਮਨ ਪ੍ਰਮੇਸ਼ਰ ਵਲੋਂ ਭੰਗ= ਵਿਘਨ ਵਾਲਾ ਹੋ ਰਿਹਾ ਹੈ। ਹੰਕਾਰ ਸਹਿਤ ਹੋਣ ਕਰਕੇ ਹੁਣ ਵਾਹਿਗੁਰੂ ਦਾ ਭਜਨ ਸਿਮਰਨ ਨਹੀਂ ਕਰਦਾ ਏਸੇ ਹੰਕਾਰ ਕਰਕੇ ਹੀ ਬੁੱਧੀ ਕਾਲੀ ਹੋ ਰਹੀ ਹੈ।

***ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥***

ਜਿਸ ਪ੍ਰੇਮ ਦੇ ਨਾਲ ਮੇਰਾ ਸੰਗੁ= ਸਬੰਧ ਸੀ, ਔਰ ਜਿਸ ਵਿਚ ਮੈਂ ਸੁਖ ਜਾਣਦਾ ਸੀ, ਉਸ ਪ੍ਰੇਮ ਰੂਪ ਪਾਣੀ ਨੂੰ ਮੈਂ ਹੰਕਾਰ ਦੀ ਵਜ੍ਹਾ ਕਰ ਕੇ ਨਹੀਂ ਲਹਿੰਦਾ।

***ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥ ੩੦॥***

ਪ੍ਰੇਮ ਤੋਂ ਬਿਨਾਂ ਹੋਣ ਕਰਕੇ ਮੈਂ ਕੁਝ ਵੀ ਪ੍ਰਾਪਤ ਨਹੀਂ ਕਰ ਸਕਿਆ।

ਜਿਸ ਪ੍ਰੇਮ ਨਾਲ ਪ੍ਰਮੇਸ਼ਰ ਨੂੰ ਦੇਖ ਕੇ ਤਨ ਪ੍ਰਫੁਲਤ ਹੋਣਾ ਸੀ ਅਤੇ ਚੌਥੀ ਭੂਮਿਕਾ ਦਾ ਚੌਗੁਣਾ ਰੰਗ ਚੜ੍ਹਣਾ ਸੀ, ਉਹ ਨਹੀਂ ਰਿਹਾ॥ ੩੦॥

## ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ॥

ਦੁਨੀਆਂ ਦੇ ਵਿਚ ਰੱਜ ਕਰਕੇ ਕੋਈ ਜੀਵਿਆ ਨਹੀਂ, ਭਾਵੇਂ ਕਿਤਨੇ ਸੌ ਵਰ੍ਹੇ ਜੀਂਵਦਾ ਰਹੇ, ਤੂੰ ਭੀ ਮਰਨ ਨੂੰ ਕੋਈ ਨਹੀਂ ਚਾਹੁੰਦਾ। ਆਖਦਾ ਹੈ ਮੈਂ ਕੋਈ ਹੁਣੇ ਹੀ ਮਰ ਚਲਿਆ ਹਾਂ? ਅਤੇ ਦੁਨਿਆਵੀ ਕੰਮਾਂ ਨੂੰ ਭੀ ਕੋਈ ਪਹੁੰਚ ਕੇ ਨਹੀਂ ਚਲਿਆ, ਭਾਵ ਪੂਰੇ ਕਰਕੇ ਨਹੀਂ ਤੁਰਿਆ, ਕੰਮ ਨਾਮ ਹੀ ਨਿਯੂਨਤਾ ਦਾ ਹੈ ਇਹ ਕੰਮ ਕਦੇ ਪੂਰੇ ਨਹੀਂ ਹੁੰਦੇ।

*ਯਥਾ*-ਕਰਿ ਕਰਿ ਥਾਕੇ ਵਡੇ ਵਡੇਰੇ॥ ਕਿਨਹੀ ਨ ਕੀਏ ਕਾਜ ਮਾਇਆ ਪੂਰੇ॥ *(ਪੰਨਾ ੮੮੯)*

ਦੇਖੋ! ਰਾਵਣ ਦਾ ਇਹ ਇਰਾਦਾ ਸੀ ਕਿ ਮੈਂ ਸੁਰਗ ਨੂੰ ਪੌੜੀਆਂ ਲਾਵਾਂਗਾ ਤੇ ਕਾਲ ਨੂੰ ਮਾਰਾਂਗਾ ਪਰ ਇਹ ਕੰਮ ਪੂਰੇ ਨਾ ਕਰ ਸਕਿਆ। ਏਸੇ ਤਰ੍ਹਾਂ ਇਹ ਪੁਰਸ਼ ਆਖਦਾ ਹੈ, ਮੈਂ ਇਤਨਾ ਪੜਾਂਗਾ ਮੈਂ ਇਤਨੇ ਸੁਖ ਲਵਾਂਗਾ ਪਰ ਲੈ ਨਹੀਂ ਸਕਦਾ।

## ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ॥

ਬ੍ਰਹਮ ਗਿਆਨੀ ਪੁਰਸ਼ ਸਦਾ ਸਦਾ ਜਿਊਂਦੇ ਹਨ, ਪਰਮੇਸ਼ਰ ਵਿਚ ਸੁਰਤੀ ਜੋੜਨ ਕਰ ਕੇ ਹੀ ਸਦਾ ਪਤੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

ਵਾ-ਸੁਰਤੀ= ਸ੍ਰੇਸ਼ਟ ਪ੍ਰੀਤੀ ਕਰ ਕੇ ਸਦਾ ਪੱਤ ਅਬਰੋ ਹੁੰਦੀ ਹੈ। ਵਾ- ਵੇਦਾਂ ਦੀਆਂ ਸੁਰਤੀਆਂ ਅਨੁਸਾਰ ਕਰਮ ਕਰਨ ਨਾਲ ਪੱਤ ਆਬਰੋ ਹੁੰਦੀ ਹੈ।

## ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ॥

ਸਾਧ ਸੰਗਤ ਵਿਚ ਸੁਾਸਾਂ ਦੇ ਲਗਾਣ ਦਾ (ਸਦਾ ਸਦਾ) ਨਿਤਪ੍ਰਤੀ ਸਰਫਾ ਹੀ ਸਰਫਾ ਕਰਦਾ ਹੈ। ਸਾਧ ਸੰਗਤ ਵਿਚ ਬੈਠਾ ਹੋਇਆ ਆਖਦਾ ਹੈ ਛੇਤੀ ਭੋਗ ਪਵੇ, ਜੋ ਮੈਂ ਹੋਰ ਕਈ ਕੰਮ ਘਰ ਦੇ ਸਵਾਰ ਲਵਾਂ। ਪ੍ਰੰਤੂ ਸਾਧ ਸੰਗਤ ਵਿਚ ਬੈਠਣ ਦੇ ਲਾਭ ਨੂੰ ਨਹੀਂ ਵਿਚਾਰਦਾ ਕਿ ਇਥੇ ਬੈਠਿਆਂ ਗੁਰਬਾਣੀ ਦਾ ਪਾਠ ਸੁਣਦਿਆਂ ਮੈਨੂੰ ਕਿਤਨਾ ਕੁ ਲਾਭ ਪ੍ਰਾਪਤ ਹੋਣਾ ਹੈ।

ਜਿਸ ਕਰ ਕੇ ਇਸ ਦੀ ਸਾਰੀ ਉਮਰਾ ਏਵੈ= ਐਂਵੇ ਵਿਅਰਥ ਹੀ ਵਿਹਾਇ= ਬਤੀਤ ਹੋ ਗਈ।

## ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ॥ ੩੧॥

ਗੁਰੂ ਜੀ ਕਥਨ ਕਰਦੇ ਹਨ-ਕਿਸ ਨੂੰ ਆਖਣਾ ਕਰੀਏ, ਉਹ ਜਮ ਤਾਂ ਪੁਛੇ ਤੋਂ ਬਿਨਾਂ ਹੀ ਜੀਵ ਨੂੰ ਲੈ ਜਾਂਦਾ ਹੈ॥ ੩੧॥

**ਉਥਾਨਕਾ**-ਲੋਕਾਂ ਨੇ ਕਿਹਾ ਰਾਇ ਬੁਲਾਰ ਦੀ ਮੱਤ ਫਿਰ ਗਈ ਹੈ, ਆਪ ਜੀ ਦੇ ਵਿਛੋੜੇ ਕਰ ਕੇ, ਐਵੇਂ ਗੱਲਾਂ ਕਰੀ ਜਾਂਦਾ ਹੈ ਹਟਦਾ ਨਹੀਂ। ਲੋਕਾਂ ਨੂੰ ਸਮਝਾਉਣ ਲਈ ਗੁਰੂ ਜੀ ਕਥਨ ਕਰਦੇ ਹਨ-

## ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ॥

ਰਾਇ ਬੁਲਾਰ ਨੂੰ ਦੋਸ਼ ਨਾ ਦਿਓ, ਕਿਉਂਕਿ ਜਿਸ ਵੇਲੇ ਮਨੁੱਖ ਬੁੱਢਾ ਹੋ ਜਾਂਦਾ ਹੈ ਤਾਂ ਉਸ ਦੀ ਮਤੀ ਚਲ ਵਿਚੱਲ ਹੋ ਜਾਂਦੀ ਹੈ।

## ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ॥ ੩੨॥

(ਯਾਦ ਸ਼ਕਤੀ ਨ ਰਹਿਣ ਕਰਕੇ ਹੀ) ਬਹੁਤੀਆਂ ਗੱਲਾਂ ਕਰਦਾ ਹੈ, ਬ੍ਰਿਧ ਅਵਸਥਾ ਵਿਚ ਨੇਤ੍ਰ ਅੰਨ੍ਹੇ ਭਾਵ ਕਮਜ਼ੋਰ ਹੋ ਜਾਂਦੇ ਹਨ, ਜਦ ਉਠ ਕੇ ਚਲਦਾ ਹੈ ਤਾਂ ਵੱਡੇ ਖਾਤੇ ਵਿਚ ਤੇ ਛੋਟੇ ਟੋਏ ਵਿਚ ਡਿੱਗ ਪੈਂਦਾ ਹੈ।

**ਦੂਜਾ ਅਰਥ-**

***ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ॥***

ਇਸ ਰਾਇ= ਜੀਵ ਨੂੰ ਦੋਸ਼ ਨਾ ਦੇਣਾ ਕਰੋ, ਕਿ ਇਹ ਮੰਦ ਕਰਮ ਕਰਦਾ ਹੈ, ਕਿਉਂਕਿ ਜਿਸ ਵੇਲੇ ਇਹ ਬੁਢਾ= ਹੰਕਾਰੀ ਹੁੰਦਾ ਹੈ, ਉਸ ਵੇਲੇ ਇਸ ਦੀ ਸ਼ੁਭ ਮਤੀ ਚਲੀ ਜਾਂਦੀ ਹੈ। ਜਿਸ ਕਰ ਕੇ-

***ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ॥***

ਪਰਮੇਸ਼ਰ ਦੇ ਨਾਮ ਨੂੰ ਛੱਡ ਕੇ ਹੋਰ ਹੀ ਬਹੁਤੀਆਂ ਸੰਸਾਰਕ ਗੱਲਾਂ ਕਰਦਾ ਹੈ, ਜਿਸ ਤੇ ਇਹ ਅੰਧਾ ਅਗਿਆਨੀ ਪੁਰਸ਼ ਨਰਕਾਂ ਰੂਪ ਖਾਤੇ ਵਿਚ ਅਤੇ ਮਾਤਾ ਦੇ ਉਦਰ ਰੂਪੀ ਟੋਏ ਵਿਚ ਪੈਣਾ ਕਰਦਾ ਹੈ॥ ੩੨॥

## ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ॥

ਪੂਰੇ ਪਰਮਾਤਮਾ ਦਾ ਕੀਤਾ ਹੋਇਆ ਸਭ ਕੁਛ ਪੂਰਾ ਹੈ, ਉਸ ਦੀ ਇੱਛਾ ਅਨੁਸਾਰ ਜੋ ਕੁਝ ਹੋ ਚੁੱਕਾ ਹੈ ਉਸ ਤੋਂ ਇਲਾਵਾ ਹੋਰ ਘਟ ਵੱਧ ਕੁਝ ਨਹੀਂ ਹੋ ਸਕਦਾ।

## ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ॥ ੩੩॥

ਗੁਰੂ ਜੀ ਕਥਨ ਕਰਦੇ ਹਨ-ਐਸੇ ਵਾਹਿਗੁਰੂ ਨੂੰ ਗੁਰਾਂ ਦੁਆਰੇ ਜਾਣੇ, ਤਾਂ ਪੂਰੇ ਪਰਮੇਸ਼ਰ ਦੇ ਵਿਚ ਸਮਾ ਜਾਂਦਾ ਹੈ॥ ੩੩॥

## ਵਾਰਾਂ ਤੇ ਵਧੀਕ ਪਹਿਲੀ ਪਾਤਿਸ਼ਾਹੀ ਦੇ ਸਲੋਕ ਸਮਾਪਤੰ॥

**ਕਬਿੱਤ-**

ਬੇਰੀ ਹੇਠ ਬੈਠੇ ਗੁਰੂ ਬੇਰੀ ਭੀ ਨਿਹਾਲ ਹੋਈ,
ਰੀਠੇ ਵਲ ਡਿੱਠਾ ਰੀਠਾ ਮਿਠਾ ਹੋਇ ਜਾਂਵਦਾ।
ਅੱਕਾਂ ਦੀਆਂ ਖਖੜੀਆਂ ਦੇਖ ਕੇ ਨਿਹਾਲ ਹੋਈਆਂ,
ਅੰਬ ਤੇ ਅਨਾਰ ਨੂੰ ਮਰਦਾਨਾ ਤੋੜ ਖਾਂਵਦਾ।
ਕਿਕਰਾਂ ਤੋਂ ਝੜਵਾਈਆਂ ਮਠਿਆਈਆਂ ਮੇਰੇ ਸਤਿਗੁਰਾਂ,
ਖਾਰਾ ਜਲ ਚਰਨ ਛੋਹੇ ਮਿਠਾ ਹੋਇ ਜਾਂਵਦਾ।
ਪਸ਼ੂ ਪੰਛੀ ਰਾਖਸ਼ ਭੀ ਤਾਰੇ ਮੇਰੇ ਸਤਿਗੁਰੂ ਜੀ,
ਬੰਦਾ ਕਿਉਂ ਨਾ ਤਰੇ ਜੇਹੜਾ ਗੁਰੂ ਸ਼ਰਨ ਆਂਵਦਾ।

[ਪੰਨਾ ੧੪੧੩]

# ਸਲੋਕ ਮਹਲਾ ੩

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ**-ਇਹ ਸਲੋਕ ਗਰੀਬ ਨਿਵਾਜ ਸ੍ਰੀ ਗੁਰੂ ਅਮਰ ਦਾਸ ਪਾਤਿਸ਼ਾਹ ਜੀ ਨੇ ਮਾਈ ਦਾਸ ਵੈਰਾਗੀ ਪ੍ਰਤੀ ਉਚਾਰਨ ਕੀਤਾ ਹੈ।

ਮਾਈ ਦਾਸ ਪੂਰਨ ਵੈਰਾਗੀ ਕ੍ਰਿਸ਼ਨ ਉਪਾਸ਼ਕ ਸੀ ਅਤੇ ਬੜਾ ਸੰਜਮੀ ਸੁੱਚ ਪਵਿਤਰਤਾ ਵਾਲਾ ਵੈਸ਼ਨਵ ਸੀ। ਆਪਣੇ ਹੱਥੀਂ ਪੋਚਾ ਪਾ ਕੇ ਰਸੋਈ ਤਿਆਰ ਕਰ ਕੇ ਸੇਵਨ ਕਰਨੀ।

ਹਰ ਵਕਤ ਕ੍ਰਿਸ਼ਨ-ਕ੍ਰਿਸ਼ਨ ਉਚਾਰਦਾ ਰਹਿੰਦਾ ਸੀ। ਇਕ ਸਮੇਂ ਇਸ ਦੀ ਭੇਟ ਇਕ ਪੂਰਨ ਗੁਰਸਿੱਖ ਨਾਲ ਹੋ ਗਈ। ਉਸ ਨਾਲ ਬਚਨ-ਬਿਲਾਸ ਕਰਦਿਆਂ ਉਸ ਗੁਰਸਿੱਖ ਪਾਸੋਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਬਿਅੰਤ ਉਸਤਤੀ ਸੁਣੀ। ਉਸਤਤੀ ਸੁਣ-ਸੁਣ ਕੇ ਮਾਈ ਦਾਸ ਜੀ ਦੇ ਮਨ ਵਿਖੇ ਦਰਸ਼ਨ ਕਰਨੇ ਦਾ ਉਤਸ਼ਾਹ ਹੋਇਆ। ਉਸ ਵੇਲੇ ਉਸ ਗੁਰਸਿੱਖ ਪਾਸੋਂ ਥਾਂ ਟਿਕਾਣਾ ਪੁਛ ਕੇ ਉਸ ਦੇ ਦੱਸੇ ਰਸਤੇ ਤੇ ਨਿਜ ਅਸਥਾਨ ਤੋਂ ਚਲ ਪਿਆ। ਚਲਦਿਆਂ-ਚਲਦਿਆਂ ਰਸਤੇ ਨੂੰ ਝਾਗਦਿਆਂ ਗੋਇੰਦਵਾਲ ਵਿਖੇ ਆ ਪੁੱਜਾ।

ਸਾਹਿਬਾਂ ਦੇ ਦਰਸ਼ਨਾਂ ਲਈ ਹਾਲੀਂ ਲੰਗਰ ਪਾਸ ਹੀ ਪੁੱਜਾ ਸੀ ਕਿ ਇਕ ਮਿੱਤਰ ਪਿਆਰੇ ਗੁਰਸਿੱਖ ਨੇ ਵੈਰਾਗੀ ਸਾਧੂ ਜਾਣ ਕੇ ਬੜੇ ਸਤਿਕਾਰ ਨਾਲ ਉਸ ਦੇ ਕੁਝ ਕਹਿਣ ਤੋਂ ਪਹਿਲਾਂ ਹੀ ਪੁਛਿਆ-ਆਪ ਜੀ ਦੀ ਕੀ ਅਭਿਲਾਸ਼ਾ ਹੈ ਤੇ ਕਿਸ ਦੀ ਭਾਲ ਕਰ ਰਹੇ ਹੋ?

ਉਸ ਵਕਤ ਮਾਈ ਦਾਸ ਨੇ ਕਿਹਾ— "ਮੈਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ।" ਸਿੱਖ ਨੇ ਕਿਹਾ- ਸਾਹਿਬਾਂ ਦਾ ਇਹ ਹੁਕਮ ਹੈ ਕਿ ਅਸਾਡੇ ਦਰਸ਼ਨ ਉਹ ਕਰ ਸਕਦਾ ਹੈ, ਜੋ ਪਹਿਲੋਂ ਲੰਗਰ ਪ੍ਰਸ਼ਾਦਿ ਆ ਕੇ ਛਕੇ। ਸੋ ਜੇ ਦਰਸ਼ਨਾਂ ਦੀ ਇੱਛਾ ਹੈ ਤਾਂ ਪਹਿਲੋਂ ਲੰਗਰੋਂ ਪ੍ਰਸ਼ਾਦਿ ਛਕੋ, ਫਿਰ ਆਪ ਜੀ ਨੂੰ ਸਤਿਗੁਰਾਂ ਦੇ ਦਰਸ਼ਨ ਹੋ ਸਕਣਗੇ।"

ਉਸ ਵਕਤ ਲੰਗਰ ਦੀ ਸਮ ਪ੍ਰਕਿਰਿਆ ਭਾਵ ਸਭਨਾਂ ਨੂੰ ਇਕ ਪੰਗਤ ਵਿਖੇ ਬੈਠ ਕੇ ਬਿਨਾਂ ਕਿਸੇ ਸੰਜਮ ਚਉਕੇ ਆਦਿਕ ਪਾਏ ਦੇ ਪ੍ਰਸ਼ਾਦ ਛਕੀ ਜਾਂਦੇ ਹਨ ਤੇ ਮੈਂ ਤਾਂ ਬੜਾ ਸੰਜਮ ਨਾਲ ਪ੍ਰਸ਼ਾਦ ਛਕਣਾ ਕਰਦਾ ਹਾਂ। ਮੈਂ ਇਥੇ ਕਿਵੇਂ ਪ੍ਰਸ਼ਾਦ ਛਕਾਂ? ਇਸ ਤਰ੍ਹਾਂ ਸੰਸਿਆਂ ਵਿਖੇ ਪਏ ਮਾਈ ਦਾਸ ਨੇ ਉਸ ਸਿੱਖ ਨੂੰ ਕਿਹਾ- "ਮੈਂ ਤਾਂ ਬੜਾ ਸੰਜਮੀ ਹਾਂ। ਆਪਣੇ ਹੱਥਾਂ ਨਾਲ ਚਉਕਾ ਆਦਿਕ ਪਾ ਕੇ ਭੋਜਨ ਤਿਆਰ ਕਰਕੇ ਖਾਂਦਾ ਹਾਂ।"

ਤਿਸ ਵੇਲੇ ਤਿਸ ਲਾਂਗਰੀ ਸਿੱਖ ਨੇ ਸਭ ਕੱਚੀ ਰਸਦ ਲਿਆ ਦਿੱਤੀ। ਉਸ ਵੇਲੇ ਮਾਈ ਦਾਸ ਨੇ ਲੱਕੜਾਂ

ਆਦਿਕ ਤੇ ਛੱਟਾ ਮਾਰ ਕੇ ਅੱਗ ਬਾਲਣ ਲਈ ਚੁਲ੍ਹੇ ਵਾਸਤੇ ਥਾਂ ਪੁੱਟੀ। ਹਾਲੀ ਥੋੜੀ ਹੀ ਡੂੰਘੀ ਹੋਈ ਸੀ ਕਿ ਥਲਿਓਂ ਹੱਡੀਆਂ ਨਿਕਲ ਆਈਆਂ।

ਉਸ ਵਕਤ ਆਪਣੇ ਆਪ ਨੂੰ ਅਪਵਿੱਤਰ ਹੋ ਗਿਆ ਜਾਣ, ਮੁੜ ਇਸ਼ਨਾਨ ਕਰ ਕੇ ਹੋਰ ਅਸਥਾਨ ਤੋਂ ਥਾਂ ਪੁੱਟੀ, ਉਥੋਂ ਵੀ ਥਲਿਓਂ ਹੱਡੀਆਂ ਨਿਕਲੀਆਂ। ਇਸ ਤਰ੍ਹਾਂ ਚਾਰ ਪੰਜ ਥਾਵਾਂ ਤੇ ਮਿੱਟੀ ਪੁੱਟੀ ਪਰ ਹਰ ਥਾਂ ਤੋਂ ਥਲਿਓਂ ਹੱਡੀਆਂ ਹੀ ਨਿਕਲਦੀਆਂ ਰਹੀਆਂ। ਇਸ ਤਰ੍ਹਾਂ ਆਪਣੇ ਆਪ ਨੂੰ ਅਸਫਲ ਜਾਣ ਕੇ ਮਾਈ ਦਾਸ ਦਰਸ਼ਨਾਂ ਦਾ ਵਿਚਾਰ ਛੱਡ ਬੈਠਾ। ਸੋਚਿਆ ਚਲੋ ਜੇ ਮਹਾਂ ਪੁਰਸ਼ਾਂ ਦੇ ਦਰਸ਼ਨ ਨਹੀਂ ਹੁੰਦੇ ਤਾਂ ਨਾ ਸਹੀ। ਦੁਆਰਕਾ ਚੱਲ ਕੇ ਭਗਵਾਨ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੇ ਦਰਸ਼ਨ ਕਰਦੇ ਹਾਂ। ਇਸ ਤਰ੍ਹਾਂ ਸੰਜਮ ਪਿਛੇ ਸਤਿਗੁਰਾਂ ਦੇ ਦਰਸ਼ਨਾਂ ਦੀ ਪ੍ਰੀਤੀ ਨੂੰ ਛੱਡ ਕੇ ਮਾਈ ਦਾਸ ਦੁਆਰਕਾ ਨੂੰ ਹੋ ਤੁਰਿਆ।

ਗੋਇੰਦਵਾਲ ਸਾਹਿਬ ਤੋਂ ਚਲ ਕੇ ਜਿਸ ਵਕਤ ਦੁਆਰਕਾ ਦੇ ਪਾਸ ਪੁੱਜਾ ਤਾਂ ਉਸ ਦਿਨ ਇਕਾਦਸ਼ੀ ਸੀ। ਇਕਾਦਸ਼ੀ ਥਿਤ ਆਈ ਜਾਣਕੇ ਉਥੇ ਬੀਆਬਾਨ ਜੰਗਲ ਵਿਖੇ ਹੀ ਵਰਤ ਰੱਖ ਲਿਆ। ਜਿਸ ਵਿਖੇ ਦੂਰ-ਦੂਰ ਤੱਕ ਮਨੁੱਖ ਦੀ ਜਾਤੀ ਨਿਗਾਹ ਨਹੀਂ ਸੀ ਆਉਂਦੀ, ਨਾ ਹੀ ਕਿਧਰੇ ਅਗਨੀ ਦੀ ਝਲਕ ਪੈਂਦੀ ਸੀ।

ਇਤਨੇ ਨੂੰ ਦੇਵਨੇਤ ਕਾਲੀਆਂ ਘਟਾਂ ਛਾ ਗਈਆਂ, ਬਿਜਲੀ ਲਿਸ਼ਕਾਰੇ ਮਾਰਨ ਲੱਗ ਪਈ। ਉਪਰੰਤ ਦਿਲ ਨੂੰ ਡੁਲਾ ਦੇਣ ਵਾਲੀ ਭਿਆਨਕ ਬੱਦਲਾਂ ਦੀ ਆਵਾਜ਼ ਉਤਪੰਨ ਹੁੰਦੀ। ਪਲਾਂ-ਪਲਾਂ ਵਿਖੇ ਹਵਾ ਦੇ ਤੂਫਾਨ ਕਰਕੇ ਕਈ ਦਰੱਖਤ ਡਿੱਗ ਪਏ। ਮੀਂਹ ਨੇ ਵੀ ਜ਼ੋਰ ਪਕੜ ਲਿਆ। ਇਕ ਮੀਂਹ ਦੂਸਰਾ ਹਵਾ ਦੇ ਚਲਣ ਕਰ ਕੇ ਠੰਢ ਵੀ ਵਧਦੀ ਗਈ।

ਇਧਰ ਮਾਈ ਦਾਸ ਇਕ ਰਸ ਕ੍ਰਿਸ਼ਨ-ਕ੍ਰਿਸ਼ਨ ਰਟਦਾ ਚੌਂਕੜਾ ਲਗਾਈ ਬੈਠਾ ਹੈ। ਸਰਦੀ ਬਹੁਤ ਜ਼ਿਆਦਾ ਹੋ ਜਾਣ ਕਰਕੇ ਸਰੀਰ ਨੇ ਬਹੁਤ ਠੰਢ ਮਹਿਸੂਸ ਕੀਤੀ। ਆਖਰ ਉਠਿਆ ਤੇ ਆਸਰੇ ਦੀ ਭਾਲ ਕਰਦਾ ਇਕ ਖੋਖਲੇ ਦਰਖਤ ਦੇ ਮੁੱਢ ਵਿਖੇ ਵੜ ਗਿਆ ਜਿਥੇ ਕੇਵਲ ਖਲੋ ਕੇ ਹੀ ਸਿਰ ਲੁਕਾਇਆ ਜਾ ਸਕਦਾ ਸੀ। ਸਾਰੀ ਰਾਤ ਇਸ ਤਰ੍ਹਾਂ ਪਾਲੇ ਵਿਖੇ ਕ੍ਰਿਸ਼ਨ-ਕ੍ਰਿਸ਼ਨ ਕਰਦਿਆਂ ਕੱਟੀ। ਦਿਨ ਚੜ੍ਹਿਆ ਦੁਆਦਸ਼ੀ ਥਿਤ ਲੱਗੀ। ਹੁਣ ਵਰਤ ਖੋਲ੍ਹਣ ਦੀਆਂ ਸੋਚਾਂ ਪੈ ਗਈਆਂ। ਕਿਧਰੇ ਕੋਈ ਕੁਝ ਨਿਗਾਹ ਨਹੀਂ ਸੀ ਆਉਂਦਾ ਜੋ ਮੂੰਹ ਵਿਖੇ ਪਾ ਕੇ ਵਰਤ ਖੋਹਲ ਲਵੇ। ਮੀਂਹ ਵਸਣ ਕਰ ਕੇ ਖੋਭਾ ਹੋ ਚੁੱਕਾ ਸੀ। ਆਂਦਰਾ ਵਿਲ੍ਹਕਣ ਲੱਗ ਪਈਆਂ, ਉਸ ਵਕਤ ਕ੍ਰਿਸ਼ਨ ਭਗਵਾਨ ਜੀ ਨੇ ਆਪਣਾ ਵਿਰਦ ਸੰਭਾਲਿਆ ਕਿ ਜੋ ਹੁਣ ਇਸ ਨੂੰ ਖਾਣ ਲਈ ਕੁਝ ਨਾ ਮਿਲਿਆ ਤਾਂ ਭੁੱਖਾ ਹੀ ਪ੍ਰਾਣ ਤਿਆਗ ਦੇਵੇਗਾ।

ਇਹ ਵਿਚਾਰ ਕੇ ਭਗਵਾਨ ਕ੍ਰਿਸ਼ਨ ਨੇ ਹੋਰ ਵਿਅਕਤੀ ਦਾ ਆਕਾਰ ਧਾਰ ਕੇ ਦਾਲ ਤੇ ਚਾਵਲ ਇਕ ਥਾਲੀ ਵਿਖੇ ਪਰੋਸ ਕੇ ਮਾਈ ਦਾਸ ਦੇ ਅੱਗੇ ਲਿਆ ਰੱਖੇ ਤੇ ਝੱਟ ਹੀ ਥੋਹੜੀ ਦੂਰ ਜਾ ਕੇ ਦਰੱਖਤਾਂ ਓਹਲੇ ਅਲੋਪ ਹੋ ਗਏ। ਮਾਈ ਦਾਸ ਕੱਚਾ ਭੋਜਨ ਦੇਖ ਕੇ ਸੋਚਦਾ ਹੈ ਕਿ ਜੇਕਰ ਇਸ ਨੂੰ ਮੈਂ ਚਉਕੇ ਬਗੈਰ ਖਾਂਦਾ ਹਾਂ ਤਾਂ ਮੇਰਾ ਨਿਯਮ ਟੁੱਟਦਾ ਹੈ।

*ਯਥਾ*-ਮੈਂ ਆਚਾਰੀ ਸ਼ੰਕਾ ਠਾਨੀ। ਬਿਨ ਸੰਜਮ ਕਿਨਿ ਆਨਜੋ ਥਾਨੀ।
ਸੁਚ ਸੋਂ ਚੌਕੇ ਅੰਤਰਿ ਖਾਵੋਂ। ਬਿਗਰਹਿ ਨੇਮ ਜਿ ਇਸ ਮੁਖੁ ਪਾਵੋਂ ॥ ੨੭॥
ਜੇ ਹੋਵਤਿ ਪਕਵਾਨ ਬਨਾਯਸਿ। ਅਚਿਤਿ ਬ੍ਰਿਤੀ ਮੈਂ ਛੁਧਾ ਮਿਟਾਯਸਿ।
ਇਸ ਬਿਧਿ ਤਰਕਤਿ ਬਹੁ ਚਿਤ ਮਾਂਹੀ। ਹੁਤੋ ਛੁਧਿਤ ਪਰ ਖਾਯਸਿ ਨਾਂਹੀ॥ ੨੮॥

ਹਾਲੀਂ ਇਹ ਸੋਚਾਂ ਸੋਚ ਹੀ ਰਿਹਾ ਸੀ ਕਿ ਭਗਵਾਨ ਸ੍ਰੀ ਕ੍ਰਿਸ਼ਨ ਜੀ ਨੇ ਉਸੀ ਵਕਤ ਪੱਕਾ ਭੋਜਨ ਭਾਵ ਪੂੜੀ ਕਚੌੜੀ ਕੜਾਹ ਆਦਿਕ ਦੀ ਪਰੋਸੀ ਹੋਈ ਥਾਲੀ ਮਾਈ ਦਾਸ ਦੇ ਅੱਗੇ ਲਿਆ ਰੱਖੀ ਤੇ ਆਪ ਫਿਰ ਅਲੋਪ ਹੋ ਗਏ।

ਇਸ ਤਰ੍ਹਾਂ ਦਾ ਅਚੰਭਾ ਦੇਖ ਕੇ ਮਾਈ ਦਾਸ ਸੋਚਣ ਲੱਗ ਪਿਆ ਕਿ ਇਤਨੇ ਘੋਰ ਜੰਗਲ ਵਿਖੇ ਜਿਥੇ ਦੂਰ ਦੁਰਾਡੇ ਕੋਈ ਮਨੁੱਖ ਨਿਗਾਹ ਹੀ ਨਹੀਂ ਆਉਂਦਾ, ਉਥੇ ਪਹਿਲੇ ਕੱਚਾ ਭੋਜਨ ਤੇ ਫਿਰ ਮੇਰੇ ਸੰਕਲਪ ਅਨੁਸਾਰ ਦਿਲ ਦੀ ਬੁਝਦਿਆਂ ਝੱਟ ਪਿਛੋਂ ਪੱਕਾ ਭੋਜਨ ਆ ਗਿਆ। ਸੋਚਿਆ ਇਹ ਜ਼ਰੂਰ ਭਗਵਾਨ ਸ੍ਰੀ ਕ੍ਰਿਸ਼ਨ ਜੀ ਹੀ ਹਨ। ਬਸ ਫਿਰ ਕੀ ਸੀ ਲੱਗਾ ਭਾਲਣ ਤੇ ਦੀਨ ਮਨ ਹੋ ਕਿ ਦਰਸ਼ਨਾਂ ਲਈ ਬੇਨਤੀਆਂ ਕਰਨ ਲੱਗਾ-

ਨਹਿ ਮੁਝ ਕੋ ਦਰਸ਼ਨ ਦਿਖਰਾਯਸਿ। ਦੋਇ ਬਾਰ ਦੇ ਅੰਨ ਸਿਧਾਯਸਿ।
ਇਮ ਬਿਚਾਰਿ ਕਰਿ ਹੇਰਨਿ ਲਾਗਾ। ਚਹੁਂ ਦਿਸਿ ਫਿਰਤਿ ਵਧਯੋ ਅਨੁਰਾਗਾ॥ ੩੨॥
ਪਰਯੋ ਰਹਯੋ ਤਿਹ ਠਾਂ ਪਕਵਾਨ। ਇਤਿ ਉਤਿ ਖੋਜਤਿ ਭਯੋ ਹਿਰਾਨ।
ਪ੍ਰੇਮ ਸਮੁੰਦ੍ਰ ਬਿਖੈ ਬਹਿ ਗਯੋ। ਮਾਈਦਾਸ ਥਾਹੁ ਨਹਿ ਲਹਯੋ॥ ੩੩॥
ਰੁਦਨਿ ਕਰਤਿ ਅਰੁ ਊਚ ਪੁਕਾਰੈ। ਨਹਿ ਤਨ ਕੀ ਸੁਧਿ ਕੁਛ ਸੰਭਾਰੈ।
ਗੁਨ ਗਾਵਤਿ ਹੇ ਪਤਿਤ ਉਧਾਰਨ। ਹੇ ਘਨ ਸ਼ਜਾਮ ਜਗਤ ਕੇ ਕਾਰਨ॥ ੩੪॥
ਹੇ ਅਨਾਥ ਕੇ ਨਾਥ ਕ੍ਰਿਪਾਲਾ। ਨਾਮ ਗਰੀਬ ਨਿਵਾਜ ਬਿਸਾਲਾ।
ਹੇ ਮਨ ਮੋਹਨਿ ਸੁੰਦਰ ਸਾਂਵਰਿ। ਮੈ ਮਲੀਨ ਪਾਮਰ ਤੇ ਪਾਂਵਰਿ॥ ੩੫॥
ਅਪਨੋ ਬਿਰਦ ਸੰਭਾਰਨਿ ਕਰੀਯਹਿ। ਮਮ ਅਵਗੁਨ ਕੋ ਨਹੀਂ ਨਿਹਰੀਯਹਿ।
ਹ੍ਵੈ ਕ੍ਰਿਪਾਲ ਦਿਹੁ ਦਰਸ ਗੁਸਾਈਂ। ਪ੍ਰਿਥਮ ਜਥਾ ਭੋਜਨ ਦਿਯ ਆਈ॥ ੩੬॥

ਇਸ ਤਰ੍ਹਾਂ ਪ੍ਰੇਮ ਪੂਰਬਕ ਦੀਨ ਮਨ ਹੋ ਕੇ ਬੇਨਤੀਆਂ ਕਰਨ ਤੇ ਕ੍ਰਿਸ਼ਨ ਭਗਵਾਨ ਜੀ ਨੇ ਦਰਸ਼ਨ ਤਾਂ ਨਹੀਂ ਦਿੱਤਾ, ਪਰ ਇਤਨਾ ਕਿਹਾ ਤੂੰ ਹੁਣ ਪ੍ਰਾਣਾਂ ਦੀ ਰੱਖਿਆ ਵਾਸਤੇ ਭੋਜਨ ਛਕ ਲੈ ਅਤੇ ਜਿਹੜਾ ਦਰਸ਼ਨ ਲਈ ਲੋਚਦਾ ਹੈਂ ਸੋ ਮੇਰੇ ਦਰਸ਼ਨ ਤੈਨੂੰ ਗੋਇੰਦਵਾਲ ਵਿਖੇ ਹੀ ਹੋਣਗੇ, ਇਥੇ ਨਹੀਂ ਹੋ ਸਕਦੇ। ਸੋ ਤੂੰ ਹੁਣ ਦੁਬਾਰਾ ਗੋਇੰਦਵਾਲ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਬਾਰ ਜਾਹ, ਨਾਲੇ ਦੇਖ ਜਿਥੇ ਪ੍ਰੇਮ ਹੁੰਦਾ ਹੈ ਉਥੇ ਨਿਯਮ ਨਹੀਂ ਰਹਿ ਸਕਦਾ ਅਤੇ ਜਿਥੇ ਨਿਯਮ ਹੁੰਦਾ ਹੈ ਉਥੇ ਪ੍ਰੇਮ ਨਹੀਂ ਰਹਿ ਸਕਦਾ। ਇਤਨਾ ਕਹਿ ਕੇ ਕ੍ਰਿਸ਼ਨ ਜੀ ਤਾਂ ਚਲੇ ਗਏ। ਇਧਰ ਮਾਈ ਦਾਸ ਆਪਣੇ ਕੀਤੇ ਤੇ ਪਸਚਾਤਾਪ ਕਰਨ ਲੱਗਾ ਕਿ ਜੇ ਨਿਯਮ ਨਾ ਕਰਦਾ ਤਾਂ ਇਤਨੇ ਕਸ਼ਟ ਤਾਂ ਨਾ ਪਾਂਦਾ।

ਇਸ ਤਰ੍ਹਾਂ ਦੀਆਂ ਵਿਚਾਰਾਂ ਕਰਦਾ ਦਰਸ਼ਨਾਂ ਲਈ ਤੁਰ ਪਿਆ। ਗੋਇੰਦਵਾਲ ਪਾਸ ਪੁਜ ਕੇ ਮਾਈ ਦਾਸ ਨੇ ਸੰਕਲਪ ਕੀਤਾ, ਮੈਂ ਤਾਂ ਹੀ ਨਿਸਚੇ ਕਰਾਂਗਾ ਜੇਕਰ ਕ੍ਰਿਸ਼ਨ ਰੂਪ ਵਿਖੇ ਦਰਸ਼ਨ ਦੇਣ।

ਪੁਨਾ ਲੰਗਰ ਵਿਖੇ ਆ ਕੇ ਸਾਰਿਆਂ ਸੰਸਿਆਂ ਸੰਜਮਾਂ ਨੂੰ ਇਕ ਪਾਸੇ ਰੱਖ ਕੇ ਲੰਗਰੋਂ ਪ੍ਰਸ਼ਾਦ ਛਕਿਆ। ਪ੍ਰਸ਼ਾਦ ਵਿਚੋਂ ਉਹ ਅਨੰਦ ਪ੍ਰਾਪਤ ਹੋਇਆ ਜੁ ਨਿਹਾਲ ਹੋ ਗਿਆ। ਲੰਗਰੋਂ ਪ੍ਰਸ਼ਾਦ ਛਕ ਕੇ ਪੁਨਾ ਦਰਸ਼ਨ ਕਰਨ ਵਾਸਤੇ ਦੀਵਾਨ ਅਸਥਾਨ ਵਿਖੇ ਹਾਜ਼ਰ ਹੋਇਆ। ਗੁਰਿਆਈ ਗੱਦੀ ਤੇ ਬਿਰਾਜਮਾਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਰੂਪ ਵਿਖੇ ਦਰਸ਼ਨ ਕਰਕੇ ਗਦ ਗਦ ਹੋ ਗਿਆ। ਪਾਸ ਪੁੱਜ ਕੇ ਚਰਨਾਂ ਦੀ ਛੋਹ ਪ੍ਰਾਪਤ ਕੀਤੀ। ਮੋਹਣੀ ਮੂਰਤੀ ਹਿਰਦੇ ਧਾਰ ਅੱਖਾਂ ਮੂੰਦ ਕੇ ਸਮਾਧੀ ਵਿਖੇ ਲੀਨ

ਹੋ ਗਿਆ। ਜਿਸ ਵੇਲੇ ਨੇਤਰ ਖੋਹਲੇ ਤਾਂ ਫਿਰ ਸਤਿਗੁਰੂ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਦੇ ਸਫਲ ਦਰਸ਼ਨ ਪਾਏ ਤਾਂ ਸਾਰੇ ਰਹਿੰਦੇ ਖੁਹੰਦੇ ਸੰਸੇ ਵੀ ਨਵਿਰਤ ਹੋ ਗਏ। ਉਸ ਵਕਤ ਸਾਹਿਬਾਂ ਨੇ ਇਹ ਸਲੋਕ ਉਚਾਰਨ ਕਰਕੇ ਮਾਈ ਦਾਸ ਨੂੰ ਉਪਦੇਸ਼ ਦੇਣਾ ਕੀਤਾ।*

**ਦੂਸਰੀ ਉਥਾਨਕਾ**-ਇਸੇ ਸ਼ਬਦ ਦੀ ਦੂਸਰੀ ਉਥਾਨਕਾ ਸੰਪ੍ਰਦਾਈ ਗਿਆਨੀ ਜਨ ਇਸ ਪ੍ਰਕਾਰ ਸ੍ਰਵਨ ਕਰਾਇਆ ਕਰਦੇ ਸਨ ਕਿ-

ਇਕ ਸਮੇਂ ਗੋਇੰਦਵਾਲ ਵਿਖੇ ਸਤਿਗੁਰਾਂ ਦੇ ਦਰਬਾਰ ਵਿਖੇ ਇਕ ਅਭਿਆਗਤਾਂ ਦੀ ਜਮਾਤ ਆਈ। ਉਹਨਾਂ ਨੇ ਆ ਕੇ ਸਤਿਗੁਰਾਂ ਦੇ ਪੁੱਛਣ ਪਰ ਕਿਹਾ ਕਿ ਅਸਾਂ ਨੂੰ ਭੋਜਨ ਚਾਹੀਦਾ ਹੈ।

ਸਤਿਗੁਰਾਂ ਨੇ ਉਸ ਵੇਲੇ ਜਿਹੋ ਜਿਹੀ ਰਸਦ ਸੀ ਤੈਸੀ ਉਹਨਾਂ ਨੂੰ ਦੇ ਦਿੱਤੀ ਕਿਉਂਕਿ ਸਤਿਗੁਰੂ ਜੀ ਦੇ ਦਰਵਾਜੇ ਤੇ ਇਕ ਪੰਗਤੀ ਵਿਖੇ ਰਸਦਾਂ ਨਾਲ ਲੱਦੇ ਗੱਡੇ ਸੈਂਕੜਿਆਂ ਦੀ ਗਿਣਤੀ ਵਿਖੇ ਖੜੇ ਰਹਿੰਦੇ ਸਨ। ਵਾਰੋ ਵਾਰੀ ਹਰ ਇਕ ਦੀ ਵਾਰੀ ਆਉਂਦੀ ਸੀ। ਜਦੋਂ ਕਦੀ ਕਿਸੇ ਗਰੀਬੜੇ ਪ੍ਰੇਮੀ ਗੁਰਸਿੱਖ ਦੀ ਵਾਰੀ ਆਉਂਦੀ ਤਾਂ ਲੰਗਰ ਵਿਖੇ ਮਿਸੇ ਪ੍ਰਸ਼ਾਦੇ ਲੱਸੀ ਆਦਿਕ ਵਰਤਦੀ ਅਤੇ ਜਦੋਂ ਕਿਸੇ ਮਾਲਦਾਰ ਪ੍ਰੇਮੀ ਗੁਰਸਿੱਖ ਦੀ ਵਾਰੀ ਆਉਂਦੀ ਤਾਂ ਉਸ ਵੇਲੇ ਮਾਲ੍ਹ ਪੂੜੇ ਕੜਾਹ ਖੀਰਾਂ ਵਰਤਦੀਆਂ। ਨਾਲੇ ਸਤਿਗੁਰੂ ਜੀ ਕਿਸੇ ਪ੍ਰਕਾਰ ਦੀ ਰਸਦ ਆਪਣੇ ਪਾਸ ਜਮ੍ਹਾਂ ਨਹੀਂ ਸੀ ਕਰਿਆ ਕਰਦੇ। ਪਹਿਲੇ ਤਾਂ ਲੰਗਰ ਵਿਖੇ ਪ੍ਰਸ਼ਾਦ ਤਿਆਰ ਹੋ ਕੇ ਸਭ ਸੰਗਤਾਂ ਨੂੰ ਰਜਾ ਰਜਾ ਕੇ ਪ੍ਰਸ਼ਾਦਿ ਛਕਾਯਾ ਜਾਂਦਾ ਸੀ, ਜੋ ਸੰਗਤਾਂ ਤੋਂ ਬਚਦਾ ਸੀ ਫਿਰ ਮਾਲ ਡੰਗਰਾਂ ਨੂੰ ਪਾ ਦਿੰਦੇ ਸਨ। ਉਹਨਾਂ ਨੂੰ ਵੀ ਰਜਾ-ਰਜਾ ਕੇ ਖੁਆਣਾ ਅਤੇ ਜੋ ਮਾਲ ਡੰਗਰਾਂ ਤੋਂ ਬਚਣਾ ਉਹ ਬਿਪਾਸਾ (ਬਿਆਸ) ਨਦੀ ਵਿਖੇ ਪ੍ਰਵਾਹ ਕਰ ਦਿੰਦੇ ਸਨ।

ਇਸ ਤਰ੍ਹਾਂ ਸਤਿਗੁਰਾਂ ਦਾ ਫੁਰਮਾਨ ਸੀ ਕਿ ਕੁਝ ਜਮ੍ਹਾਂ ਨਹੀਂ ਰੱਖਣਾ ਇਸ ਲਈ ਰਾਤ ਨੂੰ ਸਭ ਬਰਤਨਾਂ ਦੀ ਸਫਾਈ ਕਰ ਕੇ ਦੇਗਾਂ ਆਦਿਕ ਪੁਠੀਆਂ ਮਾਰ ਦਿੱਤੀਆਂ ਜਾਂਦੀਆਂ ਹਨ। ਇਸ ਕਰ ਕੇ ਉਨ੍ਹਾਂ ਨੂੰ ਵਾਰੀ ਅਨੁਸਾਰ ਖੁਸ਼ਕ ਰਸਦ ਮਿਲੀ। ਸੋ ਉਸ ਵੇਲੇ ਤਾਂ ਉਨ੍ਹਾਂ ਨੇ ਉਹ ਖੁਸ਼ਕ ਰਸਦ ਪਾਣੀ ਲੈ ਕੇ ਪਕਾ ਕੇ ਛਕ ਲਈ, ਪਰ ਸ਼ਾਮ ਨੂੰ ਸਿੱਖ ਸੰਗਤਾਂ ਨੂੰ ਪੂੜੇ ਕੜਾਹ ਪੂਰੀਆਂ ਖੀਰਾਂ ਖਾਂਦਿਆਂ ਦੇਖ ਕੇ ਮਨ ਵਿਖੇ ਰੋਸ ਕੀਤਾ ਤੇ ਸਤਿਗੁਰਾਂ ਪਾਸ ਆ ਕੇ ਆਪਣਾ ਰੋਸ ਪ੍ਰਗਟ ਕਰਦਿਆਂ ਕਿਹਾ ਤੁਸੀਂ ਸਾਨੂੰ (ਅਭਿਆਗਤਾਂ ਨੂੰ) ਤਾਂ ਖੁਸ਼ਕ ਰਸਦ ਦਿੱਤੀ ਹੈ ਅਤੇ ਹੁਣ ਸ਼ਾਮਾਂ ਨੂੰ ਸਿੱਖ ਸੰਗਤਾਂ ਨੂੰ ਪੱਕਾ ਭੋਜਨ ਛਕਾਣਾ ਕੀਤਾ ਹੈ।

ਸਤਿਗੁਰਾਂ ਨੇ ਕਿਹਾ-ਹੇ ਭਗਤ ਜਨੋ! ਉਸ ਵੇਲੇ ਜਿਹੋ ਜਿਹਾ ਰਸਦ ਪਾਣੀ ਸੀ ਸੋ ਤੁਹਾਨੂੰ ਦੇ ਦਿੱਤਾ ਸੀ ਅਤੇ ਹੁਣ ਸ਼ਾਮਾਂ ਨੂੰ ਇਕ ਹੋਰ ਪ੍ਰੇਮੀ ਨੇ ਇਹ ਕੜਾਹ ਪੂੜੀ ਦਾ ਭੰਡਾਰਾ ਕਰਾਇਆ ਹੈ, ਉਸ ਵੇਲੇ ਉਹਨਾਂ ਅਭਿਆਗਤਾਂ ਦੇ ਕਹਿਣ ਪਰ ਕਿ ਅਸਾਂ ਨੂੰ ਵੀ ਹੁਣ ਤਰਲ ਭੋਜਨ ਮਿਲਣਾ ਚਾਹੀਦਾ ਹੈ। ਸਤਿਗੁਰੂ ਜੀ ਉਹਨਾਂ ਨੂੰ ਇਸ ਸਲੋਕ ਦੁਆਰਾ ਉਪਦੇਸ਼ ਦੇਣਾ ਕਰਦੇ ਹਨ-

## ਅਭਿਆਗਤ ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ ॥+

ਇਹ ਪੁਰਸ਼ ਅਭਿਆਗਤ++ ਨਹੀਂ ਕਥਨ ਕਰੀਂਦੇ, ਜਿਹਨਾਂ ਦੇ ਮਨ ਵਿਖੇ (ਪਦਾਰਥ ਖਾਣ ਦਾ) ਭਰਮ ਹੈ।

---

*ਇਹ ਉਥਾਨਕਾ ਸੰਪ੍ਰਦਾਇ ਰੀਤੀ ਅਨੁਸਾਰ ਹੈ, ਸੂਰਜ ਪ੍ਰਤਾਪ ਰਾਸ ੧ ਅੱਸੂ ੫੨ ਵਿਖੇ ਵੀ ਇਹ ਪ੍ਰਸੰਗ ਹੈ ਪਰ ਕੁਝ ਕੁ ਫਰਕ ਨਾਲ ਹੈ।

+ਇਹ ਸਲੋਕ ਰਾਮਕਲੀ ਦੀ ਵਾਰ ਪਹਿਲੀ ਵਿਖੇ ਭੀ ਆ ਚੁੱਕਾ ਹੈ। ਛੇਵਾਂ ਸਲੋਕ ਹੈ।

++ਜੋ ਆਪਣੇ ਅਭਿ=ਹਿਰਦੇ ਦੀ ਸੁਤੰਤਰ ਇੱਛਾ ਅਨੁਸਾਰ ਆਗਤ ਆਉਂਦੇ ਜਾਂਦੇ ਹਨ, ਉਨ੍ਹਾਂ ਨੂੰ ਅਭਿਆਗਤ ਆਖਦੇ ਹਨ।

ਵਾ- ਜਿਨ੍ਹਾਂ ਦੇ ਮਨ ਵਿਚ ਇਹ ਭਰਮ ਹੈ ਕਿ ਗੁਰੂ ਜੀ ਨੇ ਸਾਨੂੰ ਸੁੱਕੀ ਰਸਦ ਦਿੱਤੀ ਹੈ ਤੇ ਸਿੱਖਾਂ ਨੂੰ ਕੜਾਹ ਪੂੜੀਆਂ ਛਕਾਂਵਦੇ ਹਨ।

**ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ ॥੧॥**

ਗੁਰੂ ਜੀ ਕਥਨ ਕਰਦੇ ਹਨ— ਤਿਨ੍ਹਾਂ ਅਭਿਆਗਤਾਂ ਨੂੰ ਦਿਤੇ ਹੋਏ ਦਾਨ ਪੁੰਨ ਦਾ ਤੇਹੋ ਜਿਹਾ ਧਰਮ ਹੁੰਦਾ ਹੈ।

ਜੈਸੇ ਇਕ ਸੰਤ ਨੂੰ ਮਾਈ ਨੇ ਨਿਉਤਾ ਮਨਾਇਆ, ਆਉਦਿਆਂ ਹੋਇਆਂ ਨਾਲ ਦੇ ਗੁਆਂਢਣ ਦੇ ਘਰੋਂ ਛੰਨਾ ਚੁੱਕ ਲਿਆਈ। ਜਿਸ ਵੇਲੇ ਸੰਤ ਘਰ ਰੋਟੀ ਖਾਣ ਆਏ ਤਾਂ ਛੋਲਿਆਂ ਦੀ ਮਿੱਸੀ ਰੋਟੀ ਅਗੇ ਰੱਖ ਕੇ ਆਪ ਕੋਠੇ ਪਰ ਚੜ੍ਹ ਗਈ। ਸੰਤਾਂ ਅੱਗੇ ਪਾਣੀ ਵੀ ਨਾ ਧਰਿਆ, ਸੰਤਾਂ ਪਾਸੋਂ ਉਹ ਖੁਸ਼ਕ ਰੋਟੀ ਨਾ ਖਾਧੀ ਗਈ। ਇਸ ਲਈ ਸੰਤਾਂ ਨੇ ਉਹ ਰੋਟੀ ਕੁੱਤੇ ਨੂੰ ਪਾ ਦਿੱਤੀ ਤੇ ਮਾਈ ਨੇ ਇਕ ਮਲਾਈ ਦਾ ਛੰਨਾ ਛਿਕੇ ਪਰ ਰੱਖਿਆ ਹੋਇਆ ਸੀ ਉਸ ਛੰਨੇ ਨੂੰ ਸੰਤ ਚੁੱਕ ਕੇ ਲੱਸੀ ਬਣਾ ਕੇ ਪੀ ਗਏ।

ਮਗਰੋਂ ਮਾਈ ਨੂੰ ਆਵਾਜ਼ ਦੇਂਦੇ ਹਨ ਕਿ ਆ ਕੇ ਹੱਥ ਤਾਂ ਧੁਆ ਜਾਹ। ਮਾਈ ਨੇ ਕਿਹਾ— ਮੈਂ ਤਾਂ ਬਿਮਾਨ ਦੇਖਦੀ ਖੜੀ ਹਾਂ ਕਿ ਸੰਤਾਂ ਨੂੰ ਰੋਟੀ ਖੁਆਣ ਕਰ ਕੇ ਬਿਮਾਨ ਆਉਂਦੇ ਹਨ। ਮੈਂ ਤਾਂ ਉਸ ਪਰ ਚੜ੍ਹਨ ਦੀ ਆਸ਼ਾ ਕਰ ਰਹੀ ਹਾਂ।

ਤਾਂ ਸੰਤਾਂ ਨੇ ਇੰਜ ਕਿਹਾ-

ਅਹਿਰਨ ਕੀ ਚੋਰੀ ਕਰੇ ਸੂਈ ਨ ਕਰਦੀ ਦਾਨ।
ਕੋਠੇ ਚੜ੍ਹ ਕੇ ਦੇਖਨ ਲਗੀ ਕਿਥੇ ਐਨ ਬਿਬਾਨ।

**ਅਭੈ ਨਿਰੰਜਨ ਪਰਮ ਪਦੁ ਤਾ ਕਾ ਭੀਖਕੁ ਹੋਇ ॥**
**ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥੨॥**

ਅਭੈ= ਭੈ ਤੋਂ ਰਹਿਤ ਨਿਰੰਜਨ= ਮਾਯਾ ਮਲ ਅਵਿੱਦਿਆ ਤੋਂ ਰਹਿਤ ਜੋ ਪਰਮ ਪਦ ਹੈ, ਤਿਸ ਦਾ ਜੋ ਪੁਰਸ਼ ਭੀਖਕ= ਮੰਗਤਾ, ਭਾਵ ਚਾਹਵਾਨ ਹੁੰਦਾ ਹੈ।

ਗੁਰੂ ਜੀ ਕਥਨ ਕਰਦੇ ਹਨ— ਤਿਸ ਦਾ ਭੋਜਨ ਛਕਾਣਾ ਕੋਈ ਵਿਰਲਾ ਪੁਰਸ਼ ਹੀ ਪਾਂਵਦਾ ਹੈ। ਅਥਵਾ- ਅਭੈ ਨਿਰੰਜਨ ਜੋ ਪਰਮ ਪਦ ਪ੍ਰਮਾਤਮਾ ਹੈ, ਤਿਸ ਪ੍ਰਮੇਸ਼ਰ ਦੇ ਭੀਖਕ= ਮੰਗਣ ਵਾਲਾ ਹੋਵੇ। ਤਿਸ ਪ੍ਰਮੇਸ਼ਰ ਦੇ ਨਾਮ-ਭੋਜਨ ਨੂੰ ਕੋਈ ਵਿਰਲਾ ਹੀ ਪੁਰਸ਼ ਪਾਂਵਦਾ ਹੈ॥ ੨॥

**ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥**

ਨਾਮ ਤੋਂ ਬਿਨਾਂ ਚਾਹੇ ਪੰਡਿਤ ਹੋਵੇ, ਚਾਹੇ ਜੋਤਸ਼ੀ ਹੋਵੇ, ਚਾਹੇ ਚਾਰੇ ਵੇਦਾਂ ਨੂੰ ਮੁਖ ਨਾਲ ਪੜ੍ਹਨ ਵਾਲਾ ਹੋਵੇ।

**ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ ॥੩॥**

ਫਿਰ ਆਪਣੇ ਸ੍ਰੇਸ਼ਟ ਕਰਤਬਾਂ ਦੇ ਵਿਚਾਰ ਦੁਆਰ ਚਾਹੇ ਨੌਂ ਖੰਡਾਂ ਵਿਚ ਭੀ ਜਾਣਿਆਂ ਜਾਵੇ, ਪਰ ਨਾਮ ਤੋਂ ਬਿਨ੍ਹਾਂ ਸਭ ਕੁਝ ਵਿਅਰਥ ਹੈ॥ ੩॥

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥**

ਪ੍ਰਤੱਖ ਬ੍ਰਾਹਮਣ ਵਾ ਬ੍ਰਹਮ ਗਿਆਨੀ ਦਾ ਜੋ ਘਾਤੁ= ਮਾਰਨਾ ਹੈ, ਕੈਲੀ= ਕਾਲੇ ਰੰਗ ਵਾਲੀ ਗਊ ਦਾ

ਮਾਰਨਾ, ਕੰਞਕਾ= ਲੜਕੀ ਦਾ ਮਾਰਨਾ, ਵਾ ਵੇਚਣਾ, ਅਣਚਾਰੀ= ਵੇਸਵਾ ਦਾ ਧਾਨੁ= ਅੰਨ ਖਾਣਾ। ਵਾ-ਅਣਚਾਰੀ= ਸਦਾਚਾਰ ਤੋਂ ਰਹਿਤ ਜੋ ਕੁਕਰਮੀ ਖੋਟਾ ਪੁਰਸ਼ ਹੈ, ਉਸ ਦਾ ਅੰਨ ਖਾਣਾ ਇਹ ਭੀ ਚੌਥਾ ਭਾਰੀ ਪਾਪ ਹੈ।

*ਯਥਾ*-ਜਾ ਕੀ ਰਹਿਤ ਨ ਜਾਣੀਏ ਗੁਰ ਮੰਤ੍ਰ ਨਹੀ ਚੀਤ।
ਤਾ ਕਾ ਭੋਜਨ ਖਾਇ ਕੇ ਬਿਸਰੇ ਹਰਿ ਸਿਉ ਪ੍ਰੀਤ।

*ਤਥਾ*-ਜਹਾਂ ਤਹਾਂ ਕਾ ਖਾਇ ਪ੍ਰਸਾਦਿ। ਸੋ ਸਿਖ ਨਹੀ ਮੇਰਾ ਆਦਿ ਜੁਗਾਦਿ। *(ਰਹਿਤ ਨਾਮੇ ਵਿਚ ਲਿਖਿਆ ਹੈ)*

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਸਤਿਨਾਮ ਦਾ ਜਾਪ ਜਪਾਉਂਦੇ ਹੋਏ ਸੈਦਪੁਰ ਭਾਈ ਲਾਲੋ ਪਾਸ ਪੁੱਜੇ, ਭਾਈ ਲਾਲੋ ਦਾ ਪਿਆਰ ਦੇਖ ਕੇ ਕੁਝ ਦਿਨ ਗੁਰੂ ਜੀ ਭਾਈ ਲਾਲੋ ਕੋਲ ਹੀ ਠਹਿਰੇ। ਇਸ ਸਮੇਂ ਦੌਰਾਨ ਜ਼ਾਲਮ ਖਾਨ ਦੇ ਮੁਖ ਅਫਸਰ ਮਲਕ ਭਾਗੋ ਨੇ ਮਾਹਲ ਪੂੜਿਆਂ ਦਾ ਯੱਗ ਕੀਤਾ। ਇਸ ਯੱਗ ਵਿਚ ਗੁਰੂ ਜੀ ਨੂੰ ਜਬਰੀ ਸੱਦਿਆ ਗਿਆ। ਉਥੇ ਪੁੱਜ ਕੇ ਲੋਕਾਂ ਦੇ ਵਿਸ਼ਾਲ ਇਕੱਠ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਲਕ ਭਾਗੋ ਦੇ ਪੂੜੇ ਹੱਥ ਵਿਚ ਲੈ ਕੇ ਕਿਹਾ ਹੈ-

ਤਪਿਯਨ ਤਪ ਛੀਜਹਿ ਇਹ ਖਾਏ। ਧਜਾਨੀ ਧਜਾਨ ਨ ਲਗਹਿ ਲਗਾਏ।
ਖਾਵਤਿ ਮਨ ਕੋ ਕਰਤਿ ਮਲੀਨਾ॥ ਹਰਿ ਜਸੁ ਰੰਗ ਨ ਚਢਹਿ ਨਵੀਨਾ॥ ੫੫॥

*(ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਿ ੩੯)*

## ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥

ਤਿਨ੍ਹਾਂ ਫਿਟਕਾਰਿਆਂ ਨੂੰ ਫਿਟਕਾਰਾਂ ਪੈਂਦੀਆਂ ਹਨ, ਵਾ ਇਸ ਲੋਕ ਵਿਚ ਭੀ ਫਿਟਕਾਰਾਂ ਅਤੇ ਪ੍ਰਲੋਕ ਵਿਚ ਵੀ ਫਿਟਕਾਰਾਂ ਪੈਂਦੀਆਂ ਹਨ ਅਤੇ ਕਰੋੜਾਂ ਬਦੀਆਂ= ਬੁਰਿਆਂ ਕਰਮਾਂ ਦਾ ਫਲ ਤਿਸ ਨੂੰ ਮਿਲਦਾ ਹੈ ਅਤੇ ਨਿਤਾਪ੍ਰਤੀ ਹੰਕਾਰ ਦਾ ਫਲ ਵੀ ਉਸ ਨੂੰ ਮਿਲਦਾ ਹੈ।

*ਅਥਵਾ*-ਬ੍ਰਹਮਣ= ਬ੍ਰਹਮ ਗਿਆਨੀ ਨੂੰ ਜਿਸ ਨੇ ਮਾਰਿਆ ਹੈ ਉਸ ਨੂੰ ਫਿਟਕਾਰ ਹੈ, ਕੈਲੀ ਘਾਤੁ= ਕਾਲੇ ਰੰਗ ਵਾਲੀ ਗਊ ਨੂੰ ਜਿਸ ਨੇ ਮਾਰਿਆ ਹੈ ਉਸ ਨੂੰ ਭੀ ਫਿਟਕਾਰ ਹੈ। ਜਿਸ ਨੇ ਕੰਞਕਾ= ਲੜਕੀ ਨੂੰ ਮਾਰਿਆ ਹੈ ਉਸ ਨੂੰ ਕ੍ਰੋੜਾਂ ਬਦੀਆਂ ਲਗਾਈਆਂ ਜਾਂਦੀਆਂ ਹਨ। ਅਣਚਾਰੀ ਦਾ ਅੰਨ ਖਾ ਕੇ ਜੋ ਆਖਦਾ ਹੈ ਮੈਨੂੰ ਕੀ ਲੱਗ ਗਿਆ ਹੈ, ਉਹ ਸਦਾ ਸਦਾ ਅਭਿਮਾਨੁ= ਹੰਕਾਰ ਨੂੰ ਹੀ ਚੱਕੀ ਫਿਰਦਾ ਹੈ। ਮਨ, ਬਾਣੀ, ਸਰੀਰ ਕਰ ਕੇ ਹੰਕਾਰ ਵਿਚ ਹੀ ਲੀਨ ਹੈ। ਹੰਕਾਰ ਹੋਣ ਕਰ ਕੇ ਉਸ ਪਾਸ ਕੋਈ ਵੀ ਸ਼ੁਭ ਗੁਣ ਨਹੀਂ ਹੈ।

## ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ॥

ਗੁਰੂ ਜੀ ਕਥਨ ਕਰਦੇ ਹਨ— ਜਿਹਨਾਂ ਨੂੰ ਇਕ ਪ੍ਰਭੂ ਦਾ ਨਾਮ ਵਿਸਰ ਜਾਂਦਾ ਹੈ, ਉਨ੍ਹਾਂ ਪੁਰਸ਼ਾਂ ਨੂੰ ਪੂਰਬੋਕਤ ਪਾਹਿ ਏਤੇ= ਇਤਨੇ ਪਾਪ ਵਾ ਦੋਸ਼ ਲਗਦੇ ਹਨ।

## ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ॥ ੪॥

ਹੋਰ ਸਭ ਬੁਧੀਆਂ ਸਾੜੀਆਂ ਜਾਂਦੀਆਂ ਹਨ, ਇਕ ਤਤੁ ਗਿਆਨੁ= *ਯਥਾਰਥ* ਗਿਆਨ ਵਾਲੀ ਬੁੱਧੀ ਅਟੱਲ ਰਹਿੰਦੀ ਹੈ॥ ੪॥

## ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ॥
## ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ॥ ੫॥

ਮੱਥੇ ਪਰ ਧੁਰੋਂ ਜੋ ਪ੍ਰਾਰਬਧ ਲੇਖ ਲਿਖਿਆ ਗਿਆ ਹੈ, ਭੋਗੇ ਬਿਨਾਂ ਉਸ ਨੂੰ ਕੋਈ ਹਟਾ ਨਹੀਂ ਸਕਦਾ।

ਗੁਰੂ ਜੀ ਕਥਨ ਕਰਦੇ ਹਨ— ਜੋ ਲੇਖ ਲਿਖਿਆ ਗਿਆ ਹੈ ਉਸੇ ਅਨੁਸਾਰ ਜੀਵ ਵਰਤਦਾ ਹੈ, ਪਰੰਤੂ ਇਸ ਗੱਲ ਨੂੰ ਉਹ ਪੁਰਸ਼ ਸਮਝਦਾ ਹੈ, ਜਿਸ ਉਤੇ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਹੋਵੇ॥ ੫॥

## ਜਿਨੀ ਨਾਮੁ ਵਿਸਾਰਿਆ ਕੂੜੈ ਲਾਲਚਿ ਲਗਿ॥

ਜਿਹਨਾਂ ਪੁਰਸ਼ਾਂ ਨੇ ਵਾਹਿਗੁਰੂ ਨਾਮ ਭੁਲਾਇਆ ਹੈ, ਕੂੜੈ= ਝੂਠਿਆਂ ਪਦਾਰਥਾਂ ਦੇ ਲਾਲਚ ਵਿਚ ਲੱਗ ਕੇ।

## ਧੰਧਾ ਮਾਇਆ ਮੋਹਣੀ ਅੰਤਰਿ ਤਿਸਨਾ ਅਗਿ॥

ਉਹ ਪੁਰਸ਼ ਮੋਹਣੀ ਜੋ ਮਾਇਆ ਹੈ ਉਸ ਦੇ ਧੰਧਿਆਂ ਕਰ ਕੇ ਅੰਦਰੋਂ ਤ੍ਰਿਸ਼ਨਾ- ਅਗਨੀ ਵਿਚ ਸੜਦੇ ਰਹਿੰਦੇ ਹਨ।

## ਜਿਨ੍ਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ॥

ਜਿਨ੍ਹਾਂ ਜੀਵਾਂ ਰੂਪ ਵੇਲ ਨਾਲ, ਭਗਤੀ ਰੂਪ ਤੂੰਬੀ ਨਹੀਂ ਹੈ।

ਵਾ-ਜਿਨ੍ਹਾਂ ਪਾਸ ਵੇਲਿ= ਭਗਤੀ, ਤੂੰਬੜੀ= ਫਲ ਗਿਆਨ ਨਹੀਂ ਹੈ।

ਵਾ-ਜਿਨ੍ਹਾਂ ਪਾਸ ਸ਼ਰਧਾ ਰੂਪੀ ਵੇਲ, ਭਗਤੀ ਰੂਪ ਤੂੰਬੀ ਨਹੀਂ ਹੈ, ਉਹ ਮਾਇਆ ਰੂਪ ਠਗਣੀ ਦੇ ਠੱਗੇ ਹੋਏ ਹਨ।

## ਮਨਮੁਖ ਬੰਨ੍ਿ ਚਲਾਈਅਹਿ ਨਾ ਮਿਲਹੀ ਵਗਿ ਸਗਿ॥

ਉਸ ਮਨਮੁਖ ਪੁਰਸ਼ ਨੂੰ ਜਮਦੂਤ ਸੰਗਲਾਂ ਨਾਲ ਬੰਨ੍ਹ ਕੇ ਪ੍ਰਲੋਕ ਰਸਤੇ ਵਿਚ ਚਲਾਂਵਦੇ ਹਨ, ਜੋ ਮਹਾਤਮਾ ਰੂਪ ਗਊਆਂ ਦੇ ਵਗ ਸਗਿ= ਨਾਲ ਨਹੀਂ ਮਿਲਦੇ।

ਵਾ- ਜੋ ਪੁਰਸ਼ ਸੰਤਾਂ ਨਾਲ ਅਥਵਾ ਨਾਮ ਨਾਲ ਨਹੀਂ ਮਿਲਦੇ, ਉਹ ਵਗਿ= ਬਗਲਿਆਂ ਵਾਂਗੂੰ ਪਖੰਡੀ ਹਨ ਅਤੇ ਸਗਿ= ਕੁੱਤਿਆਂ ਵਾਂਗੂੰ ਲੋਭੀ ਹਨ, ਇਸ ਲਈ ਉਹ ਪ੍ਰਮੇਸ਼ਰ ਨਾਲ ਨਹੀਂ ਮਿਲ ਸਕਦੇ।

## ਆਪਿ ਭੁਲਾਏ ਭੁਲੀਐ ਆਪੇ ਮੇਲਿ ਮਿਲਾਇ॥

(ਪ੍ਰਮੇਸ਼ਰ ਕਰਮਾਂ ਅਨੁਸਾਰ) ਆਪ ਭੁਲਾਵੇ ਤਾਂ ਭੁਲੀਦਾ ਹੈ, (ਪ੍ਰਮੇਸ਼ਰ ਸ਼ੁਭ ਕਰਮਾਂ ਦੁਆਰੇ) ਆਪ ਮਿਲਾਵੇ ਤਾਂ ਮਿਲੀਦਾ ਹੈ।

## ਨਾਨਕ ਗੁਰਮੁਖਿ ਛੁਟੀਐ ਜੇ ਚਲੈ ਸਤਿਗੁਰ ਭਾਇ॥ ੬॥

ਗੁਰੂ ਜੀ ਕਥਨ ਕਰਦੇ ਹਨ— ਜਿਹੜਾ ਸਤਿਗੁਰਾਂ ਦੇ ਭਾਇ= ਪ੍ਰੇਮ ਵਿਖੇ ਚਲਦਾ ਹੈ, ਉਹ ਗੁਰਮੁਖ ਜਨ ਛੁੱਟ ਜਾਂਦਾ ਹੈ॥ ੬॥

## ਸਾਲਾਹੀ ਸਾਲਾਹਣਾ ਭੀ ਸਚਾ ਸਾਲਾਹਿ॥

ਸਾਲਾਹੀ= ਸਾਲਾਹਣੇ ਯੋਗ ਪ੍ਰਮੇਸ਼ਰ ਨੂੰ ਮਨ ਕਰ ਕੇ ਸਾਲਾਹਣਾ ਕਰੇ, ਭੀ= ਪੁਨਾ ਸੱਚੇ ਪ੍ਰਮੇਸ਼ਰ ਨੂੰ ਤਨ ਕਰ ਕੇ ਵੀ ਸਾਲਾਹਣਾ ਕਰੇ।

## ਨਾਨਕ ਸਚਾ ਏਕੁ ਦਰੁ ਬੀਭਾ ਪਰਹਰਿ ਆਹਿ॥ ੭॥

ਗੁਰੂ ਜੀ ਕਥਨ ਕਰਦੇ ਹਨ— ਇਕ ਪ੍ਰਮੇਸ਼ਰ ਦਾ ਸਤਿਸੰਗ ਰੂਪ ਦਰਵਾਜ਼ਾ ਸੱਚਾ ਹੈ, ਉਸ ਤੋਂ ਬਿਨਾਂ

ਬੀਭਾ= ਦੂਜਾ ਦਰਵਾਜ਼ਾ ਪਰਹਰਿ ਆਹਿ= ਤਿਆਗਣ ਯੋਗ ਹੈ॥ ੭॥

## ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ॥

ਗੁਰੂ ਜੀ ਕਥਨ ਕਰਦੇ ਹਨ— ਜਿਥੇ-ਜਿਥੇ ਵੀ ਮੈਂ ਫਿਰਿਆਂ ਹਾਂ, ਤਿਥੇ-ਤਿਥੇ ਹੀ ਉਹ ਸੱਚਾ (ਪ੍ਰਮਾਤਮਾ) ਹੀ ਹੈ।

## ਜਹ ਦੇਖਾ ਤਹ ਏਕੁ ਹੈ ਗੁਰਮੁਖਿ ਪਰਗਟੁ ਹੋਇ॥ ੮॥

ਜਿਥੇ ਦੇਖਦਾ ਹਾਂ ਤਿਥੇ ਇਕ ਪ੍ਰਮਾਤਮਾ ਹੀ ਹੈ, ਪਰੰਤੂ ਗੁਰਮੁਖਿ= ਗੁਰਾਂ ਦੁਆਰੇ ਉਹ ਪ੍ਰਮੇਸ਼ਰ ਪ੍ਰਗਟ ਹੁੰਦਾ ਹੈ।

## ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ॥

ਸੰਸਾਰਕ ਦੁੱਖਾਂ ਦੇ ਨਾਸ਼ ਕਰਨ ਵਾਲਾ ਇਕ ਗੁਰਾਂ ਦਾ ਸ਼ਬਦ ਹੈ, ਪਰੰਤੂ ਜਿਹੜਾ ਕੋਈ ਉਸ ਸ਼ਬਦ ਨੂੰ ਮਨ ਵਿਚ ਵਸਾਂਦਾ ਹੈ, ਉਸ ਦੇ ਸਾਰੇ ਦੁੱਖ ਨਵਿਰਤ ਹੁੰਦੇ ਹਨ।

## ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ॥ ੯॥

ਗੁਰਾਂ ਦੀ ਕਿਰਪਾ ਨਾਲ ਮਨ ਵਿਚ ਸ਼ਬਦ ਵਸਦਾ ਹੈ, ਪਰੰਤੂ ਗੁਰੂ ਕਰਮਾਂ ਨਾਲ ਪ੍ਰਾਪਤ ਹੁੰਦੇ ਹਨ॥ ੯॥

## ਨਾਨਕ ਹਉ ਹਉ ਕਰਤੇ ਖਪਿ ਮੁਏ ਖੂਹਣਿ ਲਖ ਅਸੰਖ॥

ਗੁਰੂ ਜੀ ਕਥਨ ਕਰਦੇ ਹਨ— ਪਦਾਰਥਾਂ ਦੀ ਹੰਗਤਾ ਹੀ ਹੰਗਤਾ ਨੂੰ ਕਰਦੇ ਹੋਏ ਲੱਖਾਂ ਖੂਹਣੀਆਂ ਦੇ ਅਸੰਖ= ਅਨਗਿਣਤ ਜੀਵ ਖਪ-ਖਪ ਕੇ ਮਰ ਗਏ ਹਨ।

## ਸਤਿਗੁਰ ਮਿਲੇ ਸੁ ਉਬਰੇ ਸਾਚੈ ਸਬਦਿ ਅਲੰਖ॥ ੧੦॥

ਜਿਸ ਨੇ ਸਤਿਗੁਰਾਂ ਨਾਲ ਮਿਲ ਕੇ ਸ਼ਕਤੀ ਬਿਰਤੀ ਕਰ ਕੇ ਲਖਣੇ ਤੋਂ ਅਲਖ ਜੋ ਸੱਚਾ ਸਬਦਿ= ਬ੍ਰਹਮ ਹੈ, ਉਸ ਨੂੰ ਲਖਸ਼ਣਾ ਬਿਰਤੀ ਨਾਲ ਲਖਿਆ ਹੈ, ਉਹ ਪੁਰਸ਼ ਸੰਸਾਰ ਤੋਂ ਉਬਰੇ= ਬਚ ਗਿਆ ਹੈ॥ ੧੦॥

## ਜਿਨਾ ਸਤਿਗੁਰੁ ਇਕ ਮਨਿ ਸੇਵਿਆ ਤਿਨ ਜਨ ਲਾਗਉ ਪਾਇ॥

ਜਿਨ੍ਹਾਂ ਨੇ ਇਕ ਮਨਿ= ਇਕਾਗਰ ਮਨ ਹੋ ਕੇ ਸਤਿਗੁਰਾਂ ਨੂੰ ਸੇਵਨਾ ਕੀਤਾ ਹੈ, ਉਨ੍ਹਾਂ ਗੁਰਮੁਖ ਜਨਾਂ ਦੇ ਪਾਇ= ਚਰਨਾਂ ਵਿਖੇ ਮੈਂ ਲਗਣਾ ਕਰਦਾ ਹਾਂ।

## ਗੁਰ ਸਬਦੀ ਹਰਿ ਮਨਿ ਵਸੈ ਮਾਇਆ ਕੀ ਭੁਖ ਜਾਇ॥

ਗੁਰਾਂ ਦੀ ਸਿਖਿਆ ਦੁਆਰਾ ਜਿਹਨਾਂ ਦੇ ਮਨ ਵਿਖੇ ਹਰੀ ਨਾਮ ਵਸਦਾ ਹੈ, ਉਨ੍ਹਾਂ ਦੇ ਅੰਦਰੋਂ ਮਾਇਆ ਦੇ ਇਕੱਤਰ ਕਰਨ ਦੀ ਭੁੱਖ ਚਲੀ ਜਾਂਦੀ ਹੈ।

## ਸੇ ਜਨ ਨਿਰਮਲ ਊਜਲੇ ਜਿ ਗੁਰਮੁਖਿ ਨਾਮਿ ਸਮਾਇ॥

ਉਹ ਗੁਰਮੁਖ ਜਨ ਨਿਰਮਲ ਊਜਲੇ= ਨਿਰਮਲ ਤੋਂ ਨਿਰਮਲ ਹਨ।

*ਅਥਵਾ*-ਕਾਲੀ ਲੋਈ ਨਿਰਮਲ ਤਾਂ ਹੁੰਦੀ ਹੈ, ਪਰ ਉਜਲੀ ਨਹੀਂ ਹੁੰਦੀ, ਪਰੰਤੂ ਉਹ ਗੁਰਮੁਖ ਜਨ

ਨਿਰਮਲ ਭੀ ਹਨ ਅਤੇ ਮਨ ਕਰ ਕੇ ਉਜਲੇ ਭੀ ਹਨ ਜਿਹੜੇ ਗੁਰਮੁਖ ਗੁਰਾਂ ਦੁਆਰੇ ਨਾਮੀ ਦੇ ਨਾਮ ਵਿਖੇ ਸਮਾ ਰਹੇ ਹਨ।

## ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ॥ ੧੧ ॥

ਗੁਰੂ ਜੀ ਕਥਨ ਕਰਦੇ ਹਨ— ਹੋਰ ਦੁਨਿਆਵੀ ਬਾਦਿਸ਼ਾਹੀਆਂ ਸਭ ਝੂਠੀਆਂ ਹਨ, ਜੋ ਨਾਮੀ ਦੇ ਨਾਮ ਸਿਮਰਨ ਕਰਨ ਵਿਖੇ ਰਤੇ ਹਨ ਉਹ ਅਸਲੀ ਬਾਦਸ਼ਾਹ ਹਨ॥ ੧੧ ॥

*ਯਥਾ-* ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥ ੨੫ ॥ *(ਜਪੁ ਜੀ)*

*ਤਥਾ-* ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥ ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥ *(ਪੰਨਾ ੭੦੭)*

## ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ॥

(ਦ੍ਰਿਸ਼ਟਾਂਤ-) ਜਿਵੇਂ-ਕਿਵੇਂ ਪੁਰਸ਼ ਦੇ ਘਰ ਵਿਖੇ ਭਗਤਣੀ ਨਾਰੀ ਹੈ ਭਾਵ ਪਤੀਬ੍ਰਤਾ ਧਰਮ ਵਾਲੀ ਇਸਤ੍ਰੀ ਹੈ ਤਾਂ ਉਹ ਇਸਤ੍ਰੀ ਅਤਿਸੇ ਕਰ ਕੇ ਭਾਇ ਭਗਤੀ= ਪ੍ਰੇਮਾ ਭਗਤੀ ਕਰ ਕੇ ਪਤੀ ਦੀ ਸੇਵਾ ਨੂੰ ਲੋਚੈ= ਚਾਹੁੰਦੀ ਹੈ।

## ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ॥

ਬਹੁਤ ਹੀ ਰਸਦਾਇਕ ਸਾਲਣੇ= ਸਲੂਣਿਆਂ ਨੂੰ ਸਵਾਰਦੀ= ਬਣਾਂਵਦੀ ਹੈ, ਖਟ= ਛੇ ਪ੍ਰਕਾਰ ਦੇ ਰਸਦਾਇਕ ਤੇ ਮਿੱਠੇ ਭੋਜਨ ਥਾਲ ਵਿਚ ਪਾ ਕੇ ਪਤੀ ਨੂੰ ਖੁਆਂਦੀ ਹੈ। ਭਾਵ ਜਿਸ ਤਰ੍ਹਾਂ ਪਤਿਬ੍ਰਤਾ ਇਸਤ੍ਰੀ ਬੜੀ ਪ੍ਰਸੰਨਤਾ ਨਾਲ ਪਤੀ ਦੀ ਸੇਵਾ ਕਰਦੀ ਹੈ।

## ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ॥

(ਦਾ ਦ੍ਰਿਸ਼ਟਾਂਤ-) ਤਿਉ= ਤਿਸ ਪਤਿਬ੍ਰਤਾ ਇਸਤਰੀ ਦੀ ਨਿਆਂਈ ਭਗਤ ਜਨ ਹਰੀ ਨਾਮ ਸਿਮਰਨ ਵਿਖੇ ਚਿਤ ਬਿਰਤੀ ਨੂੰ ਲਗਾ ਕੇ ਬਾਣੀ ਦੁਆਰਾ ਹਰੀ ਨੂੰ ਸਲਾਹੁਣਾ ਕਰਦੇ ਹਨ।

## ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ॥

ਭਗਤਾਂ ਨੇ ਆਪਣਾ ਮਨ ਤਨ ਤੇ ਧਨ ਆਦਿਕ ਸਾਰਾ ਸਰਬੰਸ ਪ੍ਰਭੂ ਦੇ ਅੱਗੇ ਅਰਪਣ ਕਰ ਰੱਖਿਆ ਹੈ ਅਤੇ ਪ੍ਰਭੂ-ਪਤੀ ਨਾਲ ਮਿਲਣ ਵਾਸਤੇ ਉਹਨਾਂ ਨੇ ਗੁਰਾਂ ਅੱਗੇ ਜਾ ਕੇ ਆਪਣਾ ਸਿਰ ਵੇਚਣਾ ਕੀਤਾ ਹੈ।

## ਭੈ ਭਗਤੀ ਭਗਤ ਬਹੁ ਲੋਚਦੇ ਪ੍ਰਭ ਲੋਚਾ ਪੂਰਿ ਮਿਲਾਇ॥

ਭੈ ਭਗਤੀ ਦੇ ਸਹਿਤ ਹੋ ਕੇ ਜਿਹੜੇ ਭਗਤ ਉਸ ਨੂੰ ਮਿਲਣ ਵਾਸਤੇ ਬਹੁਤ ਹੀ ਲੋਚਦੇ= ਚਾਹੁੰਦੇ ਹਨ, ਪ੍ਰਭੂ ਉਹਨਾਂ ਨੂੰ ਆਪਣੇ ਨਾਲ ਮਿਲਾ ਕੇ ਉਹਨਾਂ ਦੀਆਂ ਲੋਚਾਂ ਪੂਰਿ= ਇੱਛਾਂ ਪੂਰਨ ਕਰ ਦੇਂਦਾ ਹੈ।

ਇਕ ਸਿੱਖ ਨੇ ਬੇਨਤੀ ਕੀਤੀ- ਹੇ ਗਰੀਬ ਨਿਵਾਜ਼ ਜੀਓ!

[ਪੰਨਾ ੧੪੧੪]

## ਹਰਿ ਪ੍ਰਭੁ ਵੇਪਰਵਾਹੁ ਹੈ ਕਿਤੁ ਖਾਧੈ ਤਿਪਤਾਇ॥

ਉਹ ਵੇਪਰਵਾਹ ਜੋ ਹਰੀ-ਪ੍ਰਭੂ ਹੈ, ਉਹ ਕਿਸ ਭੋਜਨ ਦੇ ਖਾਣ ਕਰ ਕੇ ਤ੍ਰਿਪਤ ਹੁੰਦਾ ਹੈ?

ਤਾਂ ਸਤਿਗੁਰਾਂ ਨੇ ਕਿਹਾ-

**ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ॥**

ਜਿਹੜਾ ਪ੍ਰੇਮੀ ਸਤਿਗੁਰਾਂ ਦੇ ਭਾਣੈ= ਹੁਕਮ ਵਿਖੇ ਚਲ ਕੇ ਹਰੀ ਗੁਣਾਂ ਦੇ ਗਾਇਨ ਕਰਨ ਰੂਪੀ ਭੋਜਨ ਨੂੰ ਛਕਣਾ ਕਰਦਾ ਹੈ, ਉਸ ਵੱਲ ਦੇਖ ਕੇ ਉਹ ਪ੍ਰਮਾਤਮਾ ਤ੍ਰਿਪਤ ਹੁੰਦਾ ਹੈ।

**ਧਨੁ ਧਨੁ ਕਲਜੁਗਿ ਨਾਨਕਾ ਜਿ ਚਲੇ ਸਤਿਗੁਰ ਭਾਇ॥੧੨॥**

ਸਤਿਗੁਰੂ ਜੀ ਕਥਨ ਕਰਦੇ ਹਨ— ਕਲਜੁਗ ਵਿਖੇ ਉਹ ਮਨੁੱਖ ਧਨੁ ਧਨੁ= ਧੰਨਤਾ ਦੇ ਯੋਗ ਹਨ, ਜਿਹੜੇ ਸਤਿਗੁਰਾਂ ਦੀ ਭਾਇ= ਆਗਿਆ ਅਨੁਸਾਰ ਚਲਦੇ ਹਨ॥ ੧੨॥

**ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ॥**

ਜਿਨ੍ਹਾਂ ਪੁਰਸ਼ਾਂ ਨੇ ਸਤਿਗੁਰਾਂ ਨੂੰ ਸੇਵਨਾ ਨਹੀਂ ਕੀਤਾ ਅਤੇ ਉਹਨਾਂ ਦੇ ਸਬਦੁ= ਉਪਦੇਸ਼ ਨੂੰ ਭੀ ਆਪਣੇ ਹਿਰਦੇ ਵਿਖੇ ਧਾਰਨ ਨਹੀਂ ਕਰ ਰਖਿਆ।

**ਧਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ॥**

ਤਿਨ੍ਹਾਂ ਪੁਰਸ਼ਾਂ ਦੇ ਜਿਊਣ ਨੂੰ ਧ੍ਰਿਗਾਕਾਰ ਹੈ, ਉਹ ਪੁਰਸ਼ ਸੰਸਾਰ ਵਿਖੇ ਕਿਤੁ ਆਏ= ਕਿਸ ਵਾਸਤੇ ਆਏ ਹਨ? ਉਹ ਨਾ ਆਉਂਦੇ ਤਾਂ ਚੰਗਾ ਸੀ।

**ਗੁਰਮਤੀ ਭਉ ਮਨਿ ਪਵੈ ਤਾਂ ਹਰਿ ਰਸਿ ਲਗੈ ਪਿਆਰਿ॥**

ਗੁਰਾਂ ਦੀ ਸਿਖਿਆ ਦੁਆਰੇ ਮਨ ਵਿਖੇ ਪ੍ਰਭੂ ਦਾ ਭਉ= ਡਰ ਪਵੇ ਤਾਂ ਹੀ ਇਸ ਜੀਵ ਦਾ ਹਰੀ ਨਾਮ— ਰਸ ਵਿਖੇ ਪ੍ਰੇਮ ਲੱਗਦਾ ਹੈ।

**ਨਾਉ ਮਿਲੈ ਧੁਰਿ ਲਿਖਿਆ ਜਨ ਨਾਨਕ ਪਾਰਿ ਉਤਾਰਿ॥੧੩॥**

ਗੁਰੂ ਜੀ ਕਥਨ ਕਰਦੇ ਹਨ—ਧੁਰ ਤੋਂ ਹੀ ਸ਼ੁਭ ਕਰਮਾਂ ਦੇ ਲਿਖੇ ਅਨੁਸਾਰ ਪ੍ਰਭੂ ਦਾ ਨਾਮ ਮਿਲਦਾ ਹੈ। ਜਿਹਨਾਂ ਨੂੰ ਨਾਮ ਮਿਲਿਆ ਹੈ ਉਹਨਾਂ ਨੂੰ ਪ੍ਰਭੂ ਆਪ ਹੀ ਸੰਸਾਰ-ਸਾਗਰ ਤੋਂ ਪਾਰ ਉਤਾਰਨਾ ਕਰਦਾ ਹੈ॥ ੧੩॥

**ਮਾਇਆ ਮੋਹਿ ਜਗੁ ਭਰਮਿਆ ਘਰੁ ਮੁਸੈ ਖਬਰਿ ਨ ਹੋਇ॥**

ਮਾਇਆ ਦੇ ਮੋਹ ਕਰ ਕੇ ਇਹ ਜਗੁ= ਜੀਵ ਸੰਸਾਰ ਵਿਖੇ ਭਰਮ ਰਿਹਾ ਹੈ, ਇਸ ਨੂੰ ਆਪਣੇ ਅੰਤਹਕਰਣ ਰੂਪ ਘਰ ਦੇ ਮੁਸੇ= ਲੁੱਟੇ ਜਾਣ ਦੀ ਕੋਈ ਖਬਰ ਨਹੀਂ ਹੋ ਰਹੀ।

**ਕਾਮ ਕ੍ਰੋਧਿ ਮਨੁ ਹਿਰਿ ਲਇਆ ਮਨਮੁਖ ਅੰਧਾ ਲੋਇ॥**

ਕਾਮ ਕ੍ਰੋਧ ਆਦਿਕ ਵਿਕਾਰਾਂ ਨੇ ਇਸ ਜੀਵ ਦੇ ਮਨ ਨੂੰ ਆਪਣੀ ਤਰਫ ਹਿਰਿ ਲਇਆ= ਚੁਰਾ ਲਿਆ ਹੈ, ਇਸ ਤੇ ਮਨਮੁਖ ਲੋਇ= ਪੁਰਸ਼ ਅੰਧਾ= ਅਗਿਆਨੀ ਹੋ ਰਿਹਾ ਹੈ।

**ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ॥**

ਜੋ ਪੁਰਸ਼ ਗੁਰ ਮਤਿ= ਗੁਰ ਸਿਖਿਆ ਦੁਆਰੇ ਭਜਨ ਸਿਮਰਨ ਵਿਖੇ ਜਾਗਦੇ ਹਨ, ਸੋਇ= ਉਹ ਪੁਰਸ਼

ਗਿਆਨ ਰੂਪ ਖੜਗ= ਖੰਡੇ ਨੂੰ ਲੈ ਕੇ ਪੰਜ ਕਾਮ ਆਦਿਕ ਦੂਤਾਂ ਨੂੰ ਸੰਘਾਰੇ= ਮਾਰਨਾ ਕਰਦੇ ਹਨ।

**ਨਾਮ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ॥**

ਜਿਹਨਾਂ ਨੇ ਰਤਨ ਰੂਪ ਪ੍ਰਭੂ ਦੇ ਨਾਮ ਨੂੰ ਪਰਗਾਸਿਆ= ਉਚਾਰਿਆ ਹੈ, ਉਹਨਾਂ ਦਾ ਮਨ ਅਤੇ ਤਨ ਨਿਰਮਲ ਹੋ ਜਾਂਦਾ ਹੈ।

**ਨਾਮ ਹੀਨ ਨਕਟੇ ਫਿਰਹਿ ਬਿਨੁ ਨਾਵੈ ਬਹਿ ਰੋਇ॥**

ਨਾਮ ਹੀਨ ਪੁਰਸ਼ ਜਸ ਰੂਪ ਨੱਕ ਤੋਂ ਬਿਨਾਂ ਹੋਏ ਫਿਰਦੇ ਹਨ ਅਤੇ ਨਾਮ ਤੋਂ ਬਿਨਾਂ ਰੋਣੇ ਵਿਖੇ ਬੈਠਦੇ ਹਨ। ਵਾ-ਜਿਥੇ ਭੀ ਬਹਿੰਦੇ ਹਨ ਉਥੇ ਹੀ ਰੋਂਦੇ ਹਨ।

**ਨਾਨਕ ਜੋ ਧੁਰਿ ਕਰਤੈ ਲਿਖਿਆ ਸੁ ਮੇਟਿ ਨ ਸਕੈ ਕੋਇ॥ ੧੪॥**

ਗੁਰੂ ਜੀ ਕਥਨ ਕਰਦੇ ਹਨ- ਕਰਤੇ ਅਕਾਲ ਪੁਰਖ ਨੇ ਧੁਰ ਤੋਂ ਹੀ ਜੋ ਲੇਖ ਮੱਥੇ ਪਰ ਲਿਖਿਆ ਹੈ, ਭੋਗੇ ਤੋਂ ਬਿਨਾਂ ਉਸ ਨੂੰ ਕੋਈ ਮੇਟ ਨਹੀਂ ਸਕਦਾ॥ ੧੪॥

**ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ॥**

ਗੁਰਮੁਖਾਂ ਨੇ ਗੁਰਾਂ ਦੇ ਸ਼ਬਦ ਨੂੰ ਵਿਚਾਰ ਕੇ ਅਸਲੀ ਹਰੀ ਨਾਮ-ਧਨ ਖੱਟਣਾ ਕੀਤਾ ਹੈ।

**ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ॥**

ਗੁਰਮੁਖਾਂ ਨੇ ਨਾਮ-ਪਦਾਰਥ ਨੂੰ ਪਾਣਾ ਕੀਤਾ ਹੈ, ਇਸ ਤੇ ਗੁਰਮੁਖਾਂ ਦੇ ਅੰਤਹਕਰਣ ਰੂਪ ਭੰਡਾਰੇ ਸ਼ੁਭ ਗੁਣਾਂ ਨਾਲ ਅਤੁਟ= ਅਖੁੱਟ ਭਰੇ ਹੋਏ ਹਨ।

**ਹਰਿ ਗੁਣ ਬਾਣੀ ਉਚਰਹਿ ਅੰਤੁ ਨ ਪਾਰਾਵਾਰੁ॥**

ਜਿਸ ਹਰੀ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ, ਉਸ ਹਰੀ ਦੇ ਗੁਣਾਂ ਨੂੰ ਗੁਰਮੁਖ ਜਨ ਬਾਣੀ ਦੁਆਰਾ ਉਚਾਰਨਾ ਕਰਦੇ ਹਨ।

**ਨਾਨਕ ਸਭ ਕਾਰਣ ਕਰਤਾ ਕਰੈ ਵੇਖੈ ਸਿਰਜਨਹਾਰੁ॥ ੧੫॥**

ਗੁਰੂ ਜੀ ਕਥਨ ਕਰਦੇ ਹਨ— ਸਾਰਿਆਂ ਕਾਰਨਾਂ ਕਾਰਜਾਂ ਨੂੰ ਕਰਤਾ ਪੁਰਖ ਆਪ ਹੀ ਕਰਦਾ ਹੈ ਤੇ ਫੇਰ ਸਿਰਜਣਹਾਰ ਪ੍ਰਭੂ ਆਪ ਹੀ ਸਾਰਿਆਂ ਨੂੰ ਵੇਖਣਾ ਕਰਦਾ ਹੈ।

*ਅਥਵਾ*-ਸਿਰਜਣਹਾਰ ਕਰਤਾ ਪੁਰਖ ਆਪ ਹੀ ਸਾਰਿਆਂ ਕਾਰਨਾਂ ਨੂੰ ਕਰ ਕੇ ਵੇਖ ਰਿਹਾ ਹੈ॥ ੧੫॥

**ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥**

ਗੁਰਮੁਖਾਂ ਦੇ ਹਿਰਦੇ ਅੰਦਰ ਸਹਜੁ= ਗਿਆਨ ਹੈ, ਉਸ ਗਿਆਨ ਦੁਆਰਾ ਹੀ ਗੁਰਮੁਖਾਂ ਦਾ ਮਨ ਦਸਵੈ= ਦਸਾਂ ਦੁਆਰਿਆਂ ਵਿਖੇ ਪੂਰਨ ਜੋ ਚਿਦਾਕਾਸ ਹੈ, ਉਸ ਵਿਖੇ ਚੜਿਆ= ਇਸਥਿਤ ਹੋਇਆ ਹੈ।

**ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥**

ਸੁਖ ਸਰੂਪ ਹਰੀ ਨਾਮ ਅੰਮ੍ਰਿਤ ਵਿਖੇ ਨਿਵਾਸ ਕਰਨ ਕਰ ਕੇ ਤਿਥੈ= ਉਸ ਗੁਰਮੁਖ ਵਿਖੇ ਨਾ ਊਂਘ= ਅਵਿੱਦਿਆ ਹੈ, ਨਾ ਹੀ ਭੁਖ= ਤ੍ਰਿਸ਼ਨਾ ਹੈ।

**ਨਾਨਕ ਦੂਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ ॥ ੧੬ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਅੰਤਹਕਰਣ ਵਿਖੇ ਆਤਮ ਰਾਮ= ਜੀਵ ਬ੍ਰਹਮ ਦੇ ਅਭੇਦ ਰੂਪ ਦਾ ਪ੍ਰਗਾਸ= ਗਿਆਨ ਹੈ, ਉਸ ਅੰਤਹਕਰਣ ਵਿਖੇ ਕੋਈ ਦੁੱਖ ਸੁਖ ਵਿਆਪਦਾ ਨਹੀਂ ਹੈ॥ ੧੬ ॥

**ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ ॥**

ਕਾਮ ਕ੍ਰੋਧ ਦਾ ਚੋਲਾ ਜੋ ਸਥੂਲ ਸਰੀਰ ਹੈ, ਇਸ ਨੂੰ ਸਾਰੇ ਜੀਵ ਆਪਣੇ ਸੂਖਮ ਸਰੀਰ ਰੂਪ ਗਲ ਵਿਖੇ ਪਹਿਨ ਕੇ ਸੰਸਾਰ ਵਿਖੇ ਆਏ ਹਨ।

**ਇਕਿ ਉਪਜਹਿ ਇਕਿ ਬਿਨਸਿ ਜਾਂਹਿ ਹੁਕਮੇ ਆਵੈ ਜਾਇ ॥**

ਏਸੇ ਕਰ ਕੇ ਇਕ ਉਪਜਦੇ ਹਨ ਅਤੇ ਇਕ ਨਾਸ ਹੋ ਜਾਂਦੇ ਹਨ, ਪ੍ਰਮਾਤਮਾ ਦੇ ਹੁਕਮ ਵਿਚ ਹੀ ਆਉਂਦੇ ਜਾਂਦੇ ਹਨ, ਭਾਵ ਜੰਮਦੇ ਮਰਦੇ ਹਨ।

**ਜੰਮਣੁ ਮਰਣੁ ਨ ਚੁਕਈ ਰੰਗੁ ਲਗਾ ਦੂਜੈ ਭਾਇ ॥**

ਜਿਨ੍ਹਾਂ ਦਾ ਦ੍ਵੈਤ ਭਾਵ ਵਿਖੇ ਰੰਗੁ= ਪ੍ਰੇਮ ਲੱਗ ਰਿਹਾ ਹੈ, ਉਨ੍ਹਾਂ ਦਾ ਜੰਮਣਾ ਮਰਨਾ ਦੂਰ ਨਹੀਂ ਹੁੰਦਾ।

**ਬੰਧਨਿ ਬੰਧਿ ਭਵਾਈਅਨੁ ਕਰਣਾ ਕਛੂ ਨ ਜਾਇ ॥ ੧੭ ॥**

ਉਹ ਬੰਧਨਾਂ ਰੂਪ ਰੱਸੀ ਨਾਲ ਬੱਧੇ ਹੋਏ ਚੁਰਾਸੀ ਲੱਖ ਜੂਨੀਆਂ ਵਿਖੇ ਭਵਾਈਅਨੁ= ਫੇਰੇ ਜਾਂਦੇ ਹਨ, ਇਸ ਲਈ ਉਹਨਾਂ ਪਾਸੋਂ ਕੁਝ ਸ਼ੁਭ ਕਰਣਾ= ਕਰਤੱਬ ਕੀਤਾ ਨਹੀਂ ਜਾਂਦਾ॥ ੧੭ ॥

**ਜਿਨ ਕਉ ਕਿਰਪਾ ਧਾਰੀਅਨੁ ਤਿਨਾ ਸਤਿਗੁਰੁ ਮਿਲਿਆ ਆਇ ॥**

ਜਿਨ੍ਹਾਂ ਉਪਰ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰਨਾ ਕੀਤੀ ਹੈ, ਤਿਨ੍ਹਾਂ ਨੂੰ ਸਤਿਗੁਰੂ ਆ ਕੇ ਮਿਲੇ ਹਨ। *ਅਥਵਾ*-ਤਿਨ੍ਹਾਂ ਨੂੰ ਸਤਿਗੁਰਾਂ ਦਾ ਉਪਦੇਸ਼ ਆ ਕੇ ਮਿਲਿਆ ਹੈ।

**ਸਤਿਗੁਰਿ ਮਿਲੇ ਉਲਟੀ ਭਈ ਮਰਿ ਜੀਵਿਆ ਸਹਜਿ ਸੁਭਾਇ ॥**

ਸਤਿਗੁਰਾਂ ਦੇ ਮਿਲਣ ਕਰ ਕੇ ਉਨ੍ਹਾਂ ਦੀ ਬਿਰਤੀ ਸੰਸਾਰ ਵਲੋਂ ਉਲਟੀ ਹੋਈ ਹੈ, ਸੰਸਾਰ ਵਲੋਂ ਮਰਨ ਕਰ ਕੇ ਸਹਜਿ ਸੁਭਾਇ= ਸੁਤੇ ਸਿੱਧ ਪ੍ਰਮੇਸ਼ਰ ਦੀ ਤਰਫ਼ ਜੀਵਿਆ ਹੈ।

**ਨਾਨਕ ਭਗਤੀ ਰਤਿਆ ਹਰਿ ਹਰਿ ਨਾਮਿ ਸਮਾਇ ॥ ੧੮ ॥**

ਗੁਰੂ ਜੀ ਕਥਨ ਕਰਦੇ ਹਨ ਭਗਤੀ ਵਿਖੇ ਤਦਾਕਾਰ ਹੋਣ ਕਰ ਕੇ ਉਹ ਹਰਿ ਹਰਿ ਨਾਮੀ ਵਿਖੇ ਸਮਾਇ= ਅਭੇਦ ਹੁੰਦੇ ਹਨ॥ ੧੮ ॥

**ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ ॥**

ਹਿਰਦੇ ਅੰਦਰ ਬਹੁਤ ਚਤੁਰਾਈ ਹੋਣ ਕਰ ਕੇ ਮਨਮੁਖਾਂ ਦੀ ਮਤੀ ਬਹੁਤ ਚੰਚਲ ਹੋ ਰਹੀ ਹੈ।

**ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ ॥**

(ਇਸ ਕਰ ਕੇ ਉਨ੍ਹਾਂ ਮਨ-ਮਤੀਆਂ ਦਾ) ਕੀਤਾ ਹੋਇਆ ਕਰਤਿਆ= ਕਰਤੱਬ ਸਾਰਾ ਨਿਸਫਲ ਚਲਾ

ਗਿਆ ਹੈ। ਉਸ ਦਾ ਕਰਤਬ ਇਕ ਤਿਲ ਜਿੰਨਾਂ ਵੀ ਥਾਂ ਨਹੀਂ ਪੈਂਦਾ। ਭਾਵ ਉਸ ਦਾ ਕੀਤਾ ਹੋਇਆ ਕਰਤੱਬ ਕੋਈ ਭੀ ਮੁਕਤੀ (ਫਲ) ਨਹੀਂ ਦਿੰਦਾ।

### ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥

ਪੁੰਨ ਦਾਨ ਰੂਪ ਜੋ ਭੀ ਬੀਜ ਬੀਜਦੇ ਹਨ ਉਹਨਾਂ ਸ਼ਕਾਮ ਕਰਮਾਂ ਦਾ ਫਲ ਸੁਰਗ ਆਦਿਕਾਂ ਦਾ ਸੁਖ ਭੋਗਣ ਵਾਸਤੇ ਸਾਰੇ ਸ਼ਕਾਮੀ ਪੁਰਸ਼ ਪਹਿਲੇ ਧਰਮ ਰਾਜਾ ਦੇ ਪਾਸ ਜਾਂਦੇ ਹਨ।

### ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ॥

ਸਤਿਗੁਰਾਂ ਤੋਂ ਬਿਨਾਂ ਜਮਕਾਲ ਜੀਵਾਂ ਨੂੰ ਛਡਦਾ ਨਹੀਂ ਹੈ, ਦ੍ਵੈਤ ਭਾਵ ਕਰ ਕੇ ਇਹ ਸਾਰੇ ਜੀਵ ਖੁਆਈ= ਖਰਾਬ ਹੋ ਰਹੇ ਹਨ।

### ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ॥

ਮਾਇਆ ਦੇ ਲਾਲਚ ਵਿਖੇ ਜੋਬਨ ਜਾਂਦਾ ਹੋਇਆ ਇਸ ਨੂੰ ਨਿਗਾਹ ਆਉਂਦਾ ਨਹੀਂ ਹੈ, ਪਰ ਜਿਸ ਵੇਲੇ ਜਰੁ= ਬੁਢੇਪਾ ਆ ਕੇ ਪਹੁੰਚਦਾ ਹੈ ਤਾਂ ਫਿਰ ਮਰ ਜਾਂਦਾ ਹੈ।

### ਪੁਤੁ ਕਲਤੁ ਮੋਹੁ ਹੇਤੁ ਹੈ ਅੰਤਿ ਬੇਲੀ ਕੋ ਨ ਸਖਾਈ॥

ਸਾਰੀ ਜੀਵਨ ਅਵਸਥਾ ਵਿਖੇ ਇਹ ਜੀਵ ਪੁੱਤਰ ਵਿਖੇ ਮੋਹ ਅਤੇ ਕਲਤੁ= ਇਸਤਰੀ ਨਾਲ ਹੇਤੁ= ਪਿਆਰ ਕਰਦਾ ਰਹਿੰਦਾ ਹੈ ਪਰ ਜਿਸ ਵੇਲੇ ਇਸ ਜੀਵ ਦੇ ਉਪਰ ਅੰਤਮ ਸਮਾਂ ਆਉਂਦਾ ਹੈ ਤਾਂ ਉਸ ਵੇਲੇ ਬੇਲੀ ਹੋ ਕੇ ਕੋਈ ਵੀ ਇਸ ਦੀ ਸਹਾਇਤਾ ਨਹੀਂ ਕਰਦਾ।

### ਸਤਿਗੁਰੁ ਸੇਵੇ ਸੋ ਸੁਖੁ ਪਾਏ ਨਾਉ ਵਸੈ ਮਨਿ ਆਈ॥

ਜੋ ਪੁਰਸ਼ ਪੂਰਨ ਸਤਿਗੁਰਾਂ ਨੂੰ ਸੇਵਦਾ ਹੈ ਉਸ ਦੇ ਮਨ ਵਿਖੇ ਪ੍ਰਭੂ ਦਾ ਨਾਮ ਆ ਕੇ ਵਸਦਾ ਹੈ, ਜਿਸ ਦੇ ਮਨ ਵਿਖੇ ਨਾਮ ਵਸਦਾ ਹੈ ਸੋ ਸੁਖੁ ਪਾਏ= ਉਹ ਪੁਰਸ਼ ਸੁਖਾਂ ਨੂੰ ਪਾਂਦਾ ਹੈ।

### ਨਾਨਕ ਸੇ ਵਡੇ ਵਡਭਾਗੀ ਜਿ ਗੁਰਮੁਖਿ ਨਾਮਿ ਸਮਾਈ॥੧੯॥

ਗੁਰੂ ਜੀ ਕਥਨ ਕਰਦੇ ਹਨ— ਉਹ ਪੁਰਸ਼ ਵੱਡਿਆਂ ਤੋਂ ਵੱਡੇ ਭਾਗਾਂ ਵਾਲੇ ਹਨ, ਜਿਹਨਾਂ ਗੁਰਮੁਖਾਂ ਦੀ ਬਿਰਤੀ ਨਾਮੀ ਪ੍ਰਭੂ ਵਿਖੇ ਸਮਾਈ ਹੈ॥ ੧੯॥

### ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ॥

ਮਨਮੁਖ ਪੁਰਸ਼ ਵਾਹਿਗੁਰੂ ਨਾਮ ਨੂੰ ਨਹੀਂ ਚੇਤਦੇ ਇਸ ਕਰ ਕੇ ਨਾਮ ਤੋਂ ਬਿਨਾਂ ਦੁੱਖਾਂ ਨੂੰ ਪਾ ਕੇ ਰੋਂਦੇ ਹਨ।

[ਪੰਨਾ ੧੪੧੫]

### ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ॥

ਮੂਖ ਆਤਮਾ ਨੂੰ ਰਾਮ ਸਰੂਪ ਜਾਣ ਕੇ ਪੂਜਦੇ ਨਹੀਂ ਹਨ। (ਦੱਸੋ ਖਾਂ! ਅਜੇਹੇ ਮਨਮੁਖਾਂ ਨੂੰ) ਦ੍ਵੈਤ ਭਾਵ ਕਰ ਕੇ ਕਿਵੇਂ ਸੁਖ ਪ੍ਰਾਪਤ ਹੋ ਸਕਦਾ ਹੈ?

## ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ ॥

ਉਨ੍ਹਾਂ ਦੇ ਅੰਦਰ ਹਉਮੈ ਰੂਪੀ ਮੈਲ ਹੈ, ਪਰ ਉਹ ਗੁਰ ਸ਼ਬਦ ਦੁਆਰਾ ਉਸ ਮੈਲ ਨੂੰ ਨਾਮ-ਜਲ ਨਾਲ ਧੋ ਕੇ ਬਾਹਰ ਨਹੀਂ ਕਢਦੇ।

## ਨਾਨਕ ਬਿਨੁ ਨਾਵੈ ਮੈਲਿਆ ਮੁਏ ਜਨਮੁ ਪਦਾਰਥੁ ਖੋਇ ॥ ੨੦ ॥

ਗੁਰੂ ਜੀ ਕਥਨ ਕਰਦੇ ਹਨ ਵਾਹਿਗੁਰੂ ਨਾਮ ਜਪੇ ਤੋਂ ਬਿਨਾਂ ਹਉਮੈ ਰੂਪੀ ਮੈਲ ਦੇ ਵਿਚ ਹੀ ਆਪਣੇ ਅਮੋਲਕ ਜਨਮ-ਪਦਾਰਥ ਨੂੰ ਬਿਅਰਥ ਖੋਇ= ਗਵਾ ਕੇ ਨਿਸਫਲ ਹੀ ਮਰ ਜਾਂਦੇ ਹਨ॥ ੨੦॥

## ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥

(ਨਿਸਚਾ ਵਿਚਾਰ ਰੂਪੀ ਕੰਨਾਂ ਤੋਂ ਬਿਨਾਂ ਹੋਣ ਕਰ ਕੇ) ਮਨਮੁਖ ਬੋਲੇ ਹਨ ਤੇ (ਗਿਆਨ ਵੈਰਾਗ ਰੂਪੀ ਨੇਤਰਾਂ ਤੋਂ ਬਿਨਾਂ ਹੋਣ ਕਰ ਕੇ) ਮਨਮੁਖ ਅੰਧੇ ਹਨ, ਇਸ ਕਰ ਕੇ ਉਨ੍ਹਾਂ ਮਨਮੁਖਾਂ ਦੇ ਹਿਰਦੇ ਵਿਚ ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਦਾ ਨਿਵਾਸ ਹੋ ਰਿਹਾ ਹੈ।

## ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥

ਸੁਰਤ ਲਗਾ ਕੇ ਨਾਮ ਬਾਣੀ ਨੂੰ ਸਮਝਦੇ ਨਹੀਂ ਅਤੇ ਆਪਣੇ ਹਿਰਦੇ ਵਿਖੇ ਗੁਰ ਸ਼ਬਦ ਦਾ ਪ੍ਰਕਾਸ਼ ਨਹੀਂ ਕਰਦੇ। ਭਾਵ ਗੁਰ ਉਪਦੇਸ਼ ਨੂੰ ਧਾਰਦੇ ਨਹੀਂ ਹਨ।

## ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ ॥

ਉਹਨਾਂ ਨੂੰ ਹਿਰਦੇ ਅੰਦਰ ਆਪਣੇ ਸਰੂਪ ਦੀ ਸੋਝੀ ਨਹੀਂ ਹੈ, ਕਿਉਂਕਿ ਉਹ ਗੁਰਾਂ ਦੇ ਬਚਨਿ= ਉਪਦੇਸ਼ ਉਤੇ ਵਿਸਾਸੁ= ਭਰੋਸਾ ਨਹੀਂ ਕਰਦੇ।

## ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ ॥

ਗਿਆਨੀਆਂ ਦੇ ਹਿਰਦੇ ਅੰਦਰ ਗੁਰਾਂ ਦਾ ਉਪਦੇਸ਼ ਹੈ, ਇਸ ਤੇ ਉਹ ਨਿਤਾਪ੍ਰਤੀ ਹਰੀ ਵਿਖੇ ਬਿਰਤੀ ਲਗਾ ਕੇ ਸਦਾ ਵਿਗਾਸੁ= ਖਿੜੇ ਰਹਿੰਦੇ ਹਨ।

## ਹਰਿ ਗਿਆਨੀਆ ਕੀ ਰਖਦਾ ਹਉ ਸਦ ਬਲਿਹਾਰੀ ਤਾਸੁ ॥

ਹਰੀ ਆਪ ਗਿਆਨੀਆਂ ਦੀ ਪਤ ਆਬਰੋ ਰੱਖਦਾ ਹੈ, ਹਉ= ਮੈਂ ਉਸ ਪ੍ਰਮਾਤਮਾ ਤੋਂ, ਵਾ- ਗਿਆਨੀਆਂ ਤੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ।

## ਗੁਰਮੁਖਿ ਜੋ ਹਰਿ ਸੇਵਦੇ ਜਨ ਨਾਨਕੁ ਤਾ ਕਾ ਦਾਸੁ ॥ ੨੧ ॥

ਜੋ ਗੁਰਮੁਖ ਜਨ ਗੁਰਾਂ ਦਵਾਰੇ ਹਰੀ ਨੂੰ ਸੇਂਵਦੇ ਹਨ, ਮੈਂ ਜਨ ਤਾ ਕਾ= ਉਨ੍ਹਾਂ ਦਾ ਦਾਸ ਹਾਂ॥ ੨੧॥

## ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥

ਮਾਇਆ ਰੂਪ ਸਰਪ ਭੁਇਅੰਗਮੁ= ਵਰਤਲਾਕਾਰ ਹੈ, ਤਿਸ ਮਾਇਆ ਦੀ ਵਿਸ਼ਿਆਂ ਰੂਪੀ ਬਿਖੁ= ਵਿਹੁ ਨੇ ਸਾਰੇ ਜਗਤ ਨੂੰ ਘੇਰਿਆ ਹੋਇਆ ਹੈ।

ਅਥਵਾ-ਵਿਹੁ ਵਾਲਾ ਜੋ ਮਾਇਆ ਰੂਪ ਸਰਪ ਹੈ ਭੁਇਅੰਗਮੁ= ਵਰਤਲਾਕਾਰ, ਤਿਸ ਨੇ ਸਾਰੇ ਜਗਤ ਨੂੰ ਘੇਰਿਆ ਹੋਇਆ ਹੈ।

**ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ॥**

ਤਿਸ ਸਰਪ ਦੀ ਬਿਖੁ= ਵਿਹੁ ਦੇ ਮਾਰਨ ਵਾਲਾ ਜੋ ਹਰੀ ਨਾਮ ਰੂਪ ਗਾਰੜੂ ਮੰਤ੍ਰ ਹੈ, ਤਿਸ ਨੂੰ ਗੁਰ ਸ਼ਬਦ ਦੁਆਰਾ ਮੁਖ ਵਿਖੇ ਪਾਵਣਾ ਕਰੇ। ਅਰਥਾਤ ਗੁਰ ਉਪਦੇਸ਼ ਦਵਾਰਾ ਨਾਮ-ਮੰਤਰ ਨੂੰ ਜਪਣਾ ਕਰੇ ਤਾਂ ਵਿਸ਼ਿਆਂ ਰੂਪੀ ਵਿਹੁ ਦੂਰ ਹੋ ਜਾਂਦੀ ਹੈ।

**ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ॥**

ਜਿਨ੍ਹਾਂ ਦੇ ਮੱਥੇ ਪਰ ਪੂਰਬਲਾ ਚੰਗੇ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਉਨ੍ਹਾਂ ਵਡਭਾਗੀ ਨੂੰ ਪੂਰਾ ਗੁਰੂ ਆ ਕੇ ਮਿਲਿਆ ਹੈ।

**ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ ਗਇਆ ਬਿਲਾਇ॥**

ਸਤਿਗੁਰਾਂ ਨਾਲ ਮਿਲਣ ਕਰ ਕੇ ਉਸ ਦਾ ਮਨ ਸ਼ੁੱਧ ਹੋਇਆ ਹੈ ਅਤੇ ਉਹ ਹਉਮੈ ਰੂਪੀ ਬਿਖੁ= ਵਿਹੁ ਨੂੰ ਬਿਲਾਇ= ਨਵਿਰਤ ਕਰ ਗਿਆ ਹੈ।

**ਗੁਰਮੁਖਾ ਕੇ ਮੁਖ ਉਜਲੇ ਹਰਿ ਦਰਗਹ ਸੋਭਾ ਪਾਇ॥**

ਗੁਰਮੁਖਾਂ ਦੇ ਮੂੰਹ ਇਸ ਲੋਕ ਵਿਖੇ ਵੀ ਉਜਲੇ ਹਨ ਅਤੇ ਹਰੀ ਦੀ ਪ੍ਰਲੋਕ ਦਰਗਾਹ ਵਿਖੇ ਵੀ ਗੁਰਮੁਖ ਜਨ ਸੋਭਾ ਨੂੰ ਪਾਂਦੇ ਹਨ।

**ਜਨ ਨਾਨਕੁ ਸਦਾ ਕੁਰਬਾਣੁ ਤਿਨ ਜੋ ਚਾਲਹਿ ਸਤਿਗੁਰ ਭਾਇ॥੨੨॥**

ਗੁਰੂ ਜੀ ਕਥਨ ਕਰਦੇ ਹਨ-ਜੋ ਸਤਿਗੁਰਾਂ ਦੇ ਭਾਇ= ਭਾਣੇ (ਹੁਕਮ) ਵਿਖੇ, ਵਾ- ਪ੍ਰੇਮ ਵਿਖੇ ਚਲਦੇ ਹਨ, ਮੈਂ ਜਨ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ॥ ੨੨॥

**ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ॥**

ਸਤਿਗੁਰੂ ਨਿਰਵੈਰ ਪੁਰਖ ਹਨ ਜੋ ਨਿਤਾਪ੍ਰਤੀ ਹਿਰਦੇ ਕਰ ਕੇ ਹਰੀ ਵਿਖੇ ਲਿਵ ਲਾਇ= ਬਿਰਤੀ ਲਗਾਈ ਰੱਖਦੇ ਹਨ।

**ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ॥**

ਨਿਰਵੈਰ ਸੁਭਾਅ ਵਾਲੇ ਸਤਿਗੁਰਾਂ ਨਾਲ ਜਿਹੜਾ ਕੋਈ ਪੁਰਸ਼ ਵੈਰ ਰਚਾਂਵਦਾ ਹੈ, ਐਸੇ ਨਿਸਚੇ ਕਰੋ ਉਹ ਪੁਰਸ਼ ਆਪਣੇ ਘਰ ਵਿਖੇ ਆਪ ਹੀ ਅੱਗ ਦੀ ਲੂਕੀ= ਚੁਆਤੀ ਲਗਾਂਵਦਾ ਹੈ।

**ਅੰਤਰਿ ਕ੍ਰੋਧੁ ਅਹੰਕਾਰੁ ਹੈ ਅਨਦਿਨੁ ਜਲੈ ਸਦਾ ਦੁਖੁ ਪਾਇ॥**

ਉਹਨਾਂ ਦੇ ਅੰਦਰ ਕ੍ਰੋਧ ਤੇ ਹੰਕਾਰ ਹੈ, ਇਸ ਤੋਂ ਰਾਤ ਦਿਨ ਜਲਦੇ ਹੋਏ ਸਦਾ ਹੀ ਦੁੱਖ ਨੂੰ ਪਾਂਦੇ ਹਨ।

**ਕੂੜੁ ਬੋਲਿ ਬੋਲਿ ਨਿਤ ਭਉਕਦੇ ਬਿਖੁ ਖਾਧੇ ਦੂਜੈ ਭਾਇ॥**

ਉਹ ਪੁਰਸ਼ ਕੂੜੁ= ਝੂਠ ਬੋਲ-ਬੋਲ ਕੇ ਨਿਤਾਪ੍ਰਤੀ ਕੁੱਤੇ ਵਾਂਗੂੰ ਭੌਂਕਦੇ ਰਹਿੰਦੇ ਹਨ, ਉਹ ਪੁਰਸ਼ ਦੂਜੈ

ਭਾਇ= ਦ੍ਵੈਤ ਭਾਵ ਰੂਪੀ ਬਿਖੁ= ਵਿਹੁ ਦੇ ਖਾਧੇ ਹੋਏ ਹਨ।

**ਬਿਖੁ ਮਾਇਆ ਕਾਰਣਿ ਭਰਮਦੇ ਫਿਰਿ ਘਰਿ ਘਰਿ ਪਤਿ ਗਵਾਇ ॥**

ਉਹ ਮਨਮੁਖ ਵਿਖ ਰੂਪ ਮਾਇਆ ਦੀ ਪ੍ਰਾਪਤੀ ਵਾਸਤੇ ਭੌਂਦੇ ਰਹਿੰਦੇ ਹਨ, ਇਸ ਲਈ ਉਹ ਘਰ-ਘਰ ਵਿਖੇ ਫਿਰ-ਤੁਰ ਕੇ ਆਪਣੀ ਪਤਿ= ਇੱਜ਼ਤ ਗਵਾ ਲੈਂਦੇ ਹਨ।

**ਬੇਸੁਆ ਕੇਰੇ ਪੂਤ ਜਿਉ ਪਿਤਾ ਨਾਮੁ ਤਿਸੁ ਜਾਇ ॥**

ਵੇਸਵਾ ਦੇ ਪੁੱਤਰ ਦੀ ਨਿਆਂਈਂ ਤਿਸ ਦੇ ਪਿਤਾ ਦਾ ਨਾਮ ਚਲਾ ਜਾਂਦਾ ਹੈ। ਭਾਵ, ਜਿਵੇਂ ਵੇਸਵਾ ਦੇ ਪੁੱਤਰ ਦਾ ਕੋਈ ਬਾਪ ਸਿੱਧ ਨਹੀਂ ਹੁੰਦਾ, ਤਿਵੇਂ ਉਹ ਪੁਰਸ਼ ਵੀ ਕਿਸੇ ਗੁਰੂ ਪੀਰ ਦੇ ਸਿੱਧ ਨਹੀਂ ਹੁੰਦੇ।

**ਹਰਿ ਹਰਿ ਨਾਮੁ ਨ ਚੇਤਨੀ ਕਰਤੈ ਆਪਿ ਖੁਆਇ ॥**

ਉਹ ਹਰਿ ਹਰਿ ਦੇ ਨਾਮ ਨੂੰ ਸਿਮਰਦੇ ਨਹੀਂ, ਕਿਉਂਕਿ ਉਹਨਾਂ ਨੂੰ ਕਰਤੇ ਪੁਰਖ ਨੇ ਆਪ ਹੀ ਕਰਮਾਂ ਅਨੁਸਾਰ ਖੁਆਇ= ਭੁਲਾਣਾ ਕੀਤਾ ਹੈ।

**ਹਰਿ ਗੁਰਮੁਖਿ ਕਿਰਪਾ ਧਾਰੀਅਨੁ ਜਨ ਵਿਛੁੜੇ ਆਪਿ ਮਿਲਾਇ ॥**

ਗੁਰਮੁਖਾਂ ਉਪਰ ਹਰੀ ਨੇ ਕਿਰਪਾ ਦ੍ਰਿਸ਼ਟੀ ਧਾਰਨ ਕਰ ਕੇ ਵਿਛੁੜਿਆਂ ਜਨਾਂ ਨੂੰ ਆਪਣੇ ਸਰੂਪ ਵਿਖੇ ਮਿਲਾਣਾ ਕੀਤਾ ਹੈ।

**ਜਨ ਨਾਨਕੁ ਤਿਸੁ ਬਲਿਹਾਰਣੈ ਜੋ ਸਤਿਗੁਰ ਲਾਗੇ ਪਾਇ ॥ ੨੩ ॥**

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਸਤਿਗੁਰਾਂ ਦੀ ਪਾਇ= ਚਰਨੀਂ ਲੱਗੇ ਹਨ, ਮੈਂ ਜਨ ਤਿਸ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੨੩॥

**ਨਾਮਿ ਲਗੇ ਸੇ ਊਬਰੇ ਬਿਨੁ ਨਾਵੈ ਜਮ ਪੁਰਿ ਜਾਂਹਿ ॥**

ਜੋ ਵਾਹਿਗੁਰੂ ਦੇ ਨਾਮ ਜਪਣ ਵਿਖੇ ਲੱਗੇ ਹਨ, ਉਹ ਜਮਾਂ ਤੋਂ ਊਬਰੇ= ਬਚ ਗਏ ਹਨ ਪਰ ਜੋ ਪੁਰਸ਼ ਨਾਮ ਤੋਂ ਬਿਨਾਂ ਹਨ ਉਹ ਜਮ ਪੁਰੀ ਵਿਖੇ ਚਲੇ ਜਾਂਦੇ ਹਨ।

**ਨਾਨਕ ਬਿਨੁ ਨਾਵੈ ਸੁਖੁ ਨਹੀ ਆਇ ਗਏ ਪਛੁਤਾਹਿ ॥ ੨੪ ॥**

ਗੁਰੂ ਜੀ ਕਥਨ ਕਰਦੇ ਹਨ— ਨਾਮ ਤੋਂ ਬਿਨਾਂ ਕਿਸੇ ਨੂੰ ਵੀ ਸੁਖ ਪ੍ਰਾਪਤ ਨਹੀਂ ਹੈ, ਉਹ ਆਉਂਦੇ ਜਾਂਦੇ ਹੋਏ, ਭਾਵ ਜੰਮਦੇ ਮਰਦੇ ਹੋਏ ਪਸਚਾਤਾਪ ਕਰਦੇ ਹਨ॥ ੨੪॥

**ਚਿੰਤਾ ਧਾਵਤ ਰਹਿ ਗਏ ਤਾਂ ਮਨਿ ਭਇਆ ਅਨੰਦੁ ॥**

ਚਿੰਤਾ ਦੀ ਤਰਫ ਦੌੜਨ ਵੱਲੋਂ ਰਹਿ ਗਏ ਤਾਂ ਹੀ ਸਿੱਖ ਦੇ ਮਨ ਵਿਖੇ ਅਨੰਦ ਆ ਕੇ ਪ੍ਰਾਪਤ ਹੋਇਆ।

**ਗੁਰ ਪ੍ਰਸਾਦੀ ਬੁਝੀਐ ਸਾ ਧਨ ਸੁਤੀ ਨਿਚਿੰਦ ॥**

ਗੁਰ ਕਿਰਪਾ ਦੁਆਰੇ ਜਿਹੜੀ ਜੀਵ ਰੂਪ ਇਸਤ੍ਰੀ ਉਸ ਨੂੰ ਬੁਝਦੀ ਹੈ, ਸਾ ਧਨ= ਓਹੀ ਜੀਵ ਰੂਪ ਇਸਤ੍ਰੀ ਨਿਚਿੰਦ= ਅਚਿੰਤਾਈ ਵਿਖੇ ਸੁੱਤੀ ਹੈ।

ਅਥਵਾ-ਉਹੀ ਇਸਤ੍ਰੀ ਨਿਸਚਿੰਤ ਹੋ ਕੇ ਸਰੂਪ ਵਿਖੇ ਸੁਤੀ= ਇਸਥਿਤ ਹੋਈ ਹੈ।

## ਜਿਨ ਕਉ ਪੂਰਬਿ ਲਿਖਿਆ ਤਿਨ੍ਾ ਭੇਟਿਆ ਗੁਰ ਗੋਵਿੰਦੁ ॥

ਜਿਹਨਾਂ ਦੇ ਮੱਥੇ ਪਰ ਪੂਰਬਲਾ ਚੰਗਾ ਲੇਖ ਲਿਖਿਆ ਹੋਇਆ ਹੈ, ਤਿਨ੍ਹਾਂ ਨੂੰ ਹੀ ਗੋਬਿੰਦ ਰੂਪ ਗੁਰੂ ਭੇਟਿਆ= ਮਿਲਿਆ ਹੈ।

## ਨਾਨਕ ਸਹਜੇ ਮਿਲਿ ਰਹੇ ਹਰਿ ਪਾਇਆ ਪਰਮਾਨੰਦੁ ॥ ੨੫ ॥

ਗੁਰੂ ਜੀ ਕਥਨ ਕਰਦੇ ਹਨ— ਓਹ ਸਹਜੇ= ਸ਼ਾਂਤੀ ਆਦਿ ਸ਼ੁਭ ਗੁਣਾਂ ਵਿਖੇ ਮਿਲ ਰਹੇ ਹਨ, ਜੋ ਸ਼ੁਭ ਗੁਣਾਂ ਵਿਖੇ ਮਿਲ ਰਹੇ ਹਨ ਉਨ੍ਹਾਂ ਨੇ ਪਰਮ ਅਨੰਦ ਸਰੂਪ ਹਰੀ ਨੂੰ ਪਾਇਆ ਹੈ॥ ੨੫॥

## ਸਤਿਗੁਰੁ ਸੇਵਨਿ ਆਪਣਾ ਗੁਰ ਸਬਦੀ ਵੀਚਾਰਿ ॥

ਜਿਹੜੇ ਗੁਰਮੁਖ ਆਪਣਿਆਂ ਸਤਿਗੁਰਾਂ ਦੀ ਸੇਵਾ ਕਰਦੇ ਹਨ ਤੇ ਗੁਰ ਸ਼ਬਦ ਦੀ ਵਿਚਾਰ ਕਰਦੇ ਹਨ।

## ਸਤਿਗੁਰ ਕਾ ਭਾਣਾ ਮੰਨਿ ਲੈਨਿ ਹਰਿ ਨਾਮੁ ਰਖਹਿ ਉਰ ਧਾਰਿ ॥

ਅਤੇ ਸਤਿਗੁਰਾਂ ਦੇ ਭਾਣੇ ਨੂੰ ਮੰਨ ਲੈਂਦੇ ਹਨ ਤੇ ਹਰੀ ਨਾਮ ਨੂੰ ਹਿਰਦੇ ਵਿਖੇ ਧਾਰ ਰੱਖਦੇ ਹਨ।

## ਐਥੈ ਓਥੈ ਮੰਨੀਅਨਿ ਹਰਿ ਨਾਮਿ ਲਗੇ ਵਾਪਾਰਿ ॥

ਪੁਨਾ ਹਰੀ ਨਾਮ ਦੇ ਵਾਪਾਰ ਵਿਖੇ ਲੱਗੇ ਰਹਿੰਦੇ ਹਨ, ਉਹ ਗੁਰਮੁਖ ਐਥੈ ਓਥੈ= ਲੋਕ ਪ੍ਰਲੋਕ ਵਿਖੇ ਮੰਨੇ ਜਾਂਦੇ ਹਨ।

## ਗੁਰਮੁਖਿ ਸਬਦ ਸਿਞਾਪਦੇ ਤਿਤੁ ਸਾਚੈ ਦਰਬਾਰਿ ॥

ਗੁਰਮੁਖ ਜਨ ਗੁਰ ਸ਼ਬਦ ਕਰ ਕੇ ਉਸ ਸਚੇ ਦਰਬਾਰ ਵਿਖੇ ਸਭ ਤੋਂ ਚੰਗੇ ਸਿਞਾਪਦੇ= ਪਛਾਣੇ ਜਾਂਦੇ ਹਨ।

## ਸਚਾ ਸਉਦਾ ਖਰਚੁ ਸਚੁ ਅੰਤਰਿ ਪਿਰਮੁ ਪਿਆਰੁ ॥

ਉਹਨਾਂ ਦਾ ਸੌਦਾ ਵੀ ਸੱਚ ਨਾਮ ਦਾ ਹੈ ਤੇ ਖਰਚ ਵੀ ਸੱਚ ਨਾਮ ਦਾ ਹੈ, ਕਿਉਂਕਿ ਉਨ੍ਹਾਂ ਦੇ ਹਿਰਦੇ ਅੰਦਰ ਪਿਆਰੇ ਪ੍ਰਭੂ ਦਾ ਪਿਰਮੁ= ਪ੍ਰੇਮ ਲੱਗ ਰਿਹਾ ਹੈ।

## ਜਮਕਾਲੁ ਨੇੜਿ ਨ ਆਵਈ ਆਪਿ ਬਖਸੇ ਕਰਤਾਰਿ ॥

ਉਨ੍ਹਾਂ ਦੇ ਨੇੜੇ ਜਮਕਾਲ ਨਹੀਂ ਆਉਂਦਾ ਕਿਉਂਕਿ ਉਨ੍ਹਾਂ ਨੂੰ ਕਰਤਾਰ ਨੇ ਆਪ ਬਖਸ਼ ਲਿਆ ਹੈ।

[ਪੰਨਾ ੧੪੧੬]

## ਨਾਨਕ ਨਾਮ ਰਤੇ ਸੇ ਧਨਵੰਤ ਹੈਨਿ ਨਿਰਧਨੁ ਹੋਰੁ ਸੰਸਾਰੁ ॥ ੨੬ ॥

ਗੁਰੂ ਜੀ ਕਥਨ ਕਰਦੇ ਹਨ-ਜੋ ਪ੍ਰਭੂ ਦੇ ਨਾਮ ਵਿਖੇ ਤਦਾਕਾਰ ਹੋਏ ਹਨ, ਉਹ ਅਸਲ ਧਨ ਵਾਲੇ ਧਨਵੰਤ= ਧਨਾਢ ਹਨ, ਬਾਕੀ ਦਾ ਹੋਰ ਸਾਰਾ ਸੰਸਾਰ ਨਾਮ ਤੋਂ ਬਿਨਾਂ ਹੋਣ ਕਰ ਕੇ ਨਿਰਧਨ= ਕੰਗਾਲ ਹੈ।

## ਜਨ ਕੀ ਟੇਕ ਹਰਿ ਨਾਮੁ ਹਰਿ ਬਿਨੁ ਨਾਵੈ ਠਵਰ ਨ ਠਾਉ ॥

ਹਰੀ ਦਾ ਨਾਮ ਹੀ ਗੁਰਮੁਖ ਜਨਾਂ ਦੀ ਟੇਕ= ਆਸਰਾ ਰੂਪ ਹੈ, ਹਰੀ ਨਾਮ ਤੋਂ ਬਿਨਾਂ ਟਿਕਣ ਨੂੰ ਕੋਈ ਠਾਉ= ਜਗ੍ਹਾ ਨਹੀਂ ਹੈ।

## ਗੁਰਮਤੀ ਨਾਉ ਮਨਿ ਵਸੈ ਸਹਜੇ ਸਹਜਿ ਸਮਾਉ ॥

ਗੁਰਮਤੀਆਂ ਦੇ ਮਨ ਵਿਖੇ ਪ੍ਰਭੂ ਦਾ ਨਾਮ ਵਸ ਰਿਹਾ ਹੈ, ਇਸ ਕਰ ਕੇ ਉਹ ਸੁਭਾਵਕ ਹੀ ਸਹਜਿ= ਸ਼ਾਂਤੀ ਆਦਿ ਸ਼ੁਭ ਗੁਣਾਂ ਵਿਖੇ ਸਮਾਏ ਹਨ।

## ਵਡਭਾਗੀ ਨਾਮੁ ਧਿਆਇਆ ਅਹਿਨਿਸਿ ਲਾਗਾ ਭਾਉ ॥

ਜਿਨ੍ਹਾਂ ਵਡਭਾਗੀਆਂ ਨੇ ਪ੍ਰਭੂ ਦੇ ਨਾਮ ਨੂੰ ਧਿਆਉਣਾ ਕੀਤਾ ਹੈ ਅਤੇ ਜਿਨ੍ਹਾਂ ਦਾ ਅਹਿ ਨਿਸਿ= ਦਿਨ ਰਾਤ ਪ੍ਰਭੂ ਨਾਲ ਭਾਉ= ਪ੍ਰੇਮ ਲਗਾ ਰਹਿੰਦਾ ਹੈ।

## ਜਨ ਨਾਨਕੁ ਮੰਗੈ ਧੂੜਿ ਤਿਨ ਹਉ ਸਦ ਕੁਰਬਾਣੈ ਜਾਉ ॥ ੨੭ ॥

ਗੁਰੂ ਜੀ ਕਥਨ ਕਰਦੇ ਹਨ— ਮੈਂ ਜਨ ਤਿਨ੍ਹਾਂ ਗੁਰਮੁਖਾਂ ਦੀ ਚਰਨ ਧੂੜ ਮੰਗਦਾ ਹਾਂ ਅਤੇ ਹਉ= ਮੈਂ ਤਿਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ॥ ੨੭ ॥

## ਲਖ ਚਉਰਾਸੀਹ ਮੇਦਨੀ ਤਿਸਨਾ ਜਲਤੀ ਕਰੇ ਪੁਕਾਰ ॥

ਚੌਰਾਸੀ ਲੱਖ ਮੇਦਨੀ= ਸ੍ਰਿਸ਼ਟੀ ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਵਿਖੇ ਜਲਤੀ= ਸੜਦੀ ਹੋਈ ਪੁਕਾਰਾਂ ਕਰਦੀ ਹੈ।

## ਇਹੁ ਮੋਹੁ ਮਾਇਆ ਸਭੁ ਪਸਰਿਆ ਨਾਲਿ ਚਲੈ ਨ ਅੰਤੀ ਵਾਰ ॥

ਇਹ ਮਾਇਆ ਦਾ ਮੋਹ ਸਾਰਿਆਂ ਜੀਆਂ ਵਿਖੇ ਫੈਲ ਰਿਹਾ ਹੈ, ਪਰ ਉਹ ਮਾਇਆ ਅੰਤਮ ਸਮੇਂ ਕਿਸੇ ਦੇ ਨਾਲ ਚਲਦੀ ਨਹੀਂ ਹੈ।

## ਬਿਨੁ ਹਰਿ ਸਾਂਤਿ ਨ ਆਵਈ ਕਿਸੁ ਆਗੈ ਕਰੀ ਪੁਕਾਰ ॥

ਹਰੀ ਨਾਮ ਸਿਮਰਨ ਤੋਂ ਬਿਨਾਂ ਸ਼ਾਂਤੀ ਕਿਸੇ ਨੂੰ ਵੀ ਨਹੀਂ ਆਉਂਦੀ, ਹੇ ਪੁਰਸ਼ਾ! ਸ਼ਾਂਤੀ ਲਈ ਤੂੰ ਕਿਸ ਦੇ ਅੱਗੇ ਪੁਕਾਰਾਂ ਕਰੇਂਗਾ।

## ਵਡਭਾਗੀ ਸਤਿਗੁਰੁ ਪਾਇਆ ਬੂਝਿਆ ਬ੍ਰਹਮੁ ਬਿਚਾਰੁ ॥

ਜਿਨ੍ਹਾਂ ਵਡਭਾਗੀਆਂ ਨੇ ਪੂਰਨ ਸਤਿਗੁਰਾਂ ਨੂੰ ਪਾਇਆ ਹੈ ਤੇ ਉਹਨਾਂ ਦੇ ਸ਼ੁਭ ਵਿਚਾਰ ਦੁਆਰਾ ਬ੍ਰਹਮ ਨੂੰ ਬੁਝਣਾ ਕੀਤਾ ਹੈ?

## ਤਿਸਨਾ ਅਗਨਿ ਸਭ ਬੁਝਿ ਗਈ ਜਨ ਨਾਨਕ ਹਰਿ ਉਰਿ ਧਾਰਿ ॥ ੨੮ ॥

ਗੁਰੂ ਜੀ ਕਥਨ ਕਰਦੇ ਹਨ— ਹਿਰਦੇ ਵਿਖੇ ਹਰੀ ਨਾਮ ਦੇ ਧਾਰਨ ਕਰ ਕੇ ਉਨ੍ਹਾਂ ਦੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਸਾਰੀ ਬੁਝ ਗਈ ਹੈ॥ ੨੮ ॥

ਵਾਹਿਗੁਰੂ ਦੇ ਸਨਮੁਖ ਬੇਨਤੀ ਕਰਦੇ ਹਨ-

## ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥

ਹੇ ਵਾਹਿਗੁਰੂ! ਅਸੀਂ ਬਹੁਤ ਸਾਰੇ ਖਤੇ= ਗੁਨਾਹ ਕਰਦੇ ਹਾਂ, ਜਿਹਨਾਂ ਗੁਨਾਹਾਂ ਦੇ ਪਾਰਾਵਾਰੁ= ਪਾਰ ਉਤਾਰ ਦਾ ਕੁਝ ਅੰਤ ਨਹੀਂ ਆਉਂਦਾ।

## ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥

ਹੇ ਹਰੀ! ਕ੍ਰਿਪਾ ਦ੍ਰਿਸ਼ਟੀ ਕਰਕੇ ਸਾਨੂੰ ਬਖਸ਼ ਲਵੋ ਅਸੀਂ ਪਾਪੀ ਬੜੇ ਗੁਨਾਹਗਾਰ ਹਾਂ।

*ਅਥਵਾ*-ਗੁਨਹਗਾਰੁ=ਔਗੁਣਾਂ ਦਾ ਘਰ ਹੋਣ ਕਰ ਕੇ ਅਸੀਂ ਵੱਡੇ ਪਾਪੀ ਹਾਂ।

## ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ ॥

ਹੇ ਹਰਿ ਜੀਓ! ਹਿਸਾਬ ਕਰਨ ਨਾਲ ਸਾਡੇ ਪਾਪਾਂ ਦਾ ਵਾਰ= ਅੰਤ ਨਹੀਂ ਆਉਂਦਾ, ਤੂੰ ਆਪ ਹੀ ਔਗੁਣਾਂ ਨੂੰ ਬਖਸ਼ ਕੇ ਆਪਣੇ ਸਰੂਪ ਵਿਖੇ ਮਿਲਾਉਣ ਵਾਲਾ ਹੈਂ।

## ਗੁਰੁ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ ॥

ਜਿਸ ਵੇਲੇ ਗੁਰਾਂ ਨੇ ਤੁਠੈ= ਪ੍ਰਸੰਨ ਹੋ ਕੇ ਸਾਰਿਆਂ ਕਿਲਵਿਖ= ਪਾਪਾਂ ਨੂੰ ਤੇ ਵਿਕਾਰਾਂ ਨੂੰ ਕੱਟਿਆ ਤਾਂ ਹੀ ਉਹਨਾਂ ਨੇ ਹੇ ਹਰੀ ਪ੍ਰਭੂ! ਆਪ ਜੀ ਨਾਲ ਮੇਲਣਾ ਕੀਤਾ ਹੈ।

## ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ੍ ਜੈਕਾਰੁ ॥ ੨੯ ॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਧਿਆਉਣਾ ਕੀਤਾ ਹੈ, ਤਿਨ੍ਹਾਂ ਜਨਾਂ ਦੇ ਹਰ ਥਾਂ ਜੈ ਜੈਕਾਰੇ ਹੁੰਦੇ ਹਨ। *ਅਥਵਾ*-ਮੈਂ ਜਨ ਤਿਨ੍ਹਾਂ ਨੂੰ ਜੈਕਾਰੁ= ਨਮਸਕਾਰ ਕਰਦਾ ਹਾਂ॥ ੨੯ ॥

## ਵਿਛੁੜਿ ਵਿਛੁੜਿ ਜੋ ਮਿਲੇ ਸਤਿਗੁਰ ਕੇ ਭੈ ਭਾਇ ॥

ਜੋ ਪੁਰਸ਼ ਪਦਾਰਥਾਂ ਤੋਂ ਵਿਛੜ ਕੇ ਤੇ ਸੰਬੰਧੀਆਂ ਤੋਂ ਵਿਛੜ ਕੇ ਪੂਰੇ ਪੂਰੇ ਵੈਰਾਗੀ ਤਿਆਗੀ ਹੋ ਕੇ ਸਤਿਗੁਰਾਂ ਦੇ ਭੈ-ਡਰ ਨੂੰ ਧਾਰ ਕੇ ਵਾਹਿਗੁਰੂ ਦੇ ਭਾਇ= ਪ੍ਰੇਮ ਵਿਖੇ ਮਿਲੇ ਹਨ। ਅਤੇ-

## ਜਨਮ ਮਰਣ ਨਿਹਚਲੁ ਭਏ ਗੁਰਮੁਖਿ ਨਾਮੁ ਧਿਆਇ ॥

ਗੁਰਾਂ ਦੁਆਰੇ ਵਾਹਿਗੁਰੂ ਦੇ ਨਾਮ ਨੂੰ ਧਿਆਉਂਦੇ ਹਨ, ਉਹ ਪੁਰਸ਼ ਜਨਮ ਮਰਨ ਵੱਲੋਂ ਨਿਸਚਲ ਹੋਏ ਹਨ।

## ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨਿ੍ ॥

ਜੋ ਪੁਰਸ਼ ਸਾਧੂ= ਸ੍ਰੇਸ਼ਟ ਗੁਰਾਂ ਦੀ ਸੰਗਤ ਵਿਖੇ ਮਿਲ ਕੇ ਰਹਿੰਦੇ ਹਨ, ਉਹਨਾਂ ਨੂੰ ਪ੍ਰਤੱਖ ਹੀਰੇ ਰਤਨ ਆਦਿਕ ਪਦਾਰਥ ਲੱਭ ਪੈਂਦੇ ਹਨ।

## ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨਿ੍ ॥ ੩੦ ॥

ਗੁਰੂ ਜੀ ਕਥਨ ਕਰਦੇ ਹਨ-ਅਮੋਲਕ ਲਾਲੁ= ਪ੍ਰਮਾਤਮਾ ਨੂੰ ਗੁਰਮੁਖ ਜਨ ਖੋਜ ਕੇ ਸਤਿਗੁਰਾਂ ਪਾਸੋਂ ਲਹੰਨਿ੍= ਲੈਂਦੇ ਹਨ॥ ੩੦ ॥

## ਮਨਮੁਖ ਨਾਮੁ ਨ ਚੇਤਿਓ ਧਿਗੁ ਜੀਵਣੁ ਧਿਗੁ ਵਾਸੁ ॥

ਮਨਮੁਖਾਂ ਨੇ ਵਾਹਿਗੁਰੂ ਨਾਮ ਨੂੰ ਸਿਮਰਿਆ ਨਹੀਂ ਹੈ, ਇਸ ਕਰ ਕੇ ਉਨ੍ਹਾਂ ਦੇ ਜੀਵਣੇ ਨੂੰ ਧ੍ਰਿਗਾਕਾਰ ਹੈ ਅਤੇ ਉਹਨਾਂ ਦੇ ਵਸਣੇ ਨੂੰ ਵੀ ਧ੍ਰਿਗਾਕਾਰ ਹੈ।

**ਜਿਸ ਦਾ ਦਿਤਾ ਖਾਣਾ ਪੈਨਣਾ ਸੋ ਮਨਿ ਨ ਵਸਿਓ ਗੁਣਤਾਸੁ ॥**

ਜਿਸ ਵਾਹਿਗੁਰੂ ਦਾ ਦਿੱਤਾ ਹੋਇਆ ਪਦਾਰਥ ਇਹ ਜੀਵ ਖਾਣਾ ਅਤੇ ਪਹਿਨਣਾ ਕਰਦਾ ਹੈ, ਉਹ ਗੁਣਾਂ ਦਾ ਤਾਸੁ= ਖਜ਼ਾਨਾ ਵਾਹਿਗੁਰੂ ਇਸ ਦੇ ਮਨ ਵਿਖੇ ਵਸਿਆ ਨਹੀਂ ਹੈ। ਅਤੇ--

**ਇਹੁ ਮਨੁ ਸਬਦਿ ਨ ਭੇਦਿਓ ਕਿਉ ਹੋਵੈ ਘਰ ਵਾਸੁ ॥**

ਮਨਮੁਖਾਂ ਦਾ ਇਹ ਆਪਣਾ ਮਨ ਗੁਰ ਉਪਦੇਸ਼ ਵਿਖੇ ਭੇਦਿਓ= ਤਦਾਕਾਰ ਨਹੀਂ ਹੋਇਆ, ਇਸ ਤੇ ਸਰੂਪ ਘਰ ਵਿਖੇ ਨਿਵਾਸ ਕਿਵੇਂ ਹੋਵੇ:

**ਮਨਮੁਖੀਆ ਦੋਹਾਗਣੀ ਆਵਣ ਜਾਣਿ ਮੁਈਆਸੁ ॥**

ਮਨਮਤ ਅਨੁਸਾਰ ਚੱਲਣ ਵਾਲੀਆਂ ਜੋ ਮਨਮੁਖ ਦੋਹਾਗਣੀ= ਛੁੱਟੜ ਇਸਤ੍ਰੀਆਂ ਹਨ, ਉਹ ਆਉਣ ਜਾਣ ਵਿਚ ਹੀ ਮੁਈਆਸੁ= ਮਰਦੀਆਂ ਰਹਿੰਦੀਆਂ ਹਨ।

**ਗੁਰਮੁਖਿ ਨਾਮੁ ਸੁਹਾਗੁ ਹੈ ਮਸਤਕਿ ਮਣੀ ਲਿਖਿਆਸੁ ॥**

ਗੁਰਮੁਖਾਂ ਨੂੰ ਨਾਮ ਜਪਣ ਦਾ ਸੁਹਾਗੁ= ਅਨੰਦ ਹੋ ਰਿਹਾ ਹੈ ਕਿਉਂਕਿ ਗੁਰਮੁਖਾਂ ਦੇ ਮੱਥੇ ਪਰ ਉਤਮ ਭਾਗਾਂ ਦੀ ਮਣੀ= ਰਤੀ ਲਿਖੀ ਹੋਈ ਹੈ।

**ਹਰਿ ਹਰਿ ਨਾਮੁ ਉਰਿ ਧਾਰਿਆ ਹਰਿ ਹਿਰਦੈ ਕਮਲ ਪ੍ਰਗਾਸੁ ॥**

ਗੁਰਮੁਖਾਂ ਨੇ ਹਰਿ ਹਰਿ ਨਾਮ ਨੂੰ ਹਿਰਦੇ ਵਿਖੇ ਧਾਰਿਆ ਹੋਇਆ ਹੈ, ਇਸ ਕਰ ਕੇ ਗੁਰਮੁਖਾਂ ਦੇ ਹਿਰਦੇ-ਕੰਵਲ ਵਿਖੇ ਹਰੀ ਦਾ ਪ੍ਰਕਾਸ਼ ਹੋ ਰਿਹਾ ਹੈ ਭਾਵ ਹਰੀ ਸਾਖਿਆਤਕਾਰ ਹੋ ਰਿਹਾ ਹੈ।

**ਸਤਿਗੁਰੁ ਸੇਵਨਿ ਆਪਣਾ ਹਉ ਸਦ ਬਲਿਹਾਰੀ ਤਾਸੁ ॥**

ਗੁਰਮੁਖ ਹਮੇਸ਼ਾਂ ਆਪਣੇ ਸਤਿਗੁਰਾਂ ਦੀ ਸੇਵਾ ਕਰਦੇ ਰਹਿੰਦੇ ਹਨ, ਇਸ ਕਰ ਕੇ ਤਾਸੁ= ਤਿਨ੍ਹਾਂ ਗੁਰਮੁਖਾਂ ਤੋਂ ਹਉ= ਮੈਂ ਸਦਾ ਕੁਰਬਾਨ ਜਾਂਦਾ ਹਾਂ।

**ਨਾਨਕ ਤਿਨ ਮੁਖ ਉਜਲੇ ਜਿਨ ਅੰਤਰਿ ਨਾਮੁ ਪ੍ਰਗਾਸੁ ॥ ੩੧ ॥**

ਗੁਰੂ ਜੀ ਕਥਨ ਕਰਦੇ ਹਨ-ਤਿਨ੍ਹਾਂ ਗੁਰਮੁਖਾਂ ਦੇ ਮੂੰਹ ਉਜਲੇ ਹਨ, ਜਿਹਨਾਂ ਗੁਰਮੁਖਾਂ ਦੇ ਹਿਰਦੇ ਅੰਦਰ ਵਾਹਿਗੁਰੂ ਨਾਮ ਦਾ ਪ੍ਰਕਾਸ਼ ਹੈ॥ ੩੧ ॥

**ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ ॥**

ਗੁਰ ਸ਼ਬਦ ਕਰ ਕੇ ਜੋ ਜੀਵਤ ਭਾਵ ਤੋਂ ਮਰਦਾ ਹੈ ਓਹੀ ਪੁਰਸ਼ ਸਿਝੈ= ਕਲਿਆਣ (ਮੁਕਤੀ) ਨੂੰ ਪ੍ਰਾਪਤ ਹੁੰਦਾ ਹੈ, ਗੁਰ ਸ਼ਬਦ ਤੋਂ ਬਿਨਾਂ ਉਹ ਜੀਵ ਮੁਕਤੀ ਪਦ ਨੂੰ ਪ੍ਰਾਪਤ ਨਹੀਂ ਹੁੰਦਾ।

**ਭੇਖ ਕਰਹਿ ਬਹੁ ਕਰਮ ਵਿਗੁਤੇ ਭਾਇ ਦੂਜੈ ਪਰਜ ਵਿਗੋਈ ॥**

ਜੋ ਭੇਖਾਂ ਨੂੰ ਧਾਰਨ ਕਰਦੇ ਹਨ ਉਹ ਬਹੁਤੇ ਕਰਮ ਕਾਂਡ ਵਿਖੇ ਵਿਗੁਤੇ= ਖਰਾਬ ਹੋ ਰਹੇ ਹਨ, ਦ੍ਵੈਤ ਭਾਵ ਨੇ ਤਾਂ ਸਾਰੀ ਪਰਜਾ ਹੀ ਵਿਗੋਈ= ਖਰਾਬ ਕਰ ਦਿੱਤੀ ਹੈ।

**ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ ॥ ੩੨ ॥**

ਗੁਰੂ ਜੀ ਕਥਨ ਕਰਦੇ ਹਨ- ਜੇ= ਭਾਵੇਂ ਕੋਈ ਸਉ= ਸੈਂਕੜੇ ਢੰਗਾਂ-ਤਰੀਕਿਆਂ ਨਾਲ ਲੋਚੈ= ਚਾਹੁਣਾ ਵੀ ਕਰੇ ਤਾਂ ਭੀ ਸਤਿਗੁਰਾਂ ਤੋਂ ਬਿਨਾਂ ਪ੍ਰਭੂ ਦਾ ਨਾਮ ਸਿਮਰਨ ਪ੍ਰਾਪਤ ਨਹੀਂ ਹੁੰਦਾ॥ ੩੨॥

## ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ॥

ਹਰੀ ਦਾ ਨਾਮ ਅਤਿਅੰਤ ਵੱਡਾ ਉੱਚਾ ਹੈ, ਉਸ ਨਾਮ ਨੂੰ ਜੋ ਜਪਦਾ ਹੈ, ਉਹ ਭੀ ਉਚਿਆਂ ਤੋਂ ਉਚਾ ਹੋ ਜਾਂਦਾ ਹੈ।

ਅਥਵਾ-ਉਚੇ ਜੋ ਦੇਵਤੇ ਹਨ, ਉਨ੍ਹਾਂ ਤੋਂ ਭੀ ਉਚਾ ਹੋ ਜਾਂਦਾ ਹੈ।

## ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ॥

ਜੇ= ਭਾਵੇਂ ਕੋਈ ਸੈਂਕੜੇ ਢੰਗਾਂ-ਤਰੀਕਿਆਂ ਨਾਲ ਭੀ ਤਿਸ ਨਾਮ ਨੂੰ ਪ੍ਰਾਪਤ ਹੋਣਾ ਚਾਹੇ ਤਾਂ ਭੀ ਗੁਰਾਂ ਤੋਂ ਬਿਨਾਂ ਤਿਸ ਨਾਮ ਨੂੰ ਕੋਈ ਅਪੜਿ= ਪਹੁੰਚ ਨਹੀਂ ਸਕਦਾ।

## ਮੁਖਿ ਸੰਜਮ ਹਛਾ ਨ ਹੋਵਈ ਕਰਿ ਭੇਖ ਭਵੈ ਸਭ ਕੋਈ॥

ਆਪਣੇ ਮੁਖੋਂ ਆਪਣੇ ਆਪ ਆਖਣ ਨਾਲ ਹਛਾ ਸੰਜਮੁ= ਚੰਗਾ ਸਾਧਨ ਕੋਈ ਭੀ ਨਹੀਂ ਹੁੰਦਾ, ਸਭ ਕੋਈ ਭੇਖਾਂ ਨੂੰ ਧਾਰ ਕੇ ਭਵੈ= ਭਟਕਦਾ ਰਹਿੰਦਾ ਹੈ।

ਅਰਥਾਤ ਭੇਖਾਂ ਕਰ ਕੇ ਵੀ ਚੰਗਾ ਸੰਜਮ ਕਿਸੇ ਨੂੰ ਪ੍ਰਾਪਤ ਨਹੀਂ ਹੁੰਦਾ।

## ਗੁਰ ਕੀ ਪਉੜੀ ਜਾਇ ਚੜੈ ਕਰਮਿ ਪਰਾਪਤਿ ਹੋਈ॥

ਗੁਰਾਂ ਦੀ ਸਿੱਖਿਆ ਰੂਪ ਪੌੜੀ ਕਰ ਕੇ ਬ੍ਰਹਮ ਰੂਪੀ ਕੋਟ ਉਤੇ ਜਾ ਚੜ੍ਹਦਾ ਹੈ ਪਰ ਗੁਰੂ ਭਾਗਾਂ ਨਾਲ ਪ੍ਰਾਪਤ ਹੁੰਦੇ ਹਨ।

## ਅੰਤਰਿ ਆਇ ਵਸੈ ਗੁਰ ਸਬਦੁ ਵੀਚਾਰੈ ਕੋਇ॥

ਜਿਹੜਾ ਕੋਈ ਸ਼ਰਧਾ ਭਾਵ ਨਾਲ ਗੁਰ ਸ਼ਬਦ ਨੂੰ ਵਿਚਾਰਦਾ ਹੈ, ਉਸ ਦੇ ਹਿਰਦੇ ਅੰਦਰ ਉਹ ਵਾਹਿਗੁਰੂ ਆ ਕੇ ਵਸਦਾ ਹੈ।

[ਪੰਨਾ ੧੪੧੭]

## ਨਾਨਕ ਸਬਦਿ ਮਰੈ ਮਨੁ ਮਾਨੀਐ ਸਾਚੇ ਸਾਂਚੀ ਸੋਇ॥ ੩੩॥

ਗੁਰੂ ਜੀ ਕਥਨ ਕਰਦੇ ਹਨ— ਜੋ ਪੁਰਸ਼ ਗੁਰ ਉਪਦੇਸ਼ ਦੁਆਰੇ ਜੀਵਤ ਭਾਵ ਤੋਂ ਮਰਦਾ ਹੈ ਉਸ ਦਾ ਮਨ ਵਾਹਿਗੁਰੂ ਉਤੇ ਮੰਨਿਆ ਜਾਂਦਾ ਹੈ, ਉਸ ਸੱਚੇ ਗੁਰਮੁਖ ਦੀ ਸੰਸਾਰ ਵਿਖੇ ਸਾਚੀ ਸੋਇ= ਸੋਭਾ ਹੁੰਦੀ ਹੈ॥ ੩੩॥

## ਮਾਇਆ ਮੋਹੁ ਦੁਖੁ ਸਾਗਰੁ ਹੈ ਬਿਖੁ ਦੁਤਰੁ ਤਰਿਆ ਨ ਜਾਇ॥

ਬਿਖੁ= ਵਿਹੁ ਰੂਪ ਮਾਇਆ ਦਾ ਮੋਹ ਹੀ ਦੁੱਖਾਂ ਦਾ ਸਮੁੰਦਰ ਹੈ, ਇਸ ਤੋਂ ਤਰਨਾ ਬਹੁਤ ਦੁਤਰੁ= ਦੁਸਤਰ ਭਾਵ ਕਠਿਨ ਹੈ, ਆਪਣੇ ਆਪ ਤਰਿਆ ਨਹੀਂ ਜਾਂਦਾ।

## ਮੇਰਾ ਮੇਰਾ ਕਰਦੇ ਪਚਿ ਮੁਏ ਹਉਮੈ ਕਰਤ ਵਿਹਾਇ॥

ਇਹ ਜੀਵ ਮੇਰਾ ਮੇਰਾ ਪਦਾਰਥ ਕਰਦੇ ਹੋਏ ਵਿਚੇ ਪਚਿ= ਖਰਾਬ ਹੋ ਕੇ ਨਿਸਫਲ ਮਰ ਗਏ, ਹਉਮੈ

ਕਰਦਿਆਂ ਕਰਦਿਆਂ ਸਾਰੀ ਉਮਰਾ ਵਿਹਾਇ= ਬਤੀਤ ਹੋ ਗਈ।

**ਮਨਮੁਖਾ ਉਰਵਾਰੁ ਨ ਪਾਰੁ ਹੈ ਅਧ ਵਿਚਿ ਰਹੇ ਲਪਟਾਇ॥**

ਮਨਮੁਖ ਪੁਰਸ਼ ਸਮੁੰਦਰ ਤੋਂ ਨਾ ਉਰਵਾਰ ਤੇ ਨਾ ਹੀ ਪਾਰ ਹੋਏ, ਅੱਧ ਵਿਚਕਾਰ ਹੀ ਭਾਵ ਸੰਸਾਰਕ ਧੰਧਿਆਂ ਵਿਚ ਹੀ ਲੰਪਟ ਹੋ ਰਹੇ ਹਨ।

*ਅਥਵਾ*-ਮਨਮੁਖਾਂ ਨੂੰ ਉਰਵਾਰੁ= ਇਸ ਲੋਕ ਦਾ ਤੇ ਪਾਰੁ= ਪ੍ਰਲੋਕ ਦਾ ਕੋਈ ਸੁਖ ਨਹੀਂ ਹੈ, ਅੱਧ ਵਿਚਕਾਰ ਰੱਖਣ ਵਾਲੀ ਸੋ ਮਾਯਾ ਹੈ ਤਿਸ ਮਾਯਾ ਵਿਚ ਹੀ ਲੰਪਟ ਹੋ ਰਹੇ ਹਨ।

**ਜੋ ਧੁਰਿ ਲਿਖਿਆ ਸੁ ਕਮਾਵਣਾ ਕਰਣਾ ਕਛੂ ਨ ਜਾਇ॥**

ਮਨਮੁਖਾਂ ਦੇ ਮੱਥੇ ਪਰ ਜੋ ਲੇਖ ਧੁਰੋਂ ਲਿਖਿਆ ਗਿਆ ਹੈ ਉਹੀ ਕਰਮ ਕਮਾਵਣਾ ਕਰਦੇ ਹਨ, ਇਸ ਤੇ ਮਨਮੁਖਾਂ ਪਾਸੋਂ ਕੋਈ ਸ਼ੁਭ ਕਰਤਬ ਕੀਤਾ ਨਹੀਂ ਜਾਂਦਾ।

**ਗੁਰਮਤੀ ਗਿਆਨੁ ਰਤਨੁ ਮਨਿ ਵਸੈ ਸਭ ਦੇਖਿਆ ਬ੍ਰਹਮੁ ਸੁਭਾਇ॥**

ਜਿਹਨਾਂ ਦੇ ਮਨ ਵਿਖੇ ਗੁਰ ਸਿੱਖਿਆ ਦੁਆਰੇ ਰਤਨ ਰੂਪ ਗਿਆਨ ਵਸਿਆ ਹੈ, ਉਨ੍ਹਾਂ ਨੇ ਸੁਭਾਵਕ ਹੀ ਬ੍ਰਹਮ ਨੂੰ ਸਾਰੇ ਪਰੀ ਪੂਰਨ ਵੇਖਿਆ ਹੈ।

**ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ**
**ਤੇ ਭਉਜਲਿ ਪਾਰਿ ਲੰਘਾਇ॥ ੩੪॥**

ਗੁਰੂ ਜੀ ਕਥਨ ਕਰਦੇ ਹਨ— ਜਿਹੜੇ ਵਡਭਾਗੀ ਪੁਰਸ਼ ਸਤਿਗੁਰਾਂ ਦੁਆਰੇ ਰੂਪ ਬੋਹਿਥੈ= ਜਹਾਜ਼ ਉਤੇ ਚੜ੍ਹਦੇ ਹਨ, ਤਿਨ੍ਹਾਂ ਨੂੰ ਸਤਿਗੁਰਾਂ ਰੂਪ ਮਲਾਹ ਨੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾਵਣਾ ਕੀਤਾ ਹੈ॥ ੩੪॥

**ਬਿਨੁ ਸਤਿਗੁਰ ਦਾਤਾ ਕੋ ਨਹੀ ਜੋ ਹਰਿ ਨਾਮੁ ਦੇਇ ਆਧਾਰੁ॥**

ਸਤਿਗੁਰਾਂ ਤੋਂ ਬਿਨਾਂ ਹੋਰ ਕੋਈ ਦਾਤਾ ਨਹੀਂ ਹੈ, ਜੋ ਹਰੀ ਨਾਮ ਦਾ ਆਧਾਰੁ= ਆਸਰਾ ਦੇਣਾ ਕਰੇ।

**ਗੁਰ ਕਿਰਪਾ ਤੇ ਨਾਉ ਮਨਿ ਵਸੈ ਸਦਾ ਰਹੈ ਉਰਿ ਧਾਰਿ॥**

ਗੁਰਾਂ ਦੀ ਕਿਰਪਾ ਹੋਣ ਨਾਲ ਮਨ ਵਿਖੇ ਹਰੀ ਨਾਮ ਦਾ ਮੰਨਣ ਕਰਨਾ ਵਸੇ ਤਾਂ ਹੀ ਸਦਾ ਹਰੀ ਨਾਮ ਨੂੰ ਹਿਰਦੇ ਵਿਖੇ ਧਾਰਨ ਕਰ ਰਹਿੰਦਾ ਹੈ।

**ਤਿਸਨਾ ਬੁਝੈ ਤ੍ਰਿਪਤਿ ਹੋਇ ਹਰਿ ਕੈ ਨਾਇ ਪਿਆਰਿ॥**

ਹਰੀ ਨਾਮ ਵਿਖੇ ਪਿਆਰ ਹੋਣ ਕਰ ਕੇ ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਬੁਝ ਜਾਂਦੀ ਹੈ ਅਤੇ ਪਦਾਰਥਾਂ ਵਲੋਂ ਮਨ ਤ੍ਰਿਪਤ ਹੁੰਦਾ ਹੈ।

**ਨਾਨਕ ਗੁਰਮੁਖਿ ਪਾਈਐ ਹਰਿ ਅਪਨੀ ਕਿਰਪਾ ਧਾਰਿ॥ ੩੫॥**

ਗੁਰੂ ਜੀ ਕਥਨ ਕਰਦੇ ਹਨ— ਜਦ ਹਰੀ ਆਪਣੀ ਕਿਰਪਾ ਦ੍ਰਿਸ਼ਟੀ ਧਾਰੇ ਤਾਂ ਹੀ ਗੁਰਮੁਖਿ= ਗੁਰਾਂ ਦੁਆਰੇ ਨਾਮ ਪ੍ਰਾਪਤ ਹੁੰਦਾ ਹੈ॥ ੩੫॥

**ਬਿਨੁ ਸਬਦੈ ਜਗਤੁ ਬਰਲਿਆ ਕਹਣਾ ਕਛੂ ਨ ਜਾਇ॥**

ਗੁਰ ਸ਼ਬਦ ਤੋਂ ਬਿਨਾਂ ਸਾਰਾ ਜਗਤ ਐਸਾ ਬਰਲਿਆ= ਕਮਲਾ (ਸ਼ੁਦਾਈ) ਹੋ ਰਿਹਾ ਹੈ, ਜੋ ਮੂੰਹੋਂ ਕੁਝ ਕਿਹਾ ਨਹੀਂ ਜਾਂਦਾ।

**ਹਰਿ ਰਖੇ ਸੇ ਉਬਰੇ ਸਬਦਿ ਰਹੇ ਲਿਵ ਲਾਇ॥**

ਜੋ ਪੁਰਸ਼ ਗੁਰ ਸ਼ਬਦ ਵਿਖੇ ਆਪਣੀ ਬਿਰਤੀ ਲਗਾ ਰਹੇ ਹਨ, ਉਨ੍ਹਾਂ ਦੇ ਸਵਾਸ ਹਰੀ ਨੇ ਰਖੇ= ਸਫਲੇ ਕੀਤੇ ਹਨ, ਜਿਨ੍ਹਾਂ ਦੇ ਸਵਾਸ ਸਫਲੇ ਕੀਤੇ ਹਨ ਓਹੀ ਸੰਸਾਰ ਤੋਂ ਉਬਰੇ= ਤਰ ਗਏ ਹਨ।

**ਨਾਨਕ ਕਰਤਾ ਸਭ ਕਿਛੁ ਜਾਣਦਾ ਜਿਨਿ ਰਖੀ ਬਣਤ ਬਣਾਇ॥ ੩੬॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਨੇ ਇਹ ਸਾਰੀ ਸੰਸਾਰ ਬਨਾਵਟ ਬਣਾ ਰੱਖੀ ਹੈ, ਓਹੀ ਕਰਤਾ ਪੁਰਖ ਸਭ ਕੁਝ ਜੀਵਾਂ ਦੇ ਹਾਲ ਜਾਣਦਾ ਹੈ॥ ੩੬॥

**ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ॥**

ਹੋਮ= ਹਮਨ, ਜਗ= ਯਗਜ ਅਤੇ ਤੀਰਥ ਇਸ਼ਨਾਨ ਆਦਿਕ ਸਾਰਿਆਂ ਕਰਮਾਂ ਨੂੰ ਕਰ ਕੇ ਤੇ ਪੁਰਾਣ ਆਦਿਕ ਗ੍ਰੰਥਾਂ ਨੂੰ ਪੜ੍ਹ ਕੇ ਸਾਰੇ ਪੰਡਿਤ ਲੋਕ ਥੱਕ ਗਏ ਹਨ ਪਰ ਇਨ੍ਹਾਂ ਕਰਮਾਂ ਦੇ ਕਰਨ ਨਾਲ—

**ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ॥**

ਵਿਹੁ ਰੂਪ ਮਾਇਆ ਦਾ ਮੋਹ ਮਿਟਦਾ ਨਹੀਂ ਹੈ, ਮਾਇਆ ਦੀ ਹਉਮੈ ਵਿਚ ਲੱਗਣ ਕਰ ਕੇ ਜੀਵ ਦਾ ਆਉਣਾ ਜਾਣਾ ਭਾਵ ਜੰਮਣਾ ਮਰਨਾ ਬਣਿਆਂ ਹੀ ਰਹਿੰਦਾ ਹੈ।

**ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ॥**

ਸਤਿਗੁਰਾਂ ਨਾਲ ਮਿਲ ਕੇ ਜਿਸ ਨੇ ਸੁਜਾਣੁ= ਚਤੁਰ ਹਰੀ ਪੁਰਖ ਨੂੰ ਜਪਿਆ ਹੈ, ਉਸ ਦੀ ਹਉਮੈ ਰੂਪੀ ਮੈਲ ਉਤਰ ਗਈ ਹੈ।

**ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ॥ ੩੭॥**

ਗੁਰੂ ਜੀ ਕਥਨ ਕਰਦੇ ਹਨ— ਜਿਹਨਾਂ ਨੇ ਹਰਿ ਹਰਿ ਪ੍ਰਭੂ ਨੂੰ ਸੇਵਨਾ ਕੀਤਾ ਹੈ, ਮੈਂ ਜਨ ਉਹਨਾਂ ਤੋਂ ਬਲਿਹਾਰ ਜਾਂਦਾ ਹੈ॥ ੩੭॥

**ਮਾਇਆ ਮੋਹੁ ਬਹੁ ਚਿਤਵਦੇ ਬਹੁ ਆਸਾ ਲੋਭੁ ਵਿਕਾਰ॥**

ਮਾਇਆ ਦੇ ਮੋਹ ਕਰ ਕੇ ਜੋ ਪੁਰਸ਼ ਬਹੁਤ ਹੀ ਪਦਾਰਥਾਂ ਨੂੰ ਚਿਤਵਦੇ ਹਨ, ਉਨ੍ਹਾਂ ਦੇ ਹਿਰਦੇ ਅੰਦਰ ਆਸ਼ਾ ਤੇ ਲੋਭ ਆਦਿਕ ਬਹੁਤ ਹੀ ਵਿਕਾਰ ਹਨ। ਵਾ-ਉਨ੍ਹਾਂ ਦੇ ਅੰਦਰ ਆਸ਼ਾ ਵੀ ਬਹੁਤ ਹੈ, ਲੋਭ ਵੀ ਬਹੁਤ ਹੈ, ਵਿਕਾਰ ਵੀ ਬਹੁਤ ਹਨ।

**ਮਨਮੁਖਿ ਅਸਥਿਰੁ ਨਾ ਥੀਐ ਮਰਿ ਬਿਨਸਿ ਜਾਇ ਖਿਨ ਵਾਰ॥**

ਮਨਮੁਖ ਪੁਰਸ਼ ਸਰੂਪ ਵਿਖੇ ਇਸਥਿਤ= ਨਹੀਂ ਹੁੰਦੇ, ਏਸੇ ਕਰ ਕੇ ਉਹ ਖਿਨ ਵਾਰ= ਖਿਨ ਖਿਨ ਕਾਲ ਵਿਖੇ ਮਰ ਕੇ ਬਿਨਸ ਜਾਂਦੇ ਹਨ।

## ਵਡ ਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ॥

ਜੀਵ ਦੇ ਵਡੇ ਭਾਗ ਹੋਵਣ ਤਾਂ ਸਤਿਗੁਰ ਦੇਵ ਜੀ ਮਿਲਦੇ ਹਨ, ਸਤਿਗੁਰਾਂ ਦੇ ਮਿਲਣ ਕਰਕੇ ਹਉਮੈ ਆਦਿਕ ਵਿਕਾਰਾਂ ਨੂੰ ਤਜੈ= ਤਿਆਗਦਾ ਹੈ।

## ਹਰਿ ਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ॥ ੩੮॥

ਗੁਰੂ ਜੀ ਕਥਨ ਕਰਦੇ ਹਨ— ਜਿਸ ਪੁਰਸ਼ ਨੇ ਗੁਰ ਸ਼ਬਦ ਨੂੰ ਵਿਚਾਰ ਕੇ ਹਰੀ ਦੇ ਨਾਮ ਨੂੰ ਜਪਿਆ ਹੈ, ਉਸ ਨੇ ਸੁਖਾਂ ਨੂੰ ਪਾਇਆ ਹੈ॥ ੩੮॥

## ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥

ਸਤਿਗੁਰਾਂ ਤੋਂ ਬਿਨਾਂ ਹਰੀ ਦੀ ਭਗਤੀ ਨਹੀਂ ਹੁੰਦੀ ਅਤੇ ਭਗਤੀ ਤੋਂ ਬਿਨਾਂ ਪ੍ਰਭੂ ਦੇ ਨਾਮ ਵਿਖੇ ਪਿਆਰ ਨਹੀਂ ਲੱਗਦਾ।

## ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ॥ ੩੯॥

ਗੁਰੂ ਜੀ ਕਥਨ ਕਰਦੇ ਹਨ—ਗੁਰਮੁਖ ਜਨਾਂ ਨੇ ਪਿਆਰਿਆਂ ਗੁਰਾਂ ਵਿਖੇ ਹੇਤਿ= ਪ੍ਰੇਮ ਕਰ ਕੇ ਪ੍ਰਭੂ ਦੇ ਨਾਮ ਨੂੰ ਅਰਾਧਿਆ= ਸਿਮਰਿਆ ਹੈ॥ ੩੯॥

## ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥

ਹੇ ਭਾਈ! ਜੇ ਕਾ ਪਾਰਿ ਵਸਾਇ= ਜਿਤਨਾਂ ਭੀ ਚਾਰਾ ਚਲੇ ਉਤਨਾ ਹੀ ਲੋਭੀ ਪੁਰਸ਼ ਉਤੇ ਕਦੇ ਵੀ ਵੇਸਾਹੁ= ਭਰੋਸਾ ਨਾ ਕਰੀਏ। ਕਿਉਂਕਿ ਲੋਭੀ ਪੁਰਸ਼-

## ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥

ਅੰਤ ਸਮੇਂ ਤਿਸ ਜਗ੍ਹਾ ਧੁਹੈ= ਛਲੇਗਾ ਜਿਥੇ ਕੋਈ ਹੱਥ ਵੀ ਨਾ ਪਾ ਸਕੇਗਾ। ਭਾਵ ਜਿਥੇ ਕੋਈ ਸਹਾਇਤਾ ਭੀ ਨਹੀਂ ਕਰ ਸਕੇਗਾ।

## ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ॥

ਮਨਮੁਖ ਪੁਰਸ਼ਾਂ ਦੀ ਸੰਗਤ ਕਰਨ ਨਾਲ ਮੂੰਹ 'ਤੇ ਪਾਪਾਂ ਰੂਪੀ ਕਾਲਖ ਦਾ ਦਾਗੁ= ਚਿੰਨ੍ਹ ਲੱਗ ਜਾਂਦਾ ਹੈ।

## ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ॥

ਤਿਨ੍ਹਾਂ ਲੋਭੀ ਪੁਰਸ਼ਾਂ ਦੇ ਪ੍ਰਲੋਕ ਵਿਖੇ ਮੂੰਹ ਕਾਲੇ ਹੁੰਦੇ ਹਨ, ਜਿਹੜੇ ਇਸ ਲੋਕ ਵਿਖੇ ਆਪਣੇ ਅਮੋਲਕ ਮਨੁਖਾ ਜਨਮ ਨੂੰ ਵਿਅਰਥ ਗੁਆ ਜਾਂਦੇ ਹਨ।

## ਸਤਸੰਗਤਿ ਹਰਿ ਮੇਲਿ ਪ੍ਰਭ ਹਰਿ ਨਾਮੁ ਵਸੈ ਮਨਿ ਆਇ॥

ਹਰੀ-ਪ੍ਰਭੂ ਜਿਨ੍ਹਾਂ ਨੂੰ ਸਤਿ ਸੰਗਤ ਦੇ ਮੇਲ ਵਿਖੇ ਮੇਲਦਾ ਹੈ, ਤਿਨ੍ਹਾਂ ਦੇ ਮਨ ਵਿਖੇ ਹਰੀ ਨਾਮ ਆ ਕੇ ਵਸਦਾ ਹੈ।

## ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿ ਗੁਨ ਗਾਇ॥ ੪੦॥

ਗੁਰੂ ਜੀ ਕਥਨ ਕਰਦੇ ਹਨ— ਹਰੀ ਗੁਣਾਂ ਦੇ ਗਾਇਣ ਕਰਨ ਨਾਲ ਜਨਮਾਂ ਜਨਮਾਤ੍ਰਾਂ ਦੀ ਪਾਪਾਂ ਰੂਪੀ ਮੈਲ ਉਤਰ ਜਾਂਦੀ ਹੈ॥ ੪੦॥

**ਧੁਰਿ ਹਰਿ ਪ੍ਰਭਿ ਕਰਤੈ ਲਿਖਿਆ ਸੁ ਮੇਟਣਾ ਨ ਜਾਇ॥**

ਧੁਰ ਤੋਂ ਹੀ ਹਰੀ-ਪ੍ਰਭੂ ਕਰਤੇ ਨੇ ਜੀਵਾਂ ਦੇ ਮੱਥੇ ਪਰ ਜੋ ਲੇਖ ਲਿਖਿਆ ਹੈ, ਉਹ ਫਲ ਭੋਗੇ ਤੋਂ ਬਗੈਰ ਮੇਟਿਆ ਨਹੀਂ ਜਾਂਦਾ।

**ਜੀਉ ਪਿੰਡੁ ਸਭੁ ਤਿਸ ਦਾ ਪ੍ਰਤਿਪਾਲਿ ਕਰੇ ਹਰਿ ਰਾਇ॥**

ਇਹ ਜੀਅ ਪਿੰਡ ਸਭ ਉਸੇ ਪ੍ਰਭੂ ਦਾ ਦਿੱਤਾ ਹੋਇਆ ਹੈ, ਉਹ ਹਰੀ ਰਾਜਾ ਆਪ ਹੀ ਸਾਰਿਆਂ ਜੀਵਾਂ ਦੀ ਰੋਜ਼ਾਨਾ ਪਾਲਣਾ ਕਰਦਾ ਹੈ।

**ਚੁਗਲ ਨਿੰਦਕ ਭੁਖੇ ਰੁਲਿ ਮੁਏ ਏਨਾ ਹਥੁ ਨ ਕਿਥਾਊ ਪਾਇ॥**

ਚੁਗਲੀਆਂ ਕਰਨ ਵਾਲੇ ਚੁਗਲ ਪੁਰਸ਼ ਤੇ ਨਿੰਦਿਆ ਕਰਨ ਵਾਲੇ ਨਿੰਦਕ ਪੁਰਸ਼ ਸਾਰੇ ਹੀ ਭੁੱਖੇ ਰੁਲ ਕੇ ਮਰ ਗਏ ਹਨ, ਇਨ੍ਹਾਂ ਚੁਗਲਾਂ ਨਿੰਦਕਾਂ ਦਾ ਹੱਥ ਕਿਧਰੇ ਵੀ ਨਹੀਂ ਪੈਂਦਾ। ਕਿਉਂਕਿ ਇਹ--

**ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ॥**

ਬਾਹਰੋਂ ਲੋਕ ਵਿਖਾਵੇ ਲਈ ਸਭ ਪਾਖੰਡ ਵਾਲੇ ਕਰਮਾਂ ਨੂੰ ਕਰਦੇ ਹਨ ਤੇ ਹਿਰਦੇ ਵਿਖੇ ਮਣਾ ਮੂੰਹੀ ਕਪਟ ਨੂੰ ਕਮਾਂਵਦੇ ਹਨ। *ਅਥਵਾ*-ਮਨ ਦੇ ਹਿਰਦੈ= ਵਿਚ ਕਪਟ ਨੂੰ ਕਮਾਂਦੇ ਹਨ।

**ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥**

ਸਰੀਰ ਰੂਪ ਖੇਤ ਵਿਖੇ ਜੋ ਭੀ ਕਰਮਾਂ ਰੂਪ ਬੀਜ ਨੂੰ ਬੀਜਦੇ ਹਨ, ਅੰਤ ਨੂੰ ਉਨ੍ਹਾਂ ਹੀ ਕਰਮਾਂ ਦਾ ਫਲ ਇਸ ਦੇ ਸਨਮੁਖ ਆ ਕੇ ਖਲੋ ਜਾਂਦਾ ਹੈ।

[ਪੰਨਾ ੧੪੧੮]

**ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ॥ ੪੧॥**

ਗੁਰੂ ਜੀ ਕਥਨ ਕਰਦੇ ਹਨ— (ਮੇਰੀ) ਦਾਸ ਦੀ (ਆਪ ਜੀ ਦੇ ਚਰਨਾਂ ਵਿਖੇ ਨਿੰਮ੍ਰਤਾ ਸਹਿਤ) ਬੇਨਤੀ ਹੈ, ਹੇ ਹਰੀ! ਜੇਕਰ ਆਪ ਜੀ ਨੂੰ ਭਾ ਜਾਵੇ ਤਾਂ ਮੇਰੇ ਔਗੁਣਾਂ ਨੂੰ ਬਖਸ਼ ਕੇ ਮੈਨੂੰ ਆਪਣੇ ਨਾਲ ਮਿਲਾ ਲਓ॥ ੪੧॥

**ਮਨ ਆਵਣ ਜਾਣੁ ਨ ਸੁਝਈ ਨਾ ਸੁਝੈ ਦਰਬਾਰੁ॥**

ਇਸ ਮਨ= ਜੀਵ ਨੂੰ ਆਣਾ ਜਾਣਾ ਸੁਝਦਾ ਨਹੀਂ ਹੈ ਅਤੇ ਨਾ ਹੀ ਇਸ ਨੂੰ ਉਸ ਪ੍ਰਭੂ ਦਾ ਸਰੂਪ-ਦਰਬਾਰ ਸੁਝਦਾ ਹੈ। ਕਿਉਂਕਿ-

**ਮਾਇਆ ਮੋਹਿ ਪਲੇਟਿਆ ਅੰਤਰਿ ਅਗਿਆਨੁ ਗੁਬਾਰੁ॥**

ਇਸ ਦਾ ਚਿਤ ਮਾਇਆ ਦੇ ਮੋਹ ਵਿਖੇ ਲਪੇਟਿਆ ਹੋਇਆ ਹੈ ਤੇ ਹਿਰਦੇ ਅੰਦਰ ਅਗਿਆਨ ਰੂਪ ਗੁਬਾਰੁ= ਗਾਹੜਾ ਹਨੇਰਾ ਹੈ।

## ਤਬ ਨਰੁ ਸੁਤਾ ਜਾਗਿਆ ਸਿਰਿ ਡੰਡੁ ਲਗਾ ਬਹੁ ਭਾਰੁ ॥

ਇਹ ਮਨੁੱਖ ਸੁੱਤਾ ਹੋਇਆ ਤਿਸ ਵੇਲੇ ਜਾਗਿਆ ਜਦ ਇਸ ਦੇ ਸਿਰ ਉਤੇ ਬਹੁਤ ਭਾਰਾ ਜਮਾਂ ਦਾ ਡੰਡਾ ਲੱਗਾ।

## ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ ॥

ਮਾਤਾ ਦੇ ਉਦਰ ਵਿਖੇ ਜੋ ਜੀਵ ਨੇ ਕਰਾਂ= ਕੌਲ-ਕਰਾਰ ਕੀਤੇ ਸਨ, ਉਨ੍ਹਾਂ ਹੀ ਕੀਤੇ ਕਰਾਰਾਂ ਉਪਰ ਜਿਨ੍ਹਾਂ ਗੁਰਮੁਖਾਂ ਨੇ ਹਰੀ ਨਾਮ ਨੂੰ ਚੇਤਨਾ ਕੀਤਾ ਹੈ।

*ਵਾ*-ਜਿਨ੍ਹਾਂ ਗੁਰਮੁਖਾਂ ਨੇ ਕਰਾਂ= ਹੱਥਾਂ ਆਦਿਕ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਉਪਰਿ= ਉਪ੍ਰਾਮ ਹੋ ਕੇ।

*ਅਥਵਾ*- ਜਿਨ੍ਹਾਂ ਗੁਰਮੁਖਾਂ ਨੇ ਉਪਰਿ= ਉਪਰਾਲਾ (ਉਦਮ) ਕਰ ਕੇ ਹਰੀ ਨੂੰ ਚੇਤਨਾ ਕੀਤਾ ਹੈ, ਸੇ= ਉਹ ਗੁਰਮੁਖ ਮੋਖਸ਼ ਦਾ ਦੁਆਰਾ ਜੋ ਬ੍ਰਹਮ ਗਿਆਨ ਹੈ ਉਸ ਨੂੰ ਪਾਂਵਦੇ ਹਨ।

## ਨਾਨਕ ਆਪਿ ਓਹਿ ਉਧਰੇ ਸਭ ਕੁਟੰਬ ਤਰੇ ਪਰਵਾਰ ॥ ੪੨ ॥

ਗੁਰੂ ਜੀ ਕਥਨ ਕਰਦੇ ਹਨ— ਉਹ ਗੁਰਮੁਖ ਆਪ ਤਾਂ ਸੰਸਾਰ-ਸਮੁੰਦਰ ਤੋਂ ਤਰ ਗਏ ਹਨ ਅਤੇ ਉਨ੍ਹਾਂ ਦੇ ਪਿਛੇ- ਕੁਟੰਬ ਦੇ ਜੀਵ ਤੇ ਆਪਣੇ ਪਰਿਵਾਰ ਦੇ ਸਾਰੇ ਜੀਅ ਜੰਤ ਤਰ ਗਏ ਹਨ, ਭਾਵ ਉਸ ਗੁਰਮੁਖ ਦੇ ਪਿਛੇ ਲੱਗ ਕੇ ਕਈ ਕੁਲਾਂ ਤਰ ਗਈਆਂ ਹਨ।

## ਸਬਦਿ ਮਰੈ ਸੋ ਮੁਆ ਜਾਪੈ ॥ ਗੁਰ ਪਰਸਾਦੀ ਹਰਿ ਰਸਿ ਧ੍ਰਾਪੈ ॥

(ਗੁਰਾਂ ਦੇ) ਸ਼ਬਦ ਕਰ ਕੇ ਜੋ ਜੀਵਤ ਭਾਵ ਤੋਂ ਮਰਦਾ ਹੈ, ਓਹੀ ਪੁਰਸ਼ ਸੰਸਾਰ ਵਲੋਂ ਮਰਿਆ ਹੋਇਆ ਜਾਪੈ= ਜਾਣਿਆ ਜਾਂਦਾ ਹੈ।

ਜਿਸ ਉਤੇ ਗੁਰਾਂ ਦੀ ਪਰਸਾਦੀ= ਕਿਰਪਾ ਹੁੰਦੀ ਹੈ, ਓਹੀ ਪੁਰਸ਼ ਹਰੀ ਨਾਮ-ਰਸ ਕਰ ਕੇ ਧ੍ਰਾਪੈ= ਤ੍ਰਿਪਤ ਹੁੰਦਾ ਹੈ।

## ਹਰਿ ਦਰਗਹਿ ਗੁਰ ਸਬਦਿ ਸਿਞਾਪੈ ॥

(ਗੁਰ ਸ਼ਬਦੀਆਂ) ਗੁਰ ਸ਼ਬਦ ਦੁਆਰਾ ਹੀ ਅੰਤਹਕਰਣ ਰੂਪੀ ਦਰ ਗਹਿ= ਜਗ੍ਹਾ ਦੇ ਅੰਦਰ ਹਰੀ ਨੂੰ ਸਿਞਾਪੈ= ਪਛਾਣਦਾ ਹੈ।

## ਬਿਨੁ ਸਬਦੈ ਮੁਆ ਹੈ ਸਭੁ ਕੋਇ ॥

ਗੁਰ ਸ਼ਬਦ ਧਾਰਨ ਕੀਤੇ ਤੋਂ ਬਿਨਾਂ ਸਭ ਕੋਈ ਮੋਇਆ ਹੋਇਆ ਨਿਸਚੇ ਕਰੋ।

## ਮਨਮੁਖੁ ਮੁਆ ਅਪੁਨਾ ਜਨਮੁ ਖੋਇ ॥

ਮਨਮੁਖ ਪੁਰਸ਼ ਤਾਂ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਹੀ ਖੋਹ ਕੇ ਮਰਿਆ ਹੈ।

## ਹਰਿ ਨਾਮੁ ਨ ਚੇਤਹਿ ਅੰਤਿ ਦੁਖੁ ਰੋਇ ॥

ਜੋ ਪੁਰਸ਼ ਹਰੀ ਨਾਮ ਨੂੰ ਚੇਤਦੇ ਨਹੀਂ ਹਨ ਉਹ ਅੰਤਮ ਸਮੇਂ ਦੁੱਖਾਂ ਨੂੰ ਪਾ ਕੇ ਰੋਂਦੇ ਹਨ।

## ਨਾਨਕ ਕਰਤਾ ਕਰੇ ਸੁ ਹੋਇ ॥ ੪੩ ॥

ਗੁਰੂ ਜੀ ਕਥਨ ਕਰਦੇ ਹਨ— ਕਰਤਾ ਅਕਾਲ ਪੁਰਖ ਜੋ ਵੀ ਕਰਦਾ ਹੈ, ਓਹੀ ਕੁਝ ਹੁੰਦਾ ਹੈ॥ ੪੩ ॥

## ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥

ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ ਗਿਆਨ ਦੀ ਸੁ+ਰਤਿ= ਸ੍ਰੇਸ਼ਟ ਪ੍ਰੀਤੀ ਹੈ, ਉਹ ਗੁਰਮੁਖ ਜਨ ਕਦੇ ਵੀ ਬੁਢੇ= ਹੰਕਾਰੀ ਨਹੀਂ ਹੁੰਦੇ।

## ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥

ਉਹ ਗੁਰਮੁਖ (ਸਦਾ ਸਦਾ) ਹਮੇਸ਼ਾਂ ਮਨ ਬਾਣੀ ਸਰੀਰ ਕਰ ਕੇ ਹਰੀ ਗੁਣਾਂ ਨੂੰ ਰਵਹਿ= ਉਚਾਰਦੇ ਹਨ ਅਤੇ ਉਨ੍ਹਾਂ ਦਾ ਸਹਜ ਪਦ ਅੰਦਰ ਧਿਆਨ ਲੱਗਾ ਰਹਿੰਦਾ ਹੈ।

## ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥

ਉਹ ਗੁਰਮੁਖ ਜਨ ਵਿਵੇਕ ਦ੍ਰਿਸ਼ਟੀ ਨਾਲ ਦੁੱਖ ਸੁਖ ਨੂੰ ਇਕ ਸਮਾਨ ਜਾਣ ਕੇ ਸਦਾ ਹੀ ਅਨੰਦ ਰਹਿੰਦੇ ਹਨ।

## ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥ ੪੪ ॥

ਉਨ੍ਹਾਂ ਗੁਰਮੁਖਾਂ ਨੂੰ ਸਾਰੇ ਇਕ ਪ੍ਰਮੇਸ਼ਰ ਹੀ ਨਦਰੀ= ਨਿਗਾਹ ਆਇਆ ਹੈ ਅਤੇ ਉਹਨਾਂ ਨੇ ਆਪਣੇ ਆਤਮਾ ਨੂੰ ਰਾਮ ਰੂਪ ਕਰ ਕੇ ਸਾਰੇ ਪਛਾਣਿਆ ਹੈ॥ ੪੪ ॥

## ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਾ ਅੰਤਰਿ ਹਰਿ ਸੁਰਤਿ ਨਾਹੀ ॥

ਜਿਨ੍ਹਾਂ ਮਨਮੁਖਾਂ ਦੇ ਹਿਰਦੇ ਅੰਦਰ ਹਰੀ ਦੀ ਸੁਰਤਿ= ਗਿਆਤ ਨਹੀਂ ਹੈ, ਉਹ ਮਨਮੁਖ ਪੁਰਸ਼ ਬਾਲਕ ਦੀ ਨਿਆਂਈਂ ਅਗਿਆਤ ਤੇ ਬੁੱਢਿਆ ਦੇ ਸਮਾਨ ਨਿਰਬਲ ਹਨ।

## ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮ ਰਾਇ ਕੈ ਜਾਂਹੀ ॥

ਉਹ ਮਨਮੁਖ ਹਉਮੈ ਵਿਚ ਲੱਗ ਕੇ ਸ਼ਕਾਮ ਕਰਮਾਂ ਨੂੰ ਕਮਾਂਵਦੇ ਹਨ, ਇਸ ਕਰ ਕੇ ਉਹ ਸਾਰੇ ਮਨਮੁਖ ਧਰਮ ਰਾਇ= ਧਰਮ ਰਾਜਾ ਦੇ ਪਾਸ ਜਾਂਦੇ ਹਨ।

## ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ ॥

ਜੋ ਗੁਰਮੁਖ ਗੁਰਾਂ ਦੇ ਉਪਦੇਸ਼ ਵਿਖੇ ਸੁ+ਭਾਇ= ਸਰੇਸ਼ਟ ਪ੍ਰੇਮ ਕਰਦੇ ਹਨ, ਉਹ ਗੁਰਮੁਖ ਹਛੇ= ਚੰਗੇ ਤੇ ਨਿਰਮਲੇ= ਸ਼ੁੱਧ ਹਨ।

## ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ ॥

ਜਿਹੜੇ ਗੁਰਮੁਖ ਸਤਿਗੁਰਾਂ ਦੇ ਭਾਇ= ਭਾਣੇ ਵਿਚ ਚਲਦੇ ਹਨ ਉਨ੍ਹਾਂ ਗੁਰਮੁਖਾਂ ਦੇ ਪਤੰਗੁ= ਅੰਤਹਕਰਣ ਨੂੰ ਪਤੰਗ= ਰੰਚਕ ਮਾਤਰ ਵੀ ਮੈਲ ਲਗਦੀ ਨਹੀਂ ਹੈ, ਉਹ ਪਤੰਗੁ= ਸੂਰਜ ਵਾਂਗੂੰ ਨਿਰਮਲ ਰਹਿੰਦੇ ਹਨ।

## ਮਨਮੁਖ ਜੂਠਿ ਨ ਉਤਰੈ ਜੇ ਸਉ ਧੋਵਣ ਪਾਇ॥

ਜੇਕਰ ਸਰੀਰ ਨੂੰ ਚਾਹੇ ਸਉ= ਸੈਂਕੜੇ ਵਾਰੀ ਵੀ ਧੋਣਾ ਪਾਵੇ, ਵਾ- ਚਾਹੇ ਸੈਂਕੜੇ ਤੀਰਥਾਂ ਪਰ ਇਸ਼ਨਾਨ ਕਰ ਕੇ ਵੀ ਧੋਣਾ ਪਾਵੇ ਤਾਂ ਭੀ ਮਨਮੁਖਾਂ ਦੀ ਜੂਠਿ= ਅਪਵਿੱਤ੍ਰਤਾ ਉਤਰਦੀ ਨਹੀਂ ਹੈ।

## ਨਾਨਕ ਗੁਰਮੁਖਿ ਮੇਲਿਅਨੁ ਗੁਰ ਕੈ ਅੰਕਿ ਸਮਾਇ॥ ੪੫॥

ਗੁਰੂ ਜੀ ਕਥਨ ਕਰਦੇ ਹਨ— ਜੋ ਜੀਵ ਗੁਰਾਂ ਦੇ ਅੰਕਿ= ਹਿਰਦੇ ਵਿਖੇ ਸਮਾਏ ਹਨ, ਭਾਵ ਜੋ ਮਨੁੱਖ ਗੁਰਾਂ ਨੂੰ ਭਾ ਗਏ ਹਨ, ਉਨ੍ਹਾਂ ਗੁਰਮੁਖਾਂ ਨੂੰ ਵਾਹਿਗੁਰੂ ਨੇ ਆਪਣੇ ਨਾਲ ਮੇਲਣਾ ਕੀਤਾ ਹੈ॥ ੪੫॥

## ਬੁਰਾ ਕਰੇ ਸੁ ਕੇਹਾ ਸਿਝੈ॥

ਜੋ ਮਨਮੁਖ ਕਿਸੇ ਦਾ ਬੁਰਾ ਕਰਦਾ ਹੈ, ਵਾ-ਜੋ ਮਨਮੁਖ ਬੁਰਿਆਂ ਕਰਮਾਂ ਨੂੰ ਕਰਦਾ ਹੈ,ਉਸ ਦਾ ਭਲਾ ਕਿਸ ਤਰ੍ਹਾਂ ਸਿਝੈ= ਕਲਿਆਣ ਹੁੰਦਾ ਹੈ? ਭਾਵ ਨਹੀਂ ਹੁੰਦਾ।

## ਆਪਣੈ ਰੋਹਿ ਆਪੇ ਹੀ ਦਝੈ॥

ਉਹ ਆਪਣੇ ਰੋਹਿ= ਗੁੱਸੇ ਵਿਚ ਆਪ ਹੀ ਦਝੈ= ਸੜਦਾ ਹੈ।

## ਮਨਮੁਖਿ ਕਮਲਾ ਰਗੜੈ ਲੁਝੈ॥

ਮਨਮੁਖ ਪੁਰਸ਼ ਕਮਲਾ ਹੋਇਆ ਹੋਇਆ ਰਗੜੈ= ਝਗੜਿਆਂ ਵਿਖੇ ਲੁਝੈ= ਖਪਦਾ ਹੈ, ਵਾ-ਝਗੜਿਆਂ ਨੂੰ ਲੁਝੈ= ਚਾਹੁੰਦਾ ਹੈ।

## ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ॥

ਜੋ ਪੁਰਸ਼ ਗੁਰਮੁਖ ਹੁੰਦਾ ਹੈ ਤਿਸ ਨੂੰ ਸਭ ਕੁਝ ਸੁਝ ਆਉਂਦਾ ਹੈ।

## ਨਾਨਕ ਗੁਰਮੁਖਿ ਮਨ ਸਿਉ ਲੁਝੈ॥ ੪੬॥

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖ ਜਨ ਮਨ ਰੂਪੀ ਸ਼ੱਤਰੂ ਨਾਲ ਲੁਝੈ= ਲੜਨਾ ਕਰਦੇ ਹਨ॥ ੪੬॥

## ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥

ਜਿਨ੍ਹਾਂ ਪੁਰਸ਼ਾਂ ਨੇ ਸਤਿਗੁਰ ਪੁਰਸ਼ਾਂ ਨੂੰ ਸੇਵਿਆ ਨਹੀਂ ਹੈ ਅਤੇ ਗੁਰ ਉਪਦੇਸ਼ ਦੇ ਗ੍ਰਹਿਣ ਕਰਨ ਦਾ ਵੀ ਵਿਚਾਰ ਨਹੀਂ ਕੀਤਾ।

## ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥

ਉਹ ਪੁਰਸ਼ ਮਨੁੱਖ ਜੂਨੀ ਵਿਖੇ ਆਏ ਹੋਏ ਨਹੀਂ ਕਥਨ ਕੀਤੇ ਜਾਂਦੇ, ਓਹ ਗਾਵਾਰ= ਮੂਰਖ ਢੋਰ ਪਸੂ= ਮਰੇ ਹੋਏ ਪਸ਼ੂਆਂ ਵਾਂਗੂੰ ਹਨ। ਵਾ-ਢੋਰ ਪਸ਼ੂ ਹਨ ਭਾਵ ਪਸ਼ੂਆਂ ਦੇ ਘਾਹ ਢੋਣ ਵਾਲੇ ਹਨ। ਕਿਉਂਕਿ-

## ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ॥

ਉਨ੍ਹਾਂ ਦੇ ਹਿਰਦੇ ਅੰਦਰ ਨਾ ਗਿਆਨ ਹੈ ਨਾ ਹੀ ਧਿਆਨ ਹੈ ਅਤੇ ਪਿਆਰੇ ਹਰੀ ਨਾਲ ਉਨ੍ਹਾਂ ਦੀ ਪ੍ਰੀਤੀ

ਵੀ ਨਹੀਂ ਹੈ।

**ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ॥**

ਮਨਮੁਖ ਪੁਰਸ਼ ਵਿਸ਼ੇ ਵਿਕਾਰਾਂ ਵਿਖੇ ਮਰੇ ਹੋਏ ਵਾਰ-ਵਾਰ ਜੰਮਦੇ ਮਰਦੇ ਹਨ।

**ਜੀਵਦਿਆ ਨੋ ਮਿਲੈ ਸੁ ਜੀਵਦੇ ਹਰਿ ਜਗਜੀਵਨ ਉਰ ਧਾਰਿ॥**

ਜੀਂਵਦੇ ਜੋ ਗਿਆਨਵਾਨ ਹਨ ਉਹਨਾਂ ਨਾਲ ਜੋ ਮਿਲੇ ਹਨ, ਉਹ ਸਦਾ ਹੀ ਜਿਊਂਦੇ ਹਨ, ਉਨ੍ਹਾਂ ਨੇ ਜਗਤ ਦੇ ਜੀਵਨ ਰੂਪ ਪ੍ਰਮਾਤਮਾ ਦੇ ਨਾਮਾਂ ਨੂੰ ਹਿਰਦੇ ਵਿਖੇ ਧਾਰਨਾ ਕੀਤਾ ਹੈ।

**ਨਾਨਕ ਗੁਰਮੁਖਿ ਸੋਹਣੇ ਤਿਤੁ ਸਚੈ ਦਰਬਾਰਿ॥ ੪੭॥**

ਗੁਰੂ ਜੀ ਕਥਨ ਕਰਦੇ ਹਨ— ਤਿਸ ਸਚੇ ਪ੍ਰਭੂ ਦੇ ਦਰਬਾਰ ਵਿਖੇ ਗੁਰਮੁਖ ਜਨ ਸਦਾ ਹੀ ਸੋਹਣੇ= ਸੋਭਦੇ ਹਨ॥ ੪੭॥

**ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ॥**

ਹਰੀ ਨੇ ਆਪ ਹੀ ਇਸ ਮਨੁੱਖਾ ਦੇਹ ਰੂਪ ਹਰੀ ਮੰਦਰ ਨੂੰ ਸਾਜਿਆ= ਬਣਾਇਆ ਹੈ, ਜਿਸ ਮਨੁੱਖਾ ਦੇਹ ਦੇ ਨਾਲ ਹੀ ਆਪ ਹਰੀ ਵਸ ਰਿਹਾ ਹੈ।

**ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ॥**

ਗੁਰਮਤੀਆਂ ਨੇ ਮਾਇਆ ਦੇ ਮੋਹ ਨੂੰ ਪਰ ਜਾਲਿ= ਭਲੀ ਪ੍ਰਕਾਰ ਸਾੜ ਕੇ ਹਰੀ-ਪ੍ਰਭੂ ਨੂੰ ਪਾਣਾ ਕੀਤਾ ਹੈ।

**ਹਰਿ ਮੰਦਰਿ ਵਸਤੁ ਅਨੇਕ ਹੈ ਨਵ ਨਿਧਿ ਨਾਮੁ ਸਮਾਲਿ॥**

ਇਸ ਮਨੁੱਖਾ ਦੇਹ ਰੂਪ ਹਰੀ ਮੰਦਰ ਵਿਖੇ ਸ਼ੁਭ ਗੁਣਾਂ ਰੂਪ ਅਨੇਕ ਵਸਤੂਆਂ ਹਨ, ਹੇ ਭਾਈ ! ਨੌਂ ਨਿਧੀਆਂ ਦਾ ਦਾਤਾ ਜੋ ਨਾਮ ਹੈ ਤੂੰ ਉਸ ਨਾਮ ਨੂੰ ਸੰਭਾਲਣਾ ਕਰ।

**ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ॥**

ਗੁਰੂ ਜੀ ਕਥਨ ਕਰਦੇ ਹਨ— ਉਹ ਭਾਗਾਂ ਵਾਲੇ ਪੁਰਸ਼ ਧੰਨਤਾ ਯੋਗ ਹਨ, ਜਿਨ੍ਹਾਂ ਗੁਰਮੁਖਾਂ ਨੇ ਗੁਰਮੁਖਿ= ਗੁਰਾਂ ਦੁਆਰੇ ਹਰੀ ਨੂੰ ਭਾਲਿ= ਢੂੰਡ ਕੇ ਲੱਭਿਆ ਹੈ।

**ਵਡਭਾਗੀ ਗੜ ਮੰਦਰੁ ਖੋਜਿਆ ਹਰਿ ਹਿਰਦੈ ਪਾਇਆ ਨਾਲਿ॥ ੪੮॥**

ਜਿਸ ਵਡਭਾਗੀ ਪੁਰਸ਼ ਨੇ ਸਰੀਰ ਰੂਪੀ ਮੰਦਰ ਵਿਚ ਜੋ ਅੰਤਹ ਕਰਣ ਰੂਪ ਗੜ= ਕਿਲ੍ਹਾ ਹੈ, ਉਸ ਵਿਚੋਂ ਖੋਜਿਆ ਹੈ, ਉਸ ਨੇ ਹਿਰਦੇ ਦੇ ਨਾਲ ਹੀ ਹਰੀ ਨੂੰ ਪਾਇਆ ਹੈ॥ ੪੮॥

**ਮਨਮੁਖ ਦਹ ਦਿਸਿ ਫਿਰਿ ਰਹੇ ਅਤਿ ਤਿਸਨਾ ਲੋਭ ਵਿਕਾਰ॥**

ਉਹ ਮਨਮੁਖ ਦਸੋਂ ਦਿਸ਼ਾਂ ਵਿਖੇ ਫਿਰ ਰਹੇ ਹਨ, ਜਿਨ੍ਹਾਂ ਦੇ ਹਿਰਦੇ ਅੰਦਰ ਮਾਇਆ ਦੀ ਤ੍ਰਿਸ਼ਨਾ ਤੇ ਲੋਭ ਆਦਿਕ ਵਿਕਾਰ ਹਨ।

[ਪੰਨਾ ੧੪੧੯]

## ਮਾਇਆ ਮੋਹੁ ਨ ਚੁਕਈ ਮਰਿ ਜੰਮਹਿ ਵਾਰੋ ਵਾਰ॥

ਉਨ੍ਹਾਂ ਦੇ ਦਿਲ ਅੰਦਰੋਂ ਮਾਇਆ ਦਾ ਮੋਹ ਦੂਰ ਨਹੀਂ ਹੁੰਦਾ, ਇਸ ਕਰ ਕੇ ਉਹ ਮਨਮੁਖ ਵਾਰ-ਵਾਰ ਜੰਮਦੇ ਮਰਦੇ ਹਨ।

## ਸਤਿਗੁਰਿ ਸੇਵਿ ਸੁਖੁ ਪਾਇਆ ਅਤਿ ਤਿਸਨਾ ਤਜਿ ਵਿਕਾਰ॥

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕਰ ਕੇ ਤ੍ਰਿਸ਼ਨਾ ਆਦਿਕ ਵਿਕਾਰਾਂ ਨੂੰ ਤਿਆਗਿਆ ਹੈ, ਉਨ੍ਹਾਂ ਨੇ ਅਤਿਅੰਤ ਸੁਖਾਂ ਨੂੰ ਪਾਇਆ ਹੈ।

## ਜਨਮ ਮਰਨ ਕਾ ਦੁਖੁ ਗਇਆ ਜਨ ਨਾਨਕ ਸਬਦੁ ਬੀਚਾਰਿ॥ ੪੯॥

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਨੇ ਸਬਦੁ= ਗੁਰ ਉਪਦੇਸ਼ ਨੂੰ ਵਿਚਾਰਿਆ ਹੈ, ਉਨ੍ਹਾਂ ਦਾ ਜਨਮ ਮਰਨ ਦਾ ਦੁੱਖ ਚਲਾ ਗਿਆ ਹੈ॥ ੪੯॥

## ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ॥

ਹੇ ਮਨ! ਤੂੰ ਹਰਿ ਹਰਿ ਨਾਮ ਨੂੰ ਧਿਆਉਣਾ ਕਰ, ਤਾਂ ਹੀ ਤੂੰ ਹਰੀ ਦੀ ਦਰਗਾਹ ਵਿਖੇ ਮਾਨੁ= ਆਦਰ ਪਾਵੇਂਗਾ।

## ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ॥

ਨਾਮ ਦੇ ਪ੍ਰਤਾਪ ਕਰ ਕੇ ਕਿਲਵਿਖ= ਵੱਡੇ ਪਾਪ ਤੇ ਛੋਟੇ ਪਾਪ ਸਭ ਕੱਟੇ ਜਾਣਗੇ ਅਤੇ ਹੰਗਤਾ ਦੇਹ ਦੀ ਤੇ ਗੁਮਾਨ ਪਦਾਰਥਾਂ ਦਾ ਵੀ ਚੁੱਕ ਜਾਵੇਗਾ।

## ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ॥

ਗੁਰਮੁਖਾਂ ਦਾ ਹਿਰਦਾ- ਕੰਵਲ ਇਸ ਕਰ ਕੇ ਵਿਗਸਿਆ= ਖਿੜਿਆ ਰਹਿੰਦਾ ਹੈ, ਜੋ ਕਿ ਉਹਨਾਂ ਨੇ ਸਾਰਿਆਂ ਆਤਮ= ਸਰੀਰਾਂ ਵਿਖੇ ਇਕ ਬ੍ਰਹਮ ਨੂੰ ਪਛਾਣਨਾ ਕੀਤਾ ਹੈ।

## ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ॥ ੫੦॥

ਗੁਰੂ ਜੀ ਕਥਨ ਕਰਦੇ ਹਨ— ਜਦ ਹਰਿ ਹਰਿ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਨੂੰ ਧਾਰਨਾ ਕੀਤਾ ਤਾਂ ਹੀ ਗੁਰਮੁਖਾਂ ਨੇ ਹਰੀ ਨਾਮ ਨੂੰ ਜਪਣਾ ਕੀਤਾ ਹੈ॥ ੫੦॥

## ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥

ਹੇ ਭਾਈ! ਧਨਾਸਰੀ (ਧਨ+ਆਸਰੀ)-ਆਸੁਰੀ ਸੰਪਦਾ ਰੂਪ ਧਨ ਦੇ ਧਾਰਨ ਵਾਲੀ ਜੋ ਬੁੱਧੀ ਹੈ, ਉਹ ਆਤਮ ਧਨਵੰਤੀ= ਧਨ ਵਾਲੀ ਤਾਂ ਜਾਣੀ ਜਾਵੇਗੀ ਜਾਂ ਸਤਿਗੁਰਾਂ ਦੀ ਦੱਸੀ ਹੋਈ ਕਾਰ ਨੂੰ ਕਮਾਵਣਾ ਕਰੇ।

*ਅਥਵਾ*-ਧਨਾਸਰੀ ਰਾਗ ਨੂੰ ਅਲਾਪਦੀ ਹੋਈ ਉਸ ਦੀ ਬੁੱਧੀ ਤਾਂ ਧਨਵੰਤੀ ਜਾਣੀ ਜਾਵੇਗੀ ਜਾਂ ਸਤਿਗੁਰਾਂ ਦੀ ਸੇਵਾ ਰੂਪ ਕਾਰ ਨੂੰ ਕਮਾਵਣਾ ਕਰੇ।

**ਤਨੁ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮਿ ਫਿਰਾਉ ॥**

ਹੇ ਭਾਈ! ਆਪਣੇ ਤਨ ਮਨ ਨੂੰ ਜੀਅ ਦੇ ਸਉ= ਸੰਯੁਕਤ ਸਤਿਗੁਰਾਂ ਅੱਗੇ ਸੌਂਪਣਾ ਕਰੇ ਅਤੇ ਹੁਕਮ ਮੰਨ ਕੇ ਆਸੁਰੀ ਸੰਪਦਾ ਵੱਲੋਂ ਬੁੱਧੀ ਨੂੰ ਫਿਰਾਉ= ਮੋੜ ਲਵੇ।

**ਜਹ ਬੈਸਾਵਹਿ ਬੈਸਹ ਭਾਈ ਜਹ ਭੇਜਹਿ ਤਹ ਜਾਉ ॥**

ਹੇ ਭਾਈ! ਜਿਥੇ ਗੁਰੂ ਸਾਹਿਬ ਜੀ ਬਿਠਾਵਣ ਉਥੇ ਬੈਠਣਾ ਕਰੇ ਜਿਥੇ ਗੁਰੂ ਸਾਹਿਬ ਜੀ ਭੇਜਹਿ= ਭੇਜਣ ਉਥੇ ਜਾਣਾ ਕਰੇ।

**ਏਵਡੁ ਧਨੁ ਹੋਰੁ ਕੋ ਨਹੀ ਭਾਈ ਜੇਵਡੁ ਸਚਾ ਨਾਉ ॥**

ਫਿਰ ਇਹ ਨਿਸਚੇ ਕਰੇ ਜਿਤਨਾਂ ਕੁ ਵੱਡਾ ਸੱਚੇ ਦਾ ਨਾਮ-ਧਨ ਹੈ, ਇਤਨਾ ਵੱਡਾ ਹੋਰ ਕੋਈ ਧਨ ਨਹੀਂ ਹੈ।

**ਸਦਾ ਸਚੇ ਕੇ ਗੁਣ ਗਾਵਾਂ ਭਾਈ ਸਦਾ ਸਚੇ ਕੈ ਸੰਗਿ ਰਹਾਉ ॥**

ਹੇ ਭਾਈ! ਪੁਨਾ ਇਸ ਜੀਵ ਨੂੰ ਚਾਹੀਦਾ ਹੈ ਕਿ ਸੱਚੇ ਪ੍ਰਭੂ ਦੇ ਗੁਣਾਂ ਨੂੰ ਸਦਾ ਹੀ ਬਾਣੀ ਦੁਆਰੇ ਗਾਵਣਾ ਕਰੇ ਤੇ ਸਦਾ ਹੀ ਮਨ ਕਰ ਕੇ ਸਚੇ ਦੇ ਨਾਲ ਰਹਾਉ= ਰਹਿਣਾ ਕਰੇ।

**ਪੈਨਣੁ ਗੁਣ ਚੰਗਿਆਈਆ ਭਾਈ ਆਪਣੀ ਪਤਿ ਕੇ ਸਾਦ ਆਪੇ ਖਾਇ ॥**

ਹੇ ਭਾਈ! ਜੋ ਸ਼ੁਭ ਗੁਣਾਂ ਰੂਪੀ ਬਸਤਰਾਂ ਨੂੰ ਪਹਿਨ ਕੇ ਪਰਉਪਕਾਰ ਆਦਿਕ ਚੰਗਿਆਈਆ= ਚੰਗਿਆਂ ਕਰਮਾਂ ਨੂੰ ਕਰਦਾ ਹੈ, ਉਹ ਆਪਣੀ ਪਤਿ= ਪ੍ਰਤਿਸ਼ਟਾ ਦੇ ਸਾਦ= ਅਨੰਦ ਨੂੰ ਆਪ ਹੀ ਖਾਇ= ਧਾਰਦਾ ਹੈ।

*ਅਥਵਾ-* ਜੋ ਚੰਗਿਆਈਆਂ ਆਦਿਕ ਸ਼ੁਭ ਗੁਣਾਂ ਰੂਪ ਬਸਤ੍ਰਾਂ ਨੂੰ ਪਾਉਂਦਾ ਹੈ, ਉਹ ਆਪਣੇ ਪਤੀ-ਪ੍ਰਮਾਤਮਾ ਦੇ ਅਨੰਦ ਨੂੰ ਆਪ ਹੀ ਧਾਰਦਾ ਹੈ।

**ਤਿਸ ਕਾ ਕਿਆ ਸਾਲਾਹੀਐ ਭਾਈ ਦਰਸਨ ਕਉ ਬਲਿ ਜਾਇ ॥**

ਹੇ ਭਾਈ! ਤਿਸ ਮਨੁੱਖ ਦਾ ਭਲਾ ਕੀ ਸਲਾਹੁਣਾ ਹੈ (ਭਾਵ ਉਸ ਦੀ ਉਪਮਾ ਨਹੀਂ ਕਹੀ ਜਾ ਸਕਦੀ), ਉਸ ਦੇ ਦਰਸ਼ਨ ਤੋਂ ਕੁਰਬਾਨ ਜਾਣਾ ਕਰੋ।

**ਸਤਿਗੁਰ ਵਿਚਿ ਵਡੀਆ ਵਡਿਆਈਆ ਭਾਈ ਕਰਮਿ ਮਿਲੈ ਤਾਂ ਪਾਇ ॥**

ਹੇ ਭਾਈ! ਸਤਿਗੁਰਾਂ ਵਿਖੇ ਵੱਡੀਆਂ ਵਡਿਆਈਆਂ ਹਨ, ਪੂਰਬਲੇ ਚੰਗੇ ਕਰਮ ਮਿਲਣ ਤਾਂ ਗੁਰੂ ਸਾਹਿਬ ਜੀ ਪਾਇ= ਪ੍ਰਾਪਤ ਹੁੰਦੇ ਹਨ।

**ਇਕਿ ਹੁਕਮੁ ਮੰਨਿ ਨ ਜਾਣਨੀ ਭਾਈ ਦੂਜੈ ਭਾਇ ਫਿਰਾਇ ॥**

ਹੇ ਭਾਈ! ਇਕ ਮਨਮੁਖ ਪੁਰਸ਼ ਜੋ ਦ੍ਵੈਤ ਭਾਵ ਵਿਖੇ ਫਿਰਦੇ ਹਨ, ਉਹ ਸਤਿਗੁਰਾਂ ਦਾ ਹੁਕਮ ਮੰਨਣਾ ਨਹੀਂ ਜਾਣਦੇ।

**ਸੰਗਤਿ ਢੋਈ ਨਾ ਮਿਲੈ ਭਾਈ ਬੈਸਣਿ ਮਿਲੈ ਨ ਥਾਉ ॥**

ਹੇ ਭਾਈ! ਉਨ੍ਹਾਂ ਨੂੰ ਸਤਿ ਸੰਗਤ ਵਿਚੋਂ ਕੋਈ ਢੋਈ= ਆਸਰਾ ਨਹੀਂ ਮਿਲਦਾ ਅਤੇ ਬੈਠਣ ਨੂੰ ਭੀ ਕੋਈ

ਥਾਂ ਨਹੀਂ ਮਿਲਦੀ।

**ਨਾਨਕ ਹੁਕਮੁ ਤਿਨਾ ਮਨਾਇਸੀ ਭਾਈ ਜਿਨਾ ਧੁਰੇ ਕਮਾਇਆ ਨਾਉ ॥**

ਗੁਰੂ ਜੀ ਕਥਨ ਕਰਦੇ ਹਨ— ਹੇ ਭਾਈ! ਉਹ ਪ੍ਰਮਾਤਮਾ ਆਪਣਾ ਹੁਕਮ ਉਨ੍ਹਾਂ ਗੁਰਮੁਖਾਂ ਪਾਸੋਂ ਮੰਨਵਾਂਦਾ ਹੈ, ਜਿਨ੍ਹਾਂ ਨੇ ਗੁਰਾਂ ਦੁਆਰੇ ਧੁਰੇ= ਆਦਿ ਤੋਂ (ਭਾਵ ਬਾਲਕ ਅਵਸਥਾ ਤੋਂ) ਹੀ ਨਾਮ ਦਾ ਕਮਾਵਣਾ ਕੀਤਾ ਹੈ।

**ਤਿਨ੍ ਵਿਟਹੁ ਹਉ ਵਾਰਿਆ ਭਾਈ ਤਿਨ ਕਉ ਸਦ ਬਲਿਹਾਰੈ ਜਾਉ ॥੫੧॥**

ਹੇ ਭਾਈ! ਤਿਨ ਵਿਟਹੁ= ਤਿਨ੍ਹਾਂ ਉਪਰੋਂ ਮੈਂ ਮਨ ਕਰ ਕੇ ਵਾਰਿਆ= ਵਾਰਨੇ ਫੇਰਨੇ ਜਾਂਦਾ ਹਾਂ ਅਤੇ ਤਿਨ੍ਹਾਂ ਗੁਰਮੁਖਾਂ ਤੋਂ ਬਾਣੀ ਕਰ ਕੇ ਵੀ ਸਦਾ ਬਲਿਹਾਰੈ= ਕੁਰਬਾਨ ਜਾਂਦਾ ਹਾਂ॥ ੫੧॥

**ਸੇ ਦਾੜੀਆਂ ਸਚੀਆਂ ਜਿ ਗੁਰ ਚਰਨੀ ਲਗੰਨਿ੍ ॥**

ਉਹ ਦਾੜ੍ਹੀਆਂ ਸੱਚੀਆਂ ਹਨ, ਜਿਹੜੀਆਂ ਗੁਰੂ-ਚਰਨਾਂ ਨਾਲ ਲੱਗਦੀਆਂ ਹਨ, ਅਰਥਾਤ ਉਹ ਮਨੁੱਖ ਸਫਲੇ ਹਨ ਜਿਹੜੇ ਗੁਰੂ-ਚਰਨਾਂ ਨਾਲ ਲੱਗ ਕੇ ਸੇਵਾ-ਟਹਿਲ ਕਰਦੇ ਹਨ।

**ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥**

ਜੋ ਰਾਤ ਦਿਨ ਆਪਣੇ ਗੁਰਾਂ ਨੂੰ ਸੇਂਵਦੇ ਹਨ ਉਹ ਪੁਰਸ਼ ਅਨਦਿਨੁ= ਰਾਤ ਦਿਨੇ ਸੁਖ ਅਨੰਦ ਰਹਿੰਦੇ ਹਨ।

**ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥੫੨॥**

ਗੁਰੂ ਜੀ ਕਥਨ ਕਰਦੇ ਹਨ— ਸਚੈ ਦਰਿ= ਦਰਬਾਰ ਵਿਖੇ ਭਾਵ ਪ੍ਰਲੋਕ ਦਰਗਾਹ ਵਿਖੇ ਸੇ ਮੁਹ= ਉਹ ਮੂੰਹ ਸ਼ੋਭਨੀਕ ਦਿਸੰਨਿ੍= ਦਿਸਦੇ ਹਨ॥ ੫੨॥

**ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥**

ਜੋ ਮੁਖੋਂ ਸੱਚ ਨਾਮ ਨੂੰ ਬੋਲਦੇ ਹਨ ਤੇ ਮਨ ਵਿਖੇ ਸੱਚ ਨਾਮ ਨੂੰ ਕਮਾਹਿ= ਕਮਾਂਦੇ ਭਾਵ ਧਾਰਦੇ ਹਨ, ਉਹਨਾਂ ਦੇ ਮੂੰਹ ਸਚੇ= ਸਫਲੇ ਹਨ, ਉਨ੍ਹਾਂ ਦੀਆਂ ਦਾੜ੍ਹੀਆਂ ਵੀ ਸਚੁ= ਸਫਲੀਆਂ ਹਨ।

*ਅਥਵਾ*- ਉਹਨਾਂ ਔਰਤਾਂ ਦੇ ਮੂੰਹ ਸਫਲੇ ਹਨ ਅਤੇ ਉਨ੍ਹਾਂ ਮਰਦਾਂ ਦੀਆਂ ਦਾਹੜੀਆਂ ਸੱਚੀਆਂ ਹਨ ਜੋ ਤੀਵੀਂ ਮਰਦ ਸੱਚ ਨੂੰ ਬੋਲਦੇ ਹਨ ਤੇ ਸੱਚ ਨਾਮ ਨੂੰ ਹੀ ਕਮਾਂਦੇ ਹਨ।

**ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥**

ਉਨ੍ਹਾਂ ਦੇ ਮਨ ਵਿਖੇ ਗੁਰਾਂ ਦਾ ਸੱਚਾ ਉਪਦੇਸ਼ ਵਸਿਆ ਹੈ, ਇਸ ਕਰ ਕੇ ਉਹ ਗੁਰਮੁਖ ਸਤਿਗੁਰ= ਤ੍ਰੈ ਕਾਲ ਅਬਾਧ ਚੇਤਨ ਪ੍ਰਭੂ ਵਿਖੇ ਸਮਾਏ ਹਨ।

**ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਂਹਿ ॥**

ਸ਼ਰਧਾ ਰੂਪ ਸੱਚੀ ਪੂੰਜੀ ਤੇ ਨਾਮ ਰੂਪ ਸੱਚੇ ਧਨ ਕਰਕੇ ਉਹ ਪੁਰਸ਼ ਉਤਮ ਪਦਵੀ ਪਾਉਂਦੇ ਹਨ।

**ਸਚੁ ਸੁਣਹਿ ਸਚੁ ਮੰਨਿ ਲੈਨਿ ਸਚੀ ਕਾਰ ਕਮਾਹਿ ॥**

ਸੱਚ ਨਾਮ ਨੂੰ ਸੁਣਦੇ ਹਨ ਸੱਚ ਨਾਮ ਨੂੰ ਹੀ ਮੰਨ ਲੈਂਦੇ ਹਨ ਅਤੇ ਸੱਚੀ ਭਗਤੀ ਰੂਪੀ ਕਾਰ ਨੂੰ

ਕਮਾਂਵਦੇ ਹਨ।

**ਸਚੀ ਦਰਗਹ ਬੈਸਣਾ ਸਚੇ ਮਾਹਿ ਸਮਾਹਿ॥**

ਸੱਚੀ ਸਤਿ ਸੰਗ ਦਰਗਾਹ ਵਿਖੇ ਬੈਠਣਾ ਕਰਦੇ ਹਨ, ਇਸੀ ਕਰ ਕੇ ਉਹ ਸੱਚੇ ਪ੍ਰਭੂ ਵਿਖੇ ਸਮਾਏ ਹਨ। ਵਾ-ਸੱਚੇ ਪ੍ਰਭੂ ਦੇ ਸਮਾਹਿ= ਅਨੰਦ ਵਿਖੇ ਸਮਾਏ ਹਨ।

**ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖਿ ਭੂਲੇ ਜਾਂਹਿ॥ ੫੩॥**

ਗੁਰੂ ਜੀ ਕਥਨ ਕਰਦੇ ਹਨ— ਸਤਿਗੁਰਾਂ ਤੋਂ ਬਿਨਾਂ ਸੱਚਾ ਪ੍ਰਭੂ ਪ੍ਰਾਪਤ ਨਹੀਂ ਹੁੰਦਾ, ਮਨਮੁਖ ਪੁਰਸ਼ ਪ੍ਰਭੂ ਤੋਂ ਭੁੱਲੇ ਹੋਏ ਹੋਣ ਕਰ ਕੇ ਨਰਕਾਂ ਵਿਖੇ ਜਾਂਦੇ ਹਨ॥ ੫੩॥

**ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ॥**

ਉਪਦੇਸ਼ ਰੂਪ ਜਲ ਦੀ ਨਿਧੀ ਜੋ ਗੁਰੂ ਸਾਹਿਬ ਜੀ ਰੂਪ ਬੱਦਲ ਹਨ, ਤਿਨ੍ਹਾਂ ਵਿਖੇ ਪ੍ਰੇਮ-ਪਿਆਰ ਕਰ ਕੇ, ਵਾ- ਤਿਨ੍ਹਾਂ ਪਯਾਰਿਆਂ ਗੁਰਾਂ ਵਿਚ ਪ੍ਰੇਮ ਕਰ ਕੇ ਜਗਿਆਸੂ ਰੂਪ ਬਾਬੀਹਾ= ਪਪੀਹਾ ਪਿਰੀ-ਪਿਰੀ ਉਚਾਰਨ ਕਰਦਾ ਹੈ।

**ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ॥**

ਜਿਸ ਵੇਲੇ ਸਾਰਿਆਂ ਦੁੱਖਾਂ ਦੇ ਨਵਿਰਤ ਕਰਨ ਵਾਲੇ ਸਤਿਗੁਰੂ ਮਿਲੇ ਤਾਂ ਜਗਿਆਸੂ ਨੇ ਉਪਦੇਸ਼ ਰੂਪ ਸੀਤਲ ਜਲ ਪਾਵਣਾ ਕੀਤਾ।

**ਤਿਸ ਚੁਕੈ ਸਹਜੁ ਊਪਜੈ ਚੁਕੈ ਕੂਕ ਪੁਕਾਰ॥**

ਉਪਦੇਸ਼ ਰੂਪ ਸੀਤਲ ਜਲ ਕਰ ਕੇ ਮਾਇਆ ਦੀ ਤਿਸ= ਤ੍ਰਿਸ਼ਨਾ ਦੂਰ ਹੋ ਜਾਂਦੀ ਹੈ ਤੇ ਸਹਜੁ= ਗਿਆਨ ਊਪਜੈ= ਪੈਦਾ ਹੁੰਦਾ ਹੈ ਅਤੇ ਕੂਕ ਪੁਕਾਰ= ਉੱਚੀਆਂ ਪੁਕਾਰਾਂ ਕਰਨੀਆਂ ਚੁਕੈ= ਦੂਰ ਹੋ ਜਾਂਦੀਆਂ ਹਨ।

**ਨਾਨਕ ਗੁਰਮੁਖਿ ਸਾਂਤਿ ਹੋਇ ਨਾਮੁ ਰਖਹੁ ਉਰਿ ਧਾਰਿ॥ ੫੪॥**

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖਿ= ਗੁਰਾਂ ਦੁਆਰੇ ਹਰੀ ਨਾਮ ਨੂੰ ਹਿਰਦੇ ਵਿਖੇ ਧਾਰਨ ਕਰ ਰੱਖੋ ਤਾਂ ਸ਼ਾਂਤੀ ਹੁੰਦੀ ਹੈ॥ ੫੪॥

**ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ॥**

ਹੇ ਜਗਿਆਸੂ ਰੂਪ ਪਪੀਹੇ! ਤੂੰ ਸੱਚ ਨਾਮ ਨੂੰ ਚਉ= ਉਚਾਰਨਾ ਕਰ ਅਤੇ ਸੱਚ ਸਰੂਪ ਨਾਲ ਹੀ ਬਿਰਤੀ ਲਗਾ ਰਹਿਣਾ ਕਰ। ਇਸ ਵਿਧੀ ਨਾਲ-

**ਬੋਲਿਆ ਤੇਰਾ ਥਾਇ ਪਵੈ ਗੁਰਮੁਖਿ ਹੋਇ ਅਲਾਇ॥**

ਜੇ ਤੂੰ ਗੁਰਮੁਖ ਹੋ ਕੇ ਅਲਾਇ= ਕਥਨ ਕਰੇਂਗਾ ਤਾਂ ਤੇਰਾ ਬੋਲਿਆ ਹੋਇਆ ਬਚਨ ਥਾਇ ਪਵੈ= ਸਫਲ ਹੋਵੇਗਾ।

**ਸਬਦੁ ਚੀਨਿ ਤਿਖ ਉਤਰੈ ਮੰਨਿ ਲੈ ਰਜਾਇ॥**

ਗੁਰ ਉਪਦੇਸ਼ ਨੂੰ ਚੀਨਿ= ਜਾਣਨਾ ਕਰ ਤਾਂ ਤੇਰੀ ਪਦਾਰਥਾਂ ਦੀ ਤ੍ਰੇਹ ਉਤਰ ਜਾਏਗੀ ਅਤੇ ਗੁਰਾਂ ਦੀ

ਰਜਾਇ= ਆਗਿਆ ਨੂੰ ਮੰਨ ਲੈਣਾ ਕਰ।

[ਪੰਨਾ ੧੪੨੦]

**ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ॥**

(ਜਿਵੇਂ ਪ੍ਰਤੱਖ ਬੱਦਲ) ਚਾਰੇ ਦਿਸ਼ਾਂ ਵਿਖੇ ਝੁਕ ਕੇ ਵਸਦਾ ਹੈ, ਤਿਵੇਂ ਗੁਰੂ ਸਾਹਿਬ ਜੀ ਰੂਪ ਬੱਦਲ ਚਾਰ ਖਾਣੀਆਂ ਰੂਪ ਚਾਰੇ ਪਾਸੇ ਝੁਕ ਕੇ ਭਾਵ ਅਤਿਅੰਤ ਕ੍ਰਿਪਾਲੂ ਹੋ ਕੇ ਉਪਦੇਸ਼-ਜਲ ਦੀ ਵਰਖਾ ਕਰਦੇ ਹਨ। ਜਿਸ ਵੇਲੇ ਅਭੇਦ ਬੋਧ ਰੂਪ ਸ੍ਵਾਂਤੀ ਬੂੰਦ ਪੈਂਦੀ ਹੈ ਤਾਂ ਹੀ ਜਗਿਆਸੂ ਰੂਪ ਪਪੀਹੇ ਦਾ ਸਹਜਿ ਸੁਭਾਇ= ਸ਼ਾਂਤੀ ਸੁਭਾਵ ਹੁੰਦਾ ਹੈ।

**ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ॥**

ਨਾਮ-ਜਲ ਕਰ ਕੇ ਹੀ ਸਾਰੇ ਸ਼ੁਭ-ਗੁਣ ਉਪਜਦੇ ਹਨ, ਨਾਮ-ਜਲ ਤੋਂ ਬਿਨਾਂ ਪਦਾਰਥਾਂ ਦੀ ਤ੍ਰੇਹ ਜਾਂਦੀ ਨਹੀਂ ਹੈ।

**ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ॥੫੫॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਜਗਿਆਸੂ ਨੇ ਹਰੀ ਨਾਮ-ਜਲ ਪੀਵਣਾ ਕੀਤਾ ਹੈ, ਤਿਸ ਨੂੰ ਫਿਰ ਕੋਈ ਭੁੱਖ ਆ ਕੇ ਲਗਦੀ ਨਹੀਂ ਹੈ, ਭਾਵ ਉਸ ਨੂੰ ਫਿਰ ਕਿਸੇ ਪਦਾਰਥ ਦੀ ਇੱਛਾ ਫੁਰਦੀ ਨਹੀਂ ਹੈ॥ ੫੫॥

**ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ॥**

ਹੇ ਜਗਿਆਸੂ ਰੂਪ ਪਪੀਹੇ ! ਤੂੰ ਸਹਜਿ= ਸ਼ਾਂਤੀ ਨਾਲ ਬੋਲਣਾ ਕਰ ਅਤੇ ਸਚੇ ਗੁਰਾਂ ਦੇ ਉਪਦੇਸ਼ ਵਿਖੇ ਸੁ+ਭਾਇ= ਸ੍ਰੇਸ਼ਟ ਪ੍ਰੇਮ ਕਰ।

**ਸਭੁ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ॥**

ਤੇਰੇ ਨਾਲ ਤਾਂ ਸਭ ਕੁਝ ਹੈ * ਪਰ ਇਹ ਭੇਦ ਸਤਿਗੁਰਾਂ ਨੇ ਦਿਖਾ ਦਿੱਤਾ ਹੈ।

**ਆਪੁ ਪਛਾਣਹਿ ਪ੍ਰੀਤਮੁ ਮਿਲੈ ਵੁਠਾ ਛਹਬਰ ਲਾਇ॥**

ਜਦ ਇਹ ਜੀਵ ਪ੍ਰੀਤਮੁ= ਗੁਰਾਂ ਨਾਲ ਮਿਲਣਾ ਕਰੇ ਤੇ ਅੱਗੋਂ ਗੁਰੂ ਜੀ ਇਕ ਰਸ ਛਹਬਰ= ਝੜੀ ਲਗਾ ਕੇ ਉਪਦੇਸ਼-ਜਲ ਦੀ ਵਰਖਾ ਕਰਨ ਤਾਂ ਇਹ ਜਗਿਆਸੂ ਆਪਣੇ ਸ੍ਵੈ ਸਰੂਪ ਨੂੰ ਪਛਾਣ ਲੈਂਦਾ ਹੈ।

**ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ॥**

ਜਿਸ ਵੇਲੇ ਗੁਰੂ ਸਾਹਿਬ ਜੀ ਰੂਪ ਬੱਦਲ ਝਿਮਿ ਝਿਮਿ= ਇਕ ਰਸ ਅੰਮ੍ਰਿਤੁ= ਜਲ-ਨਾਮ ਦੀ ਵਰਖਾ ਕਰਦੇ ਹਨ ਤਾਂ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਭੁੱਖ ਸਭ ਚਲੀ ਜਾਂਦੀ ਹੈ।

**ਕੂਕ ਪੁਕਾਰ ਨ ਹੋਵਈ ਜੋਤੀ ਜੋਤਿ ਮਿਲਾਇ॥**

ਉਸ ਦੀਆਂ ਫਿਰ ਕੂਕ= ਉੱਚੀਆਂ ਪੁਕਾਰਾਂ ਨਹੀਂ ਹੁੰਦੀਆਂ, ਕਿਉਂਕਿ ਜੋਤੀ= ਪ੍ਰਮਾਤਮਾ ਉਸ ਦੀ ਜੋਤ

---

*ਯਥਾ-ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥ (ਪੰਨਾ ੬੯੫)

ਨੂੰ ਆਪਣੇ ਵਿਖੇ ਮਿਲਾ ਲੈਂਦਾ ਹੈ।

**ਨਾਨਕ ਸੁਖਿ ਸਵਨ੍ਹਿ ਸੋਹਾਗਣੀ ਸਚੈ ਨਾਮਿ ਸਮਾਇ॥ ੫੬॥**

ਗੁਰੂ ਜੀ ਕਥਨ ਕਰਦੇ ਹਨ— ਉਹ ਸੋਹਾਗਣੀ= ਗੁਰਮੁਖਾਂ-ਸੋਹਾਗਣੀਆਂ ਸੁਖਾਂ ਵਿਖੇ ਸੌਂਦੀਆਂ ਹਨ, ਜਿਨ੍ਹਾਂ ਨੂੰ ਸੱਚੇ ਨਾਮੀ ਨੇ ਆਪਣੇ ਵਿਖੇ ਸਮਾਇ= ਅਭੇਦ ਕਰ ਲਿਆ ਹੈ॥ ੫੬॥

**ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ॥**

ਸੱਚੇ ਖਸਮਿ= ਪ੍ਰਮਾਤਮਾ ਨੇ ਧੁਰ ਤੋਂ ਹੀ ਹੁਕਮ ਕਰ ਕੇ ਗੁਰੂ ਸਾਹਿਬ ਰੂਪ ਬੱਦਲ ਨੂੰ ਸੰਸਾਰ ਵਿਖੇ ਪਠਾਇ ਭੇਜਿਆ= ਭੇਜ ਦਿੱਤਾ ਹੈ।

**ਇੰਦੁ ਵਰਸੈ ਦਇਆ ਕਰਿ ਗੂੜ੍ਹੀ ਛਹਬਰ ਲਾਇ॥**

ਗੁਰੂ ਸਾਹਿਬ ਜੀ ਰੂਪ ਇੰਦੁ= ਬੱਦਲ ਦਇਆ ਕਰਿ= ਕਿਰਪਾ ਦ੍ਰਿਸ਼ਟੀ ਕਰ ਕੇ ਗੂੜੀ ਛਹਬਰ ਲਾਇ= ਬੜੀ ਝੜੀ ਲਗਾ. ਕੇ ਉਪਦੇਸ਼-ਜਲ ਦੀ ਵਰਖਾ ਕਰਦੇ ਹਨ।

**ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ ਬੂੰਦ ਮੁਹਿ ਪਾਇ॥**

ਉਤਮ ਜਗਿਆਸੂ ਰੂਪ ਪਪੀਹੇ ਦੇ ਤਨ ਮਨ ਵਿਖੇ ਤਾਂ ਹੀ ਸੁਖ ਹੁੰਦਾ ਹੈ ਜਾਂ ਤਤੁ= ਸਿਧਾਂਤ ਰੂਪ ਅਰਥਾਤ ਬੋਧ ਰੂਪ ਸ੍ਵਾਂਤੀ ਬੂੰਦ ਨੂੰ ਮੁਖ ਵਿਖੇ ਪਾਣਾ ਕਰੇ।

**ਅਨੁ ਧਨੁ ਬਹੁਤਾ ਉਪਜੈ ਧਰਤੀ ਸੋਭਾ ਪਾਇ॥**

ਗੁਰੂ ਰੂਪ ਬੱਦਲ ਦੇ ਵਰਸਣ ਕਰ ਕੇ ਸ਼ੁਭ-ਗੁਣਾਂ ਰੂਪ ਅੰਨ ਤੇ ਨਾਮ-ਧਨ ਬਹੁਤ ਸਾਰਾ ਉਪਜਦਾ ਹੈ ਅਤੇ ਬੁੱਧੀ ਰੂਪ ਧਰਤੀ ਦੈਵੀ ਗੁਣਾਂ ਕਰ ਕੇ ਸੋਭਾ ਪਾਂਦੀ ਹੈ।

**ਅਨਦਿਨੁ ਲੋਕੁ ਭਗਤਿ ਕਰੇ ਗੁਰ ਕੈ ਸਬਦਿ ਸਮਾਇ॥**

ਜਿਹੜੇ ਲੋਕ ਗੁਰਾਂ ਦੇ ਉਪਦੇਸ਼ ਵਿਖੇ ਸਮਾ ਕੇ ਰਾਤ ਦਿਨੇ ਪ੍ਰਭੂ ਦੀ ਭਗਤੀ ਕਰਦੇ ਹਨ।

**ਆਪੇ ਸਚਾ ਬਖਸਿ ਲਏ ਕਰਿ ਕਿਰਪਾ ਕਰੈ ਰਜਾਇ॥**

ਉਨ੍ਹਾਂ ਲੋਕਾਂ ਨੂੰ ਸੱਚਾ ਪ੍ਰਭੂ ਆਪ ਹੀ ਬਖਸ਼ ਲੈਂਦਾ ਹੈ ਅਤੇ ਕਿਰਪਾ ਦ੍ਰਿਸ਼ਟੀ ਕਰ ਕੇ ਉਹਨਾਂ ਨੂੰ ਪਦਾਰਥਾਂ ਵੱਲੋਂ ਰਜਾਇ= ਤ੍ਰਿਪਤ ਕਰਦਾ ਹੈ।

**ਹਰਿ ਗੁਣ ਗਾਵਹੁ ਕਾਮਣੀ ਸਚੈ ਸਬਦਿ ਸਮਾਇ॥**

ਹੇ ਜਗਿਆਸੂ ਰੂਪ ਕਾਮਣੀਓਂ! ਸੱਚੇ ਗੁਰਾਂ ਦੇ ਉਪਦੇਸ਼ ਵਿਖੇ ਸਮਾ ਕੇ ਹਰੀ ਦੇ ਗੁਣ ਗਾਵਣਾ ਕਰੋ।

**ਭੈ ਕਾ ਸਹਜੁ ਸੀਗਾਰੁ ਕਰਿਹੁ ਸਚਿ ਰਹਹੁ ਲਿਵ ਲਾਇ॥**

ਭੈ ਅਤੇ ਸਹਜੁ= ਸ਼ਾਂਤੀ ਆਦਿਕ ਸ਼ੁਭ ਗੁਣਾਂ ਦਾ ਸਿੰਗਾਰ ਧਾਰਨ ਕਰ ਕੇ ਸੱਚ ਵਿਖੇ ਲਿਵ ਲਗਾ ਰਹਿਣਾ ਕਰੋ।

**ਨਾਨਕ ਨਾਮੋ ਮਨਿ ਵਸੈ ਹਰਿ ਦਰਗਹ ਲਏ ਛਡਾਇ॥ ੫੭॥**

ਗੁਰੂ ਜੀ ਕਥਨ ਕਰਦੇ ਹਨ- ਜੇਕਰ ਹਰੀ-ਪ੍ਰਭੂ ਦਾ ਨਾਮ ਮਨ ਵਿਖੇ ਵਸ ਜਾਵੇ ਤਾਂ ਹਰੀ ਇਸ ਨੂੰ ਪ੍ਰਲੋਕ

ਦਰਗਾਹ ਵਿਖੇ ਜਮਾਂ ਤੋਂ ਛੁਡਾ ਲੈਂਦਾ ਹੈ॥ ੫੭॥

**ਬਾਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ॥**

ਹੇ ਜਗਿਆਸੂ ਰੂਪ ਪਪੀਹਾ! ਜੇਕਰ ਤੂੰ ਸੰਪੂਰਣ ਧਰਤੀ ਪਰ ਵੀ ਫਿਰਨਾ ਕਰੇਂ ਅਤੇ ਸਿੱਧੀ ਦੇ ਬਲ ਨਾਲ ਉਡ ਕੇ ਆਕਾਸ਼ ਵਿਖੇ ਵੀ ਚੜ੍ਹਨਾ ਕਰੇਂ।

*ਅਥਵਾ*- ਊਡਿ= ਪ੍ਰਾਣਾਯਾਮ ਕਰ ਕੇ ਚਾਹੇ ਆਕਾਸਿ= ਦਸਮ ਦੁਆਰ ਵਿਖੇ ਚੜ੍ਹਨਾ ਕਰੇਂ।

*ਅਥਵਾ*- ਊਡਿ= ਸ਼ਕਾਮ ਕਰਮਾਂ ਨੂੰ ਕਰ ਕੇ ਚਾਹੇ ਆਕਾਸਿ= ਸਵਰਗ ਵਿਚ ਚੜ੍ਹਨਾ ਕਰੇਂ ਤਾਂ ਭੀ ਤੇਰੀ ਪਿਆਸ ਨਹੀਂ ਉਤਰੇਗੀ।

**ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ॥**

ਸਤਿਗੁਰਾਂ ਨਾਲ ਮਿਲ ਕੇ ਨਾਮ ਰੂਪ ਜਲ ਨੂੰ ਪਾਣਾ ਕਰੀਏ ਤਾਂ ਪਦਾਰਥਾਂ ਦੀ ਭੁੱਖ ਅਤੇ ਪਿਆਸ ਚੂਕੈ= ਦੂਰ ਹੋ ਜਾਂਦੀ ਹੈ।

**ਜੀਉ ਪਿੰਡੁ ਸਭੁ ਤਿਸ ਕਾ ਸਭੁ ਕਿਛੁ ਤਿਸ ਕੈ ਪਾਸਿ॥**

ਇਹ ਜੀਅ ਪਿੰਡ ਆਦਿਕ ਸਭ ਕੁਝ ਉਸੇ ਦਾ ਦਿਤਾ ਹੋਇਆ ਹੈ, ਕਿਉਂਕਿ ਉਸ ਪ੍ਰਭੂ ਦੇ ਪਾਸ ਸਭ ਕੁਝ ਹੈ।

**ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ॥**

ਜਦ ਕਿ ਉਹ ਬੋਲੇ ਤੋਂ ਬਿਨਾਂ ਹੀ ਸਭ ਕੁਝ ਜਾਣਦਾ ਹੈ, ਤਾਂ ਫਿਰ ਕਿਸ ਦੇ ਅੱਗੇ ਅਰਦਾਸਿ= ਬੇਨਤੀ ਕਰਨੀ ਹੈ।

**ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ॥ ੫੮॥**

ਗੁਰੂ ਜੀ ਕਥਨ ਕਰਦੇ ਹਨ— ਜੋ ਸਾਰਿਆਂ ਘਟਾਂ ਵਿਖੇ ਇਕ ਪ੍ਰਭੂ ਵਰਤ ਰਿਹਾ ਹੈ, ਗੁਰੂ ਸਾਹਿਬ ਜੀ ਸਬਦਿ= ਉਪਦੇਸ਼ ਦੇ ਕੇ ਤਿਸ ਪ੍ਰਮਾਤਮਾ ਦਾ ਪ੍ਰਕਾਸ਼ ਕਰਦੇ ਹਨ॥ ੫੮॥

**ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ॥**

ਗੁਰੂ ਜੀ ਕਥਨ ਕਰਦੇ ਹਨ— ਜਿਹੜਾ ਪੁਰਸ਼ ਸਤਿਗੁਰਾਂ ਦੀ ਸੇਵਾ ਵਿਖੇ ਸਮਾਂਵਦਾ ਹੈ, ਤਿਸ ਪੁਰਸ਼ ਨੂੰ ਹਮੇਸ਼ਾਂ ਹੀ ਬਸੰਤੁ= ਅਨੰਦ ਹੈ।

**ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰੀਆਵਲੁ ਹੋਇ॥ ੫੯॥**

ਹਰੀ ਨਾਮ ਉਪਦੇਸ਼-ਜਲ ਦੇ ਵਰਸਣ ਕਰ ਕੇ ਮਨ ਤਨ ਆਦਿ ਇੰਦ੍ਰੀਏ ਸਭ ਪ੍ਰਫੁੱਲਤ ਹੁੰਦੇ ਹਨ, ਤਿਸ ਦੇ ਭਾਣੇ ਸਾਰਾ ਜਗਤ ਹੀ ਹਰੀਆਵਲੁ= ਅਨੰਦ ਹੁੰਦਾ ਹੈ॥ ੫੯॥

**ਸਬਦੇ ਸਦਾ ਬਸੰਤੁ ਹੈ ਜਿਤੁ ਤਨੁ ਮਨੁ ਹਰਿਆ ਹੋਇ॥**

ਗੁਰ ਉਪਦੇਸ਼ ਕਰ ਕੇ ਸਦਾ ਹੀ ਬਸੰਤੁ= ਅਨੰਦ ਹੁੰਦਾ ਹੈ, ਜਿਸ ਗੁਰੂ ਸ਼ਬਦ ਕਰ ਕੇ ਤਨ ਮਨ ਸ਼ੁਭ-ਗੁਣਾਂ ਨਾਲ ਹਰਿਆ ਹੁੰਦਾ ਹੈ।

## ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ ਸਭੁ ਕੋਇ॥ ੬੦॥

ਗੁਰੂ ਜੀ ਕਥਨ ਕਰਦੇ ਹਨ— ਜਿਸ ਪ੍ਰਭੂ ਨੇ ਸਭ ਕਿਸੇ ਨੂੰ ਸਿਰਜਿਆ ਹੈ, ਉਸ ਪ੍ਰਭੂ ਦਾ ਨਾਮ ਮੈਨੂੰ ਵਿਸਰਦਾ ਨਹੀਂ ਹੈ॥ ੬੦॥

## ਨਾਨਕ ਤਿਨਾ ਬਸੰਤੁ ਹੈ ਜਿਨਾ ਗੁਰਮੁਖਿ ਵਸਿਆ ਮਨਿ ਸੋਇ॥

ਗੁਰੂ ਜੀ ਕਥਨ ਕਰਦੇ ਹਨ— ਜਿਹਨਾਂ ਗੁਰਮੁਖਾਂ ਦੇ ਮਨ ਵਿਖੇ ਗੁਰਾਂ ਦੁਆਰੇ ਉਸ ਪ੍ਰਭੂ ਦਾ ਨਾਮ ਵਸਿਆ ਹੈ, ਤਿਨ੍ਹਾਂ ਨੂੰ ਸਦਾ ਹੀ ਬਸੰਤੁ= ਅਨੰਦ ਹੈ।

## ਹਰਿ ਵੁਠੈ ਮਨੁ ਤਨੁ ਪਰਫੜੈ ਸਭੁ ਜਗੁ ਹਰਿਆ ਹੋਇ॥ ੬੧॥

ਕਿਉਂਕਿ ਹਰੀ ਨਾਮ ਅੰਮ੍ਰਿਤ ਜਲ ਦੇ ਵਰਸਣੇ ਕਰ ਕੇ, ਤਿਨ੍ਹਾਂ ਦਾ ਮਨ ਤਨ ਪਰਫੜੈ= ਪ੍ਰਫੁੱਲਤ ਹੁੰਦਾ ਹੈ ਅਤੇ ਉਹਨਾਂ ਦਾ ਦਰਸ਼ਨ ਕਰ ਕੇ ਸਾਰਾ ਜਗਤ ਸ਼ੁਭ ਗੁਣਾਂ ਨਾਲ ਹਰਿਆ ਹੋਇਆ ਹੈ॥ ੬੧॥

## ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ॥

(ਸਿੱਖ ਬੇਨਤੀ ਕਰਦਾ ਹੈ: ਹੇ ਗੁਰੂ ਜੀ!) ਵਡੜੈ ਝਾਲਿ= ਵੱਡੀ ਸਵੇਰੇ ਝਲੁੰਭਲੈ= ਅੰਮ੍ਰਿਤ ਵੇਲੇ ਕਿਸ ਦਾ ਨਾਮ ਲੈਣਾ ਚਾਹੀਦਾ ਹੈ? *ਗੁਰ ਉੱਤਰ-*

## ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ॥ ੬੨॥

ਜੋ ਪ੍ਰਭੂ ਜਗਤ ਦੇ ਘੜਨ ਤੇ ਭੰਨਣ ਨੂੰ (ਭਾਵ ਉਤਪਤੀ ਲੈਤਾ ਕਰਨ ਨੂੰ-) ਸਮਰੱਥ ਹੈ, ਉਸ ਪ੍ਰਮੇਸ਼ਰ ਦੇ ਨਾਮ ਨੂੰ (ਅੰਮ੍ਰਿਤ ਵੇਲੇ) ਲੈਣਾ ਕਰੋ॥ ੬੨॥

ਕੋਈ ਫ਼ਕੀਰ ਵਗਦੇ ਹਰਟ ਪਾਸ ਬੈਠਾ ਉੱਚੀ-ਉੱਚੀ ਬੋਲ ਰਿਹਾ ਸੀ, ਤਿਸ ਨੂੰ ਅਨੁਕਤੀ ਅਲੰਕਾਰ ਦੇ ਤਰੀਕੇ ਨਾਲ ਆਖਦੇ ਹਨ-

## ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥

ਹੇ ਹਰਹਟ= ਹਰਟ! ਤੂੰ ਤੂੰ ਕਰਨੇ ਰੂਪ ਭਲੀ ਬਾਣੀ ਨੂੰ ਤੂੰ ਬੋਲ ਰਿਹਾ ਹੈਂ।

ਇਤਨੇ ਅੱਖਰ ਸੁਣ ਕੇ ਫਕੀਰ ਨੇ ਵਿਚਾਰਿਆ ਕਿ ਇਹਨਾਂ ਨੇ ਹਰਟ ਨੂੰ ਕੀ ਕਹਿਣਾ ਹੈ, ਇਹ ਤਾਂ ਮੈਨੂੰ ਕੁਝ ਕਹਿ ਰਹੇ ਹਨ!

ਗੁਰੂ ਜੀ ਦੇ ਪਾਸ ਆ ਕੇ ਕਹਿਣ ਲਗਾ— ਆਪ ਜੀ ਨੇ ਕੀ ਆਖਿਆ ਹੈ?

ਤਾਂ ਹਜ਼ੂਰ ਨੇ ਕਿਹਾ- ਹੇ ਹਰਹਟ= ਜੀਵ ਤੂੰ ਤੂੰ ਕਰਨ ਰੂਪ ਬਾਣੀ ਤਾਂ ਤੂੰ ਚੰਗੀ ਬੋਲ ਰਿਹਾ ਹੈਂ।

ਪਰ ਉਹ-

## ਸਾਹਿਬ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ॥

ਮਾਲਕ ਪ੍ਰਭੂ ਸਦਾ ਹੀ ਹਾਜ਼ਰਾ ਹਜ਼ੂਰ ਹੈ, ਇਸ ਤੇ ਤੂੰ ਉੱਚੀਆਂ ਪੁਕਾਰਾਂ ਕਿਸ ਵਾਸਤੇ ਕਰਦਾ ਹੈਂ?

## ਜਿਨਿ ਜਗਤੁ ਉਪਾਇ ਹਰਿ ਰੰਗੁ ਕੀਆ ਤਿਸੈ ਵਿਟਹੁ ਕੁਰਬਾਣੁ॥

ਜਿਸ ਪ੍ਰਭੂ ਨੇ ਹਰ ਰੰਗਾਂ ਦਾ ਜਗਤ ਉਪਾਵਣਾ ਕੀਤਾ ਹੈ, ਤਿਸ ਵਿਟਹੁ= ਉਪਰੋਂ ਬਲਿਹਾਰ ਜਾਣਾ ਕਰ।

**ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ ॥**

ਆਪੁ= ਹੰਕਾਰ ਨੂੰ ਛਡੇਂਗਾ ਤਾਂ ਹੀ ਉਹ ਸਹੁ= ਪਤੀ-ਪ੍ਰਮਾਤਮਾ ਤੈਨੂੰ ਮਿਲੇਗਾ, ਇਹ ਵਿਚਾਰ ਸਭ ਤੋਂ ਸੱਚਾ ਹੈ।

**ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ ॥**

ਜੋ ਪੁਰਸ਼ ਹਉਮੈ ਕਰ ਕੇ ਫਿਕਿਆਂ ਬਚਨਾਂ ਨੂੰ ਬੋਲਣਾ ਕਰਦਾ ਹੈ, ਉਹ ਪ੍ਰਮੇਸ਼ਰ ਦੀ ਭਗਤੀ ਰੂਪ ਕਾਰ ਨੂੰ ਸਮਝ ਨਹੀਂ ਸਕਦਾ।

**ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ ਅਨਦਿਨੁ ਸਦਾ ਵਿਹਾਣ ॥**

ਵਣ ਤ੍ਰਿਣ ਰੂਪ ਤਿੰਨੇ ਭਵਣ ਤਿਸ ਪ੍ਰਮੇਸ਼ਰ ਦੇ ਨਾਮ ਨੂੰ ਧਿਆਂਵਦੇ ਹਨ, ਪਰ ਤੇਰੇ ਰਾਤ ਦਿਨ ਸਦਾ ਹੀ ਨਾਮ ਜਪੇ ਤੋਂ ਬਿਨਾਂ ਵਿਹਾਣ= ਬੀਤਦੇ ਜਾਂਦੇ ਹਨ।

*ਅਥਵਾ*- ਗੁਰਮੁਖਾਂ ਦਾ ਵਣੁ= ਅੰਤਹਕਰਣ, ਤ੍ਰਿਣ= ਇੰਦ੍ਰੀਏ, ਤ੍ਰਿਭਵਣੁ= ਤੀਜਾ ਭਵਨ ਸਰੀਰ।

*ਅਥਵਾ*- ਗੁਰਮੁਖਾਂ ਦੇ (ਕਾਰਨ, ਸੂਖਮ, ਅਸਥੂਲ) ਤ੍ਰਿਭਵਣੁ= ਤਿੰਨੇ ਸਰੀਰ ਉਸ ਪ੍ਰਮੇਸ਼ਰ ਦੇ ਨਾਮਾਂ ਨੂੰ ਧਿਆਉਂਦੇ ਹਨ, ਪਰ ਮਨਮੁਖਾਂ ਦੇ ਰਾਤ ਦਿਨ ਸਦਾ ਨਿਸਫਲ ਹੀ ਵਿਹਾਣ= ਬੀਤਦੇ ਹਨ।

**ਬਿਨੁ ਸਤਿਗੁਰ ਕਿਨੈ ਨ ਪਾਇਆ ਕਰਿ ਕਰਿ ਥਕੇ ਵੀਚਾਰ ॥**

ਸਾਰੇ ਪੁਰਸ਼ ਆਪਣੇ ਆਪ ਉਸ ਦੀ ਪ੍ਰਾਪਤੀ ਦੇ ਵਿਚਾਰਾਂ ਨੂੰ ਕਰ-ਕਰ ਕੇ ਥੱਕ ਗਏ ਹਨ, ਪਰ ਸਤਿਗੁਰਾਂ ਤੋਂ ਬਿਨਾਂ ਪਰਮੇਸ਼ਰ ਨੂੰ ਕਿਸੇ ਨੇ ਪਾਇਆ ਨਹੀਂ।

[ਪੰਨਾ ੧੪੨੧]

**ਨਦਰਿ ਕਰਹਿ ਜੇ ਆਪਣੀ ਤਾਂ ਆਪੇ ਲੈਹਿ ਸਵਾਰਿ ॥**

ਹਾਂ! ਜੇ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਆਪ ਹੀ ਜੀਵਾਂ ਨੂੰ ਸਵਾਰ ਲੈਂਦਾ ਹੈ।

**ਨਾਨਕ ਗੁਰਮੁਖਿ ਜਿਨ੍ਹੀ ਧਿਆਇਆ ਆਏ ਸੇ ਪਰਵਾਣੁ ॥ ੬੩ ॥**

ਗੁਰੂ ਜੀ ਕਥਨ ਕਰਦੇ ਹਨ— ਜਿਹਨਾਂ ਨੇ ਗੁਰਾਂ ਦੁਆਰੇ ਵਾਹਿਗੁਰੂ ਦੇ ਨਾਮਾਂ ਨੂੰ ਧਿਆਉਣਾ ਕੀਤਾ ਹੈ, ਉਹ ਪੁਰਸ਼ ਜਗਤ ਵਿਖੇ ਆਏ ਹੋਏ ਪ੍ਰਮਾਣੀਕ ਹਨ॥ ੬੩ ॥

**ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥**

ਨਿਰੇ ਭਗਵੇਂ ਕਪੜਿਆਂ ਦੇ ਪਹਿਨਣੇ ਕਰ ਕੇ ਵੀ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਮੈਲੇ ਲਿਬਾਸ ਕਰ ਕੇ ਭਾਵ ਮੈਲੇ ਕੁਚੈਲੇ ਕਪੜਿਆਂ ਦੇ ਪਹਿਨਣੇ ਕਰ ਕੇ ਵੀ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ।

**ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥ ੬੪ ॥**

ਗੁਰੂ ਜੀ ਕਥਨ ਕਰਦੇ ਹਨ— ਸਤਿਗੁਰਾਂ ਦੇ ਉਪਦੇਸ਼ ਮਿਲਣ ਕਰ ਕੇ ਆਪਣੇ ਘਰ ਬੈਠਿਆਂ ਹੀ ਜੋਗ ਦੀ ਪ੍ਰਾਪਤੀ ਹੁੰਦੀ ਹੈ॥ ੬੪ ॥

**ਚਾਰੇ ਕੁੰਡਾ ਜੇ ਭਵਹਿ ਬੇਦ ਪੜਹਿ ਜੁਗ ਚਾਰਿ॥**

ਜੇਕਰ ਇਹ ਜੀਵ ਚਾਰੇ ਕੁੰਡਾ= ਚਾਰੇ ਦਿਸ਼ਾਂ ਵਿਖੇ ਫਿਰਦਾ ਵੀ ਰਹੇ ਭਾਵ ਚਾਹੇ ਅਨੇਕ ਤੀਰਥਾਂ ਪਰ ਇਸ਼ਨਾਨ ਵੀ ਕਰਦਾ ਰਹੇ ਅਤੇ ਚਾਰੇ ਜੁਗਾਂ ਵਿਖੇ ਚਾਹੇ ਚਾਰੇ ਵੇਦ ਵੀ ਪੜ੍ਹਦਾ ਰਹੇ ਤਾਂ ਭੀ ਮੋਖਸ਼ ਦੀ ਪ੍ਰਾਪਤੀ ਨਹੀਂ ਹੁੰਦੀ।

**ਨਾਨਕ ਸਾਚਾ ਭੇਟੈ ਹਰਿ ਮਨਿ ਵਸੈ ਪਾਵਹਿ ਮੋਖ ਦੁਆਰ॥ ੬੫॥**

ਗੁਰੂ ਜੀ ਕਥਨ ਕਰਦੇ ਹਨ— ਸੱਚੇ ਗੁਰਾਂ ਦੇ ਭੇਟੈ= ਮਿਲਣ ਕਰ ਕੇ ਜੇਕਰ ਹਰੀ ਨਾਮ ਮਨ ਵਿਖੇ ਵਸ ਜਾਵੇ ਤਾਂ ਹੀ ਇਹ ਜੀਵ ਮੁਕਤੀ ਦਾ ਦੁਆਰਾ ਜੋ ਬ੍ਰਹਮ ਗਿਆਨ ਹੈ ਉਸ ਨੂੰ ਪਾਂਵਦਾ ਹੈ॥ ੬੫॥

**ਨਾਨਕ ਹੁਕਮੁ ਵਰਤੈ ਖਸਮ ਕਾ ਮਤਿ ਭਵੀ ਫਿਰਹਿ ਚਲ ਚਿਤ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਪ੍ਰਮਾਤਮਾ ਦਾ ਹੁਕਮ ਸਾਰੇ ਵਰਤ ਰਿਹਾ ਹੈ, ਉਸ ਪ੍ਰਭੂ ਵੱਲੋਂ ਮਤਿ ਭਵੀ= ਬੁੱਧੀ ਮੁੜਨ ਕਰ ਕੇ ਜੀਵ ਦਾ ਚਿਤ ਚਲ= ਚੰਚਲ ਤਾਈਆਂ ਵਿਖੇ ਫਿਰ ਰਿਹਾ ਹੈ।

ਵਾ-ਚਿਤ ਚੰਚਲ ਹੋ ਕੇ ਸੰਸਾਰ ਵਿਚ ਫਿਰ ਰਿਹਾ ਹੈ।

**ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ॥**

ਮਨਮੁਖਾਂ ਨਾਲ ਦੋਸਤੀ ਪਾਉਣ ਕਰ ਕੇ ਹੇ ਮਿੱਤਰਾ! ਸੁਖਾਂ ਨੂੰ ਕੀ ਪੁਛਦਾ ਹੈਂ? ਅਰਥਾਤ ਮਨਮੁਖਾਂ ਨਾਲ ਮਿੱਤਰਚਾਰਾ ਪਾਉਣ ਕਰ ਕੇ ਸੁਖ ਪ੍ਰਾਪਤ ਨਹੀਂ ਹੁੰਦਾ। ਜੇਕਰ ਤੂੰ ਸੁਖ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ-

**ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ॥**

ਗੁਰਮੁਖਾਂ ਨਾਲ ਦੋਸਤੀ ਪਾਣਾ ਕਰ ਅਤੇ ਪੂਰਨ ਸਤਿਗੁਰਾਂ ਸਉ= ਨਾਲ ਚਿਤ ਬਿਰਤੀ ਨੂੰ ਲਗਾਣਾ ਕਰ।

**ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ॥ ੬੬॥**

ਗੁਰੂ ਕਿਰਪਾ ਹੋਣ ਕਰ ਕੇ ਜਦ ਜਨਮ ਮਰਨ ਦਾ ਮੂਲੁ= ਮੁੱਢ ਅਗਿਆਨ ਕੱਟਿਆ ਜਾਵੇਗਾ। ਹੇ ਮਿੱਤਰਾ! ਤਾਂ ਹੀ ਤੈਨੂੰ ਸੁੱਖ ਪ੍ਰਾਪਤ ਹੋਵੇਗਾ॥ ੬੬॥

**ਭੁਲਿਆਂ ਆਪਿ ਸਮਝਾਇਸੀ ਜਾ ਕਉ ਨਦਰਿ ਕਰੇ॥**

ਜਿਨ੍ਹਾਂ ਉਤੇ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਨ੍ਹਾਂ ਭੁੱਲਿਆਂ ਹੋਇਆਂ ਜੀਵਾਂ ਨੂੰ ਆਪ ਹੀ ਸਮਝਾ ਲੈਂਦਾ ਹੈ।

**ਨਾਨਕ ਨਦਰੀ ਬਾਹਰੀ ਕਰਣ ਪਲਾਹ ਕਰੇ॥ ੬੭॥**

ਗੁਰੂ ਜੀ ਕਥਨ ਕਰਦੇ ਹਨ— ਜੋ ਮਨੁੱਖ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਤੋਂ ਬਾਹਰ ਹਨ, ਉਹ ਮਨੁੱਖ ਕਈ ਤਰ੍ਹਾਂ ਦੇ ਕਰਣ= ਕੀਰਨੇ ਤੇ ਪਲਾਹ= ਯਤਨ ਕਰਦੇ ਰਹਿੰਦੇ ਹਨ ਪਰ ਉਨ੍ਹਾਂ ਦਾ ਬਣਦਾ ਕੁਝ ਨਹੀਂ॥ ੬੭॥

ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੋ ਗਾਵੈ॥

ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥

ਦੋਹਿਰਾ— ਅਮਰਦਾਸ ਸ੍ਰੀ ਗੁਰ ਸੁਖਦ, ਸਤਿ ਸਰੂਪ ਅਨੂਪ।
ਸਿੱਖਨ ਕੇ ਮਨ ਗਜਾਨ ਦਾ, ਗਤਿ ਉਦਾਰ ਵਡ ਭੂਪ।

## ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸਲੋਕ ਸਮਾਪਤੰ॥

# ਸਲੋਕ ਮਹਲਾ ੪

## ੧ਓ ਸਤਿਗੁਰ ਪ੍ਰਸਾਦਿ ॥

**ਵਡਭਾਗੀਆ ਸੋਹਾਗਣੀ ਜਿਨ੍ਾ ਗੁਰਮੁਖਿ ਮਿਲਿਆ ਹਰਿ ਰਾਇ ॥**

(ਸ੍ਰੀ ਗੁਰੂ ਰਾਮਦਾਸ ਜੀ ਕਥਨ ਕਰਦੇ ਹਨ— ਜਿਨ੍ਹਾਂ ਗੁਰਮੁਖਾਂ-ਇਸਤਰੀਆਂ ਨੂੰ ਗੁਰਮੁਖਿ= ਗੁਰਾਂ ਦੁਆਰੇ ਹਰੀ ਰਾਜਾ ਮਿਲਿਆ ਹੈ, ਉਹ ਸੁਹਾਗ-ਵੰਤੀਆਂ ਵੱਡਿਆਂ ਭਾਗਾਂ ਵਾਲੀਆਂ ਹਨ।

**ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥ ੧ ॥**

ਉਨ੍ਹਾਂ ਦੇ ਅੰਦਰ ਗਿਆਨ ਦੀ ਜੋਤ ਪ੍ਰਕਾਸ਼ੀ ਹੈ, ਇਸ ਕਰ ਕੇ ਉਹ ਸੁਹਾਗ-ਵੰਤੀਆਂ ਨਾਮਿ ਸਮਾਇ= ਨਾਮੀ ਪ੍ਰਭੂ ਵਿਖੇ ਅਭੇਦ ਹੋਈਆਂ ਹਨ॥ ੧ ॥

**ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ ॥**

ਜਿਨ੍ਹਾਂ (ਗੁਰਾਂ) ਨੇ ਉਸ ਸੱਚੇ ਵਾਹਿਗੁਰੂ ਨੂੰ ਜਾਤਾ= ਜਾਣਿਆਂ ਹੈ, ਉਹ ਸਤਿਗੁਰੂ ਪੁਰਖ ਵਾਹੁ ਵਾਹੁ= ਧੰਨ-ਧੰਨ ਹਨ।

**ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ ॥**

ਜਿਨ੍ਹਾਂ ਸਤਿਗੁਰਾਂ ਨਾਲ ਮਿਲਣ ਕਰ ਕੇ ਪਦਾਰਥਾਂ ਦੀ ਤਿਖ= ਤ੍ਰੇਹ ਦੂਰ ਹੁੰਦੀ ਹੈ ਅਤੇ ਤਨ ਮਨ ਸੀਤਲੁ= ਠੰਡਾ ਹੋ ਜਾਂਦਾ ਹੈ।

**ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ ॥**

ਸਤਿ ਪੁਰਖੁ= ਪ੍ਰਮੇਸ਼ਰ ਦੇ ਸਰੂਪ ਸਤਿਗੁਰ ਦੇਵ ਜੀ ਧੰਨ ਧੰਨ ਹਨ, ਜਿਨ੍ਹਾਂ ਸਤਿਗੁਰਾਂ ਨੂੰ ਸਭ ਕੋਈ ਸਮਤੁ= ਸਮ ਦ੍ਰਿਸ਼ਟੀ ਭਾਵ ਇਕੋ ਜਿਹਾ ਨਿਗਾਹ ਆਉਂਦਾ ਹੈ।

**ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥**

ਵੈਰ ਤੋਂ ਰਹਿਤ ਸਤਿਗੁਰੂ ਜੀ ਧੰਨਤਾ ਯੋਗ ਹਨ, ਜਿਨ੍ਹਾਂ ਦੀ ਦ੍ਰਿਸ਼ਟੀ ਵਿਖੇ ਨਿੰਦਿਆ ਤੇ ਉਸਤਤੀ ਇਕ ਸਮਾਨ ਹੁੰਦੀ ਹੈ।

**ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥**

(ਸਿੱਖ ਦੇ ਅੰਦਰ ਦੀ ਗੱਲ ਜਾਣਨ ਨੂੰ) ਸੁਜਾਣੁ= ਚਤੁਰ ਜੋ ਸਤਿਗੁਰੂ ਹਨ, ਉਹ ਵਾਹੁ ਵਾਹੁ= ਧੰਨਤਾ

ਦੇ ਯੋਗ ਹਨ, ਜਿਸ ਗੁਰੂ ਦੇ ਹਿਰਦੇ ਅੰਦਰ ਸ਼ੁੱਧ ਬ੍ਰਹਮ ਦਾ ਵਿਚਾਰ ਪ੍ਰਾਪਤ ਹੈ।

**ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ॥**

ਨਿਰੰਕਾਰ ਦੇ ਸਰੂਪ ਸਤਿਗੁਰ ਦੇਵ ਜੀ ਵਾਹੁ ਵਾਹੁ= ਧੰਨਤਾ ਦੇ ਯੋਗ ਹਨ, ਜਿਸ ਗੁਰੂ ਦੇ ਗੁਣਾਂ ਦੇ ਪਾਰਾਵਾਰ ਦਾ ਅੰਤ ਨਹੀਂ ਆਉਂਦਾ।

**ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ॥**

ਉਹ ਸਤਿਗੁਰੂ ਦੇਵ ਜੀ ਧੰਨ ਧੰਨ ਹਨ ਜਿਹੜੇ ਗੁਰੂ ਉਸ ਸੱਚ ਨਾਮ ਨੂੰ ਦ੍ਰਿੜ੍ਹ ਕਰਵਾਂਦੇ ਹਨ।

**ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ॥ ੨॥**

ਗੁਰੂ ਜੀ ਕਥਨ ਕਰਦੇ ਹਨ- ਉਹ ਗੁਰੂ ਧੰਨ ਧੰਨ ਹਨ, ਜਿਨ੍ਹਾਂ ਗੁਰਾਂ ਤੋਂ ਵਾਹਿਗੁਰੂ ਨਾਮ ਜਪਣਾ ਪ੍ਰਾਪਤ ਹੁੰਦਾ ਹੈ॥ ੨॥

**ਹਰਿ ਪ੍ਰਭ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ॥**

ਹਰੀ ਪ੍ਰਭੂ ਗੋਵਿੰਦ ਦਾ ਨਾਮ ਜਪਣ ਕਰ ਕੇ ਗੁਰਮੁਖਾਂ ਨੂੰ ਸਚਾ ਸੋਹਿਲਾ= ਅਨੰਦ ਪ੍ਰਾਪਤ ਹੋਇਆ ਹੈ।

**ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ॥**

ਸਲਾਹੁਣੇ ਯੋਗ ਹਰੀ ਦੇ ਨਾਮ ਨੂੰ ਜਿਸ ਨੇ ਰਾਤ ਦਿਨੇ ਜਪਿਆ ਹੈ, ਉਸ ਦੇ ਮਨ ਵਿਖੇ ਅਨੰਦ ਪ੍ਰਾਪਤ ਹੋਇਆ ਹੈ।

**ਵਡਭਾਗੀ ਹਰਿ ਪਾਇਆ ਪੂਰਨ ਪਰਮਾਨੰਦੁ॥**

ਵਡਭਾਗੀ ਪੁਰਸ਼ਾਂ ਨੇ ਸਾਰਿਆਂ ਵਿਖੇ ਪੂਰਨ ਅਨੰਦ ਸਰੂਪ ਹਰੀ ਨੂੰ ਪਾਵਣਾ ਕੀਤਾ ਹੈ।

**ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ॥ ੩॥**

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਜਨਾਂ ਨੇ ਹਰੀ ਨਾਮ ਨੂੰ ਸਲਾਹਿਆ ਹੈ, ਉਨ੍ਹਾਂ ਦੇ ਮਨ ਤਨ ਵਿਖੇ ਬਹੁੜਿ= ਫਿਰ ਕੋਈ ਭੰਗੁ= ਵਿਘਨ ਨਹੀਂ ਪੈਂਦਾ॥ ੩॥

**ਮੂੰ ਪਿਰੀਆ ਸਉ ਨੇਹੁ ਕਿਉ ਸਜਣ ਮਿਲਹਿ ਪਿਆਰਿਆ॥**

ਮੂੰ= ਮੇਰਾ ਉਸ ਪਿਰੀਆ= ਪਤੀ-ਪ੍ਰਮਾਤਮਾ ਨਾਲ ਨੇਹੁ= ਪ੍ਰੇਮ ਲੱਗ ਰਿਹਾ ਹੈ, ਉਸ ਪਿਆਰੇ ਪਤੀ ਨਾਲ ਮਿਲਾਣ ਵਾਲੇ ਜੋ ਸੱਜਣ ਮਹਾਤਮਾਂ ਹਨ ਉਹ ਮੈਨੂੰ ਕਿਵੇਂ ਮਿਲਣ?

**ਹਉ ਢੂਢੇਦੀ ਤਿਨ ਸਜਣ ਸਚਿ ਸਵਾਰਿਆ॥**

ਹਉ= ਮੈਂ ਉਨ੍ਹਾਂ ਸਜਣ= ਮਹਾਤਮਾਂ ਨੂੰ ਢੂੰਡਦੀ ਹਾਂ, ਜਿਨ੍ਹਾਂ ਸੰਤਾਂ ਨੇ ਸੱਚ ਨਾਮ ਨੂੰ ਜਪ ਕੇ ਆਪਣੇ ਮਨੁੱਖਾ ਜਨਮ ਨੂੰ ਸਵਾਰਿਆ ਹੈ।

**ਸਤਿਗੁਰੁ ਮੈਡਾ ਮਿਤੁ ਹੈ ਜੇ ਮਿਲੈ ਤ ਇਹੁ ਮਨੁ ਵਾਰਿਆ॥**

ਸਤਿਗੁਰੂ ਹੀ ਮੇਰਾ ਪਰਮ ਮਿੱਤਰ ਹੈ, ਜੇਕਰ ਉਹ ਮੈਨੂੰ ਮਿਲ ਜਾਵੇ ਤਾਂ ਮੈਂ ਇਹ ਆਪਣਾ ਮਨ ਉਸ ਤੋਂ

ਵਾਰਨੇ ਫੇਰਨੇ ਕਰਦਾ ਹਾਂ।

**ਦੇਂਦਾ ਮੂੰ ਪਿਰੁ ਦਸਿ ਹਰਿ ਸਜਣੁ ਸਿਰਜਣਹਾਰਿਆ ॥**

ਸਭ ਦੇ ਸਿਰਜਣ ਵਾਲਾ ਜੋ ਹਰੀ ਸੱਜਣ ਪਿਰੀ ਹੈ, ਉਹ ਮੈਨੂੰ ਗੁਰੂ ਸਾਹਿਬ ਜੀ ਦੱਸ ਦਿੰਦੇ ਹਨ।

**ਨਾਨਕ ਹਉ ਪਿਰੁ ਭਾਲੀ ਆਪਣਾ ਸਤਿਗੁਰ ਨਾਲਿ ਦਿਖਾਲਿਆ ॥ ੪ ॥**

ਗੁਰੂ ਜੀ ਕਥਨ ਕਰਦੇ ਹਨ— ਜਗਿਆਸੂ ਰੂਪ ਸਖੀ ਕਹਿੰਦੀ ਹੈ ਜਿਸ ਆਪਣੇ ਪਿਰੀ ਨੂੰ ਹਉ= ਮੈਂ ਭਾਲਦੀ ਸੀ, ਉਸ ਪਿਰੀ ਨੂੰ ਸਤਿਗੁਰਾਂ ਨੇ ਨਾਲ ਹੀ ਵਿਖਾ ਦਿੱਤਾ ਹੈ॥ ੪॥

**ਹਉ ਖੜੀ ਨਿਹਾਲੀ ਪੰਧੁ ਮਤੁ ਮੂੰ ਸਜਣੁ ਆਵਏ ॥**

ਹਉ= ਮੈਂ ਖੜੀ= ਸਮਾਹਤ (ਉਤਸ਼ਾਹਤ) ਚਿੱਤ ਹੋ ਕੇ, ਵਾ ਸਾਵਧਾਨ ਹੋ ਕੇ ਗਿਆਨ ਰੂਪ ਪੰਧੁ= ਰਸਤੇ ਨੂੰ ਨਿਹਾਲੀ= ਦੇਖਦੀ ਹਾਂ ਕਿ ਮਤਾਂ ਮੇਰਾ ਸਜਣੁ= ਪ੍ਰਮਾਤਮਾ ਆਂਵਦਾ ਹੋਵੇ।

**ਕੋ ਆਣਿ ਮਿਲਾਵੈ ਅਜੁ ਮੈ ਪਿਰੁ ਮੇਲਿ ਮਿਲਾਵਏ ॥**

ਐਸਾ ਕੋਈ ਹੈ ਜੋ ਅੱਜ ਹੀ ਮੈਨੂੰ ਲਿਆ ਕੇ ਉਹਨਾਂ ਸਤਿਗੁਰਾਂ ਨਾਲ ਮਿਲਾਣਾ ਕਰੇ, ਜੋ ਮੈਨੂੰ ਪਿਰੀ ਦੇ ਮੇਲ ਨਾਲ ਮਿਲਾਣ ਵਾਲੇ ਹਨ।

[ਪੰਨਾ ੧੪੨੨]

**ਹਉ ਜੀਉ ਕਰੀ ਤਿਸ ਵਿਟਉ ਚਉ ਖੰਨੀਐ, ਜੋ ਮੈ ਪਿਰੀ ਦਿਖਾਵਏ ॥**

ਜੋ ਸੱਜਣ ਮੈਨੂੰ ਪਿਰੀ= ਪ੍ਰਮਾਤਮਾ ਦਾ ਦਰਸ਼ਨ ਦਿਖਾ ਦੇਵੇ ਤਿਸ ਦੇ ਉਪਰੋਂ ਹਉ= ਮੈਂ ਆਪਣੇ ਜੀਅ ਨੂੰ ਚਉ ਖੰਨੀਐ= ਚਾਰ ਟੁਕੜੇ ਕਰ ਦਿੰਦੀ ਹਾਂ। ਭਾਵ ਚਤੁਸ਼ਟੇ ਅੰਤਹਕਰਣ ਕਰ ਕੇ ਮੈਂ ਉਸ ਤੋਂ ਬਲਿਹਾਰ ਕੁਰਬਾਨ ਜਾਂਦੀ ਹਾਂ।

**ਨਾਨਕ ਹਰਿ ਹੋਇ ਦਇਆਲੁ ਤਾਂ ਗੁਰੁ ਪੂਰਾ ਮੇਲਾਵਏ ॥ ੫ ॥**

ਗੁਰੂ ਜੀ ਕਥਨ ਕਰਦੇ ਹਨ— (ਜਾਂ) ਹਰੀ ਦਿਆਲੂ ਕ੍ਰਿਪਾਲੂ ਹੋਵੇ ਤਾਂ ਉਹ ਪੂਰੇ ਗੁਰੂ ਨਾਲ ਮਿਲਾਉਂਦਾ ਹੈ॥ ੫॥

**ਅੰਤਰਿ ਜੋਰੁ ਹਉਮੈ ਤਨਿ ਮਾਇਆ ਕੂੜੀ ਆਵੈ ਜਾਇ ॥**

ਇਸ ਜੀਵ ਦੇ ਤਨ ਅੰਦਰ ਮਾਇਆ ਰੂਪ ਹੰਗਤਾ ਮਮਤਾ ਦਾ ਜ਼ੋਰ ਹੈ, ਕੂੜੀ= ਝੂਠੀ ਹੰਗਤਾ ਮਮਤਾ ਕਰ ਕੇ ਇਹ ਜੀਵ ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਹੈ।

**ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ ਦੁਤਰੁ ਤਰਿਆ ਨ ਜਾਇ ॥**

ਸਤਿਗੁਰਾਂ ਦਾ ਫੁਰਮਾਇਆ ਹੋਇਆ ਹੁਕਮ ਜੀਵ ਮੰਨ ਨਹੀਂ ਸਕਦਾ, ਇਸ ਕਰ ਕੇ ਜੀਵ ਤੋਂ ਦੁਤਰੁ= ਕਠਿਨ ਸੰਸਾਰ-ਸਮੁੰਦਰ ਤੋਂ ਤਰਿਆਂ ਨਹੀਂ ਜਾਂਦਾ।

**ਨਦਰਿ ਕਰੇ ਜਿਸੁ ਆਪਣੀ ਸੋ ਚਲੈ ਸਤਿਗੁਰ ਭਾਇ ॥**

ਜਿਸ ਮਨੁੱਖ ਉਤੇ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਪੁਰਸ਼ ਸਤਿਗੁਰਾਂ ਦੇ ਭਾਇ=

ਭਾਣੇ ਭਾਵ ਹੁਕਮ ਵਿਖੇ ਚਲਦਾ ਹੈ।

## ਸਤਿਗੁਰ ਕਾ ਦਰਸਨੁ ਸਫਲੁ ਹੈ ਜੋ ਇਛੈ ਸੋ ਫਲੁ ਪਾਇ॥

ਸਤਿਗੁਰਾਂ ਦਾ ਦਰਸ਼ਨ ਸਹਿਤ ਫਲਾਂ ਦੇ ਹੋਣ ਕਰ ਕੇ ਸਫ਼ਲ ਹੈ, ਮਨੁੱਖ ਜੋ ਇੱਛਾ ਧਾਰ ਕੇ ਸਤਿਗੁਰਾਂ ਦਾ ਦਰਸ਼ਨ ਕਰਦਾ ਹੈ ਓਹੀ ਫਲ ਪਾਂਦਾ ਹੈ।

## ਜਿਨੀ ਸਤਿਗੁਰੁ ਮੰਨਿਆਂ ਹਉ ਤਿਨ ਕੇ ਲਾਗਉ ਪਾਇ॥

ਜਿਨ੍ਹਾਂ ਨੇ ਸਤਿਗੁਰਾਂ ਨੂੰ ਬ੍ਰਹਮ ਰੂਪ ਜਾਣ ਕੇ ਮੰਨਣਾ ਕੀਤਾ ਹੈ।

*ਅਥਵਾ*-ਜਿਨ੍ਹਾਂ ਨੇ ਸਤਿਗੁਰਾਂ ਦੇ ਹੁਕਮ ਨੂੰ ਮੰਨਿਆਂ ਹੈ, ਹਉ= ਮੈਂ ਉਨ੍ਹਾਂ ਦੇ ਪਾਇ= ਚਰਨੀਂ ਲੱਗਦਾ ਹਾਂ।

## ਨਾਨਕੁ ਤਾ ਕਾ ਦਾਸੁ ਹੈ ਜਿ ਅਨਦਿਨੁ ਰਹੈ ਲਿਵ ਲਾਇ॥ ੬॥

ਗੁਰੂ ਜੀ ਕਥਨ ਕਰਦੇ ਹਨ— ਮੈਂ ਉਨ੍ਹਾਂ ਦਾ ਦਾਸ ਹਾਂ ਜਿਹੜੇ ਅਨਦਿਨੁ= ਰਾਤ ਦਿਨੇ ਪ੍ਰਭੂ ਵਿਖੇ ਬਿਰਤੀ ਲਗਾ ਰਹੇ ਹਨ॥ ੬॥

## ਜਿਨਾ ਪਿਰੀ ਪਿਆਰੁ ਬਿਨੁ ਦਰਸਨ ਕਿਉ ਤ੍ਰਿਪਤੀਐ॥

ਜਿਨ੍ਹਾਂ ਗੁਰਮੁਖਾਂ ਦਾ ਪਿਰੀ= ਪ੍ਰਮਾਤਮਾ ਵਿਖੇ ਪਿਆਰ ਹੈ, ਉਹ ਵਾਹਿਗੁਰੂ ਦਾ ਦਰਸ਼ਨ ਦੇਖੇ ਬਿਨਾਂ ਕਿਵੇਂ ਤ੍ਰਿਪਤੀ ਨੂੰ ਪ੍ਰਾਪਤ ਹੋ ਸਕਦੇ ਹਨ, ਭਾਵ ਨਹੀਂ ਹੁੰਦੇ।

## ਨਾਨਕ ਮਿਲੇ ਸੁਭਾਇ ਗੁਰਮੁਖਿ ਇਹੁ ਮਨੁ ਰਹਸੀਐ॥ ੭॥

ਗੁਰੂ ਜੀ ਕਥਨ ਕਰਦੇ ਹਨ—ਜਿਹੜੇ ਗੁਰਮੁਖ ਗੁਰਾਂ ਦੁਆਰੇ ਸੁ+ਭਾਇ= ਸਰੇਸ਼ਟ ਪ੍ਰੇਮ ਕਰ ਕੇ ਸੁਭਾਵਕ ਹੀ ਵਾਹਿਗੁਰੂ ਨੂੰ ਮਿਲੇ ਹਨ। ਉਹਨਾਂ ਦਾ ਇਹ ਮਨ ਰਹਸੀਐ= ਅਨੰਦ ਨੂੰ ਪ੍ਰਾਪਤ ਹੋਇਆ ਹੈ॥ ੭॥

## ਜਿਨਾ ਪਿਰੀ ਪਿਆਰੁ ਕਿਉ ਜੀਵਨਿ ਪਿਰ ਬਾਹਰੇ॥

ਜਿਨ੍ਹਾਂ ਦਾ ਵਾਹਿਗੁਰੂ ਨਾਲ ਪਿਆਰ ਹੈ, ਉਹ ਪਤੀ ਤੋਂ ਬਾਹਰੇ= ਬਿਨਾਂ ਕਿਉਂ ਜੀਵਨਿ= ਕਿਵੇਂ ਜੀਅ ਸਕਦੇ ਹਨ, ਭਾਵ ਨਹੀਂ ਜੀਊਂਦੇ।

## ਜਾ ਸਹੁ ਦੇਖਨਿ ਆਪਣਾ ਨਾਨਕ ਥੀਵਨਿ ਭੀ ਹਰੇ॥ ੮॥

ਗੁਰੂ ਜੀ ਕਥਨ ਕਰਦੇ ਹਨ ਜਾ= ਜੇਕਰ ਉਹ ਆਪਣੇ ਸਹੁ= ਪਤੀ-ਪ੍ਰਮਾਤਮਾ ਨੂੰ ਦੇਖ ਲੈਣ, ਭੀ= ਪੁਨਾ ਤਦ ਉਹ ਸ਼ੁਭ ਗੁਣਾਂ ਕਰ ਕੇ ਹਰੇ ਥੀਵਨਿ= ਹੁੰਦੇ ਹਨ।

ਵਾ-ਅਨੰਦ ਸੰਯੁਕਤ ਹੁੰਦੇ ਹਨ॥ ੮॥

## ਜਿਨਾ ਗੁਰਮੁਖਿ ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ॥

ਹੇ ਸੱਚੇ ਪ੍ਰੀਤਮ! ਵਾਹਿਗੁਰੂ ਜਿਹਨਾਂ ਗੁਰਮੁਖਾਂ ਦੇ ਹਿਰਦੇ ਅੰਦਰ ਤੈ= ਆਪ ਜੀ ਨੇ ਨੇਹੁ ਲਾਇਆ= ਪ੍ਰੇਮ ਲਗਾਉਣਾ ਕੀਤਾ ਹੈ।

**ਰਾਤੀ ਅਤੇ ਡੇਹੁ ਨਾਨਕ ਪ੍ਰੇਮਿ ਸਮਾਇਆ ॥ ੯ ॥**

ਗੁਰੂ ਜੀ ਕਥਨ ਕਰਦੇ ਹਨ— ਉਹਨਾਂ ਗੁਰਮੁਖਾਂ ਦਾ ਮਨ ਰਾਤੀ ਅਤੇ ਡੇਹੁ= ਦਿਨ ਭਾਵ ਰਾਤ ਦਿਨੇ (ਅੱਠੇ ਪਹਿਰ) ਇਕ ਰਸ ਪ੍ਰੇਮ ਵਿਖੇ ਸਮਾਇਆ ਰਹਿੰਦਾ ਹੈ॥ ੯॥

**ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ ॥**

ਗੁਰਮੁਖਾਂ ਦੇ ਰਿਦੇ ਅੰਦਰ ਉਹ ਸੱਚੀ ਆਸ਼ਕੀ ਹੈ ਜਿਸ ਆਸ਼ਕੀ ਕਰ ਕੇ ਸੱਚਾ ਪ੍ਰੀਤਮ ਪਾਈਦਾ ਹੈ।

**ਅਨਦਿਨੁ ਰਹਹਿ ਅਨੰਦਿ ਨਾਨਕ ਸਹਜਿ ਸਮਾਈਐ ॥ ੧੦ ॥**

ਗੁਰੂ ਜੀ ਕਥਨ ਕਰਦੇ ਹਨ— ਸਹਜ ਪਦ ਵਿਖੇ ਸਮਾਣ ਕਰ ਕੇ ਗੁਰਮੁਖ ਅਨਦਿਨੁ= ਰਾਤ ਦਿਨੇ ਅਨੰਦ ਰਹਿੰਦੇ ਹਨ॥ ੧੦॥

**ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ ॥**

ਪਿਆਰੇ ਪ੍ਰਭੂ ਵਿਖੇ ਸੱਚਾ ਪ੍ਰੇਮ ਕਰਨਾ ਪੂਰਿਆਂ ਗੁਰਾਂ ਦੇ ਉਪਦੇਸ਼ ਕਰ ਕੇ ਪਾਈਦਾ ਹੈ।

**ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ ॥ ੧੧ ॥**

ਗੁਰੂ ਜੀ ਕਥਨ ਕਰਦੇ ਹਨ— ਪ੍ਰੇਮ ਨਾਲ ਹਰੀ ਗੁਣਾਂ ਦੇ ਗਾਇਣ ਕਰਨ ਨਾਲ ਕਦੇ ਵੀ ਕੋਈ ਭੰਗੁ= ਵਿਘਨ ਨਹੀਂ ਹੁੰਦਾ॥ ੧੧॥

**ਜਿਨ੍ਾ ਅੰਦਰਿ ਸਚਾ ਨੇਹੁ ਕਿਉ ਜੀਵਨ੍ਿ ਪਿਰੀ ਵਿਹੂਣਿਆ ॥**

ਜਿਨ੍ਹਾਂ ਗੁਰਮੁਖਾਂ ਦੇ ਰਿਦੇ ਅੰਦਰ ਸੱਚਾ ਨੇਹੁ= ਪ੍ਰੇਮ ਲੱਗਾ ਹੈ, ਉਹ ਆਪਣੇ ਪਤੀ-ਪ੍ਰਮਾਤਮਾ ਤੋਂ ਬਿਨਾਂ ਕਿਵੇਂ ਜਿਊਂਦੇ ਹਨ?

**ਗੁਰਮੁਖਿ ਮੇਲੇ ਆਪਿ ਨਾਨਕ ਚਿਰੀ ਵਿਛੁੰਨਿਆ ॥ ੧੨ ॥**

ਗੁਰੂ ਜੀ ਕਥਨ ਕਰਦੇ ਹਨ— ਚਿਰੰਕਾਲ ਦੇ ਵਿਛੁੜਿਆਂ ਹੋਇਆਂ ਜੀਵਾਂ ਨੂੰ ਗੁਰਾਂ ਦੁਆਰੇ ਉਹ ਪ੍ਰਮਾਤਮਾ ਆਪ ਆਪਣੇ ਨਾਲ ਮੇਲਦਾ ਹੈ॥ ੧੨॥

**ਜਿਨ ਕਉ ਪ੍ਰੇਮ ਪਿਆਰੁ ਤਉ ਆਪੇ ਲਾਇਆ ਕਰਮੁ ਕਰਿ ॥**

ਹੇ ਵਾਹਿਗੁਰੂ! ਜਿਨ੍ਹਾਂ ਗੁਰਮੁਖਾਂ ਨੂੰ ਤੁਸੀਂ ਆਪਣੇ ਪ੍ਰੇਮ ਦਾ ਪਿਆਰ ਆਪ ਹੀ ਕਰਮੁ ਕਰਿ= ਕਿਰਪਾ ਕਰ ਕੇ ਲਗਾਇਆ ਹੈ।

**ਨਾਨਕ ਲੇਹੁ ਮਿਲਾਇ ਮੈ ਜਾਚਿਕ ਦੀਜੈ ਨਾਮੁ ਹਰਿ ॥ ੧੩ ॥**

ਉਨ੍ਹਾਂ ਗੁਰਮੁਖਾਂ ਨਾਲ ਮੈਨੂੰ ਮਿਲਾ ਲਵੋ ਅਤੇ ਮੈਂ ਜਾਚਿਕ= ਮੰਗਤੇ ਨੂੰ ਹੇ ਹਰੀ ! ਨਾਮ ਦਾਨ ਦੇਣਾ ਕਰੋ॥ ੧੩॥

**ਗੁਰਮੁਖਿ ਹਸੈ ਗੁਰਮੁਖਿ ਰੋਵੈ ॥**

ਸ੍ਵੈ ਸਰੂਪ ਦੇ ਅਨੰਦ ਨੂੰ ਪਾ ਕੇ ਗੁਰਮੁਖ ਜਨ ਕਦੇ ਹਸਦੇ ਹਨ ਤੇ ਕਦੇ ਵੈਰਾਗ ਕਰ ਕੇ ਰੁਦਨ

ਕਰਦੇ ਹਨ।

**ਜਿ ਗੁਰਮੁਖਿ ਕਰੇ ਸਾਈ ਭਗਤਿ ਹੋਵੈ॥**

ਗੁਰਮੁਖ ਜੋ ਭੀ ਕੰਮ ਕਰਦੇ ਹਨ, ਉਨ੍ਹਾਂ ਦੀ ਉਸ ਕੰਮ ਵਿਖੇ ਪ੍ਰਭੂ ਦੀ ਭਗਤੀ ਹੀ ਹੁੰਦੀ ਹੈ।

**ਗੁਰਮੁਖਿ ਹੋਵੈ ਸੁ ਕਰੇ ਵੀਚਾਰੁ॥**

ਜੋ ਪੁਰਸ਼ ਗੁਰਮੁਖ ਹੁੰਦੇ ਹਨ, ਉਹ ਆਪਣੇ ਸਰੂਪ ਦਾ ਹੀ ਵਿਚਾਰ ਕਰਦੇ ਹਨ।

**ਗੁਰਮੁਖਿ ਨਾਨਕ ਪਾਵੈ ਪਾਰੁ॥੧੪॥**

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖ ਜਨ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਪਾਂਵਦੇ ਹਨ।

**ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥**

ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ ਨਾਮ ਨਿਧੀਆਂ ਦਾ ਖਜ਼ਾਨਾ ਹੈ, ਉਹ ਗੁਰਮੁਖ ਕੇਵਲ ਗੁਰਬਾਣੀ ਦਾ ਹੀ ਵਿਚਾਰ ਕਰਦੇ ਰਹਿੰਦੇ ਹਨ।

**ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥**

ਏਸੇ ਕਰ ਕੇ ਉਹਨਾਂ ਗੁਰਮੁਖਾਂ ਦੇ ਤਿਸ ਸੱਚੇ ਪ੍ਰਲੋਕ ਦਰਬਾਰ ਵਿਖੇ ਮੂੰਹ ਉਜਲੇ ਹੁੰਦੇ ਹਨ।

**ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ॥**

ਜਿਹੜੇ ਮਨੁੱਖ ਕਰਤਾਰ ਨੇ ਆਪ ਬਖਸ਼ੇ ਹਨ, ਤਿਨ੍ਹਾਂ ਨੂੰ ਉਠਦਿਆਂ ਬੈਠਦਿਆਂ ਕਦੇ ਵੀ ਪ੍ਰਭੂ ਦਾ ਨਾਮ ਭੁੱਲਦਾ ਨਹੀਂ ਹੈ।

**ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ॥੧੫॥**

ਗੁਰੂ ਜੀ ਕਥਨ ਕਰਦੇ ਹਨ— ਜਿਹੜੇ ਗੁਰਮੁਖ ਸਿਰਜਣਹਾਰਿ= ਪ੍ਰਭੂ ਨੇ ਆਪਣੇ ਨਾਲ ਮੇਲੇ ਹਨ, ਉਹ ਗੁਰਮੁਖ ਵਾਹਿਗੁਰੂ ਨਾਲ ਮਿਲੇ ਹੋਏ ਫਿਰ ਕਦੇ ਵਿਛੁੜਦੇ ਨਹੀਂ॥ ੧੫॥

**ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥**

(ਹਿੰਦੂਆਂ ਨੂੰ ਆਪਣਿਆਂ) ਗੁਰਾਂ ਦੀ (ਅਤੇ ਮੁਸਲਮਾਨਾਂ ਨੂੰ ਆਪਣਿਆਂ) ਪੀਰਾਂ ਦੀ ਸੇਵਾ ਕਰਨੀ ਬੜੀ ਕਠਿਨ ਹੈ।

*ਅਥਵਾ*- ਪੀਰਾਂ= ਪੂਜਜ ਗੁਰਾਂ ਦੀ ਸੇਵਾ ਟਹਿਲ ਕਰਨੀ ਬੜੀ ਕਰੜੀ= ਕਠਿਨ ਹੈ, ਸਿਰ ਦੇ ਕੇ ਸੇਵਾ ਕਰਨੀ ਪੈਂਦੀ ਹੈ ਪਰ ਅੰਤ ਨੂੰ ਸਾਰੁ= ਸਰੇਸ਼ਟ ਸੁਖ ਦਿੰਦੀ ਹੈ।

**ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ॥**

ਜਿਸ ਉਤੇ ਵਾਹਿਗੁਰੂ ਆਪ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਨੂੰ ਤਾਰਨ ਹੇਤ= ਵਾਸਤੇ ਉਸ ਦੇ ਮਨ ਤਨ ਵਿਖੇ ਤਿਸ ਸੇਵਾ ਦਾ ਪਿਆਰ ਲਗਾਂਦਾ ਹੈ।

**ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ॥**

ਸਤਿਗੁਰਾਂ ਦੀ ਸੇਵਾ ਵਿਖੇ ਲੱਗਿਆਂ ਹੋਇਆਂ ਇਹ ਜੀਵ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ।

## ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ ॥

ਸੇਵਾ ਕਰਦਿਆਂ ਹੋਇਆਂ ਜਿਸ ਦੇ ਹਿਰਦੇ ਅੰਦਰ ਬਿਬੇਕ (ਬਿਬ+ਏਕ)= ਦੋਂਹ ਤੋਂ ਇਕ ਹੋਣ ਦਾ ਵਿਚਾਰ ਪ੍ਰਾਪਤ ਹੋਇਆ ਹੈ, ਉਹ ਮਨ ਇੱਛਤ ਫਲ ਨੂੰ ਪਾਂਦਾ ਹੈ।

## ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ ॥੧੬॥

ਗੁਰੂ ਜੀ ਕਥਨ ਕਰਦੇ ਹਨ— ਸਤਿਗੁਰਾਂ ਦੇ ਮਿਲਾਪ ਹੋਣ ਕਰ ਕੇ ਹੀ ਸਾਰੇ ਦੁੱਖਾਂ ਦੇ ਨਵਿਰਤ ਕਰਨ ਵਾਲਾ ਪ੍ਰਭੂ ਪ੍ਰਾਪਤ ਹੁੰਦਾ ਹੈ॥ ੧੬॥

## ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ ॥

ਮਨਮੁਖ ਪੁਰਸ਼ ਜੋ ਭੀ ਸੇਵਾ ਕਰਦੇ ਹਨ ਉਹ ਦ੍ਵੈਤ ਭਾਵ ਵਿਚ ਚਿਤ ਬਿਰਤੀ ਨੂੰ ਲਗਾ ਕੇ ਸੇਵਾ ਕਰਦੇ ਹਨ, ਇਸ ਕਰ ਕੇ ਉਹਨਾਂ ਨੂੰ ਸ਼ੁਭ ਫਲ ਦੀ ਪ੍ਰਾਪਤੀ ਨਹੀਂ ਹੁੰਦੀ।

## ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ ॥

ਪੁੱਤਰ ਅਤੇ ਕਲਤੁ= ਇਸਤ੍ਰੀ ਆਦਿ ਜੋ ਕੁਟੰਬ ਹੈ ਤਿਸ ਵਿਖੇ ਲੱਗ ਕੇ ਮਨਮੁਖ ਪੁਰਸ਼ ਮਾਇਆ ਦੇ ਮੋਹ ਨੂੰ ਵਧਾ ਰਹੇ ਹਨ।

## ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ ॥

ਜਿਸ ਵੇਲੇ ਅੰਤ ਨੂੰ ਪ੍ਰਲੋਕ ਦਰਗਾਹ ਵਿਖੇ ਗਿਆਂ ਹਿਸਾਬ ਮੰਗਿਆ ਜਾਣਾ ਹੈ ਤਾਂ ਅੰਤ ਨੂੰ ਕੋਈ ਛੁਡਾ ਨਹੀਂ ਸਕੇਗਾ।

[ਪੰਨਾ ੧੪੨੩]

## ਬਿਨੁ ਨਾਵੈ ਸਭੁ ਦੁਖੁ ਹੈ ਦੁਖਦਾਈ ਮੋਹ ਮਾਇ ॥

ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾਂ ਸਾਰਾ ਕੁਟੰਬ ਦੁੱਖ ਰੂਪ ਹੈ ਅਤੇ ਮਾਇਆ ਦਾ ਮੋਹ ਵੀ ਦੁੱਖਾਂ ਦੇ ਦੇਣ ਵਾਲਾ ਹੈ।

## ਨਾਨਕ ਗੁਰਮੁਖਿ ਨਦਰੀ ਆਇਆ ਮੋਹ ਮਾਇਆ ਵਿਛੁੜਿ ਸਭ ਜਾਇ ॥੧੭॥

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖਾਂ ਨੂੰ ਇਹ ਨਦਰੀ= ਨਿਗਾਹ ਆਇਆ ਹੈ ਕਿ ਮਾਇਆ ਰਚਿਤ ਸੰਬੰਧੀਆਂ ਵਿਖੇ ਜੋ ਮੋਹ ਕਰਨਾ ਹੈ ਇਹ ਅੰਤ ਨੂੰ ਸਭ ਵਿਛੁੜ ਜਾਣ ਵਾਲਾ ਹੈ॥ ੧੭॥

## ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ ॥

ਗੁਰਮੁਖ ਜਨ ਆਪਣੇ ਸਹ= ਪਤੀ-ਪ੍ਰਮਾਤਮਾ ਦਾ ਹੁਕਮ ਮੰਨਦੇ ਹਨ, ਵਾਹਿਗੁਰੂ ਦੇ ਹੁਕਮ ਵਿਚ ਹੀ ਗੁਰਮੁਖ ਜਨ ਆਤਮ ਸੁਖ ਨੂੰ ਪਾਂਦੇ ਹਨ।

## ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ ॥

ਵਾਹਿਗੁਰੂ ਦੇ ਹੁਕਮ ਵਿਚ ਹੀ ਤਨ ਕਰ ਕੇ ਸੇਵਾ ਕਰਦੇ ਹਨ, ਵਾਹਿਗੁਰੂ ਦੇ ਹੁਕਮ ਵਿਚ ਹੀ ਮਨ ਕਰ ਕੇ ਉਸ ਨੂੰ ਆਰਾਧਦੇ ਹਨ, ਵਾਹਿਗੁਰੂ ਦੇ ਹੁਕਮ ਵਿਚ ਆਪ ਸਮਾਉਂਦੇ ਹਨ ਅਤੇ ਹੋਰਨਾਂ ਨੂੰ ਸਮਾਂਵਦੇ ਹਨ।

**ਹੁਕਮੁ ਵਰਤੁ ਨੇਮੁ ਸੁਚ ਸੰਜਮੁ ਮਨ ਚਿੰਦਿਆ ਫਲੁ ਪਾਏ॥**

ਹੁਕਮ ਦੇ ਮੰਨਣੇ ਰੂਪ ਵਰਤ, ਨੇਮ, ਸੁਚ= ਪਵਿੱਤਰਤਾ ਤੇ ਸੰਜਮ ਆਦਿਕ ਕਰਮ ਕਰ ਕੇ ਮਨ ਚਿੰਦਿਆ= ਮਨ ਇੱਛਤ ਫਲਾਂ ਨੂੰ ਪਾਂਵਦੇ ਹਨ।

**ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ॥**

ਜਿਹੜੀ ਇਸਤ੍ਰੀ ਵਾਹਿਗੁਰੂ ਦੇ ਹੁਕਮ ਨੂੰ ਬੁਝਦੀ ਹੈ ਤੇ ਬਿਰਤੀ ਲਗਾ ਕੇ ਸਤਿਗੁਰਾਂ ਦੀ ਸੇਵਾ ਕਰਦੀ ਹੈ, ਉਹ ਇਸਤਰੀ ਸਦਾ ਲਈ ਸੁਹਾਗਵੰਤੀ ਹੈ।

**ਨਾਨਕ ਕਿਰਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਏ॥੧੮॥**

ਗੁਰੂ ਜੀ ਕਥਨ ਕਰਦੇ ਹਨ— ਜਿਹਨਾਂ ਗੁਰਮੁਖਾਂ ਉਪਰ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹਨਾਂ ਨੂੰ ਆਪਣੇ ਹੁਕਮ ਵਿਖੇ ਮਿਲਾ ਲੈਂਦਾ ਹੈ॥ ੧੮॥

**ਮਨਮੁਖਿ ਹੁਕਮੁ ਨ ਬੁਝੇ ਬਪੁੜੀ ਨਿਤ ਹਉਮੈ ਕਰਮ ਕਮਾਇ॥**

ਇਹ ਬਪੁੜੀ= ਵਿਚਾਰੀ ਮਨਮੁਖ-ਇਸਤ੍ਰੀ ਵਾਹਿਗੁਰੂ ਦੇ ਹੁਕਮ ਨੂੰ ਬੁਝਦੀ ਨਹੀਂ ਹੈ ਤੇ ਨਿਤਾਪ੍ਰਤੀ ਹਉਮੈ ਦੇ ਸਹਿਤ ਕਰਮਾਂ ਨੂੰ ਕਮਾਂਵਦੀ ਹੈ।

**ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ॥**

ਪਖੰਡ ਸਹਿਤ ਵਰਤ, ਨੇਮ, ਸੁਚ= ਪਵਿਤ੍ਰਤਾ, ਇੰਦ੍ਰੀਆਂ ਦਾ ਦਮਨ ਅਤੇ ਠਾਕੁਰ ਪੂਜਾ ਆਦਿਕ ਕਰਮ ਕਰਨ ਨਾਲ ਚਿਤ ਵਿਚੋਂ ਭਰਮ ਨਹੀਂ ਜਾਂਦਾ।

**ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ॥**

ਮਾਇਆ ਦੇ ਮੋਹ ਵਿਖੇ ਬੇਧੇ= ਤਦਾਕਾਰ ਹੋਣ ਕਰ ਕੇ ਅੰਦਰੋਂ ਕੁਸੁਧੁ= ਅਪਵਿੱਤਰ ਹਨ, ਜਿਵੇਂ ਹਸਤੀ= ਹਾਥੀ ਨਹਾਕੇ ਆਪਣੇ ਉਤੇ ਛਾਰੁ= ਖੇਹ (ਮਿੱਟੀ) ਉਡਾਉਂਦਾ ਹੈ, ਤਿਵੇਂ ਮਨਮੁਖ ਪੁਰਸ਼ ਵੀ ਕਰਮਾਂ ਨੂੰ ਕਰ ਕੇ ਹੰਕਾਰ ਰੂਪੀ ਖੇਹ ਉਡਾਉਂਦਾ ਹੈ।

**ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ॥**

ਜਿਸ ਪ੍ਰਭੂ ਨੇ ਜੀਵਾਂ ਨੂੰ ਪੈਦਾ ਕੀਤਾ ਹੈ ਇਹ ਜੀਵ ਉਸ ਨੂੰ ਚੇਤਦੇ ਨਹੀਂ ਹਨ, ਹੁਣ ਪ੍ਰਭੂ ਦੇ ਚੇਤੇ ਤੋਂ ਬਿਨਾਂ ਇਹ ਜੀਵ ਕਿਵੇਂ ਸੁਖ ਪਾ ਸਕਦੇ ਹਨ।

**ਨਾਨਕ ਪਰਪੰਚੁ ਕੀਆ ਧੁਰਿ ਕਰਤੈ ਪੂਰਬਿ ਲਿਖਿਆ ਕਮਾਏ॥੧੯॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਕਰਤੇ ਪੁਰਖ ਨੇ ਇਹ ਪ੍ਰਪੰਚ ਆਦਿ ਤੋਂ ਹੀ ਕੀਤਾ ਹੈ, ਉਸ ਪ੍ਰਭੂ ਨੇ ਜੋ ਪੂਰਬਲੇ ਕਰਮਾਂ ਅਨੁਸਾਰ ਇਸ ਜੀਵ ਦੇ ਮੱਥੇ ਪਰ ਲੇਖ ਲਿਖ ਦਿੱਤਾ ਹੈ, ਇਹ ਜੀਵ ਓਸੇ ਅਨੁਸਾਰ ਕਰਮਾਂ ਨੂੰ ਕਮਾਂਵਦੇ ਹਨ॥ ੧੯॥

**ਗੁਰਮੁਖਿ ਪਰਤੀਤਿ ਭਈ ਮਨੁ ਮਾਨਿਆ ਅਨਦਿਨੁ ਸੇਵਾ ਕਰਤ ਸਮਾਇ॥**

ਮੁਖ ਗੁਰਾਂ ਦਾ ਮਨ ਪ੍ਰਮੇਸ਼ਰ ਉਤੇ ਮੰਨਿਆ ਹੋਇਆ ਦੇਖ ਕੇ ਗੁਰਮੁਖ ਜਗਿਆਸੂਆਂ ਦੇ ਹਿਰਦੇ ਵਿਖੇ ਪਰਤੀਤਿ ਭਈ= ਭਰੋਸਾ ਹੋਇਆ ਹੈ, ਏਸੇ ਕਰ ਕੇ ਗੁਰਮੁਖ ਜਗਿਆਸੂ ਰਾਤ ਦਿਨੇ ਗੁਰਾਂ ਦੀ ਸੇਵਾ ਕਰਨ ਵਿਖੇ ਸਮਾਇ= ਮਿਲ ਰਹੇ ਹਨ।

**ਅੰਤਰਿ ਸਤਿਗੁਰੂ ਗੁਰੂ ਸਭ ਪੂਜੇ ਸਤਿਗੁਰ ਕਾ ਦਰਸੁ ਦੇਖੈ ਸਭ ਆਇ॥**

ਸਤਿਗੁਰਾਂ ਦੇ ਹਿਰਦੇ ਅੰਦਰ ਸਾਰਿਆਂ ਤੋਂ ਗੁਰੂ= ਵਡਾ। ਵਾ- ਪੂਜਨੀਕ ਪ੍ਰਮਾਤਮਾ ਵਸ ਰਿਹਾ ਹੈ, ਏਸੇ ਕਰ ਕੇ ਦੁਨੀਆਂ ਦੇ ਸਾਰੇ ਲੋਕ ਆ ਕੇ ਸਤਿਗੁਰਾਂ ਦਾ ਦਰਸ਼ਨ ਦੇਖਦੇ ਹਨ ਅਤੇ ਗੁਰੂ ਸਾਹਿਬ ਜੀ ਦਾ ਪੂਜਨ ਕਰਦੇ ਹਨ।

**ਮੰਨੀਐ ਸਤਿਗੁਰ ਪਰਮ ਬੀਚਾਰੀ ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ॥**

ਪਰਮ ਬੀਚਾਰੀ= ਉਤਮ ਵਿਚਾਰ ਦੇ ਦੇਣ ਵਾਲੇ ਜੋ ਸਤਿਗੁਰੂ ਹਨ ਉਹਨਾਂ ਨੂੰ ਮੰਨਣਾ ਕਰੋ, ਜਿਨ੍ਹਾਂ ਸਤਿਗੁਰਾਂ ਨਾਲ ਮਿਲਣ ਕਰ ਕੇ ਮਾਇਆ ਦੀ ਤ੍ਰਿਸ਼ਨਾ ਰੂਪ ਭੁੱਖ ਸਭ ਚਲੀ ਜਾਂਦੀ ਹੈ॥

**ਹਉ ਸਦਾ ਸਦਾ ਬਲਿਹਾਰੀ ਗੁਰ ਅਪੁਨੇ ਜੋ ਪ੍ਰਭੁ ਸਚਾ ਦੇਇ ਮਿਲਾਇ॥**

ਅੰਨਵੇ--ਜੋ ਗੁਰੂ ਸੱਚੇ ਪ੍ਰਭੂ ਨਾਲ ਮਿਲਾ ਦੇਂਦੇ ਹਨ, ਉਹਨਾਂ ਆਪਣਿਆਂ ਸਤਿਗੁਰਾਂ ਤੋਂ ਮੈਂ ਸਦਾ-ਸਦਾ= ਹਮੇਸ਼ਾਂ ਬਲਿਹਾਰੀ=ਕੁਰਬਾਨ ਜਾਂਦਾ ਹਾਂ।

**ਨਾਨਕ ਕਰਮੁ ਪਾਇਆ ਤਿਨ ਸਚਾ ਜੋ ਗੁਰ ਚਰਣੀ ਲਗੇ ਆਇ॥ ੨੦॥**

ਗੁਰੂ ਜੀ ਕਥਨ ਕਰਦੇ ਹਨ— ਪੂਰਬਲੇ ਚੰਗਿਆਂ ਕਰਮਾਂ ਕਰ ਕੇ ਜੋ ਮਨੁੱਖ ਗੁਰਾਂ ਦੀ ਚਰਨੀਂ ਆ ਲੱਗੇ ਹਨ, ਪਾਇਆ ਤਿਨ ਸਚਾ= ਤਿਨ੍ਹਾਂ ਨੇ ਸੱਚੇ ਵਾਹਿਗੁਰੂ ਨੂੰ ਪਾਇਆ ਹੈ॥ ੨੦॥

**ਜਿਨ ਪਿਰੀਆ ਸਉ ਨੇਹੁ ਸੇ ਸਜਣ ਮੈ ਨਾਲਿ॥**

ਜਿਸ ਪਿਰੀਆ= ਪ੍ਰਮਾਤਮਾ ਨਾਲ ਮੇਰਾ ਨੇਹੁ= ਪ੍ਰੇਮ ਹੈ ਉਹ ਸੱਜਣ ਪ੍ਰਮਾਤਮਾ ਸਦਾ ਮੇਰੇ ਨਾਲ ਅੰਗ-ਸੰਗ ਹੈ।

**ਅੰਤਰਿ ਬਾਹਰਿ ਹਉ ਫਿਰਾਂ ਭੀ ਹਿਰਦੈ ਰਖਾ ਸਮਾਲਿ॥ ੨੧॥**

ਹਉ= ਮੈਂ ਅੰਦਰ-ਬਾਹਰ ਫਿਰਦਾ ਹੋਇਆ ਵੀ ਤਿਸ ਪ੍ਰਮਾਤਮਾ ਨੂੰ ਆਪਣੇ ਹਿਰਦੇ ਵਿਖੇ ਸਮਾਲਿ= ਸੰਭਾਲ ਰੱਖਦਾ ਹਾਂ॥ ੨੧॥

**ਜਿਨਾ ਇਕ ਮਨਿ ਇਕ ਚਿਤਿ ਧਿਆਇਆ ਸਤਿਗੁਰ ਸਉ ਚਿਤੁ ਲਾਇ॥**

ਜਿਨ੍ਹਾਂ ਪੁਰਸ਼ਾਂ ਨੇ ਸਤਿਗੁਰਾਂ ਨਾਲ ਚਿੱਤ ਲਗਾ ਕੇ ਇਕ ਮਨਿ= ਇਕਾਗਰ ਮਨ ਹੋ ਕੇ ਇਕ ਚਿਤਿ= ਇਕ ਚੇਤਨ ਪ੍ਰਭੂ ਨੂੰ ਧਿਆਉਣਾ ਕੀਤਾ ਹੈ।

**ਤਿਨ ਕੀ ਦੁਖ ਭੁਖ ਹਉਮੈ ਵਡਾ ਰੋਗੁ ਗਇਆ ਨਿਰਦੋਖ ਭਏ ਲਿਵ ਲਾਇ॥**

ਤਿਨ੍ਹਾਂ ਦੀ ਭੁੱਖ ਅਤੇ ਦੁਖਦਾਈ ਹੰਗਤਾ ਮਮਤਾ ਰੂਪੀ ਵੱਡਾ ਰੋਗ ਨਵਿਰਤ ਹੋ ਗਿਆ ਹੈ ਅਤੇ ਉਹ ਬਿਰਤੀ ਨੂੰ ਲਗਾ ਕੇ ਨਿਰਦੋਖ ਭਏ= ਦੋਸ਼ਾਂ ਤੋਂ ਰਹਿਤ ਹੋਏ ਹਨ।

## ਗੁਣ ਗਾਵਹਿ ਗੁਣ ਉਚਰਹਿ ਗੁਣ ਮਹਿ ਸਵੈ ਸਮਾਇ॥

ਉਹ ਗੁਰਮੁਖ (ਰਾਗ ਵਿਖੇ ਵਾਹਿਗੁਰੂ ਦੇ) ਗੁਣਾਂ ਨੂੰ ਗਾਂਵਦੇ ਹਨ ਅਤੇ (ਬਾਣੀ ਦੁਆਰਾ ਵੀ ਵਾਹਿਗੁਰੂ ਦੇ ਗੁਣਾਂ ਨੂੰ) ਉਚਾਰਦੇ ਹਨ, ਆਪ ਗੁਣਾਂ ਵਿਖੇ ਸਮਾਏ ਹਨ ਅਤੇ ਹੋਰਨਾਂ ਨੂੰ ਗੁਣਾਂ ਵਿਖੇ ਸਵੈ= ਇਸਥਿਤ ਕਰਦੇ ਹਨ।

## ਨਾਨਕ ਗੁਰ ਪੂਰੇ ਤੇ ਪਾਇਆ ਸਹਜਿ ਮਿਲਿਆ ਪ੍ਰਭੁ ਆਇ॥ ੨੨॥

ਗੁਰੂ ਜੀ ਕਥਨ ਕਰਦੇ ਹਨ— ਜਿਸ ਨੇ ਪੂਰਿਆਂ ਗੁਰਾਂ ਤੋਂ ਉਪਦੇਸ਼ ਪਾਇਆ ਹੈ, ਉਸ ਨੂੰ ਸੁਤੇ ਸਿੱਧ ਹੀ ਪ੍ਰਭੂ ਆ ਕੇ ਮਿਲਿਆ ਹੈ॥ ੨੨॥

## ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ॥

ਜਿਸ ਤੇ ਮਨਮੁਖਾਂ ਦੇ ਹਿਰਦੇ ਵਿਖੇ ਮਾਇਆ ਦਾ ਮੋਹ ਪ੍ਰਬਲ ਹੋ ਰਿਹਾ ਹੈ, ਇਸੇ ਕਰ ਕੇ ਪ੍ਰਭੂ ਦੇ ਨਾਮ ਵਿਖੇ ਮਨਮੁਖਾਂ ਦਾ ਪਿਆਰ ਲਗਦਾ ਨਹੀਂ।

## ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ॥

ਕੂੜੁ= ਝੂਠ ਨੂੰ ਕਮਾਂਦੇ ਹਨ, ਝੂਠ ਨੂੰ ਹੀ ਸੰਘਰੈ= ਇਕੱਤਰ ਕਰਦੇ ਹਨ, ਕੂੜਿ= ਝੂਠ ਦਾ ਹੀ ਆਹਾਰੁ= ਭੋਜਨ ਛਕਣਾ ਕਰਦੇ ਹਨ, ਭਾਵ ਸਭ ਸਮਿਆਂ ਵਿਖੇ ਮਨਮੁਖ ਪੁਰਸ਼ ਝੂਠ ਨੂੰ ਹੀ ਬੋਲਦੇ ਹਨ।

## ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ॥

ਬਿਖੁ= ਵਿਸ਼ਿਆਂ ਦੀ ਉਤਪਤੀ ਕਰਨ ਵਾਲੇ ਮਾਇਆ= ਛਲ ਰੂਪ ਧਨ ਨੂੰ ਸੰਚਿ= ਇਕੱਠਾ ਕਰ ਕੇ ਨਿਸਫਲ ਹੀ ਮਰਦੇ ਹਨ ਅਤੇ ਅੰਤ ਨੂੰ ਸਾਰੇ ਪਦਾਰਥ ਛਾਰੁ= ਸੁਆਹ ਰੂਪ ਹੋ ਜਾਂਦੇ ਹਨ।

## ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ॥

(ਬਾਹਰੋਂ ਲੋਕ ਵਿਖਾਵੇ ਲਈ) ਸੁਚਿ= ਪਵਿਤ੍ਰਤਾ ਤੇ ਸੰਜਮ ਆਦਿਕ ਕਰਮਾਂ ਧਰਮਾਂ ਨੂੰ ਕਰਦੇ ਤਾਂ ਹਨ ਪਰ ਉਹਨਾਂ ਦੇ ਹਿਰਦੇ ਅੰਦਰ ਲੋਭ ਰੂਪੀ ਵਿਕਾਰ ਹੈ।

## ਨਾਨਕ ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ ਦਰਗਹ ਹੋਇ ਖੁਆਰੁ॥੨੩॥

ਗੁਰੂ ਜੀ ਕਥਨ ਕਰਦੇ ਹਨ— ਇਸ ਕਰ ਕੇ ਮਨਮੁਖ ਪੁਰਸ਼ ਜੋ ਭੀ ਕਰਮ ਕਮਾਂਵਦੇ ਹਨ ਉਹ ਥਾਂ ਨਹੀਂ ਪੈਂਦੇ ਭਾਵ ਸਫਲ ਨਹੀਂ ਹੁੰਦੇ ਤੇ ਪ੍ਰਲੋਕ ਦਰਗਾਹ ਵਿਖੇ ਜਾ ਕੇ ਉਹ ਮਨਮੁਖ ਪੁਰਸ਼ ਖੁਆਰੁ= ਖਰਾਬ ਹੁੰਦੇ ਹਨ॥ ੨੩॥

## ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥

ਸਾਰਿਆਂ ਰਾਗਾਂ ਵਿਚੋਂ ਉਹ ਰਾਗ ਭਲਾ ਹੈ, ਜਿਸ ਰਾਗ ਕਰ ਕੇ ਉਹ ਪ੍ਰਭੂ ਮਨ ਵਿਖੇ ਆ ਕੇ ਵਸਦਾ ਹੈ।

*ਅਥਵਾ*- ਸਾਰਿਆਂ ਰਾਗਾਂ= ਪ੍ਰੇਮਾਂ ਵਿਚੋਂ ਉਹ ਪ੍ਰੇਮ ਸਰੇਸ਼ਟ ਹੈ, ਜਿਸ ਪ੍ਰੇਮ ਕਰ ਕੇ ਉਹ ਪ੍ਰਭੂ ਮਨ ਵਿਖੇ ਆ ਕੇ ਵਸਦਾ ਹੈ।

## ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥

ਜਿਸ ਰਾਗ ਅਤੇ ਨਾਦੁ= ਬਜੰਤ੍ਰ (ਵਾਜੇ) ਕਰ ਕੇ ਪ੍ਰਭੂ ਮਨ ਵਿਖੇ ਆ ਕੇ ਵਸਦਾ ਹੈ, ਉਹ ਰਾਗ ਨਾਦ ਸਭ ਸਚੁ= ਸਫਲੇ ਹਨ, ਉਸ ਦੀ ਕੀਮਤ ਕੁਝ ਕਹੀ ਨਹੀਂ ਜਾਂਦੀ।

## ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥

ਉਹ ਪ੍ਰਭੂ ਪ੍ਰਤੱਖ ਸੰਸਾਰਕ ਰਾਗ ਦੀ ਨਾਦੈ= ਅਲਾਪਚਾਰੀ ਤੋਂ ਬਾਹਰ ਹੈ।

ਵਾ-ਪ੍ਰਤੱਖ ਰਾਗ ਦੇ ਨਾਦੈ= ਵਾਜਿਆਂ ਤੋਂ ਬਾਹਰ ਹੈ। ਭਾਵ ਪ੍ਰਤੱਖ ਰਾਗਾਂ ਕਰ ਕੇ ਉਸ ਦੀ ਪ੍ਰਾਪਤੀ ਨਹੀਂ ਹੈ।

ਇਨੀ= ਇਨ੍ਹਾਂ ਪ੍ਰਤੱਖ ਰਾਗਾਂ ਵਿਚ ਲੱਗਣ ਕਰ ਕੇ ਪ੍ਰਭੂ ਦਾ ਹੁਕਮ ਬੁੱਝਿਆ ਨਹੀਂ ਜਾਂਦਾ।

ਵਾ-ਗੁਰਾਂ ਦੇ ਨਾਦੈ= ਉਪਦੇਸ਼ ਵਿਖੇ ਰਾਗੈ= ਪ੍ਰੇਮ ਕੀਤੇ ਤੋਂ ਬਿਨਾਂ, ਇਨ੍ਹਾਂ ਜੀਵਾਂ ਤੋਂ ਪਰਮੇਸ਼ਰ ਦਾ ਹੁਕਮ ਬੁੱਝਿਆ ਨਹੀਂ ਜਾਂਦਾ।

## ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ॥

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਪ੍ਰਮੇਸ਼ਰ ਦੇ ਹੁਕਮ ਨੂੰ ਬੁਝਦਾ ਹੈ ਤਿਨ੍ਹਾਂ ਦਾ ਰਾਗ ਗਾਵਿਆ ਹੋਇਆ ਵਾ ਹੋਰ ਕਰਮ ਧਰਮ ਕੀਤੇ ਹੋਏ ਰਾਸਿ ਹੋਇ= ਸਫਲ ਹੁੰਦੇ ਹਨ, ਸਤਿਗੁਰ ਤੇ ਸੋਝੀ ਪਾਇ= ਸਤਿਗੁਰਾਂ ਪਾਸੋਂ ਸੰਪੂਰਨ ਗਿਆਤ ਪਾਣ ਕਰ ਕੇ।

## ਸਭ ਕਿਛੁ ਤਿਸ ਤੇ ਹੋਇਆ ਜਿਉ ਤਿਸੈ ਦੀ ਰਜਾਇ॥ ੨੪॥

ਜਿਵੇਂ ਉਸ ਪ੍ਰਭੂ ਦੀ ਰਜਾਇ= ਆਗਿਆ ਹੁੰਦੀ ਹੈ, ਤਿਵੇਂ ਹੀ ਤਿਸ ਵਾਹਿਗੁਰੂ ਦੇ ਹੁਕਮ ਵਿਖੇ ਸਭ ਕੁਝ ਹੋਇਆ ਹੈ।

[ਪੰਨਾ ੧੪੨੪]

## ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ॥

ਸਤਿਗੁਰਾਂ ਦੇ ਹਿਰਦੇ ਵਿਚ ਨਾਮ ਅੰਮ੍ਰਿਤ ਹੈ, ਇਸ ਲਈ ਗੁਰੂ ਸਾਹਿਬ ਜੀ ਅੰਮ੍ਰਿਤ ਰੂਪ ਨਾਮ ਨੂੰ ਆਪ ਕਹਿੰਦੇ ਹਨ ਤੇ ਹੋਰਨਾਂ ਪਾਸੋਂ ਕਹਾਉਂਦੇ ਹਨ।

## ਗੁਰਮਤੀ ਨਾਮੁ ਨਿਰਮਲੋ ਨਿਰਮਲ ਨਾਮੁ ਧਿਆਇ॥

ਗੁਰਮਤੀਆਂ ਨੂੰ ਨਿਰਮਲ ਨਾਮ ਪ੍ਰਾਪਤ ਹੋਇਆ ਹੈ, ਨਾਮ ਨੂੰ ਧਿਆ ਕੇ ਗੁਰਮਤੀਆਂ ਦਾ ਮਨ ਨਿਰਮਲ= ਸ਼ੁੱਧ ਹੋਇਆ ਹੈ।

## ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ॥

ਤਤ ਸਰੂਪ ਦੀ ਪ੍ਰਾਪਤੀ ਕਰਨ ਵਾਲੀ ਜੋ ਨਾਮ ਅੰਮ੍ਰਿਤ ਬਾਣੀ ਹੈ, ਉਹ ਗੁਰਮੁਖਾਂ ਦੇ ਮਨ ਵਿਖੇ ਗੁਰਾਂ ਦੁਆਰੇ ਆ ਕੇ ਵਸੀ ਹੈ।

## ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ॥

ਇਸੀ ਤੇ ਗੁਰਮਤੀਆਂ ਦਾ ਹਿਰਦਾ ਕੰਵਲ ਫੁੱਲ ਵਾਂਗੂ ਪਰਗਾਸਿਆ= ਖਿੜਿਆ ਰਹਿੰਦਾ ਹੈ ਤੇ ਜੋਤੀ= ਪ੍ਰਮਾਤਮਾ ਨੇ ਉਹਨਾਂ ਦੀ ਜੋਤ ਨੂੰ ਆਪਣੇ ਨਾਲ ਮਿਲਾਣਾ ਕੀਤਾ ਹੈ।

## ਨਾਨਕ ਸਤਿਗੁਰੁ ਤਿਨ ਕਉ ਮੇਲਿਓਨੁ
## ਜਿਨ ਧੁਰਿ ਮਸਤਕਿ ਭਾਗੁ ਲਿਖਾਇ॥ ੨੫॥

ਗੁਰੂ ਜੀ ਕਥਨ ਕਰਦੇ ਹਨ ਪ੍ਰਮਾਤਮਾ ਨੇ ਕਿਰਪਾ ਕਰ ਕੇ ਤਿਨ੍ਹਾਂ ਪੁਰਸ਼ਾਂ ਨੂੰ ਸਤਿਗੁਰਾਂ ਨਾਲ ਮੇਲਣਾ

ਕੀਤਾ ਹੈ, ਜਿਨ੍ਹਾਂ ਦੇ ਮੱਥੇ ਪਰ ਧੁਰ ਤੋਂ ਹੀ ਚੰਗਿਆਂ ਭਾਗਾਂ ਦਾ ਲੇਖ ਲਿਖਿਆ ਆਇਆ ਹੈ।

**ਅੰਦਰਿ ਤਿਸਨਾ ਅਗਿ ਹੈ ਮਨਮੁਖ ਭੁਖ ਨ ਜਾਇ ॥**

ਮਨਮੁਖਾਂ ਦੇ ਹਿਰਦੇ ਅੰਦਰ ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਹੈ, ਇਸ ਕਰ ਕੇ ਮਨਮੁਖਾਂ ਦੇ ਹਿਰਦੇ ਵਿਚੋਂ ਪਦਾਰਥਾਂ ਦੀ ਭੁੱਖ ਜਾਂਦੀ ਨਹੀਂ ਹੈ।

**ਮੋਹੁ ਕੁਟੰਬੁ ਸਭੁ ਕੂੜੁ ਹੈ ਕੂੜਿ ਰਹਿਆ ਲਪਟਾਇ ॥**

ਅਤੇ ਜੋ ਸੰਪੂਰਨ ਕੁਟੰਬ ਦਾ ਮੋਹ ਕੂੜਾ ਹੈ, ਉਸੇ ਕੂੜ ਵਿਖੇ ਮਨਮੁਖ ਪੁਰਸ਼ ਲੰਪਟ ਹੋ ਰਿਹਾ ਹੈ।

**ਅਨਦਿਨੁ ਚਿੰਤਾ ਚਿੰਤਵੈ ਚਿੰਤਾ ਬਧਾ ਜਾਇ ॥**

ਰਾਤ ਦਿਨੇ ਚਿੰਤਾ ਨੂੰ ਹੀ ਚਿਤਵਦਾ ਰਹਿੰਦਾ ਹੈ ਅਤੇ ਚਿੰਤਾ ਦਾ ਬੱਧਾ ਹੋਇਆ ਹੀ ਪ੍ਰਲੋਕ ਵਿਖੇ ਜਾਂਦਾ ਹੈ। ਵਾ-ਚਿੰਤਾ ਦੇ ਸੰਯੁਕਤ ਹੋ ਕੇ ਜਮਦੂਤਾਂ ਦਾ ਬੱਧਾ ਹੋਇਆ ਪ੍ਰਲੋਕ ਵਿਖੇ ਜਾਂਦਾ ਹੈ।

**ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ ॥**

ਹਉਮੈ ਦੇ ਸਹਿਤ ਸ਼ਕਾਮ ਕਰਮਾਂ ਦੇ ਕਮਾਣ ਕਰ ਕੇ ਮਨਮੁਖਾਂ ਦਾ ਜੰਮਣਾ ਮਰਨਾ ਦੂਰ ਨਹੀਂ ਹੁੰਦਾ।

**ਗੁਰ ਸਰਣਾਈ ਉਬਰੈ ਨਾਨਕ ਲਏ ਛਡਾਇ ॥ ੨੯ ॥**

ਗੁਰਾਂ ਦੀ ਸ਼ਰਨ ਗ੍ਰਹਿਣ ਕਰਨ ਨਾਲ ਮਨਮੁਖ ਤਰ ਜਾਂਦਾ ਹੈ,

ਵਾ-ਜਮਾਂ ਤੋਂ ਉਬਰੈ= ਬਚ ਜਾਂਦਾ ਹੈ, ਕਿਉਂਕਿ ਸਤਿਗੁਰ ਦੇਵ ਜੀ ਕਿਰਪਾ ਕਰ ਕੇ ਮਨਮੁਖਾਂ ਨੂੰ ਬੰਧਨਾਂ ਤੋਂ ਛੁਡਾ ਲੈਂਦੇ ਹਨ॥ ੨੯ ॥

**ਸਤਿਗੁਰ ਪੁਰਖੁ ਹਰਿ ਧਿਆਇਦਾ ਸਤਸੰਗਤਿ ਸਤਿਗੁਰ ਭਾਇ ॥**

ਓਹੀ ਪੁਰਸ਼ ਸਤਿਗੁਰਾਂ ਦੁਆਰੇ ਹਰੀ ਨਾਮ ਨੂੰ ਧਿਆਉਂਦਾ ਹੈ, ਜਿਸ ਦਾ ਸਤਿਗੁਰਾਂ ਦੀ ਸਤਿਸੰਗਤ ਵਿਖੇ ਭਾਇ= ਪ੍ਰੇਮ ਹੈ।

**ਸਤਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ ॥**

ਜੋ ਪੁਰਸ਼ ਸਤਿ ਸੰਗਤ ਵਿਖੇ ਜਾ ਕੇ ਸਤਿਗੁਰਾਂ ਨੂੰ ਸੇਂਵਦੇ ਹਨ, ਤਿਨ੍ਹਾਂ ਨੂੰ ਹਰੀ ਸਤਿਗੁਰਾਂ ਨਾਲ ਮਿਲਾ ਕੇ ਫਿਰ ਆਪਣੇ ਨਾਲ ਮੇਲ ਲੈਂਦਾ ਹੈ।

**ਏਹੁ ਭਉਜਲੁ ਜਗਤੁ ਸੰਸਾਰੁ ਹੈ ਗੁਰੁ ਬੋਹਿਥੁ ਨਾਮਿ ਤਰਾਇ ॥**

ਇਸ ਸੰਸਾਰ ਭਉਜਲੁ= ਸਮੁੰਦਰ ਵਿਖੇ ਜੋ ਜਗਤੁ= ਜੀਵ ਡੁੱਬਾ ਪਿਆ ਹੈ, ਇਸ ਨੂੰ ਗੁਰੂ ਗ੍ਰੰਥ ਸਾਹਿਬ ਜੀ ਨਾਮ ਰੂਪੀ ਬੋਹਿਥੁ= ਜਹਾਜ਼ 'ਤੇ ਚੜ੍ਹਾ ਕੇ ਤਰਾ ਦਿੰਦੇ ਹਨ।

*ਅਥਵਾ*-ਜਗਤੁ (ਜ+ਗਤੁ)= ਜੰਮਣ ਮਰਨ ਦੇ ਭਉ= ਭੈ ਰੂਪ ਜਲ ਦਾ ਸਮੁੰਦਰ ਜੋ ਇਹ ਸੰਸਾਰ ਹੈ, ਇਸ ਤੋਂ ਗੁਰੂ ਸਾਹਿਬ ਜੀ ਨਾਮ ਰੂਪੀ ਜਹਾਜ਼ ਦੇ ਕੇ ਤਰਾ ਦਿੰਦੇ ਹਨ।

**ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥**

ਜਿਨ੍ਹਾਂ ਗੁਰਸਿੱਖਾਂ ਨੇ ਸਤਿਗੁਰਾਂ ਦੇ, ਵਾ- ਹਰੀ ਦੇ ਭਾਣੇ ਨੂੰ ਮੰਨਿਆਂ ਹੈ ਉਨ੍ਹਾਂ ਨੂੰ ਪੂਰੇ ਗੁਰੂ ਸਾਹਿਬ ਜੀ ਸੰਸਾਰ-ਸਮੁੰਦਰ ਤੋਂ ਪਾਰ ਲੰਘਾਉਂਦੇ ਹਨ। ਸਿੱਖ ਨੂੰ ਇਸ ਤਰ੍ਹਾਂ ਬੇਨਤੀਆਂ ਕਰਨੀਆਂ ਚਾਹੀਦੀਆਂ ਹਨ-

## ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥

ਹੇ ਹਰੀ! ਭਾਣਾ ਮੰਨਣ ਵਾਲਿਆਂ ਗੁਰਸਿੱਖਾਂ ਦੀ ਚਰਨ ਧੂੜੀ ਸਾਨੂੰ ਦੇਣਾ ਕਰ। (ਜਿਸ ਚਰਨ ਧੂੜੀ ਕਰ ਕੇ) ਅਸੀਂ ਪਾਪੀ ਵੀ ਮੁਕਤੀ ਪਾ ਲਈਏ।

## ਧੁਰਿ ਮਸਤਕਿ ਹਰਿ ਪ੍ਰਭ ਲਿਖਿਆ ਗੁਰ ਨਾਨਕ ਮਿਲਿਆ ਆਇ ॥

ਗੁਰੂ ਜੀ ਕਥਨ ਕਰਦੇ ਹਨ— ਜਿਹਨਾਂ ਦੇ ਮੱਥੇ ਪਰ ਧੁਰ ਤੋਂ ਹੀ ਹਰੀ-ਪ੍ਰਭੂ ਨੇ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੈ, ਉਨ੍ਹਾਂ ਨੂੰ ਗੁਰੂ ਸਾਹਿਬ ਜੀ ਆ ਕੇ ਮਿਲੇ ਹਨ।

## ਜਮਕੰਕਰ ਮਾਰਿ ਬਿਦਾਰਿਅਨੁ ਹਰਿ ਦਰਗਹ ਲਏ ਛਡਾਇ ॥

ਉਨ੍ਹਾਂ ਦੇ ਪਿਛੇ ਜੋ ਜਮਦੂਤ ਲੱਗੇ ਹੋਏ ਸਨ ਉਹਨਾਂ ਨੂੰ ਮਾਰ ਕੇ ਬਿਦਾਰਿਅਨੁ= ਦੂਰ ਕੀਤਾ ਹੈ ਅਤੇ ਉਹਨਾਂ ਨੂੰ ਹਰੀ ਨਾਮ ਦੇ ਕੇ ਹਰੀ ਦੀ ਪ੍ਰਲੋਕ-ਦਰਗਹ ਤੋਂ ਛੁਡਾ ਲੈਂਦੇ ਹਨ।

## ਗੁਰਸਿਖਾ ਨੋ ਸਾਬਾਸਿ ਹੈ ਹਰਿ ਤੁਠਾ ਮੇਲਿ ਮਿਲਾਇ ॥ ੨੭ ॥

ਗੁਰੂ ਜੀ ਦੇ ਸਿੱਖਾਂ ਨੂੰ ਸਾਬਾਸਿ= ਧੰਨਤਾਯੋਗ ਦੀ ਪ੍ਰਾਪਤੀ ਹੁੰਦੀ ਹੈ ਕਿਉਂਕਿ ਗੁਰਸਿੱਖਾਂ ਦੀ ਕਿਰਿਆ ਉਤੇ ਹਰੀ ਤੁਠਾ= ਪ੍ਰਸੰਨ ਹੋ ਕੇ ਗੁਰੂ ਦਿਆਂ ਸਿੱਖਾਂ ਨੂੰ ਆਪਣੇ ਮੇਲ ਵਿਖੇ ਮਿਲਾ ਲੈਂਦਾ ਹੈ॥ ੨੭ ॥

## ਗੁਰਿ ਪੂਰੈ ਹਰਿ ਨਾਮੁ ਦਿੜਾਇਆ ਜਿਨਿ ਵਿਚਹੁ ਭਰਮੁ ਚੁਕਾਇਆ ॥

ਜਿਨ੍ਹਾਂ (ਪੁਰਸ਼ਾਂ) ਨੂੰ ਪੂਰੇ ਗੁਰੂ ਨੇ ਹਰੀ ਨਾਮ ਦਿੜਾਇਆ= ਪੱਕਾ ਕਰਵਾ ਦਿੱਤਾ ਹੈ, ਉਨ੍ਹਾਂ ਨੇ ਆਪਣੇ ਹਿਰਦੇ ਵਿਚੋਂ ਭਰਮ ਚੁਕਾਇਆ= ਦੂਰ ਕਰ ਦਿੱਤਾ ਹੈ।

## ਰਾਮ ਨਾਮੁ ਹਰਿ ਕੀਰਤਿ ਗਾਇ ਕਰਿ ਚਾਨਣੁ ਮਗੁ ਦੇਖਾਇਆ ॥

ਰਾਮ ਹੈ ਨਾਮ ਜਿਸ ਦਾ ਉਸ ਹਰੀ ਦੀ ਕੀਰਤੀ ਨੂੰ ਗਾ ਕੇ ਤੇ ਗਿਆਨ ਦਾ ਚਾਨਣ ਕਰ ਕੇ ਉਹਨਾਂ ਨੇ ਹੋਰਨਾਂ ਜਗਿਆਸੂਆਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਦਾ ਮਗੁ= ਰਸਤਾ ਦਿਖਾਣਾ ਕੀਤਾ ਹੈ।

## ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥

ਜਿਨ੍ਹਾਂ ਨੇ ਸਤਿਗੁਰਾਂ ਦੇ ਉਪਦੇਸ਼ ਦੁਆਰਾ ਹਿਰਦੇ ਅੰਦਰ ਹਰੀ ਨਾਮ ਵਸਾਇਆ= ਧਾਰਨ ਕੀਤਾ ਹੈ ਤੇ ਹਉਮੈ ਨੂੰ ਮਾਰਿਆ ਹੈ, ਉਹਨਾਂ ਦੀ ਇਕ ਅਦੁਤੀ ਬ੍ਰਹਮ ਵਿਖੇ ਲਿਵ ਲੱਗੀ ਹੈ।

## ਗੁਰਮਤੀ ਜਮੁ ਜੋਹਿ ਨ ਸਕੈ ਸਚੈ ਨਾਇ ਸਮਾਇਆ ॥

ਜਿਨ੍ਹਾਂ ਦਾ ਆਪਣਾ ਮਨ ਸੱਚੇ ਨਾਮ ਵਿਖੇ ਸਮਾਇਆ= ਜੁੜਿਆ ਹੈ, ਉਨ੍ਹਾਂ ਗੁਰਮਤੀਆਂ ਨੂੰ ਜਮੁ ਜੋਹਿ ਨ ਸਕੈ= ਦੇਖ ਨਹੀਂ ਸਕਦਾ।

## ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥

ਕਰਤਾ ਵਾਹਿਗੁਰੂ ਆਪੇ ਆਪਿ= ਸੁਤੰਤਰ ਹੀ ਸਾਰੇ ਵਰਤ ਰਿਹਾ ਹੈ, ਜੋ ਭਾਵੈ= ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਨਾਮ ਸਿਮਰਨ ਵਿਖੇ ਲਗਾਂਵਦਾ ਹੈ।

## ਜਨ ਨਾਨਕੁ ਨਾਉ ਲਏ ਤਾਂ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥ ੨੮ ॥

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖ ਜਨ ਵਾਹਿਗੁਰੂ ਨਾਮ ਨੂੰ ਲੈਣ ਤਾਂ ਹੀ ਉਹਨਾਂ ਦਾ ਜਿਊਣਾ

ਸਫਲ ਹੁੰਦਾ ਹੈ, ਥੋੜ੍ਹਾ ਜਿੰਨਾ ਸਮਾਂ ਵੀ ਨਾਮ-ਸਿਮਰਨ ਤੋਂ ਬਿਨਾਂ ਰਹਿਣ ਕਰ ਕੇ ਉਹਨਾਂ ਗੁਰਮੁਖਾਂ ਦਾ ਮਰਨਾ ਹੁੰਦਾ ਹੈ॥ ੨੮॥

## ਮਨ ਅੰਤਰਿ ਹਉਮੈ ਰੋਗੁ ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ॥

ਜਿਨ੍ਹਾਂ ਸਾਕਤਾਂ ਦੇ ਮਨ ਅੰਦਰ ਹਉਮੈ ਰੂਪੀ ਰੋਗ ਹੈ ਉਹ ਸਾਕਤ ਦੁਰਜਨਾ= ਖੋਟੇ ਪੁਰਸ਼ ਹਉਮੈ ਤੇ ਭਰਮ ਕਰ ਕੇ ਪ੍ਰਮਾਤਮਾ ਤੋਂ ਭੁੱਲੇ ਹੋਏ ਹਨ।

## ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ॥ ੨੯॥

ਗੁਰੂ ਜੀ ਕਥਨ ਕਰਦੇ ਹਨ— ਸਾਧੂ= ਸ੍ਰੇਸ਼ਟ ਸੱਜਣ ਜੋ ਸਤਿਗੁਰੂ ਹਨ, ਉਹਨਾਂ ਨਾਲ ਮਿਲ ਕੇ ਹਉਮੈ ਰੂਪੀ ਰੋਗ ਨੂੰ ਗੁਆਣਾ ਕਰੇ॥ ੨੯॥

## ਗੁਰਮਤੀ ਹਰਿ ਹਰਿ ਬੋਲੇ॥

ਗੁਰਮਤੀਏ ਗੁਰ ਸਿੱਖਿਆ ਦੁਆਰੇ ਹਰਿ ਹਰਿ ਨਾਮ ਨੂੰ ਬੋਲਦੇ ਹਨ।

## ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ॥

ਗੁਰਮਤੀਆਂ ਨੂੰ ਰਾਤ ਦਿਨੇ ਹਰੀ ਦੇ ਪ੍ਰੇਮ ਦੀ ਕਸਾਈ (ਕਸ+ਆਈ)= ਖਿੱਚ ਆਈ ਰਹਿੰਦੀ ਹੈ, ਇਸ ਕਰ ਕੇ ਸਰੀਰ ਰੂਪ ਚੋਲੇ ਵਿਖੇ ਉਨ੍ਹਾਂ ਦੀ ਬੁੱਧੀ ਹਰਿ ਹਰਿ ਦੇ ਰੰਗਿ= ਅਨੰਦ ਵਿਖੇ ਰਤੀ ਰਹਿੰਦੀ ਹੈ।

## ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ॥

ਮੈਂ ਸਾਰੇ ਸੰਸਾਰ ਵਿਖੇ ਟੋਲ ਕੇ ਦੇਖਿਆ ਹੈ ਜੋ ਕਿ ਹਰੀ ਵਰਗਾ ਹੋਰ ਕੋਈ ਮਨੁੱਖ ਲੱਭਦਾ ਨਹੀਂ ਹੈ।

## ਗੁਰ ਸਤਿਗੁਰਿ ਨਾਮੁ ਦਿੜਾਇਆ ਮਨੁ ਅਨਤ ਨ ਕਾਹੂ ਡੋਲੇ॥

ਜਿਨ੍ਹਾਂ ਨੂੰ ਗੁਰ= ਪੂਜਜ ਸਤਿਗੁਰਾਂ ਨੇ ਵਾਹਿਗੁਰੂ ਨਾਮ ਦਿੜਾਇਆ= ਪੱਕਿਆਂ ਕਰਵਾ ਦਿੱਤਾ ਹੈ, ਉਨ੍ਹਾਂ ਦਾ ਮਨ ਵਾਹਿਗੁਰੂ ਨੂੰ ਛੱਡ ਕੇ ਅਨਤ= ਹੋਰ ਕਿਸੇ ਪਾਸੇ ਡੋਲਦਾ ਨਹੀਂ ਹੈ।

## ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੁਲ ਗੋਲੇ॥ ੩੦॥

ਗੁਰੂ ਜੀ ਕਥਨ ਕਰਦੇ ਹਨ--ਗੁਰ= ਪੂਜਜ ਸਤਿਗੁਰਾਂ ਦੇ ਜੋ ਗੁਲ ਗੋਲੇ= ਦਾਸਾਂ ਦੇ ਦਾਸ ਹਨ, ਮੈਂ ਜਨ ਉਹਨਾਂ ਹਰੀ ਜਨਾਂ ਦੇ ਦਾਸਾਂ ਦਾ ਦਾਸ ਹਾਂ॥ ੩੦॥

ਦੋਹਰਾ-ਰਾਮਦਾਸ ਸ੍ਰੀ ਸਤਿਗੁਰੂ, ਦਾਸਨ ਕੇ ਸੁਖ ਰਾਸ।
ਯਮ ਪਾਸਨ ਕੇ ਤ੍ਰਾਸ ਕੋ, ਕਰਤ ਛਿਨਿਕ ਮਹਿ ਨਾਸ।

## ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਲੋਕ ਸਮਾਪਤੰ॥

[ਪੰਨਾ ੧੪੨੫]

# ਸਲੋਕ ਮਹਲਾ ੫

## ੧ਓ ਸਤਿਗੁਰ ਪ੍ਰਸਾਦਿ ॥

ਕਿਸੇ ਪ੍ਰੇਮੀ ਸਿੱਖ ਨੇ ਬੇਨਤੀ ਕੀਤੀ— ਗਰੀਬ ਨਿਵਾਜ ਜੀਓ! ਉਸ ਵਾਹਿਗੁਰੂ ਵਿਚ ਕਿਹੜੇ ਜੁੜੇ ਹਨ?

ਉੱਤਰ-

**ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ ॥**

ਉਸ ਵਾਹਿਗੁਰੂ ਵਿਖੇ ਉਹ ਗੁਰਮੁਖ ਜਨ ਰਤੇ= ਤਦਾਕਾਰ (ਜੁੜੇ) ਹੋਏ ਹਨ ਜਿ= ਜਿਹੜੇ ਉਸ ਵਾਹਿਗੁਰੂ ਵੱਲੋਂ ਮੁਖ ਨਹੀਂ ਮੋੜਦੇ ਭਾਵ ਬੇਮੁਖ ਨਹੀਂ ਹੁੰਦੇ ਅਤੇ ਜਿਹਨਾਂ ਨੇ ਆਪਣੇ ਸਾਈ= ਮਾਲਕ (ਪ੍ਰਮਾਤਮਾ) ਨੂੰ ਸਿਞਾਤਾ= ਪਛਾਣਨਾ ਕੀਤਾ ਹੈ।

**ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ ॥ ੧ ॥**

ਜੋ ਕਚੇ ਬਿਰਹੀ= ਪ੍ਰੇਮੀ ਅਰਥਾਤ ਮੰਦ ਵੈਰਾਗੀ ਹਨ ਉਹ ਪਦਾਰਥਾਂ ਨੂੰ ਦੇਖ-ਦੇਖ ਕੇ ਝੜ-ਝੜ ਪੈਂਦੇ ਹਨ, ਜਿਨ੍ਹਾਂ ਦੇ ਪਾਸੋਂ ਭਗਤੀ ਦੀ ਕੋਈ ਕਾਰ ਨਹੀਂ ਹੋ ਆਈ ॥ ੧ ॥

**ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥**

ਸਾਰਿਆਂ ਦਾ ਧਣੀ= ਮਾਲਕ ਜੋ ਪ੍ਰਮਾਤਮਾ ਹੈ, ਉਸ ਦੀ ਪ੍ਰਾਪਤੀ ਤੋਂ ਵਿਹੂਣਾ= ਬਿਨਾਂ ਇਨ੍ਹਾਂ ਪਾਟ= ਬਸਤ੍ਰਾਂ ਤੇ ਪਟੰਬਰ= ਰੇਸ਼ਮੀ ਕਪੜਿਆਂ ਨੂੰ ਭਾਹੀ ਸੇਤੀ= ਅੱਗ ਨਾਲ ਜਾਲੇ= ਸਾੜ-ਫੂਕ ਦੇਵੇ।

**ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਤੈ ਸਹ ਨਾਲੇ= ਤਿਸ ਪਤੀ-ਪ੍ਰਮਾਤਮਾ ਦੇ ਨਾਲ ਹੋਣ ਕਰ ਕੇ ਭਾਵ ਉਸ ਦੀ ਪ੍ਰਾਪਤੀ ਹੋਣ ਕਰ ਕੇ, ਭਾਵੇਂ ਇਹ ਧੂੜ ਵਿਚ ਭੀ ਲੁਡੰਦੜੀ= ਲੇਟਦੀ ਹੋਵੇ। ਭਾਵ ਭਾਵੇਂ ਅਤਿਅੰਤ ਗਰੀਬੀ ਵੀ ਹੋਵੇ ਤਾਂ ਭੀ ਸੋਹਾਂ= ਸੋਭਨੀਕ ਹੁੰਦੀ ਹੈ ॥ ੨ ॥

**ਉਥਾਨਕਾ**--ਇਕ ਦਿਨ ਕਿਸੇ ਗਵਈਏ ਨੇ ਆ ਕੇ ਮਾਰੂ ਰਾਗ ਗਾਇਆ ਜਿਸ ਨੂੰ ਸੁਣ ਕੇ ਲੋਕ ਬੜੇ ਖੁਸ਼ ਹੋਏ। ਲੋਕਾਂ ਨੇ ਆ ਕੇ ਗੁਰੂ ਜੀ ਨੂੰ ਆਖਿਆ— ਅੱਜ ਫਲਾਣੇ ਗਵਈਏ ਨੇ ਬੜਾ ਸੋਹਣਾ ਮਾਰੂ ਰਾਗ ਗਾਇਆ ਹੈ !

ਇਹ ਗੱਲ ਸੁਣ ਕੇ ਗੁਰੂ ਜੀ ਆਖਦੇ ਹਨ-

## ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥

ਜਿਸ ਨੇ ਵੈਰਾਗ ਸੰਯੁਕਤ ਹੋ ਕੇ ਗੁਰਾਂ ਦੇ ਸ਼ਬਦ ਦੁਆਰਾ ਬੜੇ ਰੰਗਿ= ਪ੍ਰੇਮ-ਸਹਿਤ ਨਾਮੀ ਦੇ ਨਾਮ ਨੂੰ ਅਰਾਧਣਾ ਕੀਤਾ ਹੈ। ਤੇ-

## ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥ ੩ ॥

ਗੁਰੂ ਜੀ ਕਥਨ ਕਰਦੇ ਹਨ— ਪੰਜ (ਕਾਮ ਆਦਿਕ) ਵੈਰੀਆਂ ਨੂੰ ਜਿੱਤਣਾ ਕੀਤਾ ਹੈ, ਉਸ ਦਾ ਇਹ ਮਾਰੂ ਰਾਗ ਗਾਵਿਆ ਸਫਲ ਹੈ॥ ੩ ॥

**ਉਥਾਨਕਾ-** ਇਕ ਲੋਭੀ ਬ੍ਰਾਹਮਣ ਨੇ ਆ ਕੇ ਗੁਰੂ ਜੀ ਨੂੰ ਕਿਹਾ-"ਮੈਂ ਗਰੀਬ ਬ੍ਰਾਹਮਣ ਹਾਂ। ਮੈਨੂੰ ਕੁਝ ਮਿਲਣਾ ਚਾਹੀਦਾ ਹੈ।" ਤਾਂ ਹਜ਼ੂਰ ਨੇ *ਯਥਾ* ਸ਼ਕਤ ਉਸ ਬ੍ਰਾਹਮਣ ਨੂੰ ਪਦਾਰਥ ਦੇ ਦਿੱਤੇ। ਗੁਰੂ ਸਾਹਿਬ ਜੀ ਪਾਸੋਂ ਦਾਨ ਪ੍ਰਾਪਤ ਕਰ ਕੇ ਵੀ ਉਸ ਬ੍ਰਾਹਮਣ ਨੂੰ ਤ੍ਰਿਪਤੀ ਨਾ ਆਈ ਤੇ ਆਖਦਾ ਹੈ— "ਤੁਸੀਂ ਤਾਂ ਸਿੱਖਾਂ ਪਾਸੋਂ ਮੰਗਦੇ ਹੋ ਤੇ ਮੇਰੇ ਮੰਗਣ ਵਾਸਤੇ ਜਜਮਾਨਾਂ ਦੇ ਬਹੁਤ ਘਰ ਹਨ।"

ਇਹ ਗੱਲ ਸੁਣ ਕੇ ਉਸ ਦਾ ਹੰਕਾਰ ਤੋੜਨ ਲਈ ਗੁਰੂ ਜੀ ਕਥਨ ਕਰਦੇ ਹਨ-

## ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ ॥

ਮੂੰ= ਮੈਂ ਤਾਂ ਜਦ ਵੀ ਮੰਗਦਾ ਹਾਂ ਤਾਂ ਇਕ ਪ੍ਰਭੂ ਪ੍ਰਮਾਤਮਾ ਪਾਸੋਂ ਹੀ ਮੰਗਦਾ ਹਾਂ, ਤਉ= ਤੇਰੇ ਲਈ ਪਿਨਣੇ= ਮੰਗਣ ਵਾਸਤੇ ਕਿਤੜੇ= ਜਿਤਨੇ ਕਿਤਨੇ ਲੱਖਾਂ ਦਰਿ= ਦਰਵਾਜ਼ੇ ਹਨ।

*ਅਥਵਾ*-ਜਾਂ ਮੂੰ= ਮੇਰੇ ਵੱਲ ਇਕ ਪ੍ਰਮਾਤਮਾ ਆਪ ਹੈ, ਤਾਂ ਤਉ ਜਿਤੀ= ਤੇਰੇ ਜੇਹੇ ਮੇਰੇ ਦਰਵਾਜ਼ੇ ਉਪਰ ਕਿਤੜੇ ਹੀ ਲੱਖਾਂ ਪੁਰਸ਼ ਪਿਨਣੇ= ਮੰਗਣ ਵਾਸਤੇ ਆਉਂਦੇ ਹਨ।

## ਬਾਮਣੁ ਬਿਰਥਾ ਗਇਓ ਜਨੰਮੁ ਜਿਨਿ ਕੀਤੋ ਸੋ ਵਿਸਰੇ ॥ ੪ ॥

ਹੇ ਬ੍ਰਾਹਮਣ! ਲੋਕਾਂ ਦੇ ਦਰਵਾਜ਼ਿਆਂ ਉਪਰ ਜਾ ਕੇ ਹਠ ਸਹਿਤ ਮੰਗ ਕੇ ਖਾਣ ਨਾਲ ਤੇਰਾ ਮਨੁੱਖਾ ਜਨਮ ਨਿਸਫਲ ਚਲਾ ਗਿਆ ਹੈ, ਜਿਸ ਵਾਹਿਗੁਰੂ ਨੇ ਤੈਨੂੰ ਪੈਦਾ ਕੀਤਾ ਹੈ, ਉਹ ਵਾਹਿਗੁਰੂ ਤੈਨੂੰ ਵਿਸਰੇ= ਭੁੱਲ ਗਿਆ ਹੈ॥ ੪ ॥

**ਉਥਾਨਕਾ**-ਕਿਸੇ ਨੇ ਸੋਰਠਿ ਰਾਗਣੀ ਗਾਈ ਉਸ ਨੂੰ ਆਖਦੇ ਹਨ--

## ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ॥

ਸੋਰਠਿ ਰਾਗਣੀ ਦੁਆਰੇ, ਵਾ- ਸੋਰਠਿ= ਬੁੱਧੀ ਦੁਆਰੇ ਉਸ ਆਤਮ-ਰਸ ਨੂੰ ਪੀਣਾ ਕਰੋ, ਜੋ ਆਤਮ-ਰਸ ਕਦੇ ਫਿੱਕਾ ਨਹੀਂ ਹੁੰਦਾ।

## ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ ॥ ੫ ॥

ਗੁਰੂ ਜੀ ਕਥਨ ਕਰਦੇ ਹਨ--ਰਾਮ ਨਾਮ ਨੂੰ ਜਪਣਾ ਕਰੋ ਅਤੇ ਉਸ ਵਾਹਿਗੁਰੂ ਦੇ ਗੁਣਾਂ ਨੂੰ ਗਾਵਣਾ ਕਰੋ ਤਾਂ ਪ੍ਰਲੋਕ ਦਰਗਾਹ ਵਿਖੇ ਨਿਰਮਲ ਸੋਇ= ਸੋਭਾ ਹੁੰਦੀ ਹੈ॥ ੫ ॥

## ਜੋ ਪ੍ਰਭਿ ਰਖੇ ਆਪਿ ਤਿਨ ਕੋਇ ਨ ਮਾਰਈ॥

ਜਿਨ੍ਹਾਂ ਗੁਰਮੁਖਾਂ ਨੂੰ ਪ੍ਰਭੂ ਨੇ ਆਪ ਕਿਰਪਾ ਦਾ ਹੱਥ ਦੇ ਕੇ ਰੱਖਣਾ ਕੀਤਾ ਹੈ, ਤਿਨ੍ਹਾਂ ਨੂੰ ਕੋਈ ਭੀ ਮਾਰ ਨਹੀਂ ਸਕਦਾ।

*ਯਥਾ*-ਵਿਚਿ ਕਰਤਾ ਪੁਰਖੁ ਖਲੋਆ॥ ਵਾਲੁ ਨ ਵਿੰਗਾ ਹੋਆ॥ *(ਪੰਨਾ ੬੨੩)*

## ਅੰਦਰਿ ਨਾਮੁ ਨਿਧਾਨੁ ਸਦਾ ਗੁਣ ਸਾਰਈ॥

ਕਿਉਂਕਿ ਗੁਰਮੁਖਾਂ ਦੇ ਹਿਰਦੇ ਅੰਦਰ ਨਾਮ ਨਿਧੀਆਂ ਦਾ ਖਜ਼ਾਨਾ ਹੈ ਅਤੇ ਹਮੇਸ਼ਾਂ ਪ੍ਰਭੂ ਦੇ ਗੁਣਾਂ ਨੂੰ ਸਾਰਈ= ਸੰਭਾਲਦੇ ਹਨ।

## ਏਕਾ ਟੇਕ ਅਗੰਮ ਮਨਿ ਤਨਿ ਪ੍ਰਭੁ ਧਾਰਈ॥

ਉਹ ਗੁਰਮੁਖ ਆਪਣੇ ਮਨ ਤਨ ਵਿਖੇ ਇਕ ਅਗੰਮ ਪ੍ਰਭੂ ਦੀ ਟੇਕ ਨੂੰ ਧਾਰਨਾ ਕਰਦੇ ਹਨ।

## ਲਗਾ ਰੰਗੁ ਅਪਾਰੁ ਕੋ ਨ ਉਤਾਰਈ॥

ਗੁਰਮੁਖਾਂ ਨੂੰ ਅਪਾਰੁ ਪ੍ਰਭੂ ਦਾ ਅਜੇਹਾ ਗੂੜ੍ਹਾ ਰੰਗ ਲੱਗਾ ਹੈ, ਜਿਸ ਰੰਗ ਨੂੰ ਕੋਈ ਸੰਸਾਰੀ ਪੁਰਸ਼ ਉਤਾਰਈਂ= ਲਾਹ ਨਹੀਂ ਸਕਦਾ।

## ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖੁ ਸਾਰਈ॥

ਗੁਰਮੁਖ ਜਨ ਹਰੀ ਦੇ ਗੁਣਾਂ ਨੂੰ ਗਾ ਕੇ ਸਹਜਿ ਸੁਖੁ= ਆਤਮ-ਸੁਖ ਨੂੰ ਸਾਰਈ= ਪ੍ਰਾਪਤ ਕਰਦੇ ਹਨ।

## ਨਾਨਕ ਨਾਮੁ ਨਿਧਾਨੁ ਰਿਦੈ ਉਰਿ ਹਾਰਈ॥ ੬॥

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖ ਜਨ ਆਪਣੇ ਹਿਰਦੇ ਦੇ ਉਰਿ= ਵਿਚ ਨਿਧੀਆਂ ਦੇ ਖਜ਼ਾਨੇ ਨਾਮ ਨੂੰ ਹਾਰ ਵਾਂਗੂੰ ਪਹਿਰਦੇ ਹਨ॥ ੬॥

## ਕਰੇ ਸੁ ਚੰਗਾ ਮਾਨਿ ਦੁਜੀ ਗਣਤ ਲਾਹਿ॥

ਹੇ ਪੁਰਸ਼ਾ! ਉਹ ਪ੍ਰਭੂ ਜੋ ਕੁਝ ਵੀ ਕਰਦਾ ਹੈ ਉਸ ਨੂੰ ਚੰਗਾ ਕਰ ਕੇ ਮੰਨਣਾ ਕਰ, ਦੂਜੀ ਗਿਣਤੀ ਲਾਹਿ= ਦੂਰ ਕਰ ਦੇਹ ਭਾਵ ਕਿ ਉਸ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨ।

## ਅਪਣੀ ਨਦਰਿ ਨਿਹਾਲਿ ਆਪੇ ਲੈਹੁ ਲਾਇ॥

ਤਾਂ ਉਹ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਨਿਹਾਲਿ= ਦੇਖ ਕੇ ਤੈਨੂੰ ਆਪਣੇ ਨਾਲ ਲਗਾ ਲਏਗਾ ਅਰਥਾਤ ਆਪਣੇ ਵਿਚ ਅਭੇਦ ਕਰ ਲਏਗਾ।

*ਅਥਵਾ*-ਆਪਣੇ ਚਰਨਾਂ ਨਾਲ ਲਗਾ ਲਵੇਗਾ।

ਸੰਤਾਂ ਅੱਗੇ ਖਲੋ ਕੇ ਇਸ ਤਰ੍ਹਾਂ ਬੇਨਤੀ ਕਰੋ ਕਿ-

## ਜਨ ਦੇਹੁ ਮਤੀ ਉਪਦੇਸੁ ਵਿਚਹੁ ਭਰਮੁ ਜਾਇ॥

ਹੇ ਸੰਤ ਜਨੋਂ! ਮੈਨੂੰ ਸ਼ੁਭ ਉਪਦੇਸ਼ ਦੇਣਾ ਕਰੋ ਜਿਸ ਕਰ ਕੇ ਮੇਰੀ ਮਤੀ ਵਿਚੋਂ ਭਰਮ ਚਲਿਆ ਜਾਵੇ। ਤਾਂ ਸੰਤਾਂ ਨੇ ਕਿਹਾ- ਹੇ ਭਾਈ! ਤੂੰ ਐਸੇ ਨਿਸਚੇ ਕਰ ਕਿ-

ਪ੍ਰਭੂ ਨੇ ਜੋ ਧੁਰ ਤੋਂ ਜੀਵ ਦੇ ਮੱਥੇ ਉਪਰ ਲੇਖ ਲਿਖਣਾ ਕੀਤਾ ਹੈ, ਸਾਰੇ ਜੀਵ ਉਸੇ ਅਨੁਸਾਰ ਕਰਮਾਂ ਨੂੰ ਕਮਾਂਵਦੇ ਹਨ।

**ਸਭੁ ਕਛੁ ਤਿਸ ਦੈ ਵਸਿ ਦੂਜੀ ਨਾਹਿ ਜਾਇ॥**

ਸਭ ਕੁਝ ਉਸ ਪ੍ਰਭੂ ਦੇ ਵਸਿ= ਅਧੀਨ ਹੈ, ਉਸ ਤੋਂ ਬਿਨਾਂ ਹੋਰ ਦੂਜੀ ਕੋਈ ਜਾਇ= ਜਗ੍ਹਾ ਨਹੀਂ ਹੈ।

**ਨਾਨਕ ਸੁਖ ਅਨਦ ਭਏ ਪ੍ਰਭ ਕੀ ਮੰਨਿ ਰਜਾਇ॥੭॥**

ਗੁਰੂ ਜੀ ਕਥਨ ਕਰਦੇ ਹਨ— ਉਸ ਪ੍ਰਭੂ ਦੀ ਰਜਾਇ= ਆਗਿਆ ਨੂੰ ਮੰਨ ਕੇ ਅਸੀਂ ਸੁਖ ਅਨੰਦ ਦੇ ਸਹਿਤ ਹੋਏ ਹਾਂ॥ ੭॥

**ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ॥**

ਜਿਨ੍ਹਾਂ ਸਿੱਖਾਂ ਨੇ ਪੂਰਿਆਂ ਗੁਰਾਂ ਨੂੰ ਸਿਮਰਨਾ ਕੀਤਾ ਹੈ, ਉਹ ਸੰਸਾਰ ਵਿਚ ਨਿਹਾਲ= ਦੁੱਖਾਂ ਤੋਂ ਰਹਿਤ ਭਾਵ ਕ੍ਰਿਤਾਰਥ ਰੂਪ ਹੋਏ ਹਨ।

**ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ॥੮॥**

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਦੇ ਨਾਮ ਅਰਾਧਣ ਕਰ ਕੇ ਜੀਵ ਦਾ ਮੁਕਤੀ ਰੂਪ ਕਾਰਜ ਰਾਸ ਹੋ ਆਉਂਦਾ ਹੈ॥ ੮॥

**ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥**

ਪਾਪੀ ਪੁਰਸ਼ ਖੋਟੇ ਕਰਮ ਕਮਾਂਵਦੇ ਹੋਏ ਐਸੇ ਉਚਾਰਨ ਕਰਦੇ ਹਨ ਕਿ 'ਹਾਇ ਧਨ ਨਹੀਂ ਮਿਲਿਆ' 'ਹਾਇ ਪੁੱਤਰ ਨਹੀਂ ਮਿਲਿਆ'।

*ਅਥਵਾ*-ਇਸ ਲੋਕ ਵਿਚ ਤਾਂ ਪਾਪੀ ਪੁਰਸ਼ ਹੱਸ-ਹੱਸ ਕੇ ਪਾਪ ਕਰਮਾਂ ਨੂੰ ਕਮਾਂਵਦੇ ਹਨ ਤੇ ਪ੍ਰਲੋਕ ਵਿਖੇ ਜਾਂਦੇ ਹੋਏ ਭਿਆਨਕ ਰਸਤਿਆਂ ਨੂੰ ਵੇਖ ਕੇ ਜਮਦੂਤਾਂ ਨੂੰ ਵੇਖ ਕੇ ਹਾਇ-ਹਾਇ ਕਰ ਕੇ ਪੁਕਾਰਨਾ ਕਰਦੇ ਹਨ।

**ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ॥੯॥**

ਗੁਰੂ ਜੀ ਕਥਨ ਕਰਦੇ ਹਨ— ਜਿਵੇਂ ਮਧਾਣੀਆਂ ਚਾਟੀ ਵਿਖੇ ਦਹੀਂ ਨੂੰ ਮਥਨਿ= ਰਿੜਕਦੀਆਂ ਹਨ, ਤਿਵੇਂ ਧਰਮਰਾਜਾ ਜੀਵਾਂ ਰੂਪ ਦਹੀਂ ਨੂੰ ਨਰਕਾਂ ਰੂਪ ਚਾਟੀ ਵਿਚ ਪਾ ਕੇ ਸ਼ਸਤਰਾਂ ਰੂਪ ਮਧਾਣੀ ਨਾਲ ਮਥਦਾ ਹੈ॥ ੯॥

**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥**

ਜਿਨ੍ਹਾਂ ਸਾਜਨਾ= ਮਹਾਤਮਾਂ ਨੇ ਨਾਮ ਨੂੰ ਧਿਆਉਣਾ ਕੀਤਾ ਹੈ, ਉਨ੍ਹਾਂ ਨੇ ਆਪਣੇ ਅਮੋਲਕ ਜਨਮ ਪਦਾਰਥ ਨੂੰ ਜੀਤਿ= ਜਿਤਣਾ ਭਾਵ ਸਫਲ ਕੀਤਾ ਹੈ। ਕਿਉਂਕਿ ਸੰਪ੍ਰਦਾਈ ਚਾਰ ਪਦਾਰਥ ਹਨ-

੧) ਜਨਮ ਪਦਾਰਥ, ੨) ਪ੍ਰੇਮ ਪਦਾਰਥ, ੩) ਨਾਮ ਪਦਾਰਥ, ੪) ਗਿਆਨ ਪਦਾਰਥ।

**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥੧੦॥**

ਗੁਰੂ ਜੀ ਕਥਨ ਕਰਦੇ ਹਨ- ਜੇਕਰ ਉਹ ਮਹਾਤਮਾਂ ਰਾਜੇ ਜਨਕ ਦੀ ਨਿਆਈਂ ਸੈਰ ਕਰਦੇ ਹੋਏ ਧਰਮਰਾਜਾ ਦੀ ਪੁਰੀ ਵਿਚ ਚਲੇ ਭੀ ਜਾਣ, ਤਾਂ ਉਨ੍ਹਾਂ ਨੂੰ ਵੇਖ ਕੇ ਅੱਗੋਂ ਧਰਮ ਰਾਜਾ ਐਸੇ ਬੇਨਤੀ ਪੂਰਬਕ

ਬਚਨ ਚਵਹਿ= ਉਚਾਰਦਾ ਹੈ ਕਿ ਮਹਾਰਾਜ! ਤੁਸਾਂ ਨੇ ਆ ਕੇ ਮੇਰਾ ਤਾਂ ਘਰ ਹੀ ਪੁਨੀਤ= ਪਵਿੱਤਰ ਕਰ ਦਿੱਤਾ ਹੈ॥ ੧੦॥

**ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ॥**

ਕੁਮੰਤ੍ਰੀਆ= ਖੋਟੇ ਸਲਾਹਕਾਰਾਂ ਦੀ ਬੁੱਧੀ ਮੋਹ ਰੂਪੀ, ਕੁ ਥਾਇ= ਖੋਟੀ ਥਾਂ ਜੋ ਗਲਣਿ= ਜਿੱਲ੍ਹਣ (ਖੁਭਣ ਵਾਲੀ ਜਗ੍ਹਾ) ਹੈ, ਉਸ ਨੂੰ ਮਿੱਠੀ ਜਾਣ ਕੇ ਉਸ ਵਿਚ ਖੁਭੜੀ= ਖੁੱਭੀ ਹੋਈ ਭਾਵ ਫਸੀ ਹੋਈ ਹੈ।

**ਨਾਨਕ ਸੇਈ ਉਬਰੇ ਜਿਨਾ ਭਾਗੁ ਮਥਾਹਿ॥ ੧੧॥**

ਗੁਰੂ ਜੀ ਕਥਨ ਕਰਦੇ ਹਨ—ਇਸ ਮੋਹ ਰੂਪ ਜਿੱਲ੍ਹਣ ਤੋਂ ਉਹ ਪੁਰਸ਼ ਉਬਰੇ= ਬਚੇ ਹਨ, ਜਿਨ੍ਹਾਂ ਦੇ ਮਥਾਹਿ= ਮੱਥੇ ਦੇ ਭਾਗ ਚੰਗੇ ਹਨ॥ ੧੧॥

**ਸੁਤੜੇ ਸੁਖੀ ਸਵੰਨ੍ਹਿ ਜੋ ਰਤੇ ਸਹ ਆਪਣੈ॥**

ਜੋ ਪੁਰਸ਼ ਆਪਣੇ ਸਹ= ਪਤੀ ਮਾਲਕ ਦੀ ਸੇਵਾ ਵਿਚ ਰਤੇ= ਤਦਾਕਾਰ ਹੋਏ ਹਨ, ਉਹ ਪੁਰਸ਼ ਸੁਖ ਦੀ ਸਵੰਨ੍ਹਿ= ਨੀਂਦ ਵਿਚ ਸੁੱਤੇ ਹਨ।

*ਅਥਵਾ*- ਜੋ ਪੁਰਸ਼ ਸੁਖੀ= ਸੁਖ ਸਰੂਪ ਪ੍ਰਮੇਸ਼ਰ ਦੇ ਨਾਮ ਸਿਮਰਨ ਵਿਚ ਆਪ ਸੁਤੜੇ= ਇਸਥਿਤ ਹੋਏ ਹਨ ਅਤੇ ਹੋਰਨਾਂ ਜਗਿਆਸੂਆਂ ਨੂੰ ਭੀ ਸਵੰਨ੍ਹਿ= ਇਸਥਿਤ ਕਰਦੇ ਹਨ, ਉਹ ਪੁਰਸ਼ ਆਪਣੇ ਸਹ= ਮਾਲਕ ਪ੍ਰਭੂ ਨਾਲ ਰਤੇ ਹਨ।

**ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨ੍ਹਿ॥ ੧੨॥**

ਜਿਨ੍ਹਾਂ ਦਾ ਆਪਣੇ ਧਣੀ= ਮਾਲਕ ਪ੍ਰਭੂ ਦੇ ਪ੍ਰੇਮ ਨਾਲੋਂ ਵਿਛੋਹਾ= ਵਿਛੋੜਾ ਹੋਇਆ ਹੈ, ਉਹ ਪੁਰਸ਼ ਅੱਠੇ ਪਹਿਰ ਭਾਵ ਰਾਤ ਦਿਨੇ ਲਵੰਨ੍ਹਿ= ਲਊਂ-ਲਊਂ ਕਰਦੇ ਭਾਵ ਵਿਅਰਥ ਬਚਨਾਂ ਨੂੰ ਬੋਲਦੇ ਰਹਿੰਦੇ ਹਨ॥ ੧੨॥

**ਸੁਤੜੇ ਅਸੰਖ ਮਾਇਆ ਝੂਠੀ ਕਾਰਣੇ॥**

ਝੂਠੀ ਮਾਇਆ ਦੀ ਪ੍ਰਾਪਤੀ ਵਾਸਤੇ ਅਸੰਖ= ਅਨਗਿਣਤ ਹੀ ਜੀਵ ਮੋਹ ਰੂਪ ਨੀਂਦ ਵਿਖੇ ਸੁੱਤੇ ਹੋਏ ਹਨ।

**ਨਾਨਕ ਸੇ ਜਾਗੰਨ੍ਹਿ ਜਿ ਰਸਨਾ ਨਾਮੁ ਉਚਾਰਣੇ॥ ੧੩॥**

ਗੁਰੂ ਜੀ ਕਥਨ ਕਰਦੇ ਹਨ— ਜਿਹੜੇ ਪੁਰਸ਼ ਰਸਨਾ ਦੁਆਰਾ ਪ੍ਰਭੂ ਦੇ ਨਾਮਾਂ ਨੂੰ ਉਚਾਰਦੇ ਹਨ, ਉਹ ਪੁਰਸ਼ ਗਿਆਨ-ਜਾਗ੍ਰਤ ਵਿਚ ਜਾਗਦੇ ਹਨ॥ ੧੩॥

**ਮ੍ਰਿਗ ਤਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ॥**

ਮ੍ਰਿਗ ਤ੍ਰਿਸ਼ਨਾ ਦੇ ਜਲ ਅਤੇ ਗੰਧ੍ਰਬ ਨਗਰ ਦੇ ਵੁਠੇ= ਵਸਣੇ ਵਾਂਗੂੰ ਜੋ ਅਣਹੋਇਆ ਜਗਤ ਹੈ ਇਸ ਨੂੰ ਦੇਖ ਕੇ ਸਾਰੇ ਮਨੁੱਖ ਵਾਹਿਗੁਰੂ ਤੋਂ ਭੁੱਲ ਰਹੇ ਹਨ।

**ਜਿਨੀ ਸਚੁ ਅਰਾਧਿਆ ਨਾਨਕ ਮਨਿ ਤਨਿ ਫਬ॥ ੧੪॥**

ਗੁਰੂ ਜੀ ਕਥਨ ਕਰਦੇ ਹਨ ਜਿਹਨਾਂ ਗੁਰਮੁਖਾਂ ਨੇ ਮਨ ਤਨ ਵਿਚ ਸੱਚ ਨਾਮ ਨੂੰ ਅਰਾਧਿਆ ਹੈ, ਉਹ

ਦੀਨ ਦੁਨੀਆਂ ਵਿਚ ਫਬ= ਸੁਭਾਇਮਾਨ ਹੋਏ ਹਨ॥ ੧੪॥

**ਉਥਾਨਕਾ**-ਇਕ ਸਿੱਖ ਨੇ ਪੁੱਛਿਆ ਕਿ ਉਹ ਪਾਰਬ੍ਰਹਮ ਕੈਸਾ ਹੈ? ਉੱਤਰ-

## ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ॥

ਉਹ ਪਾਰਬ੍ਰਹਮ ਪ੍ਰਭੂ ਪਤਿਤ= ਪਾਪੀਆਂ ਦੇ ਤਾਰਨ ਵਾਲਾ ਹੈ। ਪੁਨਾ- ਉਹ ਅਕਾਲ ਪੁਰਖ ਸੰਮ੍ਰਥ= ਸਰਬ ਕਲਾਂ ਸਮਰੱਥ ਹੈ, ਫਿਰ ਉਹ ਅਪਾਰੁ= ਪਾਰਾਵਾਰ ਤੋਂ ਰਹਿਤ ਹੈ। ਵਾ ਬਿਅੰਤ ਗੁਣਾਂ ਵਾਲਾ ਹੈ।

## ਜਿਸਹਿ ਉਧਾਰੇ ਨਾਨਕਾ ਸੋ ਸਿਮਰੇ ਸਿਰਜਣਹਾਰੁ॥ ੧੫॥

ਗੁਰੂ ਜੀ ਕਥਨ ਕਰਦੇ ਹਨ— ਉਹ ਪ੍ਰਮਾਤਮਾ ਜਿਸ ਨੂੰ ਸੰਸਾਰ-ਸਮੁੰਦਰ ਤੋਂ ਉਧਾਰੇ= ਤਾਰਨਾ ਚਾਹੁੰਦਾ ਹੈ, ਓਹੀ ਪੁਰਸ਼ ਸਿਰਜਣਹਾਰੁ= ਪ੍ਰਭੂ ਨੂੰ ਸਿਮਰਦਾ ਹੈ॥ ੧੫॥

## ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ॥

ਇਕ ਪ੍ਰਭੂ ਦੀ ਉਪਾਸ਼ਨਾ ਛੱਡ ਕੇ ਜਿਹੜੀ ਦੂਜੀ ਉਪਾਸ਼ਨਾ ਭੂਤਾਂ-ਪਰੇਤਾਂ ਦੀ, ਵਾ- ਦੇਵੀ-ਦੇਵਤਿਆਂ ਦੀ ਕਰਨੀ ਹੈ, ਏਹੀ ਕੁਵਾਟੜੀ= ਖੋਟੀ ਵਾਟ ਹੈ ਇਸ ਨੂੰ ਛੱਡ ਕੇ ਤੂੰ ਇਕ ਪ੍ਰਭੂ ਨਾਲ ਚਿਤ ਲਗਾਉਣਾ ਕਰ।

*ਅਥਵਾ*- ਦੂਜੀ= ਦ੍ਵੈਤ ਭਾਵ ਰੂਪੀ ਕੁਵਾਟੜੀ= ਖੋਟੀ ਡੰਡੀ ਨੂੰ ਛੱਡ ਕੇ ਹੇ ਪੁਰਸ਼ਾ! ਤੂੰ ਇਕ ਪ੍ਰਭੂ ਨਾਲ ਚਿਤ ਬ੍ਰਿਤੀ ਨੂੰ ਲਗਾਣਾ ਕਰ।

## ਦੂਜੈ ਭਾਵੀਂ ਨਾਨਕਾ ਵਹਣਿ ਲੁੜ੍ਹੰਦੜੀ ਜਾਇ॥ ੧੬॥

ਗੁਰੂ ਜੀ ਕਥਨ ਕਰਦੇ ਹਨ— ਜੋ ਪੁਰਸ਼ ਦੂਜੈ ਭਾਵੀ= ਦ੍ਵੈਤ ਭਾਵ ਵਿਚ ਲੱਗੇ ਹਨ, ਉਹ ਪੁਰਸ਼ ਸੰਸਾਰ ਦਰਿਆ ਦੇ ਵਹਿਣ ਪ੍ਰਵਾਹ ਵਿਚ ਲੁੜ੍ਹੰਦੜੀ ਜਾਇ= ਰੁੜ੍ਹਦੇ ਜਾਂਦੇ ਹਨ।

*ਅਥਵਾ*-ਦ੍ਵੈਤ ਭਾਵ ਰੂਪੀ ਡੰਡੀ ਜਿਸ ਨੂੰ ਭਾਵੀਂ= ਭਾ ਗਈ ਹੈ, ਉਹ ਪੁਰਸ਼ ਕਾਲ ਰੂਪ ਨਦੀ ਦੇ ਮੌਤ ਰੂਪ ਵਹਣਿ= ਪ੍ਰਵਾਹ ਵਿਚ ਰੁੜ੍ਹਦੇ ਜਾਂਦੇ ਹਨ॥ ੧੬॥

## ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ॥

ਤਿੰਨ ਲੋਕਾਂ ਰੂਪੀ ਤਿਹਟੜੇ ਬਾਜ਼ਾਰਾਂ ਵਿਚ ਜੀਵਾਂ ਰੂਪੀ ਵਣਜਾਰੇ ਕਰਮਾਂ ਰੂਪੀ ਸੌਦੇ ਨੂੰ ਕਰਦੇ ਹਨ।

*ਅਥਵਾ*-ਨਿਸ਼ਕਾਮ ਕਰਮ ਉਪਾਸ਼ਨਾ ਤੇ ਬ੍ਰਹਮ ਗਿਆਨ ਦਾ ਜਿਥੇ ਉਪਦੇਸ਼ ਹੋ ਰਿਹਾ ਹੈ, ਐਸੇ ਜੋ ਸਤਿਸੰਗ ਰੂਪ ਤਿਹਟੜੇ ਬਾਜ਼ਾਰ ਹਨ ਉਹਨਾਂ ਬਾਜ਼ਾਰਾਂ ਵਿਖੇ ਮਹਾਤਮਾ ਰੂਪ ਵਣਜਾਰੇ ਨਾਮ ਰੂਪ ਸੌਦੇ ਨੂੰ ਖਰੀਦਣਾ ਕਰਦੇ ਹਨ।

*ਅਥਵਾ*- ਬਾਜ਼ਾਰ= ਇੰਦ੍ਰੀਆਂ ਨੂੰ ਦਮਨ ਕਰ ਕੇ ਗੁਰਮੁਖਾਂ ਰੂਪ ਵਣਜਾਰੇ ਸ੍ਰਵਨ, ਮੰਨਨ, ਨਿਧਿਆਸਣ ਰੂਪ ਤਿਹਟੜੇ= ਤਿੰਨ ਪ੍ਰਕਾਰ ਦਾ ਸੌਦਾ ਖਰੀਦਣਾ ਕਰਦੇ ਹਨ।

## ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ॥ ੧੭॥

ਜਿਨ੍ਹਾਂ ਗੁਰਮੁਖਾਂ ਨੇ ਨਾਮ ਰੂਪ ਸੱਚੇ ਸੌਦੇ ਨੂੰ ਲਦਿਆ= ਖਰੀਦਿਆ ਹੈ, ਉਹ ਸ਼ੁਭ-ਗੁਣਾਂ ਰੂਪ ਸੱਚੇ ਪਸਾਰੇ ਵਾਲੇ ਹਨ॥ ੧੭॥

## ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥

ਜੋ ਜੀਵ ਰੂਪ ਇਸਤ੍ਰੀ ਪ੍ਰਭੂ ਦੇ ਪ੍ਰੇਮ ਰੂਪ ਪੰਥਾ= ਰਸਤੇ ਨੂੰ ਜਾਣਦੀ ਨਹੀਂ ਹੈ, ਉਹ ਗਵਾਰਿ= ਮੂਰਖ

ਇਸਤ੍ਰੀ ਪਰਮੇਸ਼ਰ ਤੋਂ ਭੁੱਲੀ ਫਿਰਦੀ ਹੈ।

## ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ ॥੧੮॥

ਗੁਰੂ ਜੀ ਕਥਨ ਕਰਦੇ ਹਨ— ਇਹ ਸੰਸਾਰੀ ਜੀਵ ਹਰੀ ਨੂੰ ਭੁਲਾ ਕੇ ਅੰਧੇ ਨਰਕ ਭਾਵ ਕੁੰਭੀ ਨਰਕ ਵਿਚ ਪੈਂਦੇ ਹਨ, ਜਿਥੇ ਕੁਝ ਦਿੱਸਦਾ ਹੀ ਨਹੀਂ ਹੈ॥ ੧੮॥

## ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥

ਜੀਵ ਦੇ ਮਨ ਵਿਚੋਂ ਮਾਇਆ ਦਾ ਸੰਕਲਪ ਵਿਸਰਦਾ ਨਹੀਂ ਹੈ, ਇਸ ਕਰ ਕੇ ਦੰਮਾਂ ਦਮ= ਅੰਦਰ ਸਵਾਸ ਜਾਂਦਿਆਂ ਵੀ ਅਤੇ ਬਾਹਰ ਸਵਾਸ ਆਉਂਦਿਆਂ ਵੀ ਮਾਇਆ ਨੂੰ ਹੀ ਮੰਗਦਾ ਹੈ।

ਵਾ-ਦੰਮਾਂ ਦੰਮ= ਦਮੜੇ ਹੀ ਦਮੜੇ ਮੰਗਦਾ ਹੈ।

## ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥੧੯॥

ਗੁਰੂ ਜੀ ਕਥਨ ਕਰਦੇ ਹਨ— ਪੂਰਬਲੇ ਜਨਮ ਵਿਚ ਇਸ ਜੀਵ ਨੇ ਕੋਈ ਸ਼ੁਭ-ਕਰਮ ਕੀਤੇ ਨਹੀਂ, ਇਸ ਕਰ ਕੇ ਇਸ ਜਨਮ ਵਿਚ ਇਸ ਜੀਵ ਨੂੰ ਉਹ ਪ੍ਰਭੂ ਚੇਤੇ ਆਉਂਦਾ ਨਹੀਂ ਹੈ, ਜਿਸ ਪ੍ਰਭੂ ਨੇ ਇਸ ਨੂੰ ਪੈਦਾ ਕੀਤਾ ਹੈ। ਵਾ ਜਿਸ ਨੇ ਇਸ ਨੂੰ ਪਦਾਰਥ ਦਿੱਤੇ ਹਨ॥ ੧੯॥

## ਤਿਚਰੁ ਮੂਲਿ ਨ ਥੁੜ੍ਹੀਦੋ ਜਿਚਰੁ ਆਪਿ ਕ੍ਰਿਪਾਲੁ ॥

ਜਿਚਰੁ= ਜਿਤਨਾਂ ਕੁ ਚਿਰ ਉਹ ਪ੍ਰਮੇਸ਼ਰ ਇਸ ਜੀਵ 'ਤੇ ਆਪ ਕ੍ਰਿਪਾਲੂ ਹੁੰਦਾ ਹੈ ਤਿਚਰੁ= ਉਤਨਾਂ ਚਿਰ ਇਹ ਜੀਵ ਮੂਲਿ= ਕਦਾਚਿਤ ਕਿਸੇ ਪਦਾਰਥ ਵੱਲੋਂ ਥੁੜਦਾ ਨਹੀਂ ਹੈ। ਭਾਵ ਪ੍ਰਮੇਸ਼ਰ ਦੀ ਕਿਰਪਾ ਹੋਣ ਕਰ ਕੇ ਜੀਵ ਨੂੰ ਕਿਸੇ ਪਦਾਰਥ ਦੀ ਕਮੀ ਨਹੀਂ ਰਹਿੰਦੀ।

## ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥੨੦॥

ਗੁਰੂ ਜੀ ਕਥਨ ਕਰਦੇ ਹਨ— ਬਾਬੇ ਨਾਨਕ ਜੀ ਦਾ ਪ੍ਰਤੱਖ ਸਬਦੁ= ਲੰਗਰ, ਵਾ ਉਪਦੇਸ਼ ਰੂਪ ਲੰਗਰ ਅਖੁਟ ਹੈ, ਇਹ ਕਦੇ ਮੁੱਕਦਾ ਨਹੀਂ ਹੈ ਇਸ ਉਪਦੇਸ਼ ਨੂੰ ਆਪ ਖਾਹਿ= ਧਾਰਨਾ ਕਰ ਤੇ ਹੋਰਨਾਂ ਨੂੰ ਖਰਚਣਾ ਕਰ ਤਾਂ ਤੂੰ ਸ਼ੁਭ-ਗੁਣਾਂ ਰੂਪ ਧਨ ਮਾਲ ਦੇ ਸਹਿਤ ਹੋ ਜਾਵੇਂਗਾ।

ਅਥਵਾ-ਹੇ ਪਿਆਰਿਓ! ਬਾਬੇ ਨਾਨਕ ਦਾ ਜੋ ਸਬਦੁ= ਉਪਦੇਸ਼ ਰੂਪ ਮਾਲ ਅਤੇ ਨਾਮ ਰੂਪ ਧਨ ਅਖੁੱਟ ਹੈ, ਇਸ ਨੂੰ ਤੁਸੀਂ ਆਪ ਖਾਓ ਅਤੇ ਹੋਰਨਾਂ ਜਗਿਆਸੂਆਂ ਨੂੰ ਭੀ ਖਰਚਣਾ ਕਰੋ। ਭਾਵ ਹੋਰਨਾਂ ਨੂੰ ਦੇਣਾ ਕਰੋ॥ ੨੦॥

ਉੱਤਮ ਜਗਿਆਸੂ ਵੱਲੋਂ ਗੁਰੂ ਸਾਹਿਬ ਜੀ ਕਥਨ ਕਰਦੇ ਹਨ—

## ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥

ਪ੍ਰਮੇਸ਼ਰ ਦੀ ਪ੍ਰਾਪਤੀ ਕਰਨ ਵਾਲੇ ਜੋ ਗਿਆਨ ਵੈਰਾਗ ਰੂਪ ਖੰਭ ਹਨ, ਜੇਕਰ ਮੈਂ ਉਹਨਾਂ ਖੰਭਾਂ ਨੂੰ ਵਿਕਾਂਦੜੇ= ਵਿਕਦਾ ਲਹਾਂ= ਦੇਖਾਂ, ਤਾਂ ਮੈਂ—

ਸਾਵਾਂ ਤੋਲ ਦੇ ਕੇ ਭਾਵ ਆਪਣਾ ਤਨ ਮਨ ਧਨ ਸਰਬੰਸ ਸਭ ਕੁਝ ਅਰਪਣ ਕਰ ਕੇ ਉਹਨਾਂ ਗਿਆਨ ਵੈਰਾਗ ਰੂਪ ਖੰਭਾਂ ਨੂੰ ਘਿੰਨਾਂ= ਲੈਣਾ ਕਰਾਂ।

ਫਿਰ ਉਨ੍ਹਾਂ ਹੀ ਖੰਭਾਂ ਨੂੰ-

## ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥ ੨੧॥

ਆਪਣੇ ਤੰਨਿ= ਸੂਖਮ ਸਰੀਰ ਅੰਤਹਕਰਣ ਵਿਖੇ ਜੜ ਕੇ—

ਉਸ ਸਜਣੁ= ਪ੍ਰਮਾਤਮਾ ਨੂੰ ਟੋਲਿ= ਲੱਭ ਲਵਾਂ।

*ਯਥਾ-* ਮਨ ਮੇਰੇ ਹਰਿ ਕੇ ਚਰਨ ਰਵੀਜੈ॥
ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ॥

*(ਮਲਾਰ ਮਹਲਾ ੫, ਪੰਨਾ ੧੨੬੯)*

*ਅਥਵਾ-* (ਅੰਨਵੇਂ ਅੱਖਰਾਂ ਵੱਲ ਧਿਆਨ ਰੱਖਣਾ)

***ਖੰਭ ਵਿਕਾਂਦੜੇ ਜੇ ਲਹਾਂ***

ਪਰਮੇਸ਼ਰ ਪ੍ਰਾਪਤੀ ਦੇ ਕਰਨ ਵਾਲੇ ਜੋ ਭਜਨ ਸਿਮਰਨ ਕਰਨ ਰੂਪ ਖੰਭ ਹਨ, ਜੇਕਰ ਮੈਂ ਉਹਨਾਂ ਖੰਭਾਂ ਨੂੰ ਵਿਕਾਂਦੜੇ= ਵਿਕਦੇ ਲਹਾਂ= ਦੇਖਾਂ ਤਾਂ ਮੈਂ ਪ੍ਰੇਮ ਰੂਪੀ ਮੁੱਲ ਦੇ ਕੇ ਉਹਨਾਂ ਖੰਭਾਂ ਨੂੰ ਘਿੰਨਾਂ= ਲੈ ਲਵਾਂ ਅਤੇ ਉਹ ਖੰਭ-

***ਤੰਨਿ ਜੜਾਂਈ ਆਪਣੈ***

ਆਪਣੇ ਤਨ ਵਿਖੇ ਜੜ ਕਰ ਕੇ ਭਾਵ ਸਰੀਰ ਦੁਆਰਾ ਭਜਨ ਸਿਮਰਨ ਕਰ ਕੇ-

***ਲਹਾਂ ਸੁ ਸਜਣੁ ਟੋਲਿ॥ ੨੧॥***

ਉਸ ਸਜਣੁ= ਪ੍ਰਮਾਤਮਾ ਨੂੰ ਟੋਲਿ ਲਹਾਂ= ਲਭ ਲਵਾਂ ਤੇ-

***ਸਾਵੀ ਤੋਲਿ***

ਸਾਵੇਂ ਤੋਲ ਵਾਲਾ ਭਾਵ ਉਸ ਪ੍ਰਮੇਸ਼ਰ ਜੈਸਾ ਹੋ ਜਾਵਾਂ। ਜਿਵੇਂ ਹਮਾਊ ਪੰਛੀ ਦੇ ਖੰਭਾਂ ਵਿਖੇ ਸ਼ਕਤੀ ਹੈ। ਹਮਾਊ ਦੇ ਖੰਭ ਜਿਸ ਚੀਜ਼ ਨਾਲ ਲੱਗਦੇ ਹਨ, ਉਹ ਖੰਭ ਉਸ ਚੀਜ਼ ਨੂੰ ਹਮਾਊ ਦੇਸ਼ ਵਿਚ ਹੀ ਪਹੁੰਚਾ ਦਿੰਦੇ ਹਨ।

## ਸਾਖੀ-ਹਮਾਊ ਪੰਛੀ ਦੇ ਖੰਭਾਂ ਦੀ

ਇਕ ਸਮੇਂ ਨਾਰਦ ਮੁਨੀ ਜੀ ਦੇ ਮਨ ਵਿਖੇ ਸੰਕਲਪ ਫੁਰਿਆ ਕਿ ਈਸ਼੍ਵਰ ਅਵਤਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਦਰਸ਼ਨ ਕਰ ਆਈਏ।

ਇਸ ਸੰਕਲਪ ਨੂੰ ਮੁਖ ਰੱਖ ਕੇ ਨਾਰਦ ਮੁਨੀ ਜੀ ਇਕ ਸਾਧੂ ਦੇ ਰੂਪ ਵਿਚ ਬ੍ਰਹਮ ਪੁਰੀ ਤੋਂ ਚੱਲ ਕੇ ਮਾਤ ਭੂਮੀ 'ਤੇ ਆਏ। ਆਪਣੀ ਸ਼ਰਧਾ ਅਨੁਸਾਰ ਸਾਹਿਬਾਂ ਦੇ ਦਰਬਾਰ ਵਿਚ ਹਾਜ਼ਰ ਹੋ ਕੇ ਹਮਾਊ ਪੰਛੀ ਦੇ ਪੰਜ ਖੰਭ ਭੇਟਾ ਰੱਖ ਕੇ ਨਮਸ਼ਕਾਰ ਕੀਤੀ।

ਜਾਣੀ ਜਾਣ ਸਤਿਗੁਰਾਂ ਨੇ ਆਦਰ-ਮਾਣ ਦੇ ਕੇ ਬਿਠਾਇਆ ਅਤੇ ਬਚਨ-ਬਿਲਾਸ ਕਰਦਿਆਂ ਸਤਿਗੁਰਾਂ ਕਿਹਾ— "ਹੇ ਮੁਨੀ ਜੀ! ਇਤਨੀ ਖੇਚਲ ਕਿਸ ਲਈ ਕਰਨੀ ਸੀ, ਆਪ ਜੀ ਦੇ ਦਰਸ਼ਨ ਹੀ ਕਾਫੀ ਸਨ?

ਤਾਂ ਨਾਰਦ ਮੁਨੀ ਜੀ ਨੇ ਹੱਥ ਜੋੜ ਕੇ ਕਿਹਾ— "ਹੇ ਤ੍ਰਿਲੋਕੀ ਨਾਥ! ਭਲਾ ਮੈਂ ਆਪ ਜੀ ਦੀ ਕੀ ਭੇਟ

ਚੜ੍ਹਾ ਸਕਦਾ ਹਾਂ, ਇਹ ਤਾਂ ਸ਼ਾਸਤ੍ਰ ਦੀ ਮਰਯਾਦਾ ਰੱਖਣ ਲਈ ਆਪ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਭੇਟਾ ਕੀਤੇ ਹਨ, ਨਾਲ ਆਪ ਜੀ ਇਸ ਸਮੇਂ ਜੋਧਾ ਰੂਪ ਵਿਖੇ ਦਰਸ਼ਨ ਦੇ ਕੇ ਸਭਨਾਂ ਨੂੰ ਨਿਹਾਲ ਕਰ ਰਹੇ ਹੋ। ਸੋ ਮੈਂ ਆਉਂਦਿਆਂ ਵਿਚਾਰਿਆ ਕਿ ਸਤਿਗੁਰੂ ਜੀ ਦੀ ਭੇਟਾ ਕੀ ਲੈ ਚੱਲੀਏ?

ਵਿਚਾਰ ਕਰਦਿਆਂ-ਕਰਦਿਆਂ ਇਹ ਗੱਲ ਸੁੱਝੀ ਕਿ ਐਸ ਵੇਲੇ ਮਹਾਰਾਜ ਜੀ ਜੋਧਾ ਰੂਪ ਵਿਖੇ ਜੀਵਾਂ ਦੀ ਕਲਯਾਣ ਲਈ ਮਾਤ ਭੂਮੀ 'ਤੇ ਉਤਰੇ ਹੋਏ ਹਨ, ਨਾਲੇ ਆਪ ਜੀ ਨੂੰ ਸ਼ਸਤ੍ਰਾਂ ਦਾ ਬਹੁਤ ਸ਼ੌਕ ਹੈ ਅਤੇ ਇਹ ਹਮਾਊ ਪੰਛੀ ਦੇ ਖੰਭ ਹਨ, ਇਹਨਾਂ ਨੂੰ ਆਪਣੇ ਬਾਣਾਂ ਨਾਲ ਲਗਾਣਾ ਕਰੋ। ਜਿਨ੍ਹਾਂ ਬਾਣਾਂ ਨਾਲ ਇਹ ਲੱਗ ਜਾਣਗੇ ਫਿਰ ਉਹ ਉਹਨਾਂ ਬਾਣਾਂ ਨੂੰ ਹਮਾਊ ਪੰਛੀ ਦੇ ਦੇਸ਼ ਵਿਚ ਲੈ ਜਾਣਗੇ।

ਨਾਰਦ ਮੁਨੀ ਜੀ ਦੇ ਚਲੇ ਜਾਣ 'ਤੇ ਸਾਹਿਬਾਂ ਨੇ ਇਕ ਸੇਵਾਦਾਰ ਨੂੰ ਬੁਲਾ ਕੇ ਭੱਥੇ ਵਿਚੋਂ ਪੰਜ ਤੀਰ ਤੇ ਪੰਜ ਹੀ ਉਹ ਨਾਰਦ ਮੁਨੀ ਜੀ ਦੇ ਭੇਟ ਕੀਤੇ ਖੰਭ ਦਿੰਦਿਆਂ ਕਿਹਾ ਕਿ ਇਹ ਲੈ ਜਾ ਤੇ ਕਾਰੀਗਰ ਤੋਂ ਇਨ੍ਹਾਂ ਤੀਰਾਂ ਨਾਲ ਖੰਭਾਂ ਨੂੰ ਜੜਵਾ ਕੇ ਲੈ ਆ।

ਸਤਿਗੁਰਾਂ ਦੇ ਹੁਕਮ ਅਨੁਸਾਰ ਉਹ ਸਿੱਖ ਕਾਰੀਗਰ ਤੋਂ ਜੜਵਾ ਲਿਆਇਆ।

ਫਿਰ ਸਤਿਗੁਰੂ ਜੀ ਨੇ ਖਾਲਸੇ ਨੂੰ ਕਿਹਾ ਕਿ, ਐ ਖਾਲਸਾ ਜੀ! ਸਭ ਤਿਆਰ ਹੋ ਜਾਓ, ਦੂਰ-ਦੂਰ ਤਕ ਚਲੇ ਜਾਉ। ਅਸੀਂ ਇਹ ਤੀਰ ਛੱਡਣ ਲੱਗੇ ਹਾਂ, ਤੁਸੀਂ ਇਹਨਾਂ ਨੂੰ ਫੜ ਕੇ ਲਿਆਉਣਾ ਹੋਵੇਗਾ।

ਸਤਿਗੁਰਾਂ ਦੇ ਹੁਕਮ ਕਰਨ ਦੀ ਦੇਰ ਸੀ ਕਿ ਉਸੇ ਵੇਲੇ ਸਭ ਸਿੰਘ ਦੂਰ-ਦੂਰ ਤੀਕ ਤੀਰਾਂ ਨੂੰ ਲੱਭ ਕੇ ਲਿਆਉਣ ਲਈ ਖਿੰਡ ਗਏ।

ਫੇਰ ਸਤਿਗੁਰਾਂ ਕਿਹਾ, 'ਸਭ ਖਿਆਲ ਰੱਖਣਾਂ ਤੀਰ ਚਲਿਆ ਜੇ।' ਤੀਰ ਨੂੰ ਧਨੁੱਖ ਦੇ ਚਿਲ੍ਹੇ 'ਤੇ ਚੜ੍ਹਾ ਕੇ ਐਸਾ ਜ਼ੋਰ ਦੀ ਖਿੱਚਿਆ ਜੋ ਤੀਰ ਸ਼ੂਕਦਾ ਹੋਇਆ ਅਕਾਸ਼ ਵੱਲ ਉਡ ਗਿਆ। ਸਭ ਸਿੰਘ ਦੇਖਦੇ ਰਹਿ ਗਏ ਪਰ ਤੀਰ ਥੱਲੇ ਨਾ ਆਇਆ ਅਤੇ ਦੂਰ-ਦੂਰ ਤਕ ਕਿਤਨਾਂ ਚਿਰ ਲੱਭਦੇ ਰਹੇ, ਪਰ ਨਾ ਹੀ ਕਿਤੋਂ ਲੱਭਿਆ। ਦਰੱਖਤਾਂ, ਟੋਇਆਂ, ਟਿੱਬਿਆਂ ਵਿਚ ਵੀ ਦੇਖਿਆ।

ਇਤਨੇ ਨੂੰ ਸਤਿਗੁਰਾਂ ਨੇ ਆਵਾਜ਼ ਦੇ ਕੇ ਦੂਸਰਾ ਤੀਰ ਵੀ ਛੱਡ ਦਿੱਤਾ। ਇਹ ਵੀ ਪਹਿਲੇ ਦੀ ਨਿਆਈਂ ਸ਼ੂਕਦਾ ਹੋਇਆ ਅਕਾਸ਼ ਵੱਲ ਨੂੰ ਚਲਾ ਗਿਆ। ਹਰ ਇਕ ਸਿੱਖ ਨੇ ਆਕਾਸ਼ ਵੱਲ ਜਾਂਦਾ ਦੇਖਿਆ। ਪਲਾਂ ਵਿਚ ਸਾਰਿਆਂ ਦੇ ਦੇਖਦਿਆਂ ਹੀ ਅਲੋਪ ਹੋ ਗਿਆ।

ਇਸ ਤਰ੍ਹਾਂ ਸਤਿਗੁਰਾਂ ਨੇ ਇਕ ਇਕ ਕਰ ਕੇ ਪੰਜ ਤੀਰ ਅਕਾਸ਼ ਵੱਲ ਛੱਡੇ ਪਰ ਇਕ ਵੀ ਕਿਸੇ ਸਿੱਖ ਦੇ ਹੱਥ ਨਾ ਆਇਆ ਸਾਰੇ ਮੂੰਹ ਚੁੱਕੀ ਅਕਾਸ਼ ਵੱਲ ਟਿਕ ਟਿਕੀ ਲਗਾ ਕੇ ਤੱਕਦੇ ਹੀ ਰਹਿ ਗਏ, ਪਰ ਤੀਰਾਂ ਦਾ ਕਿਸੇ ਨੂੰ ਵੀ ਪਤਾ ਨਾ ਲੱਗਾ ਕਿ ਕਿਸ ਪਾਸੇ ਚਲੇ ਗਏ? ਲੱਭ-ਲੱਭ ਕੇ ਥੱਕ ਗਏ ਆਖਰ ਨਿਰਾਸ਼ ਮਨ, ਖਾਲੀ ਹੱਥੀਂ ਸਾਰੇ ਸਿੱਖ ਸਤਿਗੁਰਾਂ ਪਾਸ ਵਾਪਸ ਆ ਗਏ।

ਉਸ ਵੇਲੇ ਸਤਿਗੁਰਾਂ ਨੇ ਕਿਹਾ— "ਤੀਰ ਲੱਭ ਕੇ ਲਿਆਏ ਜੇ? ਕਿਥੇ ਗਏ? ਅਕਾਸ਼ ਵਿਚ ਤਾਂ ਅੜ ਹੀ ਨਹੀਂ ਗਏ?"

ਸਿੰਘਾਂ ਨੇ ਕਿਹਾ, 'ਹੇ ਗਰੀਬ ਨਿਵਾਜ! ਆਪ ਜੀ ਦੇ ਕੌਤਕ ਆਪ ਹੀ ਜਾਣੋ, ਆਪ ਜੀ ਦੀ ਲੀਲ੍ਹਾ ਅਸਚਰਜ ਹੈ, ਕੋਈ ਪਤਾ ਨਹੀਂ ਲਗਦਾ। ਅਕਾਸ਼ ਵਲ ਤੀਰ ਜਾਂਦੇ ਤਾਂ ਦੇਖੇ ਹਨ ਪਰ ਵਾਪਸ ਆਉਂਦਾ ਕੋਈ ਨਹੀਂ ਦੇਖਿਆ। ਹੁਣ ਆਪ ਹੀ ਕਿਰਪਾ ਕਰ ਕੇ ਦੱਸੋ ਕਿ ਉਹ ਤੀਰ ਕਿਥੇ ਗਏ ਹਨ?

ਉਸ ਵੇਲੇ ਸਤਿਗੁਰਾਂ ਨੇ ਨਾਮ ਸਿਮਰਨ ਦੀ ਮਹੱਤਤਾ ਦੱਸਦਿਆਂ ਹੋਇਆ ਕਿਹਾ, ਕਿ--'ਹੇ ਖਾਲਸਾ ਜੀ! ਆਪ ਜੀ ਦੇ ਸਾਹਮਣੇ ਇਹ ਜੋ ਸਾਧੂ ਆਇਆ ਸੀ, ਜਿਸ ਨੇ ਇਹ ਹਮਾਊ ਪੰਛੀ ਦੇ ਖੰਭ ਸਾਡੇ ਅੱਗੇ ਭੇਟਾ ਲਿਆ ਰੱਖੇ ਸਨ, ਉਹ ਨਾਰਦ ਮੁਨੀ ਸੀ।

ਫਿਰ ਉਨ੍ਹਾਂ ਖੰਭਾ ਨੂੰ ਅਮਕਾ (ਉਂਗਲੀ ਦਾ ਇਸ਼ਾਰਾ ਕਰ ਕੇ) ਸਿੱਖ ਕਾਰੀਗਰ ਤੋਂ ਤੀਰਾਂ ਨਾਲ ਜੜਵਾ ਲਿਆਇਆ ਸੀ। ਤੁਸੀਂ ਸੁਣਨਾ ਕਰੋ, ਇਹ ਜੋ ਹਮਾਊ ਪੰਛੀ ਦੇ ਖੰਭ ਹਨ ਇਹਨਾਂ ਵਿਚ ਇਹ ਸ਼ਕਤੀ ਹੈ ਕਿ ਇਹਨਾਂ ਦਾ ਜੋ ਵੀ ਸੰਗ ਕਰਦਾ ਹੈ, ਉਸ ਨੂੰ ਇਹ ਹਮਾਊ ਦੇ ਦੇਸ਼ ਵਿਖੇ ਲੈ ਜਾਂਦੇ ਹਨ।

ਇਸ ਤਰ੍ਹਾਂ ਹੇ ਪਿਆਰੇ ਖਾਲਸਾ ਜੀ! ਜੋ ਵੀ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਰੂਪੀ ਖੰਭਾਂ ਨਾਲ ਲੱਗਦਾ ਹੈ, ਉਸ ਨੂੰ ਇਹ ਨਾਮ ਰੂਪੀ ਖੰਭ ਵਾਹਿਗੁਰੂ ਦੇ ਦੇਸ਼ ਵਿਖੇ ਹੀ ਲੈ ਜਾਂਦੇ ਹਨ। ਭਾਵ ਉਹ ਵਾਹਿਗੁਰੂ ਵਿਖੇ ਅਭੇਦ ਹੋ ਜਾਂਦਾ ਹੈ।

(ਇਹ ਸਾਰਾ ਪ੍ਰਸੰਗ ਸੂਰਜ ਪ੍ਰਤਾਪ ਰੁਤ ੪, ਅੰਸੂ ੫੦-੫੧ ਵਿਖੇ ਦਿੱਤਾ ਹੈ)

**ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥**

ਲੋਕ ਪ੍ਰਲੋਕ ਵਿਚ ਇਸ ਜੀਵ ਦਾ ਸੱਚਾ ਸੱਜਣ ਪਾਤਿਸਾਹੁ= ਪ੍ਰਮਾਤਮਾ ਹੀ ਹੈ, ਜੋ ਪਾਤਿਸ਼ਾਹਾਂ ਦਾ ਸਿਰਿ ਸਾਹੁ= ਸ਼੍ਰੋਮਣੀ ਪਾਤਿਸ਼ਾਹ ਹੈ।

**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ ॥ ੨੨ ॥**

ਜਿਸ ਪ੍ਰਮਾਤਮਾ ਦੇ ਪਾਸ ਬਹਿਠਿਆ= ਬੈਠਣ ਕਰ ਕੇ ਇਹ ਜੀਵ ਸੋਹੀਐ= ਸੁਭਾਇਮਾਨ ਹੁੰਦਾ ਹੈ ਅਤੇ ਇਸ ਉਤੇ ਸਾਰਿਆਂ ਦਾ ਵੇਸਾਹੁ= ਭਰੋਸਾ ਹੁੰਦਾ ਹੈ ॥ ੨੨ ॥

## (ਪੰਜਵੇਂ ਪਾਤਿਸ਼ਾਹ ਜੀ ਦੇ ਸਲੋਕ ਸਮਾਪਤੰ)

## ੧ੴ ਸਤਿਗੁਰ ਪ੍ਰਸਾਦਿ॥

# ਮੰਗਲਾ ਚਰਨ

ਸਲੋਕੁ—ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ੧॥ *(ਪੰਨਾ ੨੫੬)*

ਦੋਹਿਰਾ—ਸ੍ਰੀ ਨਾਨਕ ਪੁਰਸ਼ੋਤਮੰ, ਪਰਮ ਪਰਾਵਰ ਨਾਥ।
ਯੁਗਲ ਚਰਨ ਮਮ ਬੰਦਨਾ, ਧਰ ਪਰ ਧਰਿ ਕਰਿ ਮਾਥ॥ ੧੧॥

*(ਨਾ: ਪ੍ਰ: ਅਧਿ: ੧)*

ਦੋਹਿਰਾ—ਸ੍ਰੀ ਨਾਨਕ ਸੁਖ ਸਿੰਧੁ ਕੋ, ਹਾਥ ਜੋਰਿ ਪਰਨਾਮ।
ਜਿਸ ਕਰੁਨਾ ਤੇ ਵਡ ਅਘੀ, ਪਾਵਹਿਂ ਗਤਿ ਬਿਸਰਾਮ।

*(ਉਹੀ, ਅਧਿ: ੧੪)*

ਦੋਹਿਰਾ—ਰਾਮਦਾਸ ਸੁਖ ਰਾਸ ਪ੍ਰਭੁ, ਸੇਵਕ ਤ੍ਰਾਸ ਬਿਦਾਰ।
ਪਗ ਪਰ ਮੁਰ ਪਰਣਾਮ ਹੈ, ਪਰਨਾ ਸ਼ਰਨ ਵਿਚਾਰ॥ ੧॥ *(ਅਧਿ: ੧)*

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥ ੪॥ ੫੮॥

*(ਪੰਨਾ ੧੪੦੬)*

ਦੋਹਿਰਾ- ਸ੍ਰੀ ਅਰਜਨ ਸੌਤਾ ਅਰਜ, ਸਿਰਜਨ ਆਰਜਤਾਯ।
ਲਰਜਤਿ ਜਮ ਜਿਨ ਨਾਮ ਤੇ, ਬੰਦੌਂ ਤਿਨ ਜੁਗ ਪਾਯ॥ ੧੩॥
ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ॥
ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ॥
ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ॥ ੬॥

*(ਪੰਨਾ ੧੪੦੯)*

ਦੋਹਿਰਾ-ਜਗ ਕਰਤਾ ਹਰਤਾ ਪ੍ਰਭੂ, ਸ਼ਾਹਿਨ ਸ਼ਾਹ ਨਰਿੰਦ।
ਪਾਦ ਪਦਮ ਤੇ ਬੰਦਨਾ, ਸ੍ਰੀ ਗੁਰੂ ਗੋਬਿੰਦ ਸਿੰਘ।

**ਕਬਿੱਤ-**

ਛਾਇ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ, ਹੋਵਤੀ ਕੁਚੀਲਤਾ ਕਿਤਾਬਨ ਕੁਰਾਨ ਕੀ।
ਪਾਪ ਹੀ ਪ੍ਰਪੱਕ ਜਾਤੇ ਧਰਮ ਧਸੱਕ ਜਾਤੇ, ਬਰਨ ਗਰੱਕ ਜਾਤੇ ਸਹਿਤ ਬਿਧਾਨ ਕੀ।
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ, ਰੀਤਿ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ, ਮੂਰਤਿ ਨ ਹੋਤੀ ਜਉ ਪੈ ਕਰੁਣਾ ਨਿਧਾਨ ਕੀ॥ ੨੭॥

*(ਸੂਰਜ ਪ੍ਰਕਾਸ਼ ਰੁਤ ੫, ਅੰਸੂ ੫੨)*

ਦੋਹਿਰਾ- ਸ੍ਰੀ ਗੁਰੂ ਗ੍ਰੰਥ ਸਾਹਿਬ ਉਦਿਧ, ਮਾਨਕਿ ਮਨਨ ਵੈਰਾਗੁ।
ਰਤਨ ਜਵਾਹਰ ਗਿਆਨ ਹੈ, ਬੰਦੋਂ ਕਰ ਅਨੁਰਾਗੁ।
ਚੌਪਈ-ਸ੍ਰੀ ਗੁਰੂ ਨਾਨਕ ਮਾਨਕ ਰੂਪ। ਗੁਰ ਅੰਗਦ ਮੋਤੀ ਆਨੂਪ।
ਅਮਰ ਗੁਰੂ ਮਣੀਆਂ ਕੀ ਥਾਇ। ਰਾਮਦਾਸ ਗੁਰ ਹੀਰੇ ਪਾਇ।
ਗੁਰੂ ਅਰਜਨ ਸਵਜੇ ਕੀ ਜਾਇ। ਹਰਿ ਗੁਬਿੰਦ ਗੁਰ ਲਾਲ ਬਨਾਇ।
ਹਰੀ ਰਾਇ ਸਤਿਗੁਰ ਕਪੂਰ। ਹਰੀ ਕ੍ਰਿਸ਼ਨ ਵਿਚ ਚਮਕੈ ਨੂਰ।
ਤੇਗ ਬਹਾਦੁਰ ਸੂਤ ਸੁ ਧਾਰ। ਕਲਗੀਧਰ ਸੁ ਮੇਰੁ ਸਵਾਰ।
ਐਸੀ ਮਾਲਾ ਪਹਿਰੇ ਪ੍ਰਾਣੀ। ਬਹੁਰ ਨ ਹੋਵੈ ਆਵਣ ਜਾਣੀ।
ਗੁਰੂ ਗ੍ਰੰਥ ਕੋ ਹਿਰਦੈ ਧਾਰ। ਅਮੀਰ ਕਹੈ ਜਿਸ ਕੋ ਅਲੰਕਾਰ।
ਦੋਹਿਰਾ-ਪ੍ਰਿਥਮੇ ਉਚਰ ਅਮੀਰ ਪਦ, ਅੰਤ ਸਿੰਘ ਪਦ ਦੇਇ।
ਤਿਨ ਚਰਨਨ ਮਮ ਬੰਦਨਾ, ਬਿਨੈ ਹਮਾਰੀ ਲੇਇ।
ਦੋਹਿਰਾ- ਨਮੋ ਨਮੋ ਪੁਨ ਪੁਨ ਨਮਹਿ, ਸ੍ਰੀ ਸਤਿਗੁਰ ਕੇ ਚਰਨ।
ਸ੍ਰਿਸ਼ਟ ਪਦ ਆਦ ਉਚਾਰ ਕੇ, ਅੰਤ ਸਾਰਿੰਗ ਅਰਿ ਧਰਨ।
ਸਲੋਕ-ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥ ੧॥ *(ਪੰਨਾ ੨੯੩)*
ਸਲੋਕ-ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ੧॥ *(ਪੰਨਾ ੨੮੯)*

ਸਤਿਗੁਰੂ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਜੀ ਦੀ ਸਾਜੀ ਨਿਵਾਜ਼ੀ ਸਾਧ ਸੰਗਤ ਜੀਓ!
ਆਪਣੀਆਂ ਰਸਨਾਂ ਨੂੰ ਪਵਿੱਤ੍ਰ ਕਰਦੇ ਹੋਏ ਗੱਜ ਕੇ ਆਖੋ ਸਤਿਨਾਮੁ ਸ੍ਰੀ ਵਾਹਿਗੁਰੂ!

ਦੋਹਿਰਾ-ਤੇਗ ਬਹਾਦਰ ਧਰਮ ਧੁਜ, ਹਰਤਾ ਤੁਰਕਨ ਮੂਲ।
ਚਰਨ ਸ਼ਰਨਿ ਤਾਰਨ ਤਰਨ, ਨਮੋ ਹੋਇ ਅਨਕੂਲ।

*(ਨਾਨਕ ਪ੍ਰਕਾਸ਼ ਅਧਿ. ੧)*

ਹਾਦਰ ਹੋਤਿ ਜਹਾਂ ਸਿਮਰੇ, ਸੁਖ ਸਾਗਰ ਜਾਂਹਿ ਪਿਖੇ ਸੁਰ ਸਾਦਰ।
ਸਾਦ ਰਚੇ ਇਕ ਆਤਮ ਗਜਾਨ, ਬੜੀ ਬਿਸ਼ਿਯਾਤਪ ਕੋ ਬਡ ਬਾਦਰ।
ਬਾਦ ਰਹੈ ਸਿਖ ਹ੍ਵੈ ਨਰ ਸੋ, ਜਿਨਿ ਜਾਨਜੋ ਨਹੀਂ ਜੁ ਇਹੀ ਜਗ ਕਾਦਰ।
ਹੈ ਕਾ ਦਰ ਜਾਮ ਕੋ ਤਿਨ ਜੀਵਨਿ, ਅੰਤ ਭਜੈਂ ਗੁਰ ਤੇਗ ਬਹਾਦਰ॥ ੧੬॥

*(ਸੂਰਜ ਪ੍ਰਕਾਸ਼ ਰਾਸਿ ੧, ਅੰਸੂ ੧)*

ੴ ਸਤਿਗੁਰ ਪ੍ਰਸਾਦਿ॥

# ਸਲੋਕ ਮਹਲਾ ੯

## ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ!

**ਉਥਾਨਕਾ**-ਆਪ ਜੀ ਦਾ ਅਵਤਾਰ ਗੁਰੂ ਕੇ ਮਹਿਲ ਸੰਮਤ ੧੬੭੮ ਬਿਕ੍ਰਮੀ ਵੈਸਾਖ ਵਦੀ ਪੰਚਮੀ ਮੁਤਾਬਕ ੧੨ ਅਪ੍ਰੈਲ ੧੬੨੧ ਈਸਵੀ ਦਿਨ ਮੰਗਲਵਾਰ ਨੂੰ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗ੍ਰਹਿ ਵਿਖੇ ਮਾਤਾ ਨਾਨਕੀ ਜੀ ਦੀ ਕੁੱਖੋਂ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ।

ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਬਾਲਕ ਅਵਸਥਾ ਤੋਂ ਹੀ ਬੜੇ ਸ਼ਾਂਤ-ਚਿਤ ਦਯਾਲੂ ਤੇ ਕੋਮਲ ਹਿਰਦੇ ਵਾਲੇ ਸਨ। ਆਪ ਜੀ ਦੀ ਨਿਤ ਕ੍ਰਿਆ ਵੀ ਬੜੀ ਸਿਧੀ ਸਾਦੀ ਸੀ। ਸ਼ੁਰੂ ਤੋਂ ਹੀ ਘੱਟ ਬੋਲਿਆ ਕਰਦੇ ਸਨ, ਜਿਸ ਕਰ ਕੇ ਇਹਨਾਂ ਦਾ ਕਿਸੇ ਮਸੰਦ ਜਾਂ ਸਿੱਖ ਸੰਗਤਾਂ ਨਾਲ ਸਬੰਧ ਘੱਟ ਹੀ ਸੀ।

ਪਰ ਜਿਸ ਵਕਤ ਸ੍ਰੀ ਅਕਾਲ ਤਖ਼ਤ ਸਾਹਿਬ, ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਵਿਖੇ ਆਪ ਜੀ ਹਾਜ਼ਰ ਹੋ ਕੇ ਨਮਸਕਾਰ ਕਰਦੇ ਤਾਂ ਸਤਿਗੁਰੂ ਜੀ ਬੜਾ ਪਿਆਰ ਤੇ ਸਤਿਕਾਰ ਦੇ ਕੇ ਆਪਣਾ ਗੋਡਾ ਚੁਕ ਕੇ ਆਪਣੇ ਪਾਸ ਹੀ ਬਿਠਾ ਲਿਆ ਕਰਦੇ ਸਨ। ਸਿੱਖ ਸੰਗਤਾਂ, ਮਸੰਦ ਅਤੇ ਆਪ ਜੀ ਦੇ ਮਾਤਾ ਜੀ ਇਸ ਕਿਰਿਆ ਨੂੰ ਦੇਖ ਕੇਂ ਅਸਚਰਜ ਹੁੰਦੇ ਸਨ ਕਿ ਗੁਰੂ ਸਾਹਿਬ ਜੀ ਇਸ ਸਿਧੇ-ਸਾਦੇ, ਭੋਲੇ-ਭਾਲੇ ਸਾਹਿਬਜ਼ਾਦੇ ਨੂੰ ਇਤਨਾ ਕਿਉਂ ਸਤਿਕਾਰਦੇ ਹਨ। ਇਹਨਾਂ ਵਿਚ ਕੀ ਗੁਣ ਹੈ, ਜੋ ਬਾਕੀ ਦੇ ਸਾਹਿਬਜ਼ਾਦਿਆਂ ਨਾਲੋਂ ਜ਼ਿਆਦਾ ਪਿਆਰ ਲੈਂਦੇ ਹਨ?

ਇਕ ਦਿਨ ਆਪ ਜੀ ਦੀ ਮਾਤਾ ਨਾਨਕੀ ਜੀ ਨੇ ਆਪਣੇ ਪਤੀ ਗੁਰਦੇਵਾਂ ਪਾਸੋਂ ਇਸ ਦਾ ਕਾਰਨ ਪੁੱਛਿਆ, ਤਾਂ ਸਤਿਗੁਰਾਂ ਕਿਹਾ "ਇਸ ਨੂੰ ਤੂੰ ਨਿਗੁਣਾਂ ਨਾ ਸਮਝ, ਇਸ ਨੇ ਤਾਂ ਹਿੰਦੂ ਧਰਮ ਦੀ ਲਾਜ ਰੱਖਣੀ ਹੈ, ਅਨਗਿਣਤ ਲੋਕਾਂ ਨੂੰ ਤਾਰਨਾ ਹੈ ਤੇ ਜ਼ਾਲਮ ਮੁਗਲ ਦੇ ਹੱਥੋਂ ਹਿੰਦੂ ਧਰਮ ਦੀ ਰੱਖਿਆ ਕਰਨੀ ਹੈ। ਇਸ ਤਰ੍ਹਾਂ ਦੇ ਭਵਿੱਖਤ ਬਚਨ ਕਹਿ ਕੇ ਮਾਤਾ ਨਾਨਕੀ ਜੀ ਦਾ ਸੰਸਾ ਨਵਿਰਤ ਕੀਤਾ।

ਸਮਾਂ ਲੰਘਦਿਆਂ ਦੇਰ ਨਹੀਂ ਲਗਦੀ, ਸਤਿਗੁਰਾਂ ਨੇ ਯੋਗ ਜਾਣ ਕੇ ਆਪ ਜੀ ਦਾ ਵਿਆਹ ਲਾਲ ਚੰਦ ਖੱਤਰੀ ਤੇ ਮਾਤਾ ਬਿਸ਼ਨ ਕੁਇਰ ਦੀ ਪੁੱਤਰੀ ਜਗਤ-ਮਾਤਾ ਗੁਜਰੀ ਜੀ ਨਾਲ ਕਰ ਦਿੱਤਾ ਜੋ ਪਹਿਲੇ ਲਖਨੌਰ ਸ਼ਹਿਰ ਦੇ ਵਸਨੀਕ ਸਨ, ਪਰ ਫਿਰ ਕਰਤਾਰਪੁਰ ਵਿਖੇ ਆ ਟਿਕੇ ਸਨ।

ਜੰਗ ਦੀਆਂ ਤਿਆਰੀਆਂ ਸਤਿਗੁਰਾਂ ਨੇ ਗੁਰ-ਗੱਦੀ ਤੇ ਸੁਸ਼ੋਭਤ ਹੁੰਦਿਆਂ ਹੀ ਕਰ ਦਿੱਤੀਆਂ ਅਤੇ ਸਭ ਸਿੱਖ ਸੰਗਤਾਂ ਵਿਚ ਹੁਕਮ ਜਾਰੀ ਕਰ ਦਿੱਤਾ ਸੀ ਕਿ ਸਭ ਸ਼ਸਤ੍ਰ ਪਹਿਨਣ ਤੇ ਸ਼ਸਤ੍ਰ ਘੋੜਿਆਂ ਆਦਿਕ ਦੀ ਹੀ ਭੇਟਾ ਲਿਆਉਣ। ਆਪ ਵੀ ਸਾਹਿਬਾਂ ਨੇ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਧਾਰਨ ਕੀਤੀਆਂ। ਸਮਾਂ ਪਾ ਕੇ ਸਤਿਗੁਰਾਂ ਨੇ ਚਾਰ ਬੜੇ ਜੰਗ ਵੀ ਕੀਤੇ।

ਪਹਿਲੀ ਜੰਗ ਸ੍ਰੀ ਅੰਮ੍ਰਿਤਸਰ ਵਿਖੇ ਕੀਤੀ, ਜਿਸ ਵਿਚ ਮੁਸਲਮਾਨਾਂ ਨੇ ਸੱਤ ਹਜ਼ਾਰ ਫੌਜ ਇਕੱਠੀ ਕਰ ਕੇ ਧਾਵਾ ਬੋਲਿਆ, ਪਰ ਮੂੰਹ ਦੀ ਖਾਧੀ।

ਦੂਸਰੀ ਜੰਗ ਹਰਿਗੋਬਿੰਦ ਪੁਰੇ* ਦਾ ਨਾਮ ਕਰ ਕੇ ਪ੍ਰਸਿੱਧ ਹੈ ਜਿਸ ਵਿਖੇ ਮੁਸਲਮਾਨ ਪੰਦਰਾਂ ਹਜ਼ਾਰ ਫੌਜ ਲੈ ਕੇ ਆਏ ਪਰ ਏਥੇ ਵੀ ਉਨ੍ਹਾਂ ਨੇ ਹਾਰ ਦਾ ਮੂੰਹ ਵੇਖਿਆ।

ਤੀਸਰੀ ਜੰਗ ਮਾਲਵੇ 'ਗੁਰੂਸਰ' ਮਰਾਜ ਦੇ ਅਸਥਾਨ 'ਤੇ ਹੋਈ। ੩੫ ਹਜ਼ਾਰ ਮੁਸਲਮਾਨੀ ਫੌਜ ਨਾਲ ਡਟ ਕੇ ਮੁਕਾਬਲਾ ਕੀਤਾ ਅਤੇ ਚੌਥੀ ਜੰਗ ਕਰਤਾਰ ਪੁਰ ਸਾਹਿਬ ਵਿਖੇ ਹੋਈ, ਜਿਸ ਵਿਚ ਨਵਾਬ ਪੈਂਦੇ ਖਾਂ ਇਕ ਲੱਖ ਦੇ ਕਰੀਬ ਮੁਸਲਮਾਨੀ ਫੌਜ ਲੈ ਕੇ ਆਇਆ। ਪਰ ਸਤਿਗੁਰਾਂ ਅੱਗੇ ਪੇਸ਼ ਨਾ ਗਈ। ਕਾਫੀ ਮਾਲੀ ਤੇ ਜਾਨੀ ਨੁਕਸਾਨ ਕਰਵਾ ਕੇ ਆਪ ਵੀ ਇਸ ਜੰਗ ਦੀ ਭੇਟ ਹੋ ਗਿਆ।

ਕਰਤਾਰ ਪੁਰ ਸਾਹਿਬ ਦੇ ਜੰਗ ਵਿਖੇ ਸਤਿਗੁਰਾਂ ਦੀ ਆਗਿਆ ਅਨੁਸਾਰ ਆਪ ਜੀ ਨੇ ਵੀ ਹਿੱਸਾ ਲਿਆ। ਇਸ ਤਰ੍ਹਾਂ ਚਾਰ ਵੱਡਿਆਂ ਯੁੱਧ ਜੰਗਾਂ ਵਿਖੇ ਮੁਸਲਮਾਨਾਂ ਨੂੰ ਹਾਰ ਦੇ ਕੇ ਭਜਾ ਦਿੱਤਾ। ਇਸ ਪਿੱਛੋਂ ਮੁਸਲਮਾਨ ਬਾਦਸ਼ਾਹ ਦਾ ਜੰਗ ਕਰਨ ਦਾ ਹੀਆ ਹੀ ਨਾ ਪਿਆ।

ਇਨ੍ਹਾਂ ਹੀ ਦਿਨਾਂ ਵਿਚ ਛੇਵੇਂ ਪਾਤਸ਼ਾਹ ਜੀ ਨੇ ਆਪਣੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਪਹਾੜੀ ਇਲਾਕੇ ਵਿਚ ਸਿੱਖੀ ਦੇ ਪ੍ਰਚਾਰ ਲਈ ਭੇਜਿਆ ਸੀ, ਜਿਨ੍ਹਾਂ ਨੇ ਸਤਿਗੁਰਾਂ ਦੀ ਆਗਿਆ ਅਨੁਸਾਰ ਦਰਿਆ ਸਤਲੁਜ ਦੇ ਕੰਢੇ ਕੀਰਤਪੁਰ ਸਾਹਿਬ ਨਾਮ ਦਾ ਨਗਰ ਵਸਾਣਾ ਕੀਤਾ। ਬਾਅਦ ਵਿਚ ਸਤਿਗੁਰੂ ਜੀ ਵੀ ਚੌਥੀ ਜੰਗ ਉਪਰੰਤ ਕੀਰਤਪੁਰ ਵਿਖੇ ਹੀ ਪ੍ਰਵਾਰ ਸਮੇਤ ਜਾ ਵਸੇ। ਇਥੇ ਆ ਕੇ ਵੀ ਆਪ ਜੀ ਆਪਣੇ ਪਵਿੱਤਰ ਉਪਦੇਸ਼ ਦੁਆਰਾ ਅਨੇਕਾਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ।

ਜਿਸ ਵੇਲੇ ਮੀਰੀ-ਪੀਰੀ ਦੇ ਮਾਲਕ ਛੇਵੇਂ ਪਾਤਿਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣਾ ਅੰਤ ਸਮਾਂ ਨੇੜੇ ਆਇਆ ਜਾਣ ਕੇ, ਆਪਣੇ ਪੋਤਰੇ ਸਤਿਗੁਰੂ ਹਰਿ ਰਾਇ ਸਾਹਿਬ ਜੀ ਨੂੰ, ਗੁਰ-ਗੱਦੀ ਉਪਰ ਬਿਰਾਜਮਾਨ ਕਰਨ ਲੱਗੇ ਤਾਂ ਸੂਰਜ ਮੱਲ ਦੀ ਮਾਤਾ ਮਰਵਾਹੀ ਜੀ ਅਤੇ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਮਾਤਾ ਨਾਨਕੀ ਜੀ ਨੇ ਆਪੋ ਆਪਣੇ ਪੁੱਤਰ ਨੂੰ ਗੁਰੂ ਬਣਾਉਣ ਦੀ ਮੰਗ ਕੀਤੀ।

ਇਸ ਤੋਂ ਪਹਿਲਾਂ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਪਹਾੜੀਆਂ ਦੀ ਮਰੀ ਹੋਈ ਗਊ ਜਿਵਾਲਣ ਕਰ ਕੇ+ ਅਤੇ ਬਾਬਾ ਅਟੱਲ ਰਾਇ ਜੀ ਅੰਮ੍ਰਿਤਸਰ ਵਿਖੇ ਸੋਇਨੀ ਗੋਤ ਦੇ ਗੁਰਮੁਖ ਨਾਮੇ ਖੱਤ੍ਰੀ ਦੇ ਪੁੱਤਰ ਮੋਹਨ ਨੂੰ ਜ਼ਿੰਦਾ ਕਰਨ ਕਰ ਕੇ, ਪਿਤਾ ਹਰਿਗੋਬਿੰਦ ਸਾਹਿਬ ਜੀ ਦੀ ਆਗਿਆ ਅਨੁਸਾਰ ਜੋਤੀ-ਜੋਤ ਸਮਾ ਗਏ ਸਨ

---

*ਅੰਮ੍ਰਿਤਸਰ ਤੋਂ ਮਹਿਤਾ ੨੪ ਮੀਲ ਹੈ ਮਹਿਤੇ ਤੋਂ ਹਰਿਗੋਬਿੰਦ ਪੁਰਾ ੯ ਮੀਲ ਹੈ, ਵਟਾਲੇ ਤੋਂ ਮਹਿਤਾ ੧੨ ਮੀਲ ਹੈ, ਬਾਬੇ ਬਕਾਲੇ ਤੋਂ ਮਹਿਤਾ ੧੩ ਮੀਲ ਹੈ।

+ਅਨੰਦਪੁਰ ਤੋਂ ਸਾਢੇ ਪੰਜ ਮੀਲ ਫਾਸਲੇ 'ਤੇ ਖੱਬੇ ਹੱਥ ਸੜਕ ਮੁੜੀਏ ਤਾਂ ਜਿੰਦਵੜੀ ਪਿੰਡ ਆਉਂਦਾ ਹੈ, ਉਥੇ ਗੁਰਦੁਆਰਾ ਹੈ ਜਿਸ ਨਾਲ ੨੫ ਘੁਮਾ ਜ਼ਮੀਨ ਹੈ, ਪਾਣੀ ਦਾ ਛੱਪੜ ਵੀ ਹੈ। ਕੀਰਤਪੁਰੋਂ ਸ਼ਿਕਾਰ ਖੇਡਣ ਲਈ ਬਾਬਾ ਜੀ ਸਿੱਖਾਂ ਸਮੇਤ ਏਥੇ ਆਏ ਸਨ, ਹਰਨ ਸਮਝ ਕੇ ਦੂਰੋਂ ਬਾਣ ਮਾਰ ਦਿੱਤਾ, ਨਜ਼ਦੀਕ ਆ ਕੇ ਦੇਖਿਆ ਤਾਂ ਗਊ ਮਰੀ ਪਈ ਸੀ, ਲੋਕਾਂ ਨੇ ਰੌਲਾ ਪਾ ਦਿੱਤਾ ਤੇ ਆਖਿਆ— ''ਗਊ ਜਿਵਾ ਦਿਓ!'' ਉਸ ਵੇਲੇ ਬਾਬਾ ਜੀ ਨੇ ਛੱਪੜ ਤੋਂ ਪਾਣੀ ਮੰਗਵਾ ਕੇ ਜਪੁ ਸਾਹਿਬ ਦਾ ਪਾਠ ਕਰ ਕੇ ਗਊ ਤੇ ਛਿੱਟਾ ਮਾਰਿਆ ਤਾਂ ਗਊ ਉਠ ਖੜੀ ਹੋਈ ਤਦ ਤੋਂ ਇਸ ਦਾ ਨਾਂ 'ਜਿੰਦੜਵੀ' ਹੈ।

ਅਤੇ ਅਣੀਰਾਇ ਜੀ ਮਸਤਾਨੇ ਸੁਭਾਅ ਦੇ ਸਨ, ਉਹ ਆਪਣੇ ਹੀ ਰੰਗ ਵਿਚ ਮਸਤ ਰਹਿੰਦੇ ਸਨ।

ਜਿਸ ਵਕਤ ਇਹਨਾਂ ਦੋਹਾਂ ਮਹਿਲਾਂ ਨੇ ਆਪੋ ਆਪਣਾ ਸੰਕਲਪ ਪ੍ਰਗਟ ਕੀਤਾ ਤਾਂ ਛੇਵੇਂਸਤਿਗੁਰਾਂ ਕਿਹਾ— "ਇਹ ਤਾਂ ਇਲਾਹੀ ਦਾਤ ਹੈ, ਜਿਸ ਨੂੰ ਵਾਹਿਗੁਰੂ ਧੁਰੋਂ ਬਖਸ਼ਦਾ ਹੈ ਉਸੇ ਨੂੰ ਪ੍ਰਾਪਤ ਹੁੰਦੀ ਹੈ।"

ਸਤਿਗੁਰਾਂ ਦੇ ਇਸ ਤਰ੍ਹਾਂ ਦੇ ਅਗੰਮੀ ਖਿਆਲ ਸੁਣ ਕੇ ਮਾਤਾ ਮਰਵਾਹੀ ਜੀ ਨਾ ਸਮਝਦੇ ਹੋਏ ਨਿਰਾਸ਼ ਹੋ ਕੇ ਆਪਣੇ ਪੁੱਤਰ ਸੂਰਜ ਮੱਲ ਤੇ ਹੋਰ ਨਜ਼ਦੀਕੀ ਸਿੱਖ ਸੇਵਕਾਂ ਨੂੰ ਨਾਲ ਲੈ ਕੇ ਸਤਿਗੁਰਾਂ ਨੂੰ ਛੱਡ ਕੇ ਚਲੇ ਗਏ। ਬਾਅਦ ਵਿਚ ਸਤਿਗੁਰਾਂ ਨੇ ਵਿਚਾਰ ਕੇ ਇਕ ਸਿੱਖ ਨੂੰ ਭੇਜ ਕੇ ਸ਼ਹਿਰੋਂ ਬਾਹਰ ਜਾਂਦਿਆਂ ਨੂੰ ਵਾਪਸ ਬੁਲਾ ਕੇ ਸੂਰਜ ਮੱਲ ਨੂੰ ਵੱਖਰਿਆਂ ਕਰ ਕੇ ਕਿਹਾ, 'ਹੇ ਪੁੱਤਰ ਸੂਰਜ ਮੱਲ! ਕੀ ਤੂੰ ਗੁਰੂ ਬਣਨਾ ਚਾਹੁੰਦਾ ਹੈਂ?' ਤਾਂ ਉਸ ਵੇਲੇ ਸੂਰਜ ਮੱਲ ਨੇ ਨਿੰਮਰਤਾ ਨਾਲ ਕਿਹਾ, "ਗਰੀਬ ਨਿਵਾਜ! ਮੈਨੂੰ ਸਿੱਖੀ ਦੀ ਹੀ ਦਾਤ ਬਖਸ਼ੋ।" ਐਸੇ ਬਚਨ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਅਨੇਕਾਂ ਬਖਸ਼ਸ਼ਾਂ ਕੀਤੀਆਂ ਤੇ ਕਿਹਾ— "ਤੇਰੀ ਕੁਲ ਕਲੰਕ ਤੋਂ ਰਹਿਤ ਪੂਜਨੀਕ ਹੋਵੇਗੀ, ਤੇਰੀ ਬੇਅੰਤ ਸਿੱਖੀ ਸੇਵਕੀ ਹੋਵੇਗੀ।"

ਦਸਮ ਪਾਤਸ਼ਾਹ ਜੀ ਦੇ ਅਨੰਦਪੁਰ ਛੱਡਣ ਤੋਂ ਮਗਰੋਂ ਸੂਰਜ ਮੱਲ ਦੇ ਪੋਤਰੇ ਸ਼ਾਮ ਸਿੰਘ ਤੇ ਗੁਲਾਬ ਰਾਇ ਸੰਗਤਾਂ ਪਾਸੋਂ ਆਪਣੀ ਪੂਜਾ ਪ੍ਰਤਿਸ਼ਟਾ ਕਰਵਾਂਦੇ ਰਹੇ ਅਤੇ ਹੁਣ ਤਕ ਉਹਨਾਂ ਦੀ ਬੰਸ ਸ੍ਰੀ ਅਨੰਦਪੁਰ ਸਾਹਿਬ ਵਿਚ ਵਸਦੀ ਹੈ।

ਇਸ ਤੋਂ ਉਪਰੰਤ ਮਾਤਾ ਨਾਨਕੀ ਜੀ ਨੇ ਕਿਹਾ, "ਆਪ ਜੀ ਦਾ ਇਹ ਭੋਲਾ ਭਾਲਾ ਪੁੱਤਰ ਹੈ, ਇਸ ਦੀ ਕਿਸੇ ਨਾਲ ਵਾਕਫੀਅਤ ਵੀ ਨਹੀਂ ਹੈ। ਉਂਜ ਵੀ ਘੱਟ ਬੋਲਦਾ ਹੈ। ਅਸੀਂ ਮਾਂ ਪੁੱਤਰ ਦੋਵੇਂ ਭੁੱਖੇ ਹੀ ਦਿਨ ਗੁਜ਼ਾਰਾਂਗੇ?" ਇਸ ਤਰ੍ਹਾਂ ਦੇ ਬਹੁਤ ਨਿਰਾਸਾ ਦੇ ਸ਼ਬਦ ਸੁਣ ਕੇ ਸਤਿਗੁਰਾਂ ਨੇ ਕਿਹਾ— "ਇਹ ਤਾਂ ਸਾਡੀ ਅੰਸ ਹੈ ਤੇ ਅਸਾਡਾ ਪੁੱਤਰ ਹੈ। ਇਸ ਦੀ ਸੰਗਤ ਕਿਵੇਂ ਮਾਨਤਾ ਨਹੀਂ ਕਰੇਗੀ? ਸਤਿਗੁਰੂ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਜੀ ਦੇ ਘਰਦਿਆਂ ਕੁਤਿਆਂ ਵਿਚ ਵੀ ਕਰਾਮਾਤਾਂ ਹਨ।" ਫਿਰ ਵੀ ਮਾਤਾ ਨਾਨਕੀ ਜੀ ਦੇ ਹਠ ਕਰਨ ਤੇ ਸਤਿਗੁਰਾਂ ਨੇ ਪ੍ਰਸ਼ਾਦਿ ਛਕ ਕੇ ਹੱਥ ਪੂੰਝਣ ਵਾਲਾ ਰੁਮਾਲ ਮਾਤਾ ਜੀ ਦੀ ਝੋਲੀ ਵਿਚ ਸੁਟਦਿਆਂ ਕਿਹਾ, "ਜਾਹ ਨੌਵੀਂ ਥਾਂ ਤੇਰਾ ਪੁੱਤਰ ਗੁਰੂ ਹੋ ਕੇ ਅਨੇਕਾਂ ਦੁਖੀਆਂ ਦੇ ਦੁੱਖਾਂ ਨੂੰ ਹਰੇਗਾ ਅਤੇ ਤੂੰ ਆਪਣੇ ਪੋਤਰੇ ਦਾ ਵੀ ਮੁੱਖ ਦੇਖੇਂਗੀ, ਜੋ ਹਿੰਦ ਧਰਮ ਦਾ ਰਾਖਾ ਹੋ ਕੇ ਪ੍ਰਗਟੇਗਾ ਪਰ ਹੁਣ ਇਕ ਗੱਲ ਹੈ ਕਿ ਸਾਡਾ ਬਚਨ ਮੰਨ ਕੇ ਬਾਬੇ ਬਕਾਲੇ ਵਿਖੇ ਜਾ ਰਹੋ।"

ਇਸ ਤਰ੍ਹਾਂ ਦੇ ਭਵਿੱਖ ਵਾਕ ਸੁਣ ਕੇ ਮਾਤਾ ਨਾਨਕੀ ਜੀ ਆਪਣੇ ਪੁੱਤਰ (ਨੌਵੇਂ ਪਾਤਿਸ਼ਾਹ ਜੀ) ਅਤੇ ਆਪਣੀ ਨੂੰਹ (ਮਾਤਾ ਗੁਜਰੀ ਜੀ) ਨੂੰ ਨਾਲ ਲੈ ਕੇ ਬਾਬੇ ਬਕਾਲੇ ਆਪਣੇ ਪੇਕੇ-ਘਰ ਚਲੇ ਗਏ ਅਤੇ ਉਥੇ ਜੀਵਨ ਗੁਜ਼ਾਰਨ ਲੱਗੇ। ਏਥੇ ਬਾਬਾ ਬਕਾਲੇ ਵਿਖੇ ਹੀ ੪ ਫੁੱਟ ੧੦ ਇੰਚ ਮੁਰੱਬੇ ਵਾਲੇ ਭੋਰੇ ਵਿਖੇ ਬੈਠ ਕੇ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਹੋਰਾਂ ਨੇ ਲਗਾਤਾਰ ੨੬ ਸਾਲ ਤਪ ਕੀਤਾ ਹੈ।

ਇਧਰ ਮੀਰੀ-ਪੀਰੀ ਦੇ ਮਾਲਕ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਬਿਕ੍ਰਮੀ ਸੰਮਤ ੧੬੯੫ ਚੇਤ ਵਦੀ ਪੰਚਮੀ ਨੂੰ ਆਪਣੇ ਪੋਤਰੇ ਬਾਬਾ ਗੁਰਦਿੱਤਾ ਜੀ ਦੇ ਛੋਟੇ ਸਪੁੱਤਰ ਸਤਿਗੁਰੂ ਹਰਿ ਰਾਇ ਸਾਹਿਬ ਜੀ ਨੂੰ ਗੁਰਤਾ ਗੱਦੀ ਉਪਰ ਬਿਰਾਜਮਾਨ ਕਰ ਕੇ ਆਪ ਸੰਮਤ ੧੬੯੫ ਬਿਕ੍ਰਮੀ ਚੇਤ ਸੁਦੀ ਪੰਚਮੀ ਨੂੰ ਕੀਰਤਪੁਰ ਵਿਖੇ*

---

**ਕੀਰਤਪੁਰ ਤੋਂ ਡੇਢ ਮੀਲ ਫਾਸਲੇ ਤੇ 'ਚੰਦਪੁਰ' ਹੈ ਇਥੇ ਸਤਵੇਂ ਪਾਤਿਸ਼ਾਹ ਜੀ ਦਾ ਗੁਰਦੁਆਰਾ ਹੈ, ਇਸ ਜਗ੍ਹਾ ਆਪ ਚੁਮਾਸੇ ਦੇ ਦਿਨ ਬਤੀਤ ਕਰਦੇ ਸਨ ਅਤੇ ਸੰਗਤਾਂ ਨੂੰ ਨਿਹਾਲ ਕਰਦੇ ਸਨ। ਇਸ ਜਗ੍ਹਾ ਆਪ ਜੀ ਦੇ ਇਸ਼ਨਾਨ ਵਾਲੀ ਚੌਕੀ ਪਈ ਹੋਈ ਹੈ।*

ਜੋਤੀ ਜੋਤਿ ਸਮਾ ਗਏ।

ਸਤਵੇਂ ਪਾਤਿਸ਼ਾਹ ਸਤਿਗੁਰੂ ਹਰਿ ਰਾਇ ਸਾਹਿਬ ਜੀ ਨੇ ਅਨੇਕਾਂ ਜੀਵਾਂ ਨੂੰ ਉਪਦੇਸ਼ ਦੇ ਕੇ ਸੰਸਾਰ ਸਮੁੰਦਰ ਤੋਂ ਤਾਰਨਾਂ ਕੀਤਾ ਅਤੇ ਕਈਆਂ ਗਰੀਬਾਂ ਨੂੰ ਰਾਜ-ਭਾਗ ਦੇ ਵਰ ਦਿੱਤੇ। ਕਈਆਂ ਨੂੰ ਸਿਧੇ ਰਸਤੇ ਪਾਇਆ।

ਆਖਰ ਸੰਮਤ ੧੭੧੮ ਬਿਕ੍ਰਮੀ ਕੱਤਕ ਵਦੀ ਨੌਵੀਂ ਨੂੰ ਆਪਣੇ ਛੋਟੇ ਸਪੁੱਤਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ-ਗੱਦੀ 'ਤੇ ਬਿਰਾਜਮਾਨ ਕਰ ਕੇ ਆਪ ਬਿਕ੍ਰਮੀ ਸੰਮਤ ੧੭੧੮ ਕੱਤਕ ਵਦੀ ਨੌਵੀਂ ਨੂੰ ਜੋਤੀ-ਜੋਤ ਸਮਾ ਗਏ।

ਪਿਛੋਂ ਗੁਰਦੇਵ ਪਿਤਾ ਦੇ ਫਿਟਕਾਰੇ ਹੋਏ ਆਪ ਦੇ ਭਾਈ ਰਾਮ ਰਾਇ ਨੇ ਆਪ ਜੀ ਨਾਲ ਈਰਖਾ ਕਰ ਕੇ ਔਰੰਗਜ਼ੇਬ ਦੇ ਕੰਨ ਭਰ ਕੇ ਜੈਪੁਰ ਦੇ ਰਾਜਾ ਜੈ ਸਿੰਘ ਦੀ ਰਾਹੀਂ ਆਪ ਜੀ ਨੂੰ ਦਿੱਲੀ ਬੁਲਵਾਇਆ।

ਜਿਸ ਵਕਤ ਸਤਿਗੁਰੂ ਜੀ ਦਿੱਲੀ ਪੁੱਜੇ ਤਾਂ ਉਥੇ ਹੈਜ਼ੇ ਦੀ ਬਿਮਾਰੀ ਫੈਲੀ ਹੋਈ ਸੀ। ਸਿੱਖ ਸੰਗਤਾਂ ਦੇ ਬੇਨਤੀ ਕਰਨ ਤੇ ਕਿਰਪਾ ਦ੍ਰਿਸ਼ਟੀ ਕਰ ਕੇ ਹੈਜ਼ੇ ਦੀ ਬਿਮਾਰੀ ਦਾ ਨਾਸ ਕੀਤਾ। ਜਿਸ ਕਰ ਕੇ ਸਤਿਗੁਰਾਂ ਦਾ ਪ੍ਰਤਾਪ ਹੋਰ ਵੀ ਵਧ ਗਿਆ। ਬੇਅੰਤ ਸੰਗਤਾਂ ਦਰਸ਼ਨ ਪਰਸਨ ਆਉਣ ਲੱਗ ਪਈਆਂ।

ਇਸ ਤਰ੍ਹਾਂ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਕੀਰਤੀ ਵਧਦੀ ਦੇਖ ਕੇ ਰਾਮ ਰਾਇ ਸਹਾਰ ਨਾ ਸਕਿਆ। ਜਿਸ ਕਰ ਕੇ ਈਰਖਾ ਵੱਸ ਹੋਏ ਨੇ ਕਈ ਨਿਰਾਦਰ ਦੇ ਬਚਨ ਕਹੇ ਤੇ ਇਹ ਵੀ ਕਿਹਾ ਕਿ ਇਹ ਤਾਂ ਅਜੇ ਸੀਤਲਾ ਦਾ ਖਾਜ ਹਨ। ਮੂੰਹੋਂ ਮੂੰਹੀਂ ਇਹ ਗੱਲਾਂ ਸਤਿਗੁਰਾਂ ਪਾਸ ਵੀ ਪੁੱਜ ਗਈਆਂ।

ਉਸ ਵਕਤ ਸਤਿਗੁਰਾਂ ਨੇ ਤਿੰਨ ਬਚਨ ਕਹੇ, ਚਾਹੁੰਦੇ ਤਾਂ ਨਹੀਂ ਸਨ, ਪਰ ਵਿਚਾਰਿਆ ਕਿਤੇ ਸਿੱਖਾਂ ਦੇ ਮਨ ਵਿਚ ਸੰਸਾ ਨਾ ਰਹਿ ਜਾਏ ਕਿ ਸਤਿਗੁਰਾਂ ਵਿਚ ਸ਼ਕਤੀ ਤਾਂ ਹੈ ਨਹੀਂ ਐਵੇਂ ਪਿਤਾ ਨੇ ਆਪਣਾ ਪੁੱਤਰ ਜਾਣ ਕੇ ਛੋਟੀ ਉਮਰ ਵਿਚ ਐਵੇਂ ਹੀ ਗੁਰਗੱਦੀ ਤੇ ਬਿਰਾਜਮਾਨ ਕਰ ਦਿੱਤਾ ਹੈ। ਇਸ ਤਰ੍ਹਾਂ ਦੇ ਸੰਸੇ ਕਰਨ ਕਰ ਕੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਪਾਤਿਸ਼ਾਹ ਜੀ ਦੇ ਸਿੱਖ ਨਰਕ ਗਾਮੀ ਹੋਣਗੇ।

ਦੂਸਰਾ ਕਾਰਨ ਇਹ ਸੀ ਕਿ ਜਿਸ ਸਮੇਂ ਔਰੰਗਜ਼ੇਬ ਦਾ ਸੱਦਾ ਆਇਆ ਸੀ ਤਾਂ ਸਤਵੇਂ ਪਾਤਿਸ਼ਾਹ ਸਤਿਗੁਰੂ ਹਰਿ ਰਾਇ ਸਾਹਿਬ ਜੀ ਹੋਰਾਂ ਨੇ ਆਪਣੀ ਥਾਂ ਆਪਣੇ ਪੁੱਤਰ ਨੂੰ ਸਰਬ ਸ਼ਕਤੀਆਂ ਦੇ ਕੇ ਦਿੱਲੀ ਭੇਜਿਆ ਸੀ ਤੇ ਕਿਹਾ ਸੀ ਕਿ ਤੁਰਕਾਂ ਅੱਗੇ ਨਿਵਣਾ ਨਹੀਂ ਜੋ ਪੁੱਛਣਗੇ ਨਿਧੜਕ ਹੋ ਕੇ ਉਤਰ ਦੇਵੀਂ। ਅਸੀਂ ਆਪ ਤੇਰੀ ਰਸਨਾ ਤੇ ਨਿਵਾਸ ਕਰਾਂਗੇ। ਭਾਵ ਜੋ ਵੀ ਤੂੰ ਮੂੰਹੋਂ ਬਚਨ ਕਹੇਂਗਾ। ਉਹ ਸਫਲੇ ਹੋਣਗੇ। ਸੋ ਰਸਨਾ ਤੇ ਗੁਰੂ-ਪਿਤਾ ਦਾ ਨਿਵਾਸ ਹੈ ਪਰ ਹਿਰਦੇ ਵਿਚ ਤਾਂ ਈਰਖਾ ਭਾਵ ਹੈ ਅਤੇ

ਤੀਸਰਾ ਕਾਰਨ ਦਸਮ ਪਾਤਸ਼ਾਹ ਜੀ ਦੇ ਅਵਤਾਰ ਹੋਣ ਵਿਚ ਥੋੜਾ ਸਮਾਂ ਹੈ ਇਸ ਕਰ ਕੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਗੁਰਤਾ-ਗੱਦੀ ਮਿਲਣੀ ਚਾਹੀਦੀ ਹੈ। ਇਸ ਤਰ੍ਹਾਂ ਵਿਚਾਰ ਕਰ ਕੇ ਸਤਿਗੁਰਾਂ ਨੇ ਸ਼ਰਾਪ ਰੂਪ ਵਿਚ ਤਿੰਨੇ ਬਚਨ ਕਹੇ ਕਿ ਰਾਮ ਰਾਇ ਬੇ-ਉਲਾਦਾ ਮਰੇਗਾ। ਦੂਸਰਾ ਇਸ ਦੇ ਮਸੰਦ ਹੀ ਇਸ ਨੂੰ ਜਿਉਂਦਿਆਂ ਸਾੜਨਗੇ ਅਤੇ ਜਿਤਨਾਂ ਚਿਰ ਬਾਕੀ ਹੁਣ ਜਿਉਂਦਾ ਰਹੇਗਾ, ਉਤਨਾਂ ਚਿਰ ਈਰਖਾ ਨਾਲ ਹੀ ਸੜਦਾ ਰਹੇਗਾ। ਬਾਅਦ ਵਿਚ ਇਹ ਤਿੰਨੇ ਬਚਨ ਸਫਲ ਹੋਏ। ਭਾਵ ਕੀ ਰਾਮ ਰਾਇ ਬੇ-ਉਲਾਦ ਰਿਹਾ। ਸਾਰੀ ਉਮਰ ਈਰਖਾ ਰੂਪ ਅਗਨੀ ਕਰ ਕੇ ਸੜਦਾ ਰਿਹਾ ਤੇ ਆਪਣੇ ਹੀ ਮਸੰਦਾਂ ਦੇ ਹੱਥੋਂ ਜਿਊਂਦਾ ਸਾੜਿਆ ਗਿਆ।

ਇਧਰ ਸਤਿਗੁਰਾਂ ਨੇ ਸਮਾਂ ਥੋਹੜਾ ਜਾਣ ਕੇ ਆਪਣੇ ਸਰੀਰ ਨੂੰ ਤਿਆਗਣ ਦਾ ਸੰਕਲਪ ਕਰ ਲਿਆ ਤੇ ਆਪਣੇ ਪਵਿੱਤਰ ਸਰੀਰ ਤੇ ਸੀਤਲਾ ਦੇ ਫਲੂਹੇ ਤੇ ਬੁਖਾਰ ਕਰ ਲਿਆ। ਇਸ ਤਰ੍ਹਾਂ ਦੀ ਸਤਿਗੁਰਾਂ ਦੇ ਸਰੀਰ ਦੀ ਨਾਜ਼ੁਕ ਹਾਲਤ ਦੇਖ ਕੇ ਸਾਰੀ ਸੰਗਤ ਉਦਾਸ ਹੋ ਗਈ।

ਸਤਿਗੁਰਾਂ ਨੇ ਕਿਹਾ-ਹੇ ਪਿਆਰੇ ਗੁਰਸਿੱਖੋ! ਅਸੀਂ ਹੁਣ ਸਚ-ਖੰਡ ਵਿਖੇ ਅਕਾਲ ਪੁਰਖ ਵਾਹਿਗੁਰੂ ਪਾਸ ਜਾ ਰਹੇ ਹਾਂ, ਜੋ ਜੋ ਕਿਸੇ ਦਾ ਸੰਕਲਪ ਹੈ ਸੋ ਪੁੱਛ ਲਵੋ। ਉਸ ਵੇਲੇ ਹਰ ਕਿਸੇ ਨੇ ਆਪੋ ਆਪਣਾ ਸੰਕਲਪ ਦੱਸ ਕੇ ਆਪੋ ਆਪਣੇ ਸੰਕਲਪ ਪੂਰੇ ਕੀਤੇ। ਫਿਰ ਸਿੱਖਾਂ ਨੇ ਬੇਨਤੀ ਕੀਤੀ— ਗਰੀਬ ਨਿਵਾਜ! ਆਦਿ ਤੋਂ ਹੀ ਪਹਿਲੇ ਸਤਿਗੁਰੂ ਜੀ ਆਪਣੀ ਥਾਂ ਸੰਗਤ ਨੂੰ ਦੂਸਰੇ ਦੇ ਲੜ ਲਗਾ ਕੇ ਜੋਤੀ ਜੋਤ ਸਮਾਉਂਦੇ ਰਹੇ ਹਨ। ਕਿਰਪਾ ਕਰ ਕੇ ਇਹ ਦੱਸੋ ਕਿ ਆਪ ਜੀ ਸਾਨੂੰ ਕਿਨ੍ਹਾਂ ਦੇ ਲੜ ਲਗਾ ਚਲੇ ਹੋ? ਅਸੀਂ ਕਿਸ ਦੇ ਚਰਨੀਂ ਲਗਣਾ ਕਰੀਏ?

ਇਸ ਤਰ੍ਹਾਂ ਸੰਗਤ ਦੀ ਬੇਨਤੀ ਸੁਣ ਕੇ ਸਤਿਗੁਰਾਂ ਨੇ ਪੰਜ ਪੈਸੇ ਤੇ ਨਾਰੀਅਲ ਸੱਜੇ ਹੱਥ ਪਕੜ ਗੁਰਿਆਈ ਗੱਦੀ 'ਤੇ ਰੱਖ, ਧਿਆਨ ਧਾਰ ਕੇ ਨੌਵੇਂ ਪਾਤਸ਼ਾਹ ਦੀਆਂ ਸੁਰਤੀ ਨਾਲ ਪ੍ਰਕਰਮਾਂ ਕਰ ਕੇ ਮੱਥਾ ਟੇਕ ਕੇ ਗੁਰਤਾ-ਗੱਦੀ ਬਖਸ਼ਦਿਆਂ, ਇਹ ਬਚਨ ਕਹੇ ਕਿ 'ਹੇ ਗੁਰਸਿੱਖੋ!'

'ਬਾਬਾ* ਬਸਹਿ ਜਿ ਗ੍ਰਾਮ ਬਕਾਲੇ। ਬਨਿ ਗੁਰ ਸੰਗਤਿ ਸਕਲ ਸਮਾਲੇ।'

*(ਗੁਰ ਪ੍ਰਤਾਪ ਸੂਰਜ, ਰਾਸਿ ੧੦ ਅੰਸੂ ੫੨)*

ਇਤਨੇ ਬਚਨ ਕਹਿ ਕੇ ਸਤਿਗੁਰਾਂ ਨੇ ਬਾਬਾ ਬੁੱਢਾ ਜੀ ਦੀ ਵੰਸ ਵਿਚੋਂ ਛੇਵੀਂ ਜਗ੍ਹਾ ਭਾਈ ਗੁਰਦਿੱਤਾ ਜੀ ਨੂੰ ਇਹ ਗੁਰਿਆਈ ਗੱਦੀ ਦੇ ਚਿੰਨ੍ਹ ਦੇ ਕੇ ਬਾਬੇ ਬਕਾਲੇ ਸਾਹਿਬ ਨੌਵੇਂ ਪਾਤਸ਼ਾਹ ਜੀ ਦੇ ਚਰਨਾਂ ਵਿਖੇ ਭੇਜਿਆ ਅਤੇ ਆਪ ਸੰਮਤ ੧੭੨੧ ਬਿਕ੍ਰਮੀ ਚੇਤਰ ਸੁਦੀ ਚੌਦਸ ਨੂੰ ਜੋਤੀ-ਜੋਤਿ ਸਮਾ ਗਏ।

ਇਧਰ ਜਦ ਭਾਈ ਗੁਰਦਿੱਤਾ ਜੀ ਬਾਬੇ ਬਕਾਲੇ ਸਾਹਿਬ ਸਤਿਗੁਰਾਂ ਦੇ ਚਰਨਾਂ ਵਿਖੇ ਪੁੱਜੇ ਤਾਂ ਅੰਤਰਜਾਮੀ ਸਤਿਗੁਰਾਂ ਨੇ ਸਾਰੀ ਵਾਰਤਾ ਜਾਣ ਕੇ ਅੱਗੋਂ ਉਠ ਕੇ ਸਤਿਕਾਰ ਨਾਲ ਗੁਰਿਆਈ ਗੱਦੀ ਦੇ ਚਿੰਨ੍ਹ ਝੋਲੀ ਪਵਾਦਿਆਂ ਕਿਹਾ-"ਹੇ ਗੁਰਸਿੱਖਾ! ਸਾਨੂੰ ਪ੍ਰਗਟ ਨਹੀਂ ਕਰਨਾ, ਇਸੇ ਅਨੰਦ ਵਿਚ ਹੀ ਰਹਿਣ ਦੇਣਾ।"

ਇਸ ਤਰ੍ਹਾਂ ਬਚਨ ਸੁਣ ਭਾਈ ਗੁਰਦਿੱਤਾ ਜੀ ਨੇ ਹੁਕਮ ਮੰਨਦਿਆਂ ਸੀਸ ਝੁਕਾਇਆ ਅਤੇ ਆਪਣੇ ਨਗਰ ਰਮਦਾਸ ਨੂੰ ਆ ਗਏ। ਇਨ੍ਹਾਂ ਦੇ ਸਪੁੱਤਰ ਅੱਗੇ ਸ੍ਰੀ 'ਰਾਮ ਕੁਇਰ' ਜੀ ਹੋਏ ਹਨ।

---

***ਛੇਵੇਂ ਪਾਤਸ਼ਾਹ ਜੀ ਦੇ ਤਿੰਨ ਮਹਿਲ ਸਨ-** *ਮਾਤਾ ਨਾਨਕੀ ਜੀ, ਮਾਤਾ ਦਮੋਦਰੀ ਅਤੇ ਮਾਤਾ ਮਰਵਾਹੀ ਜੀ।*

***ਮਾਤਾ ਨਾਨਕੀ ਜੀ ਦੇ ਦੋ ਸਪੁੱਤਰ ਸਨ-** *ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਬਾਬਾ ਅਟੱਲ ਰਾਇ ਸਾਹਿਬ ਜੀ।*

***ਮਾਤਾ ਦਮੋਦਰੀ ਜੀ ਦੇ ਸਪੁੱਤਰ-*** *ਬਾਬਾ ਗੁਰਦਿੱਤਾ ਜੀ ਤੇ ਬੀਬੀ ਵੀਰੋ ਜੀ ਸਨ।*

***ਮਾਤਾ ਮਰਵਾਹੀ ਜੀ ਦੇ ਸਪੁੱਤਰ-*** *ਸੂਰਜ ਮਲ ਜੀ ਅਤੇ ਅਣੀਰਾਇ ਜੀ ਸਨ।*

***ਬਾਬਾ ਗੁਰਦਿੱਤਾ ਜੀ ਦੇ ਦੋ ਸਪੁੱਤਰ-*** *ਗੁਰੂ ਹਰਿ ਰਾਇ ਸਾਹਿਬ ਜੀ ਤੇ ਧੀਰ ਮੱਲ ਜੀ ਸਨ।*

***ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਸਪੁੱਤਰ-*** *ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਤੇ ਰਾਮ ਰਾਇ ਜੀ ਸਨ।*

*ਹੁਣ ਵਿਚਾਰ ਇਹ ਹੈ ਕਿ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਪਿਤਾ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਪਿਤਾ ਬਾਬਾ ਗੁਰਦਿੱਤਾ ਜੀ ਸਨ। ਬਾਬਾ ਗੁਰਦਿੱਤਾ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਭਰਾ ਸਨ। ਇਸ ਲਈ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਆਪ ਜੀ ਬਾਬਾ ਜੀ ਲੱਗੇ। ਇਸੇ ਕਰ ਕੇ ਅੱਠਵੇਂ ਸਤਿਗੁਰਾਂ ਨੇ ਦਿੱਲੀ ਵਿਚ ਸਰੀਰ ਤਯਾਗਦਿਆਂ ਸੰਗਤਾਂ ਨੂੰ ਕਿਹਾ ਸੀ ਕਿ--*

*"ਬਾਬਾ ਬਸਹਿ ਜਿ ਗ੍ਰਾਮ ਬਕਾਲੇ। ਬਨਿ ਗੁਰ ਸੰਗਤਿ ਸਕਲ ਸਮਾਲੇ।"*

ਅੱਠਵੇਂ ਪਾਤਿਸ਼ਾਹ ਸਤਿਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਤੋਂ ਐਸੇ ਬਚਨ ਸੁਣ ਕੇ ਸਭ ਸੰਗਤਾਂ ਬਾਅਦ ਵਿਚ ਬਾਬੇ ਬਕਾਲੇ ਸਾਹਿਬ ਪੁੱਜਣੀਆਂ ਸ਼ੁਰੂ ਹੋ ਗਈਆਂ। ਇਧਰ ਜਿਸ ਜਿਸ ਸੋਢੀ ਨੇ ਸੁਣਿਆਂ, ਓਹੀ ਬਾਬੇ ਬਕਾਲੇ ਆ ਕੇ ਗੁਰੂ ਬਣ ਬੈਠਾ ਅਤੇ ਸੋਢੀਆਂ ਤੋਂ ਇਲਾਵਾ ਕਈ ਹੋਰ ਭੀ ਗੱਦੀਆਂ ਲਗਾ ਕੇ ਬੈਠ ਗਏ। ਸਭ ਨੇ ਸੰਗਤਾਂ ਨੂੰ ਆਪਣੇ ਵੱਲ ਖਿੱਚਣ ਲਈ ਨੁਮਾਇਦੇ ਛੱਡ ਦਿੱਤੇ।

ਬਾਬਾ ਬਕਾਲਾ ਸਾਹਿਬ ਵਿਖੇ ਪੁੱਜ ਕੇ ਇਹੋ ਜਿਹੀ ਆਪੋ ਧਾਪੀ ਦੇਖ ਕੇ ਸੰਗਤਾਂ ਹੈਰਾਨ ਹੋਣ ਲੱਗ ਪਈਆਂ। ਭੋਲੇ ਭਾਲੇ ਤਾਂ ਉਨ੍ਹਾਂ ਦੀਆਂ ਚੋਪੜੀਆਂ ਗੱਲਾਂ ਸੁਣ ਕੇ ਫਸ ਜਾਂਦੇ ਸਨ ਪਰ ਸਿਆਣੇ ਸਿੱਖ ਵਿਚਾਰਨ ਕਿ ਗੁਰੂ ਤਾਂ ਇਕ ਨੇ ਹੀ ਹੋਣਾ ਹੈ, ਬਾਈ ਗੁਰੂ ਕਿਵੇਂ ਹੋ ਸਕਦੇ ਹਨ? ਬਹੁਤ ਸਾਰੀਆਂ ਸਿਦਕੀ ਸਿੱਖ ਸੰਗਤਾਂ ਅਸਲੀ ਗੁਰਾਂ ਦੇ ਦਰਸ਼ਨ ਨਾ ਹੋਣ ਤੇ ਨਿਰਾਸ ਹੀ ਵਾਪਸ ਮੁੜ ਜਾਂਦੀਆਂ ਰਹੀਆਂ ਤੇ ਕੁਝ ਉਡੀਕ ਵਿਚ ਬੈਠੀਆਂ ਰਹੀਆਂ।

ਸਤਿਗੁਰੂ ਜੀ ਭੋਰੇ ਵਿਚ ਹੀ ਸਿੱਖ ਸੰਗਤਾਂ ਦੀਆਂ ਕਾਮਨਾਂ ਪੂਰਨ ਕਰਦੇ ਰਹੇ। ਜਿਥੇ-ਜਿਥੇ ਕੋਈ ਅਰਾਧਦਾ, ਸਤਿਗੁਰੂ ਜੀ ਆਪਣੀ ਰੂਹਾਨੀ ਸ਼ਕਤੀ ਦੁਆਰਾ ਉਸ ਸ਼ਰਧਾਲੂ ਦੀ ਸਹਾਇਤਾ ਕਰ ਕੇ ਔਝੜ ਵਿਚੋਂ ਪਾਰ ਕਰਦੇ, ਪਰ ਆਪਣੇ ਆਪ ਨੂੰ ਪ੍ਰਗਟ ਨਹੀਂ ਕੀਤਾ।

ਇਨ੍ਹਾਂ ਹੀ ਦਿਨਾਂ ਵਿਚ ਗੁਰੂ-ਘਰ ਦਾ ਸ਼ਰਧਾਲੂ ਅਨਿਨ ਸਿੱਖ ਜ਼ਿਲੇ ਗੁਜਰਾਤ ਦੇ ਟਾਂਡੇ ਨਗਰ ਦੇ ਵਸਨੀਕ, ਸੁਦਾਗਰ ਮੱਖਣ ਸ਼ਾਹ ਲੁਬਾਣਾ ਬੇਅੰਤ, ਮਾਲ ਅਸਬਾਬ ਤੇ ਕੀਮੰਤੀ ਵਸਤਾਂ ਜਹਾਜ਼ ਵਿਚ ਲੱਦ ਕੇ ਪ੍ਰਦੇਸ ਕਿਸੇ ਸਮੁੰਦਰ ਦੇ ਟਾਪੂ ਵਿਖੇ ਵਪਾਰ ਕਰਨ ਵਾਸਤੇ ਗਿਆ। ਥੋੜ੍ਹਾ ਦੂਰ ਜਾ ਕੇ ਹੀ ਦੇਵਨੇਤ ਨਾਲ ਜਹਾਜ਼ ਦੇ ਡੁੱਬਣ ਦਾ ਭੈ ਹੋ ਗਿਆ। ਸਮਾਂ ਨਾਜ਼ਕ ਹੁੰਦਾ ਜਾਂਦਾ ਦੇਖ ਕੇ ਜਹਾਜ਼ ਦੇ ਚਲਾਣ ਵਾਲੇ ਮਲਾਹ ਨੇ ਪੁਕਾਰ ਕੀਤੀ ਕਿ ਸਭ ਆਪੋ ਆਪਣੇ ਗੁਰੂ ਪੀਰ ਦੀ ਅਰਾਧਣਾ ਕਰੋ। ਜਹਾਜ਼ ਹੱਥੋਂ ਬਾਹਰ ਹੁੰਦਾ ਜਾ ਰਿਹਾ ਹੈ, ਮੇਰੇ ਵਸ ਦੀ ਗੱਲ ਨਹੀਂ ਰਹੀ।

ਇਹ ਗੱਲ ਸੁਣ ਕੇ ਇਤਨਾ ਹੋਰ ਕਿਸੇ ਨੂੰ ਭੈ ਨਾ ਹੋਇਆ ਜਿਤਨਾ ਮੱਖਣ ਸ਼ਾਹ ਲੁਬਾਣੇ ਨੂੰ ਫਿਕਰ ਲੱਗ ਗਿਆ ਕਿਉਂਕਿ ਇਸ ਦਾ ਮਾਲ ਬਹੁਤ ਭਰਿਆ ਹੋਇਆ ਸੀ। ਸਾਰੀ ਉਮਰ ਦੀ ਖੱਟੀ ਕਮਾਈ ਦੇ ਇਲਾਵਾ ਜਾਨ ਦਾ ਵੀ ਖਤਰਾ ਪੈ ਗਿਆ। ਉਸ ਵੇਲੇ ਲੱਗਾ ਬੇਨਤੀਆਂ ਕਰਨ-

*ਤੁਝ ਬਿਨੁ ਕਵਨੁ ਹਮਾਰਾ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ॥*

ਇਸ ਤਰ੍ਹਾਂ ਇਕਾਗਰ ਮਨ ਹੋ ਕੇ ਮੱਖਣ ਸ਼ਾਹ ਨੇ ਸਤਿਗੁਰਾਂ ਦੇ ਚਰਨਾਂ ਵਿਚ ਸੁਰਤ ਜੋੜ ਕੇ ਬੇਨਤੀਆਂ ਕੀਤੀਆਂ। ਬਿਹਬਲ ਹੋ ਉਠਿਆ ਤੇ ਮੰਨਤ ਮੰਨੀ ਕਿ ਐਸੇ ਵੇਲੇ ਜੋ ਵੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਪਾਤਿਸ਼ਾਹ ਜੀ ਦੀ ਗੱਦੀ ਉਪਰ ਗੁਰੂ ਸ਼ਸ਼ੋਭਤ ਹਨ, ਉਹ ਮੇਰੀ ਰੱਖਿਆ ਕਰਨ। ਮੈਂ ਉਸ ਜੋਤੀ ਸਰੂਪ ਸ੍ਰੀ ਗੁਰੂ ਨਾਨਕ ਰੂਪ ਗੁਰਾਂ ਦੇ ਪਵਿੱਤਰ ਚਰਨ ਕਮਲਾਂ ਵਿਚ ਪੰਜ ਸੌ ਮੋਹਰਾਂ ਤੋਂ ਇਲਾਵਾ ਦਸਵੰਧ ਭੇਟ ਕਰਾਂਗਾ। ਇਸ ਤਰ੍ਹਾਂ ਮੱਖਣ ਸ਼ਾਹ ਲੁਬਾਣਾ ਬੇਨਤੀਆਂ ਕਰਦਾ ਕਰਦਾ ਸਤਿਗੁਰਾਂ ਦੇ ਚਰਨਾਂ ਦੇ ਧਿਆਨ ਵਿਚ ਲੀਨ ਹੋ ਗਿਆ।

ਇਧਰ ਉਸ ਦੀਆਂ ਪ੍ਰੇਮ ਰੂਪੀ ਤਾਰਾਂ ਨੇ ਭੋਰੇ ਵਿਚ ਬੈਠੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸਮਾਧੀ ਹਿਲਾ ਦਿੱਤੀ। ਉਸ ਵੇਲੇ ਸਤਿਗੁਰਾਂ ਨੇ ਸਿੱਖ ਦੀ ਅਤਿਅੰਤ ਸ਼ਰਧਾ ਸਹਿਤ ਦੀਨ ਮਨ ਹੋਏ ਦੀਆਂ ਬੇਨਤੀਆਂ ਸੁਣ ਕੇ ਬਾਬੇ ਬਕਾਲੇ ਸਾਹਿਬ ਭੋਰੇ ਵਿਚ ਬੈਠਿਆਂ ਹੀ ਆਪਣੀ ਰੂਹਾਨੀ ਸ਼ਕਤੀ ਦੁਆਰਾ ਆਪਣਾ ਮੋਢਾ ਸਮੁੰਦਰ ਵਿਖੇ ਜਹਾਜ਼ ਥੱਲੇ ਦੇ ਕੇ ਜਹਾਜ਼ ਨੂੰ ਪਾਰ ਕੀਤਾ।

ਜਹਾਜ਼ ਪਾਰ ਹੋਇਆ ਸੁਣ ਕੇ ਅੱਖਾਂ ਖੋਹਲੀਆਂ। ਸਤਿਗੁਰਾਂ ਦੀ ਅਪਾਰ ਬਖਸ਼ਸ਼ ਦੇਖ ਕੇ ਮਨ ਗਦ-ਗਦ ਹੋ ਗਿਆ। ਪੁਨਾ ਸਤਿਗੁਰਾਂ ਦੀ ਓਟ ਲੈ ਕੇ ਵਪਾਰ ਕੀਤਾ, ਬੇਅੰਤ ਮਾਇਆ ਖੱਟੀ। ਮਾਲ ਅਸਬਾਬ ਸਾਰਾ ਵੇਚ ਕੇ ਚੋਖਾ ਧਨ ਖੱਟ ਕੇ ਵਾਪਸ ਆਪਣੇ ਸੂਰਮਿਆਂ ਸਮੇਤ ਸਮੁੰਦਰ ਪਾਰ ਕਰ ਕੇ ਪਹਿਲੇ ਖਿਆਲ ਅਨੁਸਾਰ ਦਿੱਲੀ ਪੁੱਜਾ। ਦਿੱਲੀ ਪੁੱਜ ਕੇ ਸਿੱਖਾਂ ਪਾਸੋਂ ਪੁੱਛਿਆਂ "ਗੁਰੂ ਸਾਹਿਬ ਜੀ ਕਿਥੇ ਬਿਰਾਜਮਾਨ ਹਨ ਤੇ ਐਸੇ ਵੇਲੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ 'ਤੇ ਕੌਣ ਸ਼ਸ਼ੋਭਤ ਹਨ?"

ਸਿੱਖਾਂ ਨੇ ਕਿਹਾ— "ਹੇ ਭਾਈ ਗੁਰਸਿੱਖਾਂ! ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਰੂਪ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਸਨ, ਜੋ ਇਥੇ ਦਿੱਲੀ ਵਿਚ ਹੀ ਜੋਤੀ-ਜੋਤ ਸਮਾ ਗਏ ਹਨ ਪਰ ਅੰਤਮ ਸਮੇਂ ਸਿੱਖ ਸੰਗਤਾਂ ਦੇ ਬੇਨਤੀ ਕਰਨ ਤੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਇਤਨਾ ਬਚਨ ਕਹਿ ਗਏ ਹਨ ਕਿ—

**'ਬਾਬਾ ਬਸਹਿ ਜਿ ਗ੍ਰਾਮ ਬਕਾਲੇ। ਬਨਿ ਗੁਰ ਸੰਗਤਿ ਸਕਲ ਸਮਾਲੇ।'**

ਇਤਨਾ ਬਚਨ ਕਹਿ ਤਾਂ ਗਏ ਹਨ ਪਰ ਹਾਲੀ ਤਕ ਗੁਰੂ ਸਾਹਿਬ ਜੀ ਪ੍ਰਗਟ ਨਹੀਂ ਹੋਏ।"

ਜਿਸ ਵੇਲੇ ਮੱਖਣ ਸ਼ਾਹ ਨੇ ਸੁਣਿਆਂ 'ਬਾਬਾ ਬਸੇ ਬਕਾਲੇ' ਸਤਿਗੁਰੂ ਜੀ ਇਸ ਵੇਲੇ ਬਕਾਲੇ ਸਾਹਿਬ ਵਿਖੇ ਨਿਵਾਸ ਕਰ ਰਹੇ ਹਨ ਤਾਂ ਉਸੀ ਵੇਲੇ ਤਿਆਰ ਹੋ ਪਿਆ। ਮਨ ਵਿਖੇ ਸ਼ਰਧਾ ਪ੍ਰੇਮ ਦੀ ਨਿਊਨਤਾ ਨਹੀਂ ਲਿਆਂਦੀ ਕਿ ਚਲੋ ਜਦੋਂ ਗੁਰੂ ਜੀ ਪ੍ਰਗਟ ਹੋਣਗੇ ਉਸ ਵੇਲੇ ਜਾ ਕੇ ਭੇਟਾ ਹਾਜ਼ਰ ਕਰ ਆਵਾਂਗੇ। ਨਾਲੇ ਅੱਜ ਕੱਲ੍ਹ ਦਾ ਸਿੱਖ ਥੋੜ੍ਹਾ ਸੀ। ਇਧਰ ਤਾਂ ਪਿਆਰ ਸੀ, ਕੋਈ ਅਲੌਕਿਕ ਦਰਸ਼ਨ ਦਾ ਵਲਵਲਾ ਸੀ। ਉਸੇ ਵੇਲੇ ਦਿੱਲੀਓਂ ਡੇਰਾ ਚੁੱਕ ਕੇ ਬਾਬੇ ਬਕਾਲੇ ਸਾਹਿਬ ਵੱਲ ਚੱਲ ਪਿਆ। ਰਾਤ ਦਿਨ ਇਕ ਕਰ ਕੇ ਪੈਂਡਾ ਮੁਕਾਅ, ਬਾਬੇ ਬਕਾਲੇ ਸਾਹਿਬ ਆ ਕੇ ਡੇਰਾ ਲਗਾ ਦਿੱਤਾ। ਭਾਵ ਖੁਲ੍ਹਾ ਮੈਦਾਨ ਦੇਖ ਕੇ ਤੰਬੂ ਲਗਾ ਦਿਤੇ।

ਇਧਰ ਜਿਸ ਵਕਤ ਪਖੰਡੀ ਗੁਰੂਆਂ ਨੇ ਸੁਣਿਆਂ ਕਿ ਇਕ ਸ਼ਾਹੂਕਾਰ ਸਿੱਖ ਦਰਸ਼ਨਾਂ ਵਾਸਤੇ ਆਇਆ ਹੈ ਤਾਂ ਹਰ ਇਕ ਨੇ ਉਸ ਨੂੰ ਆਪਣੇ ਵੱਲ ਖਿੱਚਣ ਲਈ ਆਪੋ ਆਪਣਿਆਂ ਨੁਮਾਇੰਦਿਆਂ ਨੂੰ ਭੇਜਿਆ। ਉਹਨਾਂ ਨੁਮਾਇੰਦਿਆਂ ਨੇ ਮੌਕਾ ਪਾ ਕੇ ਵਾਰੋ-ਵਾਰੀ ਆਪੋ ਆਪਣੇ ਗੁਰੂ ਦੀ ਸਿਫਤ ਕੀਤੀ ਤੇ ਦਰਸ਼ਨ ਕਰਨ ਲਈ ਮੱਖਣ ਸ਼ਾਹ ਲੁਬਾਣੇ ਨੂੰ ਪ੍ਰੇਰਿਆ। ਮੱਖਣ ਸ਼ਾਹ ਵੀ ਇਸ ਸਭ ਕੁਝ ਨੂੰ ਦੇਖ ਕੇ ਹੈਰਾਨ ਰਹਿ ਗਿਆ ਅਤੇ ਸੋਚਦਾ ਹੈ ਇਤਨੇ ਗੁਰੂ ਕਿਥੋਂ ਆ ਗਏ? ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਵਿਚ ਤਾਂ ਇਕ ਹੀ ਗੁਰੂ ਚਲਿਆ ਆ ਰਿਹਾ ਹੈ ਤੇ ਇਹ ਕਿੰਨੇ ਹੀ ਗੁਰੂ ਬਣੀ ਬੈਠੇ ਹਨ। ਨਾਲੇ ਪੂਰਾ ਗੁਰੂ ਇਸ ਤਰ੍ਹਾਂ ਨੁਮਾਇੰਦੇ ਤਾਂ ਨਹੀਂ ਭੇਜਦਾ ਕਿ ਆ ਕੇ ਮੇਰਾ ਦਰਸ਼ਨ ਕਰੋ। ਸਿੱਖ ਤਾਂ ਆਪ ਹੀ ਗੁਰੂ ਦੀ ਸ਼ਰਨ ਜਾਂਦਾ ਹੈ। ਮਨ ਵਿਚ ਸੰਸਾ ਹੋ ਗਿਆ ਕਿ ਇਹਨਾਂ ਵਿਚੋਂ ਕੋਈ ਵੀ ਪੂਰਾ ਗੁਰੂ ਨਹੀਂ ਹੈ। ਐਵੇਂ ਸੰਗਤਾਂ ਪਾਸੋਂ ਮਾਇਆ ਬਟੋਰਨ ਲਈ ਗੁਰੂ ਬਣੀ ਬੈਠੇ ਹਨ। ਇਸ ਤਰ੍ਹਾਂ ਦੋ ਤਿੰਨ ਦਿਨ ਹੋ ਗਏ ਹਰ ਕਿਸੇ ਦੇ ਨੁਮਾਇੰਦੇ ਆਉਂਦੇ, ਉਹ ਆ ਕੇ ਆਪਣੇ ਗੁਰੂ ਦੀ ਵਡਿਆਈ ਤੇ ਦੂਸਰਿਆਂ ਦੀ ਨਿਖੇਧੀ ਕਰਦੇ।

ਆਖਰ ਇਕ ਦਿਨ ਮੱਖਣ ਸ਼ਾਹ ਲੁਬਾਣਾ ਅਸਲ ਗੁਰਾਂ ਦੇ ਦਰਸ਼ਨਾਂ ਲਈ ਬਿਹਬਲ ਹੋ ਉਠਿਆ ਤੇ ਵਿਚਾਰਿਆ ਚਲੋ ਚੱਲ ਕੇ ਦਰਸ਼ਨ ਕਰਦਾ ਹਾਂ। ਦੋ ਦੋ ਮੋਹਰਾਂ ਰੱਖੀ ਜਾਵਾਂਗਾ ਜਿਸ ਨੇ ਸਹਾਇਤਾ ਕੀਤੀ ਹੋਵੇਗੀ ਉਹ ਆਪ ਹੀ ਆਪਣੀ ਸਾਰੀ ਭੇਟਾ ਮੰਗ ਲਵੇਗਾ।

ਇਸ ਤਰ੍ਹਾਂ ਦੀ ਵਿਚਾਰ ਕਰ ਕੇ ਮੱਖਣ ਸ਼ਾਹ ਲੁਬਾਣਾ ਕੁਝ ਕੁ ਸਿਪਾਹੀਆਂ ਨੂੰ ਨਾਲ ਲੈ ਕੇ ਡੇਰਿਓਂ ਚੱਲ

ਪਿਆ। ਇਧਰ ਦਰਸ਼ਨਾਂ ਵਾਸਤੇ ਆਉਂਦਾ ਜਾਣ ਕੇ ਸਭ ਆਪੋ ਆਪਣੀਆਂ ਮੰਜੀਆਂ ਲਗਾ ਕੇ ਗੁਰੂ ਬਣ ਬੈਠੇ ਅਤੇ ਧੀਰ ਮੱਲ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦਾ ਪ੍ਰਕਾਸ਼ ਕਰ ਕੇ ਬੈਠ ਗਿਆ। ਮੱਖਣ ਸ਼ਾਹ ਲੁਬਾਣੇ ਨੇ ਆਪਣੇ ਸੰਕਲਪ ਅਨੁਸਾਰ ਹਰ ਕਿਸੇ ਦੇ ਅੱਗੇ ਦੋ ਦੋ ਮੋਹਰਾਂ ਰੱਖ ਰੱਖ ਕੇ ਮੱਥਾ ਟੇਕਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਪੰਜ ਮੋਹਰਾਂ ਰੱਖ ਕੇ ਮੱਥਾ ਟੇਕਿਆ ਪਰ ਕਿਸੇ ਨੇ ਵੀ ਪੰਜ ਸੌ ਮੋਹਰ ਨਾ ਮੰਗੀ ਅਤੇ ਨਾ ਹੀ ਇਸ ਨੇ ਆਪਣੇ ਆਪ ਦਿੱਤੀ। ਬੜੀ ਉਦਾਸੀ ਨਾਲ ਭਰਿਆ ਆਪਣੇ ਡੇਰੇ ਪੁੱਜ ਕੇ ਸੋਚਾਂ ਦੇ ਸਮੁੰਦਰ ਵਿਚ ਗੋਤੇ ਖਾਣ ਲੱਗਾ: ਹੇ ਵਾਹਿਗੁਰੂ! ਇਹ ਕੀ ਭਾਣਾ ਵਰਤਾਇਆ ਜੇ? ਮੇਰੇ ਕਿਤਨੇ ਖੋਟੇ ਭਾਗ ਹਨ ਜੋ ਪੂਰਨ ਗੁਰਾਂ ਦੇ ਦਰਸ਼ਨ ਨਹੀਂ ਹੋ ਰਹੇ। ਕੀ ਗੁਰਾਂ ਦੇ ਬਚਨ ਝੂਠੇ ਹਨ ਕਿ--'ਬਾਬਾ ਬਸਹਿ ਬਕਾਲੇ।' ਨਹੀਂ ਨਹੀਂ, ਮੇਰੇ ਹੀ ਮੰਦੇ ਭਾਗ ਹਨ ਜੋ ਅਜੇ ਤਕ ਦਰਸ਼ਨ ਨਹੀਂ ਹੋਏ। ਸਤਿਗੁਰਾਂ ਦੇ ਬਚਨ ਝੂਠੇ ਨਹੀਂ ਜਾ ਸਕਦੇ, ਜ਼ਰੂਰ ਪੂਰਨ ਗੁਰੂ ਇਥੇ ਕਿਤੇ ਲੁਕੇ ਬੈਠੇ ਹਨ।

ਇਸ ਤਰ੍ਹਾਂ ਵਿਚਾਰਾਂ ਕਰਦਿਆਂ ਰਾਤ ਨੀਂਦ ਨਹੀਂ ਪਈ। ਸਮੇਂ ਤੋਂ ਪਹਿਲੇ ਹੀ ਉਠ ਕੇ ਸੌਚ ਆਦਿਕ ਕਰ ਕੇ ਇਸ਼ਨਾਨ ਕੀਤਾ ਫੇਰ ਨਿਤਨੇਮ ਕਰ ਕੇ ਅਰਦਾਸਾ ਸੋਧਿਆ ਤੇ ਇਹ ਪ੍ਰਣ ਕਰ ਲਿਆ ਕਿ ਜਦ ਤਕ ਸਤਿਗੁਰਾਂ ਦੇ ਦਰਸ਼ਨ ਨਹੀਂ ਹੋਣਗੇ ਤਦ ਤਕ ਅੰਨ-ਜਲ ਨਹੀਂ ਛਕਣਾ। ਮਨ ਬਿਹਬਲ ਹੋ ਉਠਿਆ ਬਾਰ-ਬਾਰ ਵਾਹਿਗੁਰੂ ਅੱਗੇ ਪੂਰਨ ਗੁਰਾਂ ਦੇ ਮਿਲਾਪ ਦੀਆਂ ਬੇਨਤੀਆਂ ਕਰਨ ਲੱਗਾ।

ਬਸ ਫਿਰ ਕੀ ਸੀ, ਪਹੁ ਫੁਟਦੇ ਹੀ ਕਿਸੇ ਨੂੰ ਦੱਸੇ ਬਗੈਰ ਨੰਗੀਂ ਪੈਰੀਂ ਇਕੱਲਾ ਬਾਵਲਾ ਹੋਇਆ ਪੂਰਨ ਗੁਰਾਂ ਦੀ ਭਾਲ ਵਿਚ ਆਪਣੇ ਡੇਰਿਓਂ ਚੱਲ ਪਿਆ। ਗਲੀਆਂ ਬਾਜ਼ਾਰਾਂ ਵਿਚ ਲੋਕਾਂ ਪਾਸੋਂ ਪੁੱਛਦਾ ਫਿਰਦਾ ਹੈ ਕਿ ਇਥੇ ਇਨ੍ਹਾਂ ਬਾਈਆਂ ਤੋਂ ਇਲਾਵਾ ਹੋਰ ਵੀ ਕੋਈ ਸੋਢੀ ਹੈ? ਇਸ ਤਰ੍ਹਾਂ ਪੁੱਛਦਾ ਪੁਛਾਂਦਾ ਭੋਰੇ ਵਾਲੇ ਅਸਥਾਨ ਦੇ ਨਾਲ ਦੀ ਗਲੀ ਵਿਚ ਜਾ ਪੁੱਜਾ। ਬੱਚੇ ਖੇਡ ਰਹੇ ਸਨ, ਉਨ੍ਹਾਂ ਪਾਸ ਪੁੱਜ ਕੇ ਪੁੱਛ-ਗਿਛ ਕੀਤੀ ਤਾਂ ਇਕ ਲੜਕੇ ਨੇ ਕਿਹਾ— "ਹਾਂ ਜੀ! ਇਕ 'ਤੇਗਾ' ਨਾਮ ਕਰ ਕੇ ਅਲਮਸਤ ਸੋਢੀ ਫਕੀਰ ਭੋਰੇ ਵਿਚ ਰਹਿੰਦਾ ਹੈ। ਇਕ ਉਹਨਾਂ ਦੀ ਮਾਤਾ ਜੀ ਤੇ ਉਹਨਾਂ ਦੀ ਘਰ ਵਾਲੀ ਹੈ। ਕਿਸੇ ਨਾਲ ਘੱਟ ਵੱਧ ਹੀ ਬੋਲਦੇ ਹਨ।"

ਮੱਖਣ ਸ਼ਾਹ ਲੁਬਾਣਾ ਉਧਰ ਹੀ ਚੱਲ ਪਿਆ। ਇਧਰ ਹਿੰਦੂ ਧਰਮ ਦੇ ਰਾਖੇ ਘਟ-ਘਟ ਦੇ ਜਾਣਨਹਾਰੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜਾਣ ਲਿਆ ਕਿ ਹੁਣ ਉਹ ਸਮਾਂ ਆ ਗਿਆ ਹੈ। ਜਿਸ ਤੋਂ ਅਸੀਂ ਸਦਾ ਸੰਕੋਚ ਕਰਦੇ ਆਏ ਸਾਂ ਸਿੱਖ ਵੀ ਪੂਰਨ ਸਿਦਕੀ ਹੈ, ਸਚਾਈ ਦੇਖੇ ਬਿਨਾਂ ਪਤੀਜੇਗਾ ਨਹੀਂ। ਹੁਣ ਜੇਕਰ ਇਸ ਨੂੰ ਆਪਣਾ ਆਪ ਨਾ ਜਣਾਇਆ ਤਾਂ ਇਸ ਦੇ ਮਨ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਘਰ ਦੀ ਸ਼ਰਧਾ ਘਟਦੀ ਹੈ ਕਿ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਝੂਠਾ ਬਚਨ ਉਚਾਰਿਆ ਹੈ ਬਾਬਾ ਤਾਂ ਬਕਾਲੇ ਵਿਖੇ ਹੈ ਹੀ ਕੋਈ ਨਹੀਂ। ਇਸ ਤਰ੍ਹਾਂ ਗੁਰਾਂ ਉਪਰ ਸੰਸਾ ਕਰਨ ਕਰ ਕੇ ਸਾਡਾ ਸਿੱਖ ਨਰਕ ਗਾਮੀ ਹੋਵੇਗਾ।

ਇਸ ਤਰ੍ਹਾਂ ਦੇ ਵਿਚਾਰ ਕਰ ਹੀ ਰਹੇ ਸਨ ਕਿ ਪੂਰਨ ਗੁਰਾਂ ਦੀ ਭਾਲ ਕਰਦਾ ਹੋਇਆ ਮੱਖਣ ਸ਼ਾਹ ਲੁਬਾਣਾ ਭੋਰੇ ਪਾਸ ਆ ਪਹੁੰਚਾ। ਅੰਦਰ ਜਾ ਕੇ ਪਵਿੱਤਰ ਮੂਰਤੀ ਦੇ ਦਰਸ਼ਨ ਕਰ ਕੇ ਮਨ ਵਿਚ ਕੁਝ ਧੀਰਜ ਹੋਇਆ। ਦੋ ਮੋਹਰਾਂ ਅੱਗੇ ਰੱਖ ਕੇ ਚਰਨਾਂ ਉਪਰ ਮੱਥਾ ਟੇਕਿਆ।

ਉਸ ਵੇਲੇ ਪਰਉਪਕਾਰ ਨੂੰ ਮੁੱਖ ਰੱਖਦਿਆਂ ਹੋਇਆਂ ਅਤੇ ਗੁਰਸਿੱਖੀ ਦੀ ਫੁਲਵਾੜੀ ਨੂੰ ਮਹਿਕਾਉਣ ਲਈ ਮੱਖਣ ਸ਼ਾਹ ਲੁਬਾਣੇ ਦੇ ਮੱਥੇ ਟੇਕ ਕੇ ਉਠਣ ਪਰ ਹਜ਼ੂਰ ਨੇ ਫੁਰਮਾਇਆ— "ਹੇ ਭਾਈ ਗੁਰਸਿੱਖਾ! ਅੱਗੇ ਹੋ ਕੇ ਸਾਡੇ ਮੋਢੇ ਵੱਲ ਤਾਂ ਦੇਖ, ਜਹਾਜ਼ ਡੁੱਬਣ ਸਮੇਂ ਤਾਂ ਹਾੜੇ ਕਢਦਾ ਸੈਂ ਤੇ ਪੰਜ ਸੌ ਮੋਹਰ ਦਸਵੰਧ ਦੇ ਸਹਿਤ

ਦੇਣੀ ਮੰਨੀ ਸੀ ਤੇ ਹੁਣ ਦੋ ਮੋਹਰਾਂ ਦੇ ਕੇ ਖਹਿੜਾ ਛੁਡਾਉਂਦਾ ਹੈਂ? ਗੁਰੂ ਮਾਇਆ ਦਾ ਭੁੱਖਾ ਨਹੀਂ ਪਰ ਸਿੱਖ ਨੂੰ ਵੀ ਆਪਣੇ ਕੌਲ-ਕਰਾਰ 'ਤੇ ਪੂਰਾ ਰਹਿਣਾ ਚਾਹੀਦਾ ਹੈ।''

ਏਹ ਬਚਨ ਸੁਣਦਿਆਂ ਸਾਰ ਕਈਆਂ ਦਿਨਾਂ ਦਾ ਰੋਕਿਆ ਮੱਖਣ ਸ਼ਾਹ ਦੇ ਵੈਰਾਗ ਦਾ ਸੋਮਾ ਫੁੱਟ ਪਿਆ। ਪ੍ਰੇਮ ਵਿਖੇ ਗਦ-ਗਦ ਹੋਇਆ। ਸਤਿਗੁਰਾਂ ਦੇ ਚਰਨ ਕੰਵਲਾਂ ਨਾਲ ਭਉਰੇ ਦੀ ਨਿਆਂਈ ਲਿਪਟ ਗਿਆ। ਇਤਨਾ ਰੋਇਆ ਜੁ ਸਤਿਗੁਰਾਂ ਦੇ ਚਰਨ ਧੋ ਦਿਤੇ। ਆਪਾ ਭੁੱਲ ਗਿਆ। ਤਿਸ ਵੇਲੇ ਸਤਿਗੁਰਾਂ ਨੇ ਪਿਠ 'ਤੇ ਹੱਥ ਫੇਰਦਿਆਂ ਪਿਆਰ ਦੇ ਕੇ ਉਠਾਇਆ ਅਤੇ ਕਿਹਾ, ''ਹੇ ਗੁਰਸਿੱਖਾ! ਤੇਰੀ ਸ਼ਰਧਾ ਪੂਰੀ ਹੋਈ ਹੈ ਪਰ ਤੂੰ ਸਾਨੂੰ ਪ੍ਰਗਟ ਨਹੀਂ ਕਰਨਾ। ਇਸੇ ਅਨੰਦ ਵਿਚ ਹੀ ਮਗਨ ਰਹਿਣ ਦੇਵੀਂ। ਜੇਕਰ ਤੂੰ ਸਾਨੂੰ ਪਰਗਟ ਕਰੇਂਗਾ ਤਾਂ ਅਸੀਂ ਤੇਰਾ ਮੂੰਹ ਕਾਲਾ ਕਰ ਦਿਆਂਗੇ।''

ਇਸ ਤਰ੍ਹਾਂ ਦੇ ਸਤਿਗੁਰਾਂ ਪਾਸੋਂ ਬਚਨ ਸੁਣ ਕੇ ਦਰਸ਼ਨ ਪਰਸਨ ਕਰ ਕੇ ਮੱਖਣ ਸ਼ਾਹ ਆਪਣੇ ਡੇਰੇ ਗਿਆ। ਮਨ ਵਿਖੇ ਉਤਸ਼ਾਹ ਹੈ, ਸੋਚਦਾ ਹੈ ਕਿ ਸਤਿਗੁਰਾਂ ਨੂੰ ਕੀ ਖੇਚਲ ਦੇਣੀ ਹੈ ਆਪੇ ਮੂੰਹ ਕਾਲਾ ਕਰ ਲੈਂਦਾ ਹਾਂ। ਆਪਣੇ ਡੇਰੇ ਵਿਚ ਪੁੱਜ ਕੇ ਸਾਰੀ ਤਿਆਰੀ ਕਰ ਕੇ ਮਾਤਾ ਸਾਹਿਬ, ਮਾਤਾ ਨਾਨਕੀ ਜੀ ਪਾਸ ਪੁੱਜ ਕੇ ਲੰਗਰ ਵਿਚੋਂ ਤਵਾ ਲੈ ਕੇ ਮੂੰਹ ਕਾਲਾ ਕਰ ਲਿਆ। ਗੁਰ ਚਰਨਾਂ ਦਾ ਭਉਰਾ ਰਹਿ ਨਾ ਸਕਿਆ ਕਿ ਸੰਗਤ ਦੰਭੀ ਗੁਰੂਆਂ ਦੇ ਹੱਥੋਂ ਤਕਲੀਫਾਂ ਸਹਾਰੇ। ਗਲੀਆਂ ਬਾਜ਼ਾਰਾਂ ਵਿਖੇ ਗਲ ਢੋਲ ਪਾਈ ਉਚੀ-ਉਚੀ ਅਵਾਜਾ ਦੇਈ ਜਾਂਦਾ ਹੈ,

*''ਗੁਰੂ ਦੀ ਪਿਆਰੀਏ ਭੋਲੀਏ ਸੰਗਤੇ! ਸਾਚੋ ਗੁਰ ਲਾਧੋ, ਸਾਚੋ ਗੁਰ ਲਾਧੋ।'*

ਜਿਸ ਜਿਸ ਨੇ ਵੀ ਇਹ ਸੁਣਿਆਂ ਇਕ ਵਾਰੀ ਸਭਨਾਂ ਦਾ ਮਨ ਖਿੜ ਗਿਆ ਅਤੇ ਸਭ ਸੰਗਤਾਂ ਹੁੰਮ-ਹੁਮਾ ਕੇ ਦੱਸੇ ਅਸਥਾਨ 'ਤੇ ਪੁਜਣੀਆਂ ਸ਼ੁਰੂ ਹੋ ਗਈਆਂ। ਕੀਰਤਨ ਕਰਦਿਆਂ ਗੁਰੂ ਜਸ ਉਚਾਰਦੀਆਂ ਵਹੀਰਾਂ ਘੱਤੀ ਆਉਣੀਆਂ ਆਰੰਭ ਹੋ ਗਈਆਂ।

ਫੇਰ ਮੱਖਣ ਸ਼ਾਹ ਲੁਬਾਣੇ ਨੇ ਉਸੇ ਹਾਲਤ ਵਿਚ ਭਾਵ ਮੂੰਹ ਕਾਲੇ ਨਾਲ ਹੀ ਸਤਿਗੁਰਾਂ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਨ ਲਈ ਬੇਨਤੀ ਕੀਤੀ। ਸਤਿਗੁਰੂ ਜੀ ਆਪਣੇ ਭਗਤ ਦੇ ਪ੍ਰੇਮ ਰੂਪੀ ਬੰਧਨਾਂ ਵਿਚ ਬਝ ਗਏ। ਸਿੱਖ ਦਾ ਪੂਰਨ ਸਿਦਕ ਦੇਖ ਕੇ ਤਿਸ ਦੀਆਂ ਬੇਨਤੀਆ ਨੂੰ ਪਰਵਾਨ ਕਰ ਲਿਆ, ਤਦ ਮੱਖਣ ਸ਼ਾਹ ਨਵੀਂ ਪੁਸ਼ਾਕ ਤਿਆਰ ਕਰਵਾ ਕੇ ਸਤਿਗੁਰਾਂ ਦੇ ਚਰਨਾਂ ਵਿਚ ਹਾਜ਼ਰ ਹੋਇਆ। ਤਿਸ ਵੇਲੇ ਗੁਰੂ ਜੀ ਉਨ੍ਹਾਂ ਬਸਤ੍ਰਾਂ ਨੂੰ ਪਾ ਕੇ ਗੁਰਤਾ-ਗੁੱਦੀ ਉਪਰ ਸ਼ੁਸ਼ੋਭਤ ਹੋਏ। ਉਸ ਸਮੇਂ ਸਭਨਾਂ ਨੂੰ ਦਰਸ਼ਨ ਦਿਦਾਰੇ ਦਿੱਤੇ ਤੇ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਉਪਦੇਸ਼ ਦੇ ਕੇ ਨਿਹਾਲ ਕੀਤਾ।

ਉਸ ਵੇਲੇ ਮੱਖਣ ਸ਼ਾਹ ਲੁਬਾਣੇ ਨੇ ਪੰਜ ਸੌ ਸੂਰਵੀਰਾਂ ਸਮੇਤ ਸਤਿਗੁਰਾਂ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਪੰਜ ਸੌ ਮੋਹਰ ਤੇ ਦਸਵੰਧ ਤੋਂ ਇਲਾਵਾ ਬੇਅੰਤ ਹੀਰੇ ਜਵਾਹਰਾਤ ਆਦਿ ਭੇਟਾ ਕੀਤੇ। ਜਿਹੜੀਆਂ ਸੰਗਤਾਂ ਉਡੀਕ ਲਾਈ ਬੈਠੀਆਂ ਸਨ ਉਹਨਾਂ ਸਭਨਾਂ ਨੇ ਭੇਟਾ ਅਰਪਣ ਕੀਤੀਆਂ। ਧਨ ਪਦਾਰਥਾਂ ਦੇ ਢੇਰ ਲੱਗ ਗਏ। ਜਿਹੜੀਆਂ ਥੋੜ੍ਹੀਆਂ ਬਹੁਤੀਆਂ ਸੰਗਤਾਂ ਦੂਸਰੇ ਦੰਭੀ ਗੁਰੂਆਂ ਵੱਲ ਭੁੱਲ ਭੁਲੇਖੇ ਗਈਆਂ ਸਨ ਉਹ ਵੀ ਪਰਤ ਆਈਆਂ।

ਜਿਵੇਂ ਸੂਰਜ ਦੇ ਚੜ੍ਹਨ ਕਰ ਕੇ ਤਾਰੇ ਅਲੋਪ ਹੋ ਜਾਂਦੇ। ਹੁਣ ਉਨ੍ਹਾਂ ਪਖੰਡੀ ਗੁਰੂਆਂ ਨੂੰ ਪੁੱਛਦਾ ਹੀ ਕੋਈ ਨਹੀਂ। ਸਭਨਾਂ ਦੇ ਮਨ ਵਿਚ ਈਰਖਾ ਦੀ ਚਵਾਤੀ ਲੱਗ ਗਈ ਪਰ ਕਿਸੇ ਦੀ ਪੇਸ਼ ਨਾ ਜਾਏ। ਅੰਦਰੋਂ-ਅੰਦਰੀਂ ਸਭ ਸੜਦੇ ਸਨ। ਹੁਣ ਤਾਂ ਧੀਰ ਮੱਲ ਨੂੰ ਵੀ ਕੋਈ ਨਹੀਂ ਸੀ ਪੁਛਦਾ। ਧੀਰ ਮੱਲ ਨੇ ਆਪਣੀ ਸਾਰੀ ਪੂਜਾ

ਪ੍ਰਤਿਸ਼ਟਾ ਅਭਾਵ ਹੋਈ ਦੇਖ ਕੇ ਈਰਖਾ ਖਾਧੀ।

ਸਮਾਂ ਪਾ ਕੇ "ਸੀਹੇ ਮਸੰਦ" ਨੇ ਧੀਰ ਮੱਲ ਦੇ ਇਸ਼ਾਰੇ ਅਨੁਸਾਰ ਹੋਰ ਕਈਆਂ ਨੂੰ ਨਾਲ ਲੈ ਕੇ ਮੱਖਣ ਸ਼ਾਹ ਦੀ ਗੈਰ ਹਾਜ਼ਰੀ ਵਿਚ ਸਤਿਗੁਰਾਂ ਦੇ ਘਰ ਜਾ ਕੇ ਸਭ ਧਨ ਪਦਾਰਥ ਲੁੱਟ ਲਿਆਂਦਾ ਪਰ ਸ਼ਾਂਤ ਮੂਰਤੀ ਸਤਿਗੁਰਾਂ ਨੇ ਉਸ ਨੂੰ ਕੁਝ ਨਾ ਕਿਹਾ।

ਪਰ ਜਦੋਂ ਮੱਖਣ ਸ਼ਾਹ ਲੁਬਾਣੇ ਨੂੰ ਮਾਤਾ ਨਾਨਕੀ ਜੀ ਪਾਸੋਂ ਇਸ ਗੱਲ ਦਾ ਪਤਾ ਲੱਗਾ ਤਾਂ ਸਹਿ ਨਾ ਸਕਿਆ। ਉਸੇ ਵਕਤ ਪੰਜ ਸੌ ਸਵਾਰ ਸੂਰਮੇਂ ਨਾਲ ਲੈ ਕੇ "ਧੀਰ ਮੱਲ" ਦੇ ਘਰ ਤੇ ਭੁੱਖੇ ਸ਼ੇਰ ਦੀ ਨਿਆਂਈ ਟੁੱਟ ਪਿਆ। ਉਸ ਦਾ ਸਾਰਾ ਘਰ ਬਾਰ ਲੁੱਟ ਲਿਆਂਦਾ। ਪਾਵਨ ਬੀੜ ਵੀ ਚੁਕਵਾ ਲਈ। ਇਸ ਤੋਂ ਇਲਾਵਾ ਸਭਨਾਂ ਨੂੰ ਕਰੜੀ ਤਾੜਨਾ ਕੀਤੀ। "ਸ਼ੀਹੇ ਮਸੰਦ" ਦੀਆਂ ਮੁਸ਼ਕਾਂ ਬੰਨ੍ਹ ਕੇ ਚੰਗੀ ਮਾਰ ਵੀ ਕੀਤੀ ਤੇ ਮੌਤ ਦਾ ਭੈ ਦਿੱਤਾ। ਧੀਰ ਮੱਲ ਨੂੰ ਬਹੁਤ ਲਾਹਨਤਾਂ ਪਾਈਆਂ ਤੇ ਕਿਹਾ "ਹੈ ਤਾਂ ਤੂੰ ਗੁਰੂ ਅੰਸ ਵਿਚੋਂ ਪਰ ਕੰਮ ਤੇਰੇ ਚੰਡਾਲਾਂ ਵਾਲੇ ਹਨ। ਇਸ ਮਾਇਆ ਪਿਛੇ ਗੁਰੂ-ਘਰ ਨਾਲ ਵੈਰ ਕਮਾਂਦਾ ਹੈਂ। ਤੈਨੂੰ ਤਾਂ ਸ਼ਰਮ ਵਿਖੇ ਡੁੱਬ ਮਰਨਾ ਚਾਹੀਦਾ ਸੀ ਕਿ ਮੈਂ ਇਹ ਕੀ ਕੁਕਰਮ ਕਰਨ ਲੱਗਾ ਹਾਂ।"

ਇਸ ਤਰ੍ਹਾਂ ਮੱਖਣ ਸ਼ਾਹ ਲੁਬਾਣੇ ਨੇ ਸਭ ਕੁਝ ਵਾਪਸ ਲਿਆ ਕੇ ਗੁਰੂ ਸਾਹਿਬ ਜੀ ਦੇ ਘਰ ਪਹੁੰਚਾ ਦਿੱਤਾ। ਪਰ ਜਿਸ ਵੇਲੇ ਵੈਰਾਗ ਮੂਰਤੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਹੋਰਾਂ ਨੂੰ ਪਤਾ ਲੱਗਾ ਤਾਂ ਇਹ ਬਚਨ ਕਿਹਾ, "ਹੇ ਭਾਈ ਗੁਰਸਿੱਖਾ! ਇਹ ਸਾਰੇ ਝਗੜੇ ਮਾਇਆ ਕਰ ਕੇ ਹੀ ਹਨ। ਨਾਲੇ ਅਸੀਂ ਮਾਇਆ ਨੂੰ ਕੀ ਕਰਨਾ ਹੈ। ਸੋ ਤੂੰ ਵਾਪਸ ਜੀ ਕੇ ਧੀਰ ਮੱਲ ਨੂੰ ਹੀ ਦੇ ਆ।"

ਮੱਖਣ ਸ਼ਾਹ ਇਸ ਤਰ੍ਹਾਂ ਕਰਨਾ ਤਾਂ ਨਹੀਂ ਸੀ ਚਾਹੁੰਦਾ ਕਿ ਗੁਰੂ-ਘਰ ਦੀ ਮਾਇਆ ਗੁਰ ਨਿੰਦਕ ਦੇ ਘਰ ਜਾਵੇ ਪਰ ਸਤਿਗੁਰਾਂ ਦਾ ਬਚਨ ਵੀ ਨਹੀਂ ਸੀ ਮੋੜ ਸਕਦਾ। ਹੋਰ ਤਾਂ ਸਭ ਪਦਾਰਥ ਵਾਪਸ ਕਰ ਦਿੱਤਾ ਪਰ ਮਾਤਾ ਨਾਨਕੀ ਜੀ ਦੇ ਬਹੁਤ ਕਹਿਣ ਤੇ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਵਿੱਤਰ ਹੱਥਾਂ ਦੀ ਨਿਸ਼ਾਨੀ ਜਾਣ ਕੇ 'ਪਾਵਨ ਬੀੜ' ਰੱਖ ਲਈ।

ਕੁਝ ਸਮਾਂ ਪਾ ਕੇ ਮੱਖਣ ਸ਼ਾਹ ਲੁਬਾਣੇ ਨੇ ਸਤਿਗੁਰਾਂ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਬੇਨਤੀ ਕੀਤੀ, "ਹੇ ਗਰੀਬ ਨਿਵਾਜ ਜੀ! ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਬਾਰ ਦੇ ਦਰਸ਼ਨ ਕੀਤਿਆਂ ਮੈਨੂੰ ਕਾਫੀ ਸਮਾਂ ਹੋ ਗਿਆ ਹੈ, ਸੋ ਹੁਣ ਕਿਰਪਾ ਕਰ ਕੇ ਆਗਿਆ ਦਿਓ ਜੋ ਜਾ ਕੇ ਦਰਸ਼ਨ ਕਰ ਆਵਾਂ। ਤਾਂ ਸਤਿਗੁਰਾਂ ਕਿਹਾ— "ਹੇ ਗੁਰਸਿੱਖਾਂ! ਸਾਡੀ ਵੀ ਕਾਫੀ ਦੇਰ ਤੋਂ ਖਾਹਸ਼ ਸੀ ਪਰ ਜਾਣ ਦਾ ਸਮਾਂ ਨਹੀਂ ਮਿਲਿਆ, ਚੱਲ ਅਸੀਂ ਵੀ ਜਾ ਕੇ ਦਰਸ਼ਨ ਕਰ ਆਉਂਦੇ ਹਾਂ।" ਤਿਸ ਵੇਲੇ ਹੋਰ ਵੀ ਬੇਅੰਤ ਸੰਗਤਾਂ ਨਾਲ ਜਾਣ ਲਈ ਤਿਆਰ ਹੋ ਪਈਆਂ।

ਇਸ ਤਰ੍ਹਾਂ ਸਤਿਗੁਰਾਂ ਦੀ ਛਤਰ ਛਾਇਆ ਹੇਠ ਬੇਅੰਤ ਸੰਗਤਾਂ ਸਮੇਤ ਮੱਖਣ ਸ਼ਾਹ ਲੁਬਾਣਾ ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਜੀ ਦੇ ਦਰਬਾਰ ਦੇ ਦਰਸ਼ਨ ਲਈ ਬਾਬੇ ਬਕਾਲੇ ਸਾਹਿਬ ਤੋਂ ਅੰਮ੍ਰਿਤਸਰ ਵੱਲ ਚੱਲ ਪਈਆਂ।

ਜਿਸ ਵਕਤ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਨੇ ਸਤਿਗੁਰਾਂ ਦਾ ਆਉਣਾ ਸੁਣਿਆਂ ਤਾਂ ਮਨ ਵਿਚ ਸੰਸਾ ਕੀਤਾ ਕਿ ਕਿਤੇ ਅੰਦਰ ਆ ਕੇ ਬੈਠ ਹੀ ਨਾ ਜਾਣ ਜਿਸ ਕਰ ਕੇ ਸਾਡੀ ਪੂਜਾ ਪ੍ਰਤਿਸ਼ਟਾ ਤੇ ਉਦਰ ਪੂਰਨਾ ਜਾਂਦੀ ਹੀ ਨਾ ਰਹੇ। ਇਸ ਤਰ੍ਹਾਂ ਦੇ ਸੰਸੇ ਮਨ ਵਿਚ ਉਤਪੰਨ ਹੋਣ ਕਰ ਕੇ ਦਰਸ਼ਨੀ ਡਿਓਢੀ ਦਾ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ।

ਅੰਤਰਜਾਮੀ ਸਤਿਗੁਰਾਂ ਨੇ ਪੁਜਾਰੀਆਂ ਦੀ ਇਹ ਖੋਟੀ ਕਰਤੂਤ ਜਾਣ ਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਪਾਸ ਗੁਰਦੁਆਰਾ ਥੜ੍ਹਾ ਸਾਹਿਬ ਵਾਲੇ ਅਸਥਾਨ ਤੇ ਬੈਠ ਕੇ ਉਥੋਂ ਹੀ ਨਮਸਕਾਰ ਕਰ ਕੇ ਮੱਖਣ ਸ਼ਾਹ ਲੁਬਾਣੇ ਨੂੰ ਕਿਹਾ ਕਿ ਅਸੀਂ ਅੱਗੇ ਚਲਦੇ ਹਾਂ ਤੂੰ ਕੜਾਹ ਪ੍ਰਸ਼ਾਦਿ ਕਰਵਾ ਕੇ ਅੰਦਰ ਨਮਸਕਾਰ ਕਰ ਕੇ ਆ ਜਾਵੀਂ।

ਇਤਨਾ ਕਹਿ ਕੇ ਸਤਿਗੁਰੂ ਜੀ ਇਕੱਲੇ ਹੀ ਚਲਦੇ-ਚਲਦੇ ਗੁਰਦੁਆਰਾ ਦਮਦਮਾ ਸਾਹਿਬ ਆ ਕੇ ਸਾਹ ਲਿਆ। ਇਤਨੇ ਨੂੰ ਪਤਾ ਲੱਗਣ ਤੇ ਅੰਮ੍ਰਿਤਸਰ ਦੀਆਂ ਮਾਈਆਂ ਨੂੰ ਜੋ ਕੁਝ ਵੀ ਘਰੋਂ ਮਿਲਿਆ, ਉਹੀ ਵਸਤੂ ਲੈ ਕੇ ਗੁਰੂ ਜੀ ਦੇ ਪਿੱਛੇ-ਪਿੱਛੇ ਦੌੜਦੀਆਂ ਆਈਆਂ। ਮਾਈਆਂ ਨੂੰ ਆਉਂਦਿਆਂ ਵੇਖ ਕੇ ਗੁਰੂ ਸਾਹਿਬ ਜੀ ਉਥੋਂ ਚੱਲ ਕੇ ਕੋਠੇ ਸਾਹਿਬ ਆ ਠਹਿਰੇ। ਮਾਈਆਂ ਵੀ ਮਗਰ-ਮਗਰ ਪਹੁੰਚ ਗਈਆਂ ਤੇ ਗੁਰੂ ਸਾਹਿਬ ਜੀ ਅੱਗੇ ਭੇਟਾ ਰੱਖ ਕੇ ਮੱਥਾ ਟੇਕਿਆ। ਉਹਨਾਂ ਦੇ ਪ੍ਰੇਮ ਨੂੰ ਵੇਖ ਕੇ ਹਜ਼ੂਰ ਨੇ ਫੁਰਮਾਇਆ-

*'ਮਾਈਆਂ ਰੱਬ ਰਜਾਈਆਂ॥'*

ਇਧਰੋਂ ਮੱਖਣ ਸ਼ਾਹ ਲੁਬਾਣਾ ਵੀ ਇਸ਼ਨਾਨ ਕਰ ਕੇ ਸ਼ਰਧਾ ਸਹਿਤ ਕੜਾਹ ਪ੍ਰਸ਼ਾਦਿ ਕਰਵਾ ਕੇ ਅੰਦਰ ਜਾ ਕੇ ਨਮਸਕਾਰ ਕਰ ਕੇ ਸਤਿਗੁਰਾਂ ਦੇ ਦੱਸੇ ਰਸਤੇ ਅਨੁਸਾਰ ਪੈਰਾਂ ਦੇ ਨਿਸ਼ਾਨ ਦੇਖਦਾ-ਦੇਖਦਾ ਆਪਣੇ ਜਥੇ ਸਮੇਤ ਕੋਠੇ ਸਾਹਿਬ ਆ ਪੁੱਜਾ।

ਇਤਨੇ ਨੂੰ ਪੁਜਾਰੀ ਭੀ ਆਪਣੀ ਭੁੱਲ ਮਹਿਸੂਸ ਕਰਦੇ ਹੋਏ ਆ ਗਏ। ਚਰਨੀਂ ਡਿੱਗ ਪਏ ਤੇ ਲੱਗੇ ਅਰਦਾਸਾਂ ਕਰਨ, "ਹੇ ਪ੍ਰਭੋ! ਸਾਡੇ ਕੀਤੇ ਗੁਨਾਹ ਨੂੰ ਬਖਸ਼ ਲਓ, ਕਿਰਪਾ ਦ੍ਰਿਸ਼ਟੀ ਕਰੋ, ਅਸੀਂ ਅੰਮ੍ਰਿਤਸਰੀਏ ਜੁ ਹੋਏ।"

ਸਤਿਗੁਰਾਂ ਨੇ ਕਿਹਾ, "ਹੇ ਮਸੰਦੋ! ਤੁਸੀਂ ਅੰਮ੍ਰਿਤਸਰੀਏ* ਨਹੀਂ, ਜੇਕਰ ਅੰਮ੍ਰਿਤਸਰੀਏ ਹੁੰਦੇ ਤਾਂ ਸਾਡੇ ਆਇਆਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਬਾਰ ਦੇ ਦਰਵਾਜ਼ੇ ਬੰਦ ਨਾ ਕਰਦੇ। ਤੁਸੀਂ ਤਾਂ ਮਾਇਆ ਦੀ ਤ੍ਰਿਸ਼ਨਾ ਤੇ ਈਰਖਾ-ਬਖੀਲੀ ਕਰ ਕੇ ਅੰਦਰੋਂ ਸੜੇ ਹੋਏ ਜੇ। ਤੁਹਾਡੇ ਅੰਦਰ ਤਾਂ ਇਹ ਤੌਖਲਾ ਸੀ ਕਿ ਮਤਾਂ ਅੰਦਰ ਆ ਕੇ ਬੈਠ ਨਾ ਜਾਣ? ਸਾਡੀ ਮਾਨ ਪ੍ਰਤਿਸ਼ਟਾ ਪੂਜਾ ਜਾਂਦੀ ਨਾ ਰਹੇ। ਸਾਡੀ ਅਭਿਲਾਸ਼ਾ ਨਾ ਜਾਣੀ ਕਿ ਅਸੀਂ ਤਾਂ ਕੇਵਲ ਦਰਸ਼ਨਾਂ ਲਈ ਆਏ ਹਾਂ ਨਾ ਕਿ ਗੁਰੂ ਬਣ ਕੇ ਬੈਠਣ ਲਈ, ਤੁਸੀਂ ਇਹ ਵਿਚਾਰਿਆ ਹੀ ਨਾ। ਮਾਇਆ ਦੇ ਮੋਹ ਕਰ ਕੇ ਭਰਮ ਵਿਚ ਹੀ ਭੁੱਲੇ ਰਹੇ।" ਇਸ ਤਰ੍ਹਾਂ ਮਸੰਦਾਂ ਨੂੰ ਸ਼ੁਭ ਸਿੱਖਿਆ ਦੇ ਕੇ ਸਿਧੇ ਰਸਤੇ ਪਾਇਆ ਤੇ ਵਰ ਦਿੱਤਾ:"ਜੋ ਇਸ ਅਸਥਾਨ 'ਤੇ ਇਸ ਦਿਨ ਆ ਕੇ ਸ਼ਰਧਾ ਸਹਿਤ ਦਰਸ਼ਨ-ਪਰਸਨ ਕਰਦਾ ਗੁਰੂ ਜਸ ਕਰੇਗਾ ਉਸ ਨੂੰ ਸ਼ਾਂਤੀ ਦੀ ਪ੍ਰਾਪਤੀ ਹੋਵੇਗੀ।+" ਦਰਸ਼ਨ-ਪਰਸਨ ਕਰ ਕੇ ਜਦ ਅੰਮ੍ਰਿਤਸਰ ਦੀਆਂ ਸੰਗਤਾਂ ਚਲੀਆਂ ਗਈਆਂ ਤਾਂ ਮੱਖਣ ਸ਼ਾਹ ਲੁਬਾਣੇ ਦੇ ਬਾਕੀ ਦੇ ਸੂਰਮੇਂ ਵੀ ਪੁੱਜ

---

**ਲੋਕਾਂ ਵਿਚ ਇਹ ਗਲਤ ਵਿਚਾਰ ਬੈਠੀ ਹੋਈ ਹੈ ਕਿ ਸਤਿਗੁਰਾਂ ਨੇ ਸਾਰੇ ਅੰਮ੍ਰਿਤਸਰੀਆਂ ਨੂੰ ਸਰਾਪ ਦਿੱਤਾ ਹੈ, ਪਰ ਅਜਿਹਾ ਨਹੀਂ ਕਿਹਾ, ਸਾਹਿਬਾਂ ਨੇ ਸਿਰਫ ਮਸੰਦਾਂ ਨੂੰ ਸਰਾਪ ਦਿੱਤਾ ਹੈ। ਜਿਵੇਂ ਭਾਈ ਸੰਤੋਖ ਜੀ ਲਿਖਦੇ ਹਨ:-*

*"ਨਹਿ ਮਸੰਦ ਤੁਮ ਅੰਮ੍ਰਿਤਸਰੀਏ। ਤ੍ਰਿਸ਼ਨਾਗਨ ਕੇ ਅੰਤਰ ਸਰੀਏ।"*

*ਜੇਕਰ ਵਿਚਾਰ ਕੇ ਦੇਖੀਏ ਤਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਖੁਦ ਆਪ ਅੰਮ੍ਰਿਤਸਰੀਏ ਸਨ। ਆਪ ਜੀ ਦੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੀ ਅੰਮ੍ਰਿਤਸਰੀਏ ਸਨ। ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਅਤੇ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੀ ਅੰਮ੍ਰਿਤਸਰੀਏ ਸਨ। ਦੱਸੋ ਭਲਾ ਗਰੀਬ ਨਿਵਾਜ਼ ਸਮੁੱਚੇ ਅੰਮ੍ਰਿਤਸਰੀਆਂ ਨੂੰ ਸਰਾਪ ਕਿਵੇਂ ਦੇ ਸਕਦੇ ਸਨ? ਸੋ ਇਹ ਨਿਸਚੇ ਹੈ ਕਿ ਸਤਿਗੁਰਾਂ ਨੇ ਪੁਜਾਰੀਆਂ (ਮਸੰਦਾਂ) ਨੂੰ ਹੀ ਸਰਾਪ ਦਿੱਤਾ ਹੈ।*

*+ਇਥੇ ਮਾਘ ਦੀ ਪੁੰਨਿਆਂ ਨੂੰ ਹਰੇਕ ਸਾਲ ਬੜਾ ਭਾਰੀ ਮੇਲਾ ਲਗਦਾ ਹੈ।*

ਗਏ। ਤਿਸ ਵੇਲੇ ਸਤਿਗੁਰਾਂ ਦੇ ਹੁਕਮ ਅਨੁਸਾਰ ਵੱਲੇ ਸਾਹਿਬੋਂ ਚਾਲੇ ਪਾ ਦਿੱਤੇ ਗਏ। ਚਲਦੇ-ਚਲਦੇ ਫਿਰ ਬਾਬਾ ਬਕਾਲੇ ਸਾਹਿਬ ਆ ਗਏ। ਸਤਿਗੁਰੂ ਜੀ ਦੇ ਆਉਣ ਤੇ ਫਿਰ ਪਾਖੰਡੀ ਗੁਰੂ ਸੜ-ਬਲ ਗਏ। ਧੀਰਮੱਲ ਦੇ ਦੁਸ਼ਟ ਮਸੰਦ ਸ਼ੀਹੇਂ ਨੇ ਬਾਹਰ ਸੈਰ ਗਿਆਂ 'ਤੇ ਗੋਲੀ ਵੀ ਚਲਾਈ ਪਰ ਦੁਸ਼ਟ ਦਾ ਵਾਰ ਖਾਲੀ ਗਿਆ। ਭਲਾ ਤ੍ਰਿਲੋਕੀ ਦੇ ਮਾਲਕ ਦਾ ਕੌਣ ਵਾਲ ਵਿੰਗਾ ਕਰ ਸਕਦਾ ਸੀ?

ਇਸ ਤਰ੍ਹਾਂ ਬਾਬੇ ਬਕਾਲੇ ਸਾਹਿਬ ਈਰਖਾ ਵਧਦੀ ਦੇਖ ਕੇ ਸਤਿਗੁਰੂ ਜੀ ਅਗਲਾ ਸਮਾਂ ਵਿਚਾਰ ਕੇ ਬਾਬੇ ਬਕਾਲੇ ਨੂੰ ਛੱਡਣ ਦਾ ਵਿਚਾਰ ਕਰਕੇ ਚੱਲ ਪਏ। ਉਸ ਵੇਲੇ ਮੱਖਣ ਸ਼ਾਹ ਲੁਬਾਣੇ ਨੇ ਇਕ ਖਾਸੇ (ਪਾਲਕੀ) ਵਿਚ ਸਤਿਗੁਰਾਂ ਨੂੰ ਬੈਠਾ ਕੇ ਅੱਗੇ ਭੇਜ ਦਿੱਤਾ ਅਤੇ ਦੂਸਰੇ ਖਾਸੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬਿਰਾਜਮਾਨ ਕਰ ਕੇ ਲੈ ਤੁਰਿਆ। ਜਿਸ ਵੇਲੇ ਚਲਦੇ-ਚਲਦੇ ਬਿਆਸ ਨਦੀ ਪਾਸ ਪੁੱਜੇ ਤਾਂ ਸਤਿਗੁਰੂ ਜੀ ਖਾਸੇ ਤੋਂ ਬਾਹਰ ਨਿਕਲੇ। ਬਾਹਰ ਆ ਕੇ ਜਿਸ ਵਕਤ ਦੂਸਰਾ ਖਾਸਾ ਆਉਂਦਾ ਦੇਖਿਆ ਤਾਂ ਪਾਸ ਖੜੇ ਸਿੱਖਾਂ ਪਾਸੋਂ ਪੁੱਛਿਆ ਇਸ ਦੂਸਰੇ ਖਾਸੇ ਵਿਚ ਕੀ ਹੈ? ਸਿੱਖਾਂ ਨੇ ਹੱਥ ਜੋੜ ਧੀਰ ਮੱਲ ਵਾਲੀ ਸਾਰੀ ਵਾਰਤਾ ਕਹਿ ਸੁਣਾਈ ਕਿ ਹੇ ਗੁਰਦੇਵ ਪਿਤਾ! ਮੱਖਣ ਸ਼ਾਹ ਲੁਬਾਣੇ ਨੇ ਆਪ ਜੀ ਕਹੇ ਅਨੁਸਾਰ ਹੋਰ ਤਾਂ ਸਾਰਾ ਮਾਲ ਧਨ ਦੇ ਦਿੱਤਾ ਸੀ ਪਰ ਮਾਤਾ ਸਾਹਿਬ ਮਾਤਾ ਨਾਨਕੀ ਜੀ ਦੇ ਮਜਬੂਰ ਕਰਨ ਤੇ ਪਾਵਨ ਬੀੜ ਨਹੀਂ ਸੀ ਦਿੱਤੀ। ਓਹੀ ਪਾਵਨ ਬੀੜ ਖਾਸੇ ਵਿਚ ਰੱਖ ਕੇ ਸਿੱਖ ਚੁੱਕੀ ਲਿਆ ਰਹੇ ਹਨ।

ਉਸ ਵੇਲੇ ਸਤਿਗੁਰਾਂ ਨੇ ਭਵਿੱਖਤ ਨੂੰ ਵਿਚਾਰਦਿਆਂ ਕਿਹਾ ਕਿ ਇਹ ਬੀੜ ਕਰਤਾਰਪੁਰ ਹੀ ਰਹਿਣੀ ਚਾਹੀਦੀ ਹੈ ਅਸੀਂ ਨਾਲ ਨਹੀਂ ਲਿਜਾਣੀ। ਸੋ ਇਹ ਧੀਰ ਮੱਲ ਪਾਸ ਪਹੁੰਚਾਣੀ ਚਾਹੀਦੀ ਹੈ। ਉਸ ਵੇਲੇ ਸਤਿਗੁਰਾਂ ਨੇ ਥੋੜ੍ਹਾ ਸਮਾਂ ਜਾਣ ਕੇ ਬਿਆਸਾ ਨਦੀ ਨੂੰ ਸੌਂਪਦਿਆਂ ਕਿਹਾ, "ਹੇ ਨਦੀਏ! ਇਸ ਬੀੜ ਨੂੰ ਤੂੰ ਆਪਣੇ ਪਾਸ ਅਮਾਨਤ ਰੱਖ, ਜਿਸ ਵੇਲੇ ਧੀਰ ਮੱਲ ਆਵੇਗਾ, ਉਸ ਨੂੰ ਦੇ ਦੇਵੀ।"

ਇਸ ਤਰ੍ਹਾਂ ਕਹਿ ਕੇ ਮੰਜੀ ਸਾਹਿਬ ਸਮੇਤ ਪਾਵਨ ਬੀੜ ਨਦੀ ਨੂੰ ਸੌਂਪ ਦਿੱਤੀ ਜਿਸ ਕਰ ਕੇ ਮਗਰੋਂ ਸਤਿਗੁਰਾਂ ਦੇ ਭੇਜੇ ਰਾਹੀ ਦੇ ਸੁਨੇਹੇ ਤੇ ਧੀਰ ਮੱਲ ਟੋਬੇ ਲੈ ਕੇ ਆਇਆ ਬੜਾ ਯਤਨ ਕੀਤਾ ਪਰ ਬੀੜ ਹੱਥ ਨਾ ਆਈ। ਫੇਰ ਅੱਠਾਂ ਪਾਤਸ਼ਾਹੀਆਂ ਤਕ ਅਰਦਾਸ ਕੀਤੀ, ਪਰ ਫਿਰ ਵੀ ਸਫਲਤਾ ਨਾ ਹੋਈ। ਬਾਅਦ ਵਿਚ ਉਸੇ ਰਾਹੀ ਦੇ ਕਹਿਣ ਤੇ ਨੌਂ ਪਾਤਿਸ਼ਾਹੀਆਂ ਤਕ ਅਰਦਾਸਾ ਸੋਧ ਕੇ ਟੋਬੇ ਨਦੀ ਵਿਚ ਵਾੜੇ ਤਾਂ ਬੀੜ ਹੱਥ ਆਈ, ਤਦ ਬੜੀਆਂ ਖੁਸ਼ੀਆਂ ਮਨਾਈਆਂ ਅਤੇ ਆਪਣੀ ਮੰਨਤ ਅਨੁਸਾਰ ਕੜਾਹ ਪ੍ਰਸ਼ਾਦਿ ਵਰਤਾਇਆ।

ਇਸ ਤਰ੍ਹਾਂ ਤੇਰ੍ਹਾਂ ਦਿਨ ਪਾਵਨ ਬੀੜ ਠਾਠਾਂ ਮਾਰਦੇ ਚਲਦੇ ਪ੍ਰਵਾਹ ਵਿਚ ਹੀ ਪਈ ਰਹੀ, ਪਰ ਸਿਰਫ ਉਪਰਲੀ ਜਿਲਦ ਹੀ ਗਿੱਲੀ ਹੋਈ ਜਿਸ ਦੀ ਬਾਅਦ ਵਿਚ ਸੇਵਾ ਕਰਵਾਈ ਗਈ। ਇਸ ਤਰ੍ਹਾਂ ਸਤਿਗੁਰਾਂ ਦੇ ਸੰਕਲਪ ਅਨੁਸਾਰ ਸਤਿਗੁਰੂ ਅਰਜਨ ਦੇਵ ਸਾਹਿਬ ਵਾਲੀ ਪਾਵਨ ਬੀੜ ਕਰਤਾਰ ਪੁਰ ਹੀ ਰਹੀ ਜੋ ਅੱਜ-ਕਲ੍ਹ ਕਰਤਾਰਪੁਰ ਸਾਹਿਬ ਸ਼ੀਸ਼ ਮਹਿਲ ਵਿਖੇ ਬਿਰਾਜਮਾਨ ਹੈ।

ਇਧਰ ਗੁਰੂ ਜੀ ਸੰਗਤਾਂ ਸਮੇਤ ਬੇੜੀ ਉਤੇ ਸਵਾਰ ਹੋ ਕੇ ਪਾਰ ਹੋਏ। ਉਥੋਂ ਫਿਰ ਸਤਿਗੁਰੂ ਜੀ ਕੀਰਤਪੁਰ ਨੂੰ ਚੱਲ ਪਏ। ਉਥੇ ਪੁੱਜ ਕੇ ਅੱਠਵੇਂ ਪਾਤਿਸ਼ਾਹ ਜੀ ਦੇ ਮਾਤਾ ਕ੍ਰਿਸ਼ਨ ਕੌਰ ਜੀ ਨਾਲ ਮਿਲਾਪ ਹੋਇਆ।

ਇਸ ਤੋਂ ਉਪਰੰਤ ਸਤਿਗੁਰਾਂ ਨੇ ਕੀਰਤਪੁਰ ਤੋਂ ਛੇ ਮੀਲ ਦੇ ਫਾਸਲੇ ਤੇ ਰਿਆਸਤ ਕਹਿਲੂਰ ਦੂਨ ਵਿਚ 'ਭੀਮਚੰਦ' ਦੇ ਪਿਤਾ 'ਦਲੀਪ ਚੰਦ' ਪਾਸੋਂ ਪੰਜ ਮੀਲ ਮੁਰਬਾ ਮਾਖੋਵਾਲ ਦੀ ਜ਼ਮੀਨ ਇਕ ਲੱਖ ਸਤਵੰਜਾ ਹਜ਼ਾਰ (੧,੫੭,੦੦੦) ਰੁਪੈ ਦੀ ਮੁੱਲ ਲੈ ਕੇ ਅਨੰਦਪੁਰ ਸਾਹਿਬ ਦੀ ਉਸਾਰੀ ਸ਼ੁਰੂ ਕਰ ਦਿੱਤੀ। ਪਹਿਲੇ ਇਥੇ ਇਕ ਗੋਇੰਦਵਾਲੋਂ ਤੀਸਰੇ ਪਾਤਸ਼ਾਹ ਜੀ ਦਾ ਭੇਜਿਆ ਹੋਇਆ ਮਾਖੋ ਨਾਮ ਕਰ ਕੇ ਬੜਾ ਭਾਰੀ ਦੈਂਤ ਰਿਹਾ

ਕਰਦਾ ਸੀ, ਜਿਸ ਕਰ ਕੇ ਸਾਰੇ ਉਜਾੜ ਹੀ ਉਜਾੜ ਪਈ ਸੀ, ਪਰ ਜਿਸ ਵਕਤ ਸਤਿਗੁਰਾਂ ਨੇ ਆਪਣੇ ਪਵਿੱਤਰ ਚਰਨ ਕੰਵਲ ਪਾ ਕੇ ਪਵਿੱਤ੍ਰ ਅਸਥਾਨ ਧਰਮਸ਼ਾਲ ਬਣਵਾ ਕੇ ਕੀਰਤਨ ਆਦਿਕ ਕਰਨ ਦੀ ਮਰਯਾਦਾ ਚਲਾਈ ਤਾਂ ਮਾਖੋ ਦੈਂਤ ਬੜਾ ਔਖਾ ਹੋਇਆ।

ਆਖਰ ਇਕ ਰਾਤ ਉਸ ਨੇ ਸਮਾਂ ਪਾ ਕੇ ਸਤਿਗੁਰਾਂ ਪਾਸ ਆ ਕੇ ਬੇਨਤੀ ਕੀਤੀ ਤੇ ਆਪਣਾ ਦੁੱਖ ਦੱਸਿਆ। ਸਤਿਗੁਰਾਂ ਨੇ ਕਿਹਾ, "ਹੁਣ ਇਥੇ ਤ੍ਰਿਲੋਕੀ ਨਾਥ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਦੀ ਸਾਜੀ ਨਿਵਾਜੀ ਸਾਧ ਸੰਗਤ ਦਾ ਵਾਸਾ ਹੋਇਆ ਹੈ, ਇਸ ਲਈ ਜੇ ਭਲਾ ਚਾਹੁੰਦਾ ਹੈਂ ਤਾਂ ਤੂੰ ਇਥੋਂ ਚਲਿਆ ਜਾਹ, ਜਾ ਕੇ ਹੁਣ ਤੂੰ ਸਰਹੰਦ ਵਿਖੇ ਰਹਿਣਾ ਕਰ। ਸਮਾਂ ਪਾ ਕੇ ਉਥੇ ਤੇਰੀ ਹੋਰ ਵੀ ਵੰਸ ਆ ਵਸੇਗੀ, ਕਿਉਂਕਿ ਉਥੇ ਬੜਾ ਭਾਰੀ ਉਪੱਦਰ ਹੋਵੇਗਾ, ਜਿਸ ਕਰ ਕੇ ਉਹ ਸਾਰਾ ਨਗਰ ਉਜੜ-ਪੁੱਜੜ ਜਾਵੇਗਾ।

ਏਸੇ ਸਮੇਂ ਦੌਰਾਨ ਰੋਪੜ ਦਾ ਸੱਯਦ ਫਕੀਰ ਆਪਣੇ ਮੁਰੀਦਾਂ ਸਹਿਤ ਆ ਪੁੱਜਾ ਤੇ ਪੁੱਛਿਆ ਇਸ ਨਗਰ ਦੀ ਉਸਾਰੀ ਕੌਣ ਕਰਵਾ ਰਿਹਾ ਹੈ? ਇਕ ਸਿੱਖ ਨੇ ਕਿਹਾ, "ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਕਰਵਾ ਰਹੇ ਹਨ।"

ਸੱਯਦ ਦੇ ਮਨ ਵਿਚ ਸੰਸਾ ਉਤਪੰਨ ਹੋਇਆ ਕਿ ਉਹ ਤਾਂ ਬੜੇ ਵੈਰਾਗੀ ਤਿਆਗੀ ਸੁਣੇ ਹਨ ਤੇ ਹੁਣ ਇਤਨੀ ਪਰਵਿਰਤੀ ਵਧਾ ਲਈ ਹੈ, ਇਸ ਦਾ ਕੀ ਕਾਰਨ ਹੈ? ਇਸ ਤਰ੍ਹਾਂ ਦਾ ਸੰਸਾ ਹੋਣ ਕਰ ਕੇ ਆਪਣੇ ਮੁਰੀਦਾਂ ਨੂੰ ਕਹਿ ਗਿਆ ਇਸ ਪ੍ਰਸ਼ਨ ਦਾ ਉਤਰ ਪੁੱਛ ਛੱਡਣਾ, ਮੈਂ ਅੱਗੇ ਹੋ ਆਵਾਂ। ਇੰਜ ਕਹਿ ਕੇ ਆਪ ਅੱਗੇ ਚਲਾ ਗਿਆ।

ਆਪਣੇ ਪੀਰ ਦੇ ਕਹੇ ਅਨੁਸਾਰ ਪਿਛੋਂ ਉਸ ਦੇ ਮੁਰੀਦਾਂ ਨੇ ਸਤਿਗੁਰਾਂ ਪਾਸ ਆਪਣੇ ਪੀਰ ਦੇ ਪ੍ਰਸ਼ਨ ਨੂੰ ਦੁਹਰਾਇਆ ਤੇ ਉੱਤਰ ਮੰਗਿਆ। ਸਤਿਗੁਰਾਂ ਨੇ ਕਿਹਾ, "ਜਿਸ ਵੇਲੇ ਤੁਹਾਡਾ ਪੀਰ ਆਵੇਗਾ, ਉਸ ਨੂੰ ਅਸੀਂ ਆਪ ਉੱਤਰ ਦਿਆਂਗੇ।"

ਜਿਸ ਵਕਤ ਉਹ ਪੀਰ ਵਾਪਸ ਆਇਆ ਤਾਂ ਉਸਦੇ ਪੁੱਛਣ ਪਰ ਮੁਰੀਦਾਂ ਨੇ ਸਾਰੀ ਵਾਰਤਾ ਕਹਿ ਸੁਣਾਈ ਅਤੇ ਜਿਸ ਵਕਤ ਸਤਿਗੁਰਾਂ ਪਾਸ ਆਇਆ ਤਾਂ ਸਤਿਗੁਰਾਂ ਨੇ ਆਪਣੀ ਸ਼ਕਤੀ ਦੁਆਰਾ ਇਕ ਰਾਤ ਅਤਿਥੀ ਨੂੰ ਆਰਾਮ ਦੇਣ ਦੇ ਬਦਲੇ ਸ਼ੇਰ ਦੇਵਤਾ ਬਣਨ ਦਾ ਸਾਰਾ ਨਜ਼ਾਰਾ ਸੁਪਨੇ ਵਿਚ ਦਿਖਾ ਕੇ ਓਸ ਦਾ ਸੰਸਾ ਨਵਿਰਤ ਕਰਦਿਆਂ ਕਿਹਾ—"ਹੇ ਫਕੀਰ! ਅਸੀਂ ਤਾਂ ਇਹ ਪਰਉਪਕਾਰ ਵਾਸਤੇ ਨਗਰੀ ਵਸਾਈ ਹੈ ਨਾ ਕਿ ਆਪਣੇ ਲਈ? ਇਹ ਪ੍ਰਵਿਰਤੀ ਨਹੀਂ ਵਸਾਈ। ਇਹ ਤਾਂ ਗੁਰੂ-ਘਰ ਦੀਆਂ ਸੰਗਤਾਂ, ਗਰੀਬਾਂ ਅਨਾਥਾਂ ਦੇ ਸੁਖ ਆਰਾਮ ਲਈ ਵਸਾਣਾ ਕੀਤੀ ਹੈ। ਇਸ ਤਰ੍ਹਾਂ ਉਸ ਦੇ ਮਨ ਵਿਚ ਗੁਰੂ-ਘਰ ਨਾਲ ਸ਼ਰਧਾ ਵਧਾ ਕੇ ਵਿਦਾ ਕੀਤਾ।

ਮੱਖਣ ਸ਼ਾਹ ਲੁਬਾਣਾ ਵੀ ਇਥੋਂ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰ ਕੇ ਆਗਿਆ ਲੈ ਕੇ ਆਪਣੇ ਵਤਨ ਚਲਾ ਗਿਆ। ਸੰਮਤ ੧੭੨੧ ਬਿਕ੍ਰਮੀ ਨੂੰ ਸਾਰੀ ਉਸਾਰੀ ਸੰਪੂਰਣ ਹੋਈ। ਉਪਰੰਤ ਅੰਮ੍ਰਿਤ ਵੇਲੇ "ਆਸਾ ਦੀ ਵਾਰ" ਦਾ ਕੀਰਤਨ ਆਦਿਕ ਪਾਠਾਂ ਦੀ ਮਰਯਾਦਾ ਬੰਨ੍ਹ ਕੇ ਪਰਵਾਰ ਸਹਿਤ ਕੁਝ ਸੰਗਤ ਨਾਲ ਲੈ ਕੇ ਕਿਸੇ ਖਾਸ ਨਿਸ਼ਾਨੇ ਨੂੰ ਮੁੱਖ ਰੱਖਦਿਆਂ ਪੂਰਬ ਵੱਲ ਨੂੰ ਚਾਲੇ ਪਾ ਦਿਤੇ। ਰਸਤੇ ਵਿਚ ਅਨੇਕਾਂ ਤੀਰਥ ਅਸਥਾਨਾਂ ਨੂੰ ਪਵਿੱਤਰ ਕੀਤਾ ਅਤੇ ਵਡਭਾਗੀਆਂ ਪਿਆਸਿਆਂ ਨੂੰ ਦਰਸ਼ਨ ਤੇ ਉਪਦੇਸ਼ ਦੁਆਰਾ ਨਿਹਾਲ ਕੀਤਾ। ਮੂਲੋਵਾਲ ਦੇ ਖਾਰੇ ਖੂਹ ਦਾ ਪਾਣੀ ਮਿੱਠਾ ਕੀਤਾ। ਥਾਂ ਪਰ ਥਾਂ ਜਾ ਕੇ ਗਰੀਬਾਂ ਅਨਾਥਾਂ ਨੂੰ ਲੋੜੀਂਦੇ ਬਸਤਰ ਦਿੱਤੇ। ਅਨੇਕਾਂ ਚੌਧਰੀਆਂ ਦਾ ਮਾਨ ਤੋੜ ਕੇ ਸਿੱਧੇ ਰਸਤੇ ਪਾਇਆ। ਫਿਰ ਸੇਖੇ ਨਗਰ, ਫਰਬਾਹੀ ਤੇ ਕੱਟੂ ਹੁੰਦੇ

ਹੋਏ ਹੰਡਿਆਏ ਜਾ ਕੇ ਉਥੋਂ ਦੇ ਲੋਕਾਂ ਦਾ ਤਾਪ ਦੂਰ ਕੀਤਾ। ਫਿਰ ਰੱਲਾ, ਜੋਗਾ, ਭੰਧੇਰ, ਮੌੜ ਹੁੰਦੇ ਹੋਏ ਮੌੜ ਮੰਡੀ ਪੁੱਜੇ ਉਥੇ ਇਕ ਜੰਡ ਥੱਲੇ ਡੇਰਾ ਲਾਇਆ।

ਜਿਸ ਵੇਲੇ ਉਥੋਂ ਦੀ ਸੰਗਤ ਨੂੰ ਪਤਾ ਲੱਗਾ ਤਾਂ ਸੰਗਤਾਂ ਗਰੀਬ ਨਿਵਾਜ ਜੀ ਦੇ ਚਰਨਾਂ ਵਿਖੇ ਆ ਕੇ ਪੁੱਜੀਆਂ, ਦਰਸ਼ਨ ਪਰਸ਼ਨ ਕੀਤੇ। ਹੱਥ ਜੋੜ ਕੇ ਬੇਨਤੀ ਕੀਤੀ, "ਗਰੀਬ ਨਿਵਾਜ ! ਇਥੋਂ ਡੇਰਾ ਉਠਾ ਲਉ, ਇਥੇ ਤਾਂ ਬੜਾ ਭਾਰੀ ਦੈਂਤ ਰਹਿੰਦਾ ਹੈ, ਉਹ ਆਏ ਗਏ ਰਾਹੀਆਂ ਨੂੰ ਬੜਾ ਦੁੱਖ ਦੇਂਦਾ ਹੈ।

ਸਤਿਗੁਰਾਂ ਕਿਹਾ, "ਹੁਣ ਆਪੇ ਚਲਾ ਜਾਵੇਗਾ ਇਥੇ ਨਹੀਂ ਰਹੇਗਾ" ਉਪਰੰਤ ਸਤਿਗੁਰਾਂ ਨੇ ਉਸ ਨੂੰ ਵੀ ਉਥੋਂ ਕੱਢ ਕੇ ਸਰਹੰਦ ਭੇਜ ਦਿੱਤਾ। ਉਥੋਂ ਫਿਰ ਮਾਲਵੇ ਦਮਦਮਾ ਸਾਹਿਬ ਗੁਰੂ ਕੀ ਕਾਂਸ਼ੀ ਵਾਲੇ ਅਸਥਾਨਾਂ ਤੋਂ ਹੁੰਦੇ ਹੋਏ ਧਮਧਾਣ ਸਾਹਿਬ ਵਿਚ ਦੀ ਹੋ ਕੇ ਕੁਰਛੇਤਰ ਦੇ ਪਾਂਡਿਆਂ ਨੂੰ ਉਪਦੇਸ਼ ਦੁਆਰਾ ਨਿਹਾਲ ਕਰ ਕੇ *ਪ੍ਰਾਗਰਾਜ ਪੁੱਜੇ ਅਤੇ ਆਪਣੇ ਮਾਤਾ ਸਾਹਿਬ ਮਾਤਾ ਨਾਨਕੀ ਜੀ ਦਾ ਬਚਨ ਮੰਨ ਕੇ ਛੇ ਮਹੀਨੇ ਇਥੇ ਹੀ ਠਹਿਰੇ।

ਇਕ ਦਿਨ ਮਾਤਾ ਨਾਨਕੀ ਜੀ ਨੇ ਬਚਨ ਕੀਤਾ ਕਿ ਤੁਹਾਡੇ ਪਿਤਾ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਵਰ ਹੈ ਕਿ ਤੂੰ ਆਪਣੇ ਪੋਤਰੇ ਮਹਾਂ ਬਲੀ ਆਜਾਨ ਬਾਹੂ, ਧਰਮ ਯੋਧੇ, ਧਨੁਸ਼ ਧੁਰੰਧਰ ਦਾ ਮੂੰਹ ਦੇਖੇਂਗੀ। ਪੁੱਤਰ ਜੀ! ਕੀ ਅਜੇ ਉਹ ਸਮਾਂ ਨਹੀਂ ਆਇਆ। ਹੁਣ ਤਾਂ ਅਖੀਰਲੀ ਉਮਰ ਹੈ, ਕਿਰਪਾ ਕਰ ਕੇ ਮੇਰੀ ਇਕੋ-ਇਕ ਇਹ ਅਭਿਲਾਸ਼ਾ ਪੂਰਨ ਕਰੋ।

ਸਤਿਗੁਰਾਂ ਨੇ ਕਿਹਾ, "ਸਾਡਾ ਬਚਨ ਮੰਨੋ, ਵਾਹਿਗੁਰੂ ਆਪੇ ਮੇਹਰ ਕਰੇਗਾ। ਇਸ ਤਰ੍ਹਾਂ ਕਰੋ ਕਿ ਇਕ ਟਕ ਬੈਠ ਕੇ ਲਗਾਤਾਰ ਧੁਰੋਂ ਆਈ ਅਕਾਲੀ ਬਾਣੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦਾ ਪਾਠ ਸਰਵਣ ਕਰੋ ਤਾਂ ਆਪਣੇ ਆਪ ਤੁਹਾਡਾ ਸੰਕਲਪ ਪੂਰਾ ਹੋ ਜਾਵੇਗਾ।

ਮਾਤਾ ਸਾਹਿਬ ਜੀ ਨੇ ਇਹ ਬਚਨ ਸਵੀਕਾਰ ਕਰ ਲਿਆ, ਸਤਿਗੁਰਾਂ ਨੇ ਪਾਵਨ ਬੀੜ ਦਾ ਪ੍ਰਕਾਸ਼ ਕਰ ਕੇ ਸਿੱਖਾਂ ਨੂੰ ਹੁਕਮ ਕਰ ਕੇ ਮਾਤਾ ਸਾਹਿਬ ਮਾਤਾ ਨਾਨਕੀ ਜੀ ਨੂੰ ਪਾਠ ਸਰਵਣ ਕਰਾਇਆ। ਮਾਤਾ ਸਾਹਿਬ ਮਾਤਾ ਨਾਨਕੀ ਜੀ ਨੇ ਇਕ ਰਸ ਇਕਾਗਰ ਮਨ ਹੋ ਕੇ ਆਦਿ ਤੋਂ ਲੈ ਕੇ ਅੰਤ ਤਕ ਭਾਵ--

*੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*
*ਜਪੁ॥*
*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ੧॥*

ਤੋਂ ਲੈ ਕੇ "ਅਠਾਹਰ ਦਸ ਬੀਸ" ਤਕ ਪਾਠ ਸੁਣਨਾ ਕੀਤਾ। ਫੇਰ ਭੋਗ ਤੋਂ ਬਾਅਦ ਬਹੁਤ ਸਾਰਾ ਦਾਨ ਪੁੰਨ ਵੀ ਕੀਤਾ। ਗਰੀਬਾਂ ਨੂੰ ਬਸਤਰ ਆਦਿਕ ਵੰਡੇ। ਜਿਹੋ ਜਿਹਾ ਕੋਈ ਮੰਗਤਾ ਆਇਆ ਉਸ ਨੂੰ ਉਹੋ ਜਿਹਾ ਹੀ ਦਾਨ ਦਿੱਤਾ। ਸਤਿਗੁਰਾਂ ਦੀ ਅਪਾਰ ਬਖਸ਼ਸ਼ ਦਾ ਸਦਕਾ ਉਥੇ ਪ੍ਰਾਗਰਾਜ ਵਿਚ ਹੀ ਮਾਤਾ ਗੂਜਰੀ ਜੀ ਨੂੰ ਗਰਭ ਠਹਿਰ ਗਿਆ।

ਜੇਹਾ ਕਿ ਦਸਮੇਸ਼ ਪਿਤਾ ਜੀ ਨੇ ਆਪ ਆਪਣੇ ਮੁਖਾਰਬਿੰਦ ਤੋਂ ਬਚਿੱਤਰ ਨਾਟਕ ਵਿਚ ਫੁਰਮਾਇਆ ਹੈ-

**ਪ੍ਰਾਗਰਾਜ ਜਿਥੇ ਸਤਿਗੁਰੂ ਜੀ ਜਾ ਕੇ ਠਹਿਰੇ ਸਨ ਅਤੇ ਮਾਤਾ ਸਾਹਿਬ ਮਾਤਾ ਨਾਨਕੀ ਜੀ ਦੀ ਕਾਮਨਾ ਪੂਰਨ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਰਸ ਰਾਤ ਦਿਨੇ (ਅਖੰਡ ਪਾਠ) ਪਾਠ ਮਾਤਾ ਜੀ ਨੂੰ ਸੁਣਾਇਆ ਸੀ, ਉਸ ਅਸਥਾਨ ਦਾ ਨਾਮ ਪੱਕੀ ਸੰਗਤਿ ਗੁਰਦੁਆਰਾ ਹੈ।*

ਮੁਰ ਪਿਤ ਪੂਰਬ ਕੀਯਸਿ ਪਯਾਨਾ॥ ਭਾਂਤਿ ਭਾਂਤਿ ਕੇ ਤੀਰਥਿ ਨ੍ਹਾਨਾ॥
ਜਬ ਹੀ ਜਾਤ ਤ੍ਰਿਬੇਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥ ੧॥

*(ਦਸਮ ਗ੍ਰੰਥ, ਪੰਨਾ ੫੯)*

ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥ ੩॥
ਤਿਨ ਜੋ ਕਰੀ ਅਲਖ ਕੀ ਸੇਵਾ॥ ਤਾ ਤੇ ਭਏ ਪ੍ਰਸੰਨਿ ਗੁਰਦੇਵਾ॥
ਉਨ ਪ੍ਰਭ ਜਬ ਆਇਸ ਮੁਹਿ ਦੀਯਾ॥ ਤਬ ਹਮ ਜਨਮ ਕਲੂ ਮਹਿ ਲੀਯਾ॥ ੪॥

*(ਅਧਿ. ੬, ਪੰਨਾ ੫੫)*

ਤਹੀ ਪ੍ਰਕਾਸ਼ ਹਮਾਰਾ ਭਯੋ॥ ਪਟਨਾ ਸ਼ਹਿਰ ਬਿਖੈ ਭਵ ਲਯੋ॥
ਮੱਦ੍ਰ ਦੇਸ ਹਮ ਕੋ ਲੇ ਆਏ॥ ਭਾਂਤਿ ਭਾਂਤਿ ਦਾਈਅਨ ਦੁਲਰਾਏ॥ ੨॥
ਕੀਨੀ ਅਨਿਕ ਭਾਂਤਿ ਤਨ ਰੱਛਾ॥ ਦੀਨੀ ਭਾਂਤਿ ਭਾਂਤਿ ਕੀ ਸਿੱਛਾ॥
ਜਬ ਹਮ ਧਰਮ ਕਰਮ ਮੋ ਆਏ॥ ਦੇਵ ਲੋਕ ਤਬ ਪਿਤਾ ਸਿਧਾਏ॥ ੩॥

*(ਦਸਮ ਗ੍ਰੰਥ, ਪੰਨਾ ੫੯)*

ਉਸ ਤੋਂ ਉਪਰੰਤ ਗਯਾ ਜੀ ਵਿਚਦੀ ਹੁੰਦੇ ਹੋਏ ਸਸਰਾਮ ਚਾਚਾ ਫੱਗੂ ਨੂੰ ਨਿਹਾਲ ਕਰ ਕੇ ਪਟਨੇ ਸਾਹਿਬ ਪਹੁੰਚੇ। ਸੰਗਤ ਦਾ ਪ੍ਰੇਮ ਤੇ ਦਸਮੇਸ਼ ਪਿਤਾ ਜੀ ਦਾ ਆਗਮਨ ਜਾਣ ਕੇ ਉਥੇ ਪਟਨੇ ਸਾਹਿਬ ਹੀ ਕੁਛ ਸਮਾਂ ਠਹਿਰ ਗਏ।

ਇਹਨਾਂ ਹੀ ਦਿਨਾਂ ਵਿਚ ਤੁਰਕ ਬਾਦਸ਼ਾਹ ਔਰੰਗਜ਼ੇਬ ਦਾ ਤੇਜ ਪ੍ਰਤਾਪ ਦਿਨੋਂ-ਦਿਨ ਵਧਦਾ ਜਾ ਰਿਹਾ ਸੀ। ਸਭਨਾਂ ਛੋਟੀਆਂ-ਛੋਟੀਆਂ ਰਿਆਸਤਾਂ ਉਪਰ ਚੜ੍ਹਾਈ ਕਰ ਕੇ ਉਹਨਾਂ ਨੂੰ ਜਿੱਤ ਕੇ ਆਪਣੇ ਰਾਜ ਨਾਲ ਮਿਲਾ ਰਿਹਾ ਸੀ। ਸਾਰੇ ਹਿੰਦੂ ਰਾਜੇ, ਬਾਦਸ਼ਾਹ ਦੀ ਪ੍ਰਸੰਨਤਾ ਲਈ ਕੀਮਤੀ ਭੇਟਾ ਲੈ ਕੇ ਹਾਜ਼ਰ ਹੋ ਕੇ ਮੁਲਾਹਜੇ ਪੂਰਦੇ ਸਨ ਪਰ ਸਾਰੇ ਦੇਸ਼ ਵਿਚ ਅਸਾਮ ਹੀ ਇਕ ਅਜੇਹਾ ਦੇਸ਼ ਸੀ ਜੋ ਇਸ ਦੇ ਰਾਜ ਤੋਂ ਬਾਹਰ ਸੀ ਜਿਸ ਵਿਚ ਜੰਤਰਾਂ-ਮੰਤਰਾਂ ਦਾ ਬੜਾ ਜ਼ੋਰ ਸੀ ਜਿਸ ਨੂੰ ਅਕਬਰ ਬਾਦਸ਼ਾਹ ਤੇ ਸ਼ਾਹ ਜਹਾਨ ਵੀ ਜਿੱਤ ਨਹੀਂ ਸੀ ਸਕਿਆ।

ਇਕ ਦਿਨ ਔਰੰਗਜ਼ੇਬ ਦੇ ਮਨ ਵਿਚ ਬੜਾ ਪੱਕਾ ਖਿਆਲ ਬਣਿਆ ਹੋਇਆ ਕਿ ਇਸ ਨੂੰ ਵੀ ਫਤਹਿ ਕਰਨਾ ਚਾਹੀਦਾ ਹੈ। ਇਹ ਵਿਚਾਰ ਕਰ ਕੇ ਦਰਬਾਰ ਵਿਚ ਆ ਕੇ ਪਾਨਾਂ ਦਾ ਬੀੜਾ ਤੇ ਤਲਵਾਰ ਰੱਖ ਕੇ ਲਲਕਾਰ ਕੇ ਕਿਹਾ : 'ਹੈ ਕੋਈ ਐਸਾ ਸੂਰਮਾ! ਜੋ ਤਲਵਾਰ ਤੇ ਪਾਨਾਂ ਦਾ ਬੀੜਾ ਚੁੱਕ ਕੇ ਅਸਾਮ ਦੇਸ਼ ਨੂੰ ਫਤਹਿ ਕਰਨ ਲਈ ਜਾਵੇ?'' ਸਾਰੇ ਦਰਬਾਰ ਵਿਚ ਚੁੱਪ-ਚਾਪ ਵਰਤ ਗਈ। ਕਿਸੇ ਦਾ ਹੀਆ ਨਾ ਪਿਆ, ਜੋ ਭਰੇ ਦਰਬਾਰ ਵਿਚ ਪਾਨਾਂ ਦਾ ਬੀੜਾ ਤੇ ਤਲਵਾਰ ਚੁੱਕ ਕੇ ਅਸਾਮ ਦੇਸ਼ ਨੂੰ ਜਿੱਤਣ ਜਾਵੇ।

ਬੜੇ-ਬੜੇ ਬਹਾਦਰ ਸੂਰਮੇ ਰਾਜਪੂਤ ਮੁਸਲਮਾਨ ਹਿੰਦੂ ਰਾਜੇ ਦਿਖਾਈ ਦੇ ਰਹੇ ਸਨ। ਇਹਨਾਂ ਵਿਚ ਰਾਜਾ ਮਾਨ ਸਿੰਘ ਦਾ ਪੋਤਰਾ 'ਰਾਜਾ ਬਿਸ਼ਨ ਸਿੰਘ' ਰਾਜਪੂਤ ਵੀ ਬੈਠਾ ਸੀ ਇਸ ਉਪਰ ਚੜ੍ਹਦੀ ਜਵਾਨੀ ਸੀ ਤੇ ਜੁਆਨੀ ਦੇ ਜੋਸ਼ ਕਰਕੇ ਇਸ ਦੇ ਡੌਲੇ ਫਰਕਦੇ ਸਨ। ਸਾਰੀਆਂ ਹਿੰਦੂ ਰਿਆਸਤਾਂ ਵਿਚੋਂ ਇਹ ਸਿਰ-ਕੱਢ ਚੜ੍ਹਦਾ ਸੂਰਮਾ ਸੀ। ਇਸ ਦੇ ਮਨ ਵਿਚ ਉਬਾਲ ਆਇਆ ਤੇ ਆਪਣੀ ਥਾਂ ਤੋਂ ਉਠ ਕੇ ਦਰਬਾਰ ਦੇ ਪੰਡਾਲ ਵੱਲ ਵਧਿਆ। ਅੱਗੇ ਜਾ ਕੇ ਦੋਵੇਂ ਚੀਜ਼ਾਂ ਉਠਾਂਦਿਆਂ ਬਾਦਸ਼ਾਹ ਔਰੰਗਜ਼ੇਬ ਨੂੰ ਕਿਹਾ, ''ਬਾਦਸ਼ਾਹ ਸਲਾਮਤ! ਮੈਨੂੰ ਹੁਕਮ ਦਿਓ, ਮੈਂ ਅਸਾਮ ਨੂੰ ਫਤਹਿ ਕਰ ਕੇ ਆਉਂਦਾ ਹਾਂ।

ਔਰੰਗਜ਼ੇਬ ਨੇ ਸੋਚਿਆ ਕਿ ਹੁਣ ਤਾਂ ਮੇਰੇ ਦੋਵੇਂ ਹੱਥੀਂ ਲੱਡੂ ਹਨ ਜੇਕਰ ਹਾਰ ਗਿਆ ਤਾਂ ਇਹ ਜਿੰਦਾ

ਵਾਪਸ ਨਹੀਂ ਆਵੇਗਾ, ਜਿਸ ਕਰ ਕੇ ਮੇਰਾ ਭੈ ਨਵਿਰੱਤ ਹੋ ਜਾਵੇਗਾ। ਜੇਕਰ ਜਿੱਤ ਆਇਆ ਤਾਂ ਅਸਾਮ ਵਰਗਾ ਅਜਿੱਤ ਦੇਸ਼ ਜਿਸ ਨੂੰ ਮੇਰੇ ਵਡੇਰੇ ਅਕਬਰ ਤੇ ਸ਼ਾਹ ਜਹਾਨ ਆਦਿਕ ਜਿੱਤਦੇ-ਜਿੱਤਦੇ ਮਰ-ਖਪ ਗਏ ਤੇ ਅਨੇਕਾਂ ਹੀ ਰਾਜਾ ਮਾਨ ਸਿੰਘ ਵਰਗੇ ਸੂਰਮੇ ਹਰੀ-ਹਰ ਹੋ ਗਏ ਹਨ। ਉਹ ਦੇਸ਼ ਮੇਰੇ ਅਧੀਨ ਹੋ ਜਾਏਗਾ। ਇਹ ਸੋਚ ਕੇ ਰਾਜੇ ਬਿਸ਼ਨ ਸਿੰਘ ਨੂੰ ਮੂੰਹ ਮੰਗੀ ਫੌਜ, ਰਸਦ, ਦਾਰੂ-ਸਿੱਕਾ ਆਦਿਕ ਔਰੰਗਜ਼ੇਬ ਨੇ ਸਭ ਕੁਝ ਦੇ ਦਿੱਤਾ।

ਉਪਰੰਤ ਰਾਜਾ ਬਿਸ਼ਨ ਸਿੰਘ ਆਪਣੇ *ਘਰ ਮਾਤਾ ਪਿਤਾ ਪਾਸੋਂ ਆਗਿਆ ਲੈਣ ਵਾਸਤੇ ਗਿਆ। ਘਰ ਪਹੁੰਚ ਕੇ ਮਾਂ ਦੇ ਚਰਨਾਂ ਉਪਰ ਮੱਥਾ ਟੇਕਿਆ ਅਤੇ ਸਾਰੀ ਗੱਲ ਸੁਣਾਈ।

ਉਸ ਵੇਲੇ ਮਾਤਾ ਜੀ ਨੂੰ ਬੜੀ ਚਿੰਤਾ ਹੋਈ ਤੇ ਕਿਹਾ, "ਹੇ ਪੁੱਤਰ! ਇਹ ਤੂੰ ਬੜਾ ਮਾੜਾ ਕੰਮ ਕਰ ਆਇਆ ਹੈਂ, ਤੈਨੂੰ ਇੰਜ ਨਹੀਂ ਸੀ ਕਰਨਾ ਚਾਹੀਦਾ। ਦੇਖ! ਤੇਰੀ ਕੁਲ ਦੇ ਵੱਡੇ-ਵਡੇਰੇ ਜਿਨ੍ਹਾਂ ਦੀ ਸੂਰਬੀਰਤਾ ਕੁਲ ਦੁਨੀਆਂ ਮੰਨਦੀ ਸੀ, ਉਹ ਅਸਾਮ ਦੇਸ਼ ਨੂੰ ਜਿੱਤਦੇ-ਜਿੱਤਦੇ ਆਪ ਮਾਰੇ ਗਏ। ਹੇ ਪੁੱਤਰ! ਉਥੇ ਤਾਂ ਜੰਤਰਾਂ-ਮੰਤਰਾਂ ਦਾ ਬੜਾ ਜ਼ੋਰ ਹੈ ਕਿਸੇ ਦਾ ਵਸ ਚਲਦਾ ਹੀ ਨਹੀਂ।"

ਪਰ ਬਿਸ਼ਨ ਸਿੰਘ ਨੇ ਮਾਤਾ ਦੀ ਇਕ ਨਾ ਮੰਨੀ ਅਤੇ ਕਿਹਾ, "ਹੇ ਮਾਤਾ! ਮੈਂ ਭਰੇ ਦਰਬਾਰ ਵਿਚ ਪ੍ਰਣ ਕਰ ਕੇ ਆਇਆ ਹਾਂ, ਹੁਣ ਤੂੰ ਮੈਨੂੰ ਅਸੀਸ ਦੇਹ, ਇਸ ਵੇਲੇ ਵਾਪਸ ਕਦਮ ਚੁਕਣਾ ਅਸੰਭਵ ਹੈ।

ਮਾਂ, ਪੁੱਤਰ ਦੀਆਂ ਗੱਲਾਂ ਬਿਸ਼ਨ ਸਿੰਘ ਦੀ ਧਰਮ ਪਤਨੀ ਨੇ ਵੀ ਸੁਣੀਆਂ। ਇਹ ਗੁਰੂ-ਘਰ ਦੀ ਸ਼ਰਧਾਲੂ ਸੀ। ਇਸ ਨੂੰ ਗੁਰੂ ਨਾਨਕ ਦੇ ਘਰ ਦੀ ਮਹਿਮਾ ਦਾ ਪਤਾ ਸੀ, ਜੋ ਵੀ ਸਤਿਗੁਰਾਂ ਦੀ ਸ਼ਰਨ ਵਿਚ ਆਉਂਦਾ ਹੈ, ਉਸ ਦਾ ਫਿਰ ਕੋਈ ਵਾਲ ਤਕ ਵਿੰਗਾ ਨਹੀਂ ਕਰ ਸਕਦਾ। ਇਸ ਤਰ੍ਹਾਂ ਆਪਣੇ ਪਤੀ ਦਾ ਹੱਠ ਦੇਖ ਕੇ ਆਪਣੀ ਸੱਸ ਨੂੰ ਕਿਹਾ, "ਮਾਤਾ ਜੀ! ਜੇਕਰ ਇਹ ਨਹੀਂ ਮੰਨਦੇ ਤਾਂ ਇਹ ਗੱਲ ਸਮਝਾਓ ਕਿ ਜੇਕਰ ਤੁਸੀਂ ਨੇ ਜ਼ਰੂਰ ਹੀ ਜਾਣਾ ਹੈ ਤਾਂ ਪਹਿਲੇ ਗੁਰੂ ਸਾਹਿਬ ਜੀ ਦੀ ਸ਼ਰਨ ਗ੍ਰਹਿਣ ਕਰ ਕੇ ਜਾਣ ਫਿਰ ਇਹਨਾਂ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕੇਗਾ।' ਆਪਣੀ ਨੂੰਹ ਰਾਣੀ ਪਾਸੋਂ ਸ਼ੁਭ ਵਿਚਾਰ ਸੁਣ ਕੇ ਬਿਸ਼ਨ ਸਿੰਘ ਦੀ ਮਾਤਾ ਦੇ ਦਿਲ ਲੱਗ ਗਈ ਅਤੇ ਪੁੱਤਰ ਪਾਸ ਆ ਕੇ ਕਿਹਾ-ਹੇ ਪੁੱਤਰ! ਹੱਛਾ ਜੇਕਰ ਤੂੰ ਜ਼ਰੂਰ ਹੀ ਅਸਾਮ 'ਤੇ ਚੜ੍ਹਾਈ ਕਰਨੀ ਹੈ ਤਾਂ ਪਹਿਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਘਰ ਦੀ ਸ਼ਰਨ ਗ੍ਰਹਿਣ ਕਰ ਕੇ ਜਾਉ ਤਾਂ ਫਤਹਿ ਹੀ ਫਤਹਿ ਹੋਵੇਗੀ।"

ਇਸ ਤਰ੍ਹਾਂ ਦੇ ਬਚਨ ਸੁਣ ਕੇ ਰਾਜਾ ਮੰਨ ਗਿਆ ਕਿ ਠੀਕ ਗੁਰੂ ਸਾਹਿਬ ਜੀ ਦੀ ਸ਼ਰਨ ਗ੍ਰਹਿਣ ਕਰਨ ਨਾਲ ਮੇਰੀ ਜਿੱਤ ਹੋਵੇਗੀ ਉਥੋਂ ਆ ਕੇ ਆਪਣਿਆਂ ਸੂਰਮਿਆਂ ਪਾਸੋਂ ਪੁੱਛਦਾ ਹੈ, "ਇਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਕੌਣ ਗੁਰੂ ਹਨ ਅਤੇ ਕਿਥੇ ਹਨ? ਜੇ ਕਿਸੇ ਨੂੰ ਪਤਾ ਹੋਵੇ ਤਾਂ ਦੱਸੋ।" ਇਕ ਨੇ ਉਠ ਕੇ ਕਿਹਾ ਕਿ ਮੈਂ ਗਯਾ ਉਤੇ ਆਪਣੇ ਪਿਤਾ ਦੇ ਪਿੰਡ ਭਰਾਣ ਗਿਆ ਸਾਂ, ਉਥੇ ਗੁਰੂ ਸਾਹਿਬ ਜੀ ਦੇ ਮੈਂ ਦਰਸ਼ਨ ਕਰ ਕੇ ਆਇਆ ਹਾਂ। ਹੁਣ ਉਥੋਂ ਚਲ ਕੇ ਪਟਨਾ ਸਾਹਿਬ ਪੁੱਜ ਗਏ ਹਨ ਜੇ ਆਪ ਜੀ ਨੇ ਮਿਲਣਾ ਹੈ ਤਾਂ ਪਹਿਲੇ ਕਿਸੇ ਮੁਖੀ ਅਹਿਲਕਾਰ ਨੂੰ ਭੇਜ ਕੇ ਉਥੇ ਠਹਿਰਾ ਲਓ ਤਾਂ ਕਿ ਅੱਗੇ ਕਿਤੇ ਨਾ ਚਲੇ ਜਾਣ।

ਉਸ ਵੇਲੇ ਗੁਰੂ ਸਾਹਿਬ ਜੀ ਦੇ ਅਟਕਾਣ ਲਈ ਰਾਜਾ ਬਿਸ਼ਨ ਸਿੰਘ ਨੇ ਆਪਣੇ ਮੁਖ ਮੰਤਰੀ ਨੂੰ ਕੁਝ ਕੁ ਭੇਟ ਦੇ ਕੇ ਭੇਜ ਦਿੱਤਾ, ਜਿਸ ਨੇ ਜਾ ਕੇ ਬੇਨਤੀ ਕਰ ਕੇ ਗੁਰੂ ਸਾਹਿਬ ਨੂੰ ਠਹਿਰਾ ਲਿਆ।

---

*ਇਹ ਰਾਜਾ ਬਿਸ਼ਨ ਸਿੰਘ ਜੋਧਪੁਰ ਰਿਆਸਤ ਦੇ ਰਹਿਣ ਵਾਲਾ ਸੀ, ਪਰ ਕਈਆਂ ਨੇ ਰਿਆਸਤ ਜੈਪੁਰ ਦਾ ਰਾਜਾ ਮੰਨਿਆ ਹੈ ਅਤੇ ਇਸ ਦਾ ਦੂਜਾ ਨਾਮ ਰਾਮ ਸਿੰਘ ਭੀ ਦੱਸਿਆ ਹੈ।*

ਬਾਅਦ ਵਿਚ ਸਾਰੀਆਂ ਫੌਜਾਂ ਸਹਿਤ ਰਾਜਾ ਬਿਸ਼ਨ ਸਿੰਘ ਨੇ ਸਤਿਗੁਰਾਂ ਦੇ ਚਰਨਾਂ ਵਿਚ ਪੁੱਜ ਕੇ ਬੇਨਤੀ ਕੀਤੀ, "ਹੇ ਸਰਬ ਕਲਾ ਸਮਰੱਥ ਪ੍ਰਭੂ! ਮੇਰੇ ਉਤੇ ਕਿਰਪਾ ਦ੍ਰਿਸ਼ਟੀ ਕਰੋ ਅਸ਼ੀਰਵਾਦ ਦਿਓ ਤਾਂ ਕਿ ਮੈਂ ਆਸਾਮ ਦੇਸ਼ ਨੂੰ ਜਿੱਤ ਕੇ ਆਵਾਂ।"

ਸਤਿਗੁਰੂ ਤਰੁਠ ਪਏ, ਕਿਰਪਾ ਦੇ ਘਰ ਵਿਚ ਆਏ ਤੇ ਕਿਹਾ "ਹੇ ਰਾਜਨ! ਚੱਲ, ਅਸੀਂ ਤੇਰੇ ਨਾਲ ਹੀ ਚਲਦੇ ਹਾਂ।" ਉਸੇ ਵੇਲੇ ਤਿਆਰੀ ਕਰ ਕੇ ਸਤਿਗੁਰੂ ਜੀ ਕੁਝ ਸੇਵਕਾਂ ਸਹਿਤ ਪਰਵਾਰ ਨੂੰ ਧੀਰਜ ਦੇ ਕੇ ਪਟਨੇ ਸਾਹਿਬ ਹੀ ਛੱਡ ਕੇ ਆਪ ਰਾਜਾ ਬਿਸ਼ਨ ਸਿੰਘ ਨਾਲ ਚੱਲ ਪਏ।

ਹਾਲੀਂ ਪਟਨੇ ਸਾਹਿਬੋਂ ਚੱਲ ਕੇ ਇਕ ਦੋ ਮੰਜ਼ਲਾਂ ਹੀ ਤਹਿ ਕੀਤੀਆਂ ਸਨ ਕਿ ਪਿਛੋਂ ਪਟਨੇ ਸਾਹਿਬੋਂ ਸਾਹਿਬਜ਼ਾਦੇ ਦੇ ਅਵਤਾਰ ਧਾਰਨ ਦੀ ਖਬਰ ਆ ਪੁੱਜੀ। ਉਸ ਵੇਲੇ ਰਾਜਾ ਬਿਸ਼ਨ ਸਿੰਘ ਨੇ ਤੋਪਾਂ ਦੀ ਸਲਾਮੀ ਦਿੱਤੀ। ਸਤਿਗੁਰਾਂ ਦੇ ਹੁਕਮ ਅਨੁਸਾਰ ਬੇਅੰਤ ਮਿਠਿਆਈ ਬਣਾ ਕੇ ਫੌਜਾਂ ਵਿਚ ਵੰਡੀ। ਹਰ ਪਾਸੇ ਮੰਗਲਾਚਾਰ ਹੋਏ, ਖਬਰ ਦੇਣ ਵਾਲੇ ਸਿੱਖ ਨੂੰ ਵੀ ਨਿਹਾਲ ਕਰ ਦਿੱਤਾ। ਉਪਰੰਤ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਥੋਂ ਚੱਲ ਕੇ ਚਾਰ ਮੀਲ ਚੌੜੇ ਦਰਿਆ ਬ੍ਰਹਮ-ਪੁੱਤਰ ਦੇ ਉਰਲੇ ਕੰਢੇ ਉਚੇ ਅਸਥਾਨ 'ਤੇ ਡੇਰੇ ਲਗਾ ਕੇ ਬੈਠ ਗਏ।

ਉਧਰ ਅਸਾਮ ਦੇਸ਼ ਦੇ ਰਾਜਾ ਰਾਮ ਸਿੰਘ ਨੂੰ ਪਤਾ ਲੱਗਾ ਤਾਂ ਉਸ ਨੇ ਸਭਨਾਂ ਜੰਤਰਾਂ-ਮੰਤਰਾਂ ਵਾਲਿਆਂ ਨੂੰ ਸੱਦਿਆਂ ਤੇ ਹੁਕਮ ਦੇ ਦਿੱਤਾ ਕਿ ਦੁਸ਼ਮਣ ਦਾ ਮਲੀਆਮੇਟ ਕਰ ਦਿਓ। ਇਥੋਂ ਤਕ ਕਿਹਾ ਕਿ ਬ੍ਰਹਮਪੁੱਤਰ ਦਰਿਆ ਤੋਂ ਉਰੇ ਕਿਸੇ ਨੂੰ ਆਉਣ ਹੀ ਨਹੀਂ ਦੇਣਾ।

ਬਾਦਸ਼ਾਹ ਦਾ ਹੁਕਮ ਪਾ ਕੇ ਸਭਨਾਂ ਨੇ ਆਪੋ ਆਪਣੇ ਜ਼ੋਰ ਲਗਾਏ ਪਰ ਕੋਈ ਵੀ ਸਫਲ ਨਾ ਹੋਇਆ ਸਭ ਨਿਰਾਸ਼ ਹੋ ਕੇ ਵਾਪਸ ਮੁੜ ਆਏ। ਇਹਨਾਂ ਦੀ ਸਰਦਾਰਨੀ ਧੋਬਣ ਸੀ ਜਿਸ ਨੂੰ ਆਪਣੇ ਜੰਤਰਾਂ-ਮੰਤਰਾਂ ਦੀ ਤਾਕਤ ਦਾ ਬੜਾ ਹੰਕਾਰ ਸੀ, ਉਹ ਧੋਬਣ ਇਕ ਬੜੇ ਵੱਡੇ ਦਰੱਖਤ ਉਪਰ ਚੜ੍ਹ ਕੇ ਉਡੀ ਆਈ। ਸਤਿਗੁਰਾਂ ਦੀ ਇਕ ਨਜ਼ਰ ਪੈਣ ਨਾਲ ਹੀ ਉਹ ਦਰੱਖਤ ਸਮੇਤ ਉਥੇ ਹੀ ਜੜ੍ਹ ਹੋ ਗਈ। ਸਾਰੀ ਸ਼ਕਤੀ ਨਸ਼ਟ ਹੋ ਗਈ। ਸਿੱਖਾਂ ਨੇ ਉਸ ਨੂੰ ਫੜ ਕੇ ਸਤਿਗੁਰਾਂ ਦੇ ਚਰਨਾਂ ਵਿਚ ਹਾਜ਼ਰ ਕੀਤਾ। ਉਹ ਧੋਬਣ ਫਿਰ ਸਤਿਗੁਰਾਂ ਦਾ ਉਪਦੇਸ਼ ਲੈ ਕੇ ਕਲਯਾਣ ਨੂੰ ਪਰਾਪਤ ਹੋਈ।

ਸਾਰਿਆਂ ਵੱਲੋਂ ਨਿਰਾਸਤਾ ਦੇਖ ਅਸਾਮ ਦੇ ਰਾਜਾ ਰਾਮ ਸਿੰਘ ਨੇ ਆਪ ਫਿਰ ਖੁਆਜਾ ਖਿਜਰ (ਵਰਨ ਦੇਵਤੇ) ਦੀ ਅਰਾਧਨਾ ਕੀਤੀ ਅਤੇ ਖਵਾਜੇ ਖਿਜਰ ਨੂੰ ਪ੍ਰਸੰਨ ਕੀਤਾ।

ਅੰਤਰਜਾਮੀ ਸਤਿਗੁਰੂ ਜੀ ਸਾਰੀ ਵਾਰਤਾ ਜਾਣ ਗਏ। ਉਸੇ ਵਕਤ ਰਾਜਾ ਬਿਸ਼ਨ ਸਿੰਘ ਨੂੰ ਪਾਸ ਸੱਦ ਕੇ ਕਿਹਾ ਕਿ ਸਭਨਾਂ ਫੌਜਾਂ ਨੂੰ ਹੁਕਮ ਦੇ ਦਿਓ ਉਹ ਇਸ ਪਹਾੜ 'ਤੇ ਚੜ੍ਹ ਆਉਣ ਤੇ ਆਪਣਾ ਮਾਲ ਅਸਬਾਬ ਸਾਰਾ ਥੱਲਿਓਂ ਚੁੱਕ ਲਿਆਉਣ ਕਿਤੇ ਪਾਣੀ ਉਲਟ ਕੇ ਰੋਹੜ ਕੇ ਨਾ ਲੈ ਜਾਵੇ। ਸਤਿਗੁਰਾਂ ਨੇ ਪਹਿਲੇ ਹੀ ਆਪਣਾ ਡੇਰਾ ਪਹਾੜ ਦੀ ਚੋਟੀ 'ਤੇ ਲਗਾਇਆ ਹੋਇਆ ਸੀ, ਜਿਸ ਦਾ ਨਾਮ ਅੱਜ ਕਲ੍ਹ ਬੰਗਲਾ ਸਾਹਿਬ ਗੁਰਦੁਆਰਾ ਹੈ।

ਰਾਜਾ ਬਿਸ਼ਨ ਸਿੰਘ ਨੇ ਸਤਿ ਬਚਨ ਕਹਿ ਕੇ ਸਾਰੀਆਂ ਫੌਜਾਂ ਨੂੰ ਹੁਕਮ ਜਾਰੀ ਕਰ ਦਿੱਤਾ ਕਿ ਛੇਤੀ ਛੇਤੀ ਸਾਰਾ ਸਮਾਨ ਉਠਾ ਕੇ ਪਹਾੜ ਉਪਰ ਆ ਕੇ ਡੇਰਾ ਲਗਾ ਲਓ।

ਇਹ ਗੱਲ ਸੁਣਦਿਆਂ ਸਾਰ ਬਿਸ਼ਨ ਸਿੰਘ ਦੀ ਨਿਜੀ ਹਿੰਦੂ ਫੌਜ ਨੇ ਤਾਂ ਸਤਿਗੁਰਾਂ ਦਾ ਬਚਨ ਮੰਨਦਿਆਂ ਆਪਣੇ ਰਾਜਾ ਬਿਸ਼ਨ ਸਿੰਘ ਦੇ ਹੁਕਮ ਅਨੁਸਾਰ ਪਹਾੜ ਦੇ ਉਪਰ ਆ ਕੇ ਡੇਰੇ ਲਗਾ ਲਏ, ਪਰ ਮੁਸਲਮਾਨੀ

ਫੌਜਾਂ ਤੇ ਅਹਿਲਕਾਰਾਂ ਨੇ ਸਤਿਗੁਰਾਂ ਦਾ ਬਚਨ ਨਾ ਮੰਨਿਆ ਸਾਰੇ ਤਰਕਾਂ ਕਰਨ ਲੱਗੇ ਕਿ ਇਕ ਪੀਰ ਦੇ ਮਗਰ ਲੱਗ ਕੇ ਸਾਨੂੰ ਖਰਾਬ ਕਰਦਾ ਪਿਆ ਹੈ, ਇਸ ਦੀ ਤਾਂ ਮੱਤ ਮਾਰੀ ਗਈ ਹੈ। ਦੇਖੋ! ਇਤਨੇ ਦਿਨ ਹੋ ਗਏ ਹਨ ਅਜੇ ਤਕ ਕੁਝ ਨਹੀਂ ਹੋਇਆ ਤੇ ਇਕ ਰਾਤ ਵਿਚ ਕੋਈ ਪਰਲੋ ਆ ਜਾਣੀ ਹੈ ਜੁ ਇਤਨੀ ਖੇਚਲ ਕਰੀਏ। ਕੌਣ ਇਤਨਾਂ ਸਮਾਨ ਚੁੱਕ ਕੇ ਉਪਰ ਪਹਾੜ 'ਤੇ ਚੜ੍ਹੇ? ਇਸ ਤਰ੍ਹਾਂ ਸਤਿਗੁਰਾਂ ਤੋਂ ਬੇਮੁਖ ਹੋਇਆਂ ਨੇ ਤਰਕਾਂ ਕੀਤੀਆਂ ਅਤੇ ਉਪਰ ਨਾ ਆਏ।

ਬਸ ਫਿਰ ਕੀ ਸੀ, ਖੁਆਜਾ ਖਿਜਰ ਦੇ ਹੁਕਮ ਨਾਲ ਅੱਧੀ ਰਾਤ ਗੁਜਰਨ ਤੇ ਬ੍ਰਹਮਪੁੱਤਰ ਨੇ ਐਸਾ ਪਲਟਾ ਖਾਧਾ ਜੁ ਸਾਰੀ ਮੁਸਲਮਾਨੀ ਫੌਜ ਤੇ ਅਸਬਾਬ ਰੋੜ੍ਹ ਕੇ ਲੈ ਗਿਆ, ਜਿਹੜੇ ਥੋਹੜੇ ਬਹੁਤੇ ਬਚੇ, ਉਹ ਸਤਿਗੁਰਾਂ ਦੇ ਚਰਨੀਂ ਆ ਪਏ ਤੇ ਆਪਣੀ ਭੁੱਲ ਬਖਸ਼ਾਈ।

ਜਦ ਅਸਾਮ ਦੇ ਰਾਜਾ ਰਾਮ ਸਿੰਘ ਨੇ ਦੇਖਿਆ ਇਸ ਵਾਰੀ ਵੀ ਪੂਰੀ ਸਫਲਤਾ ਨਹੀਂ ਹੋਈ, ਨਾ-ਕਾਮਯਾਬੀ ਰਹੀ ਹੈ। ਉਸ ਵੇਲੇ ਦੇਵੀ ਦੀ ਅਰਾਧਣਾ ਕੀਤੀ ਤਾਂ ਦੇਵੀ ਨੇ ਪਰਗਟ ਹੋ ਕੇ ਕਿਹਾ, ਹੇ ਰਾਜਨ! ਮੈਂ ਤੇਰੇ ਉਤੇ ਪ੍ਰਸੰਨ ਹਾਂ, ਤੂੰ ਭਗਤੀ ਕਰ ਕੇ ਮੈਨੂੰ ਵਸੀਕਾਰ ਕੀਤਾ ਹੋਇਆ ਹੈ ਪਰ ਦਸ ਹੁਣ ਮੈਂ ਇਥੇ ਕੀ ਕਰ ਸਕਦੀ ਹਾਂ ਜਦ ਕਿ ਦੂਸਰੇ ਪਾਸੇ ਤ੍ਰਿਲੋਕੀ ਦੇ ਮਾਲਕ ਸਰਬ ਕਲਾ ਸਮਰੱਥ ਜਿਨ੍ਹਾਂ ਪਾਸੋਂ ਅਸੀਂ ਸ਼ਕਤੀਆਂ ਪ੍ਰਾਪਤ ਕਰਦੇ ਹਾਂ, ਐਸੇ ਗੁਸਾਂਈ ਸਤਿਗੁਰੂ ਨਾਨਕ ਦੇਵ ਪਾਤਿਸ਼ਾਹ ਨੌਂਵੇ ਰੂਪ ਵਿਚ ਪ੍ਰਗਟ ਹੋਏ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪ ਰਾਜਾ ਬਿਸ਼ਨ ਸਿੰਘ ਦੇ ਸਹਾਇਕ ਹੋਏ ਹਨ। ਉਨ੍ਹਾਂ ਪਰ ਅਸਾਡਾ ਕੋਈ ਜ਼ੋਰ ਨਹੀਂ ਚਲ ਸਕਦਾ। ਮੈਂ ਤਾਂ ਇਹੀ ਤੈਨੂੰ ਨੇਕ ਸਲਾਹ ਦੇਵਾਂਗੀ, ਕਿ ਤੂੰ ਉਨ੍ਹਾਂ ਦੀ ਸ਼ਰਨ ਗ੍ਰਹਿਣ ਕਰ ਅਤੇ ਜੋ ਉਹ ਕਹਿਣ ਸੋ ਸਵੀਕਾਰ ਕਰ ਲੈ। ਇਸੇ ਵਿਚ ਹੀ ਤੇਰੀ ਭਲਾਈ ਹੈ।

ਅਸਾਮ ਦੇ ਰਾਜਾ ਰਾਮ ਸਿੰਘ ਨੇ ਵਿਚਾਰਿਆ ਜੋ ਕੁਝ ਦੇਵੀ ਕਹਿੰਦੀ ਹੈ ਸੋ ਠੀਕ ਹੀ ਕਹਿੰਦੀ ਹੈ। ਅੱਗੇ ਮੇਰਾ ਸਭ ਕੁਝ ਕੀਤਾ ਨਿਸਫਲ ਗਿਆ ਹੈ ਉਹ ਜ਼ਰੂਰ ਹੀ ਸਰਬ ਕਲਾ ਸਮਰੱਥ ਹਨ, ਜਿਹਨਾਂ ਅੱਗੇ ਮੇਰੇ ਸਾਰੇ ਯਤਨ ਨਿਸਫਲ ਗਏ ਹਨ, ਇਸ ਲਈ ਮੈਨੂੰ ਦੇਵੀ ਦੀ ਗੱਲ ਮੰਨ ਕੇ ਉਨ੍ਹਾਂ ਦੀ ਸ਼ਰਨ ਗ੍ਰਹਿਣ ਕਰਨੀ ਚਾਹੀਦੀ ਹੈ।

ਇਸ ਤਰ੍ਹਾਂ ਵਿਚਾਰ ਕਰਨ ਉਪਰੰਤ ਦੂਸਰੇ ਦਿਨ ਸਾਰੀ ਤਿਆਰੀ ਕਰ ਕੇ ਮੁਖੀ-ਮੁਖੀ ਅਹਿਲਕਾਰਾਂ ਨੂੰ ਨਾਲ ਲੈ ਕੇ ਬਹੁਤ ਸਾਰੀਆਂ ਭੇਟਾਂ ਹੀਰੇ ਜਵਾਹਰਾਤ ਲੈ ਕੇ ਰਾਜ ਮਹਿਲਾਂ ਤੋਂ ਹੀ ਨੰਗੀਂ ਪੈਰੀਂ ਸਤਿਗੁਰਾਂ ਵੱਲ ਚੱਲ ਪਿਆ। ਰਸਤੇ ਵਿਚ ਬੇੜੀ ਰਾਹੀਂ ਬ੍ਰਹਮਪੁੱਤਰ ਦਰਿਆ ਨੂੰ ਪਾਰ ਕਰ ਕੇ ਸਤਿਗੁਰਾਂ ਦੇ ਚਰਨਾਂ ਵਿਚ ਪੁੱਜ ਕੇ ਨਮਸਕਾਰ ਕੀਤੀ। ਸ਼ਰਨ ਆ ਕੇ ਆਪਣੀ ਭੁੱਲ ਬਖਸ਼ਾਈ ਤੇ ਕਿਹਾ, ਹੇ ਗਰੀਬ ਨਿਵਾਜ! ਮੈਂ ਭੁੱਲਾ ਹੀ ਰਿਹਾ, ਥੋੜੀ ਜਿਹੀ ਸ਼ਕਤੀ ਨੂੰ ਪਾ ਕੇ ਆਪ ਜੈਸੇ ਮਹਾਨ ਵਿਅਕਤੀ ਨਾਲ ਟੱਕਰ ਲਈ। ਸੋ ਹੁਣ ਕਿਰਪਾ ਕਰੋ ਮੇਰੇ ਔਗੁਣਾਂ ਨੂੰ ਬਖਸ਼ੋ। ਅੱਗੋਂ ਜੋ ਕਹੋਗੇ ਸੋ ਮੈਂ ਕਰਨ ਨੂੰ ਤਿਆਰ ਹਾਂ ਪਰ ਸਾਨੂੰ ਮੁਸਲਮਾਨਾਂ ਦੇ ਅਧੀਨ ਨਾ ਕਰੋ ਕਿਉਂਕਿ ਸਾਡਾ ਹਿੰਦੂ ਧਰਮ ਹੈ ਤੇ ਆਪ ਜੀ ਹਿੰਦੂ ਧਰਮ ਦੇ ਰੱਖਯਕ ਹੋ ਇਸ ਕਰ ਕੇ ਆਪ ਕਿਰਪਾ ਕਰੋ।''

ਰਾਜਾ ਰਾਮ ਸਿੰਘ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ-'ਹੇ ਗਰੀਬ ਨਿਵਾਜ! ਕਿਰਪਾ ਕਰ ਕੇ ਮੇਰੇ ਘਰ ਚਰਨ ਪਾ ਕੇ ਘਰ ਪਵਿੱਤਰ ਕਰੋ।'' ਸਤਿਗੁਰਾਂ ਨੇ ਕਿਹਾ, ''ਚੰਗਾ ਤੂੰ ਜਾਹ ਅਸੀਂ ਆਪੇ ਆ ਜਾਵਾਂਗੇ।''

ਰਾਜਾ ਬਿਸ਼ਨ ਸਿੰਘ ਨੂੰ ਸੱਦ ਕੇ ਗੁਰੂ ਜੀ ਨੇ ਕਿਹਾ, ''ਹੇ ਰਾਜਨ! ਹੁਣ ਅਸਾਮ ਜਾਣ ਦੀ ਤਿਆਰੀ ਕਰੋ ਪਰ ਇਕ ਗੱਲ ਹੈ ਕੋਈ ਵੀ ਮੁਸਲਮਾਨ ਸਿਪਾਹੀ ਨਾਲ ਨਾ ਹੋਵੇ। ਸਤਿਗੁਰਾਂ ਦਾ ਹੁਕਮ ਮੰਨਦਿਆਂ ਉਸੇ ਵਕਤ

ਤਿਆਰੀ ਕਰ ਕੇ ਚਾਲੇ ਪਾ ਦਿੱਤੇ। ਅੱਗੋਂ ਆਸਾਮ ਦੇ ਰਾਜੇ ਨੇ ਬੜਾ ਸਤਿਕਾਰ ਕੀਤਾ। ਬੇਅੰਤ ਭੇਟਾ ਸਤਿਗੁਰਾਂ ਦੇ ਚਰਨਾਂ ਵਿਚ ਹਾਜ਼ਰ ਕੀਤੀਆਂ। ਸਤਿਗੁਰਾਂ ਨੇ ਰਾਜਾ ਬਿਸ਼ਨ ਸਿੰਘ ਦਾ ਅਤੇ ਅਸਾਮ ਦੇ ਰਾਜੇ ਦਾ ਆਪਸ ਵਿਚ ਮਿਲਾਪ ਕਰਾ ਦਿੱਤਾ। ਇਥੋਂ ਤਕ ਕਿ ਦੋਹਾਂ ਦੀਆਂ ਪੱਗਾਂ ਵਟਵਾ ਕੇ ਭਰਾ ਭਰਾ ਬਣਾ ਦਿੱਤਾ। ਕੁਝ ਦਿਨ ਉਥੇ ਰਹਿ ਕੇ ਫਿਰ ਸਤਿਗੁਰੂ ਜੀ ਬਿਸ਼ਨ ਸਿੰਘ ਨਾਲ ਫੌਜਾਂ ਸਮੇਤ ਪਟਨੇ ਸਾਹਿਬ ਵਾਪਸ ਆਏ। ਪਟਨੇ ਸ਼ਹਿਰ ਤੋਂ ਬਾਹਰ ਇਕ ਰਈਸ ਮੁਸਲਮਾਨ ਦੇ ਬਾਗ ਵਿਚ ਠਹਿਰੇ ਜੋ ਕਾਫੀ ਦੇਰ ਤੋਂ ਸੁੱਕਾ ਪਿਆ ਸੀ। ਸਤਿਗੁਰਾਂ ਦੇ ਚਰਨ ਪਾਉਣ ਦੀ ਦੇਰ ਸੀ ਜੁ ਉਹ ਹਰਿਆ ਭਰਿਆ ਹੋ ਗਿਆ।

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥* *(ਪੰਨਾ ੪੫੦)*

ਉਸ ਵੇਲੇ ਉਸ ਦੇ ਨੌਕਰਾਂ ਨੇ ਆਪਣੇ ਮਾਲਕ ਨੂੰ ਜਾ ਕੇ ਕਿਹਾ ਤਾਂ ਉਹ ਆਪ ਆਇਆ ਤੇ ਆਪਣੇ ਅੱਖੀਂ ਨਜ਼ਾਰਾ ਦੇਖ ਕੇ ਗੁਰੂ-ਘਰ ਦਾ ਸ਼ਰਧਾਲੂ ਸਿੱਖ ਬਣਿਆ ਅਤੇ ਬਾਗ ਸਤਿਗੁਰਾਂ ਦੀ ਭੇਟਾ ਕਰ ਦਿੱਤਾ। ਜਿਸ ਦਾ ਨਾਮ ਹੁਣ "ਗੁਰੂ ਕਾ ਬਾਗ" ਹੈ।

ਰਾਜਾ ਬਿਸ਼ਨ ਸਿੰਘ ਪਟਨੇ ਸਾਹਿਬੋਂ ਸਤਿਗੁਰੂ ਤੋਂ ਆਗਿਆ ਲੈ ਕੇ ਵਾਪਸ ਦਿੱਲੀ ਮੁੜ ਆਇਆ ਸਤਿਗੁਰੂ ਜੀ ਸੰਗਤਾਂ ਨੂੰ ਉਥੇ ਹੀ ਕੁਝ ਦਿਨ ਦਰਸ਼ਨ ਦਿਦਾਰੇ ਦੇ ਕੇ ਫਿਰ ਆਪ ਅਨੰਦਪੁਰ ਸਾਹਿਬ ਆ ਗਏ ਅਤੇ ਪਰਵਾਰ ਨੂੰ ਧੀਰਜ ਦੇਂਦਿਆਂ ਕਹਿ ਆਏ ਕਿ ਜਿਸ ਵੇਲੇ ਸਾਡੀ ਪੱਤ੍ਰਕਾ ਆਵੇਗੀ ਤਦੋਂ ਤੁਸੀਂ ਇਥੋਂ ਪੰਜਾਬ ਨੂੰ ਆ ਜਾਣਾ। ਇਸ ਤਰ੍ਹਾਂ ਆਪ ਪਹਿਲੇ ਅਨੰਦਪੁਰ ਸਾਹਿਬ ਪੁੱਜ ਕੇ ਬਾਅਦ ਵਿਖੇ ਇਕ ਸਿੱਖ ਦੇ ਹੱਥੀਂ ਸੁਨੇਹਾ ਭੇਜ ਕੇ ਪਰਿਵਾਰ ਨੂੰ ਸਦਵਾ ਲਿਆ, ਮਗਰੋਂ ਉਥੇ ਹੀ ਰਹਿ ਕੇ ਸੰਗਤਾਂ ਨੂੰ ਉਪਦੇਸ਼ ਦੁਆਰਾ ਨਿਹਾਲ ਕਰਦੇ ਰਹੇ।

ਇਹਨਾਂ ਹੀ ਦਿਨਾਂ ਵਿਚ ਮੁਸਲਮਾਨਾਂ ਨੇ ਜ਼ੁਲਮਾਂ ਦੀ ਅਤਿ ਕੀਤੀ ਹੋਈ ਸੀ, ਕਿਉਂਕਿ ਔਰੰਗਜ਼ੇਬ ਬਾਦਸ਼ਾਹ ਦਾ ਹੁਕਮ ਹੀ ਅਜਿਹਾ ਸੀ ਕਿ ਲਾਲਚ ਦੇ ਕੇ, ਤਥਾ ਜ਼ਬਰਦਸਤੀ ਜਿਵੇਂ ਹੋਵੇ ਹਰ ਕਿਸੇ ਨੂੰ ਇਸਲਾਮ ਵਿਚ ਲਿਆਉਣਾ ਕਰੋ।

ਪਰ ਪਹਿਲੋਂ ਅਜਿਹਾ ਨਹੀਂ ਸੀ ਔਰੰਗਜ਼ੇਬ ਗੀਤਾ ਦਾ ਪਾਠ ਨਿਤਨੇਮ ਨਾਲ ਸੁਣਿਆ ਕਰਦਾ ਸੀ। ਪਾਠ ਦੇ ਸੁਣਨ ਵਾਸਤੇ ਇਕ ਵਿਦਵਾਨ ਪੰਡਿਤ ਰੱਖਿਆ ਹੋਇਆ ਸੀ, ਜਿਸ ਦਾ ਆਸਣ ਸਭ ਨਾਲੋਂ ਉੱਚਾ ਹੁੰਦਾ ਸੀ। ਇਸ ਤਰ੍ਹਾਂ ਬਾਦਸ਼ਾਹ ਦਾ ਵਿਹਾਰ ਦੇਖ ਕੇ ਮੌਲਾਣੇ ਤੇ ਕਾਜ਼ੀ ਬਹੁਤ ਦੁਖੀ ਹੁੰਦੇ ਪਰ ਕੁਝ ਕਹਿ ਵੀ ਨਹੀਂ ਸਨ ਸਕਦੇ। ਪੰਡਿਤ ਵੀ ਬੜਾ ਸਿਆਣਾ ਸੀ, ਆਪਣੀ ਰੋਜ਼ੀ ਬਣਾਈ ਰੱਖਣ ਲਈ "ਸ੍ਵੈ ਧਰਮ" ਦੀ ਉਪਮਾ ਵਾਲੇ ਸਲੋਕ ਪੜ੍ਹਦਾ ਹੀ ਨਹੀਂ ਸੀ। ਜਿਵੇਂ-

श्रेयान्, स्वधर्मः, विगुणः, परधर्मात्, स्वनुष्ठितात्
वधर्मे, निधनम्, श्रेयः, परधर्मः, भयाबहः॥ ३५॥

ਪੰਜਾਬੀ ਉਲਥਾ: ਸ਼੍ਰੇਯਾਨ ਸ੍ਵੈ ਧਰਮੋ ਵਿਗੁਣਹ ਪਰ ਧਰਮਾਤ ਸ੍ਵੈਨੁਸ਼੍ਰੀਤਾਤ॥
ਸ੍ਵੈਧਰਮੇ ਨਿਧਨੰ ਸ਼੍ਰੇਯਃ ਪਰ ਧਰਮੋ ਭਯਾਵਃ॥ ੩੫॥

*(ਗੀਤਾ ਧਿਆਇ ੩)*

**ਅਰਥਾਤ—** ਜਿਸ ਤਰ੍ਹਾਂ ਸ੍ਵੈਨੁਸ਼੍ਰੀਤਾਤ= ਸ਼੍ਰੇਸ਼ਟ ਕਰਮਾਂ ਦੇ ਆਰੰਭ ਵਿਚ ਪਰਾਏ ਦੇ ਧਰਮ ਨਾਲੋਂ ਚਾਹੇ ਸ੍ਵੈਧਰਮ ਵਿਗੁਣਹ= ਨਿਊਣ ਵੀ ਹੈ ਤਾਂ ਵੀ ਉਹ ਕਲਿਆਣਕਾਰੀ ਹੈ ਅਤੇ ਸ੍ਵੈਧਰਮ ਵਿਖੇ ਨਿਧਨੰ= ਮਰਨਾ ਹੀ ਸ਼੍ਰੇਯਃ= ਕਲਿਆਣਦਾਇਕ ਹੈ ਪਰਾਏ ਧਰਮ ਵਿਖੇ ਜੋ ਮਰਨਾ ਹੈ ਉਹ ਭੈਦਾਇਕ ਹੈ।

श्रेयान्, स्वधर्मः, विगुणः, परधर्मात् स्वनुष्ठितात्,
स्वभावनियतम्, कर्म, कुर्वन्, न, आप्नोति, किल्बिषम्॥ ४७ ॥

ਪੰਜਾਬੀ ਉਲਥਾ : ਸ੍ਰੇਯਾਨ ਸ੍ਵੈਧਰਮੋ ਵਿਗੁਣਹ, ਪਰ ਧਰਮਾਤ ਸ੍ਵੈਨੁਸ਼੍ਰਾਤ॥
ਸ੍ਵੈਭਾਵ ਨੀਅਤ ਕਰਮੰ ਕੁਰਵਨ ਨਾਪਨੋਤਿ ਕਿਲਵਿਸ਼ਮ॥ ੪੭॥

*(ਗੀਤਾ ਧਿਆਇ ੧੮)*

**ਅਰਥਾਤ—** ਆਪਣਾ ਧਰਮ ਚਾਹੇ ਵਿ+ਗੁਣਹ= ਗੁਣ ਤੋਂ ਰਹਿਤ ਵੀ ਹੈ ਤਾਂ ਵੀ ਉਹ ਸ੍ਵੈਨੁਸਠਾਤ= ਸ੍ਰੇਸ਼ਟ ਹੈ। ਸ੍ਰੇਯਾਨ= ਕਲਿਆਣ ਦਾ ਹੇਤੂ ਹੋਣ ਕਰ ਕੇ ਅਤੇ ਪਰ ਧਰਮਾਤ= ਦੂਸਰੇ ਦੇ ਧਰਮ ਕਰ ਕੇ ਜੋ ਸ੍ਵੈਭਾਵ= ਸੁਭਾਵਕ ਹੀ ਨੀਅਤ ਕੀਤਾ ਹੋਇਆ ਕਰਮ ਜਨ ਧਰਮ ਹੈ ਉਸਦੇ ਕਰਨ ਨਾਲ ਕੋਈ ਕਿਲਵਿਸ਼ਮ= ਪਾਪ ਨਾਪਨੋਤਿ= ਪ੍ਰਾਪਤ ਨਹੀਂ ਹੁੰਦਾ।

ਨਾਲੇ ਉਸ ਨੂੰ ਡਰ ਸੀ ਕਿ ਜੇਕਰ ਇਹ ਸ਼ਲੋਕ ਮੈਂ ਕਦੀ ਭੁੱਲ ਕੇ ਵੀ ਪੜ੍ਹ ਬੈਠਾ ਤਾਂ ਮੁਲਾਣਿਆਂ ਕਾਜ਼ੀਆਂ ਦਾ ਬਾਦਸ਼ਾਹ 'ਤੇ ਜ਼ੋਰ ਪੈ ਜਾਵੇਗਾ ਅਤੇ ਹੋ ਸਕਦਾ ਹੈ ਕਿ ਉਹ ਮੈਨੂੰ ਦਰਬਾਰ ਵਿਚੋਂ ਹੀ ਕੱਢ ਦੇਵੇ।

ਦੇਵਨੇਤ ਨਾਲ ਇਕ ਦਿਨ ਪੰਡਿਤ ਨੂੰ ਤਾਪ ਚੜ੍ਹ ਗਿਆ, ਜਿਸ ਕਰ ਕੇ ਦਿਨ ਚੜ੍ਹਨ ਤਕ ਵੀ ਪੰਡਿਤ ਜੀ ਮੰਜੀ ਨੂੰ ਛੱਡ ਨਾ ਸਕੇ। ਮਨ ਵਿਚ ਵਿਚਾਰ ਕੀਤੀ ਕਿ ਜੇਕਰ ਅੱਜ ਨਾ ਗਿਆ, ਤਾਂ ਹੋ ਸਕਦਾ ਹੈ ਬਾਦਸ਼ਾਹ ਹੋਰ ਕਿਸੇ ਪੰਡਿਤ ਨੂੰ ਸੱਦ ਲਵੇ।

ਇਹ ਵਿਚਾਰ ਕਰ ਕੇ ਆਪਣੇ ਲਾਇਕ ਪੁੱਤਰ ਨੂੰ ਆਪਣੇ ਪਾਸ ਬੁਲਾ ਕੇ ਆਪਣੇ ਦਿਲ ਦੀ ਗੱਲ ਦੱਸਦਿਆਂ ਕਿਹਾ, "ਹੇ ਪੁੱਤਰ! ਅੱਜ ਤੂੰ ਮੇਰੀ ਥਾਂ ਜਾ ਕੇ ਔਰੰਗਜ਼ੇਬ ਬਾਦਸ਼ਾਹ ਨੂੰ ਗੀਤਾ ਦਾ ਪਾਠ ਸੁਣਾ ਆ ਤਾਂ ਕਿ ਸਾਡਾ ਰੋਜ਼ੀਨਾ ਬਣਿਆਂ ਰਹੇ। ਕਿਸਮਤ ਦਾ ਚੱਕਰ ਹੈ ਜੁ ਪੰਡਿਤ ਦੇ ਮਨ ਵਿਚ ਇਹ ਗੱਲ ਫੁਰੀ ਹੀ ਨਾ ਕਿ ਉਹ ਪੁੱਤਰ ਨੂੰ ਸ੍ਵੈ-ਧਰਮ ਵਾਲੇ ਸ਼ਲੋਕ ਨਾ ਪੜ੍ਹਨ ਲਈ ਕਹੇ।

ਪਿਤਾ ਪਾਸ ਸਤਿ ਬਚਨ ਕਹਿ ਕੇ ਉਸ ਪੰਡਿਤ ਦਾ ਪੁੱਤਰ ਰਾਜ ਦਰਬਾਰ ਵਿਚ ਪੁੱਜਾ। ਦਰਬਾਰ ਵਿਚ ਪੁੱਜ ਕੇ ਪਿਤਾ ਦੀ ਦੱਸੀ ਜਗ੍ਹਾ 'ਤੇ ਬੈਠ ਕੇ ਗੀਤਾ ਦਾ ਪਾਠ ਸਾਰਾ ਸਰਵਣ ਕਰਾ ਦਿੱਤਾ। ਜਿਸ ਵੇਲੇ 'ਸ੍ਰੇਯਾਣ ਸ੍ਵੈਧਰਮੋ' ਵਾਲੇ ਵੀ ਸ਼ਲੋਕ ਸੁਣਾਏ ਤਾਂ ਪਿਛੋਂ ਔਰੰਗਜ਼ੇਬ ਬਾਦਸ਼ਾਹ ਕਾਫੀ ਦੇਰ ਤਕ ਸੋਚਦਾ ਰਿਹਾ ਆਖਰ ਇਸ ਨਿਰਣੇ ਤੇ ਪੁੱਜਾ ਕਿ ਜਦ ਆਪਣਾ ਧਰਮ ਹੀ ਕਲਿਆਣਕਾਰੀ ਹੈ ਤਾਂ ਕਿਸ ਵਾਸਤੇ ਗੀਤਾ ਆਦਿਕ ਦਾ ਪਾਠ ਸ੍ਰਵਣ ਕਰਨਾ ਹੈ?

ਫੇਰ ਆਪਣੇ ਦਿਲ ਦਾ ਸੰਕਲਪ ਕਾਜ਼ੀਆਂ ਮੁਲਾਣਿਆਂ ਅੱਗੇ ਪ੍ਰਗਟ ਕੀਤਾ। ਉਹ ਤਾਂ ਅੱਗੇ ਹੀ ਕਿਸੇ ਅਜੇਹੇ ਮੌਕੇ ਦੀ ਤਾੜ ਵਿਚ ਸਨ। ਬਸ ਫਿਰ ਕੀ ਸੀ, ਚੰਗੀ ਤਰ੍ਹਾਂ ਬਾਦਸ਼ਾਹ ਦੇ ਕੰਨ ਭਰ ਦਿੱਤੇ। "ਹੇ ਬਾਦਸ਼ਾਹ ਸਲਾਮਤ! ਅਸੀਂ ਤਾਂ ਆਪ ਨੂੰ ਡਰਦਿਆਂ ਹੋਇਆਂ ਕੁਝ ਕਹਿੰਦੇ ਨਹੀਂ ਸੀ ਕਿ ਆਪ ਗੁੱਸੇ ਨਾ ਹੋ ਜਾਓ। ਫਿਰ ਸ਼ਰਾਅ ਦੇ ਕਈ ਨੁਕਤੇ ਸੁਣਾਦਿਆਂ ਕਿਹਾ, "ਹੇ ਬਾਦਸ਼ਾਹ! ਜੋ ਇਸਲਾਮ ਦੀ ਤਰੱਕੀ ਵਿਖੇ ਆਪਣੀ ਤਾਕਤ ਲਗਾਂਦਾ ਹੈ ਉਹ ਸਿੱਧਾ ਬਹਿਸ਼ਤਾਂ ਨੂੰ ਜਾਂਦਾ ਹੈ।

"ਆਪ ਜੀ ਨੂੰ ਤਾਂ ਖੁਦਾ ਨੇ ਸਮਰੱਥਾ ਬਖਸ਼ੀ ਹੈ। ਸਾਰੇ ਆਪ ਜੀ ਦਾ ਹੁਕਮ ਮੰਨਦੇ ਹਨ। ਜੋ ਚਾਹੋ ਕਰ ਸਕਦੇ ਹੋ। ਸਾਡੀ ਤਾਂ ਇਹੋ ਹੀ ਸਲਾਹ ਹੈ ਕਿ ਸਭ ਧਰਮਾਂ ਨੂੰ ਇਸਲਾਮ ਵਿਚ ਲਿਆਂਦਾ ਜਾਏ।

"ਹਰ ਸੂਬੇ ਵਿਚ ਹੁਕਮ ਭੇਜੇ ਜਾਣ ਕਿ ਇਸਲਾਮ ਦੇ ਵਾਧੇ ਲਈ ਸੂਬੇਦਾਰ ਜਤਨ ਕਰਨ। ਲਾਲਚ ਦੇ ਕੇ ਸ਼ਰ੍ਹਾ ਥੱਲੇ ਲਿਆਣ, ਜੇ ਨਾ ਮੰਨਣ ਤਾਂ ਜਬਰੀ ਮੁਸਲਮਾਨ ਬਣਾਇਆ ਜਾਏ।" ਇਸ ਤਰ੍ਹਾਂ ਹੋਰ ਵੀ ਜੋ

ਜੀ ਆਇਆ, ਬਾਦਸ਼ਾਹ ਨੂੰ ਭੜਕਾ ਦਿੱਤਾ, ਜਿਸ ਤੇ ਔਰੰਗਜ਼ੇਬ ਨੇ ਸਭਨਾਂ ਸੂਬਿਆਂ ਨੂੰ ਹੁਕਮ ਦਿੱਤਾ। ਸਾਰਿਆਂ ਸੂਬਿਆਂ ਵਿਖੇ ਹਾਕਮ ਹਿੰਦੂ ਜਨਤਾ ਉਪਰ ਜ਼ੁਲਮ ਕਰਨ ਲੱਗ ਪਏ। ਇਥੋਂ ਤਕ ਕਿ ਦੀਨ ਨਾ ਕਬੂਲਣ ਪਰ ਕਈਆਂ ਨੂੰ ਕਤਲ ਕਰ ਦਿੱਤਾ।

ਉਹਨਾਂ ਦਿਨਾਂ ਵਿਚ ਕਸ਼ਮੀਰ ਹਿੰਦੂਆਂ ਦਾ ਗੜ੍ਹ ਸੀ। ਬੜੇ-ਬੜੇ ਵਿਦਵਾਨ ਪੰਡਿਤ ਇਥੇ ਹੀ ਵਸਦੇ ਸਨ। ਉਹਨੀਂ ਦਿਨੀਂ ਇਥੋਂ ਦਾ ਸੂਬੇਦਾਰ 'ਸ਼ੇਰ ਅਫਗਾਨ ਖਾਂ' ਸੀ। ਜਿਸ ਵੇਲੇ ਇਸ ਪਾਸ ਅਰੰਗਜ਼ੇਬ ਬਾਦਸ਼ਾਹ ਦਾ ਹੁਕਮ ਪੁੱਜਾ ਤਾਂ ਬਹੁਤ ਖੁਸ਼ ਹੋਇਆ ਇਹ ਅੱਗੇ ਹੀ ਅਜੇਹਾ ਚਾਹੁੰਦਾ ਸੀ। ਕੁਝ ਅੱਗੇ ਸ਼ਰਈ ਸੀ ਤੇ ਪਿਛੋਂ ਹੁਕਮ ਆਉਣ ਕਰ ਕੇ ਹੋਰ ਵਾਧਾ ਹੋਇਆ, ਜਿਸ ਕਰ ਕੇ ਇਸ ਨੇ ਕਿਸੇ ਨੂੰ ਦੁਨੀਆਂ ਦਾ ਸੁਖ, ਬਹਿਸ਼ਤਾਂ ਦੇ ਸੁਖ ਦਾ ਲਾਲਚ ਤੇ ਕਿਸੇ ਨੂੰ ਹਕੂਮਤ ਦਾ ਭੈ ਦਿਖਾ ਕੇ ਜ਼ਬਰਦਸਤੀ ਦੀਨ ਮਨਾਇਆ।

ਇਕ ਦਿਨ ਇਸ ਨੇ ਇਤਨਾਂ ਜ਼ੁਲਮ ਕੀਤਾ ਜੁ ਸਵਾ ਮਣ ਜੰਞੂ* ਲੁਹਾ ਕੇ ਅੰਨ-ਜਲ ਛਕਿਆ। ਸਾਰੇ ਹਾਹਾਕਾਰ ਮੱਚ ਗਈ ਪਰ ਹਕੂਮਤ ਅੱਗੇ ਕੋਈ ਅਵਾਜ਼ ਵੀ ਨਹੀਂ ਸੀ ਉਠਾ ਸਕਦਾ।

ਇਕ ਦਿਨ ਕਸ਼ਮੀਰ ਦੇ ਮੁਖੀ ਪੰਡਿਤਾਂ ਨੇ ਇਕੱਤਰ ਹੋ ਕੇ 'ਸ਼ੇਰ ਅਫਗਾਨ ਖਾਂ' ਨੂੰ ਕਿਹਾ, "ਹੇ ਸੁਲਤਾਨ! ਸਾਡੀ ਇਕ ਅਰਜ਼ ਹੈ ਕਿ ਸਾਨੂੰ ਛੇ ਮਹੀਨੇ ਦੀ ਮੁਹਲਤ ਮਿਲਣੀ ਚਾਹੀਦੀ ਹੈ। ਜੇਕਰ ਅਸੀਂ ਆਪਣਾ ਬਚਾਅ ਨਾ ਕਰ ਸਕੇ ਤਾਂ ਬਿਨਾਂ ਕਿਸੇ ਉਜ਼ਰ ਦੇ ਤੁਹਾਡਾ ਦੀਨ ਕਬੂਲ ਕਰ ਲਵਾਂਗੇ।"

ਕਸ਼ਮੀਰ ਦੇ ਸੂਬੇਦਾਰ ਨੇ ਵਿਚਾਰਿਆ ਕਿ ਸਾਰਿਆਂ ਸੂਬਿਆਂ ਵਿਚ ਸਾਡੀ ਹੀ ਹਕੂਮਤ ਹੈ। ਸਾਰੇ ਸਾਡੇ ਅਧੀਨ ਹਨ, ਭਲਾ ਇਹ ਕੀ ਕਰ ਸਕਦੇ ਹਨ। ਚਲੋ ਛੇ ਮਹੀਨੇ ਹੋਰ ਛੁੱਟੀ ਲੈ ਲੈਣ।" ਬਚ ਕੇ ਜਾ ਵੀ ਕਿਥੇ ਸਕਦੇ ਹਨ? ਇਹ ਸੋਚ ਕੇ ਕਿਹਾ! ਛੇ ਮਹੀਨੇ ਹੋਰ ਛੁੱਟੀ ਲੈ ਲਵੋ।"

ਉਥੋਂ ਛੁਟਕਾਰਾ ਪਾ ਕੇ ਸਾਰੇ ਪੰਡਿਤ ਸ਼ਿਵਾਂ ਦੇ ਮੰਦਿਰ ਅਮਰ ਨਾਥ ਵਿਖੇ ਪੁੱਜੇ। ਉਥੇ ਜਾ ਕੇ ਇਕ ਰਸ ਬਿਨਾਂ ਖਾਧੇ ਪੀਤੇ ਸ਼ਿਵਾਂ ਦੀ ਅਰਾਧਣਾ ਕੀਤੀ। ਸੱਤ ਦਿਨ ਤੇ ਸੱਤ ਰਾਤਾਂ ਭੁੱਖਿਆਂ ਰਹਿ ਕੇ ਗੁਜ਼ਾਰੇ।

ਸ਼ਿਵ ਜੀ ਨੇ ਪ੍ਰਸੰਨ ਹੋ ਕੇ ਆਕਾਸ਼ ਬਾਣੀ ਦੁਆਰਾ ਕਹਿੰਦਿਆਂ ਇਕ ਪੱਤ੍ਰਕਾ ਸੁੱਟੀ ਜਿਸ ਵਿਖੇ ਸੰਸਕ੍ਰਿਤ ਅੱਖਰਾਂ ਵਿਚ ਲਿਖਿਆ ਹੋਇਆ ਸੀ, "ਹੇ ਪੰਡਿਤੋ! ਮੈਂ ਤੁਹਾਡੀ ਭਗਤੀ ਤੇ ਪ੍ਰਸੰਨ ਹਾਂ ਪਰ ਇਕ ਗੱਲ ਹੈ ਕਿ ਤੁਹਾਡਾ ਸੰਕਲਪ ਮੈਂ ਪੂਰਾ ਨਹੀਂ ਕਰ ਸਕਦਾ। ਤੁਹਾਡੇ ਬਚਾਅ ਦਾ ਇਕੋ ਇਕ ਉਪਾਅ ਹੈ ਉਸ ਦੇ ਕਰਨ ਨਾਲ ਹੀ ਤੁਹਾਡਾ ਸਭਨਾਂ ਦਾ ਧਰਮ ਰਹਿ ਸਕਦਾ ਹੈ।

ਉਹ ਉਪਾਉ ਇਹ ਹੈ ਕਿ ਐਸ ਵੇਲੇ ਜੋ ਈਸ਼ਵਰ ਅਵਤਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨੌਵੇਂ ਸਰੂਪ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪ੍ਰਗਟ ਹੋ ਕੇ ਅਨੰਦਪੁਰ ਸਾਹਿਬ ਵਿਖੇ ਬਿਰਾਜਮਾਨ ਹਨ। ਉਨ੍ਹਾਂ ਦਾ ਅਵਤਾਰ ਹੀ ਧਰਮ ਦੀ ਰੱਖਿਆ ਕਰਨ ਵਾਸਤੇ ਹੋਇਆ ਹੈ। ਇਸ ਕਰ ਕੇ ਤੁਸੀਂ ਉਨ੍ਹਾਂ ਦੀ ਸ਼ਰਨ ਲਵੋ, ਓਹੀ ਤੁਹਾਡੇ ਧਰਮ ਦੀ ਰੱਖਿਆ ਕਰ ਸਕਦੇ ਹਨ।"

ਸ਼ਿਵ ਜੀ ਦੇ ਇਉਂ ਬਚਨ ਪੜ੍ਹ ਕੇ ਯਕੀਨ ਕਰਦੇ ਹੋਏ ਅਮਰ ਨਾਥ ਤੋਂ ਸਾਰੇ ਦੇ ਸਾਰੇ ਪੰਡਿਤ ਚੱਲ ਪਏ। ਚਲਦੇ-ਚਲਦੇ ਸ੍ਰੀ ਅਨੰਦਪੁਰ ਵਿਖੇ ਪੁੱਜ ਕੇ ਅਰਦਾਸੀਏ ਨੂੰ ਮਿਲ ਕੇ ਬੇਨਤੀ ਕੀਤੀ ਕਿ ਅਸੀਂ ਸਤਿਗੁਰੂ ਜੀ ਨੂੰ ਮਿਲਣਾ ਚਾਹੁੰਦੇ ਹਾਂ ਤਾਂ ਉਸ ਸੇਵਾਦਾਰ ਨੇ ਅੰਦਰ ਸਤਿਗੁਰੂ ਜੀ ਦੇ ਪਾਸ ਜਾ ਕੇ ਬੇਨਤੀ ਕੀਤੀ— "ਗਰੀਬ ਨਿਵਾਜ ਜੀ! ਬਾਹਰ ਕਸ਼ਮੀਰੀ ਬ੍ਰਾਹਮਣ ਬੜੇ ਦੁਖੀ ਹੋ ਕੇ ਆਏ ਹਨ। ਆਪ ਜੀ ਨੂੰ ਮਿਲਣਾ ਚਾਹੁੰਦੇ

*ਇਕ ਜਨੇਊ ਅੱਧੇ ਤੋਲੇ ਦਾ ਹੁੰਦਾ ਹੈ।

ਹਨ। ਕੀ ਹੁਕਮ ਹੈ?'' ਸਤਿਗੁਰਾਂ ਨੇ ਕਿਹਾ, ''ਅੰਦਰ ਸਾਡੇ ਪਾਸ ਆਉਣ ਦਿਓ।'' ਉਹਨਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਆ ਕੇ ਦੀਨ ਮਨ ਹੋ ਕੇ ਬੇਨਤੀਆਂ ਕੀਤੀਆਂ-

**'ਸ਼ਰਨਿਅੰ ਸ਼ਰਨਿਅੰ ਸ਼ਰਨਿਅੰ ਗੁਰਾਨੰ।'**

ਇਸ ਤਰ੍ਹਾਂ ਬੇਨਤੀਆਂ ਕਰਦਿਆਂ ਸਾਰੇ ਪੰਡਿਤ ਭੁੱਬਾਂ ਮਾਰਦੇ ਸਤਿਗੁਰਾਂ ਦੇ ਚਰਨਾਂ ਉਪਰ ਡਿੱਗ ਪਏ, ਰੋ-ਰੋ ਕੇ ਆਪਣੀ ਸਾਰੀ ਹਾਲਤ ਦੱਸੀ, ''ਹੇ ਸਤਿਗੁਰ! ਕਿਰਪਾ ਕਰੋ ਤੁਹਾਡੇ ਬਿਨਾਂ ਸਾਡੀ ਕੋਈ ਰੱਖਿਆ ਕਰਨ ਵਾਲਾ ਨਹੀਂ ਰਿਹਾ। ਕਿਰਪਾ ਕਰੋ ਦੀਨ ਕੇ ਦਾਤੇ! ਸ਼ਰਨ ਆਏ ਦੀ ਲਾਜ ਰੱਖੋ। ਇਹਨਾਂ ਜ਼ੁਲਮੀ ਸ਼ੇਰਾਂ ਪਾਸੋਂ ਸਾਨੂੰ ਬਚਾਓ, ਇਹ ਸਾਡੇ ਧਰਮ ਨੂੰ ਭ੍ਰਿਸ਼ਟ ਕਰੀ ਜਾਂਦੇ ਹਨ।''

ਸਤਿਗੁਰਾਂ ਨੇ ਸਭਨਾਂ ਨੂੰ ਦਿਲਾਸਾ ਦੇ ਕੇ ਉਠਾਇਆ। ਫੇਰ ਆਪ ਕਿਸੀ ਡੂੰਘੀ ਵਿਚਾਰ ਵਿਚ ਪੈ ਕੇ ਚੁੱਪ ਹੋ ਗਏ। ਇਤਨੇ ਨੂੰ ਕਲਗੀਧਰ ਚੋਜੀ ਪ੍ਰੀਤਮ, ਮੋਹਣੀ ਮੂਰਤੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋ ਅਜੇ ਮਸਾਂ ਨੌਂ ਸਾਲ ਦੀ ਉਮਰ ਦੇ ਸਨ। ਸਾਥੀਆਂ ਨਾਲ ਖੇਡਦੇ-ਖੇਡਦੇ ਬਾਹਰੋਂ ਆਏ। ਸਭ ਨੂੰ ਡੂੰਘੀਆਂ ਸੋਚਾਂ ਪਿਆਂ ਨੂੰ ਦੇਖ ਕੇ ਪਿਤਾ ਜੀ ਨੂੰ ਨਮਸਕਾਰ ਕਰਦਿਆਂ ਕਿਹਾ, ''ਪਿਤਾ ਜੀ! ਪੰਡਿਤ ਲੋਕ ਰੋ ਕਿਉਂ ਰਹੇ ਹਨ? ਇਹਨਾਂ ਨੂੰ ਕੀ ਦੁੱਖ ਹੈ?''

ਗੁਰੂ ਜੀ ਨੇ ਕਿਹਾ, ''ਇਹ ਧਰਮ ਦੇ ਹਤਿਆਰਿਆਂ ਹੱਥੋਂ ਬਹੁਤ ਦੁਖੀ ਹੋ ਕੇ ਧਰਮ ਦੀ ਰੱਖਿਆ ਲਈ ਰੋ ਰਹੇ ਹਨ, ਪਰ ਇਨ੍ਹਾਂ ਦਾ ਧਰਮ ਤਾਂ ਹੀ ਰਹਿ ਸਕਦਾ ਹੈ ਜੇਕਰ ਕੋਈ ਮਹਾਨ ਵਿਅਕਤੀ ਆਪਣਾ ਸੀਸ ਬਲੀਦਾਨ ਕਰੇ।''

ਗੁਰੂ-ਪਿਤਾ ਦੇ ਇਸ ਤਰ੍ਹਾਂ ਦੇ ਬਚਨ ਸੁਣ ਕੇ ਕਲਗੀਧਰ ਜੀ ਕਹਿਣ ਲੱਗੇ, ''ਪਿਤਾ ਜੀ, ਆਪ ਜੀ ਤੋਂ ਬਿਨਾਂ ਐਸ ਵੇਲੇ ਹੋਰ ਕਿਹੜੀ ਮਹਾਨ ਹਸਤੀ ਹੈ। ਸੋ ਆਪ ਹੀ ਕਿਰਪਾ ਕਰ ਕੇ ਇਹਨਾਂ ਦੇ ਦੁੱਖਾਂ ਨੂੰ ਦੂਰ ਕਰੋ। ਆਪ ਹੀ ਗਰੀਬਾਂ ਦੇ ਨਿਵਾਜਣ ਵਾਲੇ ਹੋ।''

ਬਾਲ ਗੋਬਿੰਦ ਰਾਏ ਤੋਂ ਇਉਂ ਸੁਣ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮੁਸਕਰਾ ਪਏ। ਜਿਸ ਗੱਲ ਦੀ ਚਿੰਤਾ ਸੀ ਕਿ ਅਜੇ ਸਾਹਿਬਜ਼ਾਦੇ ਦੀ ਉਮਰ ਛੋਟੀ ਹੈ, ਇਤਨੀ ਮਹਾਨ ਜ਼ਿੰਮੇਵਾਰੀ ਨੂੰ ਕਿਵੇਂ ਸੰਭਾਲ ਸਕਣਗੇ, ਉਹ ਦੂਰ ਹੋ ਗਈ।

ਉਸ ਵਕਤ ਪੰਡਿਤਾਂ ਨੂੰ ਧੀਰਜ ਦੇਂਦਿਆਂ ਸਤਿਗੁਰਾਂ ਕਿਹਾ, ''ਤੁਸੀਂ ਜਾ ਕੇ ਸੂਬੇਦਾਰ ਨੂੰ ਕਹਿ ਦਿਓ, ਜੇਕਰ ਆਪ ਹਿੰਦੂਆਂ ਦੇ ਗੁਰੂ (ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ) ਨੂੰ ਮੁਸਲਮਾਨ ਬਣਾ ਲਵੋਗੇ ਤਾਂ ਅਸੀਂ ਸਾਰੇ ਆਪੇ ਹੀ ਮੁਸਲਮਾਨ ਬਣ ਜਾਵਾਂਗੇ।'' ਇਹ ਗੱਲ ਸਮਝਾ ਕੇ ਪੰਡਿਤਾਂ ਨੂੰ ਵਿਦਾ ਕਰ ਦਿੱਤਾ।

ਪੰਡਿਤਾਂ ਦੇ ਮਨ ਵਿਚ ਕੁਝ ਹੌਂਸਲਾ ਹੋਇਆ। ਅਨੰਦਪੁਰ ਸਾਹਿਬੋਂ ਚਲ ਕੇ ਫਿਰ ਕਸ਼ਮੀਰ ਜਾ ਕੇ ਸੂਬੇਦਾਰ ਸ਼ੇਰ ਅਫਗਾਨ ਖਾਂ ਨੂੰ ਕਿਹਾ, ''ਹੇ ਸੁਲਤਾਨ, ਸਾਡੀ ਇਕ ਅਰਜ਼ ਹੈ ਕਿ ਜੇਕਰ ਤੁਸੀਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਮੁਸਲਮਾਨ ਬਣਾ ਲਓਗੇ ਤਾਂ ਅਸੀਂ ਆਪੇ ਸਾਰੇ ਦੇ ਸਾਰੇ ਬਗੈਰ ਕਿਸੇ ਉਜਰ ਦੇ ਮੁਸਲਮਾਨ ਬਣਨ ਨੂੰ ਤਿਆਰ ਹਾਂ।''

ਇਹ ਸੁਣ ਕੇ ਸੂਬੇਦਾਰ ਨੇ ਵਿਚਾਰਿਆ ਜੇਕਰ ਇਕ ਦੇ ਮੁਸਲਮਾਨ ਬਣਨ ਤੇ ਬਿਨਾਂ ਯਤਨ ਸਾਰੇ ਦੇ ਸਾਰੇ ਇਸਲਾਮ ਨੂੰ ਕਬੂਲ ਕਰ ਲੈਣ ਤਾਂ ਹੋਰ ਕੀ ਚਾਹੀਦਾ ਹੈ। ਉਸੇ ਵੇਲੇ ਔਰੰਗਜ਼ੇਬ ਵੱਲ ਇਕ ਚਿੱਠੀ ਲਿਖ ਕੇ ਪਿਆਦੇ ਨੂੰ ਬੁਲਾ ਕੇ ਕਿਹਾ, ''ਹੁਣੇ ਦਿੱਲੀ ਜਾ ਕੇ ਔਰੰਗਜ਼ੇਬ ਨੂੰ ਜਲਦੀ ਦੇ ਕੇ ਆ।'' ਸੂਬੇ ਦਾ ਹੁਕਮ

ਮੰਨ ਕੇ ਪਿਆਦਾ ਚਿੱਠੀ ਲੈ ਕੇ ਚੱਲ ਪਿਆ। ਜਿਸ ਵੇਲੇ ਦਿੱਲੀ ਪੁੱਜ ਕੇ ਦਰਬਾਰ ਵਿਖੇ ਜਾ ਕੇ ਬਾਦਸ਼ਾਹ ਨੂੰ ਚਿੱਠੀ ਦਿੱਤੀ। ਤਾਂ—

ਔਰੰਗਜ਼ੇਬ ਨੇ ਮੁਨਸ਼ੀ ਨੂੰ ਚਿੱਠੀ ਪੜ੍ਹਨ ਵਾਸਤੇ ਕਿਹਾ ਅਤੇ ਜਿਸ ਵਕਤ ਇਹ ਲਿਖਿਆ ਹੋਇਆ ਸੁਣਿਆ ਕਿ "ਇਕ ਹਿੰਦੂਆਂ ਦੇ ਆਗੂ ਦੇ ਮੁਸਲਮਾਨ ਬਣਨ ਨਾਲ ਸਾਰੇ ਕਸ਼ਮੀਰੀ (ਹਿੰਦੂ) ਇਸਲਾਮ ਨੂੰ ਕਬੂਲ ਕਰ ਲੈਣਗੇ" ਤਾਂ ਬੜਾ ਪ੍ਰਸੰਨ ਹੋਇਆ। ਦਰਬਾਰੀਆਂ ਨੂੰ ਪੁੱਛਿਆ, "ਹਿੰਦੂਆਂ ਦੇ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੌਣ ਹਨ? ਅਤੇ ਐਸ ਵੇਲੇ ਕਿਥੇ ਰਹਿੰਦੇ ਹਨ?"

ਦਰਬਾਰ ਵਿਖੇ ਬਹੁਤ ਦੇਸ਼ ਰਟਨ ਕਰਨ ਵਾਲੇ ਵੀ ਬੈਠੇ ਸਨ। ਉਹਨਾਂ ਵਿਚੋਂ ਇਕ ਨੇ ਕਿਹਾ, "ਬਾਦਸ਼ਾਹ ਸਲਾਮਤ! ਗੁਰੂ ਨਾਨਕ ਦੀ ਗੱਦੀ ਉਪਰ ਨੌਵੀਂ ਥਾਂ 'ਤੇ ਹਨ ਅਤੇ ਐਸ ਵੇਲੇ ਅਨੰਦਪੁਰ ਸਾਹਿਬ ਵਿਖੇ ਨਿਵਾਸ ਕਰ ਰਹੇ ਹਨ।" ਐਸਾ ਸੁਣ ਕੇ ਖਾਸ-ਖਾਸ ਨਜ਼ਦੀਕੀ ਦੋ ਸਿਪਾਹੀਆਂ ਨੂੰ ਉਸੇ ਵੇਲੇ ਭੇਜਿਆ ਤੇ ਕਿਹਾ, "ਤੁਸੀ ਜਾ ਕੇ ਉਹਨਾਂ ਨੂੰ ਇਤਲਾਹ ਦਿਓ ਕਿ ਦਿੱਲੀ ਵਿਚ ਔਰੰਗਜ਼ੇਬ ਬਾਦਸ਼ਾਹ ਤੁਹਾਨੂੰ ਬੁਲਾ ਰਿਹਾ ਹੈ।"

ਬਾਦਸ਼ਾਹ ਦਾ ਹੁਕਮ ਮੰਨ ਕੇ ਸਿਪਾਹੀ ਚੱਲ ਪਏ, ਚਲਦੇ-ਚਲਦੇ ਅਨੰਦਪੁਰ ਸਾਹਿਬ ਆ ਕੇ ਬਾਦਸ਼ਾਹ ਦਾ ਹੁਕਮ ਸੁਣਾਇਆ ਤਾਂ ਸਤਿਗੁਰਾਂ ਨੇ ਭਵਿਖਤ ਦਾ ਸਮਾਂ ਨੇੜੇ ਆਇਆ ਜਾਣ ਕੇ ਕਿਹਾ, "ਚੰਗਾ, ਤੁਸੀਂ ਚੱਲੋ, ਅਸੀਂ ਆਪੇ ਆ ਜਾਵਾਂਗੇ।" ਸਿਪਾਹੀ ਇਤਨਾ ਜਵਾਬ ਲੈ ਕੇ ਵਾਪਸ ਦਿੱਲੀ ਆਏ ਤੇ ਆ ਕੇ ਬਾਦਸ਼ਾਹ ਨੂੰ ਕਹਿ ਦਿੱਤਾ।

ਇਧਰੋਂ ਸਤਿਗੁਰੂ ਜੀ ਸੰਗਤਾਂ ਤੇ ਪ੍ਰਵਾਰ ਨੂੰ ਧੀਰਜ ਦੇ ਕੇ ਹਾੜ ਦੇ ਮਹੀਨੇਂ ਗੁਰੂ ਦਾ ਦੀਵਾਨ ਭਾਈ ਮਤੀ ਦਾਸ ਜੀ, ਦੂਸਰੇ ਭਾਈ ਦਯਾਲਾ ਜੀ, ਤੀਸਰੇ ਬਾਬਾ ਬੁੱਢਾ ਜੀ ਦੀ ਬੰਸ ਵਿਚੋਂ ਛੇਵੀਂ ਜਗ੍ਹਾ ਭਾਈ ਗੁਰਦਿੱਤਾ ਜੀ, ਚੌਥੇ ਭਾਈ ਊਦੋ (ਰਠੌਰ) ਅਤੇ ਪੰਜਵੇਂ ਭਾਈ ਸਾਹਿਬ ਚੰਦ ਜੀ, ਇਹਨਾਂ ਪੰਜਾਂ ਸਿੱਖਾਂ ਨੂੰ ਨਾਲ ਲੈ ਕੇ ਦਿੱਲੀ ਵੱਲ ਚੱਲ ਪਏ। ਪਹਿਲੇ ਪੜਾਅ 'ਤੇ *ਪਟਿਆਲੇ ਦੀ ਧਰਤੀ ਤੋਂ ਲੰਘ ਕੇ ਲੈਹਲ ਨਾਮੇ ਪਿੰਡ ਵਿਚ ਠਹਿਰ ਕੇ ਰਾਤ ਬਤੀਤ ਕੀਤੀ (ਜਿਸ ਜਗ੍ਹਾ ਅੱਜ ਕਲ੍ਹ ਦੂਖ ਨਿਵਾਰਨ ਨਾਮ ਕਰ ਕੇ ਗੁਰਦੁਆਰਾ ਬਣਿਆ ਹੋਇਆ ਹੈ) ਇਸ ਤੋਂ ਉਪਰੰਤ ਸੈਫਾਬਾਦ ਪੁੱਜੇ (ਜਿਸ ਦਾ ਨਾਮ ਅੱਜ ਕਲ੍ਹ ਬਹਾਦਰ ਗੜ੍ਹ ਹੈ) ਇਥੇ ਇਕ ਸੈਫ ਦੀਨ ਨਾਮ ਦਾ ਮੁਸਲਮਾਨ ਪ੍ਰੇਮੀ ਗੁਰੂ ਜੀ ਨੂੰ ਅਰਾਧ ਰਿਹਾ ਸੀ। ਉਸ ਦਾ ਪ੍ਰੇਮ ਦੇਖ ਕੇ ਉਸ ਪਾਸ ਜਾ ਠਹਿਰੇ।

ਇਧਰ ਦੇਰ ਹੋਈ ਜਾਣ ਕੇ ਔਰੰਗਜ਼ੇਬ ਦੇ ਮਨ ਵਿਚ ਤੌਖਲਾ ਹੋਇਆ, ਜਿਸ ਕਰ ਕੇ ਦੁਬਾਰਾ ਸਿਪਾਹੀ ਭੇਜੇ। ਜਿਨ੍ਹਾਂ ਨੇ ਆ ਕੇ ਦੱਸਿਆ ਕਿ ਉਹ ਤਾਂ ਉਥੇ ਨਹੀਂ ਹਨ। ਇਹ ਸੁਣ ਕੇ ਔਰੰਗਜ਼ੇਬ ਨੇ ਸੋਚਿਆ ਕਿਤੇ ਲੁਕ ਹੀ ਨਾ ਗਏ ਹੋਣ। ਸਤਿਗੁਰਾਂ ਦੇ ਪਕੜਨ ਲਈ ਸਾਰੇ ਦੇਸ਼ ਵਿਚ ਇਨਾਮੀ ਹੁਕਮ ਜਾਰੀ ਕਰ ਦਿੱਤਾ ਅਤੇ ਇਹ ਵੀ ਕਿਹਾ, "ਜੋ ਆਪਣੇ ਪਾਸ ਉਹਨਾਂ ਨੂੰ ਠਹਿਰਨ ਦੇਵੇਗਾ ਅਤੇ ਸਰਕਾਰ ਨੂੰ ਇਤਲਾਹ ਨਹੀਂ ਦੇਵੇਗਾ ਉਸ ਨੂੰ ਸਖਤ ਸਜ਼ਾ ਦਿੱਤੀ ਜਾਵੇਗੀ।"

ਚਾਹੇ ਬਾਦਸ਼ਾਹ ਦਾ ਇਤਨਾ ਸਖਤ ਹੁਕਮ ਵੀ ਸੁਣਿਆਂ ਪਰ ਗੁਰੂ ਉਪਰ ਸਿਦਕ ਰੱਖਣ ਵਾਲੇ ਸੈਫਦੀਨ ਨੇ ਮਨ ਡੁਲਾਇਆ ਨਹੀਂ, ਆਪਣੇ ਨਿਸਚੇ ਵਿਚ ਫਰਕ ਨਹੀਂ ਲਿਆਂਦਾ। ਪੂਰਾ ਚੁਮਾਸਾ ਆਪਣੇ ਪਾਸ ਠਹਿਰਾ ਕੇ ਮਨੋ-ਤਨੋ ਹੋ ਕੇ ਸੇਵਾ ਟਹਿਲ ਕੀਤੀ।

---

*ਪਟਿਆਲਾ ਸ਼ਹਿਰ ਅਜੇ ਵਸਿਆ ਨਹੀਂ ਸੀ।

ਸਾਵਣ ਤੇ ਭਾਦਰੋਂ ਦਾ ਮਹੀਨਾ ਸੈਫਦੀਨ ਪਾਸ ਰਹਿ ਕੇ ਚੜ੍ਹਦੇ ਅੱਸੂ ਸੈਫਦੀਨ ਤੋਂ ਵਿਦਾ ਹੋਏ। ਰਸਤੇ ਵਿਚ ਅਨੇਕਾਂ ਥਾਵਾਂ ਨੂੰ ਪਵਿੱਤਰ ਕਰਦੇ ਹੋਏ ਸਤਿਗੁਰੂ ਜੀ ਆਗਰੇ ਸ਼ਹਿਰ ਦੇ ਬਾਹਰਵਾਰ ਇਕ ਬਾਗ ਵਿਖੇ ਉਤਰੇ। ਘੋੜਾ ਦਰੱਖਤ ਨਾਲ ਬੰਨ੍ਹ ਕੇ ਆਪ ਗਰੀਬ ਨਿਵਾਜ ਅਜੇ ਬੈਠੇ ਹੀ ਸਨ, ਜੋ ਇਤਨੇ ਨੂੰ ਇਕ ਅਯਾਲੀ ਬੱਕਰੀਆਂ ਦੇ ਇੱਜੜ ਨੂੰ ਚਰੌਂਦਾ ਹੋਇਆ ਆ ਨਿਕਲਿਆ। ਉਸ ਨੂੰ ਪਾਸ ਸੱਦ ਕੇ ਕਿਹਾ, "ਸਾਡਾ ਇਹ ਕੰਮ ਕਰ ਆ!" ਅਯਾਲੀ ਨੇ ਸਿਰ ਨਿਵਾ ਕੇ ਸਤਿ ਬਚਨ ਕਰਦਿਆਂ ਕਿਹਾ- ਕੀ ਹੁਕਮ ਹੈ?"

ਸਤਿਗੁਰਾਂ ਆਪਣੀ ਉਂਗਲੀ 'ਚੋਂ ਅਨਮੁੱਲੀ ਹੀਰੇ ਜੜਤ ਮੁੰਦਰੀ ਲਾਹ ਕੇ ਦਿੰਦਿਆਂ ਕਿਹਾ, "ਸਾਨੂੰ ਭੁੱਖ ਬਹੁਤ ਲੱਗੀ ਹੈ, ਜਲਦੀ ਸ਼ਹਿਰ ਜਾ ਕੇ ਸਾਡੇ ਵਾਸਤੇ ਮਠਿਆਈ ਲੈ ਆ।"

ਅਯਾਲੀ ਨੇ ਕਿਹਾ—"ਮਹਾਰਾਜ ਜੀ! ਮੇਰੀਆਂ ਇਹ ਬੱਕਰੀਆਂ ਹਨ, ਇਹਨਾਂ ਦੀ ਰਾਖੀ ਕੌਣ ਕਰੇਗਾ? ਮੇਰਾ ਤਾਂ ਰੁਜ਼ਗਾਰ ਹੀ ਇਹੀ ਹੈ। ਜੇ ਕਿਧਰੇ ਇਹ ਚਲੀਆਂ ਗਈਆਂ ਤਾਂ ਮੇਰੇ ਲਈ ਮੁਸ਼ਕਲ ਬਣ ਜਾਏਗੀ।" ਗੁਰੂ ਜੀ ਨੇ ਕਿਹਾ—"ਤੂੰ ਇਸ ਗੱਲ ਦੀ ਚਿੰਤਾ ਨਾ ਕਰ, ਤੇਰੀਆਂ ਬੱਕਰੀਆਂ ਦਾ ਅਸੀਂ ਖਿਆਲ ਰੱਖਾਂਗੇ।"

ਇਹ ਗੱਲ ਸੁਣ ਕੇ ਮੁੰਦਰੀ ਨੂੰ ਪਕੜਦਿਆਂ ਅਯਾਲੀ ਨੇ ਕਿਹਾ, "ਮਹਾਰਾਜ ਜੀ! ਮੇਰੇ ਕੱਪੜੇ ਤਾਂ ਬੜੇ ਮੈਲੇ ਹਨ, ਜੇਕਰ ਮੈਂ ਇਹਨਾਂ ਵਿਖੇ ਮਠਿਆਈ ਪੁਆ ਕੇ ਲਿਆਂਦੀ ਤਾਂ ਆਪ ਜੀ ਦੇ ਖਾਣ ਯੋਗ ਨਹੀਂ ਰਹੇਗੀ। ਕੋਈ ਕੱਪੜਾ ਵੀ ਦੇ ਦਿਓ। ਕੌਤਕੀ ਸਤਿਗੁਰਾਂ ਨੇ ਆਪਣਾ ਉਪਰਲਾ ਵਡਮੁੱਲਾ ਦੁਸ਼ਾਲਾ ਲਾਹ ਕੇ ਦਿੰਦਿਆਂ ਕਿਹਾ, "ਜਾਹ ਇਸ ਵਿਚ ਪੁਆ ਲਿਆ।"

ਸਤਿਗੁਰਾਂ ਪਾਸੋਂ ਵਿਦਾ ਹੋ ਕੇ ਹਾਲੀ ਅਯਾਲੀ ਸ਼ਹਿਰ ਵਿਚ ਪਹੁੰਚਿਆ ਹੀ ਸੀ ਕਿ ਪਿਛੋਂ ਪੰਜੇ ਸਿੱਖ ਸਤਿਗੁਰਾਂ ਪਾਸ ਆ ਪੁੱਜੇ ਤੇ ਮਤੀ ਦਾਸ ਨੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਗਰੀਬ ਨਿਵਾਜ਼ ਜੀਓ! ਉਸ ਅਯਾਲੀ ਨੂੰ ਕੀ ਦੇ ਕੇ ਅਤੇ ਕੀ ਵਸਤ ਲੈਣ ਵਾਸਤੇ ਭੇਜਿਆ ਹੈ?" ਸਤਿਗੁਰਾਂ ਨੇ ਕਿਹਾ, "ਸਾਨੂੰ ਭੁੱਖ ਲੱਗੀ ਹੋਈ ਸੀ ਇਸ ਲਈ ਮੁੰਦਰੀ ਤੇ ਦੁਸ਼ਾਲਾ ਦੇ ਕੇ ਬਜ਼ਾਰੋਂ ਮਠਿਆਈ ਲੈਣ ਵਾਸਤੇ ਭੇਜਿਆ ਹੈ।" ਭਾਈ ਮਤੀ ਦਾਸ ਬੜਾ ਹੈਰਾਨ ਹੋਇਆ ਕਿ ਸਤਿਗੁਰਾਂ ਨੂੰ ਕਦੀ ਅੱਗੇ ਭੁੱਖ ਨਹੀਂ ਸੀ ਲੱਗੀ ਤੇ ਅੱਜ ਫੁਰਮਾਂਦੇ ਹਨ ਕਿ ਸਾਨੂੰ ਭੁੱਖ ਲੱਗੀ ਹੈ। ਫਿਰ ਬੜਾ ਕੀਮਤੀ ਮੁੰਦਰੀ ਤੇ ਦੁਸ਼ਾਲਾ ਦੇ ਦਿੱਤਾ ਹੈ। ਸੋਚਾਂ ਤਾਂ ਸੋਚਦਾ ਹੈ ਪਰ ਸਮਝ ਨਹੀਂ ਆਉਂਦੀ ਕਿ ਸਤਿਗੁਰੂ ਜੀ ਕੀ ਕੌਤਕ ਵਰਤਾਣ ਲੱਗੇ ਹਨ। ਭਾਈ ਮਤੀ ਦਾਸ ਨੇ ਕਿਹਾ— "ਮਹਾਰਾਜ ਜੀ! ਸਾਡੇ ਪਾਸ ਖੁਲ੍ਹੇ ਪੈਸੇ ਸਨ, ਇਤਨੀਆਂ ਕੀਮਤੀ ਵਸਤੂਆਂ ਕਿਸ ਵਾਸਤੇ ਦੇਣੀਆਂ ਸਨ?"

ਉਹਨਾਂ ਦਾ ਇਸ ਤਰਫੋਂ ਖਿਆਲ ਹਟਾਉਣ ਲਈ ਸਤਿਗੁਰਾਂ ਕਿਹਾ, 'ਹੇ ਗੁਰਸਿੱਖੋ! ਤੁਸੀਂ ਜਾ ਕੇ ਅਯਾਲੀ ਦੀਆਂ ਬੱਕਰੀਆਂ ਦਾ ਖਿਆਲ ਕਰੋ, ਤਾਂ ਜੁ ਉਹ ਕਿਸੇ ਪਾਸੇ ਚਲੀਆਂ ਨਾ ਜਾਣ।" ਇਹ ਗੱਲ ਸੁਣ ਕੇ ਸਿੱਖ ਬੱਕਰੀਆਂ ਦੀ ਰਾਖੀ ਵੱਲ ਲੱਗ ਗਏ।

*ਯਥਾ-* ਸ੍ਰੀ ਮੁਖ ਤੇ ਐਸੇ ਫੁਰਮਾਇ। ਰਹੀਅਹਿ ਪਿਖਤਿ ਅਜਾ ਸਮੁਦਾਇ।
ਚਲੀ ਨ ਜਾਇਂ ਗਰੀਬ ਅਯਾਲੀ। ਆਵਤਿ ਲਗਿ ਸਭਿ ਰਖਹੁ ਸੰਭਾਲੀ॥ ੨੨॥
ਤਬਿ ਸਿੱਖਜਨਿ ਮਾਨਜੋਂ ਕਰ ਜੋਰਿ। ਦੇਖਤਿ ਰਹੇ ਅਜਾ ਕੀ ਓਰ।

*(ਗੁਰ ਪ੍ਰਤਾਪ ਸੂਰਜ ਰਾਸਿ ੧੨ ਅੰਸੂ ੩੯)*

ਇਧਰ ਜਦ ਅਯਾਲੀ ਦੁਸ਼ਾਲਾ ਤੇ ਮੁੰਦਰੀ ਲੈ ਕੇ ਆਗਰੇ ਸ਼ਹਿਰ ਵਿਚ ਪੁੱਜ ਗਿਆ ਤੇ ਇਕ ਹਲਵਾਈ ਦੀ ਦੁਕਾਨ 'ਤੇ ਜਾ ਕੇ ਕਿਹਾ—"ਭਾਈ! ਇਹ ਮੁੰਦਰੀ ਗਿਰਵੀ ਰੱਖ ਲੈ ਤੇ ਮੈਨੂੰ ਦੋ ਰੁਪਿਆਂ ਦੀ ਮਿਠਿਆਈ ਦੇ ਦੇਹ।"

ਹਲਵਾਈ ਨੇ ਉਸ ਮੁੰਦਰੀ ਨੂੰ ਹੱਥ ਵਿਚ ਫੜਿਆ, ਚੰਗੀ ਤਰ੍ਹਾਂ ਪਰਖੀ ਤੇ ਕਦੀ ਅਯਾਲੀ ਵਲ ਵੇਖਦਾ ਹੈ ਤੇ ਕਦੀ ਮੁੰਦਰੀ ਵੱਲ। ਸੋਚਦਾ ਹੈ ਕਿ ਇਹ ਕੰਗਾਲ ਜਿਹਾ ਇਤਨੀ ਬਹੁ-ਕੀਮਤੀ ਮੁੰਦਰੀ ਬਦਲੇ ਦੋ ਰੁਪਿਆ ਦੀ ਮਿਠਿਆਈ ਮੰਗਦਾ ਹੈ। ਇਹ ਮੁੰਦਰੀ ਇਸ ਦੀ ਨਹੀਂ, ਜ਼ਰੂਰ ਇਸ ਨੇ ਕਿਸੇ ਦੀ ਚੋਰੀ ਕੀਤੀ ਹੈ ਜਾਂ ਕਿਸੇ ਪਾਸੋਂ ਠੱਗ ਕੇ ਲਿਆਇਆ ਹੈ। ਇਹ ਵਿਚਾਰ ਕੇ ਕਿਹਾ, "ਇਹ ਮੁੰਦਰੀ ਕਿਥੋਂ ਲਿਆਂਦੀ ਹੈ? ਸੱਚ ਦੱਸ ਨਹੀਂ ਤਾਂ ਪਕੜਾ ਦਿਆਂਗਾ।"

ਅਯਾਲੀ ਨੇ ਕਿਹਾ—"ਠੀਕ ਹੈ, ਇਹ ਮੁੰਦਰੀ ਮੇਰੀ ਨਹੀਂ ਹੈ, ਬਾਹਰ ਇਕ ਉਮਰਾਵ ਬਾਗ ਵਿਚ ਉਤਰਿਆ ਹੋਇਆ ਹੈ, ਉਸ ਨੇ ਮੈਨੂੰ ਮੁੰਦਰੀ ਦੇਂਦਿਆਂ ਕਿਹਾ ਕਿ ਸਾਨੂੰ ਭੁੱਖ ਲੱਗੀ ਹੈ, ਸ਼ਹਿਰ ਜਾ ਕੇ ਮਿਠਿਆਈ ਲੈ ਆ, ਇਸ ਲਈ ਮੈਂ ਇਹ ਮੁੰਦਰੀ ਉਸ ਪਾਸੋਂ ਲੈ ਕੇ ਆਇਆ ਹਾਂ।"

ਹਲਵਾਈ ਨੇ ਯਕੀਨ ਕਰਦਿਆਂ ਮੁੰਦਰੀ ਗੱਲੇ ਵਿਚ ਰੱਖੀ ਤੇ ਦੋ ਰੁਪਿਆਂ ਦੀ ਮਿਠਿਆਈ ਤੋਲਦਿਆਂ ਕਿਹਾ—"ਕਪੜਾ ਕਰ, ਜਿਸ ਵਿਚ ਪੁਆਣੀ ਹੈ।" ਅਯਾਲੀ ਨੇ ਦੁਸ਼ਾਲਾ ਖੋਹਲ ਕੇ ਫੱਟੇ ਤੇ ਵਿਛਾ ਦਿੱਤਾ।

ਬਸ ਫਿਰ ਕੀ ਸੀ, ਹਲਵਾਈ ਹੋਰ ਹੈਰਾਨ ਹੋ ਗਿਆ ਤੇ ਕਹਿਣ ਲੱਗਾ: ਦੋ ਰੁਪਿਆਂ ਦੀ ਮਿਠਿਆਈ ਪਿਛੇ ਹਜ਼ਾਰ ਰੁਪੈ ਦਾ ਦੁਸ਼ਾਲਾ ਖਰਾਬ ਕਰਨ ਲੱਗਾ ਹੈ, ਇਹ ਠੀਕ ਚੋਰ ਹੀ ਹੈ। ਉਸੇ ਵੇਲੇ ਗੱਦੀ ਤੋਂ ਉਠ ਕੇ ਥੱਲੇ ਉਤਰ ਕੇ ਅਯਾਲੀ ਨੂੰ ਫੜ ਕੇ ਕੋਤਵਾਲੀ ਜਾ ਸਾਰੀ ਵਾਰਤਾ ਕਹਿ ਸੁਣਾਈ ਕਿ ਇਹ ਮੁੰਦਰੀ ਤੇ ਦੁਸ਼ਾਲਾ ਕਿਧਰੋਂ ਠੱਗ ਕੇ ਲਿਆਇਆ ਹੈ ਆਪ ਇਸ ਪਾਸੋਂ ਪਤਾ ਕਰ ਲਓ। ਇਤਨਾ ਕਹਿ ਕੇ ਉਸ ਅਯਾਲੀ ਨੂੰ ਕੋਤਵਾਲ ਦੇ ਹਵਾਲੇ ਕਰ ਕੇ ਹਲਵਾਈ ਆਪ ਆ ਗਿਆ।

ਪਿਛੋਂ ਕੋਤਵਾਲ ਨੇ ਡਾਂਟਿਆ ਤੇ ਪੁਛਿਆ, ਇਹ ਕਿਸ ਦੀ ਚੋਰੀ ਕਰ ਕੇ ਲਿਆਇਆ ਹੈਂ। ਸੱਚ-ਸੱਚ ਦੱਸ, ਨਹੀਂ ਤਾਂ ਬਹੁਤ ਮਾਰ ਮਾਰਾਂਗਾ।" ਅਯਾਲੀ ਤਾਂ ਬਹੁਤ ਹੀ ਡਰਿਆ ਕਿ ਕੀ ਆਫਤ ਆ ਬਣੀ ਹੈ। ਉਸ ਨੇ ਕਿਹਾ, "ਮੈਂ ਸੱਚ ਕਹਿੰਦਾ ਹਾਂ ਕਿ ਇਹ ਚੀਜ਼ਾਂ ਮੇਰੀਆਂ ਨਹੀਂ ਹਨ। ਮੈਂ ਤਾਂ ਬੱਕਰੀਆਂ ਚਰਾਉਣ ਵਾਲਾ ਅਯਾਲੀ ਹਾਂ। ਸ਼ਹਿਰੋਂ ਬਾਹਰ ਇਕ ਉਮਰਾਵ ਬਾਗ ਵਿਚ ਉਤਰਿਆ ਹੋਇਆ ਹੈ, ਉਸ ਨੇ ਇਹ ਮੁੰਦਰੀ ਤੇ ਦੁਸ਼ਾਲਾ ਦੇ ਕੇ ਕਿਹਾ ਹੈ ਕਿ ਸਾਡੇ ਵਾਸਤੇ ਮਿਠਿਆਈ ਲਿਆ ਦੇਹ। ਜੇ ਯਕੀਨ ਨਹੀਂ ਆਉਂਦਾ ਤਾਂ ਮੇਰੇ ਨਾਲ ਚੱਲੋ ਮੈਂ ਤੁਹਾਨੂੰ ਵਿਖਾ ਦਿੰਦਾ ਹਾਂ।"

ਅਯਾਲੀ ਦੇ ਕਹਿਣ ਤੇ ਨਿਰਨਾ ਕਰਨ ਲਈ ਕੋਤਵਾਲ ਨੇ ਦੋ ਸਿਪਾਹੀ ਉਸ ਦੇ ਨਾਲ ਭੇਜੇ। ਜਦ ਇਹ ਤਿੰਨੇ ਪੁੱਜੇ ਤਾਂ ਸਤਿਗੁਰਾਂ ਕਿਹਾ, "ਤੂੰ ਭਾਈ! ਸਾਡੀ ਮਿਠਿਆਈ ਨਹੀਂ ਲਿਆਂਦੀ ਨਾਲੇ ਇਹ ਦੱਸ ਦੁਸ਼ਾਲਾ ਕਿਥੇ ਹੈ?" ਤਾਂ ਅਯਾਲੀ ਨੇ ਸਾਰੀ ਵਾਰਤਾ ਦੱਸਦਿਆਂ ਕਿਹਾ ਕਿ ਉਸ ਹਲਵਾਈ ਨੇ ਦੋਵੇਂ ਵਸਤਾਂ ਕੋਤਵਾਲ ਨੂੰ ਦੇ ਦਿੱਤੀਆਂ ਹਨ।"

ਇਹ ਸੁਣ ਕੇ ਸਿਪਾਹੀਆਂ ਨੂੰ ਨਿਸਚਾ ਹੋ ਗਿਆ ਕਿ ਇਹਨਾਂ ਦੀਆਂ ਹੀ ਵਸਤਾਂ ਹਨ। ਉਸ ਵੇਲੇ ਇਕ ਸਿਪਾਹੀ ਨੇ ਪੁੱਛਿਆ, "ਤੁਸੀਂ ਕੌਣ ਹੋ ਅਤੇ ਕਿਥੋਂ ਆਏ ਹੋ?

ਸਤਿਗੁਰਾਂ ਨੇ ਕਿਹਾ, "ਨਾਮ ਸਾਡਾ ਤੇਗ ਬਹਾਦਰ ਹੈ, ਅਨੰਦਪੁਰ ਤੋਂ ਆਏ ਹਾਂ। ਸਾਨੂੰ ਲੋਕ ਗੁਰੂ ਮੰਨਦੇ ਹਨ।" ਜਿਵੇਂ-

ਸੁਨਿ ਬੋਲੇ ਸਤਿਗੁਰੂ ਸੁਖ ਧਾਮੂ। ਤੇਗ ਬਹਾਦੁਰ ਹੈ ਹਮ ਨਾਮੂ।
ਸ੍ਰੀ ਨਾਨਕ ਕੀ ਕਰੁਨਾ ਅਹੈ। ਯਾਂ ਤੇ ਗੁਰੂ ਜਗਤ ਮੈਂ ਕਹੈਂ॥ ੧੪॥

*(ਰਾਸਿ ੧੨, ਅੰਸੂ ੩੭)*

ਇਹ ਸਾਰੀਆਂ ਗੱਲਾਂ ਸੁਣ ਕੇ ਇਕ ਸਿਪਾਹੀ ਚੁਪ-ਚਪੀਤਾ ਵਾਪਸ ਆ ਗਿਆ ਤੇ ਕੋਤਵਾਲ ਨੂੰ ਕਿਹਾ, "ਉਹ ਤਾਂ ਓਹੀ ਅਨੰਦਪੁਰ ਵਾਸੀ ਹਿੰਦੂਆਂ ਦੇ ਗੁਰੂ (ਗੁਰੂ ਤੇਗ ਬਹਾਦਰ ਜੀ) ਹਨ, ਜਿਹਨਾਂ ਨੂੰ ਪਕੜਨ ਲਈ ਬਾਦਸ਼ਾਹ ਨੇ ਹੁਕਮਨਾਮੇ ਜਾਰੀ ਕੀਤੇ ਹੋਏ ਹਨ ਅਤੇ ਪੰਜ ਸਰੀਰ ਹੋਰ ਉਹਨਾਂ ਦੇ ਨਾਲ ਹਨ।"

ਜਿਸ ਵਕਤ ਕੋਤਵਾਲ ਨੇ ਸੁਣਿਆਂ ਤਾਂ ਉਸੀ ਵੇਲੇ ਚਾਰ ਸੌ ਘੋੜ ਅਸਵਾਰ ਸੂਰਮਾ ਭੇਜ ਕੇ ਉਸ ਬਾਗ ਨੂੰ ਘੇਰਾ ਪੁਆ ਦਿੱਤਾ। ਦੁਰਗਪਤੀ ਨੂੰ ਨਾਲ ਲੈ ਕੇ ਆਪ ਬਾਗ ਵਿਚ ਪੁੱਜਾ ਤੇ ਪੁੱਛਿਆ, "ਆਪ ਹੀ ਹਿੰਦੂਆਂ ਦੇ ਗੁਰੂ ਤੇਗ ਬਹਾਦਰ ਹੋ?" ਸਤਿਗੁਰਾਂ ਨੇ ਕਿਹਾ, "ਜਗਤ ਦੇ ਗੁਰੂ ਤਾਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਹਨ ਅਸੀਂ ਤਾਂ ਉਹਨਾਂ ਦੇ ਦਰ ਦੇ ਦਾਸਾਂ ਦੇ ਦਾਸ ਹਾਂ ਅਤੇ ਪੰਜਾਬ ਵਿਖੇ ਸਾਡਾ ਘਰ ਹੈ, ਮੇਰਾ ਨਾਮ 'ਤੇਗ ਬਹਾਦਰ' ਹੈ।"

*ਯਥਾ*--ਸੁਨਿ ਤੁਰਕਨਿ ਤੇ ਪ੍ਰਭੁ ਜੀ ਕਹੈਂ। ਜਗਤ ਗੁਰੂ ਸ੍ਰੀ ਨਾਨਕ ਅਹੈਂ॥ ੩੧॥
ਹਮ ਤਿਨ ਕੇ ਦਾਸਨ ਕੇ ਦਾਸੇ। ਮੱਦ੍ਰ ਦੇਸ ਮਹਿੰ ਬਾਸ ਅਵਾਸੇ।
ਤੇਗ ਬਹਾਦਰ ਨਾਮ ਹਮਾਰਾ। ਕੁਲ ਸੋਢੀ ਜਗ ਮਹਿੰ ਉਜਿਆਰਾ॥ ੩੨॥

*(ਗੁਰ ਪ੍ਰਤਾਪ ਸੂਰਜ, ਰਾਸਿ ੧੨, ਅੰਸੂ ੩੭)*

ਇਹ ਗੱਲ ਸੁਣ ਕੇ ਕੋਤਵਾਲ ਨੇ ਕਿਹਾ ਕਿ ਆਪ ਜੀ ਦੇ ਪਕੜਨ ਵਾਸਤੇ ਬਾਦਸ਼ਾਹ ਵੱਲੋਂ ਹੁਕਮਨਾਮੇ (ਵਰੰਟ) ਜਾਰੀ ਹੋਏ ਹਨ, ਇਸ ਲਈ ਅਸੀਂ ਆਪ ਨੂੰ ਪਕੜਨ ਵਾਸਤੇ ਆਏ ਹਾਂ। ਤੁਸੀਂ ਸਾਡੇ ਨਾਲ ਕਿਲ੍ਹੇ ਵਿਚ ਚੱਲੋ।

ਉਸ ਵੇਲੇ ਸਤਿਗੁਰੂ ਜੀ ਘੋੜੇ 'ਤੇ ਅਸਵਾਰ ਹੋ ਕੇ ਪੰਜਾਂ ਸਿੱਖਾਂ ਸਮੇਤ ਚੱਲ ਪਏ ਆ ਕੇ ਕਿਲ੍ਹੇ ਵਿਚ ਜਾ ਡੇਰਾ ਕੀਤਾ। ਸਤਿਗੁਰਾਂ ਦਾ ਡੇਰਾ ਕਰਵਾ ਤੇ ਉਸ ਉਪਰ ਪੱਕਾ ਪਹਿਰਾ ਲਗਾ ਕੇ ਕੋਤਵਾਲ ਨੇ ਉਸੇ ਵਕਤ ਬਾਦਸ਼ਾਹ ਨੂੰ ਖ਼ਬਰ ਕਰਨ ਲਈ ਦਿੱਲੀ ਨੂੰ ਪਿਆਦਾ ਭੇਜ ਦਿੱਤਾ।

ਪਿਆਦੇ ਨੇ ਦਿੱਲੀ ਜਾ ਕੇ ਔਰੰਗਜ਼ੇਬ ਨੂੰ ਖ਼ਬਰ ਦਿੱਤੀ ਕਿ ਹਿੰਦੂਆਂ ਦੇ ਗੁਰੂ ਫੜੇ ਗਏ ਹਨ ਅਤੇ ਇਸ ਵੇਲੇ ਆਗਰੇ ਦੇ ਕਿਲ੍ਹੇ ਵਿਖੇ ਨਜ਼ਰਬੰਦ ਹਨ। ਇਹ ਸੁਣ ਕੇ ਔਰੰਗਜ਼ੇਬ ਬੜਾ ਪ੍ਰਸੰਨ ਹੋਇਆ ਤੇ ਉਸੇ ਵਕਤ ਬਾਰਾਂ ਹਜ਼ਾਰ ਸੂਰਮਾ ਤਿਆਰ-ਬਰ-ਤਿਆਰ ਕਰ ਕੇ ਆਗਰੇ ਨੂੰ ਭੇਜਦਿਆਂ ਕਿਹਾ ਕਿ ਤੇਗ ਬਹਾਦਰ ਨੂੰ ਹੁਸ਼ਿਆਰ ਹੋ ਕੇ ਲਿਆਉਣਾ ਕਿਤੇ ਰਸਤੇ ਵਿਚ ਇਹਨਾਂ ਦੇ ਪਿਤਾ ਦੇ ਪਰਉਪਕਾਰ ਜਾਣਦੇ ਹੋਏ ਬਵੰਜਾ ਰਾਜੇ, ਜਿਹਨਾਂ ਨੂੰ ਉਹਨਾਂ ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ ਛੁਡਾਇਆ ਸੀ, ਉਹ ਹਮਲਾ ਕਰ ਕੇ ਇਹਨਾਂ ਨੂੰ ਛੁਡਾ ਕੇ ਨਾ ਲੈ ਜਾਣ।

ਇਹ ਗੱਲ ਸੁਣ ਕੇ ਉਹ ਸਾਰੇ ਸੂਰਮੇ ਆਗਰੇ ਆ ਕੇ ਕੋਤਵਾਲ ਨੂੰ ਮਿਲੇ। ਅੱਗੋਂ ਕੋਤਵਾਲ ਨੇ ਕੁਝ ਕੁ ਆਪਣੀਆਂ ਫੌਜਾਂ ਤੇ ਗੁਰੂ 'ਤੇਗ ਬਹਾਦਰ ਜੀ' ਨੂੰ ਉਹਨਾਂ ਦੇ ਸਪੁਰਦ ਕਰ ਕੇ ਦਿੱਲੀ ਭੇਜ ਦਿੱਤਾ।

ਇਸ ਤਰ੍ਹਾਂ ਦੀ ਬੜੀ ਤਕੜਾਈ ਨਾਲ ਸਤਿਗੁਰੂ ਜੀ ੧੨ ਹਜ਼ਾਰ ਹਥਿਆਰਬੰਦ ਸਿਪਾਹੀਆਂ ਦੀ ਨਿਗਰਾਨੀ ਹੇਠ ਦਿੱਲੀ ਲਿਆਂਦੇ ਗਏ ਅਤੇ ਬਾਦਸ਼ਾਹ ਨੂੰ ਖ਼ਬਰ ਦਿੱਤੀ ਗਈ ਕਿ ਹਿੰਦੂਆਂ ਦੇ ਗੁਰੂ ਨੂੰ ਪਕੜ ਕੇ ਦਿੱਲੀ ਲੈ ਆਂਦਾ ਹੈ, ਹੁਣ ਇਹ ਦੱਸੋ ਉਨ੍ਹਾਂ ਦਾ ਡੇਰਾ ਕਿਥੇ ਕਰਨਾ ਹੈ ਤਾਂ ਉਸ ਵੇਲੇ ਬਾਦਸ਼ਾਹ ਨੇ ਮੌਲਾਣਿਆਂ ਪਾਸੋਂ ਪੁੱਛਿਆ, "ਦੱਸੋ ਹੁਣ ਹਿੰਦੂਆਂ ਦੇ ਗੁਰੂ ਦਾ ਡੇਰਾ ਕਿਥੇ ਕਰਾਉਣਾ ਚਾਹੀਦਾ ਹੈ?"

ਸ਼ਰਾਅ ਵਿਚ ਸਿਰ-ਸਿਰ ਤਕ ਡੁੱਬਿਆ ਹੋਇਆ ਉਹਨਾਂ ਦਾ ਮੁਖੀ ਬੋਲਿਆ, "ਬਾਦਸ਼ਾਹ ਸਲਾਮਤ! ਸਾਡੀ ਰਾਇ ਇਹ ਹੈ ਕਿ ਇਹਨਾਂ ਦਾ ਉਸ ਹਵੇਲੀ ਵਿਚ ਡੇਰਾ ਕਰਾਣਾ ਚਾਹੀਦਾ ਹੈ, ਜਿਸ ਹਵੇਲੀ ਵਿਚ

ਦੈਂਤ ਰਹਿੰਦਾ ਹੈ, ਜਿਸ ਦੇ ਡਰ ਕਰ ਕੇ ਉਸ ਹਵੇਲੀ ਵਿਚ ਕੋਈ ਜਾਂਦਾ ਨਹੀਂ। ਹਰ ਕੋਈ ਭੈ ਮੰਨਦਾ ਹੈ ਜੇਕਰ ਇਹ ਵੀ ਉਸ ਹਵੇਲੀ ਦਾ ਭੈ ਸੁਣ ਕੇ ਪ੍ਰਵੇਸ਼ ਨਹੀਂ ਕਰਨਗੇ ਤਾਂ ਤੁਸੀਂ ਆਪਣਾ ਸ਼ਰਾਅ ਮੰਨਵਾ ਲੈਣੀ, ਜੇ ਦੋਵੇਂ ਗੱਲਾਂ ਨਾ ਮੰਨਣ ਤਾਂ ਸਖਤੀ ਕਰਨੀ, ਆਪੇ ਸਾਰੇ ਕੰਮ ਰਾਸ ਆ ਜਾਣਗੇ। ਬਾਦਸ਼ਾਹ ਬੜਾ ਖੁਸ਼ ਹੋਇਆ। ਮੌਲਵੀਆਂ ਦੇ ਕਹਿਣ ਅਨੁਸਾਰ ਨਿਰਭੈ ਸਤਿਗੁਰਾਂ ਦਾ ਡੇਰਾ ਉਸ ਭੂਤਾਂ ਵਾਲੀ ਹਵੇਲੀ ਵਿਚ ਕਰਾਇਆ ਗਿਆ।

ਸ਼ਾਮਾਂ ਪੈ ਗਈਆਂ। ਸੂਰਜ ਵੀ ਅਸਤ ਹੋ ਗਿਆ। ਹਨ੍ਹੇਰਾ ਹੋਣ ਕਰ ਕੇ ਉਹੀ ਭਿਆਨਕ ਸ਼ਕਲ ਵਾਲਾ ਪਰੇਤ, ਹਵੇਲੀ ਵਿਖੇ ਆਇਆ। ਉਸ ਭੂਤ ਨੇ ਮਾਰਨਾ ਕੀ ਸੀ, ਸਗੋਂ ਸਤਿਗੁਰਾਂ ਦਾ ਦਰਸ਼ਨ ਕਰਦਿਆਂ ਹੀ ਉਸ ਦਾ ਮਨ ਸ਼ੁੱਧ ਹੋ ਗਿਆ ਤੇ ਸੁਭਾਅ ਵੀ ਬਦਲ ਗਿਆ। ਆਪਣੀ ਕਲਿਆਣਤਾ ਦਾ ਸਮਾਂ ਜਾਣ ਕੇ ਸਤਿਗੁਰਾਂ ਦੇ ਚਰਨਾਂ ਵਿਚ ਆ ਡਿੱਗਾ ਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ "ਸੱਚੇ ਪਾਤਸ਼ਾਹ! ਕੋਈ ਸੇਵਾ ਬਖਸ਼ੋ, ਜੇ ਹੁਕਮ ਕਰੋ ਤਾਂ ਸਭਨਾਂ ਤੁਰਕਾਂ ਦੀਆਂ ਜੜ੍ਹਾਂ ਪੁੱਟ ਦਿਆਂ। ਦਿੱਲੀ ਤੇ ਲਾਹੌਰ ਨੂੰ ਨਾਸ ਕਰ ਦਿਆਂ। ਜੇ ਕਹੋ ਤਾਂ ਔਰੰਗੇ ਨੂੰ ਹੁਣੇ ਖਤਮ ਕਰ ਦਿਆਂ, ਜੋ ਆਪ ਜੀ ਨੂੰ ਦੁੱਖ ਦੇਣ ਤੇ ਉਤਰਿਆ ਹੋਇਆ ਹੈ।"

ਸਤਿਗੁਰਾਂ ਨੇ ਕਿਹਾ, "ਹੇ ਭਾਈ ਸਾਡਾ ਦੋਖੀ ਤਾਂ ਕੋਈ ਹੈ ਹੀ ਨਹੀਂ, ਇਸ ਲਈ ਕਿਸ ਨੂੰ ਮਾਰਨਾ ਹੈ? ਇਹ ਵਿਚਾਰੇ ਜੀਵ ਤਾਂ ਪੂਰਬਲੇ ਕਮਾਏ ਕਰਮਾਂ ਅਨੁਸਾਰ ਫਲ ਭੋਗਦੇ ਤੇ ਕਰਮ ਕਮਾਉਂਦੇ ਹਨ। ਇਹ ਸਾਰੀ ਖੇਡ ਚੁੱਪ ਕਰ ਕੇ ਵੇਖਣੀ ਚਾਹੀਦੀ ਹੈ।

ਜਿਵੇਂ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:-

ਪੰਡਿਤ ਮੂਢ ਰਾਵ ਅਰੁ ਰੰਕਾ। ਸਭਿ ਕੇ ਸੀਸ ਕਾਲ ਕੋ ਡੰਕਾ।
ਕਰਮ ਸ਼ੁਭਾਸ਼ੁਭ ਜੇ ਕਰਿਯੰਤ। ਗਮਨਹਿ ਸੰਗ ਹੋਤਿ ਜਬ ਅੰਤ॥ ੧੬॥
ਕਾਰਨ ਕਰਨ ਏਕ ਕਰਤਾਰਾ। ਤਿਸ ਆਗੇ ਕਹਾ ਜੀਵ ਬਿਚਾਰਾ।
ਮਾਰਹਿ ਰਾਖਹਿ ਸਭਿ ਕੋ ਸੋਇ। ਯਾਂ ਤੇ ਰਹੀਐ ਤੂਸ਼ਨਿ ਹੋਇ॥ ੧੭॥

*(ਸੂਰਜ ਪ੍ਰਤਾਪ ਰਾਸਿ ੧੨ ਅੰਸੂ ੪੬)*

ਸਤਿਗੁਰ ਦੇ ਪਵਿੱਤਰ ਮੁਖਾਰਬਿੰਦ ਤੋਂ ਨਿਰਵੈਰਤਾ ਦੇ ਬਚਨ ਸੁਣ ਕੇ ਪ੍ਰੇਤ ਬੜਾ ਖੁਸ਼ ਹੋਇਆ। ਫੇਰ ਅੰਤਰ ਧਿਆਨ ਹੋ ਕੇ ਸ਼ਹਿਰੋਂ ਸਤਿਗੁਰਾਂ ਵਾਸਤੇ ਮਿੱਠੇ-ਮਿੱਠੇ ਫਲ ਨਾਸ਼ਪਾਤੀ, ਮੇਵਾ, ਪਿਸਤੇ ਅਨਾਰ ਤੇ ਮਿੱਠੇ ਮਿੱਠੇ ਰਸ ਭਰੇ ਗੰਨੇ ਆਦਿਕ ਲਿਆ ਕੇ ਸਤਿਗੁਰਾਂ ਅੱਗੇ ਰੱਖੇ ਤੇ ਬੇਨਤੀ ਕੀਤੀ, "ਹੇ ਗਰੀਬ ਨਿਵਾਜ਼ ਜੀਓ! ਇਹਨਾਂ ਨੂੰ ਅੰਗੀਕਾਰ ਕਰੋ।"

ਸਤਿਗੁਰਾਂ ਨੇ ਉਸ ਦੀ ਬੇਨਤੀ ਪਰਵਾਨ ਕਰ ਕੇ ਪਹਿਲੇ ਫਲ ਛਕੇ ਫਿਰ ਗੰਨੇ ਚੂਪੇ। ਗੰਨੇ ਚੂਪ ਕੇ ਕੁਝ ਛਿਲਕੇ ਹਵੇਲੀ ਤੋਂ ਬਾਹਰ ਸੁੱਟੀ ਗਏ ਤੇ ਕੁਝ ਆਪਣੇ ਅੱਗੇ।

ਸਤਿਗੁਰਾਂ ਨੇ ਪ੍ਰੇਤ ਨੂੰ ਪੁੱਛਿਆ, "ਇਹ ਦੁੱਖ-ਦਾਈ ਪ੍ਰੇਤ ਜੂਨੀ ਕਿਵੇਂ ਪਾਈ? ਤਾਂ ਉਸ ਪ੍ਰੇਤ ਨੇ ਕਿਹਾ, "ਹੇ ਪ੍ਰਭੂ! ਇਕ ਵਾਰੀ ਮੇਰਾ ਭਰਾਵਾਂ ਨਾਲ ਜਾਇਦਾਦ ਦਾ ਝਗੜਾ ਪੈ ਗਿਆ। ਉਸ ਵੇਲੇ ਲਾਲਚ ਕਰ ਕੇ ਮੈਂ ਝੂਠੀ ਧਰਮ ਦੀ ਸੌਂਹ ਚੁੱਕ ਲਈ, ਜਿਸ ਤੇ ਜਾਇਦਾਦ ਤਾਂ ਮੈਨੂੰ ਮਿਲ ਗਈ ਪਰ ਉਸ ਦਾ ਫਲ ਮੈਨੂੰ ਇਹ ਪ੍ਰੇਤ ਜੂਨ ਮਿਲੀ ਹੈ। ਸੋ ਹੇ ਗਰੀਬ ਨਿਵਾਜ਼ ਪ੍ਰਭੂ ਜੀ! ਹੁਣ ਕਿਰਪਾ ਕਰੋ ਤੇ ਇਸ ਪ੍ਰੇਤ ਜੂਨੀ ਤੋਂ ਛੁਟਕਾਰਾ ਦਿਵਾ ਕੇ ਮੇਰਾ ਕਲਿਆਣ ਕਰੋ।

ਸੁਨਿ ਕਰਿ ਹਾਥ ਬੰਦ ਤਬਿ ਕਹਯੋ। ਇਸ ਕੁਕਰਮ ਤੇ ਅਸ ਤਨ ਲਹਯੋ।

ਪਰਜੋ ਸ਼ਰੀਕਨ ਮਹਿ ਬਡ ਝਗਰਾ। ਵਿਰਸਾ ਮੋਰ ਹਟਾਵਤਿ ਸਗਰਾ॥ ੩੩॥
ਤਬਿ ਮੈਂ ਕਰਿ ਕੈ ਕੂਰੋ ਧਰਮ। ਸਭਿ ਕੇ ਮਨ ਉਪਜਾਯੋ ਭਰਮ।
ਝਗੜਾ ਲਿਯੋ ਜੀਤ ਮੈ ਸਾਰੋ। ਲਗੈ ਪਾਪ ਨਹਿੰ, ਰਿਦੈ ਬਿਚਾਰੋ॥ ੩੪॥
ਤਿਸੀ ਦੋਸ਼ ਤੇ ਅਸ ਮੈਂ ਭਯੋ। ਜਿਸ ਜੂਨੀ ਮੈਂ ਬਹੁ ਦੁਖ ਥਯੋ।
ਆਪ ਕਰਹੁ ਕਰੁਨਾ ਜੇ ਮੋਹਿ। ਦੇਹੁ ਛੁਡਾਇ ਮਹਾਂ ਸੁਖ ਹੋਹਿ॥ ੩੫॥

(ਰਾਸਿ ੧੨, ਅੰਸੂ ੪੭)

ਨਿੰਮ੍ਰਤਾ ਸਹਿਤ ਦੀਨ ਮਨ ਹੋਏ ਪ੍ਰੇਤ ਦੀਆਂ ਬੇਨਤੀਆਂ ਸੁਣ ਕੇ ਸਤਿਗੁਰਾਂ ਕਿਹਾ, "ਚੰਗਾ ਇਹ (ਗੰਨੇ ਦੇ) ਛਿਲਕੇ ਚੂਪ ਲੈ।" ਪ੍ਰੇਤ ਨੇ ਉਸੀ ਤਰ੍ਹਾਂ ਕੀਤਾ ਭਾਵ ਸਤਿਗੁਰਾਂ ਦਾ ਬਚਨ ਮੰਨਦਿਆਂ ਛਿਲਕਾਂ ਚੂਪ ਲਈਆਂ। ਬਸ ਫਿਰ ਕੀ ਸੀ, ਚੂਪਦਿਆਂ ਹੀ ਨਿਹਾਲ ਹੋ ਗਿਆ।

ਉਧਰ ਜਿਹੜੀਆਂ ਹਵੇਲੀ ਤੋਂ ਬਾਹਰ ਛਿਲਕਾਂ ਸੁੱਟੀਆਂ ਸਨ, ਉਹ ਚੁੱਕ ਕੇ ਭਾਈ ਮਤੀ ਦਾਸ ਨੇ ਚੂਪ ਲਈਆਂ। ਉਸ ਗੰਨੇ ਦੀਆਂ ਛਿਲਕਾਂ ਚੂਪਣ ਕਰ ਕੇ ਭਾਈ ਮਤੀ ਦਾਸ ਦੇ ਅੰਦਰ ਬੇਅੰਤ ਸ਼ਕਤੀਆਂ ਆ ਗਈਆਂ, ਪਰ ਇਸ ਅਜਰ ਵਸਤੂ ਨੂੰ ਜਰ ਨਾ ਸਕਿਆ।

ਜਿਸ ਵੇਲੇ ਔਰੰਗਜ਼ੇਬ ਦੇ ਭੇਜੇ ਹੋਏ ਆਦਮੀ ਇਹ ਦੇਖਣ ਆਏ ਕਿ ਕੀ ਵਾਤਾਵਰਨ ਹੈ? ਹਵੇਲੀ ਵਿਚ ਦਾਖਲ ਹੋਏ ਤਾਂ ਕੀ ਦੇਖਦੇ ਹਨ। ਕਿਰਪਾ ਨਿਧਾਨ ਸਤਿਗੁਰੂ ਜੀ ਤਾਂ ਬੜੇ ਸੁਖੀ ਬੈਠੇ ਹਨ। ਰਾਤ ਨੂੰ ਪ੍ਰੇਤ ਨੇ ਇਹਨਾਂ ਨੂੰ ਕੁਝ ਵੀ ਨਹੀਂ ਕਿਹਾ। ਬੜੇ ਹੈਰਾਨ ਹੋ ਕੇ ਬਾਦਸ਼ਾਹ ਕੋਲ ਜਾ ਕੇ ਸਾਰੀ ਵਾਰਤਾ ਦੱਸੀ ਤਾਂ ਫਿਰ ਔਰੰਗੇ ਨੇ ਹੁਕਮ ਕੀਤਾ ਉਹਨਾਂ ਨੂੰ ਸਾਡੇ ਪਾਸ ਬੁਲਾ ਕੇ ਲਿਆਓ।

ਇਧਰ ਮੌਕਾ ਪਾ ਕੇ ਭਾਈ ਮਤੀ ਦਾਸ ਹਵੇਲੀ ਵਿਚ ਪੁੱਜਾ, ਆ ਕੇ ਸਤਿਗੁਰਾਂ ਦੇ ਚਰਨਾਂ 'ਤੇ ਨਮਸਕਾਰ ਕਰ ਕੇ ਬੇਨਤੀ ਕੀਤੀ, "ਗਰੀਬ ਨਿਵਾਜ਼ ਜੀ! ਆਪ ਦੀ ਇਤਨੀਆਂ ਤਕਲੀਫਾਂ ਕਿਉਂ ਸਹਾਰ ਰਹੇ ਜੇ? ਜੇ ਹੁਕਮ ਕਰੋ ਤਾਂ ਇਹਨਾਂ ਤੁਰਕਾਂ ਦਾ ਸਤਿਆਨਾਸ ਕਰ ਦਿਆਂ। ਦਿੱਲੀ ਤੇ ਲਾਹੌਰ (ਜਿਹਨਾਂ ਵਿਖੇ ਇਹਨਾਂ ਦਾ ਬਹੁਤ ਜ਼ੋਰ ਹੈ) ਇਹਨਾਂ ਦੋਹਾਂ ਨੂੰ ਇੱਕ-ਇੱਕ ਹੱਥ ਤੇ ਚੁੱਕ, ਟਕਰਾ ਕੇ ਮਲੀਆਮੇਟ ਕਰ ਦਿਆਂ। ਜੇ ਹੁਕਮ ਕਰੋ ਤਾਂ ਹੁਣੇ ਤੁਰਕੇਸ਼ ਨੂੰ ਸਮੇਤ ਅਹਿਲਕਾਰਾਂ ਤੇ ਰਾਜ ਦੇ ਨਸ਼ਟ ਕਰ ਦਿਆਂ।"

ਦਿੱਲੀ ਅਰੁ ਲਵ ਪੁਰਿ ਬਡ ਖਾਨਾ। ਜਿਨ ਮਹਿ ਤੁਰਕਨਿ ਜ਼ੋਰ ਮਹਾਨਾ।
ਇਸਤ੍ਰੀ ਆਦਿ ਸੁਤਾ ਸੁਤ ਸਾਰੇ। ਬਸਹਿ ਮਲੇਛ ਸਹਿਤ ਪਰਵਾਰੇ॥ ੯॥
ਦੋਨਹੁੰ ਨਗਰਨ ਕੀ ਛਿਤ ਜੇਤੀ। ਅਪਨੇ ਹਾਥ ਉਠਾਵੌਂ ਤੇਤੀ।
ਬਡੇ ਬੇਗ ਸੌਂ ਇਨ ਟਕਰਾਇ। ਭਗਨ ਕਰੌਂ ਮੰਦਿਰ ਸਮੁਦਾਇ॥ ੧੦॥
ਪੁਨ ਔਂਧੇ ਕਰਿ ਦੇਵੌਂ ਗੇਰ। ਜਿਸ ਤੇ ਦੁਸ਼ਟ ਨ ਉਕਸਹਿੰ ਫੇਰ।

(ਰਾਸਿ ੧੨, ਅੰਸੂ ੪੭)

ਸ਼ਾਂਤ ਮੂਰਤੀ ਸਤਿਗੁਰੂ ਜੀ ਭਾਈ ਮਤੀ ਦਾਸ ਦੀਆਂ ਸਾਰੀਆਂ ਗੱਲਾਂ ਸੁਣਦੇ ਰਹੇ। ਜਿਸ ਵੇਲੇ ਭਾਈ ਮਤੀ ਦਾਸ ਸਾਰੀ ਗੱਲ ਕਰ ਕੇ ਚੁੱਪ ਹੋਇਆ ਤਾਂ ਸਤਿਗੁਰੂ ਜੀ ਨੇ ਕਿਹਾ, "ਹੇ ਭਾਈ ਗੁਰਸਿੱਖਾ! ਵਾਹਿਗੁਰੂ ਦਾ ਭਾਣਾ ਮੰਨਣਾ ਚਾਹੀਦਾ ਹੈ, ਉਸ ਦੇ ਹੁਕਮ ਅੰਦਰ ਜੋ ਕੁਝ ਹੋ ਰਿਹਾ ਹੈ, ਉਹ ਠੀਕ ਹੀ ਹੋ ਰਿਹਾ ਹੈ। ਪਹਿਲੇ ਤੂੰ ਇਹ ਦੱਸ ਕਿ ਇਹ ਸ਼ਕਤੀਆਂ ਲਈਆਂ ਕਿਥੋਂ ਹਨ?" ਭਾਈ ਮਤੀ ਦਾਸ ਨੇ ਕਿਹਾ, "ਸੱਚੇ ਪਾਤਸ਼ਾਹ, ਆਪ ਦੀਆਂ ਜੂਠੀਆਂ ਗੰਨੇ ਦੀਆਂ ਛਿਲਕਾਂ ਚੂਪ ਕੇ।" ਗੁਰੂ ਜੀ ਨੇ ਕਿਹਾ, "ਜਿਹਨਾਂ ਦੀਆਂ

ਛਿਲਕਾਂ ਚੂਪ ਕੇ ਤੂੰ ਇਤਨੀ ਸ਼ਕਤੀ ਪ੍ਰਾਪਤ ਕੀਤੀ ਹੈ, ਕੀ ਉਹਨਾਂ ਵਿਚ ਸ਼ਕਤੀ ਨਹੀਂ ਹੈ?

ਫਿਰ ਸਤਿਗੁਰਾ ਨੇ ਕਿਹਾ, "ਮੱਥਾ ਟੇਕ!" ਉਸ ਨੂੰ ਕੀ ਪਤਾ ਸੀ ਕਿ ਗੁਰਾਂ ਦੇ ਮਨ ਅੰਦਰ ਕੀ ਹੈ। ਮੱਥਾ ਟੇਕਦਿਆਂ ਹੀ ਸਤਿਗੁਰਾਂ ਨੇ ਬਾਂਹ ਦਬਾ ਕੇ ਸਾਰੀਆਂ ਸ਼ਕਤੀਆਂ ਖਿੱਚ ਲਈਆਂ। ਨਿਚੋੜੇ ਹੋਏ ਗੰਨੇ ਦੀ ਨਿਆਈਂ ਖਾਲੀ ਹੋ ਜਾਣ ਤੇ ਭਾਈ ਮਤੀ ਦਾਸ ਘਬਰਾਇਆ ਆਪਣੇ ਸਰੀਰ ਨੂੰ ਵੀ ਸੰਭਾਲ ਨਾ ਸਕਿਆ। ਭਾਈ ਮਤੀ ਦਾਸ ਦੇ ਉਠਦਿਆਂ ਹੀ ਸਤਿਗੁਰਾਂ ਨੇ ਕਿਹਾ, "ਹੇ ਭਾਈ ਗੁਰਸਿੱਖਾ! ਹੁਣ ਵਿਖਾ ਸ਼ਕਤੀ? ਦੋਹਾਂ ਸ਼ਹਿਰਾਂ ਨੂੰ ਟਕਰਾ ਕੇ ਵਿਖਾ?" ਪਰ ਹੁਣ ਕਿਥੇ? ਸਭ ਸ਼ਕਤੀਆਂ ਖ਼ਤਮ ਹੋ ਜਾਣ ਕਰ ਕੇ ਡਰਦਿਆਂ-ਡਰਦਿਆਂ ਬੋਲਿਆ, "ਐ ਸਤਿਗੁਰੂ ਜੀ! ਮੈਂ ਆਪ ਜੀ ਦੀ ਰਮਜ਼ ਨਾ ਸਮਝ ਸਕਿਆ। ਮੈਂ ਮੂਰਖ ਥੋਹੜੀ ਜਿਹੀ ਸ਼ਕਤੀ ਪਾ ਕੇ ਆਪ ਜੀ ਦੇ ਭਾਣੇ ਤੋਂ ਬਾਹਰ ਹੋ ਗਿਆ, ਕਿਰਪਾ ਕਰੋ, ਮੇਰੇ ਔਗੁਣਾਂ ਨੂੰ ਨਾ ਚਿਤਾਰੋ, ਕਿਰਪਾ ਕਰ ਕੇ ਇਸ ਭੁੱਲ ਨੂੰ ਬਖਸ਼ੋ ਤੇ ਇਹ ਕਿਰਪਾ ਕਰੋ, ਜੋ ਅੱਗੋਂ ਵਾਸਤੇ ਆਪਣੇ ਭਾਣੇ ਵਿਚ ਚੱਲਣ ਦੀ ਤਾਕਤ ਬਖਸ਼ਣੀ। ਉਧਰ ਬਾਹਰ ਫਿਰ ਰਹੇ ਚੌਂਕੀਦਾਰ ਸਾਰੀਆਂ ਗੱਲਾਂ ਨੋਟ ਕਰੀ ਗਏ। ਦਿਲ ਵਿਚ ਭੈ ਵੀ ਬੜਾ ਉਪਜਿਆ।

ਇਸ ਤਰ੍ਹਾਂ ਸਤਿਗੁਰੂ ਜੀ ਭਾਈ ਮਤੀ ਦਾਸ ਨੂੰ ਸ਼ੁਭ ਸਿੱਖਿਆ ਦੇ ਹੀ ਰਹੇ ਸਨ ਕਿ ਬਾਹਰੋਂ ਔਰੰਗੇ ਦੇ ਭੇਜੇ ਆਦਮੀ ਵੀ ਆ ਗਏ। ਉਹਨਾਂ ਆ ਕੇ ਕਿਹਾ, "ਆਪ ਜੀ ਨੂੰ ਬਾਦਸ਼ਾਹ ਬੁਲਾ ਰਿਹਾ ਹੈ। ਸਤਿਗੁਰੂ ਜੀ ਉਸੇ ਵੇਲੇ ਉਹਨਾਂ ਨਾਲ ਚੱਲ ਪਏ। ਔਰੰਗੇ ਦੇ ਦਰਬਾਰ ਵਿਚ ਜਾ ਕੇ ਉਸ ਨੂੰ ਕਿਹਾ, "ਬਾਦਸ਼ਾਹ! ਸਾਡੇ ਨਾਲ ਤੇਰਾ ਕੀ ਕੰਮ ਪੈ ਗਿਆ ਹੈ, ਜੋ ਤੇਰੇ ਪਾਸੋਂ ਨਹੀਂ ਹੋਇਆ?"

ਸ੍ਰੀ ਸਤਿਗੁਰ ਬੋਲੇ ਤਿਹ ਸਾਥ। ਕਜਾ ਹਮ ਸੋਂ ਕਹਿੰ ਦਿੱਲੀ ਨਾਥ?
ਕੌਨ ਰਾਜ ਹਮਰੇ ਬਸਿ ਜੋਵਾ। ਜੋ ਤੁਮ ਤੇ ਨਹਿੰ ਪੂਰਨ ਹੋਵਾ॥ ੬॥

ਔਰੰਗਜ਼ੇਬ ਨੇ ਕਿਹਾ, "ਹੋਰ ਤਾਂ ਕੋਈ ਕੰਮ ਨਹੀਂ ਸੀ, ਇਕੋ ਇਹੀ ਕੰਮ ਹੈ ਜੋ ਮੇਰੇ ਮਨ ਦਾ ਸੰਕਲਪ ਹੈ, ਸਾਰੇ ਸੰਸਾਰ ਨੂੰ ਇਕ-ਮਈ ਕਰ ਦਿਆਂ। ਅੱਗੇ ਤਾਂ ਦੋ ਮੱਤ ਹਨ, ਇਕ ਹਿੰਦੂ ਤੇ ਦੂਸਰਾ ਮੁਸਲਮਾਨ ਪਰ ਹੁਣ ਇਹਨਾਂ ਦੋਹਾਂ ਨੂੰ ਇਕ ਕਰਨਾ ਚਾਹੁੰਦਾ ਹਾਂ। ਭਾਵ ਸਭਨਾਂ ਨੂੰ ਮੁਸਲਮਾਨ ਬਨਾਣਾ ਚਾਹੁੰਦਾ ਹਾਂ।"

ਸਭਿ ਜਗ ਮੁਸਲਮਾਨ ਕਰਿ ਦੇਨਾ। ਏਕ-ਮਈ ਸਭਿ ਕੋ ਪਿਖ ਲੇਨਾ।
ਹਿੰਦੂ ਰਹੈ ਨ ਭੂ ਮਾਂਹਿ ਕੋਊ। ਇਹ ਨਿਸਚਾ ਹਮਰੇ ਦਿਢ ਹੋਊ॥ ੮॥
ਕਾਚੋ ਹਿੰਦੁਨ ਕੋ ਮਤਿ ਕੂੜਾ। ਬਕਹਿੰ ਤੁਫਾਨ ਮਿਲਹਿੰ ਗਨ ਮੂੜਾ।
ਇਨਹਿੰ ਚਲਾਵੌਂ ਰਾਹ ਖੁਦਾਇ। ਦੋਜ਼ਕ ਗਿਰਤੇ ਲੇਂਹੁ ਬਚਾਇ॥ ੯॥

*(ਰਾਸਿ ੧੨, ਅੰਸੂ ੪੮)*

ਇਥੇ ਹੀ ਬਸ ਨਹੀਂ ਔਰੰਗੇ ਨੇ ਕਿਹਾ, "ਜੋ ਵੀ ਮੇਰੇ ਕਹਿਣ ਨਾਲ ਇਸਲਾਮ ਵਿਚ ਪ੍ਰਵੇਸ਼ ਕਰੇਗਾ, ਉਸ ਨੂੰ ਮੈਂ ਬੜਾ ਧਨ ਪਦਾਰਥ ਦਿਆਂਗਾ। ਰਹਿਣ ਲਈ ਮਕਾਨ, ਗੁਜ਼ਾਰੇ ਵਾਸਤੇ ਜ਼ਮੀਨ ਆਦਿਕ ਸਭ ਕੁਝ ਦਿਆਂਗਾ। ਬਲਕਿ ਇਸਲਾਮ ਬਦਲੇ ਮੈਂ ਆਪਣੀ ਲੜਕੀ ਦੇਣ ਨੂੰ ਤਿਆਰ ਹਾਂ, ਏਹੀ ਮੇਰਾ ਅਸਲੀ ਉਦੇਸ਼ ਹੈ, ਜਿਸ ਦੇ ਪੂਰਿਆਂ ਕਰਨ ਵਾਸਤੇ ਆਪ ਜੀ ਨੂੰ ਬੁਲਾਇਆ ਹੈ।"

ਇਸ ਤਰ੍ਹਾਂ ਸ਼ਰਅ ਦੇ ਪੁਤਲੇ ਔਰੰਗਜ਼ੇਬ ਨੂੰ ਮਜ਼੍ਹਬੀ ਦਾਵਿਆਂ ਵਿਚ ਖਲੋਤਾ ਜਾਣ ਕੇ ਸਤਿਗੁਰਾਂ ਨੇ ਕਿਹਾ, "ਹੇ ਔਰੰਗਜ਼ੇਬ! ਜਿਸ ਤਰ੍ਹਾਂ ਖੁਦਾ ਦੀ ਇੱਛਾ ਹੋਵੇ ਸਾਨੂੰ ਉਹੀ ਕੰਮ ਕਰਨਾ ਚਾਹੀਦਾ ਹੈ। ਜੇਕਰ ਖੁਦਾ ਨੂੰ ਇਹੀ ਭਾਉਂਦਾ ਹੁੰਦਾ ਕਿ ਸੰਸਾਰ ਵਿਚ ਸਾਰੇ ਮੁਸਲਮਾਨ ਹੀ ਹੋਣੇ ਚਾਹੀਦੇ ਹਨ ਤਾਂ ਹਿੰਦੂ ਪੈਦਾ ਹੀ ਨਾ

ਕਰਦਾ ਪਰ ਉਸ ਨੇ ਆਪਣੀ ਇੱਛਾ ਅਨੁਸਾਰ ਹਿੰਦੂ ਮੁਸਲਮਾਨ ਦੋਨੋਂ ਪੈਦਾ ਕੀਤੇ ਹਨ। ਪੈਦਾ ਕਰ ਕੇ ਫਿਰ ਆਪ ਹੀ ਸਾਰਿਆਂ ਦੀ ਪਾਲਣਾ ਕਰਦਾ ਹੈ।'' ਔਰੰਗੇ ਨੇ ਕਿਹਾ, ''ਇਸ ਗੱਲ ਦਾ ਮੈਨੂੰ ਨਿਸਚਾ ਕਿਵੇਂ ਹੋਵੇ ਕਿ ਖੁਦਾ ਨੂੰ ਦੋਵੇਂ ਭਉਂਦੇ ਹਨ?''

ਸਤਿਗੁਰਾਂ ਨੇ ਕਿਹਾ, ''ਚੰਗਾ, ਪਹਿਲੇ ਤੂੰ ਪੰਜ ਮਣ ਕਾਲੀਆਂ ਮਿਰਚਾਂ ਮੰਗਵਾ ਕੇ ਉਹਨਾਂ ਨੂੰ ਚੰਗੀ ਤਰ੍ਹਾਂ ਅੱਠ ਪਹਿਰ ਸੜਵਾ ਫਿਰ ਤੈਨੂੰ ਉੱਤਰ ਦਿਆਂਗੇ।'' ਔਰੰਗੇ ਨੇ ਉਸੇ ਤਰ੍ਹਾਂ ਕੀਤਾ ਤੇ ਫਿਰ ਗੁਰੂ ਜੀ ਤੋਂ ਪੁੱਛਿਆ, ''ਹੁਣ ਕੀ ਕਰਨਾ ਚਾਹੀਦਾ ਹੈ?'' ਸਤਿਗੁਰਾਂ ਕਿਹਾ— ''ਹੁਣ ਇਸ ਨੂੰ ਚੰਗੀ ਤਰ੍ਹਾਂ ਮਲਵਾ ਕੇ ਛਣਵਾ ਦੇਹ।'' ਔਰੰਗਜ਼ੇਬ ਨੇ ਉਸੇ ਤਰ੍ਹਾਂ ਕਰਵਾ ਦਿੱਤਾ ਪਰ ਉਸ ਵਿਚੋਂ ਤਿੰਨ ਮਿਰਚਾਂ ਬਾਕੀ ਸਾਬਤ ਬਚੀਆਂ। ਜਿਨ੍ਹਾਂ ਨੂੰ ਸੇਕ ਮਾਤਰ ਵੀ ਨਹੀਂ ਸੀ ਲੱਗਾ। ਇਹ ਦੇਖ ਕੇ ਗੁਰੂ ਜੀ ਨੇ ਕਿਹਾ, ''ਹੇ ਰਾਜਨ! ਤੇਰੇ ਪ੍ਰਸ਼ਨ ਦਾ ਇਹੀ ਉੱਤਰ ਹੈ।'' ਔਰੰਗਜ਼ੇਬ ਨੇ ਕਿਹਾ, ''ਮੈਨੂੰ ਇਸ ਗੱਲ ਦੀ ਕੋਈ ਵੀ ਸਮਝ ਨਹੀਂ ਆਈ, ਆਪ ਨਿਰਣਾ ਕਰ ਕੇ ਦੱਸੋ? ਗੁਰੂ ਜੀ ਨੇ ਕਿਹਾ, 'ਹੇ ਬਾਦਸ਼ਾਹ! ਤੈਨੂੰ ਅਜੇ ਵੀ ਸਮਝ ਨਹੀਂ ਆਈ? ਆਪਣੇ ਮਨ ਵਿਚ ਵਿਚਾਰ, ਇਨ੍ਹਾਂ ਤਿੰਨਾਂ ਮਿਰਚਾਂ ਦੇ ਬਚਣ ਦਾ ਇਹ ਭਾਵ ਹੈ ਕਿ ਤੂੰ ਤਾਂ ਦੋਹਾਂ ਤੋਂ ਇਕ ਕਰਨਾ ਚਾਹੁੰਦਾ ਹੈਂ ਪਰ ਖੁਦਾ ਦੀ ਮਰਜ਼ੀ ਦੋ ਤੋਂ ਤਿੰਨ ਕਰਨ ਦੀ ਹੈ।

ਜਿਮ ਖੁਦਾਇ ਕੀ ਮਰਜ਼ੀ ਅਹੈ। ਉੱਤਰ ਤਥਾ ਮਿਰਚ ਇਹ ਕਹੈਂ॥ ੩੪॥
ਇਕ ਕਰਿ ਦੇਉਂ ਚਾਹਿ ਇਹ ਤੇਰੀ। ਨਹਿ ਖੁਦਾਇ ਕੀ ਹਮ ਨੇ ਹੇਰੀ।
ਪੂਰਬ ਹਿੰਦੁ ਤੁਰਕ ਜਗ ਦੋਇ। ਅਬ ਤੇ ਤੀਨ ਜਾਨੀਏ ਹੋਇ॥ ੩੫॥
ਯਾਂ ਤੇ ਮਿਰਚਨ ਕੋ ਦ੍ਰਿਸ਼ਟਾਂਤ। ਪ੍ਰਭੁ ਮਰਜ਼ੀ ਦੇਖਨਿ ਸੱਖਜਾਤ।
ਹੋਇ ਨ ਏਕੋ, ਦੋਇ ਨ ਰਹੈਂ। ਬਨਹਿ ਤੀਨ ਪੁਨ ਥਿਰਤਾ ਲਹੈਂ॥ ੪੧॥
ਇਹ ਖੁਦਾਇ ਕੀ ਲਖਹੁ ਰਜ਼ਾਇ। ਜਿਸ ਕੋ ਕੋਇ ਨ ਸਕਹਿ ਮਿਟਾਇ।
ਚਲਿਬੋ ਸ਼੍ਰੀ ਪ੍ਰਭੁ ਕੇ ਅਨੁਸਾਰੀ। ਧਰਮ ਰੀਤਿ ਇਹ ਲਖਹੁ ਹਮਾਰੀ॥ ੪੨॥

*(ਗੁਰ ਪ੍ਰਤਾਪ ਸੂਰਜ, ਰਾਸਿ ੧੨, ਅੰਸੂ ੪੮)*

ਐਹੋ ਜਿਹਾ ਅਸਚਰਜ ਕੌਤਕ ਦੇਖ ਕੇ ਔਰੰਗੇ ਦੇ ਮਨ ਵਿਚ ਸੰਸਾ ਹੋਇਆ ਕਿਤੇ ਮੇਰਾ ਮਨ ਇਹਨਾਂ ਉਪਰ ਭਰਮ ਹੀ ਨਾ ਜਾਏ ਜਿਸ ਤੇ ਮੈਂ ਆਪਣੇ ਆਸ਼ੇ ਤੋਂ ਡਿੱਗ ਹੀ ਨਾ ਪਵਾਂ। ਇਸ ਤਰ੍ਹਾਂ ਡਰੇ ਹੋਏ ਨੇ ਜੇਲ੍ਹ ਕਰਮਚਾਰੀਆਂ ਨੂੰ ਕਹਿ ਕੇ ਉਸੇ ਵਕਤ ਕੈਦ-ਖਾਨੇ ਵਿਚ ਬੰਦ ਕਰਵਾ ਦਿੱਤਾ ਤੇ ਉਪਰ ਕਰੜਾ ਪਹਿਰਾ ਲਗਵਾ ਦਿੱਤਾ। ਉਪਰੰਤ ਪਹਿਰੇਦਾਰ ਮਤੀ ਦਾਸ ਤੇ ਸਤਿਗੁਰਾਂ ਵਿਚਕਾਰ ਹੋਏ ਬਚਨਾਂ ਦਾ ਰੋਜ਼ਨਾਮਚਾ ਲੈ ਕੇ ਹਾਜ਼ਰ ਹੋਇਆ, ਜਿਸ ਵੇਲੇ ਔਰੰਗਜ਼ੇਬ ਨੇ ਉਹ ਰੋਜ਼ਨਾਮਚਾ ਪੜ੍ਹਿਆ। ਪੜ੍ਹ ਕੇ ਬੜਾ ਘਬਰਾ ਗਿਆ। ਖਤਰਾ ਜਾਣ ਕੇ ਉਸੇ ਵਕਤ ਮਤੀ ਦਾਸ ਨੂੰ ਪਕੜ ਮੰਗਵਾਇਆ ਤੇ ਮਤੀ ਦਾਸ ਨੂੰ ਕਿਹਾ, ਹੁਣ ਕਰਾਮਾਤ ਦਿਖਾ?''

ਮਤੀ ਦਾਸ ਨੇ ਕਿਹਾ, ''ਸਤਿਗੁਰਾਂ ਦੀ ਕਿਰਪਾ ਨਾਲ ਕਰ ਤਾਂ ਸਭ ਕੁਝ ਸਕਦਾ ਹਾਂ ਪਰ ਕਰਾਮਾਤ ਵਿਖਾਣ ਦਾ ਹੁਕਮ ਨਹੀਂ।

ਔਰੰਗਜ਼ੇਬ ਨੇ ਕਿਹਾ, ''ਜੇ ਕਰਾਮਾਤ ਨਹੀਂ ਵਿਖਾਣੀ ਤਾਂ ਦੀਨ ਕਬੂਲ ਕਰ ਲੈ?''

ਮਤੀ ਦਾਸ ਨੇ ਇਨਕਾਰ ਕਰਦਿਆਂ ਕਿਹਾ, ''ਮੈਨੂੰ ਆਪਣਾ ਹੀ ਧਰਮ ਪਿਆਰਾ ਹੈ, ਕਿਸੇ ਕੀਮਤ 'ਤੇ ਵੀ ਮੈਂ ਆਪਣਾ ਧਰਮ ਨਹੀਂ ਛੱਡਾਂਗਾ।''

ਚੰਗਾ, ਫਿਰ ਮੌਤ ਨਾਲ ਖੇਡਣ ਲਈ ਤਿਆਰ ਹੋ ਜਾਹ। ਮੁਲਾਣਿਆਂ ਨੇ ਵੀ ਲਾਲ ਕਿਤਾਬ ਖੋਹਲ ਲਈ,

ਦੋ ਚਾਰ ਪਤਰੇ ਏਧਰ ਤੇ ਦੋ ਚਾਰ ਪਤਰੇ ਉਧਰ ਫਰੋਲ ਕੇ ਫਤਵਾ ਲਗਾ ਦਿੱਤਾ ਕਿ ਇਸ ਨੂੰ ਦੋ ਫੱਟਿਆਂ ਵਿਚ ਜਕੜ ਕੇ ਆਰੇ ਨਾਲ ਲੱਕੜ ਵਾਂਗੂ ਚੀਰ ਕੇ ਦੋਫਾੜ ਕਰ ਦਿਓ। ਉਸ ਵੇਲੇ ਜਲਾਦਾਂ ਨੂੰ ਸੱਦਿਆ ਗਿਆ, ਚਾਂਦਨੀ ਚੌਕ ਵਿਚ ਮਤੀ ਦਾਸ ਨੂੰ ਦੋ ਤਖਤਿਆਂ ਵਿਚ ਜਕੜ ਦਿੱਤਾ ਗਿਆ। ਜਲਾਦ ਆਰਾ ਲੈ ਕੇ ਖੜੇ ਸਨ। ਬਸ ਹੁਕਮ ਦੀ ਦੇਰ ਹੈ, ਉਸੇ ਵਕਤ ਜੀਉਂਦੇ ਜੀ ਦੇ ਦੋ ਫਾੜ ਕਰ ਦਿੱਤੇ ਜਾਣਗੇ। ਮੁੱਲਾਂ ਅੱਗੇ ਵਧਿਆ ਤੇ ਕਿਹਾ, "ਦੇਖ! ਐਵੇਂ ਭੰਗ ਦੇ ਭਾੜੇ ਜਾਨ ਨਾ ਗਵਾ। ਇਸਲਾਮ ਕਬੂਲ ਕਰ ਲੈ। ਧਨ-ਦੌਲਤ ਨਾਲ ਸਭ ਖੁਸ਼ੀਆਂ ਮਿਲ ਜਾਣਗੀਆਂ। ਜੇ ਨਹੀਂ ਮੰਨੇਗਾ ਤਾਂ ਮੌਤ ਤਿਆਰ ਹੈ।"

ਇਹ ਗੱਲਾਂ ਸੁਣ ਕੇ ਗੁਰੂ ਦਾ ਸਿੱਖ ਘਬਰਾਇਆ ਨਹੀਂ, ਮਨ ਵਿਚ ਪੂਰਨ ਭਰੋਸਾ ਹੈ। ਗੁਰੂ ਜੀ ਮੇਰੀ ਜ਼ਰੂਰ ਸਹਾਇਤਾ ਕਰਨਗੇ। ਇਹ ਤਾਂ ਮੇਰਾ ਵਾਲ ਵਿੰਗਾ ਨਹੀਂ ਕਰ ਸਕਦੇ। ਇਸ ਤਰ੍ਹਾਂ ਪੱਕੇ ਭਰੋਸੇ ਨਾਲ ਮਤੀ ਦਾਸ ਨੇ ਕਿਹਾ, "ਤੁਹਾਡਾ ਦੀਨ ਨਹੀਂ ਕਬੂਲ ਕਰਾਂਗਾ। ਜੋ ਤੁਹਾਡੀ ਮਰਜ਼ੀ ਹੈ ਉਹ ਤੁਸੀਂ ਕਰੋ।" ਇਤਨਾ ਕਹਿਕੇ ਚੁੱਪ ਕਰ ਗਿਆ। ਸਤਿਗੁਰਾਂ ਦੇ ਚਰਨ ਕੰਵਲਾਂ ਦਾ ਧਿਆਨ ਧਰ ਕੇ ਜਪੁ ਜੀ ਸਾਹਿਬ ਦਾ ਪਾਠ ਅਰੰਭ ਕਰ ਕੇ ਪਾਠ ਵਿਚ ਹੀ ਲੀਨ ਹੋ ਗਿਆ।

ਇਤਨੇ ਨੂੰ ਮੌਲਵੀ ਨੇ ਬੜੇ ਗੁੱਸੇ ਨਾਲ ਜਲਾਦਾਂ ਨੂੰ ਆਰਾ ਚਲਾਉਣ ਦਾ ਹੁਕਮ ਦੇ ਦਿੱਤਾ। ਬਸ! ਹੁਕਮ ਦੀ ਦੇਰ ਸੀ ਉਸੇ ਵਕਤ ਸਿਰ 'ਤੇ ਆਰਾ ਰੱਖ ਕੇ ਵਿਚਕਾਰੋਂ ਦੋ ਫਾੜ ਕਰ ਦਿੱਤੇ। ਹਾਲੀਂ "ਅਸੰਖ ਜਪ ਅਸੰਖ ਭਾਉ" ਦੀ ਹੀ ਪਉੜੀ ਤੇ ਪਾਠ ਸੀ ਕਿ ਇਕ ਹਿੱਸਾ ਇਕ ਪਾਸੇ ਤੇ ਦੂਸਰਾ ਦੂਸਰੇ ਪਾਸੇ ਜਾ ਡਿੱਗਾ ਪਰ ਦੋਹਾਂ ਹਿੱਸਿਆਂ ਵਿਚੋਂ ਇਕ ਸਾਰ ਪਾਠ ਹੁੰਦਾ ਰਿਹਾ। ਇਸ ਅਸਚਰਜ ਕੌਤਕ ਨੂੰ ਦੇਖ ਕੇ ਸਭ ਹੈਰਾਨ ਹੋ ਰਹੇ ਸਨ। ਜਪੁ ਜੀ ਸਾਹਿਬ ਦੇ ਪਾਠ ਦੇ ਭੋਗ ਉਪਰੰਤ ਅਰਦਾਸਾ ਸੋਧ ਕੇ ਕਿਹਾ, "ਹੇ ਔਰੰਗੇ! ਯਾਦ ਰੱਖ, ਅੱਜ ਤੋਂ ਲੈ ਕੇ ਤੂੰ ਦਿੱਲੀ ਵਿਚ ਸੁਖ ਦੀ ਨੀਂਦੇ ਸੌਂ ਨਹੀਂ ਸਕੇਂਗਾ।" ਉਪਰੰਤ ਸਰੀਰ ਸ਼ਾਂਤ ਹੋ ਗਿਆ।

ਫਿਰ ਭਾਈ ਦਿਆਲੇ ਜੀ ਨੂੰ ਬੁਲਾ ਕੇ ਤਿੰਨ ਸ਼ਰਤਾਂ ਕਹੀਆਂ, "ਕਰਾਮਾਤਾ ਵਿਖਾਅ, ਜਾਂ ਇਸਲਾਮ ਕਬੂਲ ਕਰ, ਜੇ ਇਸਲਾਮ ਕਬੂਲ ਨਹੀਂ ਕਰਨਾ ਤਾਂ ਮਰਨ ਲਈ ਤਿਆਰ ਹੋ ਜਾ।"

ਉਸ ਵੇਲੇ ਭਾਈ ਦਿਆਲੇ ਜੀ ਨੇ ਵੀ ਮੌਤ ਨੂੰ ਹੀ ਕਬੂਲ ਕੀਤਾ ਜਿਸ ਤੇ ਕਾਜ਼ੀਆਂ ਨੇ ਫਤਵਾ ਲਗਾ ਦਿੱਤਾ ਕਿ ਇਸ ਨੂੰ ਦੇਗ ਵਿਚ ਪਾ ਕੇ ਉਬਾਲ ਦਿਓ। ਸੋ ਉਵੇਂ ਕੀਤਾ ਗਿਆ।

ਇਸ ਭਿਆਨਕ ਕੌਤਕ ਨੂੰ ਦੇਖ ਕੇ ਦੂਸਰੇ ਨਾਲ ਦੇ ਦੋ ਸਿੱਖ ਭਾਈ ਊਦੋ ਜੀ ਤੇ ਸਾਹਿਬ ਚੰਦ ਜੀ ਘਬਰਾਅ ਗਏ। ਉਹਨਾਂ ਸਤਿਗੁਰਾਂ ਅੱਗੇ ਬੇਨਤੀ ਕੀਤੀ, "ਗੁਰੂ ਜੀ! ਅਸੀਂ ਤਾਂ ਕੁਥਾਂ ਮਾਰੇ ਗਏ।"

ਸਤਿਗੁਰਾਂ ਕਿਹਾ, "ਤੁਸੀਂ ਕੁਥਾਂ ਨਹੀਂ ਮਾਰੇ ਗਏ। ਜੇ ਜਾਣਾ ਚਾਹੁੰਦੇ ਹੋ ਤਾਂ ਜਾ ਸਕਦੇ ਹੋ, ਅਜੇ ਕਾਫੀ ਸਮਾਂ ਹੈ।"

ਸਤਿਗੁਰਾਂ ਦੇ ਮੁਖ ਤੋਂ ਐਸੇ ਬਚਨ ਸੁਣ ਕੇ ਇਨ੍ਹਾਂ ਨੇ ਕਿਹਾ ਕਿ ਕਿਵੇਂ ਜਾਈਏ? ਹੱਥਾਂ ਵਿਚ ਹੱਥਕੜੀਆਂ ਤੇ ਪੈਰਾਂ ਵਿਚ ਬੇੜੀਆਂ ਪਈਆਂ ਹੋਈਆਂ ਹਨ ਅਤੇ ਜੇਲ੍ਹ ਵਿਚ ਬੰਦ ਹਾਂ, ਕਰੜੇ ਪਹਿਰੇ ਹਨ।

ਗੁਰੂ ਜੀ ਨੇ ਕਿਹਾ, "ਹੇ ਗੁਰਸਿੱਖੋ! ਭਰੋਸਾ ਕਰੋ, ਜੇ ਜਾਣਾ ਚਾਹੁੰਦੇ ਹੋ ਤਾਂ ਤੁਹਾਡੇ ਸਾਰੇ ਬੰਧਨ ਖੁੱਲ੍ਹ ਜਾਣਗੇ।"

ਸਤਿਗੁਰਾਂ ਦੇ ਇਸ ਤਰ੍ਹਾਂ ਦੇ ਬਚਨ ਕਰਨ ਦੀ ਦੇਰ ਸੀ, ਜੋ ਸਾਰੇ ਰਸਤੇ ਸਾਫ ਹੋ ਗਏ। ਬਿਨਾਂ ਕਿਸੀ ਰੁਕਾਵਟ ਦੇ ਸਹੀ ਸਲਾਮਤ ਕੈਦ ਵਿਚੋਂ ਨਿਕਲ ਕੇ ਅਨੰਦਪੁਰ ਨੂੰ ਚਲੇ ਗਏ।

ਇਧਰ ਜਿਸ ਵੇਲੇ ਸੂਰਜ ਚੜ੍ਹਿਆ, ਸੁੱਤੇ ਪਏ ਪਹਿਰੇਦਾਰ ਅੱਖਾਂ ਮਲਦੇ-ਮਲਦੇ ਉਠੇ ਤਾਂ ਕੀ ਦੇਖਦੇ ਹਨ ਕਿ ਦੋ ਕੈਦੀ ਤਾਂ ਅੰਦਰ ਹੈਨ ਹੀ ਨਹੀਂ ਬੇੜੀਆਂ ਹੱਥਕੜੀਆਂ ਪਈਆਂ ਹਨ, ਦਰਵਾਜ਼ੇ ਵੀ ਬੰਦ ਹਨ।

ਬੜੇ ਘਬਰਾਏ, ਇਧਰ-ਉਧਰ ਦੌੜੇ ਪਰ ਹੁਣ ਕੀ ਬਣ ਸਕਦਾ ਸੀ। ਆਖਰ ਬਾਦਸ਼ਾਹ ਨੂੰ ਜਾ ਕੇ ਖਬਰ ਦਿੱਤੀ। ਔਰੰਗਜ਼ੇਬ ਨੂੰ ਪਤਾ ਲੱਗਣ ਤੇ ਉਹ ਵੀ ਬੜਾ ਹੈਰਾਨ ਹੋਇਆ ਕਿ ਕੈਦ ਵਿਚੋਂ ਨਿਕਲ ਕਿਵੇਂ ਗਏ। ਉਸ ਨੂੰ ਤਾਂ ਫ਼ਿਕਰ ਪੈ ਗਿਆ ਕਿ ਕਿਧਰੇ ਸਤਿਗੁਰੂ ਵੀ ਨਾ ਨਿਕਲ ਜਾਣ। ਉਸੇ ਵੇਲੇ ਇਕ ਤੰਗ ਪਿੰਜਰਾ ਜਿਸ ਦੇ ਉਪਰੋਂ ਅੰਦਰਵਾਰ ਸੂਏ ਮੁੜੇ ਹੋਏ ਸਨ, ਜਿਸ ਵਿਚ ਆਰਾਮ ਨਾਲ ਬੈਠਿਆ ਵੀ ਨਹੀਂ ਜਾਂਦਾ ਸੀ ਤੇ ਨਾ ਖਲੋਤਾ ਜਾ ਸਕਦਾ ਸੀ, ਉਸ ਵਿਚ ਸ੍ਰੀ ਗੁਰੂ ਜੀ ਨੂੰ ਬੰਦ ਕਰ ਦਿੱਤਾ ਪਰ ਸ਼ਾਂਤ ਮੂਰਤੀ ਤ੍ਰਿਲੋਕੀ ਨਾਥ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਅਨੰਦ ਵਿਚ ਹੀ ਮਸਤ ਰਹੇ।

ਪਹਿਲੇ ਵੀ ਜਿਸ ਵੇਲੇ ਜੇਹਲ ਵਿਚ ਸਨ ਸਤਿਗੁਰੂ ਜੀ ਪ੍ਰੇਮੀ ਸਿੱਖਾਂ ਦੇ ਯਾਦ ਕਰਨ ਤੇ ਉਹਨਾਂ ਦੇ ਘਰ ਜਾ ਕੇ ਪ੍ਰਸ਼ਾਦ ਛਕਿਆ ਕਰਦੇ ਸਨ। ਹਰ ਰੋਜ਼ ਸਵੇਰੇ ਜਮਨਾ 'ਤੇ ਇਸ਼ਨਾਨ ਕਰਨ ਜਾਂਦੇ। ਕਈ ਵਾਰੀ ਸਤਿਗੁਰਾਂ ਨੂੰ ਕਾਜ਼ੀ ਨੇ ਸਿੱਖਾਂ ਦੇ ਘਰ ਭੋਜਨ ਛਕਣ ਜਾਂਦਿਆਂ ਦੇਖਿਆ ਤੇ ਕਈ ਵਾਰੀ ਜਮਨਾ 'ਤੇ ਇਸ਼ਨਾਨ ਕਰਦਿਆਂ ਦੇਖਿਆ। ਪਰ ਜਦੋਂ ਕੋਈ ਬਾਦਸ਼ਾਹ ਪਾਸ ਸ਼ਿਕਾਇਤ ਕਰਦਾ ਤੇ ਬਾਦਸ਼ਾਹ ਪੜਤਾਲ ਕਰਦਾ ਤਾਂ ਸਤਿਗੁਰੂ ਜੀ ਜੇਲ੍ਹ ਵਿਚ ਹੁੰਦੇ। ਜਦੋਂ ਦੇ ਤੰਗ ਪਿੰਜਰੇ ਵਿਚ ਕੈਦ ਕੀਤੇ ਸਨ ਤਾਂ ਭੀ ਸਿੱਖਾਂ ਦੇ ਘਰ ਜਾਂਦੇ ਰਹੇ। ਕਈ ਵਾਰੀ ਜੇਲ੍ਹ ਦੇ ਦਰੋਗੇ ਨੂੰ ਤਾੜਿਆ ਗਿਆ ਪਰ ਉਹ ਵੀ ਕੀ ਕਰ ਸਕਦਾ ਸੀ, ਜਦ ਕਿ ਸਤਿਗੁਰੂ ਜੀ ਉਸੇ ਤਰ੍ਹਾਂ ਹਰ ਵੇਲੇ ਜੇਲ੍ਹ 'ਚ ਨਜ਼ਰ ਆਉਂਦੇ ਸਨ।

ਸਤਿਗੁਰਾਂ ਦੇ ਅਜਿਹੇ ਅਸਚਰਜ ਕੌਤਕ ਦੇਖ-ਦੇਖ ਕੇ ਮੁਸਲਮਾਨ ਹੋਣ ਦੇ ਬਾਵਜੂਦ ਵੀ ਜੇਲ੍ਹ ਦਾ ਦਰੋਗਾ ਤੇ ਹੋਰ ਉਸ ਦੇ ਸਾਥੀ (ਸਿਪਾਹੀ, ਪਹਿਰੇਦਾਰ) ਸਤਿਗੁਰਾਂ ਦੇ ਸ਼ਰਧਾਲੂ ਬਣ ਗਏ। ਬਾਦਸ਼ਾਹ ਦਾ ਹੁਕਮ ਚਾਹੇ ਮੰਨਣਾ ਪੈਂਦਾ ਸੀ ਪਰ ਹੁਣ ਆਪਣੇ ਵੱਲੋਂ ਨਰਮਾਈ ਰੱਖਣ ਲੱਗ ਪਏ।

ਉਧਰ ਜਿਸ ਵੇਲੇ ਸਤਿਗੁਰਾਂ ਦੀ ਅਪਾਰ ਬਖਸ਼ਸ਼ ਕਰ ਕੇ ਦੋ ਸਿੱਖ ਭਾਈ ਊਦੋ ਜੀ ਤੇ ਭਾਈ ਸਾਹਿਬ ਚੰਦ ਜੀ ਚਲਦੇ-ਚਲਦੇ ਅਨੰਦਪੁਰ ਸਾਹਿਬ ਪਹੁੰਚ ਗਏ ਤਾਂ ਉਹਨਾਂ ਨੇ ਦਸਮੇਸ਼ ਪਿਤਾ ਜੀ ਦੇ ਚਰਨਾਂ ਵਿਚ ਪੁੱਜ ਕੇ ਸਾਰੀ ਗੱਲ-ਬਾਤ ਸੁਣਾਈ ਕਿ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ ਉਹਨਾਂ ਦੇ ਸਰੀਰ ਨੂੰ ਦੋ ਫਾੜ ਕਰ ਦਿੱਤਾ ਗਿਆ ਹੈ ਅਤੇ ਭਾਈ ਦਿਆਲੇ ਜੀ ਨੂੰ ਜਿਉਂਦਿਆਂ ਦੇਗ ਵਿਚ ਉਬਾਲ ਦਿੱਤਾ ਗਿਆ ਹੈ। ਅਸੀਂ ਤਾਂ ਸਤਿਗੁਰਾਂ ਪਾਸੋਂ ਆਗਿਆ ਲੈ ਕੇ ਆ ਗਏ ਹਾਂ।

ਇਸ ਤਰ੍ਹਾਂ ਦੇ ਬਚਨ ਸੁਣ ਕੇ ਅੰਤਰਜਾਮੀ ਦਸਮੇਸ਼ ਪਿਤਾ ਜੀ ਨੇ ਖਬਰ ਲੈਣ ਲਈ ਇਕ ਸਿੱਖ ਨੂੰ ਬਖਸ਼ਸ਼ ਭਰਿਆ ਹੱਥ ਰੱਖ ਕੇ ਦਿੱਲੀ ਨੂੰ ਭੇਜ ਦਿੱਤਾ। ਸਤਿਗੁਰਾਂ ਦੀ ਅਪਾਰ ਬਖਸ਼ਸ਼ ਦਾ ਸਦਕਾ ਉਹ ਗੁਰਸਿੱਖ ਇਕ ਸਾਰ ਰਾਤ ਦਿਨੇ ਚਲਦਾ-ਚਲਦਾ ਦਿੱਲੀ ਪੁੱਜਿਆ ਤੇ ਜੇਲ੍ਹ ਦੇ ਦਰੋਗੇ ਦੀ ਮੱਦਦ ਨਾਲ ਸਤਿਗੁਰਾਂ ਪਾਸ ਹਾਜ਼ਰ ਹੋ ਕੇ ਸਤਿਗੁਰਾਂ ਦੇ ਚਰਨਾਂ 'ਤੇ ਮੱਥਾ ਟੇਕਿਆ।

ਫੇਰ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹ ਜੀ! ਆਪ ਮਿਲੇ ਤੋਂ ਬਿਨਾਂ ਹੀ ਚਲੇ ਆਏ ਹੋ ਇਸ ਕਰ ਕੇ ਅਨੰਦਪੁਰ ਵਾਸੀ ਸਾਰੀ ਸੰਗਤ ਉਦਾਸ ਹੈ।'

ਇਹ ਗੱਲ ਸੁਣ ਕੇ ਹਜ਼ੂਰ ਨੇ ਕਲਮ ਦਵਾਤ ਮੰਗਵਾ ਕੇ ਪੱਤ੍ਰਕਾ ਦੇ ਰੂਪ ਵਿਚ ਸ਼ਲੋਕ ਲਿਖਣੇ ਸ਼ੁਰੂ ਕੀਤੇ-

ਬਿਨਾ ਮਿਲੇ ਸਭਿ ਕੇ ਚਲਿ ਆਏ। ਬਹੁਤ ਬਿਸੂਰਤਿ ਸਿੱਖ ਸਮੁਦਾਏ।
ਸੁਨਿ ਕਰਿ ਸਭਿਹਨਿ ਕੇਰ ਬ੍ਰਿਤੰਤਾ। ਲੇ ਕਾਗਦਿ ਕਰ ਮਾਂਹਿ ਭਗਵੰਤਾ॥ ੧੧॥
ਕਲਮਦਾਨ ਕੋ ਤਬਿ ਮੰਗਵਾਯੋ। ਜਮਾਦਾਰ ਕੋ ਨਰ ਲੇ ਆਯੋ।
ਸਭਿ ਸੰਗਤਿ ਪ੍ਰਤਿ ਲਿਖਿ ਉਪਦੇਸ਼ੂ। ਕਰੇ ਸ਼ਲੋਕ ਵਿਰਾਗ ਵਿਸ਼ੇਸ਼ੂ॥ ੧੨॥

*(ਰਾਸਿ ੧੨, ਅੰਸੂ ੬੨)*

ੴ ਸਤਿਗੁਰ ਪ੍ਰਸਾਦਿ॥

# ਸਲੋਕ ਮਹਲਾ ੯

ਹੁਣ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਆਪਣੇ ਮਨ ਪ੍ਰਤੀ ਬਾਣੀ ਉਚਾਰਨ ਕਰਦੇ ਹੋਏ ਅਨੰਦਪੁਰ ਵਾਸੀ ਸਿੱਖ ਸੰਗਤਾਂ ਪ੍ਰਤੀ ਸਾਂਝਾ ਉਪਦੇਸ਼ (ਕਲਮ-ਬੰਦ ਕਰ ਕੇ ਸਿੱਖ ਦੇ ਹੱਥੀਂ ਚਿੱਠੀ ਦੇ ਰੂਪ ਵਿਖੇ ਘੱਲਦੇ ਹੋਏ) ਕਥਨ ਕਰਦੇ ਹਨ-ਦੁਨੀਆਂ ਦੇ ਸਭ ਲੋਕ ਸੁਖਾਂ ਨੂੰ ਚਾਹੁੰਦੇ ਹਨ।

ਜਿਵੇਂ-ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ॥ *(ਪੰਨਾ ੫੭)*

ਸਤਿਗੁਰੂ ਜੀ ਦਾ ਕਥਨ ਹੈ ਕਿ ਸਰਬ ਸੁਖਾਂ ਦੀ ਖਾਣ ਇਕ ਗੋਬਿੰਦ ਪ੍ਰਭੂ ਹੀ ਹੈ, ਜਿਸ ਦੇ ਨਾਮ ਸਿਮਰਨ ਕਰਨ ਨਾਲ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ।

*ਯਥਾ*— ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ॥
ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ॥ ੧॥

*(ਧਨਾਸਰੀ ਮ: ੫ ਪੰਨਾ ੬੮੩)*

ਇਹ ਤਾਂ ਨਿਸਚੇ ਹੀ ਹੈ ਕਿ ਸਭਨਾਂ ਸੁਖਾਂ ਦੀ ਪ੍ਰਾਪਤੀ ਸਿਮਰਨ-ਭਜਨ ਕਰਨ ਨਾਲ ਹੁੰਦੀ ਹੈ, ਪਰ ਇਸ ਨਾ-ਸਮਝ ਮੂਰਖ ਨੇ ਸੰਸਾਰਕ ਧੰਦਿਆਂ ਵਿਖੇ ਲੱਗ ਕੇ—

**ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥**

---

*ਗ੍ਰੰਥਾਂ ਵਿਖੇ ਵਕਤਾ ਦੇ ਤਿੰਨ ਭੇਦ ਆਖੇ ਹਨ--*

*੧) ਉਤਮ ਵਕਤਾ ੨) ਮੱਧਮ ਵਕਤਾ ਅਤੇ ੩) ਕਨਿਸ਼ਟ ਵਕਤਾ।*

***(੧) ਉਤਮ ਵਕਤਾ***—*ਉਸ ਨੂੰ ਕਹਿੰਦੇ ਹਨ, ਜੋ ਆਪਣੇ ਮਨ ਪ੍ਰਤੀ ਉਚਾਰਦਾ ਹੋਇਆ ਦੂਸਰਿਆਂ ਨੂੰ ਉਪਦੇਸ਼ ਦੇਣਾ ਕਰੇ:*

*ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ॥*
*ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ॥*

*(ਸਿਰੀਰਾਗੁ ਮਹਲਾ ੫ ਪੰਨਾ ੭੯)*

*ਮਨ ਕਰਹਲਾ ਤੂੰ ਚੰਚਲਾ ਚਤੁਰਾਈ ਛਡਿ ਵਿਕਰਾਲਿ॥* *(ਗਉੜੀ ਪੂਰਬੀ ਮਹਲਾ ੪ ਕਰਹਲੇ, ਪੰਨਾ ੨੩੪)*

***(੨) ਮੱਧਮ ਵਕਤਾ***--*ਉਸ ਨੂੰ ਕਹਿੰਦੇ ਹਨ, ਜੋ ਕਿਸੇ ਦੇ ਪ੍ਰਥਾਇ ਉਚਾਰਨ ਕਰਦਾ ਹੋਇਆ ਉਪਦੇਸ਼ ਦੇਣਾ ਕਰੇ। ਜਿਵੇਂ ਵਸ਼ਿਸ਼ਟ' ਮਹਾਰਾਜ ਜੀ ਨੇ ਰਾਮ ਜੀ ਦਾ ਨਾਮ ਲੈ ਕੇ ਭਾਵ ਰਾਮ ਜੀ ਨੂੰ ਮੁਖ ਰੱਖ ਕੇ 'ਵਸ਼ਿਸ਼ਟ ਪੁਰਾਣਾ' ਉਚਾਰਿਆ ਹੈ।*

***(੩) ਕਨਿਸ਼ਟ ਵਕਤਾ***-*ਉਸ ਨੂੰ ਕਹਿੰਦੇ ਹਨ, ਜੋ ਕਿਸੇ ਦੇ ਨਾ ਸਮਝਣ ਪਰ ਤਾੜ ਕੇ ਉਪਦੇਸ਼ ਦੇਣਾ ਕਰਦਾ ਹੈ। ਜਿਵੇਂ ਕਬੀਰ ਸਾਹਿਬ ਜੀ ਨੇ ਕਿਹਾ ਹੈ:-*

*ਰੇ ਜੀਅ ਨਿਲਜ ਲਾਜ ਤੁੋਹਿ ਨਾਹੀ॥ ਹਰਿ ਤਜਿ ਕਤ ਕਾਹੂ ਕੇ ਜਾਂਹੀ॥* *(ਪੰਨਾ ੩੩੦)*

ਗੋ= ਵੇਦਾਂ ਕਰ ਕੇ ਬਿੰਦ= ਜਾਣਨ ਯੋਗ ਵਾਹਿਗੁਰੂ ਦੇ ਗੁਣਾਂ ਨੂੰ ਗਾਇਆ ਨਹੀਂ, ਜਿਸ ਤੇ- ਇਸ ਨੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਅਕਾਰਥ= ਨਿਸਫਲ ਹੀ ਗਵਾ ਲਿਆ ਹੈ।

## ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ— ਇਸ ਲਈ ਹੇ ਮਨਾ! ਤੂੰ ਹਰੀ ਦਾ (ਇਸ ਤਰ੍ਹਾਂ) ਸਿਮਰਨ ਕਰ- ਜਿਹਿ ਬਿਧਿ= ਜਿਸ ਤਰ੍ਹਾਂ ਮੀਨ= ਮੱਛੀ ਜਲ ਨੂੰ ਜੀਵਨ ਦਾ ਸਹਾਰਾ ਬਣਾ ਕੇ ਰਹਿੰਦੀ ਹੈ।੧।

*ਯਥਾ-* ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥ ੨ ॥

*(ਰਾਗੁ ਸੋਰਠਿ ਰਵਿਦਾਸ, ਪੰਨਾ ੬੫੮)*

*ਤਥਾ-*ਬਿਨੁ ਜਲ ਪ੍ਰਾਨ ਤਜੇ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ ॥

*(ਧਨਾਸਰੀ ਮ: ੫, ਪੰਨਾ ੬੭੦)*

## ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ ॥

ਹੇ ਪੁਰਸ਼ਾ! ਵਿਸ਼ੇ-ਵਿਕਾਰਾਂ ਵਿਚ ਤੂੰ ਕਿਸੇ ਵਾਸਤੇ ਗਰਕ ਹੋ ਰਿਹਾ ਹੈਂ, ਤੂੰ ਇਕ ਪਲ ਭਰ ਭੀ ਇਹਨਾਂ ਵਿਸ਼ਿਆਂ ਵੱਲੋਂ ਉਪਰਾਮ ਨਹੀਂ ਹੁੰਦਾ।

## ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥ ੨ ॥

ਸਤਿਗੁਰੂ ਜੀ ਕਥਨ ਕਰਦੇ ਹਨ— ਹੇ ਮਨਾ! ਵਿਸ਼ਿਆਂ ਤੋਂ ਉੱਚਾ ਉਠ ਕੇ ਸਿਮਰਨ ਕਰ, ਫਿਰ ਤੇਰੇ ਗਲ ਵਿਚ ਜਮਾਂ ਦੀ ਫਾਹੀ ਨਹੀਂ ਪਵੇਗੀ ॥ ੨ ॥

## ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥

ਇਹਨਾਂ ਵਿਸ਼ਿਆਂ ਵਿਖੇ ਹੀ ਤੇਰਾ ਤਰਨਾਪੋ= ਜੋਬਨ ਨਿਸਫਲ ਹੀ ਚਲਾ ਗਿਆ ਹੈ, ਤੇਰੇ ਤਨੁ= ਸਰੀਰ ਨੂੰ ਜਰਾ= ਬੁਢੇਪੇ ਨੇ ਢਾਹ ਲਿਆ ਹੈ।

*ਯਥਾ—*ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥
ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥ ੧ ॥

*(ਆਸਾ ਕਬੀਰ ਜੀ, ਪੰਨਾ ੪੭੯)*

*ਤਥਾ—* ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥
ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨੁ ਕੁਮਤਿ ਉਰਝਾਨਾ ॥ ੧ ॥

*(ਰਾਮਕਲੀ ਮ: ੯, ਪੰਨਾ ੯੦੨)*

## ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ ॥ ੩ ॥

ਸਤਿਗੁਰੂ ਜੀ ਕਥਨ ਕਰਦੇ ਹਨ— ਹੇ ਮਨਾ! ਤੂੰ ਹਰੀ ਦਾ ਸਿਮਰਨ ਕਰ, ਤੇਰੀ ਸਾਰੀ ਅਉਧ= ਉਮਰ ਨਿਸਫਲ ਬਤੀਤ ਹੁੰਦੀ ਜਾ ਰਹੀ ਹੈ ॥ ੩ ॥

*ਯਥਾ-* ਅਉਧ ਘਟੈ ਦਿਨਸੁ ਰੈਣਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥ ੧ ॥ *(ਪੰਨਾ ੧੩)*

*ਤਥਾ-* ਪ੍ਰਾਨੀ ਨਾਰਾਇਨ ਸੁਧਿ ਲੇਹਿ ॥

ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ॥ ੨॥

*(ਰਾਮਕਲੀ ਮ: ੯, ਪੰਨਾ ੯੦੨)*

## ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨ॥

ਹੁਣ ਤੂੰ ਬੁੱਢਾ ਹੋ ਗਿਆ ਹੈਂ ਤੈਨੂੰ ਕੁਝ ਸੁਝਦਾ-ਬੁਝਦਾ ਨਹੀਂ।

*ਯਥਾ-* ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ॥
ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ॥
ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ॥

*(ਸਿਰੀਰਾਗੁ ਮਹਲਾ ੪, ਪੰਨਾ ੭੬)*

*ਤਥਾ-* ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥ *(ਮਾਠ ਵਾਰ, ਪੰਨਾ ੧੩੮)*

ਮੌਤ ਤੇਰੇ ਸਿਰ 'ਤੇ ਕੂਕਦੀ ਹੈ।

## ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥ ੪॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ--ਹੇ ਝੱਲੇ ਪੁਰਸ਼ਾ ! ਛੇ ਗੁਣਾਂ* ਵਾਲਾ ਜੋ ਭਗਵਾਨ ਹੈ, ਤੂੰ ਉਸ ਨੂੰ ਕਿਉਂ ਨਹੀਂ ਯਾਦ ਕਰਦਾ॥ ੪॥

## ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥

ਧਨੁ ਦਾਰਾ= ਇਸਤਰੀ ਤੇ ਜਾਇਦਾਦ ਜਿਹੜਾ ਇਸ ਨੂੰ ਆਪਣੀ ਕਰ ਕੇ ਮੰਨੀ ਬੈਠਾ ਹੈਂ।

## ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥ ੫॥

ਸਤਿਗੁਰੂ ਜੀ ਕਥਨ ਕਰਦੇ ਹਨ— ਸੱਚ ਜਾਣ ਇਹਨਾਂ ਪਦਾਰਥਾਂ ਵਿਚੋਂ ਕੋਈ ਵੀ ਤੇਰਾ ਸੰਗੀ= ਸਾਥੀ ਨਹੀਂ ਹੈ।

*ਯਥਾ-* ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥ ੧॥

*(ਸੋਰਠਿ ਮ:੯, ਪੰਨਾ ੬੩੩)*

## ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ॥

ਉਹ ਪ੍ਰਭੂ, ਪਤਿਤ= ਪਾਪੀਆਂ ਦੇ ਤਾਰਨ ਵਾਲਾ ਅਤੇ ਸੇਵਕਾਂ ਦੇ ਡਰ ਨੂੰ ਦੂਰ ਕਰਨ ਵਾਲਾ ਹੈ।

*ਯਥਾ-* ਪਤਿਤ ਉਧਾਰਣਾ ਜੀਅ ਜੰਤ ਤਾਰਣਾ ਬੇਦ ਉਚਾਰ ਨਹੀ ਅੰਤੁ ਪਾਇਓ॥

*(ਧਨਾਸਰੀ ਮ: ੫, ਪੰਨਾ ੬੮੩)*

---

**ਪ੍ਰਭੂ ਦੇ ਛੇ ਗੁਣ ਇਹ ਹਨ—*
*ਧਰਮ ਜਸ ਵੈਰਾਗ ਪੁਨ, ਐਸ਼੍ਰਰਜ ਸ੍ਰੇਯ ਵਿਗਿਆਨ।*
*ਇਹ ਖਟ ਭਗਾਂ ਸੰਪੰਨ ਜੋ, ਕਹਿਤ ਤਾਂਹਿ ਭਗਵਾਨ।*
ਤਥਾ— *ਜਸ ਐਸ਼੍ਰਰਜ ਵਿਰਾਗ ਉਦਾਰ। ਲਛਮੀ ਗਜਾਨ ਸੁ ਪੂਰਨ ਧਾਰ।*
*ਈਸ਼੍ਰਰ ਕੇ ਖਟ ਗੁਣ ਕੋ ਜਾਨ। ਯਾਂ ਤੇ ਕਹੀਅਤ ਹੈਂ ਭਗਵਾਨ॥*

*(ਗੁਰ ਪ੍ਰਤਾਪ ਸੂਰਜ)*

ਹਰੀ ਪ੍ਰਭੂ, ਅਨਾਥ= ਗਰੀਬਾਂ ਦਾ ਨਾਥ= ਸੁਆਮੀ ਹੈ।

**ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ ॥ ੬ ॥**

ਸਤਿਗੁਰੂ ਜੀ ਕਥਨ ਕਰਦੇ ਹਨ— ਤੂੰ ਪ੍ਰਭੂ ਨੂੰ ਜਾਣ ਭੀ ਅਤੇ ਆਪਣੇ ਅੰਗ-ਸੰਗ ਅਨੁਭਵ ਭੀ ਕਰ॥ ੬॥

**ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ ॥**

ਜਿਸ ਪ੍ਰਭੂ ਨੇ ਤੈਨੂੰ ਤਨੁ= ਸਰੀਰ ਅਤੇ ਦੌਲਤ ਦਿੱਤੀ ਹੈ, ਤੂੰ ਉਸ ਦਾਤੇ ਨਾਲ ਪਿਆਰ ਨਹੀਂ ਕੀਤਾ।

**ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ ॥ ੭ ॥**

ਸਤਿਗੁਰੂ ਜੀ ਕਥਨ ਕਰਦੇ ਹਨ—ਪਦਾਰਥਾਂ ਦੇ ਪਿੱਛੇ ਪਾਗਲ ਹੋਣ ਵਾਲੇ,

(੧) ਹੁਣ ਤੂੰ ਦੀਨ ਮਨ ਹੋਇਆ ਕਿਉਂ ਡੋਲਦਾ ਫਿਰਦਾ ਹੈਂ?

(੨) ਹੇ ਦੀਨ, ਹੁਣ ਕਿਉਂ ਬੇਚੈਨ ਹੈਂ?

ਵਾ—ਦੀਨ= ਧਰਮ ਦੀ ਤਰਫੋਂ ਕਿਉਂ ਡੋਲਦਾ ਹੈਂ?

*ਯਥਾ*—ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ॥
ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ॥ ੧॥

*(ਮਾਰੂ ਕਬੀਰ ਜੀ, ਪੰਨਾ ੧੧੦੫)*

*ਤਥਾ*—ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ॥ ੧੩॥

*(ਸਲੋਕ ਕਬੀਰ ਜੀ, ਪੰਨਾ ੧੩੬੫)*

**ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥**

ਫਿਰ ਜਿਸ ਪ੍ਰਭੂ ਨੇ ਤਨ, ਧਨ ਤੇ ਸੰਪਦਾ ਆਦਿਕ ਸਾਰੇ ਸੁਖ ਦਿੱਤੇ ਹਨ ਅਤੇ ਜਿਸ ਨੇ ਤੇਰੇ ਰਹਿਣ ਵਾਸਤੇ ਨੀਕੇ= ਚੰਗੇ-ਚੰਗੇ ਧਾਮ= ਘਰ* ਦਿੱਤੇ ਹਨ।

**ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥ ੮ ॥**

ਸਤਿਗੁਰੂ ਜੀ ਕਥਨ ਕਰਦੇ ਹਨ— ਹੇ ਮਨਾ! ਤੂੰ ਧਿਆਨ ਨਾਲ ਸੁਣ, ਰਾਮੁ= ਪ੍ਰਭੂ ਨੂੰ ਤੂੰ ਕਿਉਂ ਨਹੀਂ ਸਿਮਰਦਾ?॥ ੮॥

**ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥**

ਇਕ ਰਾਮੁ= ਪ੍ਰਭੂ ਹੀ ਸਾਰਿਆਂ ਸੁਖਾਂ ਦਾ ਦਾਤਾ ਹੈ, ਵਾਹਿਗੁਰੂ ਤੋਂ ਬਿਨਾਂ ਸੁਖ ਦਾਤਾ ਦੂਸਰਾ ਹੋਰ ਕੋਈ ਨਹੀਂ ਹੈ।

---

*ਯਥਾ- *ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ॥ ਤਿਸਹਿ ਧਿਆਇ ਸਦਾ ਮਨ ਅੰਦਰਿ॥
ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ॥ ਆਠ ਪਹਰ ਸਿਮਰਹੁ ਤਿਸੁ ਰਸਨਾ॥*

*(ਗਉੜੀ ਸੁਖਮਨੀ ਮਃ ੫, ਪੰਨਾ ੨੬੯)*

## ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ॥ ੯॥

ਹੇ ਮਨਾ ਤੂੰ ਧਿਆਨ ਦੇ ਕੇ ਸੁਣ, ਵਾਹਿਗੁਰੂ ਦੇ ਨਾਮ ਨੂੰ ਯਾਦ ਕਰਨ ਨਾਲ ਹੀ ਜੀਵ ਨੂੰ ਗਤਿ= ਮੁਕਤੀ ਦੀ ਪ੍ਰਾਪਤੀ ਹੁੰਦੀ ਹੈ॥ ੯॥

## ਜਿਹ ਸਿਮਰਤ ਗਤਿ ਪਾਈਐ ਤਿਹ ਭਜੁ ਰੇ ਤੈ ਮੀਤ॥

ਜਿਸ ਪ੍ਰਭੂ ਦੇ ਨਾਮ ਨੂੰ ਸਿਮਰਨ ਕਰ ਕੇ ਗਤਿ= ਮੁਕਤੀ ਦੀ ਪ੍ਰਾਪਤੀ ਹੁੰਦੀ ਹੈ, ਉਸ ਨੂੰ ਯਾਦ ਕਰ, ਉਹੋ ਤੇਰਾ ਸੱਚਾ ਮਿੱਤਰ ਹੈ।

## ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ॥ ੧੦॥

ਸਤਿਗੁਰੂ ਜੀ ਕਥਨ ਕਰਦੇ ਹਨ—ਹੇ ਮਨਾ! ਧਿਆਨ ਦੇ ਕੇ ਸੁਣ, ਦੇਖ ਨਿਤਾਪ੍ਰਤੀ ਤੇਰੀ ਅਉਧ= ਉਮਰ ਲਗਾਤਾਰ ਘਟਦੀ ਜਾ ਰਹੀ ਹੈ॥ ੧੦॥

*ਯਥਾ-* ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥

*(ਧਨਾਸਰੀ ਕਬੀਰ ਜੀ, ਪੰਨਾ ੬੯੧)*

## ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥

ਸੁਘੜ ਤੇ ਸਿਆਣੇ ਸੱਜਣੋ! ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ, ਸਰੀਰ ਪੰਜਾਂ ਤੱਤਾਂ ਦਾ ਬਣਾਇਆ ਹੈ।

*ਯਥਾ-*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥

*(ਸੂਹੀ ਮ: ੪, ਪੰਨਾ ੭੩੬)*

## ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥ ੧੧॥

ਜਿਨ੍ਹਾਂ ਤੱਤਾਂ ਤੋਂ ਇਹ ਸਰੀਰ ਬਣਿਆ ਹੈ, ਉਨ੍ਹਾਂ ਤੱਤਾਂ ਵਿਚ ਹੀ ਇਹ ਲੀਨ ਹੋ ਜਾਣਾ ਹੈ॥ ੧੧॥

ਇਹ ਪ੍ਰਮਾਣਿਤ ਹੈ ਕਿ—

ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ॥
ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ॥ ੨॥

*(ਸਾਰਗ ਮ: ੫, ਪੰਨਾ ੧੨੨੦)*

## ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥

ਸੰਤਾਂ ਨੇ ਇਹ ਬਚਨ ਡੰਕੇ ਦੀ ਚੋਟ ਨਾਲ ਪੁਕਾਰ-ਪੁਕਾਰ ਕੇ ਕਿਹਾ ਹੈ ਕਿ ਉਹ ਹਰਿ ਜੀ ਸਭ ਦੇ ਦਿਲਾਂ ਵਿਚ ਵੱਸਦਾ ਹੈ।

*ਯਥਾ-* ਗੁਰਹਿ ਦਿਖਾਇਓ ਲੋਇਨਾ॥ ੧॥ ਰਹਾਉ॥
ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥ ੧॥

*(ਆਸਾ ਮ: ੫, ਪੰਨਾ ੪੦੭)*

*ਤਥਾ-*ਘਟਿ ਘਟਿ ਰਵਿ ਰਹਿਆ ਸਭ ਥਾਈ ਪੂਰਨ ਪੁਰਖੁ ਬਿਧਾਤਾ॥

*(ਆਸਾ ਮ: ੫, ਪੰਨਾ ੪੫੩)*

ਤਥਾ-ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ॥
ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ॥

*(ਆਸਾ ਮ: ੫, ਪੰਨਾ ੪੫੮)*

ਤਥਾ- ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ॥

*(ਜੈਤਸਰੀ ਮ: ੫,ਪੰਨਾ ੭੦੦)*

ਤਥਾ- ਲੋੜੀਦੜਾ ਸਾਜਨੁ ਮੇਰਾ॥
ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ॥ ੧॥

*(ਜੈਤਸਰੀ ਮ: ੫, ਪੰਨਾ ੭੦੦)*

## ਕਹੁ ਨਾਨਕ ਤਿਹ ਭਜੁ ਮਨਾ ਭਉਨਿਧਿ ਉਤਰਹਿ ਪਾਰਿ॥੧੨॥

ਹੇ ਮਨਾ! ਉਸ ਪ੍ਰਭੂ ਨੂੰ ਯਾਦ ਕਰ ਤਾਂ ਤੂੰ—ਭਉਨਿਧਿ= ਸੰਸਾਰ-ਸਮੁੰਦਰ ਤੋਂ ਪਾਰ ਉਤਰ ਜਾਵੇਂਗਾ॥ ੧੨॥

## ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥

ਜਿਸ ਮਨੁੱਖ ਦੇ ਨੇੜੇ ਨਾ ਦੁੱਖ ਸੁਖ ਆ ਸਕਦੇ ਹਨ ਅਤੇ ਨਾ ਲੋਭ, ਮੋਹ ਤੇ ਹੰਕਾਰ ਹੀ ਆਪਣਾ ਪ੍ਰਭਾਵ ਪਾ ਸਕਦੇ ਹਨ।

## ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥੧੩॥

ਸਤਿਗੁਰੂ ਜੀ ਕਹਿੰਦੇ ਹਨ— ਹੇ ਮਨਾ ! ਤੂੰ ਸੁਣ, ਉਹ ਗਿਆਨਵਾਨ ਪੁਰਸ਼ ਭਗਵਾਨ ਦਾ ਮੂਰਤਿ= ਸਰੂਪ ਹੀ ਹੈ॥ ੧੩॥

ਯਥਾ- ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥ ੧॥ ਰਹਾਉ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨਿ ਤਿਹ ਘਟਿ ਬ੍ਰਹਮੁ ਨਿਵਾਸਾ॥ ੨॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥ ੩॥ ੧੧॥

*(ਸੋਰਠਿ ਮਹਲਾ ੯, ਪੰਨਾ ੬੩੩)*

## ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥

ਜਿਸ ਪੁਰਸ਼ ਦੇ ਹਿਰਦੇ ਵਿਚ ਉਸਤਤੀ ਨਿੰਦਿਆ ਰੂਪ ਦ੍ਵੰਦ ਵਾਦ ਨਹੀਂ ਹੈ ਅਤੇ ਸੋਨਾ ਤੇ ਲੋਹੇ ਨੂੰ ਇਕ ਸਮਾਨ ਜਾਣਦਾ ਹੈ।

## ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥੧੪॥

ਹੇ ਮਨਾ! ਤੂੰ ਸੁਣ, ਉਸ ਸਮ ਦ੍ਰਿਸ਼ਟੀ ਰੱਖਣ ਵਾਲੇ ਪੁਰਸ਼ ਨੂੰ ਮੁਕਤ ਰੂਪ ਹੀ ਜਾਣ॥ ੧੪॥

*ਯਥਾ*- ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ॥
ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ॥ ੧॥

*(ਕੇਦਾਰਾ ਕਬੀਰ ਜੀ, ਪੰਨਾ ੧੧੨੩)*

## ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥

(ਫਿਰ) ਜਿਸ ਦੇ ਹਿਰਦੇ ਵਿਖੇ ਹਰਖ ਸੋਗ ਰੂਪ ਦ੍ਵੰਦ ਵਾਦ ਨਹੀਂ ਹੈ ਅਤੇ ਜਿਸ ਦੀ ਦ੍ਰਿਸ਼ਟੀ ਵਿਖੇ ਬੈਰੀ= ਵੈਰੀ ਤੇ ਮਿੱਤਰ ਇਕ ਸਮਾਨ ਹਨ।

*ਯਥਾ*- ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ॥
ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ॥ ੨੭॥

*(ਸਹਸਕ੍ਰਿਤੀ ਮਹਲਾ ੫, ਪੰਨਾ ੧੩੫੯)*

### [ਪੰਨਾ ੧੪੨੭]

## ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥ ੧੫॥

ਹੇ ਮਨਾ! ਸੁਣ, ਉਸ ਪੁਰਸ਼ ਨੂੰ ਤੂੰ ਮੁਕਤ ਰੂਪ ਜਾਣਨਾ ਕਰ॥ ੧੫॥

## ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥

ਜੋ ਪੁਰਸ਼ ਕਿਸੇ ਦੂਜੇ ਨੂੰ ਡਰਾਉਂਦਾ ਨਹੀਂ ਅਤੇ ਨਾ ਹੀ ਆਨਿ= ਹੋਰ ਕਿਸੇ ਦਾ ਡਰ ਆਪ ਮੰਨਦਾ ਹੈ।

## ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥ ੧੬॥

ਸਤਿਗੁਰੂ ਜੀ ਕਹਿੰਦੇ ਹਨ– ਹੇ ਮਨਾ! ਤੂੰ ਸੁਣ, ਉਸੇ ਪੁਰਸ਼ ਨੂੰ ਅਸਲੀ ਗਿਆਨਵਾਨ ਬਖਾਨਿ= ਆਖਿਆ ਹੈ॥ ੧੬॥

ਇਸ ਤੁਕ ਦਾ ਭਾਵ ਸਤਿਗੁਰੂ ਜੀ ਨੇ ਆਪਣੇ 'ਤੇ ਖੁਦ ਘਟਾ ਕੇ ਪ੍ਰਤੱਖ ਦਿਖਾਇਆ ਹੈ।

ਜਿਸ ਵੇਲੇ ਚਾਂਦਨੀ ਚੌਕ (ਦਿੱਲੀ) ਵਿਖੇ ਔਰੰਗਜ਼ੇਬ ਨੇ ਸਤਿਗੁਰਾਂ ਦੇ ਇਸਲਾਮ ਨਾ ਕਬੂਲ ਕਰਨ ਤੇ ਹੱਥ ਵਿਚ ਨੰਗੀ ਤਲਵਾਰ ਲੈ ਕੇ ਕਿਹਾ ਸੀ ਕਿ ਜੇਕਰ ਤੁਸੀਂ ਇਸਲਾਮ ਕਬੂਲ ਨਹੀਂ ਕਰੋਗੇ ਤਾਂ ਮੈਂ ਇਸ ਤਲਵਾਰ ਨਾਲ ਤੁਹਾਡਾ ਸਿਰ ਧੜ ਨਾਲੋਂ ਵੱਖਰਾ ਕਰ ਦਿਆਂਗਾ।

ਉੱਤਰ ਵਿਚ ਸਤਿਗੁਰਾਂ ਨੇ ਕਿਹਾ, ਕਿ "ਇਹ ਤੇਰੀ ਤਲਵਾਰ ਤਾਂ ਕੱਚਾ ਸੂਤ ਨਹੀਂ ਕੱਟ ਸਕਦੀ ਤੇ ਤੂੰ ਸਾਨੂੰ ਸਿਰ ਉਤਾਰ ਦੇਣ ਦਾ ਕੀ ਭੈ ਦਿੰਦਾ ਹੈਂ?

ਜੀਵ ਨੂੰ ਭੈ ਦੇਣਾ ਤੇ ਕਿਸੇ ਪੁਰਸ਼ ਦਾ ਭੈ ਮੰਨਣਾ ਇਹ ਪਸ਼ੂਆਂ ਦਾ ਕੰਮ ਹੈ। ਗਿਆਨਵਾਨ ਨਾ ਕਿਸੇ ਨੂੰ ਭੈ ਦਿੰਦੇ ਹਨ ਅਤੇ ਨਾ ਹੀ ਕਿਸੇ ਦਾ ਭੈ ਮੰਨਦੇ ਹਨ।

*ਯਥਾ*- ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ॥

*(ਬਿਲਾਵਲੁ ਮ: ੫, ਪੰਨਾ ੮੨੦)*

## ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥

ਜਿਸ ਪੁਰਸ਼ ਨੇ ਬਿਖਿਆ= ਵਿਸ਼ਿਆਂ ਜਾਂ ਮਾਇਆ ਦੀ ਸਾਰੀ ਵਾਸ਼ਨਾ ਤਿਆਗ ਦਿੱਤੀ ਹੈ ਅਤੇ ਉਸ ਨੇ ਹੀ ਸੱਚੇ ਵੈਰਾਗ ਦਾ ਭੇਸ ਧਾਰਿਆ ਹੈ।

ਇਥੇ ਵੈਰਾਗੀਆਂ ਵਾਲਾ ਪ੍ਰਤੱਖ ਭੇਖ ਧਾਰਨਾ ਨਾ ਸਮਝ ਲੈਣਾ।

ਜਿਵੇਂ ਫਰੀਦ ਨੇ ਪ੍ਰਤੱਖ ਭੇਖ ਧਾਰਨਾ ਕਿਹਾ ਹੈ—

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥ ੧੦੩॥ *(ਪੰਨਾ ੧੩੮੩)*

ਪਰ ਸਤਿਗੁਰੂ ਅਮਰਦਾਸ ਜੀ ਨੇ ਇਹਨਾਂ ਪ੍ਰਤੱਖ ਭੇਖਾਂ ਨੂੰ ਖੰਡਨ ਕਰਦਿਆਂ ਹੋਇਆਂ ਅਤੇ ਫਰੀਦ ਦੇ ਸ਼ਲੋਕ ਦਾ ਉਤਰ ਦਿੰਦਿਆਂ ਹੋਇਆਂ ਆਖਿਆ ਹੈ-

ਕਾਇ ਪਟੋਲਾ ਪਾੜਤੀ ਕੰਬਲੜੀ ਪਹਰੇਇ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥ ੧੦੪॥ *(ਪੰਨਾ ੧੩੮੩)*

ਭਾਵ ਜੇ ਕਰ ਨੀਅਤ ਹੀ ਸਾਫ ਨਹੀਂ ਤਾਂ ਇਨ੍ਹਾਂ ਭੇਖਾਂ ਦੇ ਧਾਰਨ ਦਾ ਕੋਈ ਫਾਇਦਾ ਨਹੀਂ।

**ਅੰਤਰੀਵ**-ਵੈਰਾਗ ਧਾਰਨ ਰੂਪ ਹੀ ਭੇਖ ਨੂੰ ਧਾਰਨਾ ਕਰੋ। ਜਿਵੇਂ ਪਤੀਬ੍ਰਤ ਧਰਮ ਵਾਲੀ ਇਸਤਰੀ ਵੈਰਾਗ ਨੂੰ ਧਾਰਨ ਕਰਦੀ ਹੈ।

*ਯਥਾ*-ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥
*(ਗਉੜੀ ਕਬੀਰ, ਪੰਨਾ ੩੩੭)*

*ਤਥਾ*- ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ॥ ੩॥ *(ਪੰਨਾ ੯੪)*

*ਤਥਾ*- ਸੋ ਬੈਰਾਗੀ ਜਿ ਉਲਟੇ ਬ੍ਰਹਮੁ॥ ਗਗਨ ਮੰਡਲ ਮਹਿ ਰੋਪੈ ਥੰਮੁ॥
ਅਹਿਨਿਸਿ ਅੰਤਰਿ ਰਹੈ ਧਿਆਨਿ॥ ਤੇ ਬੈਰਾਗੀ ਸਤ ਸਮਾਨਿ॥
*(ਵਾਰ ਰਾਮਕਲੀ, ਪੰਨਾ ੯੫੩)*

## ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥੧੭॥

ਸਤਿਗੁਰੂ ਜੀ ਕਹਿੰਦੇ ਹਨ—ਹੇ ਮਨਾ! ਤੂੰ ਸੁਣ, ਐਸਾ ਜੋ ਅੰਤ੍ਰੀਵ ਵੈਰਾਗ ਨੂੰ ਧਾਰਨ ਕਰਨ ਵਾਲਾ ਵੈਰਾਗੀ ਹੈ, ਉਸ ਮਨੁੱਖ ਦੇ ਮੱਥੇ ਦੇ ਚੰਗੇ ਭਾਗ ਹਨ॥ ੧੭॥

## ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ॥

ਫਿਰ ਜਿਸ ਪੁਰਸ਼ ਨੇ ਮਾਇਆ ਦੀ ਮਮਤਾ ਜਾਂ ਮਾਇਆ ਦੀ ਤ੍ਰਿਸ਼ਨਾ ਤੇ ਹੰਗਤਾ ਮਮਤਾ ਤਿਆਗੀ ਹੈ ਅਤੇ ਸੰਸਾਰ ਤੋਂ ਨਿਰਲੇਪ ਹੋ ਗਿਆ ਹੈ।

## ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥੧੮॥

ਸਤਿਗੁਰੂ ਜੀ ਕਹਿੰਦੇ ਹਨ—ਹੇ ਮਨਾ! ਸੁਣ ਉਸ ਪੁਰਸ਼ ਦੇ ਘਟਿ= ਹਿਰਦੇ ਵਿਚ ਬ੍ਰਹਮ= ਸਰਬ ਵਿਆਪਕ ਪ੍ਰਭੂ ਦਾ ਨਿਵਾਸ ਹੈ॥ ੧੮॥

## ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ॥

ਫਿਰ ਜਿਸ ਪੁਰਸ਼ ਨੇ ਮਾਇਆ ਦੀ ਹੰਗਤਾ ਮਮਤਾ ਤਿਆਗੀ ਹੈ ਅਤੇ ਕਰਤੇ ਤੇ ਵਿਆਪਕ ਰਾਮ-ਪ੍ਰਭੂ ਨੂੰ ਪਛਾਣ ਲਿਆ ਹੈ।

## ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ॥੧੯॥

ਸਤਿਗੁਰੂ ਜੀ ਕਹਿੰਦੇ ਹਨ— ਹੇ ਮਨ! ਤੂੰ ਇਹ ਸੱਚ ਜਾਣ ਕਿ ਉਹ ਪੁਰਸ਼ ਮੁਕਤ ਹੈ॥ ੧੯॥

## ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ॥

ਕਲਯੁਗ ਵਿਖੇ ਕੇਵਲ ਹਰੀ ਦਾ ਨਾਮ ਹੀ ਜਨਮ ਮਰਨ ਦੇ ਡਰ ਨੂੰ ਨਾਸਨ= ਨਾਸ ਕਰਨ ਵਾਲਾ ਅਤੇ ਦੁਰਮਤਿ= ਖੋਟੀ ਮਤ ਨੂੰ ਦੂਰ ਕਰਨ ਵਾਲਾ ਹੈ।

## ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ॥੨੦॥

ਸਤਿਗੁਰੂ ਜੀ ਕਹਿੰਦੇ ਹਨ— ਅਜਿਹੇ ਹਰੀ-ਪ੍ਰਭੂ ਦੇ ਨਾਮ ਨੂੰ ਜੋ ਵੀ ਨਿਸਿ ਦਿਨੁ= ਰਾਤ ਦਿਨੇ ਸਿਮਰਦਾ ਹੈ, ਤਿਹ= ਉਸ ਪੁਰਸ਼ ਦੇ ਸੰਸਾਰਕ ਅਤੇ ਪ੍ਰਮਾਰਥਕ ਸਾਰੇ ਕੰਮ ਸਫਲ ਹੋ ਜਾਂਦੇ ਹਨ॥ ੨੦॥

## ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥

ਜ਼ਬਾਨ ਨਾਲ ਗੋਬਿੰਦ ਪ੍ਰਭੂ ਦੇ ਗੁਣਾਂ ਦਾ ਜਾਪ ਕਰੋ, ਕਰਨ= ਕੰਨਾਂ ਕਰਕੇ ਹਰੀ ਦਾ ਨਾਮ ਸੁਣੋ।

## ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ॥੨੧॥

ਸਤਿਗੁਰੂ ਜੀ ਕਹਿੰਦੇ ਹਨ— ਹੇ ਮਨਾ! ਤੂੰ ਸੁਣ, ਫਿਰ ਉਹ ਆਦਮੀ ਜਮਾਂ ਦੇ ਧਾਮ= ਘਰ, ਭਾਵ ਨਰਕਾਂ ਵਿਚ ਸੁੱਟੇ ਨਹੀਂ ਜਾਂਦੇ।

## ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ॥

ਜੋ ਪੁਰਸ਼ (ਜ਼ਮੀਨ ਆਦਿਕ ਦੀ) ਮਮਤਾ, (ਪਦਾਰਥਾਂ ਦੇ ਇਕੱਠਿਆਂ ਕਰਨ ਦਾ) ਲੋਭ, ਮੋਹ (ਸੰਬੰਧੀਆਂ ਦਾ ਅਤੇ ਵਿੱਦਿਆ ਦਾ) ਹੰਕਾਰ ਇਤਿਆਦਿਕ ਸਾਰਿਆਂ ਵਿਕਾਰਾਂ ਨੂੰ ਤਜੈ= ਤਿਆਗਦਾ ਹੈ।

## ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ॥੨੨॥

ਸਤਿਗੁਰੂ ਜੀ ਕਹਿੰਦੇ ਹਨ— ਉਹ ਪੁਰਸ਼ ਆਪ ਸੰਸਾਰ-ਸਮੁੰਦਰ ਤੋਂ ਤਰਦਾ ਤੇ ਹੋਰਨਾਂ ਦਾ ਪਾਰ ਉਤਾਰਾ ਕਰਦਾ ਹੈ।

## ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥

ਜਿਵੇਂ ਰਾਤ ਨੂੰ ਸੁਪਨੇ ਵਿਖੇ ਆਏ ਹੋਏ ਪਦਾਰਥ ਅਤੇ ਪੇਖਨਾ= ਬਾਜ਼ੀਗਰ ਦਾ ਤਮਾਸ਼ਾ ਹੁੰਦਾ ਹੈ, ਇੰਜ ਹੀ ਹੇ ਭਾਈ! ਇਸ ਜਗਤ ਨੂੰ ਤੂੰ ਸੁਪਨੇ ਵਾਂਗ ਥੋੜ-ਉਮਰਾ ਜਾਣ।

*ਯਥਾ–* ਜਿਉ ਸੁਪਨੈ ਹੋਇ ਬੈਸਤ ਰਾਜਾ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ॥ ੨॥

*(ਗਉੜੀ ਮ: ੫, ਪੰਨਾ ੧੭੯)*

*ਤਥਾ–* ਰੇ ਨਰ ਇਹ ਸਾਚੀ ਜੀਅ ਧਾਰਿ॥

ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥ ੧॥

(ਸੋਰਠਿ ਮ: ੯, ਪੰਨਾ ੬੩੩)

ਤਥਾ-ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥ ੨॥

(ਬਿਲਾਵਲੁ ਮ: ੫, ਪੰਨਾ ੮੦੮)

## ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥ ੨੩॥

ਸਤਿਗੁਰੂ ਜੀ ਆਖਦੇ ਹਨ— ਇਕ ਭਗਵਾਨ ਤੋਂ ਬਿਨਾਂ ਇਸ ਸੰਸਾਰ ਵਿਖੇ ਕੋਈ ਵੀ ਪਦਾਰਥ ਸਾਚੋ= ਸੱਚਾ ਨਹੀਂ ਹੈ॥ ੨੩॥

## ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥

ਮਾਇਆ ਦੀ ਪ੍ਰਾਪਤੀ ਦੇ ਕਾਰਨੇ= ਵਾਸਤੇ ਇਹ ਪੁਰਸ਼ ਰਾਤ ਦਿਨੇ ਡੋਲਤ= ਭਟਕਦਾ ਫਿਰਦਾ ਹੈ।

## ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥ ੨੪॥

ਸਤਿਗੁਰੂ ਜੀ ਕਹਿੰਦੇ ਹਨ— ਕਰੋੜਾਂ ਵਿਚੋਂ ਕੋਈ ਵਿਰਲਾ ਹੀ ਪੁਰਸ਼ ਹੈ, ਜਿਸ ਦੇ ਚਿਤ ਵਿਖੇ ਨਾਰਾਇਨੁ*= ਪ੍ਰਭੂ ਦਾ ਨਾਮ ਹੈ॥ ੨੪॥

## ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥

ਜਿਵੇਂ ਪਾਣੀ ਵਿਚੋਂ ਪਾਣੀ ਦੇ ਬੁਲਬੁਲੇ ਰੋਜ਼ਾਨਾ ਪੈਦਾ ਹੁੰਦੇ ਤੇ ਮਿਟਦੇ ਰਹਿੰਦੇ ਹਨ।

## ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥ ੨੫॥

ਸਤਿਗੁਰੂ ਜੀ ਕਹਿੰਦੇ ਹਨ— ਹੇ ਮਿੱਤਰਾ! ਸੁਣ, ਉਸ ਬੁਲਬਲੇ ਵਾਂਗ ਇਸ ਸੰਸਾਰ ਦੀ ਰਚਨਾ ਵਾਹਿਗੁਰੂ ਨੇ ਰਚੀ ਹੈ॥ ੨੫॥

*ਅਥਵਾ*-ਜਿਵੇਂ ਪਾਣੀ ਦਾ ਬੁਲਬੁਲਾ ਹਵਾ ਦੇ ਸਬੰਧ ਕਰਕੇ ਪਾਣੀ ਵਿਚੋਂ ਹੀ ਪੈਦਾ ਹੁੰਦਾ ਹੈ। ਪਾਣੀ ਦੇ ਆਸਰੇ ਹੀ ਠਹਿਰਦਾ ਹੈ ਅਤੇ ਅੰਤ ਨੂੰ ਹਵਾ ਦੇ ਨਿਕਲ ਜਾਣ ਸਮੇਂ ਪਾਣੀ ਵਿਚ ਮਿਲ ਜਾਂਦਾ ਹੈ। ਸਤਿਗੁਰੂ ਜੀ ਫੁਰਮਾਉਂਦੇ ਹਨ—ਹੇ ਮਿੱਤਰਾ! ਇੰਜ ਹੀ ਇਸ ਜਗਤ ਦੀ ਰਚਨਾ ਨੂੰ ਨਿਸਚੇ ਕਰ। ਭਾਵ ਮਾਇਆ ਦੇ ਸਬੰਧ ਕਰ ਕੇ ਸੰਸਾਰ ਵਿਵਰਤ ਵਾਦ+ ਦੀ ਰੀਤੀ ਅਨੁਸਾਰ ਬ੍ਰਹਮ ਤੋਂ ਪੈਦਾ ਹੁੰਦਾ ਹੈ। ਫਿਰ ਬ੍ਰਹਮ ਦੇ ਆਸਰੇ ਠਹਿਰਦਾ ਹੈ ਤੇ ਅੰਤ ਨੂੰ ਬ੍ਰਹਮ ਵਿਚ ਹੀ ਲੀਨ ਹੋ ਜਾਂਦਾ ਹੈ।

## ਪ੍ਰਾਨੀ ਕਛੂ ਨ ਚੇਤਈ ਮਦ ਮਾਇਆ ਕੈ ਅੰਧੁ॥

---

**ਨਾਰਾਇਨੁ (ਨ+ਰਾਇਣ)= ਜਿਸ ਵਿਖੇ ਅਵਿਦਿਆ ਰੂਪੀ ਰਾਇਣ=ਰਾਤ ਨਾ ਹੋਵੇ, ਉਹ ਨਾਰਾਇਣ।*
*ਵਾ-ਨਾਰਾਇਨੁ (ਨਾਰ+ਆਇਣ)= ਜੋ ਸਾਰਿਆਂ ਦਾ ਨਾਰ=ਪ੍ਰੇਰਕ ਅਤੇ ਸਾਰਿਆਂ ਦਾ ਆਇਣ=ਘਰ ਰੂਪ ਹੈ।*
*ਵਾ-ਨਾਰ+ਆਇਣ-ਨਾਰ=ਜਲ ਵਿਖੇ ਜਿਸ ਦਾ (ਆਇਣ) ਘਰ ਹੈ, ਉਹ ਪ੍ਰਭੂ।*

*+**ਵਿਵਰਤ ਵਾਦ**-ਜਿਵੇਂ ਸੋਨੇ ਦੇ ਗਹਿਣੇ ਸੋਨੇ ਦਾ ਰੂਪ ਹੀ ਹੁੰਦੇ ਹਨ। ਆਕਾਰ ਬਦਲਣ ਕਰ ਕੇ ਉਹਨਾਂ ਦਾ ਵੱਖਰਾ ਨਾਮ ਪੈ ਜਾਂਦਾ ਹੈ। ਵਾਸਤਵ ਵਿਚ ਉਹ ਸਭ ਗਹਿਣੇ ਸੋਨੇ ਦਾ ਰੂਪ ਹੀ ਹੁੰਦੇ ਹਨ। ਉਨ੍ਹਾਂ ਨੂੰ ਸੋਨੇ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਇੰਜ ਹੀ ਸੰਸਾਰ ਬ੍ਰਹਮ ਰੂਪ ਹੈ, ਬ੍ਰਹਮ ਤੋਂ ਵੱਖ ਨਹੀਂ ਹੋ ਸਕਦਾ।*

ਮਾਇਆ ਰੂਪੀ ਮਦ= ਸ਼ਰਾਬ ਦੀ ਮਸਤੀ ਕਰ ਕੇ ਅੰਨ੍ਹਾ ਹੋਇਆ, ਇਹ ਪ੍ਰਾਣੀ ਕਛੂ= ਕੁਝ ਸਮਾਂ ਵੀ ਵਾਹਿਗੁਰੂ ਦੇ ਨਾਮ ਨੂੰ ਚੇਤਦਾ ਨਹੀਂ ਹੈ।

## ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ॥ ੨੬॥

ਸਤਿਗੁਰੂ ਜੀ ਕਹਿੰਦੇ ਹਨ— ਹਰੀ-ਪ੍ਰਭੂ ਦਾ ਭਜਨ-ਸਿਮਰਨ ਕੀਤੇ ਬਿਨਾਂ ਤਾਹਿ= ਉਸ ਬੇਮੁਖ ਜੀਵ ਦੇ ਗਲ ਵਿਖੇ ਅੰਤਮ ਸਮੇਂ ਜਮਾਂ ਦਾ ਫੰਧ= ਫਾਹ ਪੈਂਦਾ ਹੈ॥ ੨੬॥

## ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥

ਹੇ ਪੁਰਸ਼ਾ! ਜੇ ਤੂੰ ਸਦੀਵੀ ਸੁਖ ਚਾਹੁੰਦਾ ਹੈਂ ਤਾਂ ਸਾਰਿਆਂ ਵਿਖੇ ਰਾਮ= ਰਮੇ ਹੋਏ ਅਕਾਲ ਪੁਰਖ ਦੀ ਸ਼ਰਨ ਦਾ ਆਸਰਾ ਲੈ।

## ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥ ੨੭॥

ਸਤਿਗੁਰੂ ਜੀ ਕਹਿੰਦੇ ਹਨ— ਹੇ ਮਨਾ! ਤੂੰ ਸੁਣ ਇਹ ਮਨੁੱਖਾ ਦੇਹ ਫਿਰ ਮਿਲਣੀ ਬੜੀ ਮੁਸ਼ਕਿਲ ਹੈ॥ ੨੭॥

*ਯਥਾ-* ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥ ੩੦॥

*(ਸਲੋਕ ਕਬੀਰ ਜੀ, ਪੰਨਾ ੧੩੬੬)*

## ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ॥

ਅਨਜਾਣ ਤੇ ਮੂਰਖ ਲੋਕ ਮਾਇਆ ਪਿਛੇ ਨੱਠ-ਨੱਠ ਕੇ ਸਾਹੋ-ਸਾਹ ਹੋਏ ਫਿਰਦੇ ਹਨ।

## ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ॥ ੨੮॥

ਸਤਿਗੁਰੂ ਜੀ ਕਹਿੰਦੇ ਹਨ ਹਰੀ ਦੇ ਸਿਮਰਨ ਤੋਂ ਬਿਨਾਂ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਬਿਰਥਾ= ਵਿਅਰਥ ਹੀ ਸਿਰਾਨ= ਬਤੀਤ ਕਰਦੇ ਹਨ॥ ੨੮॥

## ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥

ਜੋ ਪੁਰਸ਼ ਰਾਤ ਦਿਨੇ ਵਾਹਿਗੁਰੂ ਦਾ ਸਿਮਰਨ ਕਰਦੇ ਹਨ, ਤਿਹ= ਉਨ੍ਹਾਂ ਗੁਰਮੁਖਾਂ ਨੂੰ ਰਾਮ ਦਾ ਸਰੂਪ ਜਾਣੋ ਅਤੇ ਮੰਨੋ।

## ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥ ੨੯॥

ਸਤਿਗੁਰੂ ਜੀ ਫੁਰਮਾਉਂਦੇ ਹਨ— ਇਹ ਗੱਲ ਸੱਚ ਕਰ ਕੇ ਮੰਨੋ, ਕਿ ਹਰੀ ਦੇ ਸੇਵਕ ਜਨਾਂ ਵਿਖੇ ਅਤੇ ਹਰੀ ਵਿਚ ਰੰਚਕ ਮਾਤਰ ਵੀ ਭੇਦ ਨਹੀਂ ਹੈ॥ ੨੯॥

*ਯਥਾ-* ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥ ੨॥ *(ਦਸਮ ਗ੍ਰੰਥ)*

*ਤਥਾ-* ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ॥

*(ਸੋਰਠਿ ਵਾਰ, ਪੰਨਾ ੬੫੨)*

## ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ॥

ਮਨ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਹੈ, ਇਸੇ ਤੇ ਮਨਮੁਖਾਂ ਨੂੰ ਗੋਬਿੰਦ ਦਾ ਨਾਮ ਬਿਸਰਿਓ= ਭੁੱਲ ਗਿਆ ਹੈ।

## ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ॥ ੩੦॥

ਸਤਿਗੁਰੂ ਜੀ ਕਹਿੰਦੇ ਹਨ— ਹਰੀ ਦੇ (ਭਜਨ) ਸ਼ਿਮਰਨ ਤੋਂ ਬਿਨਾਂ ਇਸ ਪ੍ਰਾਣੀ ਦਾ ਜਿਊਣਾ ਕਉਨੇ ਕਾਮ= ਕਿਸ ਕੰਮ? ਭਾਵ ਵਿਅਰਥ ਹੈ॥ ੩੦॥

## ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ॥

ਜਿਹੜੇ ਪੁਰਸ਼ ਰਾਮ ਨਾਮ ਦਾ ਚਿੰਤਨ ਨਹੀਂ ਕਰਦੇ ਅਤੇ ਮਾਇਆ ਦੀ ਮਸਤੀ ਕਰ ਕੇ ਅੰਨ੍ਹੇ ਹੋ ਰਹੇ ਹਨ।

## ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ॥ ੩੧॥

ਸਤਿਗੁਰੂ ਜੀ ਕਹਿੰਦੇ ਹਨ— ਹਰੀ ਦੇ ਸਿਮਰਨ ਕੀਤੇ ਤੋਂ ਬਿਨਾਂ ਉਨ੍ਹਾਂ ਪੁਰਸ਼ਾਂ ਨੂੰ ਜਮਾਂ ਦੇ ਫੰਧ= ਫਾਹ ਪਰਤ= ਪੈਂਦੇ ਹਨ॥ ੩੧॥

## ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ॥

ਜਿਸ ਵੇਲੇ ਬੇਅੰਤ ਮਾਇਆ ਹੋਣ ਕਰ ਕੇ ਜੀਵ ਨੂੰ ਸੰਸਾਰਕ ਸੁਖ ਪ੍ਰਾਪਤ ਹੁੰਦੇ ਹਨ ਤਾਂ ਉਨ੍ਹਾਂ ਸੰਸਾਰਕ ਸੁਖਾਂ ਵਿਖੇ ਜੀਵ ਦੇ ਬਹੁਤ ਸਾਰੇ ਸੰਗੀ ਹੋ ਜਾਂਦੇ ਹਨ, ਪਰ— ਦੁੱਖਾਂ ਵਿਖੇ ਭਾਵ ਬਿਪਤਾ 'ਚ ਜੀਵ ਦਾ ਕੋਈ ਭੀ ਮਨੁੱਖ ਸਾਥੀ ਨਹੀਂ ਹੁੰਦਾ।

*ਯਥਾ-* ਇਹ ਜਗਿ ਮੀਤੁ ਨ ਦੇਖਿਓ ਕੋਈ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥ ੧॥ ਰਹਾਉ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥ ੧॥

*(ਸੋਰਠਿ ਮਹਲਾ ੯, ਪੰਨਾ ੬੩੩)*

*ਤਥਾ-* ਪ੍ਰੀਤਮ ਜਾਨਿ ਲੇਹੁ ਮਨ ਮਾਹੀ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥ ੧॥ ਰਹਾਉ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥ ੧॥

*(ਸੋਰਠਿ ਮਹਲਾ ੯, ਪੰਨਾ ੬੩੪)*

## ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ॥ ੩੨॥

ਸਤਿਗੁਰੂ ਜੀ ਕਹਿੰਦੇ ਹਨ— ਹੇ ਮਨ! ਤੂੰ ਉਸ ਹਰੀ ਦਾ ਭਜਨ ਕਰ, ਜੋ ਅੰਤਮ ਸਮੇਂ ਸਹਾਇਤਾ ਕਰਨਾ ਵਾਲਾ ਹੈ॥ ੩੨॥

## ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ॥

ਹੇ ਪੁਰਸ਼ਾਂ! ਤੂੰ ਜਨਮਾਂ-ਜਨਮਾਤਰਾਂ ਵਿਖੇ ਭੌਂਦਾ ਫਿਰਦਾ ਰਿਹਾਂ ਪਰ ਤੇਰੇ ਹਿਰਦੇ ਵਿਚੋਂ ਜਮਾਂ ਦਾ ਤ੍ਰਾਸੁ= ਡਰ, ਦੂਰ ਨਹੀਂ ਹੋਇਆ।

## ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥ ੩੩ ॥

ਸਤਿਗੁਰੂ ਜੀ ਕਹਿੰਦੇ ਹਨ— ਹੇ ਮਨਾਂ! ਤੂੰ ਹਰੀ ਦਾ ਸਿਮਰਨ ਕਰ, ਨਿਰਭੈ= ਨਿਰਭਉ ਪ੍ਰਮਾਤਮਾ ਵਿਚ ਤੇਰਾ ਵਸੇਬਾ ਹੋਵੇਗਾ ॥ ੩੩ ॥

[ਪੰਨਾ ੧੪੨੮]

## ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥

ਮੈਂ ਬਹੁਤ ਸਾਰੇ ਜਤਨ= ਉਪਾਅ (ਸਾਧਨ) ਵੀ ਕਰ ਕੇ ਰਹਿ ਗਿਆ ਹਾਂ ਪਰ ਮਨ ਦਾ ਮਾਨੁ= ਹੰਕਾਰ ਮਿਟਿਆ ਨਹੀਂ ਹੈ।

## ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ ॥ ੩੪ ॥

ਗੁਰੂ ਸਾਹਿਬ ਜੀ ਕਹਿੰਦੇ ਹਨ—ਹੇ ਪੁਰਸ਼ਾ ! ਤੂੰ ਇਸ ਤਰ੍ਹਾਂ ਕਹੋ ਕਿ ਹੇ ਪ੍ਰਭੂ! ਮੈਂ ਦੁਰਮਤਿ ਸਿਉ= ਖੋਟੀ ਬੁੱਧੀ ਵਿਚ ਫਸਿਆ ਹੋਇਆ ਹਾਂ, ਹੇ ਭਗਵਾਨ ! ਆਪ ਹੀ ਕਿਰਪਾ ਕਰ ਕੇ ਮੈਨੂੰ ਹੰਕਾਰ ਆਦਿਕ ਵਿਕਾਰਾਂ ਅਤੇ ਸੰਸਾਰਕ ਰੁਝੇਵਿਆਂ ਵੱਲੋਂ ਰੱਖ ਲਵੋ ॥ ੩੪ ॥

## ਬਾਲ ਜੁਆਨੀ ਅਰੁ ਬਿਰਧ ਫੁਨਿ ਤੀਨਿ ਅਵਸਥਾ ਜਾਨਿ ॥

(ਹੇ ਪੁਰਸ਼ਾ! ਸਰੀਰ ਦੀਆਂ) ਤਿੰਨ ਅਵਸਥਾ= ਹਾਲਤਾਂ ਹਨ ਬਾਲ= ਬਾਲਕ, ਅਰੁ= ਅਤੇ ਜੁਆਨੀ= ਜੋਬਨ ਫੁਨਿ= ਫਿਰ ਬਿਰਧ= ਬੁਢੇਪਾ। ਪਰ—

## ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥ ੩੫ ॥

ਗੁਰੂ ਸਾਹਿਬ ਜੀ ਕਹਿੰਦੇ ਹਨ— ਇਕ ਹਰੀ-ਪ੍ਰਭੂ ਦੇ ਸਿਮਰਨ ਕੀਤੇ ਤੋਂ ਬਿਨਾਂ ਹੇ ਪੁਰਸ਼ਾ! ਤੂੰ ਸਾਰੀਆਂ ਹੀ ਅਵਸਥਾਵਾਂ ਨੂੰ ਬਿਰਥਾ ਮਾਨ= ਨਿਸਫਲ ਮੰਨ ॥ ੩੫ ॥

## ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥

ਹੇ ਪੁਰਸ਼ਾ! ਇਸ ਮਨੁੱਖ ਜਨਮ ਨੂੰ ਪਾ ਕੇ ਜੋ ਕੁਝ ਸੇਵਾ ਟਹਿਲ, ਪਰਉਪਕਾਰ, ਸਿਮਰਨ ਆਦਿ ਸ਼ੁਭ ਕਰਮਾਂ ਨੂੰ ਕਰਨਾ ਹੈਸੀ, ਉਹ ਤਾਂ ਕੀਤਾ ਨਹੀਂ। ਬਸ- ਪਦਾਰਥਾਂ ਦੇ ਲੋਭ ਦੀ ਫਾਹੀ ਵਿਖੇ ਹੀ ਤੂੰ ਪਿਆ ਰਿਹਾ ਹੈਂ।

*ਅਥਵਾ*- ਲੋਭ ਕਰ ਕੇ ਫਾਹ ਰੂਪ ਧੰਦਿਆਂ ਵਿਖੇ ਪਿਆ ਰਿਹਾ ਹੈਂ।

## ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥ ੩੬ ॥

ਗੁਰੂ ਸਾਹਿਬ ਜੀ ਕਹਿੰਦੇ ਹਨ— ਹੇ ਪੁਰਸ਼ਾ! ਬੁਢੇਪੇ ਦੇ ਆਉਣ ਕਰ ਕੇ ਜਪ-ਤਪ ਆਦਿਕ ਸਾਧਨਾਂ ਦੇ ਕਰਨ ਦਾ ਜੋ ਜਵਾਨੀ ਦਾ ਅਮੋਲਕ ਸਮਾਂ ਸੀ, ਉਹ ਸਮਾਂ ਤੇਰਾ ਵਿਅਰਥ ਹੀ ਰਮਿ ਗਇਓ= ਚਲਾ ਗਿਆ ਭਾਵ ਬਤੀਤ ਹੋ ਗਿਆ ਹੈ, ਹੇ ਅੰਨ੍ਹੇ ਮਨ! ਹੁਣ ਬੁਢੇਪੇ ਦੇ ਆਉਣ ਤੇ ਤੂੰ ਕਿਉਂ ਰੋਂਦਾ ਹੈਂ ॥ ੩੬ ॥

## ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ॥

ਇਸ ਜੀਵ ਦਾ ਮਨ ਮਾਇਆ ਵਿਖੇ ਮਿਲ ਰਿਹਾ ਹੈ, ਹੇ ਮਿੱਤਰਾ! ਜੋ ਮਾਇਆ 'ਚੋ ਨਿਕਲਦਾ ਹੀ ਨਹੀਂ ਹੈ।

*ਯਥਾ-* ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ॥
ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ॥ ੧੨੩॥

*(ਸਲੋਕ ਕਬੀਰ ਜੀ, ਪੰਨਾ ੧੩੭੧)*

## ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ॥ ੩੭॥

ਸਤਿਗੁਰੂ ਜੀ ਕਹਿੰਦੇ ਹਨ— ਜਿਵੇਂ ਭੀਤਿ= ਕੰਧ ਉਪਰ ਚਿਤਰੀ ਹੋਈ ਮੂਰਤੀ ਕੰਧ ਨੂੰ ਛੱਡਦੀ ਨਹੀਂ, ਇਵੇਂ ਜੀਵ ਮਾਇਆ ਨੂੰ ਛੱਡਦਾ ਨਹੀਂ ਹੈ॥ ੩੭॥

## ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥

ਮਨੁੱਖ ਤਾਂ ਕੁਝ ਹੋਰ ਚਾਹੁੰਦਾ ਹੈ ਪਰ ਵਾਹਿਗੁਰੂ ਦੇ ਹੁਕਮ ਅਨੁਸਾਰ ਕੁਝ ਹੋਰ ਦੀ ਹੋਰ ਹੀ ਵਾਰਤਾ ਹੋ ਜਾਂਦੀ ਹੈ।

*ਯਥਾ-* ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ॥
ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ॥ ੧॥
ਸਿਆਨਪ ਕਾਹੂ ਕਾਮਿ ਨ ਆਤ॥
ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥ ੧॥ ਰਹਾਉ॥

*(ਗੂਜਰੀ ਮ: ੫, ਪੰਨਾ ੪੯੬)*

*ਤਥਾ-* ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥ ੨੧੯॥

*(ਸਲੋਕ ਕਬੀਰ ਜੀ, ਪੰਨਾ ੧੩੭੬)*

## ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥ ੩੮॥

ਸਤਿਗੁਰੂ ਜੀ ਫੁਰਮਾਉਂਦੇ ਹਨ— ਇਹ ਜੀਵ ਸਾਰੀ ਉਮਰ ਠਗਉਰ= ਠੱਗਣੇ ਵਾਲੀ ਮਾਇਆ ਨੂੰ ਜਾਂ ਠੱਗੀਆਂ ਨੂੰ ਹੀ ਚਿਤਵਦਾ ਰਿਹਾ, ਜਿਸ ਕਰ ਕੇ ਅੰਤ ਸਮੇਂ ਇਸ ਦੇ ਗਲ 'ਚ ਜਮਾਂ ਦੀ ਫਾਹੀ ਪੈ ਗਈ॥ ੩੮॥

## ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ॥

ਫਿਰ ਇਸ ਮਨੁੱਖ ਨੇ ਸੰਸਾਰਕ ਸੁਖਾਂ ਦੀ ਪ੍ਰਾਪਤੀ ਦੇ ਜਤਨ ਤਾਂ ਬਹੁਤ ਕੀਤੇ ਹਨ ਪਰ ਦੁੱਖ ਦੀ ਪ੍ਰਾਪਤੀ ਦਾ ਇਸ ਨੇ ਕੋਈ ਯਤਨ ਨਹੀਂ ਕੀਤਾ।

*ਯਥਾ-* ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ॥
ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥

*(ਸਿਰੀਰਾਗੁ ਮਹਲਾ ੧, ਪੰਨਾ ੫੭)*

ਅਥਵਾ-ਇਸ ਮਨੁੱਖ ਨੇ ਵਿਸ਼ੇ ਸੁਖਾਂ ਦੀ ਪ੍ਰਾਪਤੀ ਦੇ ਯਤਨ ਤਾਂ ਬਹੁਤ ਕੀਤੇ ਹਨ, ਪਰ ਮੌਤ ਜਾਂ ਜਮਾਂ ਦਾ ਜੋ ਦੁੱਖ ਹੈ, ਉਸ ਦੀ ਨਵਿਰਤੀ ਦਾ ਇਸ ਨੇ ਕੋਈ ਯਤਨ ਨਹੀਂ ਕੀਤਾ।

ਅਥਵਾ-ਇਸ ਨੇ ਸੁਖ= ਸੁਖਿਆਰਾ ਰਹਿਣ ਦੇ ਯਤਨ ਤਾਂ ਬਹੁਤ ਕੀਤੇ ਹਨ, ਪਰ ਜਪ ਤਪ ਦੇ ਦੁੱਖ ਸਹਾਰਨ ਦਾ ਕੋਈ ਯਤਨ ਨਹੀਂ ਕੀਤਾ।

**ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ॥ ੩੯॥**

ਸਤਿਗੁਰੂ ਜੀ ਫੁਰਮਾਉਂਦੇ ਹਨ—ਹੇ ਮਨਾ! ਤੂੰ ਸੁਣ ਜੋ ਹਰੀ ਨੂੰ ਭਾਉਂਦਾ ਹੈ, ਹੁੰਦਾ ਓਹੀ ਕੁਝ ਹੈ॥ ੩੯॥

**ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥**

ਸਾਰਾ ਸੰਸਾਰ ਹੀ ਭਿਖਾਰੀ ਹੋਇਆ ਦਰ-ਦਰ 'ਤੇ ਫਿਰ ਰਿਹਾ ਹੈ, ਪਰ ਸਾਰਿਆਂ ਦਾ ਦਾਤਾ ਤਾਂ ਇਕ ਰਾਮ ਪ੍ਰਭੂ ਹੀ ਹੈ।

*ਯਥਾ—* ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ॥

*(ਕਾਨੜੇ ਕੀ ਵਾਰ, ਮ: ੪, ਪੰਨਾ ੧੩੧੩)*

**ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ॥ ੪੦॥**

ਸਤਿਗੁਰੂ ਜੀ ਕਹਿੰਦੇ ਹਨ— ਹੇ ਮਨ! ਤੂੰ ਉਸ ਵਾਹਿਗੁਰੂ ਨੂੰ ਯਾਦ ਕਰ, ਤੇਰੇ ਸਾਰੇ ਕੰਮ ਪੂਰੇ ਹੋ ਜਾਣਗੇ।

**ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ॥**

ਹੇ ਪੁਰਸ਼ਾ! ਤੂੰ ਇਹਨਾਂ ਝੂਠਿਆਂ ਪਦਾਰਥਾਂ ਦਾ ਮਾਣ ਕਿਸ ਵਾਸਤੇ ਪਿਆ ਕਰਦਾ ਹੈਂ, ਇਸ ਜਗਤ ਨੂੰ ਤੂੰ ਸੁਪਨੇ ਦੀ ਨਿਆਈਂ ਝੂਠਾ ਜਾਣ।

**ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ॥ ੪੧॥**

ਸਤਿਗੁਰੂ ਜੀ ਕਹਿੰਦੇ ਹਨ— ਅਸੀਂ ਤੈਨੂੰ ਵਿਚਾਰ ਕੇ ਕਿਹਾ ਹੈ ਕਿ ਹੇ ਭਾਈ! ਇਹਨਾਂ ਵਿਚੋਂ ਕੁਝ ਵੀ ਤੇਰਾ ਸਹਾਇਕ ਨਹੀਂ ਹੈ॥ ੪੧॥

**ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ॥**

ਹੇ ਮਿੱਤਰ ਮਨ! ਜਿਸ ਦੇਹ ਦਾ ਤੂੰ ਹੰਕਾਰ ਕਰਦਾ ਹੈਂ, ਇਹ ਤਾਂ ਇਕ ਛਿਨ ਵਿਚ ਬਿਨਸੈ= ਨਾਸ ਹੋ ਜਾਣ ਵਾਲੀ ਹੈ।

**ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ॥ ੪੨॥**

ਗੁਰੂ ਸਾਹਿਬ ਜੀ ਆਖਦੇ ਹਨ— ਜਿਸ ਪ੍ਰਾਣੀ ਨੇ ਹਰੀ-ਪ੍ਰਭੂ ਦਾ ਜਸ ਕੀਤਾ ਹੈ, ਉਸ ਨੇ ਜਗਤ ਨੂੰ ਜਿੱਤ ਲਿਆ ਹੈ॥ ੪੨॥

**ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥**

ਜਿਸ ਦੇ ਘਟਿ= ਅੰਤਹਕਰਨ ਵਿਖੇ ਰਾਮ ਨਾਮ ਦੀ ਯਾਦ ਹੈ, ਉਸ ਪੁਰਸ਼ ਨੂੰ ਮੁਕਤ ਜਾਣ।

## ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ ੪੩ ॥

ਗੁਰੂ ਸਾਹਿਬ ਜੀ ਕਹਿੰਦੇ ਹਨ— ਹੇ ਮਨਾ! ਇਹ ਗੱਲ ਤੂੰ ਸੱਚੀ ਮੰਨ ਕਿ ਤਿਹ ਨਰੁ= ਉਸ ਨਾਮ ਰਸੀਏ ਪੁਰਸ਼ ਤੇ ਹਰੀ ਵਿਚ ਕੋਈ ਅੰਤਰੁ= ਭੇਦ ਨਹੀਂ ਹੈ। ਭਾਵ ਉਹ ਇਕ ਰੂਪ ਹਨ॥ ੪੩ ॥

## ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥

ਜਿਸ ਮਨੁੱਖ ਦੇ ਮਨ ਵਿਚ ਇਕ ਵਾਹਿਗੁਰੂ ਦੀ ਭਗਤੀ ਨਹੀਂ।

## ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ ॥ ੪੪ ॥

ਜਿਵੇਂ ਸੂਰ ਅਤੇ ਕੁੱਤੇ ਦਾ ਸਰੀਰ ਹੁੰਦਾ ਹੈ, ਉਸ ਦਾ ਮਨੁੱਖਾ ਸਰੀਰ ਭੀ ਕੁੱਤੇ ਤੇ ਸੂਰ ਵਰਗਾ ਗੰਦਾ ਹੈ।

ਉਂਜ ਤਾਂ ਮਨੁੱਖਾ ਦੇਹ ਨੂੰ ਉਤਮ ਕਿਹਾ ਹੈ ਪਰ ਇਥੇ ਸੂਰ ਤੇ ਕੁੱਤੇ ਦੇ ਬਰਾਬਰ ਇਸ ਲਈ ਕਿਹਾ ਹੈ ਕਿ ਜਿਵੇਂ ਸੂਰ ਗੂੰਹ ਖਾਂਦਾ ਹੈ, ਬੇਮੁਖ ਪੁਰਸ਼ ਵਿਸ਼ਿਆਂ ਰੂਪ, ਜਾਂ ਨਿੰਦਿਆ ਰੂਪੀ ਗੰਦਗੀ ਖਾਂਦਾ ਹੈ। ਇਸ ਕਰ ਕੇ ਇਸ ਨੂੰ ਸੂਰ ਦੇ ਬਰਾਬਰ ਕਿਹਾ ਹੈ।

ਜਿਵੇਂ ਕੁੱਤਾ ਲੋਭੀ ਹੁੰਦਾ ਹੈ, ਤਿਵੇਂ ਸਭ ਕੁਝ ਹੁੰਦਿਆਂ-ਸੁੰਦਿਆਂ ਵੀ ਇਸ ਨੂੰ ਸੰਤੋਖ ਨਹੀਂ, ਪਦਾਰਥਾਂ ਦੇ ਇਕੱਠਿਆਂ ਕਰਨ ਵਿਖੇ ਹੀ ਭੱਜਾ ਫਿਰਦਾ ਹੈ। ਹਿਰਦੇ ਅੰਦਰ ਲੋਭ ਅੰਸ਼ ਹੋਣ ਕਰ ਕੇ ਬੇਮੁਖ ਪੁਰਸ਼ ਨੂੰ ਕੁੱਤੇ ਦੇ ਸਮਾਨ ਕਿਹਾ ਹੈ।

ਦੂਸਰਾ ਵਿਚਾਰ ਇਹ ਭੀ ਸਮਝ ਲੈਣਾ ਕਿ ਜਿਵੇਂ ਆਮ ਪ੍ਰਚੱਲਤ ਹੈ ਕਿ ਜਿਹੋ ਜਿਹਾ ਕੋਈ ਕੰਮ ਕਰਦਾ ਹੈ, ਉਸ ਦਾ ਉਹੋ ਜਿਹਾ ਨਾਂ ਪੈ ਜਾਂਦਾ ਹੈ।

ਦੇਖੋ! ਮਨੁੱਖ ਓਹੀ ਹੈ ਪਰ ਕੱਪੜੇ ਧੋਣ ਕਰ ਕੇ ਧੋਬੀ। ਕੱਪੜੇ ਸਿਊਣ ਕਰ ਕੇ ਦਰਜੀ। ਕੱਪੜੇ ਰੰਗਣ ਕਰ ਕੇ ਲਲਾਰੀ ਅਤੇ ਕੱਪੜਾ ਵੇਚਣ ਕਰ ਕੇ ਬਜਾਜ਼ ਨਾਂ ਪੈ ਜਾਂਦਾ ਹੈ। ਚੋਰੀ ਕਰਦਾ ਹੈ ਤਾਂ ਚੋਰ, ਮਾਸ ਸ਼ਰਾਬ ਖਾਂਦਾ ਗਲੀਆਂ 'ਚ ਚੱਕਰ ਕੱਟਣ ਕਰ ਕੇ ਗੁੰਡਾ, ਬਦਮਾਸ਼, ਉਚੱਕਾ, ਦਸ ਨੰਬਰੀਆ ਨਾਮ ਪੈ ਜਾਂਦਾ ਹੈ।

ਇਸੇ ਤਰ੍ਹਾਂ ਜੇ ਗੁਰੂ ਦੀ ਸ਼ਰਨ ਸਾਧ ਸੰਗਤ ਵਿਖੇ ਆ ਕੇ ਸੰਗਤ ਦੀ ਸੇਵਾ-ਟਹਿਲ ਕਰਦਾ, ਨਾਮ ਸਿਮਰਨ ਕਰਦਾ ਹੋਇਆ ਗੁਰੂ ਆਸ਼ੇ ਵਿਖੇ ਰਹਿੰਦਾ ਹੈ ਤਾਂ ਉਸ ਨੂੰ ਸਭ ਗੁਰਮੁਖ-ਗੁਰਮੁਖ ਕਹਿ ਕੇ ਬੁਲਾਉਂਦੇ ਹਨ।

*ਯਥਾ-* ਜੇ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥

*(ਮਾਝ ਵਾਰ, ਮ: ੨, ਪੰਨਾ ੧੩੮)*

ਉਸੇ ਆਸ਼ੇ ਅਨੁਸਾਰ ਹੀ ਇਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵਾਹਿਗੁਰੂ ਤੋਂ ਬੇਮੁਖ ਪੁਰਸ਼ ਨੂੰ ਨਿੰਦਕ ਤੇ ਲੋਭੀ ਹੋਣ ਕਰ ਕੇ ਸੂਰ ਤੇ ਕੁੱਤੇ ਸਮਾਨ ਕਿਹਾ ਹੈ॥ ੪੪ ॥

ਪਰ ਕੁੱਤੇ ਵਿਚ ਇਕ ਗੁਣ ਭੀ ਹੈ-

## ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥

ਜਿਵੇਂ ਸੁਆਨ= ਕੁੱਤਾ ਆਪਣੇ ਸੁਆਮੀ= ਮਾਲਕ ਦਾ ਗ੍ਰਿਹੁ= ਘਰ ਨਹੀਂ ਛੱਡਦਾ ਅਤੇ ਨਿਤਾਪ੍ਰਤੀ ਆਪਣੇ ਮਾਲਕ ਦੇ ਹੀ ਦਰਵਾਜ਼ੇ 'ਤੇ ਬੈਠਾ ਰਹਿੰਦਾ ਹੈ। ਚਾਹੇ ਮਾਲਕ ਆਪ ਰੋਟੀ ਖਾਂਦਾ ਹੋਇਆ ਕੁੱਤੇ ਨੂੰ ਇਕ ਗ੍ਰਾਹੀ ਪਾ ਦੇਵੇ ਤਾਂ ਵੀ ਉਹ ਖੁਸ਼ ਰਹਿੰਦਾ ਹੈ, ਚਾਹੇ ਅੱਧੀ ਪਾ ਦੇਵੇ ਜਾਂ ਰੱਜਵੀਂ ਦੇ ਦੇਵੇ ਅਤੇ ਜੇਕਰ ਕਿਸੇ ਦਿਨ ਕੁਝ ਵੀ ਖਾਣ ਨੂੰ ਨਾ ਦੇਵੇ ਤਾਂ ਵੀ ਉਹ ਮਾਲਕ ਨਾਲ ਨਰਾਜ਼ ਨਹੀਂ ਹੁੰਦਾ, ਸਗੋਂ ਜ਼ਿਆਦਾ ਪੂਛ

ਹਿਲਾਂਦਾ ਹੋਇਆ ਮਾਲਕ ਨਾਲ ਪਿਆਰ ਕਰਦਾ ਹੈ ਤੇ ਰਾਤ ਨੂੰ ਪਹਿਰਾ ਵੀ ਚੁਕੰਨਾ ਹੋ ਕੇ ਦਿੰਦਾ ਹੈ ਤਾਂ ਕਿ ਮਾਲਕ ਖੁਸ਼ ਹੋਵੇ।

## ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ ॥ ੪੫ ॥

ਸਤਿਗੁਰੂ ਜੀ ਕਹਿੰਦੇ ਹਨ— ਇਸ ਤਰ੍ਹਾਂ (ਪੂਰਬੋਕਤ ਵਿਧੀ ਨਾਲ) ਇਕ ਮਨ ਹੁਇ= ਇਕਾਗਰ ਮਨ ਹੋ ਕੇ ਇਕ ਚਿਤਿ= ਇਕ ਚੇਤਨ (ਅਕਾਲ ਪੁਰਖ) ਦੇ ਨਾਮ ਨੂੰ ਯਾਦ ਕਰ।

ਉਹ ਪ੍ਰਭੂ ਚਾਹੇ ਤੈਨੂੰ ਇਕ ਗ੍ਰਾਹੀ ਭਾਵ ਗੁਜ਼ਾਰੇ ਮਾਫਕ ਪਦਾਰਥ ਦੇਵੇ ਤਾਂ ਵੀ ਅਨੰਦ ਰਹੋ।

ਚਾਹੇ ਅੱਧੀ ਰੋਟੀ ਭਾਵ ਇਕ ਡੰਗ ਦੀ ਦੇਵੇ ਤੇ ਇਕ ਡੰਗ ਦੀ ਨਾ ਦੇਵੇ ਤਾਂ ਵੀ ਪ੍ਰਭੂ ਦਾ ਦੁਆਰਾ ਨਾ ਛੱਡ।

ਜੇਕਰ ਸਾਰੀ ਰੋਟੀ ਭਾਵ ਦੋਵੇਂ ਵੇਲੇ ਗੁਜ਼ਾਰੇ ਮਾਫਕ ਜਾਂ ਰੱਜਵੀਂ ਭਾਵ ਖਾਣ-ਪੀਣ ਦੇ ਪਦਾਰਥ, ਰਹਿਣ ਵਾਸਤੇ ਸੋਹਣੇ-ਸੋਹਣੇ ਮਕਾਨ, ਚੰਗੇ-ਚੰਗੇ ਕੱਪੜੇ, ਧੀਆਂ-ਪੁੱਤਰ, ਸਾਕ-ਸਬੰਧੀ ਸਭ ਕੁਝ ਦੇ ਦੇਵੇ ਫਿਰ ਵੀ ਅਨੰਦ ਰਹੇ ਤੇ ਜੇਕਰ ਪ੍ਰੀਖਿਆ ਲੈਣ ਲਈ ਕੁਝ ਵੀ ਨਾ ਦੇਵੇ, ਫਾਕੇ ਪਿਆ ਕਟਾਵੇ ਤਾਂ ਵੀ ਪ੍ਰਭੂ ਦਾ ਸਾਧ ਸੰਗ ਰੂਪੀ ਦਰਵਾਜ਼ਾ ਨਾ ਛੱਡੇ, ਸਗੋਂ ਰਾਤ ਦਿਨ ਉੱਚੀ-ਉੱਚੀ ਪੁਕਾਰਾਂ ਕਰ ਕੇ ਉਸ ਵਾਹਿਗੁਰੂ ਦਾ ਸਿਮਰਨ ਕਰੇ॥ ੪੬ ॥

ਹੁਣ ਹਾਥੀ ਦ੍ਰਿਸ਼ਟਾਂਤ ਦਿੰਦੇ ਹੋਏ ਹੰਕਾਰ ਸਹਿਤ ਕੀਤੇ ਸਭ ਕਰਮਾਂ-ਧਰਮਾਂ ਦਾ ਖੰਡਨ ਕਰਦੇ ਹੋਏ ਹੰਕਾਰ ਦੀ ਨਵਿਰਤੀ ਲਈ ਉਪਦੇਸ਼ ਦਿੰਦੇ ਹਨ:

## ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥

ਚਾਹੇ ਅਨੇਕਾਂ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰ ਆਵੇ, ਚਾਹੇ ਹਰ ਆਈ ਮੱਸਿਆ, ਸੰਗਰਾਂਦ, ਪੂਰਨਮਾਸ਼ੀ ਆਦਿਕ ਦੇ ਵਰਤ ਰੱਖ ਲਵੇ ਤੇ ਚਾਹੇ ਅਨੇਕਾਂ ਦਾਨ ਕਰ ਲਵੇ। ਜੇਕਰ ਇਹਨਾਂ ਕਰਮਾਂ ਨੂੰ ਕਰ ਕੇ ਮਨ ਵਿਖੇ ਗੁਮਾਨੁ= ਹੰਕਾਰ ਧਾਰਨ ਕਰਦਾ ਹੈ ਕਿ ਮੈਂ ਫਲਾਣੇ ਤੀਰਥ 'ਤੇ ਇਸ਼ਨਾਨ ਕੀਤਾ ਹੈ, ਮੈਂ ਇਤਨਾ ਪੁੰਨ ਦਾਨ ਕੀਤਾ ਹੈ, ਮੈਂ ਅੱਜ ਵਰਤ ਰੱਖਿਆ ਹੈ, ਆਪਣੇ ਮੂੰਹੋਂ ਆਪ ਹੀ ਆਪਣੀ ਸਿਫਤ ਕਰੀ ਜਾਵੇ— ਤਾਂ

## ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥ ੪੬ ॥

ਗੁਰੂ ਸਾਹਿਬ ਜੀ ਕਹਿੰਦੇ ਹਨ— ਉਸ ਦੇ ਸਭ ਕਰਮ, ਧਰਮ, ਪੁੰਨ-ਦਾਨ ਨਿਸਫਲ ਚਲੇ ਜਾਂਦੇ ਹਨ, ਜਿਵੇਂ ਕੁੰਚਰ= ਹਾਥੀ ਨੂੰ ਇਸ਼ਨਾਨ ਕਰਾਇਆ ਨਿਸਫਲ ਚਲਿਆ ਜਾਂਦਾ ਹੈ।

ਭਾਵ ਜਿਵੇਂ ਹਾਥੀ ਨੂੰ ਚਾਹੇ ਕਿਤਨਾ ਇਸ਼ਨਾਨ ਕਰਾਈਏ, ਆਖਰ ਉਹ ਬਾਹਰ ਨਿਕਲ ਕੇ ਆਪਣੇ ਸਿਰ ਖੇਹ ਹੀ ਪਾਉਂਦਾ ਹੈ। ਇਵੇਂ ਹੀ ਚਾਹੇ ਕਿਤਨੇ ਦਾਨ-ਪੁੰਨ, ਤੀਰਥ ਕਰ ਲਵੇ, ਪਰ ਹੰਕਾਰ ਰੂਪੀ ਖੇਹ ਸਿਰ 'ਤੇ ਪਾਣ ਕਰ ਕੇ ਇਸ ਦੇ ਸਾਰੇ ਪੁੰਨ ਕਰਮ ਨਿਸਫਲ ਚਲੇ ਜਾਂਦੇ ਹਨ॥ ੪੬ ॥

## ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥

ਬੁਢਾਪੇ ਦੇ ਆਉਣ ਕਰ ਕੇ ਸਿਰ ਕੰਬਣ ਲੱਗ ਪਿਆ, ਪਗ= ਪੈਰ ਵੀ ਡਗਮਗੇ= ਲੱਟ ਖੜੇ ਭਾਵ ਡਾਂਵਾਂ-ਡੋਲ ਹੋ ਕੇ ਚੱਲਣ ਲੱਗ ਪਏ ਹੁਣ ਤਾਂ ਸੋਟੀ ਬਿਨਾਂ ਇਕ ਕਦਮ ਨਹੀਂ ਪੁੱਟਿਆ ਜਾਂਦਾ ਅਤੇ ਨੈਣ ਵੀ ਜੋਤਿ= ਪ੍ਰਕਾਸ਼ ਤੋਂ ਖਾਲੀ ਹੋ ਗਏ, ਭਾਵ ਨਜ਼ਰ ਕਮਜ਼ੋਰ ਹੋ ਗਈ।

## ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ॥ ੪੭॥

ਗੁਰੂ ਸਾਹਿਬ ਜੀ ਕਹਿੰਦੇ ਹਨ— ਇਹ ਬਿਧਿ ਭਈ= ਅਜੇਹੀ ਨਾਜ਼ਕ ਅਵਸਥਾ ਸਰੀਰ ਦੀ ਹੋ ਗਈ ਹੈ, ਪਰ ਫਿਰ ਭੀ ਹਰੀ ਦੇ ਨਾਮ ਦਾ ਸਵਾਦ ਨਹੀਂ ਲਿਆ॥ ੪੭॥

## ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ॥

ਸਤਿਗੁਰੂ ਜੀ ਕਹਿੰਦੇ ਹਨ— ਅਸੀਂ ਇਹ ਆਪ ਨਿਜ ਕਰਿ= ਨਿਰਣਾ ਕਰ ਕੇ ਦੇਖਿਆ ਭਾਵ ਨਿਸਚੇ ਕੀਤਾ ਹੈ ਕਿ ਇਸ ਜਗਤ ਵਿਖੇ ਕੋਈ ਵੀ ਕਿਸੇ ਦਾ ਮਿੱਤਰ ਨਹੀਂ ਹੈ, ਸਭ ਕੋਈ ਆਪੋ-ਆਪਣੇ ਮਤਲਬ ਦੇ ਯਾਰ ਹਨ।

*ਯਥਾ-* ਕੋਈ ਜਾਨੈ ਕਵਨੁ ਈਹਾ ਜਗਿ ਮੀਤੁ॥
ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ॥ ੧॥ ਰਹਾਉ॥
ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥ ੧॥

*(ਜੈਤਸਰੀ ਮ: ੫ , ਪੰਨਾ ੭੦੦)*

*ਤਥਾ-* ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚੜਾਇ॥
ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥ ੧੧੩॥

*(ਸਲੋਕ ਕਬੀਰ ਜੀ, ਪੰਨਾ ੧੩੭੦)*

## ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ॥ ੪੮॥

ਗੁਰੂ ਸਾਹਿਬ ਜੀ ਫੁਰਮਾਉਂਦੇ ਹਨ— ਇਕ ਵਾਹਿਗੁਰੂ ਦੀ ਪ੍ਰੇਮਾ ਭਗਤੀ ਹੀ ਥਿਰੁ= ਟਿਕਾਅ ਦੇਣ ਵਾਲੀ ਹੈ, ਇਸ ਲਈ ਹੇ ਭਾਈ! ਤਿਹ= ਉਸ ਵਾਹਿਗੁਰੂ ਦੀ ਪ੍ਰੇਮਾ ਭਗਤੀ ਨੂੰ ਆਪਣੇ ਮਨ ਵਿਚ ਰੱਖ॥ ੪੮॥

## ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥

ਹੇ ਮਿੱਤਰਾ! ਇਸ ਵਾਰਤਾ ਨੂੰ ਜਾਣ ਲੈ ਭਾਵ ਨਿਸਚੇ ਕਰ ਲੈ ਕਿ ਜਗਤ ਦੀ ਸਾਰੀ ਰਚਨਾ ਝੂਠੀ ਭਾਵ ਨਾਸ ਹੋ ਜਾਣ ਵਾਲੀ ਹੈ।

## ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥ ੪੯॥

ਸਤਿਗੁਰੂ ਜੀ ਆਖਦੇ ਹਨ- ਬਾਲੂ ਕੀ ਭੀਤਿ= ਰੇਤੇ ਦੀ ਕੰਧ ਦੇ ਵਾਂਗ ਕੋਈ ਵੀ ਸੰਸਾਰ ਵਿਖੇ ਥਿਰੁ= ਇਸਥਿਤ ਨਹੀਂ ਰਹਿੰਦਾ॥ ੪੯॥

*ਯਥਾ-* ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥ ੧॥

*(ਸੋਰਠਿ ਮ: ੯, ਪੰਨਾ ੬੩੩)*

ਇਥੋਂ ਤਕ ੪੯ ਸਲੋਕ ਸਤਿਗੁਰਾਂ ਨੇ ਆਪਣੇ ਮਨ ਪ੍ਰਤੀ ਉਚਾਰਨ ਕਰ ਕੇ ਫੇਰ ਲਿਖ ਕੇ ਉਸ ਸਿੱਖ ਦੇ ਹੱਥੀਂ ਅਨੰਦਪੁਰ ਵਾਸੀ ਸਿੱਖ ਸੰਗਤਾਂ ਨੂੰ ਸਮਝਾਣ ਲਈ ਭੇਜੇ। ਅਗਲੇ ਦੋ ਸਲੋਕ ੫੦ ਤੇ ੫੧ ਆਪਣੀ ਬਜ਼ੁਰਗ ਮਾਤਾ, ਮਾਤਾ ਨਾਨਕੀ ਜੀ ਦੇ ਸ਼ੋਕ ਨਵਿਰਤੀ ਲਈ ਲਿਖ ਕੇ ਭੇਜੇ ਹਨ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ-

ਇਤਜਾਦਿਕ ਸਭਿ ਲਿਖੇ ਸ਼ਲੋਕ। ਪਠਿ ਹਰਿ ਭਜਹੁ ਤਜਹੁ ਸਭਿ ਸ਼ੋਕ।
ਸਭਿ ਸਿਖਜਨਿ ਪ੍ਰਤਿ ਲਿਖੇ ਬਨਾਇ। ਸਿਮਰਹੁ ਨਾਮ ਸੁ ਚਿੰਤ ਮਿਟਾਇ॥ ੧੪॥
ਪੁਨ ਮਾਤਾ ਪ੍ਰਤਿ ਲਿਖਯੋ ਸ਼ਲੋਕ। ਸੁਨਿ ਕਰਿ ਲੇਹੁ ਸ਼ੋਕ ਕੋ ਰੋਕ।
ਜਗ ਮਹਿੰ ਨਹਿੰ ਥਿਰਤਾ ਕਿਸ ਕੇਰੀ। ਬਿਨਸਿ ਗਏ ਜਿਨ ਸ਼ਕਤਿ ਬਡੇਰੀ॥ ੧੫॥

*(ਗੁਰ ਪ੍ਰਤਾਪ ਸੂਰਜ, ਰਾਸਿ ੧੨ ਅੰਸੂ ੬੨)*

ਹੇ ਮਾਤਾ ਜੀ! ਤੁਸੀਂ ਕਿਉਂ ਸ਼ੋਕ ਕਰਦੇ ਹੋ, ਸਰੀਰ ਕਰ ਕੇ ਤਾਂ ਜਗਤ ਵਿਖੇ ਕੋਈ ਭੀ ਇਸਥਿਤ ਨਹੀਂ ਰਿਹਾ। ਦੇਖੋ-

## ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥

ਰਾਮ ਜੀ ਚਲੇ ਗਏ, ਰਾਵਣ ਭੀ ਚਲ ਗਿਆ ਜਿਸ ਦਾ ਬਹੁਤ ਵੱਡਾ ਪਰਵਾਰ ਸੀ।

ਭਾਵ ਰਾਮੁ ਗਇਓ= ਜਿਸ ਰਾਮ ਚੰਦਰ ਜੀ ਨੇ ਅਜੁਧਿਆ ਪੁਰੀ 'ਚ ਰਹਿ ਕੇ ਧਰਮ ਦਾ ਰਾਜ ਕੀਤਾ ਹੈ। ਫੇਰ- ਜਿਸ ਸ੍ਰੀ ਰਾਮ ਚੰਦਰ ਜੀ ਦੇ ਨਾਮ ਲੈਂਦਿਆਂ ਹੀ ਪਿਤਾ ਦਸਰਥ, ਸਰਵਣ ਤੇ ਉਸ ਦੇ ਮਾਤਾ ਪਿਤਾ ਨੂੰ ਮਾਰ ਦੇਣ ਰੂਪ ਤਿੰਨ ਹੱਤਿਆ ਤੋਂ ਅਸੰਗ ਹੋ ਗਏ ਅਰਥਾਤ ਇਹਨਾਂ ਦੀ ਮੌਤ ਦਾ ਕੋਈ ਦੋਸ਼ ਨ ਲੱਗਾ। ਗੁਰੂ-ਘਰ ਦੇ ਮਹਾਨ ਵਿਦਵਾਨ ਭਾਈ ਸਾਹਿਬ ਭਾਈ ਗੁਰਦਾਸ ਜੀ ਕਿਹਾ ਸੋਹਣਾ ਲਿਖਦੇ ਹਨ—

ਰਾਮ ਚੰਦੁ ਨਾਉ ਲੈਂਦਿਆਂ ਤਿੰਨਿ ਹਤਿਆ ਤੇ ਹੋਇ ਨਿਰਾਲੇ।
ਰਾਮ ਰਾਜ ਪਰਵਾਣ ਜਗਿ ਸਤ ਸੰਤੋਖ ਧਰਮ ਰਖਵਾਲੇ।
ਮਾਇਆ ਵਿਚਿ ਉਦਾਸ ਹੋਇ ਸੁਣੈ ਪੁਰਾਣੁ ਬਸਿਸਟੁ ਬਹਾਲੇ।
ਰਾਮਾਇਣੁ ਵਰਤਾਇਆ ਸਿਲਾ ਤਰੀ ਪਗ ਛੁਹਿ ਤਤਕਾਲੇ।

*(ਭਾਈ ਗੁਰਦਾਸ ਜੀ, ਵਾਰ ੨੩ ਪੌ: ੮)*

ਹੇ ਮਾਤਾ ਜੀ! ਅਜੇਹੇ ਪ੍ਰਤਾਪੀ ਰਾਜੇ ਸ੍ਰੀ ਰਾਮ ਚੰਦਰ ਜੀ ਵੀ ਸਰੀਰ ਨੂੰ ਪਾ ਕੇ ਸੰਸਾਰ ਤੋਂ ਚਲੇ ਗਏ। ਗੁਰੂ ਕਲਗੀਧਰ ਜੀ ਲਿਖਦੇ ਹਨ-

ਰਾਮ ਕਥਾ ਜੁਗ ਜੁਗ ਅਟਲ ਸਭ ਕੋਈ ਭਾਖਤ ਨੇਤ॥
ਸੁਰਗ ਬਾਸ ਰਘੁਬਰ ਕਰਾ ਸਗਰੀ ਪੁਰੀ ਸਮੇਤ॥ ੮੫੮॥

*(ਦਸਮ, ਪੰਨਾ ੨੫੩)*

ਦਸ ਸਹੰਸ੍ਰ ਦਸ ਬਰਖ ਪ੍ਰਮਾਨਾ॥ ਰਾਜ ਕਰਾ ਪੁਰ ਅਉਧ ਨਿਧਾਨਾ॥
ਤਬ ਲਉ ਕਾਲ ਦਸਾ ਨੀਅਰਾਈ॥ ਰਘੁਬਰ ਸਿਰਿ ਮ੍ਰਿਤ ਡੰਕ ਬਜਾਈ॥ ੮੩੪॥

*(ਦਸਮ ਗ੍ਰੰਥ, ਪੰਨਾ ੨੫੨)*

ਏਕ ਸਿਵ ਭਏ ਏਕ ਗਏ ਏਕ ਫੇਰ ਭਏ, ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ॥
ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ, ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਏ ਹੈ॥
ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ, ਅੰਸ ਅਵਿਤਾਰ ਕੇਤੇ ਕਾਲ ਬਸ ਭਏ ਹੈ॥
ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ, ਭੂਮ ਹੀ ਤੇ ਹੁਇ ਕੈ ਫੇਰਿ ਭੂਮ ਹੀ ਮਿਲਏ ਹੈ॥ ੭॥ ੭੭॥
ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ, ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ॥

ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ, ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤ ਹੈ॥
ਮਾਨ ਸੇ ਮਹੀਪ ਔ ਦਿਲੀਪ ਕੈਸੇ ਛੱਤ੍ਰਧਾਰੀ, ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈ॥
ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ, ਭੋਗ ਭੋਗ ਭੂੰਮ ਅੰਤ ਭੂੰਮ ਮੈ ਮਿਲਤ ਹੈ॥ ੮॥ ੭੮॥

*(ਦਸਮ ਗ੍ਰੰਥ, ਪੰਨਾ ੧੮)*

***ਰਾਵਨੁ ਗਇਓ, ਜਾ ਕਉ ਬਹੁ ਪਰਵਾਰੁ॥***

ਜਿਸ ਰਾਵਣ ਦਾ ਬਹੁਤ ਪ੍ਰਵਾਰ ਸੀ ਉਹ ਰਾਵਣ ਵੀ ਇਸ ਸੰਸਾਰ ਤੋਂ ਚਲਾ ਗਿਆ ਹੈ। ਕਬੀਰ ਜੀ ਫੁਰਮਾਉਂਦੇ ਹਨ—

ਇਕੁ ਲਖੁ ਪੂਤ ਸਵਾ ਲਖੁ ਨਾਤੀ॥ ਤਿਹ ਰਾਵਨ ਘਰ ਦੀਆ ਨ ਬਾਤੀ॥ ੨॥

*(ਆਸਾ ਕਬੀਰ ਜੀ, ਪੰਨਾ ੪੮੧)*

*ਅਥਵਾ*-ਜਿਸ ਰਾਵਣ ਦਾ ਪਰਵਾਰ ਵੀ ਬਹੁਤਾ ਸੀ ਅਤੇ ਤੇਜ ਪ੍ਰਤਾਪ ਵੀ ਬਹੁਤ ਸੀ। ਅਰਥਾਤ ਜਿਸ ਰਾਵਣ ਦਾ ਸਾਰੇ ਦੇਵਤੇ ਹੁਕਮ ਮੰਨਦੇ ਸਨ।

ਯਥ- ਚੰਦੁ ਸੂਰਜੁ ਜਾ ਕੇ ਤਪਤ ਰਸੋਈ॥ ਬੈਸੰਤਰੁ ਜਾ ਕੇ ਕਪਰੇ ਧੋਈ॥ ੩॥

*(ਆਸਾ ਕਬੀਰ, ਪੰਨਾ ੪੮੧)*

*ਤਥਾ*- ਚਉਰ ਚੰਦ੍ਰੰ ਕਰੰ ਛੱਤ੍ਰ ਸੂਰੰ ਧਰੰ, ਬੇਦ ਬ੍ਰਹਮਾ ਰਰੰ ਦੁਆਰ ਮੇਰੇ॥
ਪਾਕ ਪਾਵਕ ਕਰੰ ਨੀਰ ਬਰਣੰ ਭਰੰ, ਜੱਛ ਬਿੱਦਿਆ ਧਰੰ ਕੀਨ ਚੇਰੇ॥
ਅਰਬ ਖਰਬੰ ਪੁਰੰ ਚਰਬ ਸਰਬੰ ਕਰੇ, ਦੇਖੁ ਕੈਸੇ ਕਰੋ ਬੀਰ ਖੇਤੰ॥
ਚਿੰਕ ਹੈ ਚਾਵਡਾ ਫਿੰਕ ਹੈ ਫਿੱਕਰੀ ਨਾਚ ਹੈ ਬੀਰ ਬੈਤਾਲ ਪ੍ਰੇਤੰ॥ ੩੮੩॥

*(ਦਸਮ ਗ੍ਰੰਥ, ਪੰਨਾ ੨੨੦)*

ਫਿਰ ਜਿਸ ਰਾਵਣ ਨੇ ਆਪਣੀ ਸ਼ਕਤੀ ਕਰ ਕੇ ਕਾਲ ਨੂੰ ਵੀ ਆਪਣੀ ਮੰਜੀ ਦੇ ਪਾਵੇ ਨਾਲ ਬੰਨ੍ਹ ਕੇ ਰੱਖਿਆ ਸੀ, ਪਰ ਸਮੇਂ ਦੇ ਚੱਕਰ ਨੇ ਅਜਿਹੇ ਪ੍ਰਤਾਪੀ ਰਾਵਣ ਨੂੰ ਉਸੇ ਕਾਲ ਦੇ ਹੱਥੋਂ ਮਰਵਾ ਦਿੱਤਾ।

*ਅਥਵਾ*- ***ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥***

ਜਿਸ ਵੇਲੇ ਸ੍ਰੀ ਰਾਮ ਚੰਦਰ ਜੀ ਸਮੁੰਦਰ ਤੇ ਪੁਲ ਬੰਨ੍ਹ ਕੇ ਲੰਕਾ ਨੂੰ ਗਇਓ= ਗਏ ਤਾਂ ਸਭਨਾਂ ਨੇ ਇਹ ਨਿਸਚਾ ਕੀਤਾ ਕਿ ਹੁਣ ਰਾਵਨੁ ਗਇਓ= ਰਾਵਣ ਮਰ ਜਾਏਗਾ, ਜਿਸ ਦਾ ਬਹੁਤਾ ਪ੍ਰਵਾਰ ਹੈ।

*ਅਥਵਾ*- ***ਰਾਮੁ ਗਇਓ ਰਾਵਨੁ ਗਇਓ***

ਪਹਿਲੇ ਕਿਸੇ ਨਾ ਕਿਸੇ ਬਹਾਨੇ ਰਾਵਣ ਸ੍ਰੀ ਰਾਮ ਚੰਦਰ ਜੀ ਦੀਆਂ ਗੱਲਾਂ ਕਰਦਾ ਰਹਿੰਦਾ ਸੀ ਕਿ ਜਿਸ ਵੇਲੇ ਆਏ ਤਾਂ ਮੈਂ ਰਾਮ ਚੰਦਰ ਨਾਲ ਇੰਜ ਕਰਾਂਗਾ। ਇਸ ਤਰ੍ਹਾਂ ਬਦਲਾ ਲਵਾਂਗਾ, ਪਰ ਜਿਸ ਵੇਲੇ ਉਸ ਰਾਵਣ ਦੇ ਹਿਰਦੇ ਵਿਚੋਂ ਰਾਮ ਭੁੱਲ ਗਿਆ ਤਾਂ ਉਹ ਰਾਵਣ ਖਤਮ ਹੋ ਗਿਆ।*

---

**ਅਥਵਾ-ਜਿਸ ਵੇਲੇ ਸਿੱਖ ਦੇ ਹਿਰਦੇ ਵਿਚ ਰਾਮ ਨਾਮ ਪ੍ਰਵੇਸ਼ ਕਰ ਗਿਆ ਤਦ ਅੰਤਹਕਰਣ ਵਿਚੋਂ ਰਾਵਨੁ=ਹੰਕਾਰ ਚਲਾ ਗਿਆ। ਜਿਸ ਹੰਕਾਰ ਦਾ ਆਸਾ ਤ੍ਰਿਸ਼ਨਾ ਆਦਿਕ ਆਸੁਰੀ ਸੰਪਦਾ ਰੂਪ ਬਹੁਤਾ ਪਰਵਾਰ ਹੈ।*

*ਅਥਵਾ-ਜਿਸ ਵੇਲੇ ਰਾਮ ਸਰੂਪ ਸਤਿਗੁਰਾਂ ਦਾ ਉਪਦੇਸ਼ ਸਿੱਖ ਦੇ ਹਿਰਦੇ ਵਿਚ ਪ੍ਰਵੇਸ਼ ਕਰ ਗਿਆ ਤਾਂ ਸਾਰਿਆਂ ਤੋਂ ਵੱਡਾ ਜੋ ਰਾਵਨੁ=ਅਗਿਆਨ ਹੈ, ਉਹ ਖ਼ਤਮ ਹੋ ਗਿਆ। ਜਿਸ ਅਗਿਆਨ ਦਾ ਇਹ ਸਾਰਾ ਸੰਸਾ ਹੀ ਬੜਾ ਵੱਡਾ ਪਰਵਾਰ ਹੈ, ਕਿਉਂਕਿ ਇਹ ਦ੍ਰਿਸ਼ਟਮਾਨ ਸਾਰਾ ਸੰਸਾਰ ਅਗਿਆਨ ਕਰ ਕੇ ਹੀ ਰਚਿਆ ਹੋਇਆ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਥਿਤੀ ਬਾਣੀ ਵਿਚ ਫੁਰਮਾਉਂਦੇ ਹਨ- ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ।। (ਪੰਨਾ ੨੯੭)*

## ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥ ੫੦ ॥

ਗੁਰੂ ਜੀ ਫੁਰਮਾਉਂਦੇ ਹਨ— ਐ ਮਾਤਾ ਜੀ! ਇਸ ਸੰਸਾਰ ਵਿਖੇ ਕੋਈ ਵੀ ਵਸਤੂ ਅਚੱਲ ਰਹਿਣ ਵਾਲੀ ਨਹੀਂ ਹੈ, ਕਿਉਂਕਿ ਸਾਰਾ ਜਗਤ ਹੀ ਸੁਪਨੇ ਵਾਂਗ ਝੂਠਾ ਹੈ॥ ੫੦ ॥

## ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥

ਐ ਮਾਤਾ ਜੀ! ਚਿੰਤਾ ਤਾਂ ਉਸ ਗੱਲ ਦੀ ਕਰਨੀ ਚਾਹੀਦੀ ਹੈ, ਜਿਹੜੀ ਕੋਈ ਅਨਹੋਣੀ ਗੱਲ ਹੋਵੇ। ਭਾਵ ਜੋ ਗੱਲ ਅੱਗੇ ਕਦੇ ਨਾ ਹੋਈ ਹੋਵੇ ਤੇ ਹੁਣ ਹੋ ਜਾਵੇ। ਇਹ ਜਨਮ ਮਰਨ ਦਾ ਪ੍ਰਵਾਹ ਤਾਂ ਸ਼ੁਰੂ ਤੋਂ ਚੱਲਿਆ ਆ ਰਿਹਾ ਹੈ।

## ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥ ੫੧ ॥

ਸੰਸਾਰ ਇਕ ਰਸਤਾ ਹੈ ਇਸ ਰਾਹ ਵਿਚ ਕੋਈ ਰੁਕ ਨਹੀਂ ਸਕਦਾ।

ਇਸ ਤੋਂ ਅਗਲਾ ਬਵੰਜਵਾਂ ਸ਼ਲੋਕ ਆਪਣੇ ਮਹਿਲ ਸ੍ਰੀ ਗੂਜਰੀ ਜੀ ਦੀ ਚਿੰਤਾ ਦੀ ਨਵਿਰਤੀ ਵਾਸਤੇ ਲਿਖ ਭੇਜਿਆ–

## ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥

ਸੰਸਾਰ ਵਿਖੇ ਜੋ ਵੀ (ਉਪਜਿਓ) ਪੈਦਾ ਹੋਇਆ ਹੈ, ਉਸ ਨੇ ਸਮਾਂ ਪਾ ਕੇ ਬਿਨਸਿ= ਖਤਮ ਹੋ ਜਾਣਾ ਹੈ। ਕਿਸੇ ਨੇ ਆਜੁ= ਅੱਜ, ਕੈ= ਜਾਂ (ਅਥਵਾ) ਕਿਸੇ ਨੇ ਕਾਲਿ= ਕੱਲ੍ਹ ਨੂੰ ਅਤੇ ਕਿਸੇ ਨੇ ਪਰੋ= ਪਰਸੋਂ ਬਿਨਸ ਜਾਣਾ ਹੈ।

*ਯਥਾ–* ਏਹੁ ਜੋਬਨ ਸਾਸ ਹੈ ਦੇਹ ਪਰਾਣੀ॥
ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ॥ ੫ ॥

*(ਮਾਰੂ ਸੋਹਲੇ ਮ: ੧, ਪੰਨਾ ੧੦੨੫)*

ਇਸ ਲਈ ਤੁਸੀਂ ਸਾਡੀ ਕੋਈ ਚਿੰਤਾ ਨਾ ਕਰਨੀ।

### ਪੰਨਾ ੧੪੨੯

## ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥ ੫੨ ॥

ਗੁਰੂ ਸਾਹਿਬ ਜੀ ਕਹਿੰਦੇ ਹਨ— ਦੁਨੀਆਂ ਦੇ ਸਾਰਿਆਂ ਜੰਜਾਲਾਂ ਨੂੰ ਛੱਡ ਕੇ ਤੁਸੀਂ ਹਰੀ-ਪ੍ਰਭੂ ਦੇ ਗੁਣਾਂ ਨੂੰ ਗਾ ਲਵੋ॥ ੫੨ ॥

ਪੰਜਾਹ, ਇਕਵੰਜਾ ਤੇ ਬਵੰਜਾ ਇਹਨਾਂ ਤਿੰਨਾਂ ਸਲੋਕਾਂ ਦੁਆਰਾ ਮਾਤਾ ਸਾਹਿਬ ਮਾਤਾ ਨਾਨਕੀ ਜੀ ਤੇ ਮਹਿਲ ਮਾਤਾ ਗੂਜਰੀ ਜੀ ਤਾਈਂ ਚਿੰਤਾ ਨਵਿਰਤੀ ਲਈ ਸ਼ੁਭ ਸਿੱਖਿਆ ਦੇ ਕੇ ਅਗਲਾ ਤ੍ਰਿਵੰਜਵਾਂ ਇਕ ਸਲੋਕ ਆਪਣੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪ੍ਰੀਖਿਆ ਲੈਣ ਵਾਸਤੇ ਲਿਖ ਕੇ ਭੇਜਿਆ:

*ਯਥਾ–* ਦੋਨਹੁਂ ਪ੍ਰਤਿ ਸ਼ਲੋਕ ਲਿਖਿ ਤੀਨ। ਕਰਹੁ ਨ ਦੁਖ ਸੀਖਜਾ ਅਸ ਦੀਨਿ।
ਪੁਨ ਅਪਨੇ ਸੁਤ ਕੋ ਪਤਿਆਵਨ। ਹਿਤ ਪਰਖਨ ਕੇ ਕਿਮ ਧਰ ਭਾਵਨ॥ ੨੪ ॥
ਲਖਹਿ ਸ਼ਕਤਿ ਮਹਿਂ ਹਮ ਕੋ ਕੈਸੇ। ਲਖਜੋ ਜਾਇ ਅਸ ਆਸ਼ੈ ਜੈਸੇ।
ਤਿਸ ਬਿਧਿ ਦੋਹਾ ਲਿਖਜੋ ਬਨਾਇ। ਸ੍ਰੀ ਗੁਰ ਤੇਗ ਬਹਾਦਰ ਰਾਇ॥ ੨੫ ॥

*(ਗੁਰ ਪ੍ਰਤਾਪ ਸੂਰਜ, ਰਾਸਿ ੧੨, ਅੰਸੂ ੬੨)*

## ਦੋਹਰਾ॥ ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥

ਹੁਣ ਤਾਂ ਸਰੀਰਕ ਬਲ ਛੁਟ ਗਿਆ ਹੈ, ਪੈਰਾਂ ਵਿਚ ਬੰਧਨ= ਬੇੜੀਆਂ ਅਤੇ ਲੋਹੇ ਦੇ ਕੋਟ ਵਿਖੇ ਪਰੇ= ਪਏ ਹੋਏ ਹਾਂ।

*ਅਥਵਾ-* ਸਰੀਰਕ ਬਲ ਛੁਟ ਗਿਆ ਹੈ ਤੇ ਪੈਰਾਂ ਵਿਖੇ ਬੰਧਨ ਪਏ ਹੋਏ ਹਨ, ਹੁਣ ਛੁਟਣ ਦਾ ਸਾਡੇ ਪਾਸੋਂ ਕੁਝ ਯਤਨ ਨਹੀਂ ਹੋ ਰਿਹਾ।

## ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥ ੫੩ ॥

ਗੁਰੂ ਸਾਹਿਬ ਜੀ ਕਹਿੰਦੇ ਹਨ— ਕਿ ਹੁਣ ਹਰਿ= ਹਰ ਤਰ੍ਹਾਂ ਇਕ ਆਪ ਜੀ ਦੀ ਓਟ ਹੈ, ਆਪ ਗਜ= ਹਾਥੀ ਦੀ ਨਿਆਈਂ ਸਹਾਇਤਾ ਕਰਨ ਵਾਲੇ ਹੋਵੋ।

*ਅਥਵਾ-* ***ਬਲੁ ਛੁਟਕਿਓ ਬੰਧਨ ਪਰੇ***

ਹਿੰਦੁਸਤਾਨ ਦੀ ਰੱਖਿਆ ਕਰਨ ਦਾ ਬਲ ਛੁੱਟ ਗਿਆ ਹੈ, ਇਸ ਕਰ ਕੇ ਸਾਰਿਆਂ ਨੂੰ ਬੰਧਨ ਪੈ ਗਏ ਹਨ ਕਿਉਂਕਿ ਔਰੰਗਜ਼ੇਬ ਨੇ ਠਾਕੁਰ ਦੁਆਰੇ, ਦੇਵੀ ਦੁਆਰੇ ਸਭ ਢਾਹੁਣੇ ਸ਼ੁਰੂ ਕਰ ਦਿੱਤੇ ਹਨ। ਇਹਨਾਂ ਮੰਦਰਾਂ ਦੀ ਰੱਖਿਆ ਕਰਨ ਦਾ- ***ਕਛੂ ਨ ਹੋਤ ਉਪਾਇ॥***

ਇਹਨਾਂ ਹਿੰਦੂ ਰਾਜਿਆਂ ਪਾਸੋਂ ਕੁਝ ਵੀ ਉਪਾਅ ਨਹੀਂ ਹੋ ਰਿਹਾ, ਕਿਉਂਕਿ ਸਾਰੇ ਹਿੰਦੂ ਰਾਜਿਆਂ ਨੂੰ ਔਰੰਗਜ਼ੇਬ ਨੇ ਆਪਣੇ ਅਧੀਨ ਕਰ ਲਿਆ ਹੈ।

***ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥ ੫੩ ॥***

ਗੁਰੂ ਸਾਹਿਬ ਜੀ ਕਹਿੰਦੇ ਹਨ— ਹੇ ਹਰੀ ਰੂਪ ਗੋਬਿੰਦ ਸਿੰਘ ਜੀ! ਹੁਣ ਆਪ ਸਾਰਿਆਂ ਹਿੰਦੂਆਂ ਦਾ ਓਟ= ਆਸਰਾ ਰੂਪ ਹੋ ਕੇ ਗਜ= ਹਾਥੀ ਦੀ ਨਿਆਈਂ ਸਹਾਇਤਾ ਕਰਨ ਵਾਲੇ ਹੋਵੋ।

ਭਾਵ— ਜਿਵੇਂ ਤੰਦੂਏ ਨੇ ਹਾਥੀ ਨੂੰ ਆਪਣੀਆਂ ਤਾਰਾਂ ਨਾਲ ਜਕੜ ਪਾ ਕੇ ਹੇਠਾਂ ਪਾਣੀ ਵਿਚ ਲਿਜਾਂਦਿਆਂ ਹਾਥੀ ਦੇ ਪੁਕਾਰਾਂ ਕਰਨ ਤੇ ਭਗਵਾਨ ਨੇ ਸੁਦਰਸ਼ਨ ਚੱਕਰ ਚਲਾ ਕੇ ਉਸ ਦੀਆਂ ਤੰਦਾਂ ਕੱਟ ਕੇ ਹਾਥੀ ਨੂੰ ਬਚਾਇਆ ਸੀ। ਇਵੇਂ ਹੀ ਇਹ ਔਰੰਗਜ਼ੇਬ ਰੂਪ ਤੰਦੂਆ ਹਿੰਦੁਸਤਾਨ ਰੂਪ ਹਾਥੀ ਨੂੰ ਆਪਣੀ ਸ਼ਰ੍ਹਾ ਰੂਪ ਤੰਦਾਂ ਨਾਲ ਜਕੜ ਪਾ ਕੇ ਆਪਣੇ ਦੀਨ ਮਨਾਉਣ ਰੂਪ ਪਾਣੀ ਵਿਚ ਲਿਜਾ ਰਿਹਾ ਹੈ।

ਹੇ ਰਾਘਵ ਕੁਲ ਵਿਚ ਸੂਰਜ ਰੂਪ ਗੋਬਿੰਦ ਸਿੰਘ ਜੀ! ਆਪ ਆਪਣੇ ਤੀਰਾਂ ਰੂਪ ਸੁਦਰਸ਼ਨ ਚੱਕਰ ਦੁਆਰਾ ਹਿੰਦੁਸਤਾਨ ਰੂਪ ਹਾਥੀ ਨੂੰ ਜੋ ਸ਼ਰ੍ਹਾ ਰੂਪ ਤਾਰਾਂ ਨਾਲ ਇਸ ਨੂੰ ਜਕੜਿਆ ਹੋਇਆ ਹੈ, ਉਹਨਾਂ ਸ਼ਰ੍ਹਾ ਰੂਪ ਤਾਰਾਂ ਨੂੰ ਕੱਟਣਾ ਕਰੋ।*

---

*ਅਥਵਾ-ਜਗਿਆਸੂ ਗੁਰਾਂ ਅੱਗੇ ਬੇਨਤੀ ਕਰਦਾ ਹੈ-*

***ਬਲੁ ਛੁਟਕਿਓ****=ਹੇ ਗੁਰੂ ਜੀ! ਅੰਦਰੋਂ ਵਿਵੇਕ ਦਾ ਬਲ ਛੁਟ ਗਿਆ ਹੈ।*

*ਯਥਾ-ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ॥ ੨ ॥*

*(ਸੋਰਠਿ ਰਵਿਦਾਸ ਜੀ, ਪੰਨਾ ੬੫੮)*

***ਬੰਧਨ ਪਰੇ*** *ਕਰਤਾ ਭੋਗਤਾ ਰੂਪ ਬੰਧਨ ਪੈ ਗਏ ਹਨ,*

***ਕਛੂ ਨ ਹੋਤ ਉਪਾਇ॥*** *ਅਲਪਗ ਹੋਣ ਕਰ ਕੇ ਮੇਰੇ ਪਾਸੋਂ ਕੋਈ ਜਤਨ ਨਹੀਂ ਹੁੰਦਾ।*

*ਕਬੀਰ ਸਾਹਿਬ ਜੀ ਫੁਰਮਾਉਂਦੇ ਹਨ-*

*ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ॥* (ਬਾਕੀ ਪੰਨਾ ੭੬੪ ਤੇ ਦੇਖੋ)

ਇਥੋਂ ਤਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ੫੩ ਸਲੋਕ ਕਲਮ-ਬੰਦ ਕਰ ਕੇ ਇਕ ਸਿੱਖ ਦੇ ਹੱਥੀਂ ਅਨੰਦਪੁਰ ਸਾਹਿਬ ਭੇਜਦਿਆਂ ਕਿਹਾ, "ਹੇ ਗੁਰਸਿੱਖਾ! ਇਕ ਰਸ ਚੱਲਿਆ ਜਾਵੀਂ ਕਿਧਰੇ ਠਹਿਰੀ ਨਾ। ਤੂੰ ਅੱਕੇਂਗਾ ਨਹੀਂ, ਥੱਕੇਂਗਾ ਵੀ ਨਹੀਂ, ਭੁੱਖ ਤ੍ਰੇਹ ਵੀ ਤੈਨੂੰ ਲੱਗੇਗੀ ਨਹੀਂ। ਤੈਨੂੰ ਨਾ ਹੀ ਕੋਈ ਰਸਤੇ ਵਿਖੇ ਵਿਘਨ ਪਵੇਗਾ ਉਤਰ ਲੈ ਕੇ ਵਾਪਸ ਜਲਦੀ ਆਵੀਂ, ਦੇਰ ਨ ਲਗਾਵੀਂ। ਸਮੇਂ ਦਾ ਕੋਈ ਪਤਾ ਨਹੀਂ।" ਇਸ ਤਰ੍ਹਾਂ ਅਸ਼ੀਰਵਾਦ ਦੇ ਕੇ ਉਸ ਸਿੱਖ ਨੂੰ ਤੋਰ ਦਿੱਤਾ।

ਉਹ ਸਿੱਖ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਦਿੱਲੀਓਂ ਚੱਲ ਕੇ ਅਨੰਦਪੁਰ ਸਾਹਿਬ ਪੁੱਜਾ। ਰਸਤੇ ਵਿਖੇ ਸਤਿਗੁਰਾਂ ਦੇ ਬਚਨਾਂ ਅਨੁਸਾਰ ਕਿਸੇ ਕਿਸਮ ਦਾ ਵਿਘਨ ਨਹੀਂ ਪਿਆ। ਸਹੀ ਸਲਾਮਤ ਇਕ ਰਸ ਰਾਤ-ਦਿਨੇ ਤੁਰਦਾ-ਤੁਰਦਾ ਦਿੱਲੀਓਂ ਅਨੰਦਪੁਰ ਵਿਖੇ ਪੁੱਜ ਗਿਆ।

ਉਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਵਾਨ ਵਿਖੇ ਸ਼ੁਸ਼ੋਭਤ ਹੋ ਰਹੇ ਸਨ। ਇਸ ਸਿੱਖ ਨੇ ਸਤਿਗੁਰੂ ਜੀ ਅੱਗੇ ਚਿੱਠੀ ਲਿਆ ਰੱਖੀ ਤੇ ਸਤਿਕਾਰ ਸਹਿਤ ਨਮਸਕਾਰ ਕੀਤੀ।

ਗਰੀਬ ਨਿਵਾਜ਼ ਚਿੱਠੀ ਦੇਖਦਿਆਂ ਹੀ ਜਾਣ ਗਏ ਕਿ ਪਿਤਾ ਜੀ ਵੱਲੋਂ ਚਿੱਠੀ ਆਈ। ਉਸ ਵੇਲੇ ਚਿੱਠੀ ਲੈ ਮਾਤਾ ਸਾਹਿਬ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਪਾਸ ਚੱਲ ਕੇ ਗਏ। ਉਸ ਵੇਲੇ ਕਿਤਨੇ ਹੀ ਸਿੱਖ ਅਤੇ ਮਸੰਦ ਵਗੈਰਾ ਪਾਸ ਆ ਕੇ ਬੈਠ ਗਏ।

ਸਤਿਗੁਰਾਂ ਕਿਹਾ—"ਹੇ ਮਾਤਾ ਜੀ! ਪਿਤਾ ਗੁਰਦੇਵ ਜੀ ਨੇ ਇਹ ਚਿੱਠੀ ਲਿਖ ਭੇਜੀ ਹੈ, ਜੋ ਇਹ ਸਿੱਖ ਹੁਣੇ ਹੀ ਲੈ ਕੇ ਆਇਆ ਹੈ।" ਫਿਰ ਅਰਦਾਸੀਏ ਵੱਲ ਦੇਖਦਿਆਂ ਚਿੱਠੀ ਪੜ੍ਹਨ ਦਾ ਹੁਕਮ ਦਿੱਤਾ। ਅਰਦਾਸੀਏ ਨੇ ਉਹ ਚਿੱਠੀ ਪੜ੍ਹਨੀ ਸ਼ੁਰੂ ਕਰ ਦਿੱਤੀ। ਵੈਰਾਗ ਮਈ ਸਲੋਕ ਸੁਣ ਕੇ ਸਭ ਦੀਆਂ ਅੱਖਾਂ ਸੱਜਲ ਹੋ ਗਈਆਂ। ਸਾਰੇ ਖਾਮੋਸ਼ੀ ਛਾ ਗਈ ਕੋਈ ਵੀ ਬੋਲਦਾ ਨਹੀਂ।

ਖਾਮੋਸ਼ੀ ਨੂੰ ਤੋੜਦਿਆਂ ਉਸ ਸਿੱਖ ਨੇ ਕਿਹਾ—"ਹੇ ਗਰੀਬ ਨਿਵਾਜ਼ ਜੀ! ਸਤਿਗੁਰੂ ਜੀ ਨੇ ਉੱਤਰ ਲਿਖਾ ਕੇ ਲਿਆਉਣ ਲਈ ਕਿਹਾ ਸੀ ਕਿ ਦੇਰੀ ਨਹੀਂ ਲਗਾਣੀ।"

ਇਹ ਸੁਣ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ ਗੁਰਦੇਵ ਦਾ ਆਸ਼ਾ ਸਮਝਿਆ ਤੇ ਵਿਚਾਰਿਆ ਜਿਨ੍ਹਾਂ ਪਾਸ ਸਾਰੀਆਂ ਸ਼ਕਤੀਆਂ ਕਰ ਕੇ ਅਤਿਅੰਤ ਬਲ ਹੈ। ਜੇ ਚਾਹੁਣ ਤਾਂ ਸੂਰਜ, ਚੰਦਰਮਾ ਨੂੰ ਚੜ੍ਹਨੋਂ ਰੋਕ ਸਕਦੇ ਹਨ, ਬ੍ਰਹਮਾ, ਇੰਦਰ ਆਦਿਕ ਜਿਨ੍ਹਾਂ ਅੱਗੇ ਹੱਥ ਜੋੜ ਕੇ ਖਲੋਤੇ ਰਹਿੰਦੇ ਹਨ ਤੇ ਇਹ ਵਿਚਾਰੇ ਤੁਰਕ ਕੀ ਹਨ ਜੇ ਇਕ ਫੂਕ ਮਾਰਨ ਤਾਂ ਸਭਨਾਂ ਨੂੰ ਉਡਾ ਦੇਣ। ਫਿਰ ਜੋ ਸਾਰਿਆਂ ਦੀ ਸਹਾਇਤਾ ਕਰਨ ਵਾਲੇ ਹਨ। ਜਿਥੇ ਕਿਤੇ ਸਿੱਖ ਮਨ ਵਿਚ ਕੋਈ ਵੀ ਫੁਰਨਾ ਕਰਦੇ ਹਨ, ਤਾਂ ਗੁਰਦੇਵ-ਪਿਤਾ ਉਨ੍ਹਾਂ ਨੂੰ ਪੂਰਨ ਕਰਦੇ ਹਨ।

---

*(ਪੰਨਾ ੭੬੩ ਦਾ ਬਾਕੀ ਹਿਸਾ)*

*ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ॥ ੯੭॥*

*(ਸਲੋਕ ਕਬੀਰ, ਪੰਨਾ ੧੩੬੯)*

***ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥ ੫੩॥***

*ਹੇ ਪ੍ਰਭੂ! ਜਿਵੇਂ ਹਰੀਹਰ ਛੇਤ੍ਰ+ ਵਿਖੇ ਹਾਥੀ ਦੀ ਸਹਾਇਤਾ ਕੀਤੀ ਸੀ, ਹੇ ਹਰੀ! ਹੁਣ ਮੈਨੂੰ ਆਪ ਜੀ ਦਾ ਓਟ=ਆਸਰਾ ਹੈ, ਸੋ ਕਿਰਪਾ ਕਰ ਕੇ ਮੇਰੀ ਸਹਾਇਤਾ ਕਰੋ॥ ੫੩॥*

---

*+ਨੋਟ- ਹਰੀਹਰ ਛੇਤ੍ਰ ਪਟਨੇ ਸਾਹਿਬ ਤੋਂ ਅੱਠ ਮੀਲ ਦੇ ਫਾਸਲੇ 'ਤੇ ਹੈ। ਸੁਵਰਨਪੁਰ ਸ਼ਹਿਰ ਦਾ ਨਾਂ ਹੈ। ਇਸ ਦੇ ਪਾਸ ਹੀ ਗੰਡਕਾ ਨਦੀ ਵਗ ਰਹੀ ਹੈ। ਗਜ ਤੇ ਗ੍ਰਾਹ ਦੀਆਂ ਫੋਟੋ ਕਿਨਾਰੇ ਪਰ ਬਣੀਆਂ ਹੋਈਆਂ ਹਨ।*

ਫਿਰ ਸਾਰੀਆਂ ਕਲਾਂ ਸਮਰੱਥ ਜੋ ਗੁਰਦੇਵ ਪਿਤਾ ਜੀ ਹਨ, ਉਹ ਭਲਾ ਆਪ ਸਹਾਇਤਾ ਵਾਸਤੇ ਕਿਵੇਂ ਕਹਿ ਸਕਦੇ ਹਨ?

ਇਉਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਿਚਾਰ ਕੇ ਆਪਣੀ ਬੇਨਤੀ ਭਰੀ ਚਿੱਠੀ ਲਿਖਣਾ ਕੀਤੀ ਕਿ ਹੇ ਗੁਰੂ-ਪਿਤਾ ਜੀ! ਆਪ ਜੀ ਨੇ ਇਹ ਕੀ ਲਿਖ ਭੇਜਿਆ ਹੈ, ਕਿ ਸਾਡੇ ਵਿਚੋਂ ਬਲ ਛੁਟ ਗਿਆ ਹੈ ਤੇ ਬੰਧਨ ਪੈ ਗਏ ਹਨ, ਆਪ ਜੀ ਵਿਖੇ ਤਾਂ-

**ਬਲੁ* ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥**

ਸੰਪੂਰਨ ਬਲ ਪ੍ਰਾਪਤ ਹੋਇਆ ਹੈ। ਵਾ—ਹੇ ਪਿਤਾ ਜੀ! ਬਲੁ= ਪਦਾਰਥ ਖੁਦ ਆਪ ਜੀ ਤੋਂ ਹੀ ਪੈਦਾ ਹੋਇਆ ਹੈ। ਆਪ ਜੀ ਤੋਂ ਬਲ ਕਿਵੇਂ ਛੁਟ ਕੇ ਪਰ੍ਹੇ ਹਟ ਸਕਦਾ ਹੈ?

ਫਿਰ ਆਪ ਜੀ ਦੇ ਤਾਂ ਸਾਰੇ ਬੰਧਨ ਛੁਟੇ ਹੋਏ ਹਨ। ਗਿਆਨਵਾਨਾਂ ਨੂੰ ਤਾਂ ਬੰਧਨ ਪੈ ਹੀ ਨਹੀਂ ਸਕਦੇ ਪਰ ਆਪ ਜੀ ਤਾਂ ਗਿਆਨ ਦੇ ਦਾਤਾ ਸਮੁੰਦਰ ਹੋ, ਫਿਰ ਆਪ ਜੀ ਤੋਂ ਸਾਰੇ ਉਪਾਅ ਹੋ ਸਕਦੇ ਹਨ।

**ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥ ੫੪ ॥**

ਨਾਨਕ= ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ— ਹੇ ਜੋਤੀ ਸਰੂਪ ਗੁਰਦੇਵ ਪਿਤਾ, ਸਰਬ ਕਲਾਂ ਸਮਰੱਥ! ਸਭ ਕੁਝ ਆਪ ਜੀ ਦੇ ਹਾਥ= ਅਧੀਨ ਹੈ, ਫਿਰ ਆਪ ਜੀ ਹੀ ਸਭਨਾਂ ਜੀਵਾਂ ਦੇ ਸਹਾਇਕ ਹੋ ਰਹੇ ਹੋ॥ ੫੪ ॥

ਅਥਵਾ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ— ਹੇ ਗੁਰਦੇਵ ਪਿਤਾ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ! ਆਪ ਜੀ ਵਿਖੇ ਤਾਂ ਪਹਿਲੇ ਹੀ ਹਿੰਦੁਸਤਾਨ ਦੀ ਰੱਖਿਆ ਲਈ ਕੁਰਬਾਨੀ ਦੇਣ ਦਾ ਬਲ ਪ੍ਰਾਪਤ ਹੋਇਆ ਹੋਇਆ ਹੈ।

ਔਰੰਗਜ਼ੇਬ ਨੇ ਹਿੰਦੁਸਤਾਨ ਉਤੇ ਜੋ ਸ਼ਰ੍ਹਾਂ ਦੇ ਬੰਧਨ ਪਾਏ ਹੋਏ ਹਨ, ਉਹ ਹੁਣ ਸਾਰੇ ਬੰਧਨ ਛੁਟ ਜਾਣਗੇ। ਹਿੰਦੁਸਤਾਨ ਦੀ ਅਜ਼ਾਦੀ ਦਾ ਜੇ ਕੁਝ ਉਪਾਅ ਹੋਣਾ ਹੈ, ਉਹ ਆਪ ਜੀ ਤੋਂ ਹੀ ਹੋਣਾ ਹੈ ਕਿਉਂਕਿ ਸਭ ਕੁਝ ਆਪ ਜੀ ਦੇ ਹੀ ਹਾਥ= ਅਧੀਨ ਹੈ! ਫਿਰ ਆਪ ਹੀ ਸਭਨਾਂ ਦੀ ਸਹਾਇਤਾ ਕਰਨ ਵਾਲੇ ਹੋ।+

ਇਹ ਸਲੋਕ ਦਸਵੇਂ ਪਾਤਸ਼ਾਹ ਜੀ ਨੇ ਆਪਣੇ ਵੱਲੋਂ ਉਤਰ ਰੂਪ ਵਿਚ ਲਿਖ ਕੇ ਭੇਜਿਆ। ਫੇਰ ਦੂਸਰੇ

---

**ਮਹਲਾ ੧੦ ਵਾ ਪਾਤਿਸ਼ਾਹੀ ੧੦-ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੇ ਹੱਥਾਂ ਦੀ ਲਿਖੀ ਹੋਈ ਬੀੜ ਜੋ ਪਾਕਿਸਤਾਨ ਬਣਨ ਤੋਂ ਪਹਿਲਾਂ ਲਾਹੌਰ ਸ਼ਹੀਦ ਗੰਜ ਵਿਚ ਬਿਰਾਜਮਾਨ ਸੀ, ਉਸ ਵਿਚ ਇਥੇ ਪਾਤਸ਼ਾਹੀ ੧੦ ਲਿਖਿਆ ਹੋਇਆ ਹੈ ਅਤੇ ਜੋ ਪਟਨੇ ਸਾਹਿਬ ਤਖਤ ਸਾਹਿਬ ਜੀ ਉਪਰ ਪੁਰਾਤਨ ਬੀੜ ਹੈ ਉਸ ਵਿਖੇ ਮ: ੧੦ ਲਿਖਿਆ ਹੈ। ਪਰ ਪ੍ਰਚਲਤ ਲਿਖਤੀ ਤੇ ਛਾਪੇ ਦੀਆਂ ਬੀੜਾਂ ਉਪਰ ਕੁਝ ਨਹੀਂ ਲਿਖਿਆ ਹੋਇਆ। (ਰਹੋ ਵਿਚਾਰ)*

*+ਤੀਜੇ ਅਰਥ ਵਿਚ ਜਗਿਆਸੂ ਨੂੰ ਉਤਰ ਦਿੰਦੇ ਹਨ-*

*__ਬਲੁ ਹੋਆ__=ਵਿਵੇਕ ਦਾ ਸੰਪੂਰਨ ਬਲ ਪ੍ਰਾਪਤ ਹੋਇਆ ਹੈ।*

*__ਬੰਧਨ ਛੁਟੇ__=ਹੰਗਤਾ ਮਮਤਾ ਦੇ ਸਾਰੇ ਬੰਧਨ ਛੁਟ ਗਏ ਹਨ।*

*__ਸਭੁ ਕਿਛੁ ਹੋਤ ਉਪਾਇ__= ਹੁਣ ਸਾਧਨਾ ਦੇ*

*__ਸਭੁ ਕਿਛੁ__=ਸੰਪੂਰਨ ਜਤਨ ਹੋ ਸਕਦੇ ਹਨ।*

*ਗੁਰੂ ਸਾਹਿਬ ਜੀ ਕਹਿੰਦੇ ਹਨ-ਹੇ ਜਗਿਆਸੂ! ਤੂੰ ਇੰਜ ਕਹੋ ਕਿ ਹੇ ਸਤਿਗੁਰੂ ਜੀ! ਸਭ ਕੁਛ ਆਪ ਜੀ ਦੇ ਵਸ ਹੈ, ਆਪ ਹੀ ਸਭੁ ਕਿਛੁ=ਹਰ ਤਰ੍ਹਾਂ ਕਰ ਕੇ ਸਹਾਇਤਾ ਕਰਨ ਵਾਲੇ ਹੋ॥ ੫੪ ॥*

ਇਕ ਹੋਰ ਸਿੱਖ ਨੂੰ ਪਾਸ ਬੁਲਾ ਕੇ ਕਿਹਾ, "ਹੇ ਗੁਰਸਿੱਖਾ! ਹੁਣ ਤੂੰ ਹਵਾ ਵਾਂਗ ਤੇਜ ਦਿੱਲੀ ਨੂੰ ਜਾਹ, ਦੇਰ ਨਾ ਕਰ। ਜਲਦੀ-ਜਲਦੀ ਇਹ ਚਿੱਠੀ ਗੁਰਦੇਵ ਪਿਤਾ ਜੀ ਪਾਸ ਦਿੱਲੀ ਜੇਹਲ ਵਿਚ ਪੁਚਾਣਾ ਕਰ। ਮਾਤਾ ਸਾਹਿਬ ਮਾਤਾ ਨਾਨਕੀ ਜੀ ਤੇ ਮਾਤਾ ਗੂਜਰੀ ਜੀ ਨੇ ਵੀ ਹੱਥ ਜੋੜ ਕੇ ਆਪਣੀਆਂ ਅਰਦਾਸਾਂ ਉਸ ਸਿੱਖ ਪਾਸ ਸਤਿਗੁਰਾਂ ਨੂੰ ਪੁਚਾਣ ਲਈ ਕਹੀਆਂ।

ਇਸ ਤਰ੍ਹਾਂ ਉਹ ਸਿੱਖ ਗੁਰੂ ਜੀ ਦੀ ਆਗਿਆ ਪਾ ਕੇ ਚਿੱਠੀ ਲੈ ਕੇ ਦਿੱਲੀ ਨੂੰ ਚਲਾ ਗਿਆ। ਦਿੱਲੀ ਪੁੱਜ ਕੇ ਸਤਿਗੁਰਾਂ ਦੀ ਬਖਸ਼ਸ਼ ਦਾ ਸਦਕਾ ਡਰ ਤੋਂ ਬਿਨ੍ਹਾਂ ਸਿੱਧਾ ਜੇਹਲ ਅੰਦਰ ਪੁੱਜ ਗਿਆ। ਰਸਤੇ ਵਿਖੇ ਕਿਸੇ ਪਹਿਰੇਦਾਰ, ਜਮਾਂਦਾਰ ਆਦਿ ਨੇ ਰੋਕਿਆ ਨਾ। ਅੰਦਰ ਜਾ ਕੇ ਸਤਿਗੁਰਾਂ ਦੇ ਦਰਸ਼ਨ ਕਰ ਕੇ ਨਿਹਾਲ ਹੋ ਗਿਆ। ਜਾ ਕੇ ਨਮਸਕਾਰ ਕਰ ਕੇ ਚਿੱਠੀ ਫੜਾਉਂਦਿਆਂ ਹੋਇਆਂ ਸਤਿਗੁਰਾਂ ਦੇ ਪ੍ਰਵਾਰ ਦੀ ਹਾਲਤ ਸੁਣਾਈ।

ਉਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਚਿੱਠੀ ਖੋਲ੍ਹ ਕੇ ਪੜ੍ਹੀ। ਆਪਣੇ ਆਸ਼ੇ ਅਨੁਸਾਰ ਸਪੁੱਤਰ (ਗੁਰੂ ਗੋਬਿੰਦ ਸਿੰਘ ਜੀ) ਦੀ ਅਧਿਕ ਗੰਭੀਰਤਾ ਭਰੀ ਚਿੱਠੀ ਪੜ੍ਹ ਕੇ ਮਨ ਵਿਖੇ ਬੜੀ ਖੁਸ਼ੀ ਹੋਈ।

ਫੇਰ ਸਤਿਗੁਰੂ ਜੀ ਨੇ ਉਸ ਸਿੱਖ ਨੂੰ ਕਿਹਾ, ਹੇ ਗੁਰਸਿੱਖਾ! ਬਜ਼ਾਰ ਜਾ ਕੇ ਇਕ ਨਾਰੀਅਲ ਫਲ ਲੈ ਆ। ਉਸੇ ਵੇਲੇ ਉਹ ਸਿੱਖ ਜਾ ਕੇ ਬਜ਼ਾਰੋਂ ਨਾਰੀਅਲ ਲੈ ਆਇਆ।

ਸਤਿਗੁਰੂ ਜੀ ਨੇ ਨਾਰੀਅਲ ਤੇ ਪੰਜ ਪੈਸੇ ਸੱਜੇ ਹੱਥ ਪਰ ਲੈ ਕੇ ਧਿਆਨ ਧਾਰ ਕੇ ਅੱਗੇ ਰੱਖ ਕੇ ਨਮਸਕਾਰ ਕੀਤੀ। ਨੌਂ ਸਰੀਰਾਂ ਵਿਖੇ ਜੋ ਜੋਤ ਵਰਤੀ ਸੀ, ਉਹੀ ਜੋਤ ਆਪਣੇ ਸਪੁੱਤਰ ਵਿਖੇ ਰੱਖਣਾ ਕੀਤੀ। ਇਸ ਪ੍ਰਕਾਰ ਗੁਰਿਆਈ-ਗੱਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਬਖਸ਼ਦਿਆਂ ਉਸ ਸਿੱਖ ਨੂੰ ਕਿਹਾ, "ਇਹ ਨਾਰੀਅਲ ਤੇ ਪੰਜ ਪੈਸੇ ਲੈ ਕੇ ਵਾਪਸ ਅਨੰਦਪੁਰ ਜਾ ਕੇ ਅਰਪਣਾ ਕਰ" ਅਤੇ ਫੇਰ ਕਿਹਾ— "ਹੁਣ ਸ੍ਰੀ ਗੋਬਿੰਦ ਸਿੰਘ ਜੀ ਤੁਹਾਡੇ ਗੁਰੂ ਹੋਣਗੇ।"

ਅਤੇ ਅਗਲੇ ਤਿੰਨ ਸਲੋਕ ਵੀ ਉਚਾਰਕੇ ਨਾਲ ਦਿੱਤੇ-

## ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥

(ਭਾਈ ਮਤੀਦਾਸ ਜੀ ਨੂੰ ਸ਼ਹੀਦੀ ਪ੍ਰਾਪਤ ਕਰਦਿਆਂ ਵੇਖ ਕੇ) ਸਾਡੇ ਨਾਲ ਰਹਿਣ ਵਾਲੇ ਜੋ ਸਖਾ= ਮਿੱਤਰ ਸਨ, ਉਹ ਸਾਰੇ ਦੇ ਸਾਰੇ ਹੀ ਸਾਨੂੰ ਛੱਡ ਕੇ ਚਲੇ ਗਏ ਹਨ। ਕੋਈ ਵੀ ਮਿੱਤਰ ਸਾਡੇ ਨਾਲ ਨਿਭਿਆ ਨਹੀਂ ਹੈ।

## ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥ ੫੫॥

ਗੁਰੂ ਸਾਹਿਬ ਜੀ ਫੁਰਮਾਉਂਦੇ ਹਨ—ਇਸ ਬਿਪਤਾ ਵਿਖੇ
ਸਾਨੂੰ ਇਕ ਰਘੁਨਾਥ= ਪ੍ਰਭੂ ਦੀ ਹੀ ਟੇਕ ਹੈ॥ ੫੫॥

*ਅਥਵਾ-* ***ਸੰਗ ਸਖਾ ਸਭਿ ਤਜਿ ਗਏ***

ਹਿੰਦੁਸਤਾਨ ਦੇ ਪਿਆਰੇ ਮਿੱਤਰ ਜੋ ਦੇਵੀ ਦੇਵਤੇ ਸਨ, ਉਹ ਸਾਰੇ ਦੇ ਸਾਰੇ ਹੀ ਸਾਥ ਛੱਡ ਕੇ ਚਲੇ ਗਏ ਹਨ।

***ਕੋਊ ਨ ਨਿਬਹਿਓ ਸਾਥਿ॥***

ਕੋਈ ਭੀ ਦੇਵੀ ਦੇਵਤਾ ਨਾਲ ਨਹੀਂ ਨਿਭਿਆ ਭਾਵ ਕਿਸੇ ਵੀ ਦੇਵੀ ਦੇਵਤੇ ਨੇ ਹਿੰਦੂ ਧਰਮ ਦੀ ਰੱਖਿਆ

ਨਹੀਂ ਕੀਤੀ। ਜਿਵੇਂ ਕਿਸੇ ਸ਼ਾਇਰ ਨੇ ਕਿਹਾ ਹੈ—

ਕਾਲੀ ਕਲਕੱਤੇ ਵਾਲੀ ਭੌਣ ਕਰ ਗਈ ਖਾਲੀ,
ਜਾਇ ਕੇ ਬਿਰਾਜੀ ਕਹੀਂ ਚਾਦਰਾਂ ਨੂੰ ਤਾਣ ਕੇ।
ਹਾਇ ਅਫਸੋਸ! ਤਬ ਆਇ ਕੇ ਨ ਸਾਰ ਲੀਤੀ,
ਜਬੀ ਸੀਸ ਕਾਟਤੇ ਥੇ ਕੁਲ ਹਿੰਦੁਵਾਨ ਕੇ।

***ਕਹੁ ਨਾਨਕ ਇਹ ਬਿਪਤਿ ਮੈ***

ਗੁਰੂ ਸਾਹਿਬ ਜੀ ਕਹਿੰਦੇ ਹਨ— ਇਸ ਤਰ੍ਹਾਂ ਦੀ ਭਿਆਨਕ ਬਿਪਤਾ ਵਿਖੇ--

***ਟੇਕ ਏਕ ਰਘੁਨਾਥ॥ ੫੫॥***

ਹੇ ਰਾਘਵ ਕੁਲ ਵਿਖੇ ਨਾਥ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਇਕ ਤੁਸੀਂ ਹੀ ਟੇਕ= ਆਸਰਾ ਰੂਪ ਹੋ। ਭਾਵ ਹਿੰਦੁਸਤਾਨ ਦੀ ਰੱਖਿਆ ਇਸ ਵੇਲੇ ਇਕ ਆਪ ਜੀ ਨੇ ਹੀ ਕਰਨੀ ਹੈ।

## ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ॥

ਇਸ ਵੇਲੇ ਸਾਡੀ ਸਹਾਇਤਾ ਕਰਨ ਵਾਲਾ ਇਕ ਪ੍ਰਭੂ ਦਾ ਨਾਮ ਰਿਹਾ ਹੈ, ਦੂਜਾ ਸਾਡੀ ਸੇਵਾ ਕਰਨ ਨੂੰ ਸਾਧੂ ਰਹਿਓ= ਭਾਈ ਗੁਰਦਿੱਤਾ ਜੀ* ਰਹੇ ਹਨ।

ਤੀਜੇ ਗੁਰਤਾ ਗੱਦੀ ਦੇ ਸੰਭਾਲਣ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਹੇ ਹਨ।

## ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥ ੫੬॥

ਗੁਰੂ ਸਾਹਿਬ ਜੀ ਕਹਿੰਦੇ ਹਨ, ਇਸ ਜਗਤ ਵਿਖੇ ਕਿਸੇ ਵਿਰਲੇ ਗੁਰਮੁਖ ਨੇ ਹੀ ਗੁਰਮੰਤ੍ਰ ਜਪਿਆ ਹੈ॥ ੫੬॥

ਇਤਨੇ ਅੱਖਰ ਕਹਿ ਕੇ ਅੰਤਰ ਧਿਆਨ ਨਾਲ ਹੀ ਜੇਲ੍ਹ 'ਚ ਬੈਠਿਆਂ ਹੋਇਆਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਗੁਰਤਾ-ਗੱਦੀ ਬਖਸ਼ ਦਿੱਤੀ।

*ਅਥਵਾ*- ਗੁਰੂ ਸਾਹਿਬ ਜੀ ਦੇ ਅਵਤਾਰ ਤੋਂ ਪਹਿਲਾਂ ਮੁਸਲਮਾਨੀ ਰਾਜ ਦੀ ਹਕੂਮਤ ਹੋਣ ਕਰ ਕੇ ਹਿੰਦੂਆਂ ਤੇ ਬੜੀ ਸਖਤੀ ਸੀ।

ਜਿਵੇਂ ਸਲੇਮ ਬਾਦਸ਼ਾਹ ਨੇ ਨਾਮਦੇਵ ਨੂੰ ਕਿਹਾ ਸੀ, "ਮੇਰੀ ਗਊ ਜਿਊਂਦੀ ਕਰ, ਨਹੀਂ ਤਾਂ ਜਾਨੋਂ ਮਾਰ ਦਿਆਂਗਾ ਜਾਂ ਇਸਲਾਮ ਨੂੰ ਕਬੂਲ ਕਰ ਲੈ ਜਾਂ ਰਾਮ ਨਾਮ ਦਾ ਸਿਮਰਨ ਕਰਨਾ ਛੱਡ ਦੇਹ।"

ਇਸ ਕਹਾਣੀ ਨੂੰ ਭਗਤ ਜੀ ਆਪਣੀ ਜ਼ਬਾਨੀ ਆਪਣੀ ਬਾਣੀ ਵਿਚ ਕਹਿੰਦੇ ਹਨ—

ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਹਾਰੇ ਕਾਮਾ॥ ੧॥
ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ॥ ੧॥ ਰਹਾਉ॥
ਬਿਸਮਿਲ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ॥ ੨॥
ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ॥ ੩॥
ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇਹੈ ਸੋਇ॥ ੪॥

---

*ਬਾਬਾ ਬੁੱਢਾ ਜੀ ਦੀ ਅੰਸ 'ਚੋਂ ਛੇਵੀਂ ਜਗ੍ਹਾ ਪਰ ਹੋਏ ਹਨ।

ਬਾਦਸਾਹੁ ਚੜਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ॥ ੫॥
ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ॥ ੬॥

*(ਭੈਰਉ ਨਾਮਦੇਉ, ਪੰਨਾ ੧੧੬੫)*

ਪਰ ਇਹ ਕੁਰਬਾਨੀ ਦੇਣ ਦਾ ਸਦਕਾ ਹੈ, ਜੋ ਇਸ ਵੇਲੇ—

***ਨਾਮੁ ਰਹਿਓ=***

ਰਾਮ ਨਾਮ ਦਾ ਜਪਣਾ ਇਸਥਿਤ ਰਿਹਾ ਹੈ।

***ਸਾਧੂ ਰਹਿਓ=***

ਸਾਧੂ ਮਹਾਤਮਾ ਵੀ ਅਟੱਲ ਰਹੇ ਹਨ।

***ਰਹਿਓ ਗੁਰੁ ਗੋਬਿੰਦੁ॥***

ਤੀਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸਥਿਤ ਰਹੇ ਹਨ।

***ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥ ੫੬॥***

ਗੁਰੂ ਸਾਹਿਬ ਜੀ ਕਹਿੰਦੇ ਹਨ—ਇਸ ਜਗਤ ਵਿਖੇ ਜਿਸ ਕਿਸੇ ਨੇ ਗੁਰੂਮੰਤਰ ਨੂੰ ਜਪਿਆ ਹੈ, ਉਹ ਸਿੱਖ ਆਪਣੇ ਸਿੱਖੀ ਅਸੂਲਾਂ ਵਿਖੇ ਇਸਥਿਤ ਰਿਹਾ ਹੈ॥ ੫੬॥

*ਅਥਵਾ-* ***ਕਹੁ ਨਾਨਕ ਝਿਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥***

ਗੁਰੂ ਸਾਹਿਬ ਜੀ ਕਹਿੰਦੇ ਹਨ—ਇਸ ਜਗਤ ਵਿਖੇ ਜਿਸ ਕਿਸੇ ਨੇ ਗੁਰਮੰਤਰ ਨੂੰ ਜਪਣਾ ਕੀਤਾ ਹੈ, ਉਸ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਈ ਹੈ, ਬ੍ਰਹਮ ਗਿਆਨੀ ਦੇ ਪ੍ਰਭਾਵ ਕਰ ਕੇ ਉਸ ਦੇ ਅੰਦਰੋਂ ਦ੍ਵੰਦਵਾਦ ਰੂਪ-

**ਨਾਮੁ ਰਹਿਓ=** ਨਾਮ ਤੇ ਅਨਾਮ ਵੀ ਰਹਿ ਗਿਆ ਹੈ। ਵਾ- ਨਾਮ ਤੇ ਰੂਪ ਸਭ ਕੁਝ ਰਹਿ ਗਿਆ ਹੈ।

**ਸਾਧੂ ਰਹਿਓ=** ਸਾਧੂ ਅਸਾਧੂ ਪੁਣਾ ਵੀ ਰਹਿ ਗਿਆ ਹੈ।

**ਰਹਿਓ ਗੁਰੁ ਗੋਬਿੰਦੁ=** ਗੁਰੂ ਤੇ ਚੇਲਾ ਭਾਵ ਵੀ ਰਹਿ ਗਿਆ ਹੈ।

**ਗੋਬਿੰਦੁ=** ਈਸ਼੍ਵਰ ਤੇ ਜੀਵ ਭਾਵ ਵੀ ਰਹਿ ਗਿਆ ਹੈ। ਭਾਵ ਉਸ ਦੀ ਨਿਗਾਹ ਵਿਖੇ ਸਾਰੇ ਪਰਮੇਸ਼ਰ ਹੀ ਪਰੀ ਪੂਰਨ ਹੈ।

ਭਗਤ ਨਾਮਦੇਵ ਜੀ ਫੁਰਮਾਉਂਦੇ ਹਨ-

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥ ੧॥

*(ਆਸਾ ਨਾਮਦੇਵ ਜੀ, ਪੰਨਾ ੪੮੫)*

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥

*(ਬਿਲਾਵਲੁ ਮਹਲਾ ੫, ਪੰਨਾ ੮੪੬)*

ਗਰੀਬ ਨਿਵਾਜ਼ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸਾਰਿਆਂ ਵੇਦਾਂ ਸ਼ਾਸਤਰਾਂ ਦੇ ਆਸ਼ੇ ਅਨੁਸਾਰ

ਅਸਲੀ ਸਿਧਾਂਤ ਰੂਪ ਆਖਰੀ ਉਪਦੇਸ਼ ਵਰਣਨ ਕਰਦੇ ਹੋਏ ਸਲੋਕਾਂ ਦੀ ਸਮਾਪਤੀ ਕਰਦੇ ਹਨ:

**ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ॥**

ਉਸ ਰਾਮ ਦੇ ਨਾਮ ਨੂੰ ਮੈਂ ਆਪਣੇ ਹਿਰਦੇ ਵਿਖੇ ਗਹਿਓ= ਗ੍ਰਹਿਣ ਕੀਤਾ ਹੈ,

ਜਾ ਕੈ= ਜਿਸ ਰਾਮ ਦੇ ਨਾਮ ਸਮ= ਬਰਾਬਰ ਹੋਰ ਕੋਈ ਜਗਤ ਵਿਖੇ ਨਹੀਂ ਹੈ। ਪੁਨਾ-

**ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥੫੭॥੧॥**

ਜਿਸ ਰਾਮ ਨਾਮ ਦੇ ਸਿਮਰਨ ਕਰ ਕੇ ਦੁਨੀਆਂ ਦੇ ਸਾਰੇ ਸੰਕਟ= ਦੁੱਖ ਨਵਿਰਤ ਹੋ ਜਾਂਦੇ ਹਨ ਅਤੇ- ਤੁਹਾਰੋ= ਉਸ ਅਕਾਲ ਪੁਰਖ ਦਾ ਦਰਸੁ= ਦਰਸ਼ਨ ਪ੍ਰਾਪਤ ਹੁੰਦਾ ਹੈ॥ ੫੭॥ ੧॥

*ਯਥਾ-* ਰਾਮੁ ਰਮਹੁ ਬਡਭਾਗੀਹੋ ਜਲਿ ਥਲਿ ਮਹੀਅਲਿ ਸੋਇ॥
ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ॥ ੨॥

*(ਗੂਜਰੀ ਕੀ ਵਾਰ, ਮਹਲਾ ੫, ਪੰਨਾ ੫੨੧)*

ਇਹ ਤਿੰਨ ਸਲੋਕ, ਪੰਜ ਪੈਸੇ ਤੇ ਨਾਰੀਅਲ ਦੇ ਕੇ ਸਿੱਖ ਨੂੰ ਅਨੰਦਪੁਰ ਵੱਲ ਭੇਜ ਦਿੱਤਾ।

ਪਿਛੋਂ ਔਰੰਗਜ਼ੇਬ ਬਾਦਸ਼ਾਹ ਨੇ ਗੁਰੂ ਸਾਹਿਬ ਜੀ ਨੂੰ ਆਪਣੇ ਪਾਸ ਬੁਲਾ ਕੇ ਕਿਹਾ— "ਜੇਕਰ ਆਪ ਮੇਰੀਆਂ ਤਿੰਨ ਗੱਲਾਂ 'ਚੋਂ ਇਕ ਗੱਲ ਵੀ ਮੰਨ ਲਵੋ ਤਾਂ ਚੰਗਾ ਹੈ। ਆਪ ਜੀ ਦੀ ਮਰਜ਼ੀ ਆਵੇ ਤਾਂ ਕਰਾਮਾਤ ਵਿਖਾਵੋ ਜਾਂ ਮੇਰੇ ਦੀਨ ਵਿਖੇ ਆ ਜਾਵੋ, ਨਹੀਂ ਤਾਂ ਆਪ ਜੀ ਦਾ ਸਿਰ ਕੱਟ ਦਿਆਂਗਾ।"

ਇਹ ਗੱਲਾਂ ਸੁਣ ਕੇ ਹਜ਼ੂਰ ਨੇ ਕਿਹਾ-ਕਰਾਮਾਤ ਕਹਿਰ ਦਾ ਨਾਂ ਹੈ। ਰੱਬ ਦੀ ਬੰਦਗੀ ਕਰਨ ਵਾਲੇ ਪੁਰਸ਼ ਕਦੇ ਕਰਾਮਾਤ ਨਹੀਂ ਵਿਖਾਂਦੇ। ਕਰਾਮਾਤ ਦਿਖਾਉਣੀ ਬਾਜ਼ੀਗਰਾਂ ਦਾ ਕੰਮ ਹੈ।"

*ਯਥਾ-* ਕਰਾਮਾਤ ਕਹਿੰ ਕਹਿਰ ਕਰਨ ਕੋ। ਪ੍ਰਭੁ ਕੇ ਲੋਕ ਨ ਕਰਹਿੰ ਧਰਨ ਕੋ।
ਜਿਮ ਬਾਜ਼ੀਗਰ ਨਰਨ ਰਿਝਾਵੈ। ਕੁਛ ਤੇ ਕੁਛ ਕਰਿ ਤੁਰਤ ਦਿਖਾਵੈ॥ ੩੯॥

*(ਸੂਰਜ ਪ੍ਰਤਾਪ, ਰਾਸਿ ੧੨ ਅੰਸੂ ੬੪)*

ਕਰਾਮਾਤ ਦਿਖਾਉਣ ਵਿਚ ਸਾਡੇ ਪਿਤਾ ਜੀ ਵੀ ਖੁਸ਼ ਨਹੀਂ ਹੁੰਦੇ। ਮੇਰੇ ਵੱਡੇ ਭਾਈ ਗੁਰਦਿੱਤਾ ਜੀ ਨੇ ਅਤੇ ਬਾਬਾ ਅਟੱਲ ਰਾਇ ਜੀ ਨੇ ਕਰਾਮਾਤ ਵਿਖਾਈ ਸੀ ਤਾਂ ਗੁਰੂ ਪਿਤਾ ਜੀ ਨਰਾਜ਼ ਹੋ ਗਏ ਸਨ। ਫਿਰ ਦੋਨੋਂ ਭਰਾ ਆਪਣਾ ਸਰੀਰ ਛੱਡ ਗਏ ਤਾਂ ਪਿਤਾ ਜੀ ਖੁਸ਼ ਹੋਏ।"

ਇਸ ਕਰ ਕੇ ਕਰਾਮਾਤ ਤਾਂ ਅਸੀਂ ਬਿਲਕੁਲ ਦਿਖਾਉਣੀ ਹੀ ਨਹੀਂ, ਕਰਾਮਾਤ ਦਿਖਾਉਣ ਕਰ ਕੇ ਪੁਰਸ਼ ਗੁਨਾਹਗਾਰ ਹੋ ਜਾਂਦਾ ਹੈ।

*ਯਥਾ-* ਕਰਾਮਾਤ ਕੋ ਨਾਮ ਕਹਿਰ ਹੈ। ਕਰਹਿੰ ਨ ਸੰਤ, ਸਮਾਨ ਸਿਹਰ* ਹੈ।
ਕਰਿ ਅਜ਼ਮਤ ਦਿਖਰਾਇੰ ਉਦਾਰਾ। ਗੁਨਹਗਾਰ ਦਰਗਾਹ ਮਝਾਰਾ॥ ੧੫॥

*(ਗੁਰ ਪ੍ਰਤਾਪ ਸੂਰਜ, ਰਾਸਿ ੧੨, ਅੰਸੂ ੫੪)*

ਔਰੰਗਜ਼ੇਬ ਨੇ ਕਿਹਾ, "ਜੇਕਰ ਕਰਾਮਾਤ ਨਹੀਂ ਦਿਖਾਉਣੀ ਤਾਂ ਸਾਡੇ ਦੀਨ ਨੂੰ ਕਬੂਲ ਕਰੋ।"

ਹਜ਼ੂਰ ਨੇ ਕਿਹਾ, "ਹੇ ਔਰੰਗਜ਼ੇਬ! ਜਿਵੇਂ ਤੈਨੂੰ ਆਪਣਾ ਦੀਨ ਪਿਆਰਾ ਹੈ, ਤਿਵੇਂ ਹਰ ਇਕ ਨੂੰ ਆਪੋ

---

*ਜਾਦੂ ਦੇ ਸਮਾਨ ਹੈ।

ਆਪਣਾ ਧਰਮ ਪਿਆਰਾ ਹੁੰਦਾ ਹੈ। ਤੇਰੇ ਕਹਿਣ ਤੇ ਅਸੀਂ ਆਪਣਾ ਧਰਮ ਨਹੀਂ ਛੱਡ ਸਕਦੇ।''

ਫੇਰ ਕਾਜ਼ੀ, ਮੌਲਵੀਆਂ ਨੇ ਕਿਹਾ— ਇਸ ਨੂੰ ਕਈ ਦਿਨ ਭੁੱਖਾ ਰੱਖ ਕੇ ਆਪਣਾ ਖਾਣਾ ਖੁਆਓ ਤਾਂ ਇਹ ਸਾਡੇ ਦੀਨ ਵਿਚ ਆ ਜਾਵੇਗਾ। ਕਿਉਂਕਿ ਆਦਮੀ ਜਿਹੋ ਜਿਹਾ ਅੰਨ ਖਾਵੇ ਉਹੋ ਜਿਹਾ ਮਨ ਹੋ ਜਾਂਦਾ ਹੈ।''

ਇਹ ਮਨ-ਪਸੰਦੀ ਗੱਲ ਸੁਣ ਕੇ ਬਾਦਸ਼ਾਹ ਨੇ ਉਸੇ ਤਰ੍ਹਾਂ ਕੀਤਾ। ਕਈ ਦਿਨ ਤਾਂ ਖਾਣਾ ਭੇਜਿਆ ਹੀ ਨਹੀਂ, ਫਿਰ ਇਕ ਦਿਨ ਬੱਕਰਾ ਹਲਾਲ ਕਰਵਾ ਕੇ, ਉਸ ਮਾਸ ਨੂੰ ਤਿਆਰ ਕਰਵਾ ਕੇ ਨੌਕਰ ਹੱਥ ਭੇਜ ਦਿੱਤਾ ਕਿ ਇਹ ਖਾਣਾ ਤੇਗ ਬਹਾਦਰ ਨੂੰ ਖੁਆ ਕੇ ਆਵੀਂ।''

ਬਾਦਸ਼ਾਹੀ ਹੁਕਮ ਅਨੁਸਾਰ ਉਹ ਨੌਕਰ ਮਾਸ ਵਾਲਾ ਦੇਗਚਾ ਲੈ ਕੇ ਗੁਰੂ ਸਾਹਿਬ ਜੀ ਪਾਸ ਆ ਕੇ ਪਹੁੰਚ ਗਿਆ ਤੇ ਕਿਹਾ, ''ਆਪ ਖਾਣਾ ਖਾਓ।''

ਹਜ਼ੂਰ ਨੇ ਕਿਹਾ, ''ਸਾਨੂੰ ਇਸ ਵੇਲੇ ਕੋਈ ਲੋੜ ਨਹੀਂ।''

ਨੌਕਰ ਨੇ ਕਿਹਾ, ''ਆਪ ਜੀ ਨੂੰ ਜ਼ਰੂਰ ਖਾਣਾ ਪਵੇਗਾ। ਜੇਕਰ ਨਾ ਖਾਓਗੇ ਤਾਂ ਜ਼ਬਰਦਸਤੀ ਖੁਆਇਆ ਜਾਵੇਗਾ।''

ਹਜ਼ੂਰ ਨੇ ਦੇਗਚੇ ਦੀ ਤਰਫ ਨਿਗਾਹ ਕਰ ਕੇ ਕਿਹਾ— ''ਇਸ ਦੇਗਚੇ ਵਿਖੇ ਹੈ ਕੀ? ਇਸ ਦੇ ਖਾਣੇ ਦਾ ਕੀ ਲਾਭ ਹੈ?''

ਨੌਕਰ ਨੇ ਕਿਹਾ— ''ਇਸ ਵਿਖੇ ਗੋਸ਼ਤ ਹੈ ਤੇ ਖਾਣ ਨਾਲ ਆਪ ਦੀ ਭੁੱਖ ਦੂਰ ਹੋਵੇਗੀ।''

ਹਜ਼ੂਰ ਨੇ ਕਿਹਾ— ''ਤੁਸੀਂ ਸਾਡਾ ਧਰਮ ਕਿਉਂ ਭ੍ਰਿਸ਼ਟ ਕਰਦੇ ਹੋ?''

ਜਦ ਇਤਨੀ ਗੱਲ ਆਖਣ 'ਤੇ ਵੀ ਉਹ ਜ਼ਬਰਦਸਤੀ ਕਰਨੋਂ ਨਾ ਹਟਿਆ ਤਾਂ ਹਜ਼ੂਰ ਨੇ ਕਿਹਾ—''ਚੰਗਾ, ਇਸ ਦਾ ਢੱਕਣ ਲਾਹ।'' ਜਦ ਢੱਕਣ ਲਾਹਿਆ ਤਾਂ ਉਸ ਦੇਗਚੇ 'ਚੋਂ ਨਿੱਕੇ-ਨਿੱਕੇ ਸੂਰਾਂ ਦੇ ਬੱਚੇ ਨਿਕਲਣੇ ਸ਼ੁਰੂ ਹੋ ਗਏ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ-

ਲਘੁ ਲਘੁ ਸ਼ੂਕਰ ਨਿਕਸੇ ਘਨੇ। ਘੁਰ ਘੁਰ ਸ਼ਬਦ ਅਧਿਕ ਹੀ ਭਨੇ।
ਕੋ ਮੇਂਡਕ ਸਮ ਨਿਕਸਹਿੰ ਬਾਹਿਰ। ਫਾਂਧਿ ਦੇਗਚੇ ਦੌਰਤਿ ਜ਼ਾਹਿਰ॥ ੨੮॥
ਕੋ ਤਿਸ ਤੇ ਦੀਰਘ ਨਿਕਸੰਤੇ। ਮੂਖਕ ਸਮਸਰ ਫਿਰਤਿ ਬੁਲੰਤੇ।
ਕੋ ਤਿਸ ਤੇ ਭੀ ਬਡੇ ਦਿਸੰਤੇ। ਜਿਮ ਮੰਜਾਰ ਬਚਾ ਚਪਲੰਤੇ॥ ੨੯॥

..........

ਤੁਰਕਨ ਕੇ ਪੈਰਨ ਵਿਚ ਦੌਰੈਂ। ਪ੍ਰਵਿਸ਼ੇ ਜਾਇ ਬਸਨ ਨਿਸ ਠੌਰੈਂ।
ਜਹਾਂ ਬਨਹਿ ਖਾਨਾ ਤਿਨ ਕੇਰਾ। ਧਾਇ ਧਾਇ ਤਹਿੰ ਕਰਤੇ ਫੇਰਾ॥ ੩੨॥

*(ਗੁਰ ਪ੍ਰਤਾਪ ਸੂਰਜ, ਰਾਸਿ ੧੨, ਅੰਸੂ ੫੧)*

ਕੋਈ ਸੂਰ ਭਾਂਡਿਆਂ ਨੂੰ, ਕੋਈ ਕੱਪੜਿਆਂ ਨੂੰ, ਕੋਈ ਕੱਚੇ ਅੰਨ ਨੂੰ, ਕੋਈ ਪੱਕੇ ਅੰਨ ਨੂੰ, ਕੋਈ ਪਾਣੀ ਨੂੰ ਮੂੰਹ ਲਾਈ ਫਿਰਨ। ਇਹ ਹਾਲਤ ਵੇਖ ਕੇ ਸਾਰੇ ਮੁਸਲਮਾਨ ਤੋਬਾ-ਤੋਬਾ ਕਰ ਉਠੇ ਕਿ ਇਸ ਤਰ੍ਹਾਂ ਤਾਂ ਸਾਡਾ ਹੀ ਇਮਾਨ ਚਲਾ ਗਿਆ ਹੈ। ਅਸੀਂ ਤਾਂ ਸਾਰੇ ਨਾਪਾਕ ਹੋ ਗਏ ਹਾਂ।

ਮੁਸਲਮਾਨਾਂ ਨੇ ਸੂਰਾਂ ਦੇ ਮਾਰਨ ਅਤੇ ਬਾਹਰ ਕੱਢਣ ਦੇ ਜਤਨ ਤਾਂ ਬਹੁਤ ਕੀਤੇ, ਪਰ ਪੇਸ਼ ਕੋਈ ਨਾ ਗਈ ਜਿਤਨੇ ਮਾਰਨ ਉਤਨੇ ਹੋਰ ਹੋ ਜਾਣ। ਫਿਰ ਸਾਰੇ ਸ਼ਰ੍ਹਈ ਲੋਕ ਬਾਦਸ਼ਾਹ ਦੀ ਕਚਹਿਰੀ ਵਿਚ ਆਣ ਕੇ ਇਕੱਠੇ ਹੋਏ। ਆਪਸ ਵਿਚ ਬਹੁਤ ਵਿਚਾਰਾਂ ਕਰਦੇ ਹੋਏ ਆਖਣ ਲੱਗੇ ਕਿ ਤੇਗ ਬਹਾਦਰ ਤਾਂ ਆਖਦਾ ਸੀ ਕਿ ਮੈਂ ਕਰਾਮਾਤ ਨਹੀਂ ਵਿਖਾਣੀ ਤੇ ਹੁਣ ਜ਼ਾਹਰ ਕਰਾਮਾਤ ਵਿਖਾ ਰਿਹਾ ਹੈ। ਇਸ ਨੂੰ ਪੁੱਛਣਾ ਚਾਹੀਦਾ ਹੈ ਕਿ ਪਹਿਲਾ ਇਨਕਾਰ ਕਰ ਕੇ ਹੁਣ ਕਰਾਮਾਤ ਕਿਉਂ ਵਿਖਾਈ ਹੈ?

ਇਸ ਤਰ੍ਹਾਂ ਦਾ ਮਸ਼ਵਰਾ ਪਕਾ ਕੇ ਜਿਸ ਵੇਲੇ ਗੁਰੂ ਸਾਹਿਬ ਜੀ ਪਾਸੋਂ ਆ ਕੇ ਪੁੱਛਿਆ ਕਿ ਤੁਸੀਂ ਤਾਂ ਕਿਹਾ ਸੀ, ਮੈਂ ਕਰਾਮਾਤ ਨਹੀਂ ਵਿਖਾਣੀ ਤੇ ਹੁਣ ਕਿਉਂ ਵਿਖਾਈ ਹੈ?'

ਹਜ਼ੂਰ ਨੇ ਕਿਹਾ— ''ਇਹ ਕੋਈ ਅਸੀਂ ਕਰਾਮਾਤ ਨਹੀਂ ਵਿਖਾਈ, ਇਹ ਤਾਂ ਤੁਹਾਡਾ ਧਰਮ ਤੇ ਸਾਡਾ ਧਰਮ ਆਪੋ ਵਿਚ ਲੜ ਪਏ ਹਨ, ਸਾਡੇ ਧਰਮ ਨੇ ਤੁਹਾਡੇ ਧਰਮ (ਦੀਨ) ਨੂੰ ਹਰਾ ਦਿੱਤਾ ਹੈ।''

*ਯਥਾ-* ਸੁਨਿ ਸ੍ਰੀ ਤੇਗ ਬਹਾਦਰ ਰਾਇ। ਉਮਰਾਵਨ ਕੋ ਕਹਜੋ ਬੁਝਾਇ।
ਇਸ ਕੋ ਤੁਮ ਅਜ਼ਮਤ ਨਹਿ ਜਾਨੋ। ਮਨ ਕੇ ਖੋਟ ਬਿਚਾਰ ਪਛਾਨੋ॥ ੩੦॥
ਕਰਹਿ ਭਾਵਨਾ ਜੈਸੇ ਕੋਇ। ਤਿਸ ਕੋ ਤਸ ਫਲ ਪ੍ਰਾਪਤਿ ਹੋਇ।
ਸ੍ਰੀ ਖ਼ੁਦਾਇ ਦਰਗਾਹ ਮਝਾਰ। ਏਵ ਨਜਾਵ ਹੈ ਸਦਾ ਉਦਾਰ ॥ ੩੧॥
ਧਰਮ ਭ੍ਰਿਸ਼ਟ ਹਮਰੇ ਕਹੁ ਚਹਜੋ। ਤਿਸ ਕੋ ਫਲ ਤੁਮ ਤੈਸੇ ਲਹਜੋ।
ਹਿੰਦੂ ਜਨਮ ਹਮਾਰੋ ਜਾਨ। ਕੁੱਠਜੋ ਪਠਜੋ ਮਾਸ ਹਿਤ ਖਾਨ॥ ੩੨॥
ਤੁਮਰੇ ਹੁਤੀ ਸ਼ੂਕਰਨਿ ਆਨ। ਛੁਵਹੁ ਨ ਜਿਸ ਕੋ, ਕਹਾਂ ਸੁ ਖਾਨ।
ਤਿਸ ਆਮਿਖ ਤੇ ਸੋ ਬਨਿ ਗਏ। ਲਘੁ ਤਨ ਅਨਿਕ ਉਪਜਤੇ ਭਏ॥ ੩੩॥
ਚਹਤਿ ਹੁਤੇ ਪਰ ਧਰਮ ਬਿਗਾਰਾ। ਯਾਂ ਤੇ ਤੁਮ ਇਮਾਨ ਕਹੁ ਹਾਰਾ॥

*(ਸੂਰਜ ਪ੍ਰਤਾਪ ਰਾਸਿ ੧੨ ਅੰਸੂ ੪੨)*

ਔਰੰਗਜ਼ੇਬ ਨੇ ਕਿਹਾ— ''ਤੁਸੀਂ ਕੇਹੜੀ ਤੇਗ ਦੀ ਬਹਾਦਰੀ ਕੀਤੀ ਹੈ, ਜੋ ਆਪਣਾ ਨਾਂ ਤੇਗ ਬਹਾਦਰ ਰੱਖਿਆ ਹੈ?''

ਗੁਰੂ ਸਾਹਿਬ ਜੀ ਨੇ ਕਿਹਾ— ''ਸਾਡਾ ਨਾਂ ਤੇਗ ਬਹਾਦਰ ਇਸ ਕਰ ਕੇ ਹੈ, ਕਿ ਸਾਡੇ ਸਰੀਰ ਨੂੰ ਕੋਈ ਭੀ ਤਲਵਾਰ ਕੱਟ ਨਹੀਂ ਸਕਦੀ। ਜੇਕਰ ਤੇਰਾ ਇਸ ਗੱਲ 'ਤੇ ਭਰੋਸਾ ਨਹੀਂ ਤਾਂ ਅਜ਼ਮਾਇਸ਼ ਕਰ ਕੇ ਵੇਖ ਲੈ।''

ਬਾਦਸ਼ਾਹ ਨੇ ਉਸੇ ਵੇਲੇ ਤੋਸ਼ੇ ਖਾਨੇ 'ਚੋਂ ਫੁਲਾਦੀ ਤਲਵਾਰ ਮੰਗਵਾ ਕੇ ਆਖਿਆ, ਕਿ ਇਸੇ ਨਾਲ ਤੇਰਾ ਸਿਰ ਉਤਾਰ ਦੇਣਾ ਹੈ।'

ਗੁਰੂ ਸਾਹਿਬ ਜੀ ਨੇ ਕਿਹਾ— ''ਇਹ ਤੇਰੀ ਤਲਵਾਰ ਤਾਂ ਕਾਗਜ਼ ਨੂੰ ਵੀ ਨਹੀਂ ਕੱਟ ਸਕਦੀ ਤੇ ਸਾਡਾ ਸਿਰ ਕਿਵੇਂ ਕੱਟੇਗੀ?''

ਉਸ ਵੇਲੇ ਬਾਦਸ਼ਾਹ ਨੇ ਤਲਵਾਰ ਦੀ ਤਿੱਖੀ ਧਾਰਾ ਨਾਲ ਪਤਲਾ ਕਾਗਜ਼ ਕੱਚੇ ਸੂਤ ਨਾਲ ਬੰਨ੍ਹਵਾ ਕੇ ਸਮਾਣੇ ਦੇ ਜਲਾਦ 'ਜਲਾਲਦੀਨ' ਨੂੰ ਦੇ ਕੇ ਕਿਹਾ, ''ਇਸ ਨਾਲ ਤੇਗ ਬਹਾਦਰ ਦਾ ਸਿਰ ਲਾਹ ਦੇਹ।''

ਇਧਰ ਤਾਂ ਅਜੇ ਇਹ ਗੱਲਾਂ ਹੋ ਹੀ ਰਹੀਆਂ ਸਨ ਕਿ ਉਧਰ ਗੁਰੂ ਸਾਹਿਬ ਜੀ ਪਾਸ ਕਲਗੀਆਂ ਵਾਲੇ ਪਾਤਸ਼ਾਹ ਜੀ ਦਾ ਭੇਜਿਆ ਹੋਇਆ ਭਾਈ *ਜੈਤੋ' ਸਿੱਖ ਵੀ ਆ ਪਹੁੰਚਿਆ। ਗੁਰੂ ਜੀ ਨੇ ਉਸ ਭਾਈ ਜੈਤੋ

---

**ਜਿਸ ਸਿੱਖ ਦੇ ਹੱਥ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਤਿੰਨ ਸਲੋਕ ਅਤੇ ਪੰਜ ਪੈਸੇ ਤੇ ਨਾਰੀਅਲ ਗੁਰ-ਗੱਦੀ [illegible] ਭੇਜਿਆ ਸੀ ਇਹ ਸਿੱਖ ਇਸ ਭਾਈ ਜੈਤੋ ਨੂੰ ਰਾਹ ਵਿਚ ਮਿਲਿਆ ਸੀ।*

ਨੂੰ ਕਿਹਾ— 'ਹੁਣ ਸਾਡਾ ਅੰਤਮ ਸਮਾਂ ਆ ਗਿਆ ਹੈ, ਤੂੰ ਜੇਲ੍ਹ ਦੇ ਨੇੜੇ ਹੀ ਛਿਪ ਕੇ ਖੜਾ ਰਹੀਂ। ਸਾਡਾ ਸਿਰ ਤੇਰੀ ਝੋਲੀ ਵਿਚ ਆਪੇ ਆ ਪਵੇਗਾ ਤੂੰ ਉਸੇ ਵੇਲੇ ਨਿਡਰ ਤੁਰਿਆ ਜਾਵੀਂ ਰਸਤੇ ਵਿਚ ਖਲੋਵੀਂ ਨਾ। ਨਾ ਤੂੰ ਥੱਕੇਂਗਾ ਨਾ ਅੱਕੇਂਗਾ, ਨਾ ਭੁੱਖ ਤ੍ਰੇਹ ਲੱਗੇਗੀ ਤੇ ਇਹ ਸਿਰ ਗੁਰੂ ਗੋਬਿੰਦ ਸਿੰਘ ਨੂੰ ਜਾ ਕੇ ਦੇ ਦੇਵੀਂ।

ਫਿਰ ਭਾਈ ਗੁਰਦਿੱਤਾ ਜੀ ਨੂੰ ਬਹੁਤ ਦਿਲਾਸਾ ਦਿੱਤਾ ਕਿ ਸਾਡੇ ਪਿਛੋਂ ਤੈਨੂੰ ਛੱਡ ਦੇਣਗੇ, ਫਿਰ ਜਿਵੇਂ ਤੇਰੇ ਮਨ ਵਿਚ ਆਵੇ ਉਸੇ ਤਰ੍ਹਾਂ ਕਰੀਂ।

ਭਾਈ ਗੁਰਦਿੱਤਾ ਜੀ ਨੇ ਕਿਹਾ ਕਿ ਮੇਰੇ ਮਨ ਦੀ ਆਸ਼ਾ ਤਾਂ ਇਹ ਹੈ ਕਿ ਮੈਂ ਆਪ ਜੀ ਦੇ ਪਾਸ ਹੀ ਰਹਾਂ, ਮੈਂ ਪਿਛੇ ਜੀਓ ਕੇ ਕੀ ਕਰਨਾ ਹੈ, ਮੈਨੂੰ ਆਪਣੇ ਪਾਸ ਹੀ ਰੱਖੋ।

ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ— ਦਿੱਲੀ ਤੋਂ ਪੰਜ ਕੋਹ ਤੇ ਇਕ ਜਗ੍ਹਾ ਹੈ, ਜਿਥੇ ਭਾਈ ਬੁੱਢਾ ਜੀ ਇਕ ਵਾਰ ਰਹੇ ਸਨ। ਜਦ ਛੇਵੇਂ ਪਾਤਸ਼ਾਹ ਜੀ ਗਵਾਲੀਅਰ ਗਏ ਸਨ ਤਾਂ ਭਾਈ ਬੁੱਢਾ ਜੀ ਨੇ ਇਥੇ ਘੋੜਿਆਂ ਨੂੰ ਘਾਹ ਚਰਾਇਆ ਸੀ, ਉਸ ਜਗ੍ਹਾ 'ਤੇ ਜਾ ਕੇ ਤੁਸੀਂ ਆਪਣਾ ਸਰੀਰ ਤਿਆਗ ਕੇ ਸਾਡੇ ਕੋਲ ਆ ਜਾਣਾ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ-

ਭਾਈ ਬ੍ਰਿਧ ਰਹਜੋ ਇਕ ਬਾਰੀ। ਗੁਰੂ ਗਵਾਲਿਯਰ ਕੇਰ ਮਝਾਰੀ॥ ੨੬॥
ਤਬਹਿ ਤੁਰੰਗਮ ਲੈ ਸੰਗ ਸਾਰੇ। ਤਹਿ ਥਿਰ ਕਰੇ ਤ੍ਰਿਣਨ ਕੋ ਚਾਰੇ।
ਤਹਾਂ ਜਾਇ ਤਜੀਅਹਿ ਨਿਜ ਪ੍ਰਾਨ। ਕੀਜਹਿ ਹਮਰੇ ਸੰਗ ਪਯਾਨ॥ ੨੭॥

*(ਗੁਰਪ੍ਰਤਾਪ ਸੂਰਜ, ਰਾਸਿ ੧੨, ਅੰਸੂ ੬੫)*

ਇੰਜ ਕਹਿ ਕੇ ਜਦ ਸਾਰਿਆਂ ਨੂੰ ਪਰ੍ਹੇ ਹਟਾਇਆ ਤਾਂ ਇਤਨੇ ਨੂੰ ਕਾਜ਼ੀ ਮੁਲਾਣਿਆਂ ਦੇ ਸਹਿਤ ਜਲਾਦ 'ਜਲਾਲ ਦੀਨ' ਗੁਰੂ ਜੀ ਪਾਸ ਦਿਨ ਤੇ ਡੇਢ ਵਜੇ ਦੇ ਕਰੀਬ ਪਹੁੰਚ ਗਿਆ। ਆ ਕੇ ਕਹਿਣ ਲੱਗਾ— "ਇਹ ਤਲਵਾਰ ਆਪਦੇ ਸਿਰ ਨੂੰ ਖਾਣਾ ਚਾਹੁੰਦੀ ਹੈ।"

ਗੁਰੂ ਸਾਹਿਬ ਨੇ ਕਿਹਾ, "ਪਹਿਲੇ ਸਾਨੂੰ ਇਸ਼ਨਾਨ ਤੇ ਜਾਪ ਕਰ ਲੈਣ ਦਿਓ ਜਿਸ ਵੇਲੇ ਪਾਠ ਕਰ ਕੇ ਅਸੀਂ ਆਪਣਾ ਸਿਰ ਝੁਕਾਵਾਂਗੇ, ਉਸ ਵੇਲੇ ਤੂੰ ਆਪਣਾ ਵਾਰ ਕਰਕੇ ਵੇਖ ਲਈਂ।"

ਇਹ ਗੱਲ ਆਖ ਕੇ ਜੇਲ੍ਹ 'ਚੋਂ ਨਿਕਲ ਕੇ ਖੂਹ ਤੇ ਇਸ਼ਨਾਨ ਕੀਤਾ ਜੋ ਗੁਰਦੁਆਰੇ ਸੀਸ ਗੰਜ ਦੇ ਵਿਚ ਹੀ ਹੈ। ਇਸ਼ਨਾਨ ਕਰਕੇ ਬੋਹੜ ਥੱਲੇ ਜਪੁ ਜੀ ਸਾਹਿਬ ਦਾ ਪਾਠ ਕਰਨ ਲੱਗ ਪਏ, ਜਿਸ ਵੇਲੇ ਜਪੁ ਜੀ ਸਾਹਿਬ ਦਾ ਪਾਠ ਪੂਰਾ ਕਰਕੇ ਗੁਰੂ ਸਾਹਿਬ ਜੀ ਨੇ ਆਪਣਾ ਸਿਰ ਝੁਕਾ ਕੇ ਅਕਾਲ ਪੁਰਖ ਨੂੰ ਨਮਸਕਾਰ ਕੀਤੀ ਤਾਂ ਜਲਾਦ ਨੇ ਉਸੇ ਵੇਲੇ ਬਾਂਹ ਦੇ ਜ਼ੋਰ ਨਾਲ ਤਲਵਾਰ ਚਲਾਈ ਪਰ ਗਿੱਚੀ ਤਕ ਤਲਵਾਰ ਜਾਣ ਤੋਂ ਪਹਿਲਾਂ ਹੀ ਗੁਰੂ ਸਾਹਿਬ ਜੀ ਦਾ ਸੀਸ ਧੜ ਤੋਂ ਵੱਖਰਾ ਹੋ ਕੇ (ਜੋ ਸਿੱਖ ਗੁਰੂ ਜੀ ਦੇ ਕਹੇ ਅਨੁਸਾਰ ਪਾਸੇ ਹਟ ਕੇ ਖੜਾ ਸੀ, ਉਸ ਦੀ ਝੋਲੀ ਵਿਚ ਜਾ ਪਿਆ। ਉਹ ਸਿੱਖ ਤਾਂ ਉਸੇ ਵੇਲੇ ਕੱਪੜੇ ਵਿਚ ਲਪੇਟ ਕੇ ਜਲਦੀ ਨਾਲ ਸ਼ਹਿਰ ਤੋਂ ਬਾਹਰ ਨਿਕਲ ਕੇ ਬੜੀ ਤੇਜੀ ਨਾਲ ਚਲਾ ਗਿਆ।

ਉਸ ਵੇਲੇ ਜਲਾਦ ਬੜਾ ਹੈਰਾਨ ਹੋਇਆ ਕਿ ਤਲਵਾਰ ਤਾਂ ਗਿੱਚੀ ਨੂੰ ਲੱਗੀ ਨਹੀਂ ਪਰ ਧੜ ਨਾਲੋਂ ਸਿਰ ਆਪੇ ਹੀ ਕਿਵੇਂ ਵੱਖਰਾ ਹੋ ਗਿਆ? ਫਿਰ ਸਿਰ ਦੀ ਬੜੀ ਤਲਾਸ਼ ਕੀਤੀ ਇਰਦ-ਗਿਰਦ ਸਾਰੇ ਪੁਲੀਸ ਖੜੀ ਹੈ ਬਲਕਿ ਸਭ ਘਰਾਂ ਦੀ ਤਲਾਸ਼ੀ ਵੀ ਕੀਤੀ ਪਰ ਸਿਰ ਨਾ ਲੱਭਾ। ਫੇਰ ਉਸ ਵੇਲੇ ਝੱਖੜ, ਧਰਤੀ ਤੇ ਕੰਬਣ,

ਬੱਦਲਾਂ ਦੇ ਗੱਜਣ ਦਾ ਭਿਆਨਕ ਦ੍ਰਿਸ਼ ਵੇਖ ਕੇ ਸਿਆਣਿਆਂ ਨੇ ਕਿਹਾ— 'ਇਹ ਬੜਾ ਭਾਰੀ ਜ਼ੁਲਮ ਹੋਇਆ ਹੈ, ਹੁਣ ਮੁਗਲੀਆਂ ਰਾਜ ਨਹੀਂ ਰਹੇਗਾ।' ਉਸ ਸਮੇਂ-

ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭੁ ਪੁਰ ਕੀਯਾ ਪਯਾਨ॥
ਤੇਗ ਬਹਾਦਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨ॥ ੧੫॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ॥ ੧੫॥

*(ਦਸਮ ਗ੍ਰੰਥ, ਬਚਿੱਤਰ ਨਾਟਕ, ਅਧਿ. ੫, ਪੰਨਾ ੫੪)*

੧੭੩੨ ਬਿਕ੍ਰਮੀ ਮੱਘਰ ਸੁਦੀ ਪੰਚਮੀ ਦਿਨ ਵੀਰਵਾਰ ਨੂੰ ਗੁਰੂ ਸਾਹਿਬ ਜੀ ਵਾਹਿਗੁਰੂ ਦੀ ਜੋਤ ਵਿਖੇ ਆਪਣੀ ਜੋਤ ਲੀਨ ਕਰ ਗਏ।

ਫਿਰ ਬਾਦਸ਼ਾਹ ਨੇ ਕਿਹਾ, "ਧੜ ਦਾ ਖਿਆਲ ਚੰਗੀ ਤਰ੍ਹਾਂ ਰੱਖਣਾ, ਇਸ ਨੂੰ ਐਵੇਂ ਨਾ ਗੁਆ ਬੈਠਣਾ।"

ਧੜ ਦੇ ਆਲੇ-ਦੁਆਲੇ ਪੁਲੀਸ ਦਾ ਪੱਕਾ ਪਹਿਰਾ ਹੋ ਗਿਆ। ਪਰ ਕੁਝ ਸਮੇਂ ਪਿਛੋਂ ਬਾਦਸ਼ਾਹ ਨੇ ਡੌਂਡੀ ਕਰਵਾ ਦਿੱਤੀ ਕਿ ਜੇਹੜਾ ਕੋਈ ਗੁਰੂ ਕਾ ਸਿੱਖ ਹੈ, ਉਹ ਆ ਕੇ ਧੜ ਲੈ ਜਾਏ ਤੇ ਆਪਣੀ ਰਸਮ ਅਨੁਸਾਰ ਸਸਕਾਰ ਕਰ ਦੇਵੇ।

ਇਹ ਗੱਲ ਸਾਰਿਆਂ ਨੇ ਸੁਣੀ ਤਾਂ ਸੀ ਪਰ ਹਕੂਮਤ ਤੋਂ ਡਰਦਿਆਂ ਅੱਗੇ ਕੋਈ ਨਾ ਹੋਇਆ। ਸ਼ਾਮ ਤਕ ਚਾਂਦਨੀ ਚੌਂਕ ਵਿਚ ਹੀ ਧੜ ਪਿਆ ਰਿਹਾ। ਜਿਸ ਵੇਲੇ 'ਲੱਖੀ ਵਣਜਾਰੇ' ਨਾਮੇ ਲੁਬਾਣੇ ਸਿੱਖ ਨੂੰ ਪਤਾ ਲੱਗਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਧੜ ਚਾਂਦਨੀ ਚੌਂਕ ਬਜ਼ਾਰ ਦੇ ਵਿਚ ਹੀ ਪਿਆ ਹੈ, ਕੋਈ ਲਿਜਾ ਕੇ ਸਸਕਾਰ ਨਹੀਂ ਕਰਦਾ ਤਾਂ ਉਸ ਨੂੰ ਬੜਾ ਦੁੱਖ ਹੋਇਆ। ਉਸੇ ਵੇਲੇ ਵੇਖਣ ਤੁਰ ਪਿਆ। ਜਿਸ ਵੇਲੇ ਬੋਹੜ ਦੇ ਦਰੱਖਤ ਹੇਠਾਂ ਗੁਰੂ ਜੀ ਦਾ ਧੜ ਪਿਆ ਵੇਖਿਆ ਤਾਂ ਅੱਖਾਂ ਵਿਚ ਜਲ ਭਰ ਆਇਆ। ਵਾਪਸ ਹਟਦਿਆਂ ਕਈ ਕੁਝ ਸੋਚਦਾ ਆ ਰਿਹਾ ਹੈ ਕਿ ਉਹ ਵਿਉਂਤ ਬਣਾਈਏ ਜਿਸ ਤੇ ਕਿਸੇ ਨੂੰ ਪਤਾ ਭੀ ਨਾ ਲੱਗੇ ਤੇ ਸਸਕਾਰ ਭੀ ਹੋ ਜਾਵੇ। ਹਾਂ, ਜੇਕਰ ਗੁਰੂ ਸਾਹਿਬ ਸਹਾਇਕ ਹੋਵਣ ਤਾਂ ਛੁਪਾ ਕੇ ਮੈਂ ਇਸ ਧੜ ਨੂੰ ਲੈ ਜਾਵਾਂ।

ਗੁਰੂ ਸਹਾਇਕ ਹੋਹਿੰ ਜਿ ਮੇਰੇ। ਛਪ ਕਰਿ ਲੇ ਗਮਨਹੁ ਕਿਸ ਬੇਰੇ।

*(ਰਾਸਿ ੧੨, ਅੰਸੂ ੬੭)*

ਲੱਖੀ ਵਣਜਾਰੇ ਨੇ ਆਪਣੇ ਵਿਚਾਰ ਅਨੁਸਾਰ ਬਹੁਤ ਸਾਰੇ ਬੈਲ ਇਕੱਠੇ ਕਰਵਾਏ ਤੇ ਕਿਤਨੇ ਗੱਡੇ ਰੂੰ ਦੇ ਭਰਵਾ ਲਏ ਅਤੇ ਆਪ ਦੇ ਸਾਥੀਆਂ ਨੂੰ ਵੀ ਇਕੱਠੇ ਕਰ ਲਿਆ। ਆਪਸ ਵਿਚ ਸਾਰੀ ਗੱਲ ਗਿਣ-ਮਿਥ ਕੇ ਕੁਝ ਕੁ ਗੱਡੇ ਜਿਥੇ ਗੁਰੂ ਜੀ ਧੜ ਪਿਆ ਸੀ, ਉਥੇ ਲਿਜਾ ਕੇ ਕਿਸੇ ਬਹਾਨੇ ਨਾਲ ਖੜੇ ਕਰ ਦਿਤੇ। ਬਾਕੀ ਦੇ ਗੱਡਿਆਂ ਨੂੰ ਤੋਰ ਦਿੱਤਾ। ਪਹਿਲੇ ਸਾਰੇ ਗੱਡੇ ਜਮਨਾ ਵੱਲ ਲੈ ਗਏ, ਜਮਨਾ ਦੇ ਕਿਨਾਰੇ ਇਕ 'ਨਿਗਮਬੋਧ' ਤੀਰਥ ਹੈ, ਇਥੋਂ ਹੁੰਦੇ ਹੋਏ ਫਿਰ ਸ਼ਹਿਰ ਵਿਚ ਆ ਗਏ। ਨਾਲ ਬਹੁਤ ਸਾਰੇ ਲੁਬਾਣੇ ਸਿੱਖ ਸਨ, ਜਿਨ੍ਹਾਂ ਦੇ ਮੋਢਿਆਂ 'ਤੇ ਬੜੀਆਂ-ਬੜੀਆਂ ਡਾਂਗਾਂ ਸਨ। ਬਲਦਾਂ ਨੂੰ ਹੱਕਦੇ ਤੁਰੇ ਆਉਂਦੇ ਸਨ।

ਇਕ ਤਾਂ ਗੁਰੂ ਸਾਹਿਬ ਜੀ ਦੇ ਭਾਣੇ ਵਰਤਣੇ ਕਰ ਕੇ ਝੱਖੜ-ਝੁਲ ਰਿਹਾ ਸੀ, ਦੂਜਾ ਬਲਦਾਂ ਕਰ ਕੇ ਬੜਾ ਘੱਟਾ ਉਡ ਰਿਹਾ ਸੀ। ਉਸ ਵੇਲੇ ਜਿਹੜੇ ਸਿਪਾਹੀ ਧੜ ਦੀ ਰਖਵਾਲੀ ਲਈ ਖਲੋਤੇ ਸਨ, ਉਹ ਅੱਖਾਂ ਮਲਦੇ-ਮਲਦੇ ਪਰ੍ਹੇ ਹਟ ਗਏ ਕਿ ਗੱਡੇ ਲੰਘ ਜਾਣ, ਤੇ ਫਿਰ ਇਥੇ ਆ ਖਲੋ ਜਾਵਾਂਗੇ।

ਉਨ੍ਹਾਂ ਦੇ ਪਰ੍ਹੇ ਹਟਣ ਕਰ ਕੇ ਲੁਬਾਣੇ ਸਿੱਖਾਂ ਨੂੰ ਮੌਕਾ ਮਿਲ ਗਿਆ ਤੇ ਬੜੀ ਚੌਕਸੀ ਨਾਲ ਗੁਰੂ ਜੀ ਦਾ

ਧੜ ਰੂੰ ਵਾਲੇ ਗੱਡੇ ਦੇ ਵਿਚ ਲੁਕਾ ਲਿਆ ਜਿਸ ਤੇ ਕਿਸੇ ਨੂੰ ਪਤਾ ਹੀ ਨਾ ਲੱਗੇ ਉਹ ਗੱਡਾ ਗੱਡਿਆਂ ਦੀ ਕਤਾਰ ਵਿਚ ਹੀ ਤੋਰ ਦਿੱਤਾ। ਜਦ ਗੱਡੇ ਲੰਘ ਗਏ ਤਾਂ ਪਿਛੋਂ ਸਿਪਾਹੀ ਆ ਕੇ ਕੀ ਵੇਖਦੇ ਹਨ ਕਿ ਗੁਰੂ ਸਾਹਿਬ ਜੀ ਦਾ ਧੜ ਕੋਈ ਨਹੀਂ ਹੈ। ਉਸੇ ਵੇਲੇ ਰੌਲਾ ਮਚ ਗਿਆ। ਇਧਰ-ਉਧਰ ਸਾਰੇ ਦੇਖਦੇ ਹਨ ਪਰ ਕੋਈ ਪਤਾ ਨਾ ਲੱਗਾ ਫਿਰ ਗੱਡਿਆਂ ਵਾਲਿਆਂ ਨੂੰ ਰੋਕ ਕੇ ਤਾੜਿਆ, 'ਸੱਚ ਦੱਸੋ ਧੜ ਕਿਥੇ ਹੈ? ਨਹੀਂ ਤਾਂ ਤੁਹਾਨੂੰ ਕੈਦ ਕਰ ਦਿਆਂਗੇ। ਮਾਰ-ਮਾਰ ਕੇ ਤੁਹਾਡੀ ਜਾਨ ਕੱਢ ਦਿਆਂਗੇ।

ਲੁਬਾਣੇ ਸਿੱਖਾਂ ਨੇ ਨਿਝੱਕ ਹੋ ਕੇ ਕਿਹਾ ਕਿ ਦੋਸ਼ ਤੋਂ ਬਿਨਾਂ ਕਿਵੇਂ ਮਾਰੋਗੇ? ਕੀ ਤੁਹਾਡੇ ਬਾਦਸ਼ਾਹ ਦੇ ਘਰ ਕੋਈ ਨਿਆਂ ਨਹੀਂ ਹੈ, ਤੁਸੀਂ ਸਾਨੂੰ ਕਿਵੇਂ ਕੈਦ ਕਰੋਗੇ? ਅਸੀਂ ਤੁਹਾਡੇ ਪਾਸ ਖਲੋਤੇ ਹਾਂ ਕਿਧਰੇ ਗਏ ਤਾਂ ਨਹੀਂ, ਜਿਵੇਂ ਤੁਹਾਡੀ ਤਸੱਲੀ ਹੁੰਦੀ ਹੈ ਤੁਸੀਂ ਕਰ ਲਓ। ਸਿਪਾਹੀ ਗੱਡਿਆਂ ਨੂੰ ਗਿਣਦੇ ਹਨ ਪਰ ਗੱਡੇ ਗਿਣੇ ਵੀ ਨਹੀਂ ਜਾਂਦੇ ਕਿ ਕਿਤਨੇ ਹੈਨ?

ਸਿਪਾਹੀਆਂ ਨੇ ਬਥੇਰਾ ਦੇਖਿਆ ਪਰ ਧੜ ਦਾ ਕੁਝ ਪਤਾ ਨਾ ਲੱਗਾ, ਦੇਖ-ਭਾਲ ਕਰ ਕੇ ਜਾਣਿਆਂ ਕਿ ਇਹ ਸੱਚ ਕਹਿ ਰਹੇ ਹਨ, ਇਨ੍ਹਾਂ ਪਾਸ ਧੜ ਨਹੀਂ ਹੈ, ਇਨ੍ਹਾਂ ਤੋਂ ਹਟਕੇ ਫਿਰ ਗਲੀ-ਗਲੀ ਵਿਚ ਸਿਪਾਹੀਆਂ ਨੇ ਦੇਖਣਾ ਸ਼ੁਰੂ ਕਰ ਦਿੱਤਾ ਤੇ ਲੁਬਾਣੇ ਸਿੱਖਾਂ ਨੇ ਜਲਦੀ-ਜਲਦੀ ਲਿਆ ਕੇ ਆਪਣੇ ਛਪਰੀਆਂ ਦੇ ਜਿਹੜੇ ਘਰ ਬਣੇ ਹੋਏ ਸਨ। ਉਨ੍ਹਾਂ ਵਿਚੋਂ ਕੱਢਣ ਯੋਗ ਵਸਤੂਆਂ ਕੱਢ ਕੇ ਤੇ ਧੜ ਨੂੰ ਅੰਦਰ ਟਿਕਾ ਕੇ ਚਿਖਾ ਬਣਾ ਕੇ ਘਿਓ ਵਗੈਰਾ ਪਾ ਕੇ ਅੱਗ ਲਾ ਦਿੱਤੀ। ਜਦ ਧੜ ਦਾ ਅੱਧ ਪਚੱਧਾ ਸਸਕਾਰ ਹੋ ਗਿਆ ਤਾਂ ਇਨ੍ਹਾਂ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਕਿ ਇਥੇ ਕਿਸੇ ਨੇ ਆ ਕੇ ਅੱਗ ਲਾ ਦਿੱਤੀ ਹੈ।

*ਯਥਾ*-ਸਭ ਛਪਰਨ ਕੋ ਅਗਨਿ ਲਗਾਈ। ਚਿਖਾ ਬੀਚ ਤੱਹਿ ਅਧਿਕ ਜਲਾਈ॥ ੩੭॥
ਕਾਸ਼ਟ ਬਹੁਤ ਘ੍ਰਿਤ ਗਨ ਡਾਰਾ। ਲਗੀ ਹੁਤਾਸਨ ਲਾਟ ਉਦਾਰਾ।
ਅਰਧ ਜਲੀ ਤਬ ਰੌਰ ਮਚਾਯੋ। ਕਿਨਹੁੰ ਆਨਿ ਇਤ ਅਗਨਿ ਲਗਾਯੋ॥ ੩੮॥
ਇਤ ਉਤ ਫਿਰਤਿ ਬੁਝਾਵਤਿ ਮਨੋਂ। ਦੂਰ ਕਿ ਨੇਰੇ ਸਭਿ ਨੇ ਸੁਨੋਂ।
ਦੌਰ ਦੌਰ ਕੇਤਿਕ ਚਲਿ ਆਏ। ਬੂਝਹਿ ਨਹੀਂ, ਘਰ ਅਧਿਕ ਜਲਾਏ॥ ੩੯॥
ਈਂਧਨ ਕੋ ਸੰਚੈ ਬਹੁ ਕਰਜੋ। ਕਹਾਂ ਨਿਕਾਸਹਿ ਬੀਚ ਸੁ ਜਰਜੋ।
ਇਮ ਫਰੇਬ ਸਭਹਿਨਿ ਮਾਂਹਿ ਕਰਿ ਕੈ। ਸਸਕਾਰੇ ਸਤਿਗੁਰੂ ਸੁਧਰ ਕੈ॥ ੪੦॥

*(ਗੁਰਪ੍ਰਤਾਪ ਸੂਰਜ ਰਾਸਿ ੧੨ ਅੰਸੂ ੬੭)*

ਇੰਜ ਧੜ ਦਾ ਸਸਕਾਰ ਕਰ ਕੇ ਸਵੇਰ ਹੁੰਦਿਆਂ ਸਾਰ ਫੁੱਲ (ਅਸਥੀਆਂ) ਚੁਣ ਕੇ ਤਾਂਬੇ ਦੀ ਗਾਗਰ ਭਰ ਕੇ ਵੱਡਾ ਸਾਰਾ ਟੋਆ ਪੁੱਟ ਕੇ ਉਥੇ ਦੱਬ ਦਿੱਤਾ ਪਰ ਇਸ ਗੱਲ ਦਾ ਪਤਾ ਕਿਸੇ ਨੂੰ ਨਾ ਲੱਗਾ।

ਮਿਸਲਾਂ ਸਮੇਂ ਜਦ ਭਾਈ ਬਘੇਲ ਸਿੰਘ ਜੀ ਨੇ ਦਿੱਲੀ ਫਤਹਿ ਕੀਤੀ ਹੈ, ਉਸ ਨੇ ਇਹ ਨਿਸ਼ਾਨੀਆਂ ਲੱਭ ਕੇ ਰਕਾਬ ਗੰਜ ਗੁਰਦੁਆਰਾ ਬਣਵਾਇਆ ਸੀ ਜੋ ਹੁਣ ਤਕ ਕਾਇਮ ਹੈ।

ਪਰ ਨਵੀਂ ਸਕੀਮ ਅਨੁਸਾਰ ਇਸ ਗੁਰਦੁਆਰੇ ਦੀ ਨਵੀਂ ਇਮਾਰਤ ਦੀ ਉਸਾਰੀ ਦਾ ਦੋ ਲੱਖ ਐਸਟੀਮੇਟ ਬਣਿਆ ਸੀ, ਜੋ ਪ੍ਰਬੰਧਕ ਕਮੇਟੀ ਵੱਲੋਂ ਸੰਗਤ ਵਿਖੇ ਵਿਚਾਰ ਪ੍ਰਗਟ ਕਰਨ ਤੇ ਗੁਰਾਂ ਦੀ ਬਖਸ਼ਿਸ਼ ਵਾਲੇ ਸ: ਹਰਨਾਮ ਸਿੰਘ 'ਸੂਰੀ' ਟਾਇਰਾਂ ਵਾਲੇ ਨੇ ਸੰਗਤ ਵਿਖੇ ਖੜ੍ਹਿਆਂ ਹੋ ਕੇ ਨਿਮਰਤਾ ਸਹਿਤ ਕਿਹਾ ਸੀ ਕਿ ਇਹ ਸਾਰੀ ਸੇਵਾ ਦਾਸ ਨੂੰ ਬਖਸ਼ੀ ਜਾਵੇ। ਦਾਸ ਸਾਰੀ ਰਕਮ ਲਗਾਉਣ ਨੂੰ ਤਿਆਰ ਹੈ।

ਫੈਸਲਾ ਹੋ ਗਿਆ ਪਰ ਪਿਛੋਂ ਪ੍ਰਬੰਧਕਾਂ ਨੇ ਆਪਣੇ ਹੱਥੋਂ ਪ੍ਰਬੰਧ ਜਾਂਦਾ ਵੇਖ ਕੇ ਬਜਟ ਵਧਾ ਦਿੱਤਾ ਪਰ ਇਨ੍ਹਾਂ ਨੇ ਉਹ ਵੀ ਸਵੀਕਾਰ ਕਰ ਲਿਆ। ਕਰਦਿਆਂ-ਕਰਦਿਆਂ ਪ੍ਰਬੰਧਕ ਬਜਟ ਵਧਾਉਂਦੇ ਗਏ। ਆਖਰ ਉਸ ਗੁਰੂ ਪਿਆਰੇ ਗੁਰੂ ਸਵਾਰੇ ਸ਼ਰਧਾਲੂ ਸਿੱਖ ਨੇ ਕਿਹਾ ਕਿ "ਜਿਤਨੀ ਵੀ ਮਾਇਆ ਲੱਗੇਗੀ ਦਾਸ ਖਰਚ ਕਰਨ ਨੂੰ ਤਿਆਰ ਹੈ।"

ਸਤਿਕਾਰ ਜੀ ਦੀ ਅਪਾਰ ਬਖਸ਼ਿਸ਼ ਦਾ ਸਦਕਾ ਦਾਸ ਜਦੋਂ ੧੦ ਮਈ ੧੯੬੪ ਐਤਵਾਰ ਨੂੰ ਗੁਰਦੁਆਰੇ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਗਿਆ ਸੀ ਤਾਂ ਉਸ ਵੇਲੇ ਤਕ ਆਸੇ ਪਾਸੇ ਦੀਆਂ ਚਾਰੇ ਨੁੱਕਰਾਂ ਉਪਰ ਸੋਹਣੀਆਂ ਸੰਗਮਰਮਰ ਦੀਆਂ ਚਾਰ ਬੁਰਜੀਆਂ ਤਿਆਰ ਹੋ ਗਈਆਂ ਸਨ।

ਪਰ ਹੁਣ ਇਹ ਗੁਰਦੁਆਰਾ ਸਾਹਿਬ ਬੜਾ ਆਲੀਸ਼ਾਨ ਤਿਆਰ ਹੋ ਚੁੱਕਾ ਹੈ, ਜੋ ਇਸ ਗੁਰਦੁਆਰੇ ਸਾਹਿਬ ਦੀ ਮੁਕੰਮਲ ਸੇਵਾ ਇਸ ਇਕੱਲੇ ਗੁਰਮੁਖ ਨੇ ਕਰ ਕੇ ਸਤਿਗੁਰਾਂ ਦੀਆਂ ਬੇਅੰਤ ਬਖਸ਼ਸ਼ਾਂ ਤੇ ਖੁਸ਼ੀਆਂ ਨਾਲ ਝੋਲੀਆਂ ਭਰੀਆਂ ਤੇ ਪ੍ਰਾਪਤ ਕੀਤੀਆਂ।

# ਮੁੰਦਾਵਣੀ ਮਹਲਾ ੫

ਮੁੰਦਾਵਣੀ ਦਾ ਅਰਥ ਮੋਹਰ ਛਾਪ ਹੈ। ਜਿਵੇਂ ਬਾਦਸ਼ਾਹ ਆਪਣੇ ਰੂਬਰੂ ਥੈਲੇ ਵਿਚ ਹੀਰੇ ਰਤਨ ਜਵਾਹਰ ਆਦਿਕਾਂ ਨੂੰ ਪਾ ਕੇ ਉਪਰੋਂ ਮੋਹਰ ਲਗਵਾ ਦਿੰਦੇ ਹਨ ਤਾਂ ਕਿ ਇਸ ਥੈਲੇ ਨੂੰ ਕੋਈ ਖੋਲ੍ਹ ਨਾ ਸਕੇ, ਨਾ ਹੀ ਕੋਈ ਅਦਲਾ-ਬਦਲੀ ਕਰ ਸਕੇ। ਭਾਵ ਨਾ ਕੋਈ ਕੁਝ ਕੱਢ ਸਕੇ, ਨਾ ਹੀ ਕੋਈ ਕੁਝ ਪਾ ਸਕੇ। ਏਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਇਸ ਬਾਣੀ ਰੂਪ ਥੈਲੇ ਵਿਚ-

ਨਾਮ ਸਬੰਧੀ ਬਚਨ—ਹੀਰੇ। ਸ਼ੁੱਧਤਾ ਸਬੰਧੀ ਬਚਨ—ਮੋਤੀ। ਪ੍ਰੇਮ ਸਬੰਧੀ ਬਚਨ—ਲਾਲ।

ਭਗਤੀ ਸਬੰਧੀ ਬਚਨ—ਮਣੀਆਂ। ਵੈਰਾਗ ਸਬੰਧੀ ਬਚਨ—ਰਤਨ।

ਸ੍ਰਵਨ, ਮੰਨਣ, ਨਿਧਿਆਸਣ ਸਬੰਧੀ ਬਚਨ—ਮਾਣਿਕ। ਗਿਆਨ ਸਬੰਧੀ ਬਚਨ—ਜਵਾਹਰ।

ਇਤਿਆਦਿਕ ਸ਼ੁਭ-ਗੁਣ ਪਾ ਕੇ ਹੁਣ ਮੁੰਦਾਵਣੀ= ਮੋਹਰ ਛਾਪ ਲਾਉਂਦੇ ਹਨ, ਤਾਕਿ ਇਸ ਨੂੰ ਕੋਈ ਆਪਣੀ ਮਨਮਤ ਅਨੁਸਾਰ ਘਟਾ ਵਧਾ ਨਾ ਸਕੇ।

**ਦੂਜਾ ਭਾਵ**-ਮੁੰਦਾਵਣੀ ਦਾ ਅਰਥ 'ਮੁੰਦਣਾ' ਵੀ ਕਰਦੇ ਹਨ, ਜਿਵੇਂ ਭਾਰਤ ਵਿਚ ਰੀਤਿ ਹੈ ਕਿ ਮਹਾਰਾਜਿਆਂ ਦੇ ਖਾਣ ਪੀਣ ਦਾ ਪ੍ਰਬੰਧ ਕਰਨ ਵਾਲਾ ਸਰਦਾਰ ਆਪਣੇ ਸਾਹਮਣੇ ਭੋਜਨ ਤਿਆਰ ਕਰਵਾ ਕੇ ਦੇਗਚੇ ਆਦਿਕ ਬਰਤਨਾਂ ਪਰ ਮੋਹਰ ਲਗਾ ਦਿੰਦਾ ਹੈ, ਤਾਂ ਕਿ ਕੋਈ ਦੁਸ਼ਮਣ ਭੋਜਨ ਵਿਚ ਜ਼ਹਿਰ ਆਦਿ ਨਾ ਮਿਲਾ ਸਕੇ।

ਫਿਰ ਜਿਸ ਵੇਲੇ ਉਸ ਭੋਜਨ ਨੂੰ ਥਾਲ ਵਿਖੇ ਪ੍ਰੋਸਦਾ ਹੈ, ਤਦ ਵੀ ਉਸ ਥਾਲ ਉਤੇ ਸਰਪੋਸ਼ ਰੱਖ ਕੇ ਮੋਹਰ ਲਗਾ ਦਿੰਦਾ ਹੈ ਤੇ ਸੇਵਾਦਾਰ ਉਸ ਥਾਲ ਨੂੰ ਬਾਦਸ਼ਾਹ ਅੱਗੇ ਰੱਖ ਆਉਂਦਾ ਹੈ। ਉਹ ਮੋਹਰ ਜ਼ਿੰਮੇਵਾਰ ਸਰਦਾਰ ਦੇ ਰੂਬਰੂ ਬਾਦਸ਼ਾਹ ਦੇ ਸਾਹਮਣੇ ਖੋਲ੍ਹੀ ਜਾਂਦੀ ਹੈ, ਉਹੀ ਭਾਵ ਇਥੇ ਹੈ।

## ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ) ਥਾਲ ਵਿਖੇ ਤਿੰਨ ਵਸਤੂਆਂ ਪਾਈਆਂ ਹਨ:

ਇਕ-ਸਤ ਦੂਜੀ-ਸੰਤੋਖ ਤੀਜੀ-ਵਿਚਾਰ।

ਜਿਵੇਂ ਤ੍ਰਿਭਾਵਲੀ ਦੇ ਪ੍ਰਸ਼ਾਦ ਵਿਖੇ ਮੈਦਾ, ਖੰਡ ਤੇ ਘਿਓ, ਇਹ ਤਿੰਨ ਚੀਜ਼ਾਂ ਹੁੰਦੀਆਂ ਹਨ। ਤਿਵੇਂ ਅੰਤ੍ਰੀਵ ਪ੍ਰਸ਼ਾਦ ਵਿਖੇ ਵੀ ਤਿੰਨ ਚੀਜ਼ਾਂ ਹਨ:

**ਸਤ** ਦਾ ਨਿਸਚੇ ਕਰਨਾ ਇਹ 'ਮੈਦਾ' ਹੈ। (*ਯਥਾ ਲਾਭ ਤਥਾ ਸੰਤੁਸ਼ਟਾ*)

**ਸੰਤੋਖ** ਰੂਪੀ 'ਖੰਡ' ਹੈ। ਸ਼ੁਭ **ਵਿਚਾਰ** ਕਰਨਾ ਇਹ 'ਘਿਓ' ਹੈ।

ਕਿਧਰੇ ਕੜਾਹ ਪ੍ਰਸ਼ਾਦ ਨੂੰ ਪੰਚਾਮ੍ਰਿਤ ਵੀ ਕਹਿੰਦੇ ਹਨ। ਪੰਚਾਮ੍ਰਿਤ ਵਿਖੇ ਪੰਜ ਚੀਜ਼ਾਂ ਹੁੰਦੀਆਂ ਹਨ-ਮੈਦਾ, ਖੰਡ, ਘਿਓ, ਜਲ ਤੇ ਦੁੱਧ, ਇਸ ਤਰਫ— ਸਤ ਦਾ ਨਿਸਚੇ ਕਰਨਾ ਮੈਦਾ। ਸੰਤੋਖ ਰੂਪ ਖੰਡ। ਸ਼ੁਭ ਵਿਚਾਰ

ਘਿਓ। ਤਿੰਨ ਚੀਜ਼ਾਂ ਤਾਂ ਓਹੀ ਹਨ ਅਤੇ-

**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥**

ਠਾਕੁਰ ਦਾ ਜੋ ਨਾਮ-ਅੰਮ੍ਰਿਤ ਹੈ, ਇਹ ਵਿਚ ਜਲ ਪਾਇਆ ਹੈ, ਜਿਸ ਠਾਕੁਰ ਦਾ ਸਭਸੁ= ਸਾਰਿਆਂ ਨੂੰ ਅਧਾਰੋ= ਆਸਰਾ ਹੈ।

ਠਾਕੁਰ ਦੀ ਪ੍ਰਾਪਤੀ ਵਾਸਤੇ ਜੋ ਨਿਸ਼ਕਾਮ ਕਰਮ ਕਰਨੇ ਹਨ, ਇਹ ਵਿਚ ਦੁੱਧ ਪਾਇਆ ਹੈ।

**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥**

ਇਸ ਪੰਚਾਮ੍ਰਿਤ (ਕੜਾਹ ਪ੍ਰਸ਼ਾਦਿ) ਨੂੰ ਜੇਹੜਾ ਕੋਈ ਸ਼ਰਧਾਲੂ ਆਪ ਖਾਂਦਾ ਹੈ ਅਤੇ ਹੋਰਨਾ ਭੁੰਚੈ= ਛਕਾਉਂਦਾ ਹੈ। ਉਸ ਪੁਰਸ਼ ਦਾ (ਸੰਸਾਰ-ਸਾਗਰ ਤੋਂ) ਤਰਨਾ ਹੋ ਜਾਂਦਾ ਹੈ।

*ਅਥਵਾ*-ਮੁੰਦਾਵਣੀ ਦਾ ਅਰਥ ਬੁਝਾਰਤ ਵੀ ਕਰਦੇ ਹਨ। ਇਹ ਪੋਠੋਹਾਰ ਦੀ ਬੋਲੀ ਹੈ ਪੋਠੋਹਾਰ ਜਾਓ ਤਾਂ ਉਥੋਂ ਦੇ ਲੋਕ ਬੁਝਾਰਤ ਨੂੰ ਮੁੰਦਾਵਣੀ ਕਹਿੰਦੇ ਹਨ।

ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਉਸ ਬੋਲੀ ਦੇ ਆਧਾਰ 'ਤੇ ਮੁੰਦਾਵਣੀ= ਬੁਝਾਰਤ ਪਾਉਂਦੇ ਹਨ।

***ਥਾਲ ਵਿਚਿ ਤਿੰਨਿ ਵਸਤੂ ਪਈਓ***

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ) ਥਾਲ ਵਿਖੇ ਤਿੰਨ ਚੀਜ਼ਾਂ ਪਈਆਂ ਹਨ।

***ਸਤੁ ਸੰਤੋਖੁ ਵੀਚਾਰੋ॥***

ਇਕ ਸਤ, ਦੂਜੀ ਸੰਤੋਖ, ਤੀਜੀ ਵਿਚਾਰ।

***ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥***

ਜਿਸ ਠਾਕੁਰ ਦਾ ਸਾਰਿਆਂ ਨੂੰ ਅਧਾਰੋ= ਆਸਰਾ ਹੈ, ਉਸ ਠਾਕੁਰ ਦਾ ਜੋ ਨਾਮ-ਅੰਮ੍ਰਿਤ ਪਾਇਆ ਹੈ, ਇਹ ਚੌਥੀ ਵਸਤੂ ਹੈ। ਲਿਖੀਆਂ ਤਿੰਨ ਹਨ, ਪਰ ਕਹੀਆਂ ਚਾਰ ਹਨ ਏਸੇ ਕਰ ਕੇ ਇਸ ਦਾ ਨਾਂ ਮੁੰਦਾਵਣੀ ਅਰਥਾਤ ਬੁਝਾਰਤ ਕਿਹਾ ਹੈ।

ਇਸ ਮੁੰਦਾਵਣੀ ਨੂੰ ਸਮਝਣ ਵਾਲੇ ਗੁਰਮੁਖ ਹੀ ਸਮਝ ਕੇ ਹਲ ਕਰ ਸਕਦੇ ਹਨ। ਜੇਹਾ ਕਿ

***ਥਾਲ ਵਿਚਿ ਤਿੰਨਿ ਵਸਤੂ ਪਈਓ***

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ) ਥਾਲ ਵਿਖੇ ਤਿੰਨ ਚੀਜ਼ਾਂ ਪਈਆਂ ਹਨ।

***ਸਤੁ ਸੰਤੋਖੁ ਵੀਚਾਰੋ॥***

ਇਕ ਸਤ ਵਸਤੂ ਹੈ, ਦੂਜੀ ਸੰਤੋਖ ਵਸਤੂ ਵਿਚਾਰਨਾ ਕਰੋ।

***ਅੰਮ੍ਰਿਤ ਨਾਮੁ ਠਾਕੁਰ ਕਾ ਪਇਓ***

ਤੀਜੀ ਵਸਤੂ= ਠਾਕੁਰ ਦਾ ਨਾਮ-ਅੰਮ੍ਰਿਤ ਪਾਇਆ ਹੈ।

***ਜਿਸ ਕਾ ਸਭਸੁ ਅਧਾਰੋ॥***

ਜਿਸ ਠਾਕੁਰ ਦਾ ਸਭਸੁ= ਸਾਰਿਆਂ ਨੂੰ ਅਧਾਰੋ= ਆਸਰਾ ਹੈ। ਇੰਜ ਕਰਨ ਨਾਲ ਤਿੰਨ ਹੀ ਚੀਜ਼ਾਂ

ਬਣਦੀਆਂ ਹਨ।

***ਜੇ ਕੋ ਖਾਵੈ ਜੇ ਕੋ ਭੁੰਚੈ***

ਜੇਹੜਾ ਕੋਈ ਮਨੁੱਖ ਇਸ ਨਾਮ-ਅੰਮ੍ਰਿਤ ਨੂੰ ਆਪ ਖਾਵੈ= ਧਾਰਦਾ ਹੈ ਅਤੇ ਜੇਹੜਾ ਕੋਈ ਪਰਉਪਕਾਰੀ ਹੋਰਨਾਂ ਨੂੰ ਭੁੰਚੈ= ਛਕਾਉਂਦਾ ਹੈ ਭਾਵ ਹੋਰਨਾਂ ਨੂੰ ਨਾਮ ਜਪਾਉਂਦਾ ਹੈ।

***ਤਿਸ ਕਾ ਹੋਇ ਉਧਾਰੋ॥***

ਉਸ ਪੁਰਸ਼ ਦਾ (ਸੰਸਾਰ-ਸਾਗਰ ਤੋਂ) ਤਰਨਾ ਹੁੰਦਾ ਹੈ।

## ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥

ਸਾਡੇ ਪਾਸੋਂ ਇਹ ਨਾਮ ਰੂਪੀ ਚੀਜ਼ ਤਜੀ ਨਹ ਜਾਈ= ਛੱਡੀ ਨਹੀਂ ਜਾਂਦੀ, ਕਿਉਂਕਿ ਸਾਨੂੰ ਤਾਂ ਸ਼ੁਰੂ ਤੋਂ ਹੀ ਮਾਤਾ ਜੀ ਨੇ ਨਾਮ ਜਪਣ ਦੀ ਅਸੀਸ ਦਿੱਤੀ ਹੋਈ ਹੈ।

ਪੂਤਾ ਮਾਤਾ ਕੀ ਆਸੀਸ॥
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ੧॥ ਰਹਾਉ॥
......... ......... .......
ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥
ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥ ੧॥

*(ਗੂਜਰੀ ਮਹਲਾ ੫, ਪੰਨਾ ੪੯੬)*

ਤੁਸੀਂ ਵੀ ਨਿਤ ਨਿਤ= ਨਿਤਾਪ੍ਰਤੀ (ਰੋਜ਼ਾਨਾ) ਹੀ ਇਸ ਨਾਮ-ਅੰਮ੍ਰਿਤ ਨੂੰ ਹਿਰਦੇ ਵਿਖੇ ਧਾਰ ਰੱਖੋ।

## ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥ ੧॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਵਿੱਤਰ ਚਰਨ ਕਮਲਾਂ ਨਾਲ ਲੱਗਣ ਕਰ ਕੇ ਤਮ= ਅਤਿਸੇ ਕਰ ਕੇ ਵਾ- ਤਮ= ਅੰਧਕਾਰ ਰੂਪ ਸੰਸਾਰ-ਸਾਗਰ ਤੋਂ ਤਰਨਾ ਹੁੰਦਾ ਹੈ ਅਤੇ ਚਰਨਾਂ ਦੇ ਧਿਆਨ ਕਰ ਕੇ ਹੀ—

ਗੁਰੂ ਸਾਹਿਬ ਜੀ ਕਹਿੰਦੇ ਹਨ— ਅਸੀਂ ਬ੍ਰਹਮ= ਅਕਾਲ ਪੁਰਖ ਨੂੰ ਸਾਰੇ ਸੰਸਾਰ ਪਸਾਰੇ ਵਿਖੇ ਪਸਰਿਆ ਭਾਵ ਪਰੀ ਪੂਰਨ ਨਿਸਚੇ ਕੀਤਾ ਹੈ॥ ੧॥

ਸ਼ਾਮਵੇਦ ਦੀ ਛਾਂਦੋਗ ਉਪਨਿਸ਼ਦ ਦੇ ਛੇਵੇਂ ਧਿਆਇ ਵਿਖੇ ਉਦਿਆਲਕ ਰਿਖੀ ਨੇ ਅਪਣੇ ਪੁੱਤਰ ਸ੍ਵੇਤ ਕੇਤੂ ਦੇ ਪ੍ਰਸ਼ਨ ਅਨੁਸਾਰ ਤਤਮਸੀ ਮਹਾਂ ਵਾਕ ਦਾ ਉਪਦੇਸ਼ ਦਿੰਦਿਆਂ ਹੋਇਆਂ ਅੱਠਵੇਂ ਖੰਡ ਤੋਂ ਲੈ ਕੇ ਸੋਲਵੇਂ ਖੰਡ ਤਕ ਨੌ ਅਭਿਆਸਾਂ ਦਾ ਵਰਣਨ ਕਰਦਿਆਂ ਹੋਇਆਂ ਇਹ ਛੇ ਚਿੰਨ੍ਹ ਆਖੇ ਹਨ—

| | | |
|---|---|---|
| ੧. ਉਪਕ੍ਰਮ ਉਪ-ਸੰਹਾਰ | ੨. ਅਭਿਆਸ | ੩. ਅਪੂਰਬਤਾ |
| ੪. ਫਲ | ੫. ਅਰਥਾਵਾਦ | ੬. ਉਤਪਤੀ |

੧. ਆਦਿ ਅੰਤ ਦੀ ਏਕਤਾ ਨੂੰ ਉਪ-ਕ੍ਰਮ, ਉਪ-ਸੰਹਾਰ ਕਹਿੰਦੇ ਹਨ।

੨. ਵਾਰ-ਵਾਰ ਪੜ੍ਹਨ ਨੂੰ ਅਭਿਆਸ ਕਹਿੰਦੇ ਹਨ।

੩. ਪ੍ਰਸੰਗ ਦਾ ਅਨੋਖਾ ਪਨ।

੪. ਨਤੀਜਾ, ਸਿਧਾਂਤ, ਅਰਥਾਤ ਮੋਖਛ ਨੂੰ ਫਲ ਕਹਿੰਦੇ ਹਨ।

੫. ਗ੍ਰੰਥ ਵਿਚ ਰੁਚੀ ਪੈਦਾ ਕਰਨ ਵਾਲੇ ਵਾਕ।

੬. ਅਨਕੂਲ ਦ੍ਰਿਸ਼ਟਾਂਤ ਨੂੰ ਉਤਪਤੀ ਕਹਿੰਦੇ ਹਨ। ਜਾਂ ਦਲੀਲ, ਯੁਕਤੀ।

ਗੁਰੂ ਸਾਹਿਬ ਜੀ ਨੇ ਇੰਨ ਬਿੰਨ= ਉਸੇ ਉਪ-ਕ੍ਰਮ, ਉਪ-ਸੰਹਾਰ ਦੀ ਰੀਤੀ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ :

*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ੧॥*

ਤੋਂ ਅਰੰਭ ਕਰ ਕੇ ਮੱਧ ਵਿਚ

*ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥*

ਲਿਖ ਕੇ ਅੰਤ ਨੂੰ-

*ਸਭੁ ਨਾਨਕ ਬ੍ਰਹਮ ਪਸਾਰੋ॥ ੧॥*

'ਤੇ ਸਮਾਪਤੀ ਕੀਤੀ ਹੈ। ਭਾਵ ਬ੍ਰਹਮ ਦੀ ਪਰੀ ਪੂਰਨਤਾ ਤੋਂ ਪ੍ਰਸੰਗ ਅਰੰਭ ਕਰ ਕੇ ਉਸੇ ਦੀ ਪਰੀ ਪੂਰਨਤਾ 'ਤੇ ਹੀ ਪ੍ਰਸੰਗ ਦੀ ਸਮਾਪਤੀ ਕੀਤੀ ਹੈ। ਇਸ ਕਰ ਕੇ ਇਹ ਪ੍ਰਸੰਗ ਉਪ-ਕ੍ਰਮ, ਉਪ-ਸੰਹਾਰ ਦੀ ਰੀਤੀ ਅਨੁਸਾਰ ਆਖਿਆ ਹੈ।

## ਸਲੋਕ ਮਹਲਾ ੫॥

ਪ੍ਰਤਿਸ਼ਟਤ ਗ੍ਰੰਥਾਂ ਵਿਖੇ ਮੰਗਲ ਤਿੰਨ ਵੇਰ— ਗ੍ਰੰਥ ਦੇ ਅਰੰਭ, ਗ੍ਰੰਥ ਦੇ ਵਿਚਕਾਰ ਅਤੇ ਗ੍ਰੰਥ ਦੇ ਅੰਤ ਵਿਖੇ— ਲਿਖੇ ਹੋਏ ਹੁੰਦੇ ਹਨ।

ਗ੍ਰੰਥ ਦੇ ਅਰੰਭ ਵਿਖੇ ਜੋ ਮੰਗਲ ਲਿਖਿਆ ਹੁੰਦਾ ਹੈ, ਉਹ ਨਾਸਤਕ ਭ੍ਰਾਂਤੀ ਦੀ ਨਵਿਰਤੀ ਲਈ ਹੁੰਦਾ ਹੈ। ਜੇਕਰ ਗ੍ਰੰਥ ਦੇ ਆਰੰਭ ਵਿਖੇ ਮੰਗਲ ਨਾ ਹੋਵੇ ਤਾਂ ਸਿਆਣਿਆਂ ਦੇ ਕਹਿਣ ਮੁਤਾਬਿਕ ਉਸ ਗ੍ਰੰਥ ਦਾ ਕਰਤਾ ਨਾਸਤਕ ਸਮਝਿਆ ਜਾਂਦਾ ਹੈ।

ਦੂਜਾ ਗ੍ਰੰਥ ਦੇ ਵਿਚਕਾਰ ਜੋ ਮੰਗਲ ਹੈ, ਉਹ ਗ੍ਰੰਥ ਦੀ ਨਿਰਵਿਘਨ ਸਮਾਪਤੀ ਲਈ ਕੀਤਾ ਜਾਂਦਾ ਹੈ।

ਤੀਜਾ ਗ੍ਰੰਥ ਦੇ ਸਮਾਪੰਤੀ ਵਿਖੇ ਜੋ ਮੰਗਲ ਹੈ ਉਹ ਕ੍ਰਿਤਘਨ ਦੋਸ਼ ਦੀ ਨਵਿਰਤੀ ਲਈ ਲਿਖਿਆ ਜਾਂਦਾ ਹੈ।

ਕ੍ਰਿਤਘਨ ਦੋਸ਼ ਉਸ ਨੂੰ ਕਹਿੰਦੇ ਹਨ, ਜੋ ਕਿਸੇ ਦੇ ਕੀਤੇ ਹੋਏ ਪਰਉਪਕਾਰ ਨੂੰ ਨਾ ਜਾਣੇ। ਜੋ ਕਿਸੇ ਦੇ ਪਰਉਪਕਾਰ ਨੂੰ ਨਹੀਂ ਜਾਣਦਾ ਉਸ ਵਰਗਾ ਕੋਈ ਪਾਪੀ ਨਹੀਂ ਹੈ। ਜਿਵੇਂ ਭਾਈ ਗੁਰਦਾਸ ਜੀ ਲਿਖਦੇ ਹਨ-

ਨਾ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ।
ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ।
ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ।
ਨਾ ਤਿਸੁ ਭਾਰੇ ਤਰੁਵਰਾਂ ਫਲ ਸੁਫਲ ਫਲੰਦੇ।
ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ।
ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ॥ ੮॥
ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ।

ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ।
ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ।
ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ।
ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ॥ ੯॥

*(ਭਾਈ ਗੁਰਦਾਸ ਜੀ, ਵਾਰ ੩੫)*

ਹੁਣ ਉਪਰੋਕਤ ਮਰਯਾਦਾ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਸਮਾਪਤੀ ਸਮੇਂ ਕ੍ਰਿਤਘਨ ਦੋਸ਼ ਦੀ ਨਵਿਰਤੀ ਲਈ ਪ੍ਰਮਾਤਮਾ ਅੱਗੇ ਬੇਨਤੀ ਰੂਪ ਮੰਗਲ ਕਰਦੇ ਹਨ—

## ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥

ਹੇ ਪ੍ਰਭੂ! ਆਪ ਜੀ ਦਾ ਕੀਤਾ ਹੋਇਆ ਉਪਕਾਰ ਮੈਂ ਜਾਣਿਆ ਨਹੀਂ, ਤੁਸੀਂ ਆਪਣੇ ਬਿਰਦ ਦੀ ਲਾਜ ਰੱਖ ਕੇ ਮੈਨੂੰ (ਨਲਾਇਕ ਨੂੰ) ਹਰ ਤਰ੍ਹਾਂ ਕਰ ਕੇ ਜੋਗੁ= ਲਾਇਕ ਕਰ ਦਿੱਤਾ ਹੈ।

## ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥

ਮੈਂ ਨਿਰਗੁਣਤਾਈ ਦਾ ਆਰੇ= ਆਲਾ (ਘਰ) ਸੀ, ਮੇਰੇ ਵਿਖੇ ਕੋਈ ਸ਼ੁਭ-ਗੁਣ ਨਹੀਂ ਸੀ।

*ਯਥਾ-* ਸਭਿ ਅਵਗਣ ਮੈ ਗੁਣੁ ਨਹੀ ਕੋਈ॥ *(ਪੰਨਾ ੭੫੦)*

ਪਰ ਆਪ ਜੀ ਦੇ ਹਿਰਦੇ ਵਿਖੇ ਆਪੇ ਹੀ ਤਰਸੁ ਪਇਓਈ= ਦਇਆ ਪੈ ਗਈ ਜੋ ਤੁਸੀਂ ਮੇਰੇ ਔਗੁਣਾਂ ਨੂੰ ਬਖਸ਼ ਲਿਆ ਹੈ।

## ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥

(ਜਿਸ ਵੇਲੇ ਤੁਹਾਡੇ ਹਿਰਦੇ ਵਿਖੇ) ਤਰਸੁ ਪਇਆ= ਦਇਆ ਦਾ ਨਿਵਾਸ ਹੋਇਆ ਤਾਂ ਮੇਰੇ ਪਰ ਅਮਿਤ ਮਿਹਰ ਹੋਈ, ਤਾਂ ਹੀ ਮੈਨੂੰ ਸੱਜਣ ਸਤਿਗੁਰੂ ਦਾ ਸੰਜੋਗ ਮਿਲਿਆ, ਭਾਵ ਆਪ ਜੀ ਦੀ ਕਿਰਪਾ ਨਾਲ ਹੀ ਮੇਰਾ ਅਸਲੀ ਸੱਜਣ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਮਿਲਾਪ ਹੋਇਆ ਹੈ।

## ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥ ੧॥

ਗੁਰੂ ਸਾਹਿਬ ਜੀ ਆਖਦੇ ਹਨ— ਹੇ ਪ੍ਰਭੂ! ਮੈਨੂੰ ਨਾਮ ਦਾਨ ਮਿਲੇ ਤਾਂ ਹੀ ਮੈਂ ਜੀਊਂਦਾ ਹਾਂ।

*ਯਥਾ-* ਆਖਾ ਜੀਵਾ ਵਿਸਰੈ ਮਰਿ ਜਾਉ॥ *(ਪੰਨਾ ੯)*

ਨਾਮ ਸਿਮਰਨ ਕਰ ਕੇ ਹੀ ਮੇਰਾ ਤਨ ਮਨ ਸ਼ੁਭ-ਗੁਣਾਂ ਨਾਲ ਹਰਾ ਹੁੰਦਾ ਹੈ॥ ੧॥

ਗਰੀਬ ਨਿਵਾਜ਼ ਸਤਿਗੁਰੂ ਅਰਜਨ ਦੇਵ ਜੀ ਨੇ ਇਸ ਮੰਗਲ ਦੀ ਸਮਾਪਤੀ ਵੀ ਉਪਕ੍ਰਮ, ਉਪਸੰਹਾਰ ਦੀ ਰੀਤੀ ਅਨੁਸਾਰ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਰੰਭ ਸਤਿਨਾਮੁ ਤੋਂ ਕੀਤਾ ਹੈ ਤੇ ਸਮਾਪਤੀ ਵੀ ਨਾਮ ਪਰ ਹੀ ਕੀਤੀ ਹੈ।

*ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥ ੧॥*

ਗੁਰੂ ਪਿਆਰੀ ਸਾਧ ਸੰਗਤ ਜੀਓ! ਦਾਸ ਵੱਲੋਂ ਦੋ ਹੱਥ ਜੋੜ ਕੇ ਬੇਨਤੀ ਹੈ— ਜਿਵੇਂ ਸੱਚੇ ਪਾਤਸ਼ਾਹ ਜੀ ਨੇ ਪ੍ਰਭੂ ਪਾਸੋਂ ਨਾਮ ਦੀ ਦਾਤ ਮੰਗੀ ਹੈ, ਸਾਨੂੰ ਵੀ ਉਸੇ ਤਰ੍ਹਾਂ ਨਾਮ ਦਾਨ ਹੀ ਮੰਗਣਾ ਚਾਹੀਦਾ ਹੈ।

ਯਥਾ- ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥ (ਪੰਨਾ ੯੫੮)

## ਅੰਤਮ ਬੇਨਤੀ

ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ॥
ਤੂੰ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ॥ ੧॥
ਹਰਿ ਜੀਉ ਤੁਧੁ ਵਿਟਹੁ ਬਲਿ ਜਾਈ॥
ਤਨੁ ਮਨੁ ਅਰਪੀ ਤੁਧੁ ਆਗੈ ਰਾਖਉ ਸਦਾ ਰਹਾਂ ਸਰਣਾਈ॥ ੧॥ ਰਹਾਉ॥
ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ॥
ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ॥ ੨॥
ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ॥
ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ॥ ੩॥
ਜੋ ਤੂੰ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ॥
ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ ਪੂਰੇ ਗੁਰ ਤੇ ਪਾਈ॥ ੪॥ ੨॥

(ਪ੍ਰਭਾਤੀ ਮਹਲਾ ੩, ਪੰਨਾ ੧੩੩੩)

# ਰਾਗ ਮਾਲਾ

## ੧ੴ ਸਤਿਗੁਰ ਪ੍ਰਸਾਦਿ

### ਰਾਗ ਮਾਲਾ ॥

ਹੁਣ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਕਿਰਪਾ ਦੇ ਸਾਗਰ, ਪਤਿਤ ਪਾਵਨ ਰਾਗਾਂ ਦੀ ਮਾਲਾ ਆਖਦੇ ਹਨ ਅਰਥਾਤ ਰਾਗਾਂ ਦਾ ਸਮੁਦਾਇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਦਰਜ ਕਰਦੇ ਹਨ।

ਇਸ ਸਮੇਂ ਨਾਰਦ ਮੁਨੀ ਜੀ ਫਿਰਦੇ-ਫਿਰਦੇ ਸੁਭਾਵਕ ਹੀ ਰਾਗਾਂ ਦੇ ਦੇਸ਼ ਵਿਚ ਪਹੁੰਚ ਗਏ। ਉਥੇ ਜਾ ਕੇ ਰਾਗਾਂ ਦੀ ਬਹੁਤ ਦੁਰਦਸ਼ਾ ਹੋ ਰਹੀ ਦੇਖੀ ਕਿ ਰਾਗਾਂ ਦੇ ਅੰਗ ਟੁੱਟੇ ਹੋਏ ਹਨ। ਕਿਸੇ ਦੀ ਲੱਤ ਨਹੀਂ, ਕਿਸੇ ਦੀ ਬਾਂਹ ਨਹੀਂ। ਕਿਸੇ ਦਾ ਸਿਰ ਤੇ ਕਿਸੇ ਤੇ ਪੈਰ ਨਹੀਂ। ਇਉਂ ਉਨ੍ਹਾਂ ਦੀ ਭੈੜੀ ਹਾਲਤ ਦੇਖ ਕੇ ਦੁੱਖ ਮਹਿਸੂਸ ਕਰਦਿਆਂ ਰਾਗਾਂ ਕੋਲੋਂ ਪੁੱਛਿਆਂ, 'ਤੁਹਾਡੀ ਇਹ ਦੁਰਦਸ਼ਾ ਕਿਉਂ ਹੋ ਰਹੀ ਹੈ?'

ਉਸ ਵੇਲੇ ਦੁਖੀ ਹੋਏ ਰਾਗ ਫੁੱਟ ਪਏ ਤੇ ਕਿਹਾ, "ਦੀਨਾ ਨਾਥ ਮੁਨੀਸ਼ਰ ਜੀ! ਕਲਯੁਗ ਦੇ ਪ੍ਰਭਾਵ ਕਰ ਕੇ ਅੱਜ ਕਲ੍ਹ ਦੇ ਕਲਜੁਗੀ ਰਾਗੀ ਰਬਾਬੀ ਇਕ ਤਾਂ ਵੇਲੇ ਕੁਵੇਲੇ ਗਾਉਂਦੇ ਹਨ। ਦੂਸਰਾ ਬੇਸੁਰੇ ਗਾਉਂਦੇ ਹਨ। ਇਹਨਾਂ ਨੂੰ ਪੂਰੀ-ਪੂਰੀ ਰਾਗ ਦੀ ਅਲਾਪਕਾਰੀ ਕਰਨੀ ਤਾਂ ਆਉਂਦੀ ਹੀ ਨਹੀਂ ਇਸ ਕਰ ਕੇ ਸਾਡੇ ਅੰਗ ਟੁੱਟੇ ਹੋਏ ਹਨ। ਆਪ ਦਿਆਲੂ ਸੁਭਾਅ ਵਾਲੇ ਹੋ ਆਪ ਹੀ ਕਿਰਪਾ ਕਰ ਕੇ ਸਾਡਾ ਦੁੱਖ ਦੂਰ ਕਰੋ।

ਉਸ ਵੇਲੇ ਨਾਰਦ ਜੀ ਨੇ ਕਿਹਾ— "ਹੇ ਰਾਗੋ! ਕਲਜੁਗ ਵਿਖੇ ਪ੍ਰਮਾਤਮਾ ਆਪ ਹੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰੂਪ ਹੋ ਕੇ ਪ੍ਰਗਟ ਹੋਏ ਹਨ। ਐਸ ਵੇਲੇ ਉਨ੍ਹਾਂ ਦੀ ਗੱਦੀ ਪਰ ਪੰਜਵੇਂ ਜਾਮੇ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸੰਸਾਰ ਵਿਖੇ ਪ੍ਰਗਟ ਹਨ। ਉਹਨਾਂ ਕਲਜੁਗੀ ਜੀਵਾਂ ਦੇ ਉਧਾਰ ਲਈ ਨਾਮ ਦਾ ਜਹਾਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਵਾ ਰਹੇ ਹਨ, ਜਿਸ ਵਿਖੇ ਰਾਗਾਂ ਦੀ ਰੀਤੀ ਅਨੁਸਾਰ ਸਾਰੀ ਬਾਣੀ ਉਚਾਰਨ ਕੀਤੀ ਹੈ।

ਜੇਕਰ ਭਲਾ ਚਾਹੁੰਦੇ ਹੋ ਤਾਂ ਹੁਣੇ ਸਤਿਗੁਰਾਂ ਦੇ ਚਰਨਾਂ ਵਿਖੇ ਜਾ ਕੇ ਆਪਣੀ ਹਾਲਤ ਦੱਸ ਕੇ ਆਪਣਾ ਦੁੱਖ ਦੂਰ ਕਰਾ ਲਓ। ਓਹੀ ਤੁਹਾਡੇ ਅੰਗਾਂ ਦੀ ਪੂਰਨਤਾ ਕਰ ਦੇਣਗੇ, ਹੋਰ ਕਿਸੇ ਪਾਸੋਂ ਇਹ ਤੁਹਾਡੀ ਤਕਲੀਫ਼ ਦੂਰ ਨਹੀਂ ਹੋ ਸਕਣੀ।

ਨਾਰਦ ਮੁਨੀ ਜੀ ਪਾਸੋਂ ਯੁਕਤੀ ਭਰੀ ਵਿਚਾਰ ਸੁਣ ਕੇ ਉਸ ਸਮੇਂ ਮੌਜੂਦਾ ਸਾਰੇ ਦੇ ਸਾਰੇ ਰਾਗ ਸਰੀਰ ਧਾਰ ਕੇ ਨਾਰਦ ਜੀ ਦੇ ਦੱਸੇ ਰਸਤੇ 'ਤੇ ਚਲਦੇ-ਚਲਦੇ ਆਪਣੀਆਂ ਇਸਤ੍ਰੀਆਂ ਪੁੱਤਰਾਂ ਸਮੇਤ ਸ੍ਰੀ ਅੰਮ੍ਰਿਤਸਰ

ਵਿਖੇ ਆ ਪੁੱਜੇ। ਸਤਿਗੁਰਾਂ ਦੇ ਚਰਨਾਂ ਵਿਚ ਪੁੱਜ ਕੇ ਦਰਸ਼ਨ-ਪਰਸਨ ਕਰ ਕੇ ਨਿਹਾਲ ਹੋ ਗਏ।

ਫੇਰ ਦੀਨ ਮਨ ਹੋ ਕੇ ਬੇਨਤੀਆਂ ਕਰਨ ਲੱਗੇ— ਹੇ ਦੀਨਾ ਨਾਥ! ਸ਼ਰਨ ਆਏ ਹਾਂ, ਰੱਖਿਆ ਕਰੋ।

ਇਸ ਤਰ੍ਹਾਂ ਪਰਵਾਰਾਂ ਸਹਿਤ ਰਾਗਾਂ ਦੀ ਆਜਜ਼ੀ ਭਰੀ ਬੇਨਤੀ ਸੁਣ ਕੇ ਸਤਿਗੁਰਾਂ ਕਿਹਾ— "ਹੇ ਰਾਗੋ! ਤੁਸੀਂ ਕੀ ਕਹਿੰਦੇ ਹੋ? ਤੁਹਾਨੂੰ ਕੀ ਤਕਲੀਫ ਹੈ।"

ਰਾਗਾਂ ਨੇ ਕਿਹਾ—"ਹੇ ਪਤਿਤ ਪਾਵਨ! ਦੀਨ ਦੁੱਖ ਭੰਜਨ! ਅੱਜ-ਕਲ੍ਹ ਦੇ ਕਲਜੁਗੀ ਰਾਗੀ ਰਬਾਬੀ ਸਾਨੂੰ ਕੁਵਖਤੇ ਤੇ ਬੇਸੁਰੇ ਗਾਉਂਦੇ ਹਨ। ਜਿਸ 'ਤੇ ਸਾਡੇ ਅੰਗ ਟੁੱਟਣ ਕਰ ਕੇ ਸਾਨੂੰ ਬਹੁਤ ਤਕਲੀਫ ਹੋ ਰਹੀ ਹੈ।"

ਇਹ ਲੋਕ ਸਾਡੀ ਦੁਰਦਸ਼ਾ ਕਰ ਰਹੇ ਹਨ। ਆਪ ਕਿਰਪਾ ਦ੍ਰਿਸ਼ਟੀ ਕਰ ਕੇ ਇਸ ਮਹਾਨ ਪਵਿੱਤਰ ਪਾਵਨ ਗੁਰਬਾਣੀ ਨਾਲ ਸਾਡੇ ਵੀ ਨਾਮ ਦਰਜ ਕਰ ਦਿਓ, ਜਿਸ ਗੁਰਬਾਣੀ ਦੇ ਸੰਗ ਕਰ ਕੇ ਸਾਡਾ ਵੀ ਪਾਰ ਉਤਾਰ ਹੋ ਜਾਵੇ।

ਇਸ ਤਰ੍ਹਾਂ ਸਾਰਿਆਂ ਰਾਗਾਂ ਨੇ ਆਪਣਾ ਦੁੱਖ ਦਸਦਿਆਂ ਆਪਣੇ ਉਧਾਰ ਦਾ ਖਿਆਲ ਜ਼ਾਹਿਰ ਕੀਤਾ। ਜਿਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ—"ਤੁਹਾਡਾ ਕਹਿਣਾ ਤਾਂ ਠੀਕ ਹੈ, ਪਰ ਅਸੀਂ ਹੁਣ ਮੋਹਰ (ਮੁੰਦਾਵਣੀ) ਲਗਾ ਚੁੱਕੇ ਹਾਂ, ਤੁਸੀਂ ਆਪ ਦੱਸੋ— "ਹੁਣ ਤੁਹਾਡੇ ਨਾਮ ਕਿਵੇਂ ਦਰਜ ਕਰ ਸਕਦੇ ਹਾਂ?

ਹਾਂ! ਜੇਕਰ ਤੁਸੀਂ ਪਹਿਲੇ ਆਉਂਦੇ ਤਾਂ ਤੁਹਾਡਾ ਸੰਕਲਪ ਪੂਰਾ ਹੋ ਜਾਂਦਾ।"

ਰਾਗਾਂ ਨੇ ਕਿਹਾ— "ਹੇ ਸਰਬ ਕਲਾ ਸਮਰੱਥ ਸਤਿਗੁਰੂ ਜੀ! ਆਪ ਜੀ ਦੇ ਹੱਥ ਸਭ ਕੁਝ ਹੈ। ਆਪ ਹੀ ਢਾਹੁਣ ਤੇ ਬਨਾਉਣ ਵਾਲੇ ਹੋ। ਸਭ ਕੁਝ ਆਪ ਜੀ ਦੇ ਹੀ ਅਧੀਨ ਹੈ। ਆਪ ਜੀ ਨੇ ਹੀ ਮੋਹਰ ਲਗਾਈ ਹੈ, ਹੁਣ ਵੀ ਆਪ ਜੀ ਨੇ ਹੀ ਸਾਡੇ ਨਾਮ ਦਰਜ ਕਰ ਕੇ ਸਾਡੇ ਦੁੱਖ ਦੀ ਨਵਿਰਤੀ ਕਰਨੀ ਹੈ।ਆਪ ਜੀ ਦੀ ਸ਼ਰਨ ਆਏ ਹਾਂ, ਤੁਸਾਂ ਹੀ ਕਿਰਪਾ ਕਰਨੀ ਹੈ।"

ਰਾਗਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਦੇ ਦਿਲ ਵਿਚ ਤਰਸ ਆ ਗਿਆ ਤੇ ਭਾਈ ਗੁਰਦਾਸ ਜੀ ਨੂੰ ਹੁਕਮ ਕੀਤਾ,"ਇਹ ਆਏ ਹੋਏ ਸਾਰੇ ਰਾਗ ਕਿਤਨੇ ਹਨ? ਇਹਨਾਂ ਨਾਲ ਆਈਆਂ ਇਸਤਰੀਆਂ ਕਿਤਨੀਆਂ ਅਤੇ ਹਰ ਇਕ ਦੇ ਨਾਲ ਪੁੱਤਰ ਕਿੰਨੇ-ਕਿੰਨੇ ਆਏ ਹਨ? ਸਾਰਿਆਂ ਦਾ ਵੱਖੋ-ਵੱਖ ਵੇਰਵਾ ਸੁਣਾ-ਸੁਣਾ ਕੇ ਸਭਨਾਂ ਦੇ ਨਾਮ ਲਿਖ ਦਿਓ।"

ਹੁਣ ਭਾਈ ਗੁਰਦਾਸ ਜੀ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਹੁਕਮ ਅਨੁਸਾਰ ਸਭਨਾਂ ਰਾਗਾਂ, (ਰਾਗਾਂ ਦੀਆਂ ਇਸਤ੍ਰੀਆਂ) ਰਾਗਣੀਆਂ ਤੇ ਰਾਗਾਂ ਦੇ ਪੁੱਤਰਾਂ ਦੇ ਨਾਮ ਸਤਿਗੁਰਾਂ ਨੂੰ ਸੁਣਾ-ਸੁਣਾ ਕੇ ਸਭਨਾਂ ਦੇ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੀਰ 'ਚ ਲਿਖਦੇ ਹਨ--

**ਰਾਗ ਏਕ ਸੰਗਿ ਪੰਚ ਬਰੰਗਨ ॥ ਸੰਗਿ ਅਲਾਪਹਿ ਆਠਉ ਨੰਦਨ ॥**

ਹੇ ਸਤਿਗੁਰੂ ਜੀ! ਇਕ-ਇਕ ਰਾਗ ਦੇ ਸੰਗਿ= ਨਾਲ ਪੰਜ-ਪੰਜ ਬਰੰਗਨ (ਬਰ+ਅੰਗਨ)= ਸ੍ਰੇਸ਼ਟ ਇਸਤ੍ਰੀਆਂ ਹਨ। ਫਿਰ ਇਕ-ਇਕ ਰਾਗ ਦੇ ਸੰਗਿ= ਨਾਲ ਅੱਠ-ਅੱਠ ਨੰਦਨ= ਪੁੱਤ੍ਰ ਹਨ, ਹੇ ਸਤਿਗੁਰੂ ਜੀ! ਇਹ ਸਾਰੇ ਮਿਲਕੇ ਆਪ ਜੀ ਦੇ ਜਸ ਨੂੰ ਅਲਾਪਹਿ= ਆਖਦੇ ਹਨ।

**ਪ੍ਰਥਮ ਰਾਗ ਭੈਰਉ ਵੈ ਕਰਹੀ ॥ ਪੰਚ ਰਾਗਨੀ ਸੰਗਿ ਉਚਰਹੀ ॥**

ਹੇ ਸਤਿਗੁਰੂ ਜੀ! ਸਭ ਤੋਂ ਪ੍ਰਥਮ= ਪਹਿਲੇ ਜੋ ਭੈਰਉਂ ਰਾਗ ਹੈ, ਵੈ= ਉਹ ਆਪ ਜੀ ਦਾ ਜਸ ਆਖਣਾ ਕਰਹੀ= ਕਰਦਾ ਹੈ।

ਭੈਰਉਂ ਰਾਗ ਨਾਲ ਪੰਜ ਰਾਗਣੀਆਂ ਹਨ, ਉਹ ਵੀ ਆਪ ਦਾ ਜਸ ਆਖਦੀਆਂ ਹਨ। ਗਰੀਬ ਨਿਵਾਜ਼ ਨੇ ਕਿਹਾ, 'ਹੇ ਭਾਈ ਗੁਰਦਾਸ ਜ਼ੀ! ਇਸ ਭੈਰਉਂ ਰਾਗ ਦੀਆਂ ਰਾਗਣੀਆਂ ਦੇ ਕੀ-ਕੀ ਨਾਮ ਹਨ? ਉਹ ਸਾਨੂੰ ਸੁਣਾ ਕੇ ਲਿਖੋ-

ਭਾਈ ਗੁਰਦਾਸ ਜੀ ਕਹਿੰਦੇ ਹਨ—

## ਪ੍ਰਥਮ ਭੈਰਵੀ ਬਿਲਾਵਲੀ॥ ਪੁੰਨਿਆਕੀ ਗਾਵਹਿ ਬੰਗਲੀ॥

ਪ੍ਰਥਮ= ਪਹਿਲੀ ਦਾ ਨਾਮ 'ਭੈਰਵੀ' ਹੈ, ਦੂਜੀ ਦਾ ਨਾਮ 'ਬਿਲਾਵਲੀ' ਹੈ।

ਤੀਜੀ ਦਾ ਨਾਮ 'ਪੁੰਨਿਆਕੀ' ਹੈ। ਚਉਥੀ ਦਾ ਨਾਮ 'ਬੰਗਲੀ' ਹੈ ਇਹ ਸਭ ਆਪ ਜੀ ਦਾ ਜਸ ਗਾਉਂਦੀਆਂ ਹਨ।

## ਪੁਨਿ ਅਸਲੇਖੀ ਕੀ ਭਈ ਬਾਰੀ॥ ਏ ਭੈਰਉ ਕੀ ਪਾਚਉ ਨਾਰੀ॥

ਪੁਨਿ= ਫਿਰ ਪੰਜਵੀਂ ਦਾ ਨਾਮ 'ਅਸਲੇਖੀ' ਹੈ, ਇਸ ਦੀ ਵੀ ਵਾਰੀ ਆਪ ਜੀ ਦੇ ਜਸ ਕਰਨ ਦੀ ਆਈ ਹੈ।

ਹੇ ਸਤਿਗੁਰੂ ਜੀ! ਇਹ ਉਪਰੋਕਤ ਭੈਰਉਂ ਰਾਗ ਦੀਆਂ ਪੰਜ ਨਾਰੀਆਂ ਹਨ।

ਫੇਰ ਮਹਾਰਾਜ ਜੀ ਨੇ ਕਿਹਾ, ਹੇ ਭਾਈ ਗੁਰਦਾਸ ਜੀ! ਭੈਰਉਂ ਰਾਗ ਦੇ ਪੁੱਤਰਾਂ ਦੇ ਕੀ-ਕੀ ਨਾਮ ਹਨ? ਉਹ ਵੀ ਸੁਣਾ ਕੇ ਲਿਖੋ ਤਾਂ ਭਾਈ ਸਾਹਿਬ ਜੀ ਸੁਣਾ ਕੇ ਲਿਖਦੇ ਹਨ—

## ਪੰਚਮ ਹਰਖ ਦਿਸਾਖ ਸੁਨਾਵਹਿ॥ ਬੰਗਾਲਮ ਮਧੁ ਮਾਧਵ ਗਾਵਹਿ॥ ੧ ॥

(ਹੇ ਗਰੀਬ ਨਿਵਾਜ਼ ਜੀ! ਇਕ ਦਾ) ਨਾਮ 'ਪੰਚਮ' ਹੈ, ਦੂਜੇ ਦਾ ਨਾਮ 'ਹਰਖ' ਹੈ, ਤੀਜੇ ਦਾ ਨਾਮ 'ਦਿਸਾਖ' ਹੈ, (ਇਹ ਤਿੰਨੇ ਆਪ ਜੀ ਦਾ ਜਸ) ਸੁਣਾ ਰਹੇ ਹਨ।

ਚੌਥੇ ਦਾ ਨਾਮ 'ਬੰਗਾਲਮ' ਹੈ, ਪੰਜਵੇਂ ਦਾ ਨਾਮ 'ਮਧੁ' ਹੈ, ਛੇਵੇਂ ਦਾ ਨਾਮ 'ਮਾਧਵ' ਹੈ (ਇਹ ਭੀ ਤਿੰਨੇ ਆਪ ਜੀ ਦਾ ਜਸ) ਗਾਉਂਦੇ ਹਨ॥ ੧॥

## ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ॥

ਸੱਤਵੇਂ ਦਾ ਨਾਮ 'ਲਲਤ' ਹੈ, ਅੱਠਵੇਂ ਦਾ ਨਾਮ 'ਬਿਲਾਵਲ' ਹੈ, ਇਹ ਸਾਰੇ ਆਪਣੀ ਆਪਣੀ ਭਾਂਤਿ= ਰੀਤੀ ਅਨੁਸਾਰ (ਭਾਵ ਸੁਰਾਂ ਨੂੰ ਮਿਲਾ ਕੇ ਆਪ ਜੀ ਦੇ ਜਸ ਨੂੰ) ਗਾਵਹੀ= ਗਾਉਂਦੇ ਹਨ।

## ਅਸਟ ਪੂਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ॥ ੧ ॥

ਹੇ ਸਤਿਗੁਰੂ ਜੀ! ਇਹ ਅੱਠ ਪੁੱਤਰ ਭੈਰਉਂ ਰਾਗ ਦੇ ਗਾਵਹਿ= ਗਾਏ ਹਨ, ਆਖੇ ਹਨ। ਵਾ— ਆਪ ਜੀ ਦੇ ਜਸ ਨੂੰ ਗਾ ਰਹੇ ਹਨ। ਇਹ ਕਿਹੋ ਜਿਹੇ ਹਨ, ਜੋ ਗਾਉਣ ਦੇ (ਪਾਤ੍ਰ) ਜੋਗ ਹਨ। ਵਾ- ਗਾਇਨ= ਪਾਤਰ ਜੋ ਰਾਗੀ ਜਨ ਹਨ, ਉਨ੍ਹਾਂ ਨੇ ਇਹ ਅੱਠ ਪੁੱਤਰ ਗਾਏ ਹਨ।*

---

*ਇਹ ਜੋ ਰਾਗ ਹਨ, ਇਹਨਾਂ ਸਾਰਿਆਂ ਦੇ ਗਾਉਣ ਦਾ ਵੱਖ-ਵੱਖ ਫਲ ਹੈ। ਜਿਵੇਂ ਪੂਰਾ-ਪੂਰਾ ਭੈਰਉਂ ਰਾਗ ਦੇ ਗਾਉਣ ਨਾਲ ਕੋਹਲੂ ਆਪੇ ਚੱਲਣ ਲੱਗ ਜਾਂਦੇ ਹਨ। ਪੂਰਾ-ਪੂਰਾ ਸਿਰੀਰਾਗ ਦੇ ਗਾਉਣ ਕਰ ਕੇ ਮੁਰਦਾ ਜੀਉ ਉਠਦਾ ਹੈ ਅਤੇ ਦੀਪਕ ਰਾਗ ਦੇ ਗਾਉਣ ਨਾਲ ਦੀਵੇ ਆਪੇ ਜਗ ਪੈਂਦੇ ਹਨ।

## ਦੁਤੀਆ ਮਾਲਕਉਸਕ ਆਲਾਪਹਿ॥ ਸੰਗਿ ਰਾਗਨੀ ਪਾਚਉ ਥਾਪਹਿ॥

ਹੇ ਸਤਿਗੁਰੂ ਜੀ! ਦੁਤੀਆ= ਦੂਸਰਾ ਮਾਲਕਉਸਕ ਨਾਮੇ ਰਾਗ ਹੈ, ਇਹ ਆਪ ਜੀ ਦੇ ਜਸ ਨੂੰ ਆਲਾਪਹਿ= ਆਖ ਰਿਹਾ ਹੈ। ਇਹ ਰਾਗ ਆਪਣੀਆਂ ਪੰਚ ਰਾਗਣੀਆਂ (ਭਾਵ ਇਸਤ੍ਰੀਆਂ) ਨੂੰ ਸੰਗਿ ਥਾਪਹਿ= ਆਪਣੇ ਨਾਲ ਲੈ ਕੇ ਆਪ ਜੀ ਦੇ ਜਸ ਨੂੰ ਗਾ ਰਿਹਾ ਹੈ।

ਸਤਿਗੁਰਾਂ ਨੇ ਕਿਹਾ— ਭਾਈ ਗੁਰਦਾਸ ਜੀ! ਪੰਚ ਰਾਗਣੀਆਂ ਦੇ ਨਾਮ ਕਿਹੜੇ-ਕਿਹੜੇ ਹਨ?

ਹੁਣ ਭਾਈ ਸਾਹਿਬ ਜੀ ਰਾਗਣੀਆਂ ਦੇ ਨਾਮ ਆਖਦੇ ਹਨ-

## ਗੋਂਡਕਰੀ ਅਰੁ ਦੇਵਗੰਧਾਰੀ॥ ਗੰਧਾਰੀ ਸੀਹੁਤੀ ਉਚਾਰੀ॥

ਇਕ ਦਾ ਨਾਮ 'ਗੋਂਡਕਰੀ' ਹੈ ਅਰੁ= ਅਤੇ ਦੂਜੀ ਦਾ ਨਾਮ 'ਦੇਵਗੰਧਾਰੀ' ਹੈ।

ਤੀਸਰੀ ਦਾ ਨਾਮ ਸਿਰਫ ਗੰਧਾਰੀ ਹੈ। ਚਉਥੀ ਦਾ ਨਾਮ 'ਸੀਹੁਤੀ' ਹੈ (ਇਹ ਆਪ ਜੀ ਦੇ ਜਸ ਨੂੰ) ਉਚਾਰਨ ਕਰ ਰਹੀ ਹੈ। ਅਤੇ-

## ਧਨਾਸਰੀ ਏ ਪਾਚਉ ਗਾਈ॥ ਮਾਲ ਰਾਗ ਕਉਸਕ ਸੰਗਿ ਲਾਈ॥

ਪੰਜਵੀਂ ਦਾ ਨਾਮ 'ਧਨਾਸਰੀ' ਹੈ। (ਇਹ) ਪੰਜ (ਇਸਤਰੀਆਂ) ਗਾਈ= ਆਖੀਆਂ ਹਨ। ਵਾ— ਆਪ ਜੀ ਦਾ ਜਸ ਗਾ ਰਹੀਆਂ ਹਨ। ਇਹ 'ਮਾਲਕਉਸਕ' ਰਾਗ ਦੇ ਸੰਗਿ= ਨਾਲ ਲਾਈਆਂ ਹਨ।

ਇਸ ਤੋਂ ਅੱਗੇ ਮਾਲਕਉਸਕ ਦੇ ਪੁੱਤਰਾਂ ਦੇ ਨਾਮ ਆਖਦੇ ਹਨ—

### ਪੰਨਾ ੧੪੩੦

## ਮਾਰੂ ਮਸਤ ਅੰਗ ਮੇਵਾਰਾ॥ ਪ੍ਰਬਲ ਚੰਡ ਕਉਸਕ ਉਭਾਰਾ॥

ਇਕ ਦਾ ਨਾਮ 'ਮਾਰੂ' ਹੈ, ਜੋ ਮਸਤ ਹੋਇਆ-ਹੋਇਆ ਆਪ ਜੀ ਦੇ ਜਸ ਨੂੰ ਅਲਾਪ ਰਿਹਾ ਹੈ। ਦੂਸਰੇ ਦਾ ਨਾਮ 'ਅੰਗਮੇਵਾਰਾ' ਹੈ।

ਤੀਸਰੇ ਦਾ ਨਾਮ 'ਪ੍ਰਬਲ' ਹੈ, ਚਉਥੇ ਦਾ ਨਾਮ 'ਚੰਡ' ਹੈ। ਪੰਜਵੇਂ ਦਾ ਨਾਮ 'ਕਉਸਕ' ਹੈ ਅਤੇ ਛੇਵੇਂ ਦਾ ਨਾਮ 'ਉਭਾਰਾ' ਹੈ।

## ਖਉਖਟ ਭਉ ਭਉਰਾਨਦ ਗਾਏ॥ ਅਸਟ ਮਾਲਕਉਸਕ ਸੰਗਿ ਲਾਏ॥੧॥

ਸੱਤਵੇਂ ਦਾ ਨਾਮ 'ਖਉਖਟ' ਹੈ ਅਉ= ਅਤੇ ਅੱਠਵੇਂ ਦਾ ਨਾਮ 'ਭਉਰਾਨਦ' ਆਖਿਆ ਹੈ। ਵਾ- ਇਹ ਸਾਰੇ ਆਪ ਜੀ ਦੇ ਜਸ ਨੂੰ ਗਾ ਰਹੇ ਹਨ। ਇਹ ਅੱਠ ਪੁੱਤਰ ਮਾਲਕਉਸਕ ਰਾਗ ਨੇ ਆਪਣੇ ਸੰਗਿ= ਨਾਲ ਲਿਆਂਦੇ ਹਨ, ਇਹ ਵੀ ਮਹਾਰਾਜ ਦੇ ਦਰਸ਼ਨ ਕਰ ਕੇ ਸਫਲੇ ਹੋ ਜਾਣ॥ ੧॥

## ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ॥

ਹੇ ਸਤਿਗੁਰੂ ਜੀ! ਪੁਨਿ= ਇਸ ਤੋਂ ਪਿਛੋਂ ਤੀਸਰਾ ਹਿੰਡੋਲ ਰਾਗ ਚਲ ਕੇ ਆਇਆ ਹੈ (ਭਾਵ ਹੁਣ ਹਿੰਡੋਲ ਰਾਗ ਦੀ ਵਾਰੀ ਹੈ, ਜੋ ਆਪ ਜੀ ਦਾ ਜਸ ਗਾ ਰਿਹਾ ਹੈ), ਇਸ ਦੇ ਨਾਲ ਪੰਚ ਨਾਰਿ= ਪੰਜ ਰਾਗਣੀਆਂ ਹਨ ਅਤੇ ਅਸਟ ਸੁਤ= ਅੱਠ ਪੁੱਤਰ ਹਨ।

**ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ॥ ੧॥**

ਜਿਸ ਵੇਲੇ ਸੁਰ ਤਾਰਾਂ ਨੂੰ ਮਿਲ ਕੇ ਇਹ ਆਪ ਜੀ ਦਾ ਜਸ ਗਾਉਂਦੇ ਹਨ ਤਾਂ ਮਾਨੋ ਤਾਨਾਂ ਦੀਆਂ ਕਲੋਲਾਂ (ਲਹਿਰਾਂ) ਉਠਦੀਆਂ ਹਨ॥ ੧॥

ਹੁਣ ਹਿੰਡੋਲ ਰਾਗ ਦੀਆਂ ਇਸਤ੍ਰੀਆਂ ਦੇ ਨਾਮ ਸੁਣਨਾ ਕਰੋ-

**ਤੇਲੰਗੀ ਦੇਵਕਰੀ ਆਈ॥ ਬਸੰਤੀ ਸੰਦੂਰ ਸੁਹਾਈ॥**

ਇਕ ਤੇਲੰਗੀ ਨਾਮ ਕਰ ਕੇ, ਦੂਜੀ ਦੇਵਕਰੀ ਨਾਮ ਕਰ ਕੇ ਆਈ ਹੈ।

ਤੀਸਰੀ ਬਸੰਤੀ ਨਾਮ ਕਰ ਕੇ, ਚਉਥੀ ਸੰਦੂਰੀ ਨਾਮ ਕਰ ਕੇ ਆਪ ਜੀ ਦੇ ਸੁਹਾਈ= ਸੋਹਣੇ ਜਸ ਨੂੰ ਗਾਉਂਦੀਆਂ ਹੋਈਆਂ ਸੋਭਾ ਪਾ ਰਹੀਆਂ ਹਨ।

**ਸਰਸ ਅਹੀਰੀ ਲੈ ਭਾਰਜਾ॥ ਸੰਗਿ ਲਾਈ ਪਾਂਚਉ ਆਰਜਾ॥**

ਪੰਜਵੀਂ ਸਰਸ= ਸ੍ਰੇਸ਼ਟ, ਭਾਰਜਾ= ਇਸਤ੍ਰੀ ਦਾ ਨਾਮ ਅਹੀਰੀ ਲੈਂਦੇ ਹਨ। ਆਰਜਾ= ਸ੍ਰੇਸ਼ਟ ਜੋ ਹਿੰਡੋਲ ਰਾਗ ਹੈ, ਉਸ ਨੇ ਆਪਣੇ ਨਾਲ ਇਹ ਪੰਜ ਆਰਜਾ= ਸ੍ਰੇਸ਼ਟ ਔਰਤਾਂ ਲਾਈਆਂ ਹਨ।

(ਫੇਰ ਭਾਈ ਗੁਰਦਾਸ ਜੀ ਨੇ ਕਿਹਾ-) ਹੁਣ ਹਿੰਡੋਲ ਰਾਗ ਦੇ ਪੁੱਤਰਾਂ ਦੇ ਨਾਮ ਸੁਣੋ—

**ਸੁਰਮਾਨੰਦ ਭਾਸਕਰ ਆਏ॥ ਚੰਦ੍ਰਬਿੰਬ ਮੰਗਲਨ ਸੁਹਾਏ॥**

ਇਕ ਸੁਰਮਾਨੰਦ ਨਾਮ ਕਰ ਕੇ, ਦੂਸਰਾ ਭਾਸਕਰ ਨਾਮ ਕਰ ਕੇ ਆਇਆ ਹੈ। ਵਾ— ਆਪ ਜੀ ਦੇ ਜਸ ਕਰਨ ਲਈ ਆਏ ਹਨ। ਤੀਸਰਾ ਚੰਦ੍ਰਬਿੰਬ ਨਾਮ ਕਰ ਕੇ ਆਪ ਜੀ ਦੇ ਸੋਹਣੇ ਮੰਗਲਾਂ ਨੂੰ ਗਾ ਰਿਹਾ ਹੈ।

**ਸਰਸਬਾਨ ਅਉ ਆਹਿ ਬਿਨੋਦਾ॥ ਗਾਵਹਿ ਸਰਸ ਬਸੰਤ ਕਮੋਦਾ॥**

ਚਉਥਾ ਸਰਸਬਾਨ ਨਾਮ ਕਰ ਕੇ ਅਉ= ਅਤੇ ਪੰਜਵਾਂ ਬਿਨੋਦਾ ਨਾਮ ਕਰ ਕੇ ਆਪ ਜੀ ਦੇ ਜਸ ਕਰਨੇ ਨੂੰ ਆਹਿ= ਚਾਹ ਰਿਹਾ ਹੈ। ਛੇਵਾਂ ਸਰਸ ਨਾਮ ਕਰ ਕੇ, ਸੱਤਵਾਂ ਬਸੰਤ ਨਾਮ ਕਰ ਕੇ, ਅੱਠਵਾਂ ਕਮੋਦਾ ਨਾਮ ਕਰ ਕੇ, ਇਹ ਅੱਠੇ ਹੀ ਆਪ ਜੀ ਦੇ ਜਸ ਨੂੰ ਗਾਉਂਦੇ ਹਨ।

(ਭਾਈ ਗੁਰਦਾਸ ਜੀ ਆਖਦੇ ਹਨ) ਹੇ ਸੱਚੇ ਪਾਤਸ਼ਾਹ ਜੀਓ!

**ਅਸਟ ਪੁਤ੍ਰ ਮੈ ਕਹੇ ਸਵਾਰੀ॥ ਪੁਨਿ ਆਈ ਦੀਪਕ ਕੀ ਬਾਰੀ॥ ੧॥**

ਮੈਂ ਇਹ ਹਿੰਡੋਲ ਰਾਗ ਦੇ ਅੱਠ ਪੁੱਤਰ ਸਵਾਰ ਕੇ ਭਾਵ ਬਾਰ-ਬਾਰ ਕਹੇ ਹਨ।

ਫਿਰ ਹੁਣ ਆਪ ਜੀ ਦਾ ਜਸ ਕਰਨ ਲਈ ਦੀਪਕ ਰਾਗ ਦੀ ਵਾਰੀ ਆਈ ਹੈ।

ਦੀਪਕ ਰਾਗ ਦੀਆਂ ਇਸਤ੍ਰੀਆਂ ਦੇ ਨਾਮ ਸੁਣੋ-

**ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ॥**

ਇਕ ਕਛੇਲੀ ਨਾਮ ਕਰ ਕੇ, ਦੂਸਰੀ ਪਟਮੰਜਰੀ ਨਾਮ ਕਰ ਕੇ, ਤੀਸਰੀ ਟੋਡੀ ਨਾਮ ਕਰ ਕੇ, ਕਹੀ ਹੈ। ਵਾ— ਅਲਾਪ ਕਰ ਕੇ ਆਪ ਜੀ ਦੇ ਜਸ ਨੂੰ ਕਹਿ ਰਹੀਆਂ ਹਨ।

**ਕਾਮੋਦੀ ਅਉ ਗੂਜਰੀ ਸੰਗਿ ਦੀਪਕ ਕੇ ਥਾਪਿ॥ ੧॥**

ਚੌਥੀ ਕਮੋਦੀ ਨਾਮ ਕਰ ਕੇ ਅਉ= ਅਤੇ ਪੰਜਵੀਂ ਗੂਜਰੀ ਨਾਮ ਕਰ ਕੇ ਦੀਪਕ ਰਾਗ ਦੇ ਨਾਲ

ਅਸਥਾਪਨ ਹੋ ਕੇ ਭਾਵ ਮਿਲ ਕੇ ਆਈਆਂ ਹਨ॥ ੧॥

ਹੁਣ ਦੀਪਕ ਰਾਗ ਦੇ ਪੁਤ੍ਰਾਂ ਦੇ ਨਾਮ ਸੁਣੋ—

**ਕਾਲੰਕਾ ਕੁੰਤਲ ਅਉ ਰਾਮਾ॥ ਕਮਲਕੁਸਮ ਚੰਪਕ ਕੇ ਨਾਮਾ॥**

ਇਕ ਕਾਲੰਕਾ ਨਾਮ ਕਰ ਕੇ, ਦੂਜਾ ਕੁੰਤਲ ਨਾਮ ਕਰ ਕੇ, ਅਉ= ਅਤੇ ਤੀਜਾ ਰਾਮਾ ਨਾਮ ਕਰ ਕੇ—

ਚਉਥਾ ਕਮਲਕੁਸਮ ਨਾਮ ਕਰ ਕੇ, ਪੰਜਵਾ ਚੰਪਕ ਨਾਮ ਕਰ ਕੇ ਹੈ।

**ਗਉਰਾ ਅਉ ਕਾਨਰਾ ਕਲ੍ਯਾਨਾ॥ ਅਸਟ ਪੁਤ੍ਰ ਦੀਪਕ ਕੇ ਜਾਨਾ॥ ੧॥**

ਛੇਵਾਂ ਗਉਰਾ ਨਾਮ ਕਰ ਕੇ, ਅਉ= ਅਤੇ ਸੱਤਵਾਂ ਕਾਨੜਾ ਨਾਮ ਕਰ ਕੇ, ਅੱਠਵਾਂ ਕਲਿਆਣ ਨਾਮ ਕਰ ਕੇ। ਇਹ ਅਸਟ= ਅੱਠ ਪੁੱਤਰ ਦੀਪਕ ਰਾਗ ਦੇ ਨਾਲ ਆਏ ਜਾਣਨਾ ਕਰੋ॥ ੧॥

**ਸਭ ਮਿਲਿ ਸਿਰੀਰਾਗ ਵੈ ਗਾਵਹਿ॥ ਪਾਂਚਉ ਸੰਗਿ ਬਰੰਗਨ ਲਾਵਹਿ॥**

ਪੰਜਵਾਂ ਜੋ ਸਿਰੀ ਰਾਗ ਹੈ ਵੈ= ਉਹ ਸਿਰੀ ਰਾਗ ਆਪਣੇ ਸਾਰੇ ਪ੍ਰਵਾਰ ਨਾਲ ਮਿਲ ਕੇ ਆਪ ਜੀ ਦੇ ਜਸ ਨੂੰ ਗਾਉਂਦਾ ਹੈ। ਆਪਣੇ ਨਾਲ ਪੰਜ ਬਰੰਗਨ (ਬਰ+ਅੰਗਨ)= ਸ੍ਰੇਸ਼ਟ ਔਰਤਾਂ ਨੂੰ ਲਗਾ ਕੇ ਗਾਉਂਦਾ ਹੈ।

ਸਿਰੀਰਾਗ ਦੀਆਂ ਇਸਤ੍ਰੀਆਂ ਦੇ ਨਾਮ ਸੁਣੋ—

**ਬੈਰਾਰੀ ਕਰਨਾਟੀ ਧਰੀ॥ ਗਵਰੀ ਗਾਵਹਿ ਆਸਾਵਰੀ॥**

ਇਕ ਬੈਰਾਰੀ ਨਾਮ ਕਰ ਕੇ,

ਦੂਸਰੀ ਕਰਨਾਟੀ ਨਾਮ ਕਰ ਕੇ ਆਪ ਜੀ ਦੇ ਜਸ ਨੂੰ ਧਾਰਨ ਕਰ ਰਹੀ ਹੈ।

ਤੀਸਰੀ ਗਵਰੀ ਨਾਮ ਕਰ ਕੇ,

ਚੌਥੀ ਆਸਾਵਰੀ ਨਾਮ ਕਰ ਕੇ ਆਪ ਜੀ ਦਾ ਜਸ ਆਖਦੀਆਂ ਹਨ।

**ਤਿਹ ਪਾਛੈ ਸਿੰਧਵੀ ਅਲਾਪੀ॥ ਸਿਰੀਰਾਗ ਸਿਉ ਪਾਂਚਉ ਥਾਪੀ॥ ੧॥**

ਉਸ ਦੇ ਪਿੱਛੇ ਖੜੀ ਹੋਈ ਹੋਈ ਪੰਜਵੀਂ ਸਿੰਧਵੀ ਨਾਮ ਕਰ ਕੇ ਆਪ ਜੀ ਦਾ ਜਸ ਅਲਾਪੀ= ਆਖਦੀਆਂ ਹਨ।

ਇਹ ਪੰਜ ਇਸਤ੍ਰੀਆਂ ਸਿਰੀਰਾਗ ਦੇ ਨਾਲ ਅਸਥਾਪਨ ਕੀਤੀਆਂ ਹਨ॥ ੧॥

ਹੁਣ ਸਿਰੀਰਾਗ ਦੇ ਪੁੱਤਰਾਂ ਦੇ ਨਾਮ ਸੁਣੋ—

**ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ॥**

ਇਕ ਸਾਲੂ ਨਾਮ ਕਰ ਕੇ,

ਦੂਸਰਾ ਸਾਰਗ ਨਾਮ ਕਰ ਕੇ,

ਤੀਸਰਾ ਸਾਗਰਾ ਨਾਮ ਕਰ ਕੇ,

ਅਉਰ= ਅਤੇ ਚੌਥਾ ਗੋਂਡ ਨਾਮ ਕਰ ਕੇ,

ਪੰਜਵਾਂ ਗੰਭੀਰ ਨਾਮ ਕਰ ਕੇ ਹੈ।

**ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ॥ ੧॥**

ਛੇਵਾਂ ਗੁੰਡ ਨਾਮ ਕਰ ਕੇ,

ਸੱਤਵਾਂ ਕੁੰਭ ਨਾਮ ਕਰ ਕੇ,

ਅੱਠਵਾਂ ਹਮੀਰ ਨਾਮ ਕਰ ਕੇ,

ਇਹ ਅੱਠ ਪੁੱਤਰ ਸਿਰੀਰਾਗ ਦੇ ਹਨ॥ ੧॥

**ਖਸਟਮ ਮੇਘ ਰਾਗ ਵੈ ਗਾਵਹਿ॥ ਪਾਂਚਉ ਸੰਗਿ ਬਰੰਗਨ ਲਾਵਹਿ॥**

ਖਸਟਮ= ਛੇਵਾਂ ਜੋ ਮੇਘ ਰਾਗ ਹੈ,

ਵੈ= ਉਹ ਵੀ ਆਪ ਜੀ ਦਾ ਸੋਹਣਾ ਜਸ ਗਾ ਰਿਹਾ ਹੈ।

ਆਪਣੇ ਨਾਲ ਪੰਜ ਬਰੰਗਨ (ਬਰ+ਅੰਗਨ)= ਸ੍ਰੇਸ਼ਟ ਇਸਤਰੀਆਂ ਨੂੰ ਲਗਾ ਕੇ।

ਹੁਣ ਇਸਤਰੀਆਂ ਦੇ ਨਾਮ ਸੁਣੋ—

**ਸੋਰਠਿ ਗੋਂਡ ਮਲਾਰੀ ਧੁਨੀ॥ ਪੁਨਿ ਗਾਵਹਿ ਆਸਾ ਗੁਨ ਗੁਨੀ॥**

ਇਕ ਸੋਰਠੀ ਨਾਮ ਕਰ ਕੇ,

ਦੂਸਰੀ ਗੋਂਡ ਨਾਮ ਕਰ ਕੇ,

ਤੀਸਰੀ ਮਲਾਰੀ ਨਾਮ ਕਰ ਕੇ,

ਇਹ ਤਿੰਨੇ ਆਪ ਜੀ ਦਾ ਜਸ ਧੁਨੀ= ਉਚਾਰਦੀਆਂ ਹਨ।

ਪੁਨਾ ਚੌਥੀ ਆਸਾ ਨਾਮ ਕਰ ਕੇ ਰਾਗਣੀ, ਜੋ ਗੁਣਾਂ ਵਿਚ ਭਰਪੂਰ ਹੈ, ਉਹ ਵੀ ਆਪ ਜੀ ਦਾ ਜਸ ਗਾਉਂਦੀ ਹੈ।

ਅਥਵਾ-ਗੁਣੀ ਲੋਕ ਅਰਥਾਤ ਗਵਈਏ ਪੁਰਸ਼ ਗੁਨ= ਵਿਚਾਰ ਕੇ ਆਸ ਰਾਗਣੀ ਨੂੰ ਗਾਉਂਦੇ ਹਨ।

**ਊਚੈ ਸੁਰਿ ਸੂਹਉ ਪੁਨਿ ਕੀਨੀ॥ ਮੇਘ ਰਾਗ ਸਿਉ ਪਾਂਚਉ ਚੀਨੀ॥ ੧॥**

ਪੁਨਾ—ਪੰਜਵੀਂ ਸੂਹਉ= ਸੂਹੀ ਨਾਮ ਕਰ ਕੇ ਰਾਗਣੀ ਬੜੀ ਉੱਚੀ ਸੁਰ ਨਾਲ ਆਪ ਜੀ ਦਾ ਜਸ ਕਰਦੀ ਹੈ।

ਛੇਵੇਂ ਮੇਘ ਰਾਗ ਦੇ ਨਾਲ ਇਹ ਪੰਜ ਇਸਤ੍ਰੀਆਂ ਚੀਨੀ= ਜਾਣਨਾ ਕਰੋ॥ ੧॥

ਹੁਣ ਮੇਘ ਦੇ ਪੁੱਤਰਾਂ ਦੇ ਨਾਮ ਸੁਣੋ—

**ਬੈਰਾਧਰ ਗਜਧਰ ਕੇਦਾਰਾ॥ ਜਬਲੀਧਰ ਨਟ ਅਉ ਜਲਧਾਰਾ॥**

ਇਕ ਬੈਰਾਧਰ ਨਾਮ ਕਰ ਕੇ,

ਦੂਸਰਾ ਗਜਧਰ ਨਾਮ ਕਰ ਕੇ,

ਤੀਸਰਾ ਕੇਦਾਰਾ ਨਾਮ ਕਰ ਕੇ।

ਚਉਥਾ ਜਬਲੀਧਰ ਨਾਮ ਕਰ ਕੇ,

ਪੰਜਵਾਂ ਨਟ ਨਾਮ ਕਰ ਕੇ,

ਅਉ=ਅਤੇ ਛੇਵਾਂ ਜਲਧਰ ਨਾਮ ਕਰ ਕੇ ਹੈ।

**ਪੁਨਿ ਗਾਵਹਿ ਸੰਕਰ ਅਉ ਸਿਆਮਾ॥ ਮੇਘ ਰਾਗ ਪੁਤ੍ਰਨ ਕੇ ਨਾਮਾ॥੧॥**

ਪੁਨਾ—ਸੱਤਵਾਂ ਸ਼ੰਕਰ ਨਾਮ ਕਰ ਕੇ ਅਉ= ਅਤੇ ਅੱਠਵਾਂ ਸਿਆਮਾ ਨਾਮ ਕਰ ਕੇ ਆਪ ਜੀ ਦੇ ਜਸ ਨੂੰ ਸਾਰੇ ਗਾਉਂਦੇ ਹਨ।

ਹੇ ਸਤਿਗੁਰੂ ਜੀ! ਇਹ ਮੇਘ ਰਾਗ ਦੇ ਪੁੱਤਰਾਂ ਦੇ ਨਾਮ ਹਨ॥ ੧॥

**ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ॥**
**ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ॥੧॥੧॥**

ਹੇ ਸਤਿਗੁਰੂ ਜੀ! ਇਹਨਾਂ ਖਸਟ= ਛੇਆਂ ਰਾਗਾਂ ਨੂੰ ਉਨਿ= ਉਨ੍ਹਾਂ (ਸ਼ਿਵ ਜੀ ਮਹਾਰਾਜ) ਨੇ ਡਮਰੂ ਵਜਾ ਕੇ ਗਾਇਆ ਹੈ।

ਵਾ—ਉਨਿ= ਉਸ ਨਾਰਦ ਮੁਨੀ ਜੀ ਨੇ ਇਹਨਾਂ ਛੇਆਂ ਰਾਗਾਂ ਨੂੰ ਬੀਨਾ (ਸਿਤਾਰ) ਨਾਲ ਗਾਇਆ ਹੈ।

ਵਾ—ਉਨਿ= ਉਸ ਕ੍ਰਿਸ਼ਨ ਮਹਾਰਾਜ ਜੀ ਨੇ ਇਹਨਾਂ ਛੇਆਂ ਰਾਗਾਂ ਨੂੰ ਬੰਸਰੀ ਨਾਲ ਗਾਇਆ ਹੈ।

ਵਾ—ਹੇ ਸਤਿਗੁਰੂ ਜੀ! ਉਨਿ= ਇਹਨਾਂ ਛੇਆਂ ਰਾਗਾਂ ਨੇ ਆਪਣਿਆਂ ਸਾਰਿਆਂ ਅਠਾਰਾਂ, ਦਸ ਤੇ ਵੀਹ= ਅਠਤਾਲੀ ਪੁੱਤਰਾਂ ਤੇ ਤੀਹ ਇਸਤ੍ਰੀਆਂ (ਰਾਗਣੀਆਂ) ਨਾਲ ਮਿਲ ਕੇ ਆਪ ਜੀ ਦੇ ਜਸ ਨੂੰ ਗਾਉਣਾ ਕੀਤਾ ਹੈ।

ਇਸੇ ਤਰ੍ਹਾਂ ਸਤਿਗੁਰੂ ਅਰਜਨ ਦੇਵ ਜੀ ਨੇ ਆਪਣੀ ਮੌਜੂਦਗੀ ਵਿਖੇ ਆਪ ਹੁਕਮ ਦੇ ਕੇ ਭਾਈ ਗੁਰਦਾਸ ਜੀ ਪਾਸੋਂ ਉਸੇ ਕਲਮ ਦਵਾਤ (ਸਿਆਹੀ) ਨਾਲ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੀਰ ਵਿਖੇ ਲਿਖਵਾ ਕੇ ਰਾਗਾਂ ਦੇ ਦੁੱਖ ਦੀ ਨਵਿਰਤੀ ਕੀਤੀ ਤੇ ਕਿਹਾ— "ਤੁਹਾਡੇ ਨਾਮਾਂ 'ਤੇ ਹੀ ਆ ਕੇ ਭੋਗ ਪਿਆ ਕਰੇਗਾ, ਜਿਸ ਕਰ ਕੇ ਤੁਹਾਡੀ ਕਲਿਆਨ ਹੋਵੇਗੀ ਅਤੇ ਸਿੱਖ ਸੰਗਤਾਂ ਨੂੰ ਵੀ ਰਾਗਮਾਲਾ ਤਕ ਪਾਠ ਕਰ ਕੇ ਭੋਗ ਪਾਉਣ ਦਾ ਹੁਕਮ ਦੇ ਦਿੱਤਾ।

ਜੋ ਵੀ ਸ਼ਰਧਾ ਪ੍ਰੇਮ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ "ੴ ਸਤਿ ਨਾਮੁ ਤੋਂ ਲੈ ਕੇ ਅਠਾਰਹ ਦਸ ਬੀਸ" ਤਕ ਭੋਗ ਪਾਏਗਾ ਜਾਂ ਸੁਣੇਗਾ, ਉਸ ਦੀਆਂ ਸਭ ਮਨੋ ਕਾਮਨਾਂ ਪੂਰਨ ਹੋਣਗੀਆਂ ਤੇ ਗੁਰੂ ਸਾਹਿਬ ਜੀ ਉਸ ਦੀ ਚੌਰਾਸੀ ਕੱਟ ਦੇਣਗੇ। ਜਿਵੇਂ-

ਜਲਚਰ ਨੌ ਲਖ ਕਿਸਮ ਦੇ, ਵੀਹ ਲਖ ਬ੍ਰਿਛ ਪਹਾੜ।
ਕ੍ਰਿਮ ਭੇਦ ਗਿਆਰਾਂ ਲਖੋ, ਦਸ ਲਖ ਪੰਛੀ ਵਾੜ।
ਤੀਹ ਲਖ ਕਿਸਮਾਂ ਪਸੂ ਹੈ, ਮਨੁੱਖ ਕਹੈਂ ਲਖ ਚਾਰ।
ਇਹ ਚੌਰਾਸੀ ਲੱਖ ਲਖੋ, ਮੇਰੇ ਸਤਿਗੁਰ ਕਰਨ ਉਧਾਰ।

ਅਤੇ ਜਿਹੜਾ ਵੀ ਕੋਈ ਸਿੱਖ ਸਤਿਗੁਰਾਂ ਦਾ ਹੁਕਮ ਨਾ ਮੰਨਦਾ ਹੋਇਆ ਆਪਣੀ ਮਨਮਤਿ ਅਨੁਸਾਰ ਭੋਗ ਪਾਉਣ ਸਮੇਂ ਰਾਗਮਾਲਾ ਨਹੀਂ ਪੜ੍ਹੇਗਾ ਉਹ ਪਾਠ ਖੰਡਨ ਹੋ ਜਾਣ ਕਰ ਕੇ ਗੁਰੂ ਸਾਹਿਬ ਜੀ ਦਾ ਦੇਣਦਾਰ ਹੋਵੇਗਾ।

ਯਥਾ- ਵਾਰ ਵਧੀਕ ਸਲੋਕ ਲਿਖ ਮੁੰਦਾਵਣੀ ਔਰ ਲਿਖਾਇ।
ਤਤਕਰਾ ਲਿਖ ਸਭ ਗ੍ਰੰਥ ਕਾ ਭੋਗ ਗ੍ਰੰਥ ਜੀ ਪਾਇ॥ ੩੮੬॥
ਚੌਪਈ-ਤਬ ਲੌ ਰਾਗ ਸਭੀ ਇਕਠਾਏ। ਗੁਰੁ ਅਰਜਨ ਕੇ ਸਨਮੁਖ ਆਏ।
ਕ੍ਰਿਪਾਸਿੰਧ ਕੀ ਉਸਤਤ ਕਰੀ। ਭਾਂਤ ਭਾਂਤ ਮਨ ਆਨੰਦ ਭਰੀ।
ਉਸਤਤ ਕਰ ਗੁਰੁ ਪਗ ਲਪਟਾਏ। ਦਯਾਸਿੰਧ ਪੂਛਿਓ ਮਨ ਲਾਏ।
ਨਿਜ ਆਵਨ ਕਾ ਕਾਰਨ ਕਹੋ। ਤਿਨੈ ਕਹਾ, ਤੁਮ ਸਭ ਕਿਛੁ ਲਹੋ।
ਹਮ ਜਗ ਮੈਂ ਅਤ ਹੀ ਦੁਖ ਪਾਏ। ਆਏ ਤਕ ਤੁਮਰੀ ਸ਼ਰਨਾਏ।
ਇਹ ਬਿਧ ਹਮ ਜਗ ਮੈਂ ਦੁਖ ਪਾਵੈਂ। ਪੁਤ੍ਰੀ ਸਾਥ ਪਿਤਾ ਨਰ ਗਾਵੈਂ।
ਔਰ ਮਨੁੱਖ ਸਾਥ ਸਸੁਰਾਰੇ। ਪੂਤ ਮਾਤ ਕਰ ਹੈਂ ਇਕਠਾਰੇ।
ਸਮਝ ਨ ਪ੍ਰਾਤ ਸਮਾ ਮਧਿਆਨਾਂ। ਵਿਪਰਜੇ ਗਾਵੈਂ ਧਾਰ ਗੁਮਾਨਾ॥ ੩੮੭॥
ਦੋਹਰਾ-ਤਾਂ ਤੇ ਜਤਨ ਕੋ ਅਸ ਕਰੋ ਹੇ ਪ੍ਰਭ ਦੀਨਾ ਨਾਥ।
ਭਿੰਨ ਭਿੰਨ ਸਭ ਕੋ ਲਿਖੋ ਹਮ ਸਭ ਕਰੋ ਸਨਾਥ॥ ੩੮੮॥
ਰਾਗਨਿ ਕੀ ਬਿਨਤੀ ਸੁਨੀ, ਗੁਰ ਅਰਜਨ ਸੁਖ ਖਾਂਨ।
ਰਾਗ ਮਾਲ ਤਬ ਹੀ ਲਿਖੀ ਭੋਗ ਤਾਂਹਿ ਪਰ ਠਾਂਨ॥ ੩੮੮॥
ਚੌਪਈ-ਕਹੇ ਰਾਗ ਖਟ ਤੀਹ ਸੰਗ ਨਾਰੀ। ਅਸ਼ਟਿ ਅਸ਼ਟਿ ਸੁਤ ਕਹੇ ਉਚਾਰੀ।
ਅਠਤਾਲੀ ਸੁਤ ਸਭ ਕੇ ਭਏ। ਅਤਿ ਅਨੰਦ ਮਨਿ ਰਾਗਨਿ ਲਏ।
ਸ੍ਰੀ ਗੁਰ ਭੋਗ ਗ੍ਰੰਥ ਜੀ ਪਾਯੋ। ਭਾਂਤਿ ਭਾਂਤਿ ਪ੍ਰਸ਼ਾਦਿ ਕਰਾਯੋ।
ਕੜਾਹ ਪ੍ਰਸ਼ਾਦਿ ਸੁ ਭਯੋ ਬਿਅੰਤਾ। ਆਗਯਾ ਕਰੀ ਗੁਰੂ ਭਗਵੰਤਾ।
ਹੁਮ ਹੁਮਾਇ ਸੰਗਤ ਸਭ ਆਈ। ਰਾਮ ਸਰੈ ਮਨ ਆਨੰਦ ਪਾਈ।

*(ਗੁਰ ਬਿਲਾਸ, ਪਾਤਿਸ਼ਾਹੀ ਛੇਵੀਂ, ਅਧਿ:੪, ਪੰਨਾ ੭੪-੭੫)*

ਉਪਰੰਤ ਸਿੱਖਾਂ ਵਿਖੇ ਰਾਗ ਮਾਲਾ ਪੜ੍ਹ ਕੇ ਹੀ ਭੋਗ ਪਾਇਆ ਜਾਂਦਾ ਰਿਹਾ ਹੈ। ਜਿਹਾ ਕਿ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਆਪ ਆਪਣੀ ਮੌਜੂਦਗੀ ਵਿਖੇ ਅਕਾਲ ਤਖ਼ਤ ਸਾਹਿਬ ਉਪਰ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ-ਜੋਤ ਸਮਾਉਣ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖਵਾ ਕੇ ਤੇਰ੍ਹਵੇਂ ਦਿਨ ਬਾਬਾ ਬੁੱਢਾ ਜੀ ਪਾਸੋਂ ਰਾਗ ਮਾਲਾ ਪੜ੍ਹਵਾ ਕੇ ਭੋਗ ਪਵਾਇਆ ਹੈ।

ਗੁਰ ਬਿਲਾਸ ਦੇ ਕਰਤਾ ਜੀ ਲਿਖਦੇ ਹਨ-

ਚੌਪਈ॥ ਸਾਹਿਬ ਬੁਢੇ ਐਸ ਉਚਾਰਾ। ਜਗਤ ਰੀਤ ਗੁਰੁ ਕਰੋ ਸੁਧਾਰਾ।
ਹਰਿਗੁਬਿੰਦ ਗੁਰ ਰੀਤ ਕਰਾਈ। ਗੁਰੂ ਗ੍ਰੰਥ ਕਾ ਪਾਠ ਧਰਾਈ।
ਚੌਕੀ ਸਬਦ ਰਬਾਬੀ ਗਾਵੈਂ। ਪੂਚਾਵਣੀ ਕਰਨ ਬਹੁਤ ਨਰ ਆਵੈਂ।
ਗੋਂਦਵਾਲ ਖਡੂਰ ਤੇ ਆਏ। ਬਹੁ ਡਲੇ ਤੇ ਹੁਇ ਇਕਠਾਏ॥ ੪॥
ਦੋਹਰਾ-ਮੁਕਾਣ ਹੇਤ ਸਭ ਹੀ ਅਏ ਜਗਤ ਰੀਤ ਜੋ ਆਹਿ।
ਸੁਧਾ ਸਰੋਵਰ ਤਸ ਅਏ ਸਭ ਹੀ ਪੁਨ ਰੁਦਨਾਇ॥ ੫॥
ਚੌਪਈ॥ ਮੋਹਰੀ ਆਦਿਕ ਜੋ ਨਰ ਆਏ। ਹਰਿਗੁਬਿੰਦ ਤਿਹ ਗਿਆਨ ਸੁਨਾਏ।
ਮੁਕਾਣ ਤ੍ਰਿਆ ਜੇਤੀ ਥੀ ਆਈ। ਮਾਤ ਗੰਗ ਤਿਹ ਗਜਾਨ ਸੁਨਾਈ।

ਗੁਰੂ ਗ੍ਰੰਥ ਕੀ ਕੋਠੀ* ਮਾਹੀਂ। ਸਾਹਿਬ ਬੁੱਢਾ ਪਾਠ ਸੁਨਾਹੀਂ।
ਸ੍ਰੀ ਗੁਰੁ ਕੀਰਤਨ ਸੁਨੈ ਅਪਾਰਾ। ਜਗਤ ਰੀਤ ਸਭ ਕਰਤ ਸੁਧਾਰਾ॥ ੬॥
ਦੋਹਰਾ- ਇਹ ਬਿਧਿ ਬਾਰਹਿ ਦਿਵਸ ਤਬ ਭੇ ਬਿਤੀਤ ਸੁਖ ਸੰਗ।
ਸੰਗ੍ਰਾਂਦ ਹਾੜ ਬੁੱਧ ਤੇਰਵਾਂ ਆਯੋ ਬਹੁਤ ਉਮੰਗ॥ ੭॥
ਚੌਪਈ- ਗੁਰੂ ਗ੍ਰੰਥ ਕੀ ਕੋਠੀ ਆਗੇ। ਲਗੇ ਦਿਵਾਨ ਅਧਿਕ ਰਸ ਪਾਗੇ।
ਅੰਮ੍ਰਿਤਸਰ ਕੇ ਪੈਂਚ ਸਭ ਆਏ। ਭਯੋ ਸਮਾਜ ਸਭੀ ਇਕਠਾਏ।
ਕਰਤ ਗੁਰਦਾਸ ਚੌਰ ਕਰ ਧਾਰ। ਸਾਹਿਬ ਬੁੱਢਾ ਪਾਠ ਉਚਾਰ।
ਆਗੇ ਚੌਕੀ ਧਰਿਓ ਕੜਾਹ। ਗਾਵਤ ਰਾਗੀ ਸਬਦਿ ਉਮਾਹ॥ ੮॥
ਦੋਹਰਾ- ਲੈ ਆਗਯਾ ਸਭ ਕੀ ਤਬੈ ਬੁੱਢੇ ਪਾਯੋ ਭੋਗੁ।
ਰਾਗ ਮਾਲ ਪੜ੍ਹਿ ਪ੍ਰੇਮ ਸੋਂ ਗ੍ਰੰਥ ਗੁਰੂ ਜੀ ਜੋਗੁ॥ ੯॥
ਚੌਪਈ॥ ਪੁਨਹ ਰੁਮਾਲ ਗ੍ਰੰਥ ਪਰ ਪਾਯੋ। ਸਭ ਸੰਗਤ ਨੇ ਸੀਸ ਝੁਕਾਯੋ।
ਜਰੀ ਪੁਸ਼ਾਕ ਅਮੋਲਕ ਚੀਨੀ। ਸਾਹਿਬ ਬੁੱਢੇ ਕੋ ਗੁਰੁ ਦੀਨੀ।
ਔਰ ਸਿੱਖਨ ਕੌ ਦਈ ਅਪਾਰਾ। ਰਾਗੀ ਰਬਾਬੀ ਜੋ ਦ੍ਰਿਸ਼ਟਾਰਾ।

*(ਗੁਰ ਬਿਲਾਸ ਪਾਤਸ਼ਾਹੀ ੬, ਧਿਆਇ ੮, ਪੰਨਾ ੧੩੯)*

ਦੋਹਰਾ- ਗੁਰੂ ਗ੍ਰੰਥ ਕਲਜੁਗ ਭਯੋ ਸ੍ਰੀ ਗੁਰੁ ਰੂਪ ਮਹਾਨ।
ਦਸ ਪਾਤਿਸ਼ਾਹੀਆਂ ਰੂਪ ਇਹ ਗੁਰੂ ਗ੍ਰੰਥ ਜੀ ਜਾਨ॥ ੪੧੨॥
ਗੁਰੂ ਦਰਸ ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ।
ਬਾਤ ਕਰਨਿ ਗੁਰ ਸੋਂ ਚਹੈ ਪੜ੍ਹੇ ਗ੍ਰੰਥ ਮਨ ਲਾਇ॥ ੪੧੩॥
ਚੌਪਈ- ਆਗਿਆ ਔਰ ਸੁਨੋ ਮਨ ਲਾਇ। ਸਭ ਹੀ ਮਨ ਧਾਰੋ ਸੁਖ ਪਾਇ।
ਪਾਛੇ ਚਲੀ ਰੀਤ ਇਹ ਆਈ। ਮਿਰਤਕ ਪਾਛੇ ਐਸ ਕਰਾਈ।
ਗਰੁੜ ਪੁਰਾਨ ਪਢਾਵਤ ਕੋਊ। ਔਰ ਪੁਰਾਨ ਪੜ੍ਹਨ ਮਤ ਲੋਊ।
ਬੇਦ ਪੁਰਾਨ ਅਬ ਸਭ ਮਥ ਲੀਨੇ। ਸਭ ਕਾ ਸਾਰ ਗ੍ਰੰਥ ਜੀ ਕੀਨੇ।
ਮ੍ਰਿਤ ਪਾਛੇ ਇਹ ਰੀਤ ਸੁ ਕਰੋ। ਗੁਰੂ ਗ੍ਰੰਥ ਕਾ ਪਾਠ ਸੁ ਧਰੋ।
ਪਾਵੈ ਭੋਗ ਰਾਗ ਮਾਲਾ ਪੜ੍ਹ। ਛਿਨ ਮਹਿ ਪਾਪ ਜਾਹਿ ਤਾਂ ਕੇ ਸੜ।
ਕੜਾਹਿ ਪੁਸ਼ਾਕ ਤਿਹ ਨਮਿਤ ਕਰਾਵੈ। ਨਰਕ ਦੁਆਰ ਕੌ ਸੋ ਨਹਿ ਜਾਵੈ।
ਪਾਛੇ ਮਿਰਤਕ ਐਸ ਬਿਧ ਕਰੋ। ਜੀਵਤ ਜਤਨ ਐਸ ਬਿਧ ਧਰੋ॥ ੪੧੪॥
ਦੋਹਰਾ- ਧਾਰ ਪ੍ਰੇਮ ਗੁਰੂ ਗ੍ਰੰਥ ਕਾ ਪਾਠ ਕਰੈ ਮਨ ਲਾਇ।
ਰਾਗ ਮਾਲ ਪੜ੍ਹ ਪ੍ਰੇਮ ਸੋਂ ਭੋਗ ਜਪੁ ਜੀ ਤੇ ਪਾਇ॥ ੪੧੫॥
ਕੜਾਹ ਕਰਾਵੈ ਹਰਖ ਸੋਂ ਕੋਟਿ ਜੱਗ ਫਲ ਚੀਨ।
ਸਭ ਸੰਗਤ ਸੁਨ ਬੈਨ ਗੁਰ ਧਾਰ ਚਿਤ ਮਹਿ ਲੀਨ॥ ੪੧੬॥
ਜੋ ਇੱਛਾ ਕੋਊ ਕਰੈ ਸੋ ਸਭ ਪੂਰਨ ਹੋਇ॥

*ਬ੍ਰਹਮ ਕੁਟੀਆ ਜਿਥੇ ਅਕਾਲ ਤਖਤ ਸਾਹਿਬ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ ਆਸਣ ਕੀਤਾ ਜਾਂਦਾ ਹੈ।

ਸ੍ਰੀ ਮੁਖ ਤੇ ਐਸੇ ਕਹਾ ਜਾਨ ਲੇਹੁ ਸਭ ਕੋਇ॥ ੪੧੭॥

*(ਗੁਰ ਬਿਲਾਸ ਪਾਤਿਸ਼ਾਹੀ ਛੇਵੀਂ, ਧਿਆਇ ੪, ਪੰਨਾ ੭੭)*

ਇਸ ਤੋਂ ਇਲਾਵਾ ਹੋਰ ਵੀ ਅਨੇਕਾਂ ਸਤਿਗੁਰਾਂ ਦੇ ਵੇਲੇ ਦੇ ਤੇ ਪਿਛੋਂ ਦੇ ਇਤਿਹਾਸਕ ਪ੍ਰਮਾਣ ਪਾਏ ਜਾਂਦੇ ਹਨ।

ਇਕ ਹੋਰ ਵਿਚਾਰ ਵਾਲੀ ਗੱਲ ਹੈ ਕਿ ਜੇਕਰ ਅਸੀਂ ਇਹ ਮੰਨ ਲਈਏ ਕਿ ਰਾਗ ਮਾਲਾ ਗੁਰੂ ਕ੍ਰਿਤ ਨਹੀਂ ਤੇ ਕਿਸੇ ਨੇ ਬਾਅਦ ਵਿਚ ਪਾਈ ਹੈ ਤਾਂ ਇਹ ਵੀ ਅਯੋਗ ਗੱਲ ਹੈ ਕਿਉਂਕਿ ਜਿਹੋ ਜਿਹੀ ਲਿਖਤ ਭਾਈ ਗੁਰਦਾਸ ਜੀ ਦੀ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਕਰਤਾਰ ਪੁਰ ਵਾਲੀ ਬੀੜ ਵਿਖੇ ਮੌਜੂਦ ਹੈ, ਓਹੀ ਲਿਖਤ ਰਾਗ ਮਾਲਾ ਦੀ ਹੈ। ਸਿਹਾਰੀ ਬਿਹਾਰੀ ਆਦਿਕ ਤੇ ਅੱਖਰਾਂ ਵਿਚ ਕੋਈ ਫਰਕ ਨਹੀਂ । ਜੋ ਹੱਥ ਲਿਖਤ ਦਾ ੧ੴ ਸਤਿ ਨਾਮੁ ਕਰਤਾ ਪੁਰਖੁ ਤੋਂ ਚੱਲਿਆ ਹੈ ਓਹੀ ਅਠਾਰਹ ਦਸ ਬੀਸ'' ਤਕ ਹੈ ਜੋ ਪਿਛੇ ਜਿਹੇ ਲਿਖਤ ਪਛਾਣਨ ਦੇ ਮਾਹਰਾਂ ਨੂੰ ਸਦਵਾ ਕੇ ਪੂਰੀ-ਪੂਰੀ ਤਸੱਲੀ ਹੋ ਚੁੱਕੀ ਹੈ ਕਿ ਜੋ ਲਿਖਤ ਪਿਛੇ ਹੈ, ਓਹੀ ਲਿਖਤ ਰਾਗ ਮਾਲਾ ਦੀ ਹੈ, ਉਸ ਵਿਚ ਕੋਈ ਫਰਕ ਨਹੀਂ ਹੈ।

ਇਸੇ ਤਰ੍ਹਾਂ ਗੁਰਬਾਣੀ ਦੇ ਪਦਾਂ, ਵਾਕਾਂ ਦੀ ਰਚਨਾ ਤੇ ਰਾਗ ਮਾਲਾ ਦੇ ਪਦਾਂ ਵਾਕਾਂ ਦੀ ਰਚਨਾਂ ਦਾ ਨਿਯਮ ਵੀ ਇਕ ਹੈ। ਅਰਥਾਤ ਗੁਰਬਾਣੀ ਵਿਚ ਜਿਨ੍ਹਾਂ ਅੱਖਰਾਂ ਮਾਤ੍ਰਾਵਾਂ ਦੇ ਸੰਜੋਗ ਕਰ ਕੇ ਪਦ, ਵਾਕ ਬਣਾ ਕੇ ਲਿਖੇ ਗਏ ਹਨ, ਉਹਨਾਂ ਹੀ ਅੱਖਰਾਂ ਮਾਤ੍ਰਾਵਾਂ ਦੇ ਸੰਜੋਗ ਕਰ ਕੇ ਪਦ ਵਾਕ ਰਾਗ ਮਾਲਾ ਵਿਖੇ ਲਿਖੇ ਮੌਜੂਦ ਹਨ। ਜਿਹਾ ਕਿ-

| | |
|---|---|
| ਭਰੀਐ ਮਤਿ ਪਾਪਾ ਕੈ **ਸੰਗਿ** (ਜਪੁ ਜੀ ਸਾਹਿਬ) | ਰਾਗ ਏਕ **ਸੰਗਿ** ਪੰਚ ਬਰੰਗਨ। |
| **ਭੈਰਉ** ਮਹਲਾ ੧ | **ਭੈਰਉ** ਵੈ ਕਰਹੀ |
| **ਪਾਚਉ** ਲਰਿਕਾ (ਕਬੀਰ) | **ਪਾਚਉ** ਨਾਰੀ॥ |
| ਗੁਰ ਅਰਜੁਨ ਕਉ ਦੇ **ਆਇਅਉ** | ਪੁਨਿ **ਆਇਅਉ** ਹਿੰਡੋਲ |
| **ਮਿਲਿ** ਸਾਧੂ ਰਸ ਭੁੰਚਾ॥ (ਦੇਵਗੰਧਾਰੀ ਮ: ੫) | ਸਭ **ਮਿਲਿ** ਸਿਰੀਰਾਗ ਵੈ ਗਾਵਹਿ॥ |
| ਨਰ ਚਾਹਤ ਕਛੁ **ਅਉਰ** (ਸਲੋਕ ਮਹਲਾ ੯) | **ਅਉਰ** ਗੋਂਡ ਗੰਭੀਰ |
| ਕੇਤੇ ਰਾਗ ਪਰੀ **ਸਿਉ** (ਜਪੁ ਜੀ) | ਮੇਘ ਰਾਗ **ਸਿਉ** ਪਾਚਉ ਚੀਨੀ॥ |
| **ਉਨਿ** ਦੀਆ ਨਾਮੁ ਲਿਖਾਈ॥ (ਸੂਹੀ ਕਬੀਰ ਜੀ) | ਖਸਟ ਰਾਗ **ਉਨਿ** ਗਾਏ॥ |

ਫਿਰ ਸਤਿਗੁਰਾਂ ਨੇ ਉਪ-ਕਰਮ ਉਪ-ਸੰਹਾਰ ਦੀ ਰੀਤੀ ਅਨੁਸਾਰ ''ਸਤਿਨਾਮੁ'' ''ਸੱਸੇ'' ਅੱਖਰ ਤੋਂ ਸ਼ੁਰੂ ਕਰ ਕੇ 'ਅਠਾਰਹ ਦਸ ਬੀਸ' ''ਸੱਸੇ'' ਅੱਖਰ ਉਪਰ ਆ ਕੇ ਹੀ ਸਮਾਪਤੀ ਕੀਤੀ ਹੈ।

ਅਰਥਾਤ ਜਿਵੇਂ ਜਪੁ ਜੀ ਸਾਹਿਬ ਜੀ ਦੇ ਸ਼ੁਰੂ ਵਿਚ 'ਸ' (ਸਤਿ ਨਾਮੁ, ਵਾ-ਸੋਚੈ ਸੋਚਿ ਨ ਹੋਵਈ) ਤੋਂ ਚਲਦਾ ਹੈ, ਉਵੇਂ ਸਤਿਗੁਰਾਂ ਨੇ ਰਾਗ ਮਾਲਾ ਦੇ ਅੰਤ ਵਿਚ ਵੀ (ਅਠਾਰਹ ਦਸ ਬੀਸ) 'ਸ' ਅੱਖਰ ਲਿਖ ਕੇ ਉਪ-ਕਰਮ ਉਪ-ਸੰਹਾਰ ਮੇਲਣਾ ਕੀਤਾ ਹੈ ਅਤੇ ਜਪੁ ਜੀ ਸਾਹਿਬ ਤੋਂ ਇਲਾਵਾ ਵੀ 'ਸੋ ਦਰੁ' 'ਸੋਹਿਲਾ' 'ਸਿਰੀਰਾਗੁ' ਦੇ ਆਦਿ ਵਿਚ ਸੱਸੇ ਅੱਖਰ ਹੀ ਲਿਖੇ ਹੋਏ ਹਨ।

ਹੁਣ ਵਿਚਾਰ ਕਰਨ ਵਾਲੀ ਗੱਲ ਹੈ ਕਿ ਗਰੀਬ ਨਿਵਾਜ਼ ਅੰਤਰਜਾਮੀ ਸਤਿਗੁਰਾਂ ਨੇ ਤਾਂ ਸਾਰੀ ਵਾਰਤਾ ਨੂੰ ਜਾਣਦਿਆਂ ਹੋਇਆਂ ਪਹਿਲੇ ਹੀ ਹਰ ਪੱਖ ਨੂੰ ਮੁੱਖ ਰੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਜਨਾ ਕੀਤੀ

ਹੈ ਪਰ ਮਨਮਤੀਏ ਤਾਂ ਵੀ ਆਪਣੀਆਂ ਮਨਮਤਾਂ ਨਹੀਂ ਛੱਡਦੇ। ਕਈ ਤਰ੍ਹਾਂ ਦੇ ਗਲਤ ਤਰੀਕੇ ਬੜੀਆਂ ਦਲੀਲਾਂ ਦਸ ਕੇ ਅਨਭੋਲ ਸੰਗਤਾਂ ਨੂੰ ਗੁਰੂ-ਆਸ਼ੇ ਤੋਂ ਡੇਗ ਕੇ ਸਤਿਗੁਰਾਂ ਤੋਂ ਬੇਮੁਖ ਬਣਾ ਰਹੇ ਹਨ।

ਜਿਵੇਂ ਝਗੜਾਲੂ ਲੋਕਾਂ ਨੇ ਆਪਣੇ ਖਿਆਲ ਦੀ ਪੁਸ਼ਟੀ ਕਰਨ ਲਈ ਆਪਣੀ ਹੀ ਉਪ-ਕਰਮ ਉਪ-ਸੰਹਾਰ ਰਚ ਲਿਆ ਹੈ ਕਿ ਗਰੀਬ ਨਿਵਾਜ਼ ਪੰਚਮ ਪਿਤਾ ਜੀ ਨੇ "ਆਦਿ ਸਚੁ ਜੁਗਾਦਿ ਸਚੁ" "ਆਦਿ ਪੂਰਨ ਮਧਿ ਪੂਰਨ" "ਤਨੁ ਮਨੁ ਥੀਵੈ ਹਰਿਆ" ਐਡੇ ਉਪਰ ਆ ਕੇ ਸਮਾਪਤੀ ਕੀਤੀ ਹੈ। ਸੋ ਉਪ-ਕਰਮ ਉਪ-ਸੰਹਾਰ ਬਣ ਹੀ ਨਹੀਂ ਸਕਦਾ ਕਿਉਂਕਿ ੧ੴ ਮੰਗਲ ਰੂਪ ਹੋਣ ਕਰਕੇ "ਸਤਿਨਾਮੁ" (ਸੱਸੇ) ਅੱਖਰ ਤੋਂ ਬਾਣੀ ਦਾ ਆਰੰਭ ਹੁੰਦਾ ਹੈ। ਵਾ—ਜਪੁ ਜੀ ਸਾਹਿਬ ਦੀਆਂ ਪਉੜੀਆਂ ਦਾ ਅਰੰਭ ਵੀ 'ਸੋਚੈ ਸੋਚਿ ਨ ਹੋਵਈ' ਸੱਸੇ ਅੱਖਰ ਤੋਂ ਹੁੰਦਾ ਹੈ।

ਫਿਰ ਉਹ ਲੋਕ ਇਹ ਵੀ ਪ੍ਰਮਾਣ ਦਿੰਦੇ ਹਨ ਕਿ ਰਾਗ ਮਾਲਾ ਦਾ ਸਿਰਲੇਖ ਕੋਈ ਨਹੀਂ ਯਾਨੇ ਤਿਸ ਪਰ 'ਮਹੱਲਾ' ਆਦਿ ਨਹੀਂ ਲਿਖਿਆ ਹੋਇਆ ਇਸ ਤੇ ਰਾਗ ਮਾਲਾ ਗੁਰੂ ਕ੍ਰਿਤ ਨਹੀਂ ਹੈ।

ਉਹਨਾਂ ਸੱਜਣਾ ਦੀ ਗਿਆਤ ਲਈ ਇਹ ਸੂਚਿਤ ਕੀਤਾ ਜਾਂਦਾ ਹੈ ਕਿ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਪਾਤਿਸ਼ਾਹੀ ਜੀ ਦੀ ਮਹਾਨ ਪਵਿੱਤਰ ਬਾਣੀ 'ਜਪੁ ਜੀ ਸਾਹਿਬ' ਦੇ ਅਰੰਭ ਵਿਖੇ ਕੋਈ ਸਿਰਲੇਖ 'ਮਹੱਲਾ ਆਦਿ ਨਹੀਂ ਹੈ ਤੇ ਉਹ ਗੁਰਬਾਣੀ ਸਮਝੀ ਜਾਂਦੀ ਹੈ। ਤਿਵੇਂ ਰਾਗ ਮਾਲਾ ਵੀ ਗੁਰੂ ਕ੍ਰਿਤ ਮੰਨਣ ਯੋਗ ਹੈ।

ਦੂਸਰਾ ਉਹ ਲੋਕ ਗੁਰੂ-ਆਸ਼ੇ ਤੋਂ ਡਿੱਗੇ ਹੋਏ ਆਪਣੀ ਮਨਮਤਿ ਨੂੰ ਮੁੱਖ ਰਖਦਿਆਂ ਕਹਿੰਦੇ ਹਨ ਕਿ ਰਾਗ ਮਾਲਾ ਵਿਖੇ ਕਿਤੇ ਵੀ ਨਾਨਕ ਪਦ ਨਹੀਂ, ਇਸ ਕਰ ਕੇ ਰਾਗ ਮਾਲਾ ਗੁਰੂ ਕ੍ਰਿਤ ਨਹੀਂ। ਪਰ ਉਹਨਾਂ ਦਾ ਇਹ ਕਹਿਣਾ ਵੀ ਬਿਲਕੁਲ ਗਲਤ ਹੈ। ਕਿਉਂਕਿ ਸਤਿਗੁਰਾਂ ਨੇ ਬਾਣੀਆਂ ਵਿਖੇ ਕਈਆਂ ਥਾਵਾਂ ਉਪਰ ਨਾਨਕ ਪਦ ਨਹੀਂ ਉਚਾਰਨ ਕੀਤਾ। ਜਿਵੇਂ ਜਪੁਜੀ ਸਾਹਿਬ ਵਿਖੇ ਕਈਆਂ ਪਉੜੀਆਂ ਵਿਖੇ ਨਾਨਕ ਪਦ ਨਹੀਂ ਆਉਂਦਾ।

ਛੇਵੀਂ ਪਉੜੀ ਵਿਚ- 'ਤੀਰਥਿ ਨਾਵਾ ਜੇ ਤਿਸੁ ਭਾਵਾ'

ਬਾਰ੍ਹਵੀਂ, ਤੇਰਵੀਂ, ਚੌਧਵੀਂ ਪਉੜੀ ਵਿਚ-'ਮੰਨੇ ਕੀ ਗਤਿ', ਮੰਨੈ ਸੁਰਤਿ ਹੋਵੈ, ਮੰਨੈ ਮਾਰਗਿ ਠਾਕ ਨਾ ਪਾਇ, ਸੋਲ੍ਹਵੀਂ, ਸਤਾਰ੍ਹਵੀਂ ਤੇ ਉਨੀਵੀਂ ਪਉੜੀ ਪੰਚ ਪਰਵਾਣ, ਅਸੰਖ ਜਪ ਤੇ ਅਸੰਖ ਨਾਵ।

ਤੇਈਵੀਂ ਪਉੜੀ ਵਿਚ- 'ਸਾਲਾਹੀ ਸਾਲਾਹਿ'

ਅਠਾਈਵੀਂ, ਉਨੱਤੀਵੀਂ ਤੇ ਤੀਹਵੀਂ ਪਉੜੀ ਵਿਚ 'ਮੁੰਦਾ ਸੰਤੋਖ, ਭੁਗਤਿ ਗਿਆਨੁ, ਏਕਾ ਮਾਈ' ਅਤੇ ਛੱਤੀਵੀਂ ਪਉੜੀ 'ਗਿਆਨ ਖੰਡ ਮਹਿ' ਵਿਚ ਵੀ ਨਾਨਕ ਪਦ ਨਹੀਂ ਆਉਂਦਾ। ਇਨ੍ਹਾਂ ਤੋਂ ਇਲਾਵਾ ਗੁਰਬਾਣੀ ਵਿਖੇ ਕਈ ਥਾਵਾਂ 'ਤੇ ਕਈ ਸ਼ਬਦਾਂ, ਪਉੜੀਆਂ ਵਿਖੇ ਨਾਨਕ ਪਦ ਨਹੀਂ ਉਚਾਰਨ ਕੀਤਾ ਹੋਇਆ।

ਦੂਸਰਾ-ਜਦੋਂ ਜੰਗਾਂ ਜੁਧਾਂ ਦੀ ਸਮਾਪਤੀ ਤੋਂ ਬਾਅਦ ਦਸਮ ਪਿਤਾ ਗੁਰੂ ਕੀ ਕਾਂਸ਼ੀ (ਦਮਦਮੇ ਸਾਹਿਬ) ਮਾਲਵੇ ਦੇ ਇਲਾਕੇ ਵਿਚ ਗਏ ਤਾਂ ਉਸ ਵੇਲੇ ਸਿੱਖਾਂ ਨੇ ਦੋਂ ਹੱਥ ਜੋੜ ਕੇ ਬੇਨਤੀ ਕੀਤੀ, 'ਗਰੀਬ ਨਿਵਾਜ਼ ਜੀਓ! ਹੁਣ ਕਿਰਪਾ ਕਰਕੇ ਗੁਰਬਾਣੀ ਦੇ ਅਰਥ ਸਾਨੂੰ ਸ੍ਰਵਣ ਕਰਾਓ ਅਤੇ ਪੰਚਮ ਪਾਤਸ਼ਾਹ ਜੀ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਭੀ ਕਰਾਓ, ਸਤਿਗੁਰੂ ਜੀ ਕੁਝ-ਕੁ ਸਿੱਖਾਂ ਨੂੰ ਧੀਰਮੱਲ ਪਾਸ ਭੇਜਿਆ ਪਰ ਧੀਰਮੱਲ ਦੇ ਨਾਂਹ ਕਰ ਦੇਣ ਤੇ ਉਸ ਵੇਲੇ ਆਪ ਕਲਗੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰੂਹਾਨੀ ਤਾਕਤ ਦੁਆਰਾ ਸੰਮਤ ੧੭੬੨ ਕੱਤਕ ਸੁਦੀ ਪੂਰਨਮਾਸ਼ੀ ਵਾਲੇ ਦਿਨ ੧ੴ ਸਤਿਨਾਮੁ ਤੋਂ ਲੈ ਕੇ

ਸੰਮਤ ੧੭੬੩ ਸਾਵਣ ੨੩ ਨੂੰ ਨੌਂ ਮਹੀਨੇ ਅੱਠ ਦਿਨਾਂ ਵਿਚ ਅਠਾਰਹ ਦਸ ਬੀਸ ਤਕ ਅਰਥਾਂ ਸਮੇਤ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸਿੰਘਾਂ ਨੂੰ ਸੁਣਾਇਆ ਅਤੇ ਨਾਲ ਦੇ ਨਾਲ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਤੋਂ ਲਿਖਾਉਣਾ ਕੀਤਾ।

ਜੇਕਰ ਰਾਗ ਮਾਲਾ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਦੀ ਨਾ ਲਿਖੀ ਹੁੰਦੀ ਤਾਂ ਦੁਬਾਰਾ ਨਾ ਲਿਖਦੇ। ਇਸ ਤੋਂ ਨਿਰਸੰਸੇ ਹੀ ਰਾਗ ਮਾਲਾ ਗੁਰੂ ਕ੍ਰਿਤ ਹੈ, ਜਿਸ ਤੇ ਹਰ ਕਿਸੇ ਨੂੰ ਗੁਰੂ-ਆਸ਼ੇ ਅਨੁਸਾਰ ਸਤਿਗੁਰਾਂ ਦੇ ਪੂਰਨਿਆਂ 'ਤੇ ਚਲਦਿਆਂ ਹੋਇਆਂ ਆਪਣੇ ਕਾਰਜਾਂ ਦੀ ਸਿੱਧੀ ਲਈ ਤੇ ਸਤਿਗੁਰਾਂ ਦੀਆ ਖੁਸ਼ੀਆਂ ਪ੍ਰਾਪਤ ਕਰਨ ਲਈ ਰਾਗ ਮਾਲਾ ਪੜ੍ਹ ਕੇ ਭੋਗ ਪਾਉਣਾ ਚਾਹੀਦਾ ਹੈ।

**॥ ਸਮਾਪਤ ॥**